


# ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ

'ਆਂਹੋ' ਤੋਂ 'ਸਬਹੂ ਕੋ' ਤਕ

ਤੀਜੀ ਜਿਲਦ

ਮੁੱਖ ਸੰਪਾਦਕ

ਡਾ. ਰਤਨ ਸਿੰਘ ਜੱਗੀ

ਸੰਪਾਦਕ

ਡਾ. ਹਰਭਜਨ ਸਿੰਘ

ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਨਿਰੁਕਤ

## ਸ੍ਰੀ ਗੁਰੂ ਗ੍ਰੰਥ ਸਾਹਿਬ

(ਤੀਜੀ ਜਿਲਦ)

**'ਆਂਹੋ' ਤੋਂ 'ਸਬਹੂ ਕੋ' ਤਕ**

*ਸਰਪ੍ਰਸਤ*-ਬੀਬੀ ਮਹਿੰਦਰ ਕੌਰ


ਮੁੱਖ ਸੰਪਾਦਕ
ਡਾ. ਰਤਨ ਸਿੰਘ ਜੱਗੀ

ਸੰਪਾਦਕ
ਡਾ. ਹਰਭਜਨ ਸਿੰਘ






ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਦੋ ਸ਼ਬਦ

*ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਵਿਸ਼ਵ ਦੇ ਧਾਰਮਿਕ ਸਾਹਿਤ ਦੀ ਇਕ ਮਹੱਤਵਪੂਰਨ ਇਤਿਹਾਸਿਕ ਘਟਨਾ ਹੈ । ਇਸ ਗ੍ਰੰਥ ਦੇ ਬਾਣੀਕਾਰਾਂ ਨੇ ਮਨੁੱਖ ਨੂੰ ਉੱਤਮ ਅਤੇ ਸੱਚਾ ਮਨੁੱਖ ਬਣਨ ਦੀ ਪ੍ਰੇਰਣਾ ਦਿੱਤੀ ਹੈ । ਲਗਭਗ ਸੱਤ ਸਦੀਆਂ ਦੀਆਂ ਧਾਰਮਿਕ ਪਰੰਪਰਾਵਾਂ ਅਤੇ ਸੰਸਕ੍ਰਿਤਿਕ ਮਾਨਤਾਵਾਂ ਇਸ ਗ੍ਰੰਥ ਵਿਚ ਸਮੋਈਆਂ ਹੋਈਆਂ ਹਨ । ਇਸ ਮਹਾਨ ਅਤੇ ਪਵਿੱਤਰ ਗ੍ਰੰਥ ਦੇ ਸਰਬ-ਪੱਖੀ ਅਧਿਐਨ ਲਈ ਪੰਜਾਬੀ ਯੂਨੀਵਰਸਿਟੀ ਵਚਨ-ਬੱਧ ਹੈ । ਇਸ ਉਦੇਸ਼ ਦੀ ਪੂਰਤੀ ਲਈ ਪੰਜਾਬੀ ਯੂਨੀਵਰਸਿਟੀ ਨੇ ਸੰਨ 1966 ਈ. ਵਿਚ ਇਕ ਸੁਤੰਤਰ ਵਿਭਾਗ (ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ) ਦੀ ਸਥਾਪਨਾ ਕੀਤੀ ਸੀ । ਇਸ ਵਿਭਾਗ ਵਲੋਂ ਹੁਣ ਤਕ ਕਈ ਮਹੱਤਵਪੂਰਨ ਪੁਸਤਕਾਂ ਅਤੇ ਹਵਾਲਾ ਗ੍ਰੰਥ ਛਾਪੇ ਜਾ ਚੁਕੇ ਹਨ ।*

*'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ' ਤਿਆਰ ਕਰਨ ਦੀ ਜ਼ੁੰਮੇਵਾਰੀ ਗੁਰਮਤਿ ਸਾਹਿਤ ਦੇ ਪ੍ਰਸਿੱਧ ਅਤੇ ਸਨਮਾਨਿਤ ਵਿਦਵਾਨ ਡਾ. ਬਲਬੀਰ ਸਿੰਘ ਜੀ (ਜੋ ਕਿ ਵਿਭਾਗ ਦੇ ਆਨਰੇਰੀ ਆਜੀਵਨ ਪ੍ਰੋਫੈਸਰ ਸਨ) ਨੇ ਆਪਣੇ ਸਿਰ ਲਈ ਸੀ ਅਤੇ ਉਨ੍ਹਾਂ ਨੂੰ ਪੰਜਾਬੀ ਯੂਨੀਵਰਸਿਟੀ ਵਲੋਂ ਹਰ ਪ੍ਰਕਾਰ ਦੀ ਸਹੂਲਤ ਉਨ੍ਹਾਂ ਦੇ ਨਿਵਾਸ ਸਥਾਨ ਡੇਹਰਾਦੂਨ ਹੀ ਦਿੱਤੀ ਗਈ ਸੀ । ਇਸ ਪ੍ਰਾਜੈਕਟ ਦੀ ਪਹਿਲੀ ਜਿਲਦ ਸੰਨ 1972 ਈ. ਵਿਚ ਛਪੀ ਸੀ । ਦੂਜੀ ਜਿਲਦ ਦਾ ਖਰੜਾ, ਸੰਨ 1974 ਈ. ਵਿਚ ਪ੍ਰੈਸ ਵਿਚ ਭੇਜਿਆ ਗਿਆ ਸੀ, ਪਰ ਉਸ ਦੇ ਛਪਣ ਤੋਂ ਪਹਿਲਾਂ ਡਾ. ਸਹਿਬ 1 ਅਕਤੂਬਰ, 1974 ਨੂੰ ਅਕਾਲ ਚਲਾਣਾ ਕਰ ਗਏ ਸਨ । ਸੰਨ 1975 ਈ. ਵਿਚ ਦੂਜੀ ਜਿਲਦ ਵੀ ਛਪ ਗਈ ।*

*ਡਾ. ਬਲਬੀਰ ਸਿੰਘ ਜੀ ਤੋਂ ਬਾਦ ਇਸ ਪ੍ਰਾਜੈਕਟ ਦੇ ਕੰਮ ਨੂੰ ਚਲਾ ਸਕਣ ਵਿਚ ਕਈ ਪ੍ਰਕਾਰ ਦੀਆਂ ਔਖਿਆਈਆਂ ਪੇਸ਼ ਆਈਆਂ । ਫਿਰ ਵੀ ਕੰਮ ਹੌਲੀ ਹੌਲੀ ਚਲਦਾ ਰਿਹਾ । ਇਸ ਸਾਲ ਦੇ ਸ਼ੁਰੂ ਵਿਚ ਇਸ ਪ੍ਰਤਿਸ਼ਠਿਤ ਪ੍ਰਾਜੈਕਟ ਨੂੰ ਅੱਗੇ ਤੋਰਨ ਦੀ ਜ਼ੁੰਮੇਵਾਰੀ ਡਾ. ਰਤਨ ਸਿੰਘ ਜੱਗੀ ਨੂੰ ਸੌਂਪੀ ਗਈ, ਜਿਨ੍ਹਾਂ ਨੇ ਤੀਜੀ ਜਿਲਦ ਸੰਬੰਧੀ ਹੁਣ ਤਕ ਕੀਤੇ ਜਾ ਚੁਕੇ ਕੰਮ ਨੂੰ ਸੋਧਿਆ ਅਤੇ ਲੋੜ ਅਨੁਸਾਰ ਵਾਧੇ ਘਾਟੇ ਕਰ ਕੇ ਅੰਤਿਮ ਰੂਪ ਦਿੱਤਾ, ਜੋ ਆਪ ਅੱਗੇ ਆਦਰ ਸਹਿਤ ਪ੍ਰਸਤੁਤ ਹੈ ।*

*ਮੈਨੂੰ ਵਿਸ਼ਵਾਸ ਹੈ ਕਿ ਵਿਦਵਾਨ ਪਾਠਕ ਅਤੇ ਗੁਰਬਾਣੀ ਦੇ ਪਠਨ-ਪਾਠਨ ਵਿਚ ਰੁਚੀ ਰੱਖਣ ਵਾਲੇ, ਸਾਡੇ ਇਸ ਉੱਦਮ ਤੋਂ ਲਾਭ ਉਠਾਉਣਗੇ ।*

ਪੰਜਾਬੀ ਯੂਨੀਵਰਸਿਟੀ
ਪਟਿਆਲਾ

**ਸਵਰਨ ਸਿੰਘ ਬੋਪਾਰਾਏ**
ਵਾਈਸ- ਚਾਂਸਲਰ

# ਸਮਰਪਣ

ਡਾ. ਬਲਬੀਰ ਸਿੰਘ ਜੀ ਦੀ ਪਵਿੱਤਰ ਯਾਦ
ਨੂੰ
ਜਿਨ੍ਹਾਂ ਨੇ ਇਸ ਮਹਾਨ ਕੰਮ ਦਾ ਆਰੰਭ ਕੀਤਾ ਸੀ



# ਸੰਪਾਦਕੀ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਹੁਪੱਖੀ ਮਹਾਨਤਾ ਨੂੰ ਸਾਹਮਣੇ ਰਖਦੇ ਹੋਇਆਂ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ' ਦੀ ਸਥਾਪਨਾ ਕੀਤੀ ਗਈ ਸੀ । ਇਸ ਵਿਭਾਗ ਤੋਂ ਤਿਆਰ ਹੋ ਚੁਕੀਆਂ ਅਤੇ ਹੋ ਰਹੀਆਂ ਖੋਜ ਪ੍ਰਾਜੈਕਟਾਂ ਵਿਚੋਂ 'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ' ਇਕ ਮੱਹਤਵਪੂਰਣ ਅਤੇ ਸ਼ੋਭਾਸ਼ਾਲੀ ਪ੍ਰਾਜੈਕਟ ਹੈ । ਕਿਉਂਕਿ ਇਸ ਦੁਆਰਾ ਗੁਰੂ ਗ੍ਰੰਥ ਸਾਹਿਬ ਦੇ ਵਿਉਤਪਤੀ ਸਹਿਤ ਅਰਥ ਵਿਆਖਿਆ, ਭਾਵ ਅਤੇ ਪ੍ਰਸੰਗ ਇਕ ਨਵੀਂ ਪਹੁੰਚ-ਵਿਧੀ ਨਾਲ ਦਰਸਾਏ ਗਏ ਹਨ । ਡਾ. ਬਲਬੀਰ ਸਿੰਘ ਇਸ ਪ੍ਰਾਜੈਕਟ ਸੰਬੰਧੀ ਆਪਣੇ ਆਸ਼ੇ ਨੂੰ ਸਪੱਸ਼ਟ ਕਰਦਿਆਂ ਲਿਖਦੇ ਹਨ- "ਨਿਰੁਕਤ ਇਕ ਐਸੀ ਚੀਜ਼ ਹੋਣੀ ਚਾਹੀਦੀ ਹੈ ਜੋ ਆਮ ਪਾਠਕਾਂ ਲਈ ਰੋਚਕ ਹੋਵੇ, ਗੁਰਬਾਣੀ ਦੇ ਖੋਜੀਆਂ ਲਈ ਪ੍ਰੇਰਣਾ ਭਰਪੂਰ ਹੋਵੇ ਅਤੇ ਕਥਾ ਕਰਨ ਵਾਲਿਆਂ ਲਈ ਪ੍ਰਮਾਣਾਂ ਦੀ ਮੂਲ ਸ੍ਰੋਤ ਹੋਵੇ । ਇਨ੍ਹਾਂ ਤਿੰਨਾਂ ਪਹਿਲੂਆਂ ਨੂੰ ਮੁਖ ਰਖ ਕੇ ਇਸ ਗਲ ਵਲ ਵੀ ਖ਼ਿਆਲ ਰਖਿਆ ਗਿਆ ਕਿ ਜਿਥੇ ਕਿਥੇ ਪਹਿਲੇ ਕੀਤੇ ਗਏ ਅਰਥਾਂ ਵਿਚ ਊਣਤਾਈ ਰਹਿ ਗਈ ਹੈ, ਉਨ੍ਹਾਂ ਨੂੰ ਸੋਧਿਆ ਜਾਵੇ ।"

'ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ' ਦੀ ਸੰਨ ੧੯੬੮ ਵਿਚ ਹੋਈ ਵਿਭਾਗੀ ਸਲਾਹਕਾਰ ਕਮੇਟੀ ਦੀ ਇਕ ਮੀਟਿੰਗ ਵਿਚ, ਜਿਸ ਵਿਚ ਡਾ. ਬਲਬੀਰ ਸਿੰਘ ਵੀ ਸ਼ਾਮਲ ਸਨ, ਵਿਚਾਰ ਵਟਾਂਦਰੇ ਦੌਰਾਨ ਡਾ. ਸਾਹਿਬ ਨੇ ਦਸਿਆ ਕਿ ਭਾਈ ਵੀਰ ਸਿੰਘ ਜੀ ਨੇ 'ਸ੍ਰੀ ਗੁਰੂ ਗ੍ਰੰਥ ਸੰਥਯਾ' ਵਿਚ ਨਿਰੁਕਤ ਉਤੇ ਕਾਫ਼ੀ ਕੰਮ ਕੀਤਾ ਹੋਇਆ ਸੀ, ਪਰ ਕੁਝ ਕਾਰਣਾਂ ਕਰ ਕੇ ਉਹ ਸਿਰੇ ਨਹੀ ਚੜ੍ਹ ਸਕਿਆ ਜਿਸ ਨੂੰ ਸੰਪੰਨ ਕਰਨ ਲਈ ਉਨ੍ਹਾਂ ਨੇ ਨਿਜੀ ਤੌਰ ਤੇ ਕੰਮ ਛੋਹਿਆ ਹੋਇਆ ਹੈ ਅਤੇ ਕਈ ਇਕ ਇੰਦਰਾਜ ਅਤੇ ਸ਼ਬਦ-ਕਾਰਡ ਵੀ ਤਿਆਰ ਕਰਵਾਏ ਜਾ ਚੁਕੇ ਹਨ । ਸਲਾਹਕਾਰ ਕਮੇਟੀ ਨੇ ਡਾ. ਸਾਹਿਬ ਦੀ ਇਸ ਪ੍ਰਾਜੈਕਟ ਦੀ ਭਰਵੀਂ ਪ੍ਰਸ਼ੰਸਾ ਕੀਤੀ ਅਤੇ ਇਸ ਨੂੰ ਸਿਰੇ ਚੜ੍ਹਾਉਣ ਦੀ ਜ਼ੁੰਮੇਵਾਰੀ ਪੰਜਾਬੀ ਯੂਨੀਵਰਸਿਟੀ ਵਲੋਂ ਡਾ. ਬਲਬੀਰ ਸਿੰਘ ਜੀ ਨੂੰ ਸੌਂਪ ਦਿੱਤੀ। ਇਸ ਤਰ੍ਹਾਂ 'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਕੰਮ ਡਾ. ਸਾਹਿਬ ਦੇ ਨਿਵਾਸ-ਸਥਾਨ -ਪੰਚਵਟੀ, ਦੇਹਰਾਦੂਨ- ਵਿਚ ਪੂਰੀ ਤਰ੍ਹਾਂ ਸ਼ੁਰੂ ਹੋ ਗਿਆ । ਕੁਝ ਸਮੇਂ ਬਾਦ ਡਾ. ਸਾਹਿਬ ਦੀ ਸਹਾਇਤਾ ਲਈ ਡਾ. ਗੁਰਚਰਨ ਸਿੰਘ ਆਨੰਦ ਅਤੇ ਬੀਬੀ ਗੁਰਦੇਵ ਕੌਰ ਨੂੰ ਵੀ ਯੂਨੀਵਰਸਿਟੀ ਨੇ ਨਿਯੁਕਤ ਕਰ ਦਿੱਤਾ ।

ਡਾ. ਬਲਬੀਰ ਸਿੰਘ ਗੁਰੂ ਘਰ ਤੋਂ ਵਰੁਸਾਏ ਪਰਿਵਾਰ ਦੇ ਹੀ ਰੌਸ਼ਨ ਚਰਾਗ਼ ਨਹੀਂ, ਸਗੋਂ ਆਪ ਵੀ ਇਕ ਪ੍ਰਬੁੱਧ ਚਿੰਤਕ ਅਤੇ ਲੇਖਕ ਹਨ । ਗੁਰਮਤਿ ਵਿਚ ਉਨ੍ਹਾਂ ਦੀ ਪੈਂਠ ਪ੍ਰਸ਼ੰਸਾਯੋਗ ਹੈ । 'ਨਿਰੁਕਤ' ਪ੍ਰਾਜੈਕਟ ਦੀ ਯੋਜਨਾ ਉਨ੍ਹਾਂ ਦੀ ਸਹਿਜ ਅਵਸਥਾ ਦਾ ਸਾਕਾਰ ਰੂਪ ਹੈ । ਗੁਰਬਾਣੀ ਗਿਆਨ ਵਿਚ ਰੁਚੀ ਰਖਣ ਵਾਲਿਆਂ ਲਈ ਇਹ ਇਕ ਚਾਨਣ ਮੁਨਾਰਾ ਹੈ । ਇਸ ਵਿਚ ਡਾ. ਬਲਬੀਰ ਸਿੰਘ ਦੀ ਰੂਹ ਆਦਿ ਤੋਂ ਅੰਤ ਤਕ ਵਿਆਪਤ ਹੈ ।

'ਨਿਰੁਕਤ' ਦੀ ਪਹਿਲੀ ਜਿਲਦ ੧੯੭੨ ਈ. ਵਿਚ ਤਿਆਰ ਹੋ ਗਈ ਅਤੇ ਉਸੇ ਸਾਲ ਵਿਚ ਉਸ ਨੂੰ ਛਾਪ ਦਿੱਤਾ ਗਿਆ । ਦੂਜੀ ਜਿਲਦ ਦਾ ਖਰੜਾ ਸੰਨ ੧੯੭੪ ਵਿਚ ਛਪਣ ਲਈ ਪ੍ਰੈਸ ਵਿਚ ਭੇਜਿਆ ਗਿਆ, ਪਰ ਪਹਿਲੀ

ਅਕਤੂਬਰ ਨੂੰ ਡਾ. ਬਲਬੀਰ ਸਿੰਘ ਜੀ ਨੇ ਅਚਾਨਕ ਸੰਸਾਰ ਨਾਲੋਂ ਨਾਤਾ ਤੋੜ ਲਿਆ । ਪ੍ਰਾਜੈਕਟ ਦਾ ਸਰਪ੍ਰਸਤ ਅਤੇ ਪ੍ਰੇਰਣਾ-ਸਰੋਤ ਚਲ ਵਸਿਆ । ਜਿਵੇਂ ਕਿਵੇਂ ਸੰਨ ੧੯੭੫ ਦੇ ਅੰਤ ਵਿਚ ਦੂਜੀ ਜਿਲਦ ਛਪ ਗਈ । ਤੀਜੀ ਜਿਲਦ ਦੀਆਂ ਕਾਫ਼ੀ ਪਰਚੀਆਂ ਡਾ. ਬਲਬੀਰ ਸਿੰਘ ਜੀ ਦੇ ਜਿਊਂਦੇ ਜੀ ਲਿਖੀਆਂ ਜਾ ਚੁਕੀਆਂ ਸਨ, ਪਰ ਅਜੇ ਡਾ. ਸਾਹਿਬ ਵਲੋਂ ਉਨ੍ਹਾਂ ਦੀ ਸੁਧਾਈ ਹੋਣੀ ਬਾਕੀ ਸੀ । ਦੂਜੀ ਜਿਲਦ ਨੂੰ ਛਪਵਾਉਣ ਦੇ ਨਾਲ ਨਾਲ ਡਾ. ਆਨੰਦ ਅਤੇ ਬੀਬੀ ਗੁਰਦੇਵ ਕੌਰ ਤੀਜੀ ਜਿਲਦ ਨਾਲ ਸੰਬੰਧਿਤ ਕੁਝ ਨਾ ਕੁਝ ਕੰਮ ਕਰਦੇ ਰਹੇ । ਪਰ ਉਸ ਤੋਂ ਬਾਦ ਉਨ੍ਹਾਂ ਦੋਹਾਂ ਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਬੁਲਾ ਲਿਆ ਗਿਆ ਅਤੇ ਇਸ ਤਰ੍ਹਾਂ ਤੀਜੀ ਜਿਲਦ ਦਾ ਕੰਮ ਰੁਕ ਗਿਆ ।

ਸੰਨ ੧੯੯੩ ਈ. ਵਿਚ ਡਾ. ਗੁਰਚਰਨ ਸਿੰਘ ਆਨੰਦ ਪੰਜਾਬੀ ਯੂਨੀਵਰਸਿਟੀ, ਪਟਿਆਲੇ ਤੋਂ ਸੇਵਾ-ਮੁਕਤ ਹੋ ਗਏ ਅਤੇ ਉਨ੍ਹਾਂ ਨੇ ਦੇਹਰਾਦੂਨ ਜਾ ਕੇ ਤੀਜੀ ਜਿਲਦ ਦੇ ਕੰਮ ਨੂੰ ਰਵਾਂ ਕਰ ਦਿੱਤਾ । ਸੰਨ ੧੯੯੬ ਵਿਚ ਆਪਣੇ ਚਲਾਣੇ ਤਕ ਉਹ ਇਸ ਪ੍ਰਾਜੈਕਟ ਉਤੇ ਕੰਮ ਕਰਦੇ ਰਹੇ । ਉਨ੍ਹਾਂ ਤੋਂ ਬਾਦ ਇਸ ਪ੍ਰਜੈਕਟ ਦੇ ਰੁਕੇ ਹੋਏ ਕੰਮ ਨੂੰ ਫਿਰ ਸ਼ੁਰੂ ਕਰਨ ਲਈ ਜਨਵਰੀ ੨000 ਵਿਚ ਯੂਨੀਵਰਸਿਟੀ ਵਲੋਂ ਪ੍ਰੋ. ਸ. ਸ. ਖਹਿਰਾ ਨੂੰ ਪ੍ਰਾਜੈਕਟ-ਡਾਇਰੈਕਟਰ ਨਿਯੁਕਤ ਕਰ ਕੇ ਦੇਹਰਾਦੂਨ ਭੇਜਿਆ ਗਿਆ । ਇਨ੍ਹਾਂ ਦੀ ਸਹਾਇਤਾ ਲਈ ਡਾ. ਹਰਭਜਨ ਸਿੰਘ ਅਤੇ ਸ. ਹਰਜੋਤ ਸਿੰਘ ਨੂੰ ਖੋਜ-ਸਹਾਇਕ ਵਜੋਂ ਨਿਯੁਕਤ ਕੀਤਾ ਗਿਆ । ਪ੍ਰੋ. ਖਹਿਰਾ ਨੇ ਸਲਾਹਕਾਰ ਬੋਰਡ ਬਣਾ ਕੇ ਉਸ ਦੀਆਂ ਸਿਫ਼ਾਰਸ਼ਾਂ ਦੇ ਪ੍ਰਕਾਸ਼ ਵਿਚ ਤੀਜੀ ਜਿਲਦ ਦਾ ਰੁਕਿਆ ਹੋਇਆ ਕੰਮ ਸ਼ੁਰੂ ਕਰਵਾਇਆ । ਉਨ੍ਹਾਂ ਦੇ ਕਾਰਜਕਾਲ ਵਿਚ ਇੰਦਰਾਜ਼ਾਂ ਦੀ ਚੋਣ, ਨਵੇਂ ਇੰਦਰਾਜ਼ਾਂ ਦੀ ਨਿਸ਼ਾਨਦੇਹੀ, ਵਿਆਖਿਆ ਵਿਚ ਲੋੜੀਂਦੀ ਸੋਧ ਅਤੇ ਨਿਰੁਕਤੀ ਲਗਾਣ ਦਾ ਕੰਮ ਸ਼ੁਰੂ ਹੋਇਆ ਅਤੇ ਇਸ ਦੇ ਕੱਚੇ ਖਰੜੇ ਦੀ ਕੰਪਿਊਟਰ-ਟਾਈਪਿੰਗ ਦਸੰਬਰ ੨000 ਵਿਚ ਆਰੰਭ ਹੋ ਗਈ । ਜਨਵਰੀ ੨00੧ ਵਿਚ ਪ੍ਰੋ. ਖਹਿਰਾ ਸੇਵਾ-ਮੁਕਤ ਹੋ ਗਏ ।

ਜੁਲਾਈ ੨00੧ ਵਿਚ ਯੂਨੀਵਰਸਿਟੀ ਵਲੋਂ ਡਾ. ਧਰਮ ਸਿੰਘ ਨੂੰ ਪ੍ਰਾਜੈਕਟ-ਡਾਇਰੈਕਟਰ ਨਿਯੁਕਤ ਕਰ ਕੇ ਦੇਹਰਾਦੂਨ ਭੇਜਿਆ ਗਿਆ । ਉਨ੍ਹਾਂ ਨੇ ਤੀਜੀ ਜਿਲਦ ਦੇ ਖਰੜੇ ਨੂੰ ਇਕ ਵਿਸ਼ੇਸ਼ਗ ਕਮੇਟੀ ਰਾਹੀਂ ਸੁਧਵਾਉਣ ਦਾ ਕੰਮ ਆਰੰਭ ਕੀਤਾ । ਅਗਸਤ ੨00੧ ਵਿਚ ਸ. ਹਰਜੋਤ ਸਿੰਘ ਕੰਮ ਛਡ ਕੇ ਚਲਾ ਗਿਆ ਅਤੇ ਡਾ. ਹਰਭਜਨ ਸਿੰਘ ਨੇ ਪ੍ਰਾਜੈਕਟ ਦਾ ਕੰਮ ਜਾਰੀ ਰਖਿਆ । ਉਨ੍ਹਾਂ ਨੂੰ ਦਸੰਬਰ ੨00੧ ਵਿਚ ਇਸ ਪ੍ਰਾਜੈਕਟ ਤੇ ਲੈਕਚਰਰ ਵਜੋਂ ਨਿਯੁਕਤ ਕੀਤਾ ਗਿਆ । ਵਿਸ਼ੇਸ਼ਗ ਕਮੇਟੀ ਦੁਆਰਾ ਸੁਧਾਈ ਦਾ ਕੰਮ ਅਜੇ ਸ਼ੁਰੂ ਹੋਇਆ ਹੀ ਸੀ ਕਿ ਡਾ. ਧਰਮ ਸਿੰਘ ਤਿਆਗ ਪੱਤਰ ਦੇ ਕੇ ਪਟਿਆਲੇ ਪਰਤ ਆਏ । ਹੁਣ ਇਹ ਨਿਸ਼ਾਨਦੇਹੀ ਕਰ ਸਕਣਾ ਸੌਖਾ ਅਤੇ ਸੰਭਵ ਨਹੀਂ ਕਿ ਕਿਤਨੀਆਂ ਪਰਚੀਆਂ ਕਿਸ ਨੇ ਲਿਖੀਆਂ ਹਨ ਅਤੇ ਕਿਹੜੀਆਂ ਨੂੰ ਕਿਸ ਨੇ ਸੋਧਿਆ ਹੈ । ਇਸ ਲਈ ਇਨ੍ਹਾਂ ਸਾਰਿਆਂ ਵਿਦਵਾਨਾਂ ਵਲੋਂ ਯਥਾ-ਸੰਭਵ ਪਾਏ ਗਏ ਯੋਗਦਾਨ ਲਈ ਸਮੁੱਚੇ ਤੌਰ ਤੇ ਹੀ ਧੰਨਵਾਦ ਕਰਨਾ ਉਚਿਤ ਹੋਵੇਗਾ । ਆਦਰਯੋਗ ਬੀਬੀ ਮਹਿੰਦਰ ਕੌਰ ਜੀ ਡਾ. ਬਲਬੀਰ ਸਿੰਘ ਜੀ ਤੋਂ ਬਾਦ ਇਸ ਪ੍ਰਾਜੈਕਟ ਨੂੰ ਆਪਣੀ ਸਰਪ੍ਰਸਤੀ ਪ੍ਰਦਾਨ ਕਰਦੇ ਆ ਰਹੇ ਹਨ ਅਤੇ ਇਸ ਪ੍ਰਜੈਕਟ ਦੀ ਜੋਤਿ ਨੂੰ ਮਘਦੇ ਰਖਣ ਵਿਚ ਉਹ ਸਦਾ ਪ੍ਰਯਤਨ-ਸ਼ੀਲ ਰਹੇ ਹਨ। ਇਸ ਲਈ ਸਾਡੇ ਧੰਨਵਾਦ ਦੇ ਉਹ ਮਾਣ-ਮਤੇ ਪਾਤਰ ਹਨ ।

ਦਸੰਬਰ ੨੦੦੧ ਦੇ ਅੰਤ ਵਿਚ ਵਾਈਸ-ਚਾਂਸਲਰ ਡਾ. ਜਸਬੀਰ ਸਿੰਘ ਆਹਲੂਵਾਲੀਆ ਨੇ ਮੈਨੂੰ ਬੁਲਾਇਆ ਅਤੇ ਯੂਨੀਵਰਸਿਟੀ ਦੀ ਇਸ ਮਹੱਤਵਪੂਰਣ ਪ੍ਰਾਜੈਕਟ ਨੂੰ ਸਿਰੇ ਚੜ੍ਹਾਉਣ ਵਿਚ ਸਹਿਯੋਗ ਦੇਣ ਲਈ ਅਪੀਲ ਕੀਤੀ । ਯੂਨੀਵਰਸਿਟੀ ਦੇ ਹਿਤ ਨੂੰ ਸਾਹਮਣੇ ਰਖਦਿਆਂ ਮੈਂ ਵੀ. ਸੀ. ਸਾਹਿਬ ਦੀ ਗੱਲ ਨੂੰ ਭੁੰਜੇ ਨਾ ਪੈਣ ਦਿੱਤਾ । ਪਹਿਲਾਂ ੩੦ ਦਸੰਬਰ ੨੦੦੧ ਨੂੰ ਵੀ. ਸੀ. ਸਾਹਿਬ ਅਤੇ ਰਜਿਸਟ੍ਰਾਰ ਸਹਿਬ ਨਾਲ ਮੈਂ ਦੇਹਰਾਦੂਨ ਗਿਆ ਅਤੇ ਫਿਰ ੧੯, ੨੦ ਅਤੇ ੨੧ ਜਨਵਰੀ ੨੦੦੨ ਨੂੰ ਜਾ ਕੇ ਸਾਰੀ ਸਾਮਗ੍ਰੀ ਦੀ ਪੁਣਛਾਣ ਕੀਤੀ । ਪ੍ਰਾਜੈਕਟ ਦਾ ਮੂਲ ਪੈਟਰਨ ਵੇਖਣ ਤੋਂ ਬਾਦ ਸਮੇਂ ਸਮੇਂ ਬਣਾਈਆਂ ਗਈਆਂ ਸਲਾਹਕਾਰ ਕਮੇਟੀਆਂ ਦੀਆਂ ਕਾਰਵਾਈਆਂ ਅਤੇ ਵਿਦਵਾਨਾਂ ਦੇ ਸੁਝਾਵ ਪੜ੍ਹੇ । ਸਮੇਂ ਦੀ ਨੁਹਾਰ ਅਨੁਸਾਰ ਮਾਮੂਲੀ ਜਿਹੇ ਪਰਿਵਰਤਨ ਦੀ ਲੋੜ ਵੀ ਸਾਹਮਣੇ ਆਈ । ਇਸ ਪਿਛਕੋੜ ਦੇ ਆਧਾਰ ਤੇ ਮੈਂ ਡਾ. ਹਰਭਜਨ ਸਿੰਘ ਨੂੰ ਤੀਜੀ ਜਿਲਦ ਦੀ ਸੋਧ ਕਰਨ ਲਈ ਹਦਾਇਤਾਂ ਦਿਤੀਆਂ । ਇਹ ਤਸੱਲੀ ਦੀ ਗੱਲ ਹੈ ਕਿ ਡਾ. ਹਰਭਜਨ ਸਿੰਘ ਨੇ ਮੇਰੇ ਦਸੇ ਅਨੁਸਾਰ ਸਾਰੇ ਖਰੜੇ ਨੂੰ ਸੋਧ ਕੇ ਹੌਲੀ ਹੌਲੀ ਕੰਪਿਊਟਰ ਦੁਆਰਾ ਛਾਪ ਕੇ ਮੈਨੂੰ ਭੇਜਣਾ ਸ਼ੁਰੂ ਕੀਤਾ । ਮੈਂ ਸੱਤ ਮਹੀਨੇ ਦਿਨ ਰਾਤ ਲਗ ਕੇ ਸਾਰੇ ਖਰੜੇ ਨੂੰ ਸੋਧਿਆ ਅਤੇ ਡਾ. ਬਲਬੀਰ ਸਿੰਘ ਜੀ ਅਨੁਸਾਰੀ ਪੈਟਰਨ ਉਤੇ ਢਾਲਿਆ । ਮੇਰਾ ਇਹ ਯਤਨ ਕਿਹੋ ਜਿਹਾ ਰਿਹਾ ਹੈ, ਇਹ ਤਾਂ ਵਿਦਵਾਨ ਪਾਠਕ ਹੀ ਦਸ ਸਕਣਗੇ, ਪਰ ਮੈਂ ਹਰ ਪ੍ਰਕਾਰ ਦੀ ਊਣਤਾਈ ਦੂਰ ਕਰਨ ਦਾ ਪੂਰਾ ਉਦਮ ਕੀਤਾ ਹੈ । ਇਸ ਜਿਲਦ ਨੂੰ ਸਿਰੇ ਚੜ੍ਹਾਉਣ ਵਿਚ ਵੀ. ਸੀ. ਸਾਹਿਬ ਤੋਂ ਇਲਾਵਾ ਰਜਿਸਟ੍ਰਾਰ ਸਾਹਿਬ ਡਾ. ਬ. ਸ. ਭਾਟੀਆ ਅਤੇ ਡੀਨ ਅਕਾਦਮਿਕ ਮਾਮਲੇ ਡਾ. ਤਰਲੋਕ ਸਿੰਘ ਆਨੰਦ ਦੀ ਪ੍ਰੇਰਣਾ ਸਦਾ ਕਾਰਜਸ਼ੀਲ ਰਹੀ ਹੈ । 'ਡਾ. ਬਲਬੀਰ ਸਿੰਘ ਸਾਹਿਤ ਕੇਂਦਰ' ਦੇ ਸਾਰੇ ਕਰਮਚਾਰੀਆਂ, ਵਿਸ਼ੇਸ਼ ਕਰ ਕੇ ਸ੍ਰੀ ਸੁਰੇਸ਼ ਕੁਮਾਰ 'ਉਨਿਆਲ' ਅਤੇ ਬੀਬੀ ਮਨਜੀਤ ਕੌਰ, ਨੇ ਇਸ ਕਾਰਜ ਨੂੰ ਸਿਰੇ ਚੜ੍ਹਾਣ ਵਿਚ ਆਪਣਾ ਯੋਗਦਾਨ ਪਾਇਆ । ਮੈਂ ਇਨ੍ਹਾਂ ਸਭ ਦਾ ਦਿਲੋਂ ਰਿਣੀ ਹਾਂ ।

ਅੰਤ ਵਿਚ ਗੁਰਬਾਣੀ ਵਿਚ ਰੁਚੀ ਰਖਣ ਵਾਲੇ ਅਤੇ ਭਾਰਤੀ ਅਧਿਆਤਮਵਾਦ ਦੇ ਮੂਲ ਸਰੋਕਾਰਾਂ ਦਾ ਅਧਿਐਨ ਕਰਨ ਵਾਲੇ ਸੂਝਵਾਨ ਪਾਠਕਾਂ ਨੂੰ ਇਹ ਜਿਲਦ ਭੇਟ ਕਰਨ ਦੀ ਖ਼ੁਸ਼ੀ ਲੈਂਦਾ ਹਾਂ ।

ਰਤਨ ਸਿੰਘ ਜੱਗੀ

ਪੰਜਾਬੀ ਯੂਨੀਵਰਸਿਟੀ
ਪਟਿਆਲਾ

# ਸੰਖੇਪ ਸੰਕੇਤ

| | | |
|---|---|---|
| ਓਅੰ. | = | ਓਅੰਕਾਰੁ |
| ਅੰ. | = | ਅੰਗਰੇਜ਼ੀ |
| ਅ. | = | ਅਰਬੀ |
| ਅਸ. | = | ਅਸਟਪਦੀ |
| ਅਲਾ. | = | ਅਲਾਹਣੀਆ |
| ਸੰਸ. | = | ਸੰਸਕ੍ਰਿਤ |
| ਸਹਸ. | = | ਸਹਸਕ੍ਰਿਤੀ (ਸਲੋਕ) |
| ਸਵ. | = | ਸਵਈਏ |
| ਸਿੰ. | = | ਸਿੰਧੀ |
| ਸਿਰੀ. | = | ਸਿਰੀ ਰਾਗੁ |
| ਸੁਖ. | = | ਸੁਖਮਨੀ |
| ਸੋਲ. | = | ਸੋਲਹੇ |
| ਹਿੰ. | = | ਹਿੰਦੀ |
| ਕਲ੍ਹ | = | ਕਲਸਹਾਰ (ਭਟ) |
| ਕਲਿ. | = | ਕਲਿਆਨੁ ਰਾਗੁ |
| ਗੁਆ. | = | ਗੁਆਰੇਰੀ |
| ਗੁਜ. | = | ਗੁਜਰਾਤੀ |
| ਗੋਸਟਿ | = | ਸਿਧ ਗੋਸਟਿ |
| ਚਉ. | = | ਚਉਪਦੇ |
| ਜੈਤ. | = | ਜੈਤਸਰੀ |
| ਡਿੰ. | = | ਡਿੰਗਲ |
| ਦੇਵ. | = | ਦੇਵਗੰਧਾਰੀ |
| ਧਨਾ. | = | ਧਨਾਸਰੀ |
| ਪੜ. | = | ਪੜਤਾਲ |
| ਪੋਠੋ. | = | ਪੋਠੋਹਾਰੀ |
| ਪ੍ਰਾ. | = | ਪ੍ਰਾਕ੍ਰਿਤ |
| ਫ਼ਾ. | = | ਫ਼ਾਰਸੀ |
| ਬਾ. ਅ. | = | ਬਾਵਨ ਅਖਰੀ |
| ਬਾਰਹ. | = | ਬਾਰਹ ਮਾਹਾ |
| ਬਿਹਾ. | = | ਬਿਹਾਗੜਾ |
| ਬਿਰ. | = | ਬਿਰਹੜੇ |
| ਬਿਲਾ. | = | ਬਿਲਾਵਲ |
| ਬੈਰਾ. | = | ਬੈਰਾਗਣਿ |
| ਮਰਾ. | = | ਮਰਾਠੀ |
| ਮਾਝ. | = | ਮਾਝ ਰਾਗੁ |
| ਮਾਰ. | = | ਮਾਰਵਾੜੀ |
| ਮੁਖ. | = | ਸਵਯੇ ਸ੍ਰੀ ਮੁਖਬਾਕ੍ਯ |
| ਰਾਮ. | = | ਰਾਮਕਲੀ |

| | | |
|---|---|---|
| ਵਡ. | = | ਵਡਹੰਸੁ |
| ਵਧੀਕ | = | ਸਲੋਕ ਵਾਰਾਂ ਤੇ ਵਧੀਕ |
| ਵਿ. ਨੋ. | = | ਵਿਸ਼ੇਸ਼ ਨੋਟ |

੧. 'ਨਿਰੁਕਤ' ਦੀ ਤਰਤੀਬ ਗੁਰਮੁਖੀ ਦੀ ਵਰਣਮਾਲਾ ਅਨੁਸਾਰ ਹੈ, ਜਿਸ ਵਿਚ ਮਾਤ੍ਰਾ ਦਾ ਲਿਹਾਜ਼ ਰਖਿਆ ਗਿਆ ਹੈ । ਡਾ. ਬਲਬੀਰ ਸਿੰਘ ਜੀ ਨੇ ਅਨੁਨਾਸਕ ਅੱਖਰ ਪਹਿਲਾਂ ਲਏ ਸਨ, ਅਸੀਂ ਉਸੇ ਰੀਤੀ ਦੀ ਪਾਲਣਾ ਕੀਤੀ ਹੈ । ਐਸੇ ਅੱਖਰ ਜਿਨ੍ਹਾਂ ਦੇ ਪੈਰੀਂ 'ਹ', 'ਰ', 'ਯ' ਆਦਿ ਹਨ, ਉਨ੍ਹਾਂ ਨੂੰ ਵਖਰਿਆਂ ਨਹੀਂ ਤਰਤੀਬਿਆ । ਇਕਲੇ ਅੱਖਰ ਦੀ ਸ਼੍ਰੇਣੀ ਵਿਚ ਹੀ ਲਿਆ ਹੈ । ਏਸੇ ਹਿਸਾਬ ਬਾਕੀ ਦੇ ਦੁਤ ਅੱਖਰ ਹਨ ।

੨. 'ਨਿਰੁਕਤ' ਵਿਚ ਆਈਆਂ ਗੁਰਬਾਣੀ ਦੀਆਂ ਤੁਕਾਂ ਦੇ ਹੇਠ ੧੪੩੦ ਸਫ਼ੇ ਵਾਲੀ ਬੀੜ ਤੋਂ ਹਵਾਲੇ ਦਿਤੇ ਗਏ ਹਨ । ਨਾਲ ਹੀ ਸ਼ਬਦ ਦਾ ਅੰਕ, ਬਾਣੀ ਰਚਯਿਤਾ ਦਾ ਸੰਕੇਤ ਅਤੇ ਜਿਸ ਰਾਗ ਵਿਚ ਇਹ ਬਾਣੀ ਵਿਦਮਾਨ ਹੈ, ਉਸ ਦਾ ਸੰਖੇਪ ਸੰਕੇਤ ਦਿਤਾ ਗਿਆ ਹੈ । ਕਈ ਰਾਗਾਂ ਦੇ ਪੂਰੇ ਨਾਮ ਲਿਖ ਦਿਤੇ ਹਨ ।

੩. 'ਨਿਰੁਕਤ' ਵਿਚ ਆਈ ਹਰ ਪਰਚੀ ਦਾ ਨੰਬਰ ਸ਼ਬਦ ਦੇ ਸਾਹਮਣੇ ਦਰਜ ਹੈ । ਸਾਰੇ ਹਵਾਲੇ ਇਨ੍ਹਾਂ ਪਰਚੀਆਂ ਦੇ ਨੰਬਰਾਂ ਅਨੁਸਾਰ ਹਨ, ਸਫ਼ੇਵਾਰ ਨਹੀਂ। ਪਹਿਲੀਆਂ ਦੋ ਜਿਲਦਾਂ ਵਿਚ ਇੰਦਰਾਜ਼-ਨੰਬਰ ਨਿਰੰਤਰਤਾ ਵਿਚ ਲਾਇਆ ਗਿਆ ਸੀ, ਪਰ ਅੱਗੇ ਜਾ ਕੇ ਇਹ ਵਿਧੀ ਗੁੰਝਲਦਾਰ ਹੋ ਜਾਣੀ ਸੀ । ਇਸ ਕਾਰਣ ਤੀਜੀ ਜਿਲਦ ਵਿਚ ਨੰਬਰ ਨਵੇਂ ਸਿਰਿਓਂ ਸ਼ੁਰੂ ਕੀਤਾ ਗਿਆ ਹੈ । ਜਿਥੇ ਕਿਤੇ ਗੁਰਬਾਣੀ ਦੀ ਕਿਸੇ ਪਹਿਲੇ ਇੰਦਰਾਜ਼ ਵਿਚ ਹੋ ਚੁਕੀ ਵਿਆਖਿਆ ਦਾ ਹਵਾਲਾ ਤੀਜੀ ਜਿਲਦ ਵਿਚੋਂ ਹੈ, ਉਥੇ ਜਿਲਦ ਦਾ ਸੰਕੇਤ ਦੇਣ ਲਈ ਪਰਚੀ ਨੰਬਰ ਤੋਂ ਪਹਿਲਾਂ III ਲਿਖਿਆ ਗਿਆ ਹੈ । ਮਿਸਾਲ ਵਜੋਂ- ਤੀਜੀਂ ਜਿਲਦ ਦੀ ਪਰਚੀ ਨੰਬਰ ੪੬ ਵਿਚ ਆਈ ਗੁਰਬਾਣੀ ਦੀ ਵਿਆਖਿਆ ਪਹਿਲਾਂ ਇਸੇ ਜਿਲਦ ਦੀ ਪਰਚੀ ਨੰਬਰ ੨੩ ਵਿਚ ਆ ਚੁਕੀ ਹੈ । ਇਸ ਦੀ ਸੂਚਨਾ ਇਸ ਤਰ੍ਹਾਂ ਦਿੱਤੀ ਗਈ ਹੈ- ਵੇਖੋ 'ਆਇ' III-੨੩ । ਜੋ ਹਵਾਲੇ ਪਹਿਲੀਆਂ ਦੋ ਜਿਲਦਾਂ ਦੇ ਹਨ, ਉਨ੍ਹਾਂ ਨਾਲ ਜਿਲਦ ਦੀ ਸੂਚਨਾ ਨਹੀਂ । ਮਿਸਾਲ ਲਈ ਪਰਚੀ ਨੰਬਰ ੧੬ ਦੀ ਵਿਆਖਿਆ ਸੰਬੰਧੀ ਹਵਾਲਾ ਇਸ ਤਰ੍ਹਾਂ ਅੰਕਿਤ ਹੈ- ਵੇਖੋ 'ਉਲਥੜੇ' ੬੫੧ ੳ ।

੪. ਪੰਜਾਬੀ ਦੇ ਸ਼ਬਦ-ਰੂਪਾਂ ਅਤੇ ਸ਼ਬਦ-ਜੋੜਾਂ ਸੰਬੰਧੀ ਇਕਸਾਰਤਾ ਨਾ ਹੋਣ ਕਰ ਕੇ ਇਸ ਜਿਲਦ ਵਿਚ ਪੰਜਾਬੀ ਯੂਨੀਵਰਸਿਟੀ ਦੇ ਸ਼ਬਦ-ਰੂਪਾਂ ਦੇ ਨੇੜੇ ਰਹਿਣ ਦਾ ਯਤਨ ਕੀਤਾ ਗਿਆ ਹੈ ।

੫. ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦੇ ਸ਼ਬਦਾਂ ਦਾ ਗੁਰਮੁਖੀ ਵਿਚ ਲਿਪੀਅੰਤਰ ਕਰਨ ਸਮੇਂ ਦੇਵਨਾਗਰੀ ਦੇ ਅੱਧੇ ਅੱਖਰਾਂ ਲਈ ਗੁਰਮੁਖੀ ਵਿਚ 'ਹਲੰਤ' ਦੀ ਵਰਤੋਂ ਕੀਤੀ ਗਈ ਹੈ ।

੬. ਇੰਦਰਾਜ਼ਾਂ ਦੀ ਵਿਉਤਪਤੀ ਦਰਸਾਣ ਲਗਿਆਂ ਕੇਵਲ ਸੰਬੰਧਿਤ 'ਅੱਖਰ-ਪੱਟੀ' ਦੇ ਸ਼ਬਦਾਂ ਦੀ ਨਿਰੁਕਤੀ ਦਰਸਾਈ ਹੈ, ਗੌਣ ਸ਼ਬਦਾਂ ਦੀ ਵਿਉਤਪਤੀ ਉਨ੍ਹਾਂ ਸ਼ਬਦਾਂ ਦੇ ਨਿਰਧਾਰਿਤ ਸਥਾਨ 'ਤੇ ਆਵੇਗੀ। ਮਿਸਾਲ ਵਜੋਂ ਇੰਦਰਾਜ਼ ਹੈ 'ਏਕ (ਭਾਇ)'। ਇਸ ਦੇ ਹੇਠ ਕੇਵਲ 'ਏਕ' ਦੀ ਨਿਰੁਕਤੀ ਦਿੱਤੀ ਗਈ ਹੈ । 'ਭਾਇ' ਦੀ ਨਿਰੁਕਤੀ 'ਭੱਭਾ' ਅੱਖਰ ਵਿਚ ਜਾਵੇਗੀ ।

੭. ਪਹਿਲੀਆਂ ਦੋ ਜਿਲਦਾਂ ਵਿਚ ਗੁਰਬਾਣੀ ਵਿਚ ਆਏ ਇਤਿਹਾਸਿਕ, ਮਿਥਿਹਾਸਿਕ ਸ਼ਬਦਾਂ ਸੰਬੰਧੀ ਉਥੇ ਹੀ ਵਿਸਤ੍ਰਿਤ ਲੇਖ ਦੇ ਦਿੱਤੇ ਗਏ ਸਨ, ਮਿਸਾਲ ਦੇ ਤੌਰ ਤੇ ਪਹਿਲੀ ਜਿਲਦ ਜੋ 'ੳ' ਅਤੇ 'ਅ' ਅੱਖਰ ਨਾਲ ਸੰਬੰਧਿਤ ਹੈ, ਉਸ ਵਿਚ ਬਿਜੌਰ, ਹਸਣਿ, ਅਜਾਮਲ, ਬਿਦਰੁ, ਸੁਦਾਮਾ ਆਦਿ ਸੰਬੰਧੀ ਵਿਸਤ੍ਰਿਤ ਜਾਣਕਾਰੀ ਉਪਲਬਧ ਹੈ । ਵਿਸ਼ੇਸ਼ੱਗਾਂ ਦੀ ਸਲਾਹ ਅਨੁਸਾਰ ਤੀਜੀ ਜਿਲਦ ਵਿਚ ਅੱਖਰ-ਕ੍ਰਮ ਨਾਲ ਸੰਬੰਧਿਤ ਵਿਆਖਿਆ ਹੀ ਦਿੱਤੀ ਗਈ ਹੈ ।

੮. ਗੁਰਬਾਣੀ ਦਾ ਪਾਠ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਦੁਆਰਾ ਅਕਤੂਬਰ ੧੯੫੯ ਵਿਚ ਪ੍ਰਕਾਸ਼ਿਤ 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ' ਨਾਲ ਮਿਲਾ ਕੇ ਸ਼ੁੱਧ ਕਰਨ ਦਾ ਯਤਨ ਕੀਤਾ ਗਿਆ ਹੈ ।

# ਤਤਕਰਾ



**ਆਂਹੋ:** ਆਇਉਂ, ਤੂੰ ਆਇਆ ਸੈਂ । ੧

**ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ ॥**
**ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ ॥**

ਸਲੋਕ, ਫਰੀਦ, ੩੮, ਸਫ਼ਾ ੧੩੭੯

**ਅਰਥ:** (ਸ਼ੇਖ਼ ਫ਼ਰੀਦ ਜੀ ਨੇ ਆਪਣੇ ਆਪ ਨੂੰ ਸੰਬੋਧਨ ਕਰਦਿਆਂ ਮਨੁੱਖ ਨੂੰ ਚੇਤਾਵਨੀ ਦਿੱਤੀ ਹੈ !) ਹੇ ਫ਼ਰੀਦ ! ਚਾਰ ਪਹਿਰ ਦਿਨ ਫਿਰ-ਤੁਰ ਕੇ (ਵਿਅਰਥ) ਗੁਆ ਦਿੱਤਾ ਅਤੇ ਚਾਰ ਪਹਿਰ ਰਾਤ ਸੌਂ ਕੇ (ਲਾਪਰਵਾਹੀ ਵਿਚ) ਬਿਤਾ ਦਿੱਤੀ । ਰੱਬ (ਤੇਰੇ ਤੋਂ) ਹਿਸਾਬ ਮੰਗੇਗਾ ਕਿ ਤੂੰ ਕਿਸ ਕੰਮ ਲਈ (ਸੰਸਾਰ ਵਿਚ) ਆਇਆ ਸੀ ?

ਚਾਰਿ- ਦਿਨ ਜਾਂ ਰਾਤ ਦੇ ਚਾਰ ਪਹਿਰ । ਹੰਢਿ ਕੈ- ਫਿਰ-ਤੁਰ ਕੇ, ਧੰਦਿਆਂ ਵਿਚ ਖਚਿਤ ਹੋ ਕੇ । ਸੰਮਿ- ਸੌਂ ਕੇ । ਕੇਰ੍ਹੇ ਕੰਮਿ- ਕਿਸ ਕੰਮ ਲਈ ।

[ਸੰਸ. आय: (ਆਯ:) आ+इ+अच् : ਪਹੁੰਚਣਾ, ਆ ਜਾਣਾ ; ਆਮਦਨੀ ।
आया (ਆਯਾ) : ਆਣਾ ; ਪ੍ਰਾਪਤ ਕਰਨਾ ; ਭੁਗਤਣਾ ; ਕਿਸੇ ਵੀ ਅਵਸਥਾ ਵਿਚ ਹੋਣਾ ।
ਪ੍ਰਾ. आया (ਆਯਾ) : ਆਣਾ, ਆਗਮਨ ।
आव (ਆਵ) : ਆਣਾ ।]

**ਆਂਗਣਿ:** ਵਿਹੜੇ ਵਿਚ, ਆਂਗਨ ਵਿਚ । ੨

**ਚੜਿ ਚੇਤੁ ਬਸੰਤੁ ਮੇਰੇ ਪਿਆਰੇ ਭਲੀਅ ਰੁਤੇ ॥**
**ਪਿਰ ਬਾਝੜਿਅਹੁ ਮੇਰੇ ਪਿਆਰੇ ਆਂਗਣਿ ਧੂੜਿ ਲੁਤੇ ॥....... ॥੪॥**

ਆਸਾ (ਛੰਤ), ਮਹਲਾ ੪, ੨੧, ਸਫ਼ਾ ੪੫੨

**ਅਰਥ:** ਹੇ ਮੇਰੇ ਪ੍ਰੀਤਮ ! ਚੇਤ (ਦਾ ਮਹੀਨਾ) ਚੜ੍ਹਿਆ ਹੈ, ਬਸੰਤ ਦੀ ਸੁਹਾਵਣੀ ਰੁੱਤ ਆ ਗਈ ਹੈ । ਪਰ ਹੇ ਮੇਰੇ ਪਿਆਰੇ ਪਤੀ (ਪ੍ਰਭੂ) ! ਪ੍ਰੀਤਮ ਤੋਂ ਬਿਨਾ (ਮੇਰੇ ਹਿਰਦੇ ਰੂਪੀ) ਵਿਹੜੇ ਵਿਚ ਧੂੜ ਉਡ ਰਹੀ ਹੈ ; ਭਾਵ ਉਦਾਸੀ ਛਾਈ ਹੋਈ ਹੈ ।

[ਸੰਸ. अङ्गणं (ਅਙਗ੍ਣੰ) अङ्ग्+ल्युट् : ਟਹਿਲਣ ਦਾ ਸਥਾਨ, ਵਿਹੜਾ ।
ਪ੍ਰਾ. अंगण (ਅੰਗਣ) : ਆਂਗਣ, ਵਿਹੜਾ ।]

**ਆਂਗਨਿ:** ਵਿਹੜੇ ਵਿਚ । ੩

**ਬਾਕਾ ਤੇਜੁ ਉਡਿਆ ਮਨੁ ਪੰਖੀ ਘਰਿ ਆਂਗਨਿ ਨ ਸੁਖਾਈ ॥**
**ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ ॥ ੫ ॥**

ਸਿਰੀ., ਬੇਣੀ, ੧, ਸਫ਼ਾ ੯੩

ਵੇਖੋ 'ਉਡਿਆ' ੧੭੯ ੳ

[ਵੇਖੋ ੨]

**ਆਂਗਨਿ:** ਵਿਹੜੇ ਵਿਚ, ਹਿਰਦੇ ਰੂਪੀ ਵਿਹੜੇ ਵਿਚ । ੪

**ਆਂਗਨਿ ਮੇਰੈ ਸੋਭਾ ਚੰਦ ॥ ਨਿਸਿ ਬਾਸੁਰ ਪ੍ਰਿਅ ਸੰਗਿ ਅਨੰਦ ॥ ੨ ॥**

ਆਸਾ, ਮਹਲਾ ੫, ੭, ਸਫ਼ਾ ੩੭੨

**ਅਰਥ:** ਮੇਰੇ ਹਿਰਦੇ ਰੂਪ ਵਿਹੜੇ ਵਿਚ ਹੁਣ (ਸਤੋ-ਗੁਣ ਰੂਪੀ) ਚੰਦ ਦਾ ਪ੍ਰਕਾਸ਼ ਹੋ ਗਿਆ ਹੈ ਅਤੇ ਦਿਨ-ਰਾਤ ਆਪਣੇ ਵਾਹਿਗੁਰੂ ਦੇ ਸੰਗ ਵਿਚ (ਮੈਂ) ਆਨੰਦ ਮਾਣ ਰਹੀ ਹਾਂ ।

ਸੋਭਾ ਚੰਦ- ਚੰਨ ਚੜ੍ਹਨ ਦੀ ਸੋਭਾ ਹੈ ਭਾਵ ਚੰਦਰਮਾ ਦਾ ਪ੍ਰਕਾਸ਼ ਹੋ ਗਿਆ ਹੈ। ਨਿਸਿ- ਰਾਤ । ਬਾਸੁਰ- ਦਿਨ । ਪ੍ਰਿਅ- ਪਿਆਰਾ, ਵਾਹਿਗੁਰੂ ।

[ਵੇਖੋ ੨]

**ਆਂਚ:** ਅੱਗ, ਸੇਕ, ਤ੍ਰਿਸ਼ਨਾ । ੫

**ਮਾਨੁ ਤਿਆਗਿ ਹਰਿ ਚਰਨੀ ਲਾਗਉ ਤਿਸੁ ਪ੍ਰਭ ਅੰਚਲੁ ਗਹੀਐ ॥**
**ਆਂਚ ਨ ਲਾਗੈ ਅਗਨਿ ਸਾਗਰ ਤੇ ਸਰਨਿ ਸੁਆਮੀ ਕੀ ਅਹੀਐ ॥੧॥**

ਦੇਵਗੰਧਾਰੀ, ਮਹਲਾ ੫, ੧੭, ਸਫ਼ਾ ੫੩੧

ਵੇਖੋ 'ਅਹੀਐ' ੧੬੬੪

**ਨੋਟ:** ਕੁਝ ਪ੍ਰਾਚੀਨ ਬੀੜਾਂ ਵਿਚ ਉਪਰੋਕਤ ਸ਼ਬਦ ਦਾ ਰਾਗ 'ਦੇਵਗੰਧਾਰ' ਲਿਖਿਆ ਹੈ ।

[ਸੰਸ. अर्चिस् (ਅਰ੍ਚਿਸ੍) अर्च्+इसि : ਪ੍ਰਕਾਸ਼-ਕਿਰਣ ; ਪ੍ਰਕਾਸ਼ ; ਚਮਕ ; ਅਗਨੀ ।
ਪ੍ਰਾ. अच्चि (ਅਚ੍ਚਿ) : ਕਾਂਤੀ ; ਤੇਜ ; ਕਿਰਣ ; ਅੱਗ ਦੀ ਲਾਟ ; ਦੀਵੇ ਦੀ ਲਾਟ ।]

**ਆਂਜੈ:** ਆਂਦੈ, ਆਇਆ ਹੈ, ਜੰਮਿਆ ਹੈ, ਲਿਆਂਦਾ, ਲਿਆਇਆ । ੬

**ਜੋ ਆਂਜੈ ਸੋ ਦੀਸੈ ਕਾਲਿ ॥ ਕਾਰਜੁ ਸੀਧੋ ਰਿਦੈ ਸਮ੍ਹਾਲਿ ॥ ੪ ॥**

ਬਿਲਾ. (ਅਸ.), ਮਹਲਾ ੧, ੧, ਸਫ਼ਾ ੮੩੧

**ਅਰਥ:** ਜੋ ਜਨਮਿਆ ਹੈ, ਉਹ ਕਾਲ (ਦੇ ਮੂੰਹ) ਵਿਚ (ਜਾ ਰਿਹਾ) ਦਿਸਦਾ ਹੈ । ਹਿਰਦੇ ਵਿਚ ਵਾਹਿਗੁਰੂ ਨੂੰ ਯਾਦ ਕਰ, ਤਾਂ ਹੀ ਕਾਰਜ ਵਿਚ ਸਿੱਧੀ ਹੋਵੇਗੀ ; ਭਾਵ ਲੋਕ ਅਤੇ ਪਰਲੋਕ ਦਾ ਸੁਖ ਮਿਲੇਗਾ ।

ਦੀਸੈ ਕਾਲਿ- ਕਾਲਵਸ ਹੁੰਦਾ ਦਿਸਦਾ ਹੈ । ਸੀਧੋ- ਸਿੱਧੀ ਹੋ ਜਾਵੇਗੀ । ਸਮ੍ਹਾਲਿ- ਯਾਦ ਕਰ ।

[ਸੰਸ. आनयन (ਆਨਯਨ) आ+नी+ल्युट् : ਲਿਆਣਾ, ਕੋਲ ਲੈ ਜਾਣਾ ; ਉਪਨਯਨ ਸੰਸਕਾਰ ।

ਪ੍ਰਾ. आणण, आण (ਆਣਣ, ਆਣ) : ਲਿਆਣਾ, ਲੈ ਕੇ ਜਾਣਾ ।]

**ਆਂਟ**: ਅੰਗੂਠੇ ਅਤੇ ਦੋ ਉਂਗਲਾਂ ਨਾਲ ਨਕ ਪਕੜਣ ਦੀ ਇਕ ਯੌਗਿਕ ਮੁਦ੍ਰਾ । ੭

**ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ ॥**
**ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ ॥ ੨ ॥**

ਧਨਾ., ਮਹਲਾ ੧, ੮, ਸਫ਼ਾ ੬੬੩

ਵੇਖੋ 'ਅਲੋਅ' ੩੨੧੦

**ਆਂਡਾ**: ਪੜਦਾ, ਖੋਲ । ੮

**ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ ॥**
**ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ ॥ ੧ ॥**

ਮਾਰੂ , ਮਹਲਾ ੫, ੧੪, ਸਫ਼ਾ ੧੦੦੨

**ਅਰਥ**: ਅਗਿਆਨ ਦਾ ਪੜਦਾ ਪਾਟ ਗਿਆ, ਮਨ ਵਿਚ ਪ੍ਰਕਾਸ਼ ਹੋ ਗਿਆ । ਪੈਰਾਂ ਵਿਚ ਪਈਆਂ (ਮੋਹ ਦੀਆਂ) ਬੇੜੀਆਂ ਕਟ ਕੇ ਗੁਰੂ ਨੇ ਬੰਦ ਖਲਾਸੀ ਕਰ ਦਿੱਤੀ ; ਭਾਵ ਸਾਰੇ ਕਰਮ-ਬੰਧਨਾਂ ਤੋਂ ਆਜ਼ਾਦ ਕਰ ਦਿੱਤਾ। **ਫੂਟੋ**- ਟੁੱਟ ਗਿਆ, ਪਾਟ ਗਿਆ । **ਭਰਮ**- ਅਗਿਆਨ । **ਮਨਹਿ**- ਮਨ ਵਿਚ । **ਪਰਗਾਸੁ**- ਪ੍ਰਕਾਸ਼, ਚਾਨਣ । **ਪਗਹ ਤੇ**- ਪੈਰਾਂ ਤੋਂ ; ਭਾਵ ਪੈਰਾਂ ਵਿਚ ਪਈ । **ਬੰਦਿ ਖਲਾਸੁ**- ਮੁਕਤ, ਆਜ਼ਾਦ ; ਭਾਵ ਕਰਮ-ਬੰਧਨ ਤੋਂ ਮੁਕਤ । **ਬੇਰੀ**- ਬੇੜੀ, ਪੈਰਾਂ ਨੂੰ ਬੰਨ੍ਹਣ ਵਾਲੀ ਜ਼ੰਜੀਰ ।

[ਸੰਸ. अण्ड: (ਅਣ੍ਡ:) अम्+ड : ਅੰਡ-ਕੋਸ਼ ; ਫੋਤਾ ; ਅੰਡਾ ; ਮਿਰਗ-ਨਾਭੀ ; ਵੀਰਜ ; ਸ਼ਿਵ ।
ਪ੍ਰਾ. अंड (ਅੰਡ) : ਅੰਡਾ ; ਅੰਡ-ਕੋਸ਼ ।]

**ਆਂਡੋ**: ਅੰਡਾ, ਅੰਡੇ । ੯

**ਜੈਸੋ ਆਂਡੋ ਹਿਰਦੇ ਮਾਹਿ ॥ ਜੈਸੋ ਦਾਨੋ ਚਕੀ ਦਰਾਹਿ ॥ ੩ ॥**

ਮਾਲੀ ਗਉੜਾ, ਮਹਲਾ ੫, ੩, ਸਫ਼ਾ ੯੮੭

**ਅਰਥ**: (ਵਾਹਿਗੁਰੂ ਦਾ ਨਾਮ ਇਸ ਤਰ੍ਹਾਂ ਸਹਾਈ ਹੁੰਦਾ ਹੈ), ਜਿਵੇਂ (ਕੂੰਜ ਦੀ) ਯਾਦ ਕਾਰਣ (ਉਸ ਦੇ) ਅੰਡੇ ਖ਼ਰਾਬ ਨਹੀਂ ਹੁੰਦੇ, ਜਿਵੇਂ ਚੱਕੀ ਦੀ ਕਿੱਲੀ ਦੇ ਨਾਲ ਵਾਲੇ ਦਾਣੇ (ਪੀਸੇ ਜਾਣ ਤੋਂ ਬਚੇ ਰਹਿੰਦੇ ਹਨ) ।

**ਭਾਵ**: ਇਸ ਸ਼ਬਦ ਦੇ ਆਰੰਭ ਵਿਚ ਲਿਖਿਆ ਹੈ-

**ਐਸੋ ਸਹਾਈ ਹਰਿ ਕੋ ਨਾਮ ॥**
**ਸਾਧਸੰਗਤਿ ਭਜੁ ਪੂਰਨ ਕਾਮ ॥ ੧ ॥ ਰਹਾਉ ॥**

ਮਾਲੀ ਗਉੜਾ, ਮਹਲਾ ੫, ਪੰਨਾ ੯੮੬

ਇਸ ਤੋਂ ਉਪਦੇਸ਼ ਇਹ ਹੈ ਕਿ ਸਾਧਸੰਗਤ ਵਿਚ ਵਾਹਿਗੁਰੂ ਦਾ ਨਾਮ ਜਪਣ ਨਾਲ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ ।

**ਜੈਸੋ**- ਜਿਵੇਂ । **ਹਿਰਦੇ ਮਾਹਿ**- ਦਿਲ ਵਿਚ ਵਸੇ ਰਹਿਣ ਕਰ ਕੇ । **ਦਾਨੋ**- ਦਾਣੇ । **ਚਕੀ ਦਰਾਹਿ**- ਚੱਕੀ ਦੇ ਦਰ ਤੇ ; ਭਾਵ ਚੱਕੀ ਦੀ ਕਿੱਲੀ ਨਾਲ ਲਗ ਕੇ।

[ਵੇਖੋ ੮]

**ਆਂਦਾ**: ਕਰ ਦਿੱਤਾ । ੧੦

**ਮਜਨੁ ਗੁਰ ਆਂਦਾ ਰਾਸੇ ॥ ਜਪਿ ਹਰਿ ਹਰਿ ਕਿਲਵਿਖ ਨਾਸੇ ॥ ੧ ॥**

ਸੋਰਠਿ, ਮਹਲਾ ੫, ੫੭, ਸਫ਼ਾ ੬੨੩

**ਅਰਥ**: ਗੁਰੂ ਨੇ (ਸੰਤ ਸਰੋਵਰ ਭਾਵ ਸਤਸੰਗਤ ਵਿਚ ਕੀਤਾ) ਇਸ਼ਨਾਨ ਸਫਲ ਕਰ ਦਿੱਤਾ । ਵਾਹਿਗੁਰੂ ਦਾ ਨਾਮ ਜਪਣ ਨਾਲ (ਸਾਰੇ) ਪਾਪ ਨਾਸ਼ ਹੋ ਗਏ ।

**ਮਜਨੁ**- ਇਸ਼ਨਾਨ । **ਰਾਸੇ**- ਸਫਲ । **ਕਿਲਵਿਖ**- ਪਾਪ । **ਨਾਸੇ**- ਨਾਸ਼ ਹੋ ਗਏ ।

[ਵੇਖੋ ੬]

**ਆਂਧੀ**: ਅਨ੍ਹੇਰੀ, ਝੱਖੜ । ੧੧

**ਦੇਖੌ ਭਾਈ ਗ੍ਯਾਨ ਕੀ ਆਈ ਆਂਧੀ ॥**
**ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ ॥ ੧ ॥ ਰਹਾਉ ॥**

ਗਉੜੀ ਚੇਤੀ, ਕਬੀਰ, ੪੩, ਸਫ਼ਾ ੩੩੧

ਵੇਖੋ '**ਉਡਾਨੀ**' ੧੭੫

[ਸੰਸ. अन्धम् (ਅਨ੍ਧਮ੍) : ਅੰਨੇਰਾ, ਅੰਧਕਾਰ ; ਗੰਦਾ ਜਲ ।]

**ਆਂਧੇ**: ਅੰਨ੍ਹੇ ਹੋ ਗਏ । ੧੨

**ਮਿਥਿਆ ਸੰਗਿ ਸੰਗਿ ਲਪਟਾਏ ਮੋਹ ਮਾਇਆ ਕਰਿ ਬਾਧੇ ॥**
**ਜਹ ਜਾਨੋ ਸੋ ਚੀਤਿ ਨਾ ਆਵੈ ਅਹੰਬੁਧਿ ਭਏ ਆਂਧੇ॥੧॥**

ਆਸਾ, ਮਹਲਾ ੫, ੧੨੬, ਸਫ਼ਾ ੪੦੨

ਵੇਖੋ '**ਅਹੰਬੁਧਿ**' ੧੬੦੭

[ਸੰਸ. अन्ध (ਅਨ੍ਧ) अन्ध+अच् : ਅੰਨ੍ਹਾ, ਦ੍ਰਿਸ਼ਟੀਹੀਣ, ਕਿਸੇ ਵਿਸੇਸ ਸਮੇਂ ਦੇਖਣ ਵਿਚ ਅਸਮਰਥ ; ਅੰਧਾ ਕੀਤਾ ਹੋਇਆ ।
ਪ੍ਰਾ. अंध (ਅੰਧ) : ਅੰਧਾ, ਨੇਤਰਹੀਣ ।]

**ਆਂਨੀ**: ਆਂਦੀ ਹੈ, ਲਿਆਂਦੀ ਹੈ । ੧੩

**ਪਰਦੇਸੁ ਝਾਗਿ ਸਉਦੇ ਕਉ ਆਇਆ ॥ਵਸਤੁ ਅਨੂਪ ਸੁਣੀ ਲਾਭਾਇਆ॥**
**ਗੁਣ ਰਾਸਿ ਬੰਨ੍ਹਿ ਪਲੈ ਆਂਨੀ ॥ ਦੇਖਿ ਰਤਨੁ ਇਹੁ ਮਨੁ ਲਪਟਾਨੀ ॥੧॥**

ਆਸਾ, ਮਹਲਾ ੫, ੬, ਸਫ਼ਾ ੩੭੨

**ਅਰਥ**: (ਹੇ ਪ੍ਰਭੂ ਰੂਪ ਸ਼ਾਹ ! ਤੇਰੇ ਨਾਮ ਦਾ) ਸੌਦਾ ਲੈਣ ਲਈ (ਮੈਂ) ਪਰਦੇਸ ਨੂੰ ਝਾਗ ਕੇ (ਭਾਵ ਆਵਾਗਵਣ ਦੇ ਔਖ ਝੱਲਦਾ ਹੋਇਆ) ਆਇਆ ਹਾਂ । ਮੈਂ ਸੁਣਿਆਂ ਹੈ (ਉਹ) ਅਨੂਪਮ ਅਤੇ ਲਾਭਦਾਇਕ ਵਸਤੂ ਆਪ ਪਾਸ ਹੈ । (ਉਸ ਨੂੰ ਖਰੀਦਣ ਲਈ ਆਇਆ ਹਾਂ) ਗੁਣਾਂ ਦੀ ਰਾਸ (ਪੂੰਜੀ ਮੈਂ) ਪੱਲੇ ਬੰਨ੍ਹ ਕੇ ਲਿਆਂਦੀ ਹੈ । (ਜਦੋਂ ਗੁਰੂ ਨੇ ਉਹ ਵਸਤੂ ਦਿਖਾਈ ਤਾਂ ਜਗਿਆਸੂ ਮੋਹਿਤ ਹੋ ਕੇ ਆਖਦਾ ਹੈ) ਇਸ ਰਤਨ (ਰੂਪ ਵਸਤੂ) ਨੂੰ ਵੇਖ ਕੇ (ਮੇਰਾ) ਮਨ ਮੋਹਿਤ ਹੋ ਗਿਆ ਹੈ ।

**ਪਰਦੇਸੁ ਝਾਗਿ**- ਪਰਦੇਸ ਦੇ ਸਫ਼ਰ ਦੀਆਂ ਔਕੜਾਂ ਝੱਲ ਕੇ ; ਭਾਵ ਇਸ

ਆਵਾਗਵਣ ਦੀਆਂ ਤਕਲੀਫ਼ਾਂ ਸਹਿ ਕੇ । **ਸਉਦੇ ਕਉ**- ਸੌਦਾ ਲੈਣ ਵਾਸਤੇ ਭਾਵ ਨਾਮ ਰੂਪੀ ਸੌਦਾ ਲੈਣ ਲਈ । **ਅਨੂਪ**- ਅਨੂਪਮ, ਤੁਲਨਾ-ਰਹਿਤ । **ਲਾਭਾਇਆ**- ਲਾਭਦਾਇਕ । **ਲਪਟਾਨੀ**- ਮੋਹਿਤ ਹੋ ਗਿਆ ਹੈ, ਰੀਝ ਪਿਆ ਹੈ ।
[ ਵੇਖੋ ੬]

**ਆਂਬ** : ਅੰਬ-ਫਲ । ੧੪

**ਕਬੀਰ ਫਲ ਲਾਗੇ ਫਲਨਿ ਪਾਕਨ ਲਾਗੇ ਆਂਬ ॥**
**ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ ਕਾਂਬ ॥**

ਸਲੋਕ, ਕਬੀਰ, ੧੩੪, ਸਫ਼ਾ ੧੩੭੧

**ਅਰਥ**: ਅੰਬ ਦੇ ਰੁਖ ਨੂੰ ਫਲ ਲਗਦੇ ਹਨ, ਫਿਰ ਅੰਬ ਪੱਕਣ ਲਗਦੇ ਹਨ। ਮਾਲਿਕ ਨੂੰ ਕੇਵਲ ਉਹੀ ਪੱਕੇ ਅੰਬ ਪਹੁੰਚਦੇ ਹਨ ਜੋ ਕਾਂਬ (ਰੋਗ) ਨਾਲ ਵਿਚੋਂ ਖਾਧੇ ਹੋਏ ਨਾ ਹੋਣ ; ਅਰਥਾਤ ਰੋਗ-ਰਹਿਤ ਹੋਣ ।

**ਭਾਵ**: ਕਬੀਰ ਜੀ ਕਿਸੇ ਬਾਗ਼ ਵਿਚ ਅੰਬ ਲਗੇ ਹੋਏ ਬ੍ਰਿਛਾਂ ਉਤੇ ਮਾਲੀਆਂ ਨੂੰ ਦਾਗੀ ਅੰਬਾਂ ਦੀ ਛਾਂਟ ਕਰਦਿਆਂ ਦੇਖ ਕੇ ਵਿਚਾਰ ਕਰਦੇ ਹਨ ਕਿ ਦੇਖੋ ਸਾਰੇ ਅੰਬ ਬਾਗ਼ ਦੇ ਮਾਲਿਕ ਪਾਸ ਨਹੀਂ ਪਹੁੰਚਣਗੇ । ਭਾਵੇਂ ਬਾਗ਼ ਮਾਲਿਕ ਦਾ ਹੈ, ਬ੍ਰਿਛ ਦੇ ਸਾਰੇ ਫਲ-ਪੱਤੇ ਉਸ ਦੇ ਹਨ, ਪਰੰਤੂ ਉਸ ਦੇ ਪਾਸ ਉਹੋ ਪਹੁੰਚਣਗੇ ਜੋ ਠੀਕ ਪਕੇ ਹੋਏ ਤੇ ਬੇਦਾਗ਼ ਹੋਣ । ਜਿਨ੍ਹਾਂ ਨੂੰ ਕਾਣ ਪੈ ਗਈ ਹੈ, ਜਾਂ ਦਾਗ਼ੀ ਹਨ, ਉਹ ਨਹੀਂ ਪਹੁੰਚਣਗੇ । ਇਸ ਤੋਂ ਸਿੱਖਿਆ ਦਿੰਦੇ ਹਨ ਕਿ ਸਭ ਜਿਗਿਆਸੂ ਅੰਬਾਂ ਵਾਂਗ ਹਨ । ਜੋ ਸਾਬਤ ਰਹੇ ਅਤੇ ਅੰਤ ਤਕ ਨਿਭ ਗਏ, ਉਹ ਤਾਂ ਪਰਮੇਸ਼ਰ ਨੂੰ ਪ੍ਰਾਪਤ ਹੋਣਗੇ, ਜੋ ਕਿਸੇ ਪ੍ਰਕਾਰ ਵੀ ਨੁਕਸ ਵਾਲੇ ਹੋ ਗਏ, ਉਹ ਨਹੀਂ ਪਹੁੰਚਣਗੇ ! ਉਹ ਤਰ੍ਹਾਂ-ਤਰ੍ਹਾਂ ਦੇ ਸੰਸਾਰਕ ਦੁਖ ਪਏ ਭੋਗਣਗੇ । ਸਪਸ਼ਟ ਇਉਂ ਵੀ ਹੋ ਜਾਂਦਾ ਹੈ ਕਿ ਜਿਗਿਆਸੂ ਜੋ ਕਰਮ ਕਰ ਰਹੇ ਹਨ। ਇਹ ਅੰਬ ਪੱਕ ਰਹੇ ਹਨ । ਜਿਨ੍ਹਾਂ ਦੇ ਕਰਮ ਨਿਸ਼ਕਾਮ ਹਨ, ਉਹ ਤਾਂ ਬੇਦਾਗ਼ ਪੱਕ ਗਏ ਹਨ । ਜਿਨ੍ਹਾਂ ਨੇ ਸਕਾਮ (ਕਰਮ) ਕੀਤੇ, ਉਨ੍ਹਾਂ ਦੇ ਪੱਕਣ ਵਿਚ ਸਕਾਮਤਾ ਰੂਪੀ ਦਾਗ਼ ਲਗ ਗਿਆ, ਉਹ ਪਰਮੇਸ਼ਰ ਨੂੰ ਪ੍ਰਾਪਤ ਨਹੀਂ ਹੋਣਗੇ ।

ਟ੍ਰੈਕਟ ਨੰਬਰ ੫-੬ ਖਾਲਸਾ ਟ੍ਰੈਕਟ ਸੁਸਾਇਟੀ ।

**ਕਾਂਬ**- ਕਾਂਣ, ਇਕ ਪ੍ਰਕਾਰ ਦਾ ਰੋਗ ਜੋ ਅੰਬਾਂ ਨੂੰ ਲਗਦਾ ਹੈ ਤੇ ਕਾਣੇ ਹੋ ਜਾਂਦੇ ਹਨ । **ਫਲ ਲਾਗੇ ਫਲਨਿ**- ਫਲ ਲਗਦੇ ਹਨ ।
[ਸੰਸ. ਆਮ੍ਰ: (ਆਮ੍ਰ:) ਅਮ੍ਰ+ਰਨ : ਅੰਬ ਦਾ ਬੂਟਾ ।
ਆਮ੍ਰਮ੍ (ਆਮ੍ਰਮ੍) : ਅੰਬ ਦਾ ਫਲ ।
ਪ੍ਰਾ. ਅੰਬ (ਅੰਬ) : ਅੰਬ ਦਾ ਦਰਖਤ, ਅੰਬ ਦਾ ਫਲ ।]

**ਆਂਬੁ**: ਅੰਬ ਦਾ ਬੂਟਾ । ੧੫

**ਨੀਬੁ ਭਇਓ ਆਂਬੁ ਆਂਬੁ ਭਇਓ ਨੀਬਾ ਕੇਲਾ ਪਾਕਾ ਝਾਰਿ ॥**
**ਨਾਲੀਏਰ ਫਲੁ ਸੇਬਰਿ ਪਾਕਾ ਮੂਰਖ ਮੁਗਧ ਗਵਾਰ ॥ ੧ ॥**

ਰਾਮ., ਕਬੀਰ, ੩, ਸਫ਼ਾ ੯੭੭

**ਅਰਥ** : (ਅਗਿਆਨਤਾ ਕਾਰਣ) ਮੂਰਖ, ਮੁਗਧ ਅਤੇ ਗੰਵਾਰ ਲੋਕਾਂ ਨੂੰ ਨਿੰਮ ਦਾ ਰੁਖ ਅੰਬ ਦਿਸਦਾ ਹੈ, ਅੰਬ ਦਾ ਬੂਟਾ ਨਿੰਮ ਪਰਤੀਤ ਹੁੰਦਾ ਹੈ, ਪਕਿਆ ਹੋਇਆ ਕੇਲਾ ਝਾੜੀ ਦਿਸਦੀ ਹੈ ਅਤੇ ਨਾਰੀਅਲ ਦਾ ਪਕਾ ਫਲ ਸਿੰਬਲ ਦਿਸਦਾ ਹੈ ।

**ਭਾਵ** (ਡਾ. ਬਲਬੀਰ ਸਿੰਘ) : ਨਿੰਮ ਇਕ ਕੌੜੇ ਰਸ ਵਾਲਾ ਰੁਖ ਹੈ । ਇਸ ਦੇ ਟਾਕਰੇ ਉਤੇ ਅੰਬ ਮਿੱਠੇ ਫਲ ਦੇਣ ਵਾਲਾ ਬੂਟਾ ਹੈ । ਇਹੋ ਹੀ ਸਥਿਤੀ ਸਿੰਮਲ ਅਤੇ ਨਾਰੀਅਲ ਦੀ ਹੈ । ਅਗਿਆਨਤਾ ਕਾਰਣ ਮੂਰਖ ਲੋਕ ਨਿੰਮ ਸਮਾਨ ਦੁਖਦਾਈ ਸਕਾਮ ਕਰਮਾਂ ਨੂੰ ਅੰਬ ਵਾਂਗ ਨਿਸ਼ਕਾਮ ਕਰਮ ਸਮਝੀ ਬੈਠੇ ਹਨ । ਪਰਮਾਤਮਾ ਦਾ ਨਾਮ ਰੂਪੀ ਪਕੇ ਹੋਏ ਕੇਲੇ ਵਾਂਗ ਰਸਦਾਰ ਨੂੰ ਕੰਡਿਆਲੀ ਝਾੜੀ ਸਮਝ ਕੇ ਉਸ ਦੇ ਨੇੜੇ ਨਹੀਂ ਆਉਂਦੇ । ਪਕੇ ਹੋਏ ਨਾਰੀਅਲ ਦਾ ਫਲ ਜੋ ਸਤਿਸੰਗ ਹੈ, ਉਹ ਉਨ੍ਹਾਂ ਨੂੰ ਸਿੰਮਲ ਰੁਖ (ਕੁਸੰਗ) ਵਾਂਗ ਨਿਕੰਮਾ ਜਾਪਦਾ ਹੈ । ਕਬੀਰ ਜੀ ਦਾ ਕਥਨ ਹੈ ਕਿ ਅਗਿਆਨਤਾ ਅਧੀਨ ਮੂਰਖ ਲੋਕਾਂ ਨੂੰ ਵਿਸ਼ੇ-ਵਿਕਾਰ ਮਿੱਠੇ ਲਗਦੇ ਹਨ ਅਤੇ ਦੈਵੀਗੁਣ (ਭਾਵ ਸ਼ੁਭ ਕਰਮ) ਕੌੜੇ ਪਰਤੀਤ ਹੁੰਦੇ ਹਨ ।

**ਨੀਬਾ**- ਨਿੰਮ ਦਾ ਰੁਖ । **ਪਾਕਾ**- ਪਕਿਆ ਹੋਇਆ । **ਝਾਰਿ**- ਝਾੜੀ । **ਨਾਲੀਏਰ**- ਨਰੇਲ, ਨਾਰੀਅਲ । **ਸੇਬਰਿ**- ਸਿੰਬਲ ।
[ ਵੇਖੋ ੧੪]

**ਆਂਵ** : ਉਮਰ । ੧੬

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਸਰਿ ਹੰਸ ਉਲਥੜੇ ਆਇ ॥**
**ਜੋਬਨੁ ਘਟੈ ਜਰੂਆ ਜਿਣੈ ਵਣਜਾਰਿਆ ਮਿਤ੍ਰਾ**
**ਆਂਵ ਘਟੈ ਦਿਨੁ ਜਾਇ ॥ ....੩ ॥**

ਸਿਰੀ., ਮਹਲਾ ੧, ੨, ਸਫ਼ਾ ੭੫

ਵੇਖੋ '**ਉਲਥੜੇ**' ੬੫੧ ੳ

[ਸੰਸ. ਆਯੁਸ੍ (ਆਯੁਸ੍) ਆ+ਇ+ਉਸ੍ : ਜੀਵਨ ; ਉਮਰ ; ਆਹਾਰ ; ਜੀਵਨਦਾਇਕ ਸ਼ਕਤੀ ।
ਪ੍ਰਾ. ਆਉ (ਆਉ) : ਆਯੂ, ਜੀਵਨ-ਕਾਲ, ਉਮਰ ; ਪੁਦਗਲ ।]

**ਆਂਵਹਿ** : ਆਉਂਦੇ ਹਨ, ਜਨਮਦੇ ਹਨ । ੧੭

**ਦੂਜੈ ਭਾਇ ਪਰਪੰਚਿ ਲਾਗੇ ॥ ਆਂਵਹਿ ਜਾਵਹਿ ਮਰਹਿ ਅਭਾਗੇ ॥੧॥**

ਬਿਲਾ. (ਵਾਰ ਸਤ), ਮਹਲਾ ੩, ੨, ਸਫ਼ਾ ੮੪੨

**ਅਰਥ**: (ਜਿਹੜੇ ਜੀਵ ਅਕਾਲ-ਪੁਰਖ ਨੂੰ ਛਡ ਕੇ) ਦ੍ਵੈਤ ਭਾਵ ਕਰ ਕੇ ਸੰਸਾਰਿਕ ਪਰਪੰਚ ਵਿਚ ਲਗੇ ਹੋਏ ਹਨ, ਉਹ ਭਾਗਹੀਣ ਆਉਂਦੇ-ਜਾਂਦੇ ਹਨ; ਅਰਥਾਤ ਆਵਾਗਵਣ ਦੇ ਚੱਕਰ ਵਿਚ ਫਸੇ ਹੋਏ ਮਰਦੇ ਹਨ ।
**ਪਰਪੰਚਿ**- ਸੰਸਾਰ, ਜਗਤ ਦਾ ਜੰਜਾਲ, ਭਵਜਲ ।
[ਵੇਖੋ ੧੮]

**ਆਂਵੈਂ**: ਆਉਂਦਾ ਹੈਂ । ੧੮

**ਸਗਲ ਸੂਖ ਜਾਂ ਤੂੰ ਚਿਤਿ ਆਂਵੈਂ ॥**

ਸੋ ਨਾਮੁ ਜਪੈ ਜੋ ਜਨੁ ਤੁਧੁ ਭਾਵੈ ॥੧॥ ਰਹਾਉ ॥

ਆਸਾ, ਮਹਲਾ ੫, ੫੯, ਸਫ਼ਾ ੩੮੫-੩੮੬

**ਅਰਥ**: ਹੇ ਵਾਹਿਗੁਰੂ ! ਜਦ ਤੂੰ ਚਿੱਤ ਆਉਂਦਾ ਹੈਂ, ਤਾਂ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ, (ਪਰ) ਉਹੋ ਪੁਰਖ ਤੇਰਾ ਨਾਮ ਜਪਦਾ ਹੈ, ਜੋ ਤੈਨੂੰ ਭਾਉਂਦਾ ਹੈ ।

[ਸੰਸ. आनयति (ਆਨਯਤਿ) आ+नी+तिप् : ਆਉਂਦਾ ਹੈ ।]

**ਆ**: ਐਸਾ, ਉਹ । ੧੯

ਮ: ੧॥ ਨ ਰਿਜਕੁ ਦਸਤ ਆ ਕਸੇ ॥ ਹਮਾ ਰਾ ਏਕੁ ਆਸ ਵਸੇ ॥
ਅਸਤਿ ਏਕੁ ਦਿਗਰ ਕੁਈ ॥ ਏਕੁ ਤੁਈ ਏਕੁ ਤੁਈ ॥੫॥

ਮਾਝ (ਵਾਰ), ਮਹਲਾ ੧, ਪਉੜੀ ੧੩, ਸਫ਼ਾ ੧੪੪

**ਅਰਥ**: ਐਸਾ ਕੋਈ ਮਨੁੱਖ ਨਹੀਂ, ਜਿਸ ਦੇ ਹੱਥ ਵਿਚ ਰਿਜ਼ਕ ਹੈ । ਸਾਰਿਆਂ ਨੂੰ ਬੱਸ ਇਕੋ ਤੇਰੀ ਹੀ ਆਸ ਹੈ । ਇਕੋ ਤੂੰ ਹੀ ਕਾਇਮ-ਦਾਇਮ ਹੈਂ, ਦੂਜਾ ਹੋਰ ਕੋਈ ਨਹੀਂ, ਇਕੋ ਤੂੰ ਹੀ ਹੈਂ। ਇਕੋ ਤੂੰ ਹੀ ਹੈਂ ।

**ਰਿਜਕੁ**- ਰੋਜ਼ੀ । **ਦਸਤ**- ਹੱਥ । **ਕਸੇ**- ਕੋਈ (ਮਨੁੱਖ) । **ਹਮਾ**- ਸਾਰੇ । **ਅਸਤਿ**- ਹੈ । **ਦਿਗਰ**- ਦੂਜਾ । **ਵਸੇ**- ਬਸ, ਕਾਫੀ ।

[ਫ਼ਾ. ਆਂ : ਉਹ । ਜਦੋਂ ਸਰਵਨਾਂਵ ਦੇ ਰੂਪ ਵਿਚ ਹੁੰਦਾ ਹੈ ਤਾਂ ਇਹ ਉਦੋਂ ਆਮ ਤੌਰ ਤੇ ਸੰਗਯਾ ਜਾਂ ਕਿਸੇ ਵਖਰੇ ਸਰਵਨਾਂਵ ਦੇ ਨਾਲ ਮਿਲ ਕੇ ਮੇਲ ਅਨੁਸਾਰ ਅਰਥ ਦਿੰਦਾ ਹੈ ।]

**ਆਉ**: ਆਉ । ੨੦

ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥
ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੩॥

ਸਿਰੀ., ਮਹਲਾ ੧, ੧, ਸਫ਼ਾ ੧੪

**ਅਰਥ**: (ਮੈਨੂੰ ਯੋਗ ਦੀਆਂ ਸ਼ਕਤੀਆਂ-ਰਿਧੀਆਂ ਸਿਧੀਆਂ-ਪ੍ਰਾਪਤ ਹੋ ਜਾਣ, ਐਸੀਆਂ ਕਿ ਅਠਾਰ੍ਹਾਂ ਵਿਚੋਂ ਜਿਹੜੀ ਚਾਹਵਾਂ) ਸਿੱਧੀ ਲਾ ਲਵਾਂ, ਤੇ ਰਿਧੀ ਨੂੰ ਕਹਾਂ ਆਉ (ਉਹ ਆ ਜਾਵੇ ਤੇ ਐਉਂ) ਸਿੱਧ ਬਣ ਕੇ (ਆਪਣੀ ਇੱਛਾ ਅਨੁਸਾਰ) ਗੁਪਤ ਹੋ ਜਾਵਾਂ, (ਚਾਹਾਂ ਤਾਂ) ਪ੍ਰਗਟ ਹੋ ਬੈਠਾਂ, (ਇਹ ਦੇਖ ਕੇ ਲੋਕ ਮੇਰੇ ਵਿਚ) ਸ਼ਰਧਾ ਧਾਰ ਲੈਣ (ਕਿ ਬੜਾ ਸਿੱਧ ਹੈ, ਪਰ ਇਹ ਆਪਣਾ ਐਸ਼੍ਵਰਜ) ਦੇਖ ਕੇ ਮੈਂ ਮਤਾਂ ਮੋਹਿਤ ਹੋ ਜਾਵਾਂ (ਤੇ ਮੋਹਿਤ ਹੋਏ ਨੂੰ ਹੇ ਹਰੀ!) ਤੇਰਾ ਨਾਮ (ਹੀ) ਵਿਸਰ ਜਾਵੇ (ਤੇ ਫੇਰ ਉਹ) ਨਾਮ ਚਿੱਤ ਵਿਚ ਹੀ ਨਾ ਆਵੇ ।

ਸੰਥਯਾ, ਸਫ਼ਾ ੨੨੧

**ਸਿਧੁ**- ਜੋ ਸਿਧੀ ਨੂੰ ਪ੍ਰਾਪਤ ਹੋਵੇ । ਹੋਰ ਵਿਸਥਾਰ ਲਈ ਵੇਖੋ 'ਅਬਧ' ੨੭੮੧ । **ਸਿਧਿ**- ਸਿੱਧੀ, ਸਫਲਤਾ, ਤਪ ਅਥਵਾ ਯੋਗ ਦੁਆਰਾ ਪ੍ਰਾਪਤ ਸ਼ਕਤੀ, ਕਰਾਮਾਤ । ਹੋਰ ਵਿਸਥਾਰ ਲਈ ਵੇਖੋ 'ਅਸਟ' ੧੪੪੭ । **ਰਿਧਿ**- ਵਾਧਾ, ਸਫਲਤਾ, ਧਨ-ਦੌਲਤ, ਸੰਪਦਾ, ਕਰਾਮਾਤੀ ਸ਼ਕਤੀਆਂ ਜਿਨ੍ਹਾਂ ਨਾਲ ਧਨ-ਦੌਲਤ ਵਧੇ । **ਬੈਸਾ**- ਬੈਠਾਂ । **ਭੂਲਾ**- ਭੁਲ ਜਾਵਾਂ ।

[ਵੇਖੋ ੧]

**ਆਉ**: ਆਉ ਬੈਠੋ, ਜੀ ਆਇਆਂ ਕਹਿਣਾ । ੨੧

ਆਉ ਬੈਠੁ ਆਦਰੁ ਸਭ ਥਾਈ ਊਨ ਨ ਕਤਹੂੰ ਬਾਤਾ ॥
ਭਗਤਿ ਸਿਰਪਾਉ ਦੀਓ ਜਨ ਅਪੁਨੇ ਪ੍ਰਤਾਪੁ ਨਾਨਕ ਪ੍ਰਭ ਜਾਤਾ ॥੨॥

ਸੋਰਠਿ, ਮਹਲਾ ੫, ੯੪, ਸਫ਼ਾ ੬੩੧

**ਅਰਥ**: (ਭਗਤਾਂ ਨੂੰ) ਸਭ ਥਾਂਵਾਂ ਉਪਰ ਆਦਰ ਮਿਲਦਾ ਹੈ ਅਤੇ (ਲੋਕ) ਜੀ ਆਇਆਂ ਕਹਿੰਦੇ ਹਨ । ਉਨ੍ਹਾਂ ਨੂੰ ਕਿਸੇ ਗੱਲੋਂ ਥੁੜ੍ਹ ਨਹੀਂ ਰਹਿੰਦੀ । ਹੇ ਨਾਨਕ ! ਵਾਹਿਗੁਰੂ ਨੇ ਆਪਣੇ ਸੇਵਕਾਂ ਨੂੰ ਭਗਤੀ ਰੂਪ ਸਿਰੋਪਾ ਦਿੱਤਾ ਹੈ, ਜਿਸ ਕਰ ਕੇ ਪ੍ਰਭੂ ਦੇ ਪ੍ਰਤਾਪ ਨੂੰ ਸਭ ਜਾਣ ਲੈਂਦੇ ਹਨ ।

**ਊਨ**- ਘਾਟ, ਥੁੜ੍ਹ । **ਭਗਤਿ ਸਿਰਪਾਉ**- ਭਗਤੀ ਰੂਪ ਸਿਰੋਪਾ ।

[ਵੇਖੋ ੧]

**ਆਓ**: ਆ ਜਾਉ । ੨੨

ਮਨ ਮੋਹੁ ਚੁਕਾਇਆ ਜਾ ਤਿਸੁ ਭਾਇਆ ਕਰਿ ਕਿਰਪਾ ਘਰਿ ਆਓ ॥
ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਓ ॥

ਤੁਖਾਰੀ (ਬਾਰਹ.), ਮਹਲਾ ੧, ੧੬, ਸਫ਼ਾ ੧੧੦੯

**ਅਰਥ**: ਜਦੋਂ ਵਾਹਿਗੁਰੂ ਜੀ ਨੂੰ ਚੰਗਾ ਲਗਦਾ ਹੈ ਤਾਂ (ਮੇਰੇ) ਮਨ ਵਿਚੋਂ ਮਾਇਆ ਦਾ ਪਿਆਰ ਦੂਰ ਕਰ ਦਿੰਦਾ ਹੈ । (ਫਿਰ ਮੈਂ ਬੇਨਤੀ ਕਰਨ ਦੇ ਸਮਰਥ ਹੋ ਜਾਂਦਾ ਹਾਂ ਕਿ ਹੇ ਵਾਹਿਗੁਰੂ !) ਮਿਹਰ ਕਰ ਕੇ (ਹਿਰਦੇ ਰੂਪ) ਘਰ ਵਿਚ ਆ ਜਾਉ , (ਕਿਉਂਕਿ ਜੇ ਮੈਂ) ਪਤੀ-ਪਰਮੇਸ਼ਰ ਨੂੰ ਮਿਲੇ ਬਿਨਾ ਹੀ ਅਨੇਕ-ਪ੍ਰਕਾਰ ਦੇ ਹਾਰ-ਸ਼ਿੰਗਾਰ ਕਰਦੀ ਰਹਾਂ, (ਤਾਂ ਉਨ੍ਹਾਂ ਦੇ) ਮਹਿਲਾਂ ਵਿਚ (ਮੈਨੂੰ) ਨਿਵਾਸ ਨਹੀਂ ਮਿਲ ਸਕਦਾ ।

**ਮਨ ਮੋਹੁ**- ਮਨ ਵਿਚੋਂ ਮਾਇਆ ਦਾ ਪਿਆਰ । **ਚੁਕਾਇਆ**- ਦੂਰ ਕਰ ਦਿੱਤਾ । **ਵੇਸ**- ਸ਼ਿੰਗਾਰ । **ਪਿਰ ਬਾਝਹੁ**- ਪਤੀ-ਪਰਮੇਸ਼ਰ ਨੂੰ ਮਿਲੇ ਬਗ਼ੈਰ।

[ਵੇਖੋ ੧]

**ਆਇ**: ਆਯ, ਲਾਹਾ, ਲਾਭ,
ਆਮਦਨੀ ; ਲਾਹੇ ਦੀ ਤ੍ਰਿਸ਼ਨਾ । ੨੩

ਆਇ ਵਿਗੂਤਾ ਜਗੁ ਜਮ ਪੰਥੁ ॥ ਆਈ ਨ ਮੇਟਣ ਕੋ ਸਮਰਥੁ ॥

ਰਾਮ. ਦਖਣੀ (ਓਅੰ.), ਮਹਲਾ ੧, ੧੪, ਸਫ਼ਾ ੯੩੧

**ਅਰਥ**: (ਸੰਸਾਰਿਕ) ਲਾਹੇ ਦਾ ਖ਼ਰਾਬ ਕੀਤਾ ਹੋਇਆ ਜਗਤ ਹੀ ਜਮ ਦਾ ਮਾਰਗ ਹੈ, (ਪਰ ਇਸ) ਲਾਹੇ ਦੀ (ਤ੍ਰਿਸ਼ਨਾ ਨੂੰ) ਮੇਟਣ ਦੇ ਕੋਈ ਸਮਰਥ ਨਹੀਂ ।

ਪੰਜ ਗ੍ਰੰਥੀ ਸਟੀਕ, ਸਫ਼ਾ ੧੧੪

[ਸੰਸ. आय (ਆਯ) आ+इ+अच् : ਪਹੁੰਚਣਾ, ਆ ਜਾਣਾ ; ਧਨ-ਸੰਗ੍ਰਹਿਣ ; ਰਾਜਸਵ ; ਆਮਦਨੀ ; ਨਫ਼ਾ, ਲਾਭ ।
ਪ੍ਰਾ. आय (ਆਯ) : ਲਾਭ, ਪ੍ਰਾਪਤੀ, ਫ਼ਾਇਦਾ ; ਵਿਸ਼ੇਸ਼ ਬਨਸਪਤੀ ; ਕਾਰਣ ; ਗਮਨ ; ਅਧਿਐਨ ।]

**ਆਇ**: ਆ ਕੇ । ੨੪

**ਭਾਡੈ ਭਾਉ ਪਵੈ ਤਿਤੁ ਆਇ ॥ ਧੁਰਿ ਤੈ ਛੋਡੀ ਕੀਮਤਿ ਪਾਇ ॥੨॥**

ਰਾਮ. (ਚਉ.), ਮਹਲਾ ੧, ੮, ਸਫ਼ਾ ੮੨੮

**ਅਰਥ**: ਜਿਸ ਦੇ ਦਿਲ ਰੂਪੀ ਭਾਂਡੇ ਵਿਚ ਪ੍ਰੇਮ ਹੈ, ਉਸ ਦੇ (ਹਿਰਦੇ ਵਿਚ ਨਾਮ) ਆ ਕੇ ਪੈ ਜਾਂਦਾ ਹੈ ; ਭਾਵ ਵਸ ਜਾਂਦਾ ਹੈ । (ਪਰ ਉਹ ਉਸ ਦੇ ਹਿਰਦੇ ਵਿਚ ਹੀ ਪੈਂਦਾ ਹੈ) ਜਿਸ ਦੇ ਦਿਲ ਵਿਚ ਤੂੰ ਪ੍ਰੇਮ ਦੀ ਕਦਰ ਧੁਰ ਤੋਂ ਪਾ ਰਖੀ ਹੈ ।

**ਭਾਡੈ**- ਦਿਲ ਰੂਪ ਬਰਤਨ ਵਿਚ ।

[ਵੇਖੋ ੧]

## ਆਇ (ਗਇਆ): ਆ ਗਿਆ ; ਭਾਵ ਵਸ ਗਿਆ (ਜਿਸ ਦੇ ਹਿਰਦੇ ਅੰਦਰ) ਪ੍ਰਭੂ ਆ ਗਿਆ । ੨੫

**ਆਇ ਗਇਆ ਕੀ ਨ ਆਇਓ ਕਿਉ ਆਵੈ ਜਾਤਾ ॥**
**ਪ੍ਰੀਤਮ ਸਿਉ ਮਨੁ ਮਾਨਿਆ ਹਰਿ ਸੇਤੀ ਰਾਤਾ ॥੩॥**

ਸੂਹੀ (ਛੰਤ), ਮਹਲਾ ੧, ੫, ਸਫ਼ਾ ੭੬੬

**ਅਰਥ**: ਜਿਸ ਦੇ ਹਿਰਦੇ ਵਿਚ (ਪ੍ਰਭੂ) ਆ ਗਿਆ (ਫਿਰ ਉਸ ਨੂੰ) ਕੀ ਕੁਝ ਪ੍ਰਾਪਤ ਨਾ ਹੋਇਆ ? (ਫਿਰ ਉਹ ਮਨੁੱਖ ਭਲਾ) ਕਿਵੇਂ ਜੰਮੇ ਜਾਂ ਮਰੇ (ਭਾਵ ਆਵਾਗਵਣ ਵਿਚ ਕਿਉਂ ਪਵੇ) ? ਅਜਿਹੇ ਮਨੁੱਖ ਦਾ ਮਨ ਪ੍ਰੀਤਮ ਨਾਲ ਹੀ ਜੁੜਿਆ ਰਹਿੰਦਾ ਹੈ ਅਤੇ ਉਹ ਅਕਾਲ-ਪੁਰਖ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ ।

**ਕੀ ਨ ਆਇਓ**- ਕੀ ਕੁਝ ਨਾ ਮਿਲਿਆ ? **ਕਿਉ ਆਵੈ ਜਾਤਾ**- ਕਿਵੇਂ ਜੰਮੇ ਜਾਂ ਮਰੇ ?

[ਵੇਖੋ ੧]

## ਆਇ (ਨ ਜਾਈ): ਨਾ ਜੰਮਦਾ ਹੈ ਅਤੇ ਨਾ ਮਰਦਾ ਹੈ । ੨੬

**ਸਾਹਿਬੁ ਨਿਤਾਣਿਆ ਕਾ ਤਾਣੁ ॥**
**ਆਇ ਨ ਜਾਈ ਥਿਰੁ ਸਦਾ ਗੁਰਸਬਦੀ ਸਚੁ ਜਾਣੁ ॥੧॥ਰਹਾਉ॥**

ਸਿਰੀ. (ਅਸ.), ਮਹਲਾ ੫, ੨੬, ਸਫ਼ਾ ੭੦

**ਅਰਥ**: ਮਾਲਿਕ ਬਲਹੀਣਾਂ ਦਾ ਬਲ ਹੈ । (ਉਹ) ਨਾ ਜੰਮਦਾ ਹੈ ਅਤੇ ਨਾ ਹੀ ਮਰਦਾ ਹੈ, ਸਦਾ ਕਾਇਮ ਹੈ । ਹੇ ਭਾਈ ! ਗੁਰੂ ਦੇ ਸ਼ਬਦ ਦੁਆਰਾ ਸੱਚ (ਸਰੂਪ ਪਰਮਾਤਮਾ) ਨੂੰ ਜਾਣ ਲੈ ।

**ਨਿਤਾਣਿਆ**- ਬਲਹੀਣਾਂ । **ਤਾਣੁ**- ਬਲ ; ਭਾਵ ਆਸਰਾ ।

[ਵੇਖੋ ੧]

## ਆਇ (ਲਗੇ): ਪੁੱਗ ਗਏ ਹਨ, ਬੀਤ ਗਏ ਹਨ । ੨੭

**ਪਉੜੀ ਮਹਲਾ ੫ ॥.....**
**ਆਇ ਲਗੇ ਨੀ ਦਿਹ ਥੋੜੜੇ ਜਿਉ ਪਕਾ ਖੇਤੁ ਲੁਣੀਐ ॥**
**ਜੇਹੇ ਕਰਮ ਕਮਾਵਦੇ ਤੇਵੇਹੋ ਭਣੀਐ ॥**

ਗਉੜੀ (ਵਾਰ), ਮਹਲਾ ੪, ੩੦, ਸਫ਼ਾ ੩੧੬

**ਅਰਥ**: ਥੋੜ੍ਹੇ ਦਿਨ (ਜੀਵਨ ਦੇ ਜੋ ਤੈਨੂੰ ਮਿਲੇ ਸਨ) ਪੁੱਗ ਗਏ ਹਨ ਜਿਵੇਂ ਪਕਾ ਖੇਤ ਕੱਟਿਆ ਜਾਂਦਾ ਹੈ (ਤਿਵੇਂ ਕੱਟਿਆ ਜਾਏਂਗਾ) । (ਲੋਕ) ਜੇਹੋ ਜੇਹੇ ਕਰਮ ਕਮਾਂਵਦੇ ਹਨ, ਉਹੋ ਜੇਹਾ ਨਾਉਂ (ਉਨ੍ਹਾਂ ਦਾ) ਲਿਆ ਜਾਂਦਾ ਹੈ ।

ਸੰਥਯਾ, ਸਫ਼ਾ ੧੮੯੮

[ਵੇਖੋ ੧]

## ਆਇਉ: ਆਇਆ ਹੈ । ੨੮

**ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ ॥**
**ਜੈ ਦੇਵ ਆਇਉ ਤਸ ਸਫੁਟੰ ਭਵ ਭੂਤ ਸਰਬ ਗਤੰ ॥੫॥**

ਗੂਜਰੀ, ਜੈ ਦੇਵ, ੧, ਸਫ਼ਾ ੫੨੬

**ਅਰਥ**: ਹੇ ਨਰ ! ਇਸ ਗੋਬਿੰਦ ਗੋਬਿੰਦ ਦਾ ਹੀ ਜਪ ਕਰ, ਜੋ ਸਭ ਪ੍ਰਕਾਰ ਦੀਆਂ ਸਿੱਧੀਆਂ ਪ੍ਰਦਾਨ ਕਰਨ ਵਾਲਾ ਹੈ । ਜੈ ਦੇਵ ਉਸ ਦੀ (ਸ਼ਰਨ) ਆਇਆ ਹੈ (ਜੋ) ਜ਼ਾਹਰਾ-ਜ਼ਹੂਰ ਹੈ, (ਤੇ) ਹੁਣ, ਪਿੱਛੇ (ਅਰ ਅੱਗੇ ਤਿੰਨਾਂ ਕਾਲਾਂ ਵਿਚ ਹੀ) ਸਭ ਦੀ ਗਤੀ ਕਰਨ ਵਾਲਾ ਹੈ ; ਅਰਥਾਤ ਸਭ ਦਾ ਮੁਕਤੀ ਦਾਤਾ ਹੈ ।

**ਗੋਬਿੰਦੇਤਿ**- (ਗੋਬਿੰਦ+ਇਤ) ਗੋਬਿੰਦ- ਪਰਮਾਤਮਾ, ਇਤਿ- ਇਹ, ਇਉਂ । 'ਗੋਬਿੰਦੇਤਿ' ਭਾਵ ਇਸੇ ਗੋਬਿੰਦ ਦਾ ਹੀ । **ਸਕਲ**- ਸਭ ਪ੍ਰਕਾਰ ਦੀਆਂ, ਸਾਰੀਆਂ । **ਸਿਧਿ**- ਸਿੱਧੀਆਂ । ਵਿਸਤ੍ਰਿਤ ਜਾਣਕਾਰੀ ਲਈ ਵੇਖੋ 'ਅਸਟ' ੧੪੪੭ । **ਪਦੰ**- ਪ੍ਰਦਾਨ ਕਰਨਾ । **ਤਸ**- ਉਸ ਦੀ । **ਸਫੰਟ**- ਪ੍ਰਤੱਖ , ਹਾਜ਼ਰਾ-ਹਜ਼ੂਰ ।

[ਵੇਖੋ ੧]

## ਆਇਓ: ਆਇਆ, ਆਉਂਦਾ । ੨੯

**ਸਬਦੈ ਸਾਦੁ ਨ ਅਇਓ ਲਾਗੇ ਦੂਜੈ ਭਾਇ ॥**
**ਵਿਸਟਾ ਕੇ ਕੀੜੇ ਪਵਹਿ ਵਿਚਿ ਵਿਸਟਾ ਸੇ ਵਿਸਟਾ ਮਾਹਿ ਸਮਾਇ ॥੨॥**

ਸਿਰੀ., ਮਹਲਾ ੩, ੫, ਸਫ਼ਾ ੨੮

**ਅਰਥ**: ਦ੍ਵੈਤ-ਭਾਵ ਵਿਚ ਲਗੇ ਹੋਇਆਂ ਨੂੰ ਗੁਰੂ-ਸ਼ਬਦ ਵਿਚੋਂ ਰਸ ਨਹੀਂ ਆਉਂਦਾ । (ਮਾਇਆ ਰੂਪੀ) ਗੰਦਗੀ ਦੇ ਕੀੜੇ ਗੰਦ ਨਾਲ ਹੀ ਸਾਂਝ ਪਾਂਦੇ ਹਨ ਅਤੇ ਗੰਦ ਵਿਚ ਹੀ (ਜੀਵਨ ਭਰ) ਪਏ ਰਹਿੰਦੇ ਹਨ ।

**ਸਬਦੈ**- ਗੁਰੂ ਦੇ ਸ਼ਬਦ ਵਿਚੋਂ, ਗੁਰਬਾਣੀ ਵਿਚੋਂ । **ਦੂਜੈ ਭਾਇ**- ਦ੍ਵੈਤ ਭਾਵ ਵਿਚ । **ਸਾਦੁ**- ਸਵਾਦ । **ਵਿਸਟਾ**- ਗੰਦਗੀ ।

[ਵੇਖੋ ੧]

## ਆਇਓਇ: ਆ ਗਿਆ ਹੈ । ੩੦

**ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ ॥**
**ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ ॥੪॥**

ਸਿਰੀ., ਮਹਲਾ ੫, ੯੨, ਸਫ਼ਾ ੫੦

**ਅਰਥ**: ਚੌਰਾਸੀ ਲੱਖ (ਜੂਨਾਂ) ਵਿਚ ਭਟਕਦਿਆਂ (ਇਹ) ਦੁਰਲਭ ਜਨਮ ਪਾਇਆ ਹੈ । ਹੇ ਨਾਨਕ ! ਤੂੰ ਨਾਮ ਦਾ ਸਿਮਰਨ ਕਰ (ਕਿਉਂਕਿ) ਉਹ

ਦਿਨ ਨੇੜੇ ਆ ਗਿਆ ਹੈ (ਜਦੋਂ ਏਥੋਂ ਉਠ ਚਲਣਾ ਹੈ) ।
**ਲਖ ਚਉਰਾਸੀਹ**- ਚੌਰਾਸੀ ਲੱਖ ਜੂਨਾਂ । **ਭ੍ਰਮਤਿਆ**- ਭਟਕਦਿਆਂ । **ਦੁਲਭ**- ਦੁਰਲਭ । **ਸਮਾਲਿ**- ਸਿਮਰਨ ਕਰ, ਯਾਦ ਕਰ । **ਨੇੜਾ**- ਨੇੜੇ ।
[ਵੇਖੋ ੧]

**ਆਇਓਹਿ**: ਆ ਗਿਆ ਹੈ । ੩੧

**ਦੂਜਾ ਆਇਓਹਿ ਜਮਹਿ ਤਣਾ ॥**
**ਤਿਨ ਆਗਲੜੈ ਮੈ ਰਹਣੁ ਨ ਜਾਇ ॥....॥੧॥**

ਸਿਰੀ., ਤ੍ਰਿਲੋਚਨ, ੨, ਸਫ਼ਾ ੯੨

**ਅਰਥ**: ਜਮਰਾਜ ਦਾ ਪੁੱਤਰ ਜਮਦੂਤ ਆ ਗਿਆ ਹੈ, ਉਸ ਦੇ ਸਾਹਮਣੇ ਠਹਿਰਿਆ ਨਹੀਂ ਜਾ ਸਕਦਾ; ਭਾਵ ਮੌਤ ਨੂੰ ਟਾਲਿਆ ਨਹੀਂ ਜਾ ਸਕਦਾ ।
**ਦੂਜਾ**- ਸੁਨੇਹਾ ਦੇਣ ਵਾਲਾ, ਦੂਤ । **ਜਮਹਿ ਤਣਾ**- ਜਮ ਦਾ ਪੁੱਤਰ ; ਭਾਵ ਜਮਦੂਤ । **ਆਗਲੜੈ**- ਸਾਹਮਣੇ । **ਰਹਣੁ ਨ ਜਾਇ**- ਠਹਿਰਿਆ ਜਾਂ ਟਿਕਿਆ ਨਹੀਂ ਸਕਦਾ ।
[ਵੇਖੋ ੧]

**ਆਇਅਉ**: (ਸੱਚਖੰਡ) ਆਏ ਹਨ । ੩੨

**ਕਾਟੇ ਸੁ ਪਾਪ ਤਿਨ੍ ਨਰਹੁ ਕੇ ਗੁਰੁ ਰਾਮਦਾਸੁ ਜਿਨ੍ ਪਾਇਯਉ ॥**
**ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ ॥੨॥੨੧॥**

ਸਵ., ਮਹਲੇ ਪੰਜਵੇ ਕੇ, ਹਰਿਬੰਸ ੨੧, ਸਫ਼ਾ ੧੪੦੯
ਵੇਖੋ 'ਅਰਜੁਨ' ੩੦੩੧

**ਆਇਅੜਾ**: ਆਇਆ ਹੈ, ਆ ਗਿਆ ਹੈ । ੩੩

**ਭਵਨੁ ਸੁਹਾਵੜਾ ਧਰਤਿ ਸਭਾਗੀ ਰਾਮ ॥**
**ਪ੍ਰਭੁ ਘਰ ਆਇਅੜਾ ਗੁਰ ਚਰਣੀ ਲਾਗੀ ਰਾਮ ॥....॥੪॥**

ਬਿਲਾ., ਮਹਲਾ ੫, ੧, ਸਫ਼ਾ ੮੪੬

**ਅਰਥ**: (ਹੇ ਸਖੀ ! ਮੈਂ) ਗੁਰੂ ਦੇ ਚਰਨੀ ਲਗੀ ਹੋਈ ਹਾਂ । (ਇਸ ਲਈ ਮੇਰੇ ਹਿਰਦੇ ਰੂਪ ਘਰ ਵਿਚ) ਪ੍ਰਭੂ ਆ ਗਿਆ ਹੈ । ਮੇਰਾ (ਸਰੀਰ ਰੂਪੀ) ਭਵਨ ਸੁੰਦਰ ਹੋ ਗਿਆ ਹੈ ਅਤੇ (ਹਿਰਦੇ ਰੂਪ) ਧਰਤੀ ਉਤਮ ਭਾਗਾਂ ਵਾਲੀ ਹੋ ਗਈ ਹੈ ।
**ਭਵਨੁ**- ਘਰ, ਸਰੀਰ । **ਸਭਾਗੀ**- ਚੰਗੇ ਭਾਗਾਂ ਵਾਲੀ ।
[ਵੇਖੋ ੧]

**ਆਇਅੜੇ**: ਆਏ ਹਨ । ੩੪

**ਘਰਿ ਆਇਅੜੇ ਸਾਜਨਾ ਤਾ ਧਨ ਖਰੀ ਸਰਸੀ ਰਾਮ ॥**
**ਹਰਿ ਮੋਹਿਅੜੀ ਸਾਚ ਸਬਦਿ ਠਾਕੁਰ ਦੇਖਿ ਰਹੰਸੀ ਰਾਮ ॥੨॥**

ਸੂਹੀ, ਮਹਲਾ ੧, ੩, ਸਫ਼ਾ ੭੬੫

**ਅਰਥ**: ਘਰ ਵਿਚ ਪ੍ਰਭੂ ਰੂਪ ਸੱਜਣ ਆਏ ਹਨ, ਤਾਹੀਓਂ ਜੋਬਨਵੰਤ ਇਸਤ੍ਰੀ ਬਹੁਤ ਖ਼ੁਸ਼ ਹੈ । ਵਾਹਿਗੁਰੂ ਨੇ ਸੱਚੇ ਸ਼ਬਦ ਦੁਆਰਾ ਮੋਹ ਲਈ ਹੈ, ਹੁਣ ਆਪਣਾ ਠਾਕੁਰ ਵੇਖ ਕੇ ਪ੍ਰਸੰਨ ਹੋ ਗਈ ਹੈ ।
**ਧਨ**- ਜਵਾਨ ਇਸਤ੍ਰੀ ਭਾਵ ਜੀਵ-ਇਸਤ੍ਰੀ । **ਸਾਜਨਾ**- ਸੱਜਣ । **ਮੋਹਿਅੜੀ**- ਮੋਹ ਲਈ । **ਸਰਸੀ**- ਖ਼ੁਸ਼ ਹੈ । **ਰਹੰਸੀ**- ਪ੍ਰਸੰਨ ਹੋ ਗਈ ।
[ਵੇਖੋ ੧]

**ਆਇਆਂ**: ਆਉਣ ਨਾਲ । ੩੫

**ਸਤਿਗੁਰ ਸਰਣੀ ਆਇਆਂ ਬਾਹੁੜਿ ਨਹੀ ਬਿਨਾਸੁ ॥**
**ਹਰਿ ਨਾਨਕ ਕਦੇ ਨ ਵਿਸਰਉ ਏਹੁ ਜੀਉ ਪਿੰਡੁ ਤੇਰਾ ਸਾਸੁ ॥੪॥**

ਸਿਰੀ., ਮਹਲਾ ੫, ੯੯, ਸਫ਼ਾ ੫੨

**ਅਰਥ**: ਸੱਚੇ ਗੁਰੂ ਦੀ ਸ਼ਰਨ ਵਿਚ ਆਇਆਂ, ਫਿਰ ਵਿਨਾਸ਼ ਨਹੀਂ ਹੁੰਦਾ (ਜਨਮ-ਮਰਨ ਤੋਂ ਛੁਟਕਾਰਾ ਹੋ ਜਾਂਦਾ ਹੈ) । ਨਾਨਕ (ਕਹਿੰਦਾ ਹੈ ਕਿ) ਹੇ ਹਰੀ ! ਤੈਨੂੰ ਨਾ ਵਿਸਰਾਂ ਕਿਉਂਕਿ ਇਹ (ਮੇਰਾ) ਸਰੀਰ, ਜਿੰਦ ਅਤੇ ਸਵਾਸ (ਸਭ ਕੁਛ) ਤੇਰਾ ਹੈ ।
**ਬਾਹੁੜਿ**- ਫਿਰ । **ਬਿਨਾਸੁ**- ਵਿਨਾਸ਼ ।
[ਵੇਖੋ ੧]

**ਆਇਆ**: ਆਉਣਾ, ਜਨਮ ਲੈਣਾ । ੩੬

**ਸਾਚਾ ਸਿਰਜਣਹਾਰੋ ਅਲਖ ਅਪਾਰੋ ਤਾ ਕਾ ਅੰਤੁ ਨ ਪਾਇਆ ॥**
**ਆਇਆ ਤਿਨ ਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ ॥੩॥**

ਵਡ. (ਅਲਾ.), ਮਹਲਾ ੧, ੧, ਸਫ਼ਾ ੫੭੯

**ਅਰਥ**: (ਉਹ) ਸੱਚਾ ਰਚਨਹਾਰ ਅਲਖ ਅਤੇ ਅਪਾਰ ਹੈ, ਉਸ ਦਾ (ਕਿਸੇ) ਅੰਤ ਨਹੀਂ ਪਾਇਆ । ਉਨ੍ਹਾਂ (ਗੁਰਮੁਖਾਂ) ਦਾ (ਸੰਸਾਰ ਵਿਚ) ਆਉਣਾ (ਭਾਵ ਜਨਮ ਲੈਣਾ) ਸਫਲ ਹੈ, ਜਿਨ੍ਹਾਂ ਨੇ ਇਕਾਗਰ ਚਿੱਤ ਨਾਲ ਉਸ ਨੂੰ ਯਾਦ ਕੀਤਾ ਹੈ ।
**ਭਾਵ**: ਜੋ ਰਚਨਹਾਰ ਦਾ ਅੰਤ ਲੈਣ ਦੇ ਮਗਰ ਨਹੀਂ ਪਏ, ਪਰ ਪ੍ਰੇਮ ਸਹਿਤ ਉਸ ਨੂੰ ਯਾਦ ਕਰ ਰਹੇ ਹਨ, ਉਹ ਆਪਣੇ ਜੀਵਨ ਮਨੋਰਥ ਨੂੰ ਸਫਲ ਕਰ ਲੈਣਗੇ ।
**ਸਿਰਜਣਹਾਰੋ**- ਰਚਨਹਾਰ । **ਅਲਖ**- ਅਦ੍ਰਿਸ਼ਟ ।
[ਵੇਖੋ ੧]

**ਆਇਐ**: ਆਉਂਦਾ ਹੈ । ੩੭

**ਮੇਰੇ ਰਾਮ ਰਾਇ ਤੁਧੁ ਚਿਤਿ ਆਇਐ ਉਬਰੇ ॥**
**ਤੇਰੀ ਟੇਕ ਭਰਵਾਸਾ ਤੁਮ੍ਰਾ ਜਪਿ ਨਾਮੁ ਤੁਮ੍ਾਰਾ ਉਧਰੇ ॥੧॥ ਰਹਾਉ॥**

ਸੂਹੀ, ਮਹਲਾ ੫, ੫੨, ਸਫ਼ਾ ੭੪੮
ਵੇਖੋ 'ਉਬਰੇ' ੫੧੦

[ਵੇਖੋ ੧]

**ਆਇਦਾ**: ਆਉਂਦਾ ਹੈ । ੩੮

**ਵਿਰਲੇ ਕਉ ਗੁਰਿ ਸਬਦੁ ਸੁਣਾਇਆ ॥**
**ਕਰਿ ਕਰਿ ਦੇਖੈ ਹੁਕਮੁ ਸਬਾਇਆ ॥**
**ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ ॥੧੫॥**

ਮਾਰੂ (ਸੋਲ.), ਮਹਲਾ ੧, ੧੫, ਸਫ਼ਾ ੧੦੩੬

**ਅਰਥ**: ਜਿਸ ਕਿਸੇ ਵਿਰਲੇ (ਭਾਗਵਾਨ) ਨੂੰ ਗੁਰੂ ਨੇ ਸ਼ਬਦ (ਦਾ ਉਪਦੇਸ਼) ਸੁਣਾਇਆ, (ਉਸੇ ਨੂੰ ਸਮਝ ਆ ਗਈ ਕਿ) ਸੰਸਾਰ ਉਤਪੰਨ ਕਰ ਕੇ (ਵਾਹਿਗੁਰੂ) ਸਭ ਥਾਂ ਹੁਕਮ ਰਾਹੀਂ (ਉਸ ਨੂੰ) ਸੰਭਾਲ ਰਿਹਾ ਹੈ । (ਉਹ ਵਾਹਿਗੁਰੂ) ਜੋ ਨੌਂ-ਖੰਡ ਧਰਤੀ, ਪਾਤਾਲ ਅਤੇ ਪੂਰਾ ਬ੍ਰਹਿਮੰਡ ਸਿਰਜ ਕੇ ਆਪਣੇ ਅਪ੍ਰਗਟ ਰੂਪ ਤੋਂ ਸਾਕਾਰ ਰੂਪ ਵਿਚ ਆਪ ਹੀ ਆਉਂਦਾ ਹੈ ।

**ਭਾਵ**: ਉਹ ਅਦ੍ਰਿਸ਼ਟ ਨਿਰਾਕਾਰ ਆਪਣੀ ਰਚਨਾ ਵਿਚ ਸਾਕਾਰ ਹੈ । ਅਰਥਾਤ ਇਹ ਸਿਰਜਿਤ ਸੰਸਾਰ ਉਸੇ ਦਾ ਪਵਿੱਤਰ ਰੂਪ ਹੈ ਅਤੇ ਉਸ ਦੀ ਸਾਕਾਰਤਾ ਦਾ ਪ੍ਰਚੰਡ-ਨੂਰ ਜੀਵਾਂ ਵਿਚੋਂ ਦਰਸ਼ਨ ਦਿੰਦਾ ਹੈ ।

**ਗੁਪਤਹੁ**- ਅਪ੍ਰਗਟ ਰੂਪ ਤੋਂ । **ਪਰਗਟੀ**- ਸਾਕਾਰ ਰੂਪ ਵਿਚ ।

[ਵੇਖੋ ੧]

**ਆਇਬੋ**: ਆਉਂਦਾ ਹੈ, ਜੰਮਦਾ ਹੈ, ਪੈਦਾ ਹੁੰਦਾ ਹੈ । ੩੯

**ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ ॥**
**ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ ॥੧॥ ਰਹਾਉ**

ਧਨਾ., ਪੀਪਾ, ੧, ਸਫ਼ਾ ੬੯੫

**ਅਰਥ**: ਬਹੁਤ ਖੰਡਾਂ ਬ੍ਰਹਿਮੰਡਾਂ ਨੂੰ ਖੋਜਣ ਤੋਂ ਬਾਅਦ (ਮਨੋਰਥ ਪੂਰਾ ਨਾ ਹੋਣ ਤੇ ਆਖ਼ਿਰ) ਸਰੀਰ ਨੂੰ (ਖੋਜਣ ਨਾਲ) ਮੈਂ ਨੌਂ ਨਿਧ ਨਾਮ ਪ੍ਰਾਪਤ ਕਰ ਲਿਆ । ਰੱਬ ਦੀ ਸਹੁੰ ! (ਮੈਂ ਠੀਕ ਕਹਿੰਦਾ ਹਾਂ) ਨਾ ਕੁਛ ਆਉਂਦਾ ਹੈ, ਨਾ ਕੁਛ ਜਾਂਦਾ ਹੈ ।

**ਭਾਵ** (ਡਾ. ਬਲਬੀਰ ਸਿੰਘ): ਜੋ ਬਾਹਰ ਬ੍ਰਹਿਮੰਡ ਵਿਚ ਹੈ, ਉਹ ਸਾਰਾ ਕੁਛ ਸੂਖਮ ਰੂਪ ਵਿਚ ਸਰੀਰ ਅੰਦਰ ਮੌਜੂਦ ਹੈ । ਬਜਾਏ ਇਸ ਦੇ ਕਿ ਨੌਂ-ਖੰਡ ਪ੍ਰਿਥਵੀ ਢੂੰਡਦਾ ਫਿਰਦਾ, ਮੈਂ ਅੰਦਰ ਦੀ ਤਲਾਸ਼ ਕੀਤੀ । ਸਰੀਰ ਦੇ ਨੌਂ ਦਰਵਾਜ਼ੇ ਰੋਕ ਲਏ ਤਾਂ ਦਸਮ ਦੁਆਰ ਦਾ ਪਤਾ ਲਗਾ । ਉਹ ਪਰਮ ਪੁਰਖ ਦੀ ਘਾਟੀ ਹੈ । ਉਥੇ ਨਾਮ ਹੈ । ਇਹ ਨੌਂ-ਨਿਧ ਰੂਪੀ ਖ਼ਜ਼ਾਨਾ ਮੈਨੂੰ ਪ੍ਰਾਪਤ ਹੋ ਗਿਆ । ਉਥੇ ਮਿਲਾਪ ਹੈ ਜੋ ਅਮਰ ਹੈ, ਅਖੰਡ ਹੈ । ਬਚਨ ਹੈ:-

**ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥**
**ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰ ॥**

ਮਾਝ (ਵਾਰ), ਮਹਲਾ ੧, ਪਉੜੀ ੧੮, ਸਫ਼ਾ ੧੪੬

**ਦੁਹਾਈ**- ਡੌਂਡੀ, ਮਦਦ ਲਈ ਉੱਚੀ ਪੁਕਾਰ, ਸਹੁੰ, ਸੌਗੰਧ । **ਜਾਇਬੋ**- ਜਾਂਦਾ ਹੈ ।

**ਨੋਟ**: ਗੁਰਬਾਣੀ ਵਿਚ ਵਰਤੇ 'ਆਇਬੋ' ਸ਼ਬਦ ਦਾ ਪੰਜਾਬੀ ਵਿਚ ਪ੍ਰਚਲਨ ਨਹੀਂ ਹੈ । ਕੁਝ ਇਲਾਕਿਆਂ ਦੀ ਭਾਸ਼ਾ ਵਿਚ ਅਕਸਰ ਧਾਤੂ ਦੇ ਨਾਲ 'ਬੇ' ਅਤੇ 'ਬੋ' ਪ੍ਰਤਯਯ ਦਾ ਪ੍ਰਯੋਗ ਕੀਤਾ ਜਾਂਦਾ ਹੈ ਅਰਥਾਤ ਆਇਬੇ, ਆਇਬੋ ਆਦਿ ।

[ਵੇਖੋ ੧]

**ਆਇਲਾ**: ਆ ਗਏ । ੪੦

**ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜੇ ਗੋਬਿੰਦ ਆਇਲਾ ॥੧੫॥**

ਭੈਰਉ, ਨਾਮਦੇਉ, ੨, ਸਫ਼ਾ ੧੧੬੬

**ਅਰਥ**: ਖੰਭਾਂ ਦਾ ਵਾਜਾ ਵਜਾਂਦੇ ਹੋਏ, ਗੋਬਿੰਦ (ਵਿਸ਼ਨੂੰ ਭਗਵਾਨ ਦੇ ਰੂਪ ਵਿਚ) ਗਰੁੜ ਉਤੇ ਚੜ੍ਹ ਕੇ ਆ ਗਏ ।

**ਗਰੁੜ**- ਵਿਸ਼ਨੂੰ ਦਾ ਵਾਹਨ, ਪੰਛੀਆਂ ਦਾ ਰਾਜਾ, ਅਰਚਿ ਦਾ ਛੋਟਾ ਭਾਈ, ਵਿਨਤਾ ਅਤੇ ਕਸ਼੍ਯਪ ਰਿਸ਼ੀ ਦਾ ਪੁੱਤਰ । ਵਿਸਥਾਰ ਲਈ ਵੇਖੋ 'ਅਰੁਣ' ੩੧੦੩ ।

**ਨੋਟ**: 'ਆਇਲਾ' ਸ਼ਬਦ ਆਇਆ ਦਾ ਹੀ ਇਕ ਰੂਪ ਹੈ । 'ਲਾ' 'ਲੇ' ਦੀ ਵਰਤੋਂ ਮਰਾਠੀ ਭਾਸ਼ਾ ਵਿਚ ਆਮ ਹੈ । ਮਹਾਰਾਸ਼ਟਰ ਦੇ ਭਗਤ ਨਾਮਦੇਵ ਜੀ ਨੇ ਪ੍ਰਾਂਤਕ ਰੀਤ ਅਨੁਸਾਰ 'ਆਇਲਾ' ਸ਼ਬਦ ਵਰਤਿਆ ਹੈ, ਉਂਞ ਇਹ ਇਸੇ ਰੂਪ ਵਿਚ ਮਰਾਠੀ ਬੋਲੀ ਅੰਦਰ ਵਰਤਿਆ ਨਹੀਂ ਜਾਂਦਾ ।

[ਵੇਖੋ ੧]

**ਆਇੜਿਆਂ**: ਆਏ ਹੋਏ । ੪੧

**ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ ॥**
**ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥**

ਸਲੋਕ, ਫਰੀਦ, ੨੨, ਸਫ਼ਾ ੧੩੭੯

ਵੇਖੋ 'ਅੰਗਾਰਾ' ੯੯੦

[ਵੇਖੋ ੧]

**ਆਇੜੈ**: 'ਅ' (ਅੱਖਰ) ਦੁਆਰਾ ੪੨

('ਆਇੜਾ' ਗੁਰਮੁਖੀ ਲਿਪੀ ਦਾ ਦੂਜਾ ਅੱਖਰ ਹੈ) ।

**ਆਇੜੈ ਆਪਿ ਕਰੇ ਜਿਨਿ ਛੋਡੀ ਜੋ ਕਿਛੁ ਕਰਣਾ ਸੁ ਕਰਿ ਰਹਿਆ ॥**
**ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਇਵ ਕਹਿਆ ॥**

ਆਸਾ (ਪਟੀ), ਮਹਲਾ ੧, ੩੫, ਸਫ਼ਾ ੪੩੪

**ਅਰਥ**: 'ਆਇੜੇ' (ਅੱਖਰ) ਦੁਆਰਾ ਕਿਹਾ ਹੈ -

ਜਿਸ ਨੇ ਰਚਨਾ ਆਪ (ਪੈਦਾ) ਕੀਤੀ ਹੈ, ਉਹੋ ਹੀ, ਜੋ ਕੁਛ ਕਰਨਾ (ਉਚਿਤ ਹੈ), ਸੋ ਆਪ ਕਰ ਰਿਹਾ ਹੈ । ਨਾਨਕ ਕਵੀ ਨੇ ਇਸ ਤਰ੍ਹਾਂ ਕਿਹਾ ਹੈ ਕਿ (ਉਹ ਆਪਣੀ ਰਜ਼ਾ ਮੁਤਾਬਕ) ਕਰਦਾ ਅਤੇ (ਜੀਵਾਂ ਤੋਂ ਵੀ) ਕਰਾਉਂਦਾ ਹੈ ਅਤੇ ਉਹ ਸਭ ਕੁਛ ਜਾਣਦਾ ਵੀ ਹੈ ।

**ਭਾਵ**: ਰਚਨਾ ਬਣਾਉਣ ਦਾ ਕੋਈ ਪ੍ਰਯੋਜਨ ਹੈ । ਕੇਵਲ ਰਚਨਹਾਰ ਹੀ ਆਪਣੇ ਇਸ ਮਨੋਰਥ ਨੂੰ ਜਾਣਦਾ ਹੈ । ਉਹ ਜੋ ਕੁਛ ਕਰ ਰਿਹਾ ਹੈ, ਉਹ ਆਪਣੇ ਸੋਚੇ ਸਮਝੇ ਉਦੇਸ਼ ਵਜੋਂ ਹੀ ਕਰ ਰਿਹਾ ਹੈ, ਚਾਹੇ ਸਾਡੀ ਸਮਝੇ ਇਹ ਗੱਲ ਨਾ ਪਵੇ ਅਤੇ ਅਸੀਂ ਕਿੰਤੂ ਕਰਦੇ ਰਹੀਏ ।

**ਆਈ**: ਆਈ ਹੋਈ, ਸੰਸਾਰ ਵਿਚ ਆਈ, ਲੋਕਾਈ । ੪੩

**ਨਾਵੈ ਨੋ ਲੋਚੈ ਜੇਤੀ ਸਭ ਆਈ ॥**
**ਨਾਉ ਤਿਨਾ ਮਿਲੈ ਧੁਰਿ ਪੁਰਬਿ ਕਮਾਈ ॥**
**ਜਿਨੀ ਨਾਉ ਪਾਇਆ ਸੇ ਵਡਭਾਗੀ ਗੁਰ ਕੈ ਸਬਦਿ ਮਿਲਾਇਦਾ ॥੧੩॥**
ਮਾਰੂ (ਸੋਲ.), ਮਹਲਾ ੩, ੨੦, ਸਫ਼ਾ ੧੦੬੪

**ਅਰਥ:** ਜਿਤਨੀ (ਵੀ ਸੰਸਾਰ ਵਿਚ) ਆਈ ਹੋਈ (ਲੋਕਾਈ ਹੈ), ਸਭ ਨਾਮ ਨੂੰ ਲੋਚਦੀ ਹੈ। (ਪਰ) ਨਾਮ ਉਨ੍ਹਾਂ ਨੂੰ ਮਿਲਦਾ ਹੈ, (ਜਿਨ੍ਹਾਂ ਦੀ) ਧੁਰੋਂ ਲਿਖੇ ਅਨੁਸਾਰ (ਕੋਈ) ਪਹਿਲੀ ਕਮਾਈ ਕੀਤੀ ਹੁੰਦੀ ਹੈ। ਜਿਨ੍ਹਾਂ ਨੇ ਨਾਮ ਪਾ ਲਿਆ, ਉਹ (ਬਹੁਤ ਹੀ) ਖ਼ੁਸ਼ਕਿਸਮਤ ਹਨ। (ਪ੍ਰਭੂ ਉਨ੍ਹਾਂ ਨੂੰ) ਗੁਰੂ ਦੇ ਸ਼ਬਦ ਦੁਆਰਾ (ਆਪਣੇ ਨਾਲ) ਮਿਲਾ ਲੈਂਦਾ ਹੈ।

**ਲੋਚੈ**- ਲੋਚਦੀ ਹੈ, ਪ੍ਰਾਪਤ ਕਰਨਾ ਚਾਹੁੰਦੀ ਹੈ। **ਵਡਭਾਗੀ**- ਵੱਡੇ ਭਾਗਾਂ ਵਾਲੇ, ਖ਼ੁਸ਼ਕਿਸਮਤ। **ਪੁਰਬਿ**- ਪਹਿਲਾਂ ਦੀ। ਇਸ ਭਾਵ ਵਿਚ ਬਾਣੀ ਅੰਦਰ ਆਏ 'ਪੁਰਬਿ' ਜਾਂ 'ਪੁਰਬ' ਅਤੇ 'ਪੂਰਬ' ਜਾਂ 'ਪੂਰਬਿ' ਦਾ ਸੰਬੰਧ ਬਹੁਤੇ ਸਿੱਖ ਵਿਦਵਾਨਾਂ ਨੇ ਪਿਛਲੇ ਜਨਮਾਂ ਦੇ ਸੰਸਕਾਰਾਂ ਨਾਲ ਜੋੜ ਕੇ ਅਰਥ ਕੀਤੇ ਹਨ, ਪਰ ਗੁਰੂ ਪਾਤਸ਼ਾਹਾਂ ਨੇ ਕਈ ਥਾਈਂ ਇਸੇ ਜਨਮ ਦੇ ਸੰਬੰਧ ਵਿਚ ਇਸ ਸ਼ਬਦ ਨੂੰ ਵਰਤਿਆ ਹੈ। ਉਪਰੋਕਤ ਪੰਕਤੀਆਂ ਵਿਚ ਵੀ 'ਪੁਰਬਿ' ਦਾ ਸੰਬੰਧ ਇਸੇ ਜੀਵਨ ਦੇ ਬੀਤੇ ਹਿੱਸੇ ਨਾਲ ਹੈ। ਗੁਰੂ ਜੀ ਕਹਿੰਦੇ ਹਨ ਕਿ ਨਾਮ ਪ੍ਰਾਪਤੀ ਦੀ ਤਲਬ ਸਭ ਨੂੰ ਹੈ, ਪਰ ਜਿਹੜੇ ਪਹਿਲਾਂ (ਜੀਵਨ ਦੇ ਬੀਤੇ ਭਾਗ ਵਿਚ) ਗੁਰੂ ਦੀ ਸੇਵਾ ਰੂਪੀ ਕਮਾਈ ਕਰ ਲੈਂਦੇ ਹਨ, ਉਨ੍ਹਾਂ ਨੂੰ ਨਾਮ ਮਿਲ ਜਾਂਦਾ ਹੈ ਭਾਵ ਨਾਮ ਦੀ ਪ੍ਰਾਪਤੀ ਲਈ ਪਹਿਲਾਂ ਨਿਸ਼ਠਾ ਨਾਲ ਸੇਵਾ ਕਰਨੀ ਪੈਂਦੀ ਹੈ।

[ਸੰਸ. आयात (ਆਯਾਤ) आ+या+क्त : ਆਇਆ ਹੋਇਆ, ਪ੍ਰਾਪਤ। ਪ੍ਰਾ. आइय (ਆਇਯ) : ਆਇਆ ਹੋਇਆ।]

**ਆਈ:** ਆਉਣੀ ਹੈ, ਆ ਜਾਂਦੀ ਹੈ, ਆਉਂਦੀ ਹੈ। ੪੪

**ਆਪੇ ਹੀ ਕਰਣਾ ਕੀਓ ਕਲ ਆਪੇ ਹੀ ਤੈ ਧਾਰੀਐ ॥**
**ਦੇਖਹਿ ਕੀਤਾ ਆਪਣਾ ਧਰਿ ਕਚੀ ਪਕੀ ਸਾਰੀਐ ॥**
**ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥**
ਆਸਾ (ਵਾਰ), ਮਹਲਾ ੧, ਪਉੜੀ ੨੦, ਸਫ਼ਾ ੪੭੩

**ਅਰਥ:** (ਹੇ ਵਾਹਿਗੁਰੂ ! ਤੂੰ) ਆਪ ਹੀ (ਜਗਤ ਦੀ) ਰਚਨਾ ਰਚੀ ਹੈ ਤੇ ਆਪ ਹੀ ਤੂੰ ਇਸ (ਵਿਚ ਆਪਣੀ) ਸੱਤਾ (ਸ਼ਕਤੀ) ਪਾਈ ਹੈ (ਜਿਸ ਨਾਲ ਇਸ ਨੂੰ ਕਾਇਮ ਰਖ ਰਿਹਾ ਹੈਂ)। ਆਪਣੇ ਕੀਤੇ ਹੋਏ (ਖੇਲ ਵਿਚ ਤੂੰ ਆਪ ਹੀ) ਕੱਚੀਆਂ ਪਕੀਆਂ ਨਰਦਾਂ ਰਖ ਕੇ ਇਸ ਖੇਡ ਨੂੰ (ਆਨੰਦ ਨਾਲ) ਦੇਖ ਰਿਹਾ ਹੈਂ। (ਇਸ ਸੰਸਾਰ ਰੂਪ ਚੌਪੜ ਦੇ ਉਪਰ ਨਰਦਾਂ ਵਾਂਙੂ) ਜੋ ਆਇਆ ਹੈ ਸੋ ਚਲਾ ਜਾਏਗਾ (ਪਾਸੇ ਢਾਲਣਹਾਰ ਦੇ ਢਾਲਣ ਅਨੁਸਾਰ) ਹਰ ਕਿਸੇ ਦੇ (ਤੁਰ ਪੈਣ ਦੀ) ਵਾਰੀ ਆ ਜਾਂਦੀ ਹੈ।

**ਕਰਣਾ ਕੀਓ**- ਰਚਨਾ ਰਚੀ ਹੈ। **ਕਲ**- ਸੱਤਿਆ, ਸ਼ਕਤੀ। **ਸਾਰੀ**- ਨਰਦ। ਯਥਾ:

**ਬਬੈ ਬਾਜੀ ਖੇਲਣ ਲਾਗਾ ਚਉਪੜਿ ਕੀਤੇ ਚਾਰਿ ਜੁਗਾ ॥**
**ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣਿ ਆਪਿ ਲਗਾ ॥**
ਆਸਾ (ਪਟੀ), ਮਹਲਾ ੧, ੨੯, ਸਫ਼ਾ ੪੩੩-੩੪

[ਵੇਖੋ ੧]

**ਆਈ:** ਆਵੇਗਾ। ੪੫

**ਦਿਨ ਕੀ ਬੈਠ ਖਸਮ ਕੀ ਬਰਕਸ ਇਹ ਬੇਲਾ ਕਤ ਆਈ ...॥੩॥**
ਗਉੜੀ (ਪੂਰਬੀ), ਕਬੀਰ, ੫੪, ਸਫ਼ਾ ੩੩੫

**ਅਰਥ:** ਹੇ ਜੀਵ ! ਇਹ (ਜੀਵਨ) ਕੁਝ ਦਿਨਾਂ ਦੀ ਬੈਠਕ ਹੈ, ਤੂੰ ਇਸ ਨੂੰ ਪ੍ਰਭੂ ਦੀ ਆਗਿਆ ਦੇ ਬਰਅਕਸ (ਉਲਟ) ਗੁਜ਼ਾਰ ਰਿਹਾ ਹੈਂ। ਇਹ (ਦੁਰਲਭ) ਸਮਾਂ ਫਿਰ ਕਦ ਆਵੇਗਾ ?

**ਭਾਵ:** ਜ਼ਿੰਦਗੀ ਤਾਂ ਇਤਨੀ ਛੋਟੀ ਹੈ ਕਿ ਉਹ ਮਸੇਂ ਕੁਝ ਦਿਨ ਦੀ ਸਥਿਰਤਾ ਦੇ ਬਰਾਬਰ ਹੈ, ਪਰ ਮਨੁੱਖ ਆਪਣੇ ਮਾਲਿਕ ਦੇ ਉਲਟੇ ਰੁਖ ਟੁਰਦਾ ਹੈ। ਅਗਿਆਨ ਕਾਰਣ ਉਹ ਨਹੀਂ ਸਮਝਦਾ ਕਿ ਰੱਬ ਦੇ ਨੇੜੇ ਜਾਣ ਦਾ ਇਹ ਅਵਸਰ ਮੁੜ ਕਿਥੋਂ ਆਵੇਗਾ ? ਅਰਥਾਤ ਮਨੁੱਖਾ ਜਨਮ ਫਿਰ ਕਿਵੇਂ ਮਿਲੇਗਾ ?

**ਦਿਨ ਕੀ ਬੈਠ**- ਕੁਛ ਦਿਨਾਂ ਦੀ ਬੈਠਕ, ਥੋੜ੍ਹੇ ਸਮਾਂ ਦੀ ਸਥਿਰਤਾ। **ਖਸਮ ਕੀ ਬਰਕਸ**-ਮਾਲਿਕ ਦੇ ਬਰਅਕਸ (ਉਲਟ) ਭਾਵ ਉਲਟੇ ਰੁਖ ਤੁਰਨਾ। **ਬੇਲਾ**-ਵੇਲਾ, ਸਮਾਂ, ਮੋਹਲਤ। **ਕਤ**- ਕਿਥੋਂ।

[ਵੇਖੋ ੧]

**ਆਈ:** ਲਾਹੇ ਦੀ ਤ੍ਰਿਸ਼ਨਾ। ੪੬

**ਆਇ ਵਿਗੁਤਾ ਜਗੁ ਜਮ ਪੰਥੁ ॥ ਆਈ ਨ ਮੇਟਣ ਕੋ ਸਮਰਥੁ॥...੧੪॥**
ਰਾਮ. ਦਖਣੀ (ਓਅੰ.), ਮਹਲਾ ੧, ੧੪, ਸਫ਼ਾ ੯੩੧
ਵੇਖੋ 'ਆਇ' III-੨੩

[ਵੇਖੋ ੨੩]

**ਆਈ:** ਮਾਇਆ। ੪੭

**ਆਈ ਪੂਤਾ ਇਹੁ ਜਗੁ ਸਾਰਾ ॥ ਪ੍ਰਭ ਆਦੇਸੁ ਆਦਿ ਰਖਵਾਰਾ ॥...੧੧॥**
ਬਿਲਾ. (ਥਿਤੀ), ਮਹਲਾ ੧, ੧, ਸਫ਼ਾ ੮੩੯

**ਅਰਥ:** ਸਾਰਾ ਜਗਤ ਮਾਇਆ ਦੀ ਰਚਨਾ ਹੈ। ਉਸ ਵਾਹਿਗੁਰੂ ਨੂੰ ਨਮਸਕਾਰ ਹੈ, ਜੋ ਮੁਢ-ਕਦੀਮ ਤੋਂ (ਸਭ ਦਾ) ਰਖਵਾਲਾ ਹੈ।

[ਸੰਸ. आदि (ਆਦਿ) आ+दा+कि : ਪਹਿਲਾ ; ਮੁੱਖ, ਪ੍ਰਧਾਨ।
आदिः (ਆਦਿ:) : ਆਰੰਭ ; ਪਹਿਲਾ ਭਾਗ ; ਮੁੱਖ ਕਾਰਣ ; ਮਾਇਆ।
ਪ੍ਰਾ. आइ (ਆਇ) : ਪਹਿਲਾ, ਮੁਢਲਾ ; ਅੰਸ਼ ; ਪ੍ਰਧਾਨ ; ਉਤਪਤੀ, ਸੰਸਾਰ, ਦੁਨੀਆ (ਭਾਵ ਮਾਇਆ)।]

**ਆਈ (ਬਣਿ ਆਈ):** ਬਣ ਜਾਣਾ, ਬਣ ਜਾਂਦੀ ਹੈ। ੪੮

**ਅੰਤਰਿ ਪਿਆਰੁ ਭਗਤੀ ਰਾਤਾ ਸਹਜਿ ਮਤੇ ਬਣਿ ਆਈ ਹੇ ॥੬॥**
ਮਾਰੂ (ਸੋਲ.), ਮਹਲਾ ੩, ੧, ਸਫ਼ਾ ੧੦੪੪

**ਅਰਥ:** (ਜੋ ਮਨੁੱਖ ਅਹੰਕਾਰ ਨੂੰ ਮਾਰ ਕੇ ਸੱਚੇ ਗੁਰੂ ਦੀ ਸੇਵਾ ਕਰਦਾ ਹੈ)

ਉਸ ਦੇ ਅੰਦਰ (ਪ੍ਰਭੂ ਦਾ) ਪਿਆਰ ਪੈਦਾ ਹੁੰਦਾ ਹੈ, ਉਹ ਭਗਤੀ ਵਿਚ ਰੰਗਿਆ ਰਹਿੰਦਾ ਹੈ, ਸਹਿਜ ਸੁਭਾਵਿਕ ਹੀ ਹਰੀ ਵਿਚ ਮਗਨ ਹੋਇਆਂ (ਪ੍ਰਭੂ ਨਾਲ ਉਸ ਦੀ ਪ੍ਰੀਤੀ) ਬਣ ਜਾਂਦੀ ਹੈ ।

**ਭਾਵ**: ਪ੍ਰਭੂ-ਪ੍ਰੀਤ ਦੀ ਪ੍ਰਾਪਤੀ ਲਈ ਸੱਚੇ ਸਾਧਕ ਨੂੰ ਕਿਸੇ ਤਪ, ਤਿਆਗ ਆਦਿ ਦੀ ਲੋੜ ਨਹੀਂ ਰਹਿੰਦੀ, ਕਿਉਂ ਜੁ ਵਾਹਿਗੁਰੂ ਪਿਆਰ ਕੀਤਿਆਂ ਮਿਲਦਾ ਹੈ, ਮਨ ਦੇ ਕਿਸੇ ਹਠ ਆਦਿ ਨਾਲ ਨਹੀਂ ।

**ਮਤੇ**- ਮਸਤ ਹੋਇਆਂ, ਮਗਨ ਹੋਇਆਂ ।

[ਵੇਖੋ ੪੩]

**ਆਈ (ਪੰਥੀ)**: ਉੱਤਮ ਪੰਥ ਵਾਲਾ, ੪੯

ਜੋਗੀਆਂ ਦੇ ਇਕ ਸੰਪ੍ਰਦਾਇ ਦਾ ਨਾਮ 'ਆਈ ਪੰਥ' ਹੈ ।

**ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥**

ਜਪੁ , ੨੮, ਸਫ਼ਾ ੬

**ਅਰਥ**: (ਜੋ ਮਨੁੱਖ) ਸਾਰੀ ਸ੍ਰਿਸ਼ਟੀ ਦੇ ਜੀਵਾਂ ਨੂੰ ਆਪਣੇ ਮਿੱਤਰ ਸਮਝਦਾ ਹੈ (ਅਰਥਾਤ ਸਮੁੱਚੀ ਮਨੁੱਖਤਾ ਨੂੰ ਇਕੋ ਮਾਨਵ-ਸ਼੍ਰੇਣੀ ਮੰਨ ਕੇ ਸਮਤਾ ਭਾਵ ਰਖਦਾ ਹੈ, ਵਾਸਤਵ ਵਿਚ) ਉਹੀ ਉੱਤਮ ਪੰਥ ਵਾਲਾ ਹੈ । ਜੋ (ਸਮਤਾ ਭਾਵ ਹਿਤ) ਆਪਣੇ ਮਨ ਨੂੰ ਜਿੱਤ ਲੈਂਦਾ ਹੈ, ਉਹ ਸਾਰੇ ਸੰਸਾਰ ਨੂੰ ਜਿੱਤ ਲੈਂਦਾ ਹੈ (ਅਰਥਾਤ ਉਸ ਨੂੰ ਮਾਨਵ-ਜੀਵਨ ਦੇ ਪ੍ਰਯੋਜਨ ਦੀ ਵਾਸਤਵਿਕਤਾ ਸਮਝ ਆ ਜਾਂਦੀ ਹੈ) ।

**ਨੋਟ**: 'ਆਈ ਪੰਥ' ਯੋਗ ਆਧਾਰਿਤ ਤਿਆਗਵਾਦੀ ਸਾਧੂਆਂ ਦਾ ਇਕ ਪੁਰਾਣਾ ਫ਼ਿਰਕਾ ਹੈ, ਜਿਸ ਦਾ ਜ਼ਿਕਰ 'ਦਬਿਸਤਾਨ ਮਜ਼ਾਹਿਬ' ਵਿਚ ਵੀ ਆਇਆ ਹੈ । 'ਆਈ ਪੰਥੀਆਂ' ਦਾ ਪ੍ਰਮੁਖ ਆਸਨ (ਡੇਰਾ) ਜ਼ਿਲ੍ਹਾ ਰੋਹਤਕ ਵਿਚ 'ਬ਼ੋਹਰ' ਵਿਖੇ ਹੈ । ਇਹ ਡੇਰਾ ਇਸ ਪੰਥ ਦੇ ਗੁਰੂ 'ਨਰਮਾਈ' ਜੀ ਨੇ ਸਥਾਪਿਤ ਕੀਤਾ ਸੀ, ਜੋ ਗੋਰਖਨਾਥ ਦੇ ਸਮੇਂ ਤੋਂ ਕਈ ਪੀੜ੍ਹੀਆਂ ਪਿੱਛੋਂ ਹੋਏ ਸਨ । 'ਨਰਮਾਈ' ਜੀ ਦੇ ਸਤਿਕਾਰ ਵਿਚ ਉਨ੍ਹਾਂ ਦੇ ਸਾਰੇ ਉਤਰਾਧਿਕਾਰੀ ਗੁਰੂਆਂ ਨੇ 'ਆਈ' ਪ੍ਰਤਯਯ ਨੂੰ 'ਨਾਥ' ਦੀ ਥਾਂ ਅਪਨਾ ਲਿਆ । ਇਹ ਹਾਲ ਉਸੇ ਪ੍ਰਕਾਰ ਹੈ, ਜਿਸ ਪ੍ਰਕਾਰ ਜਲੰਦਰਪਾ ਦੇ ਨਾਮ ਤੋਂ ਪ੍ਰਚਲਿਤ 'ਪਾ' ਪੰਥ ਦੇ ਧਾਰਨੀਆਂ ਨੇ 'ਪਾ' ਸ਼ਬਦ ਅਪਨਾ ਲਇਆ ।

ਨਰਮਾਈ ਜੀ ਤੋਂ ਪੰਜ ਪੀੜ੍ਹੀਆਂ ਪਿੱਛੋਂ ੧੭੩੧ ਈ. ਵਿਚ ਮਸਤ ਨਾਥ ਜੀ 'ਬੋਹਰ' ਦੇ ਡੇਰੇ ਦੇ ਗੁਰੂ ਸਥਾਪਿਤ ਹੋਏ ਅਤੇ ਉਨ੍ਹਾਂ ਨੇ 'ਨਾਥ' ਪ੍ਰਤਯਯ ਨੂੰ ਫਿਰ ਆਪਣੇ ਨਾਮ ਨਾਲ ਜੋੜਿਆ । ਮਸਤ ਨਾਥ ਦਾ ਦੇਹਾਂਤ ੧੭੪੭ ਈ. ਵਿਚ ਹੋਇਆ । ਉਸ ਤੋਂ ਪਿੱਛੋਂ ਇਹ ਡੇਰਾ ਰਿਹਾ ਤਾਂ 'ਆਈ ਪੰਥੀਆਂ' ਕੋਲ, ਪਰ ਨਾਮ ਵਿਚ ਫ਼ਰਕ ਪੈ ਗਿਆ । ਇਹ ਪੰਥ ਹਰ ਜਾਤਿ ਨੂੰ ਆਪਣੇ ਸੰਪ੍ਰਦਾਇ ਵਿਚ ਸ਼ਾਮਿਲ ਕਰ ਲੈਂਦਾ ਹੈ । ਡੇਰਾ ਗ਼ਾਜ਼ੀ ਖਾਂ ਵਿਚ ਇਸ ਫ਼ਿਰਕੇ ਦਾ ਟਿਕਾਣਾ ਸੀ, ਜਿਸ ਨੂੰ 'ਬੜੀ ਦਰਗਾਹ' ਕਹਿੰਦੇ ਸਨ । ਉੱਚ ਜਾਤਿ ਦੇ ਹਿੰਦੂ ਇਸ ਪੰਥ ਵਿਚ ਸ਼ਾਮਿਲ ਹੋਣ ਉਪਰ ਆਪਣਾ ਜਾਤਿ-ਭੇਦ ਗੁਆ ਦਿੰਦੇ ਹਨ । ਸਿਰਫ਼ ਨੀਚ ਜਾਤਿ ਦੇ 'ਆਈ ਪੰਥੀ' ਜੋਗੀ ਨੂੰ 'ਸਿਰਭੰਗੀ' ਕਹਿੰਦੇ ਹਨ ।

[ਵੇਖੋ ੪੭]

**ਆਈਅਲੇ**: ਆ ਗਿਆ ਹਾਂ, ਆਇਆ ਹਾਂ । ੫੦

**ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ ॥**
**ਐਸਾ ਅਧਮੁ ਅਜਾਤਿ ਨਾਮ ਦੇਉ ਤਉ ਸਰਨਾਗਤਿ ਆਈਅਲੇ ॥੨॥**

ਮਾਲੀ ਗਉੜਾ, ਨਾਮਦੇਵ, ੨, ਸਫ਼ਾ ੯੮੮

ਵੇਖੋ 'ਅਹਲਿਆ' ੧੬੨੧ ੳ

[ਵੇਖੋ ੪੩]

**ਆਈਆ**: ਆਈਆਂ, ਪਈਆਂ । ੫੧

**ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ ॥**
**ਸਹਿ ਮੇਲੇ ਤਾ ਨਦਰੀ ਆਈਆ ॥**

ਆਸਾ (ਵਾਰ), ਮਹਲਾ ੧, ਪਉੜੀ ੧੮, ਸਫ਼ਾ ੪੭੩

**ਅਰਥ**: ਸਤਿਗੁਰੂ ਨੂੰ ਵੱਡਾ ਮੰਨ ਕੇ ਸਲਾਹੁਣਾ ਚਾਹੀਦਾ ਹੈ, (ਕਿਉਂਕਿ) ਉਸ ਵਿਚ ਵੱਡੀਆਂ ਵਡਿਆਈਆਂ ਹਨ । (ਉਹ ਵਡਿਆਈਆਂ) ਤਦੋਂ (ਪ੍ਰਤੱਖ) ਦਿਸ ਪਈਆਂ (ਜਦੋਂ) ਸ਼ਹੁ (ਵਾਹਿਗੁਰੂ) ਨੇ (ਗੁਰੂ ਨਾਲ) ਮੇਲ ਕਰਾ ਦਿੱਤਾ ।

**ਵਡਾ ਕਰਿ**- ਉੱਚਾ ਮੰਨ ਕੇ । **ਨਦਰੀ**- ਨਜ਼ਰ ਵਿਚ ।

[ਵੇਖੋ ੪੩]

**ਆਈਐ**: (ਹੱਥ) ਆਉਂਦੇ ਹਨ, ੫੨

ਪਾਈਦੇ ਹਨ, ਪ੍ਰਾਪਤ ਕਰੀਦੇ ਹਨ ।

**ਮੇਰੇ ਮਨ ਨਾਮਿ ਲਏ ਜਮ ਬੰਧ ਤੇ ਛੂਟਹਿ ਸਰਬ ਸੁਖਾ ਸੁਖ ਪਾਈਐ ॥**
**ਸੇਵਿ ਸੁਆਮੀ ਸਤਿਗੁਰੁ ਦਾਤਾ ਮਨ ਬੰਛਤ ਫਲ ਆਈਐ ॥੨॥**

ਗਉੜੀ (ਪੂਰਬੀ), ਮਹਲਾ ੫, ੧੫੩, ਸਫ਼ਾ ੨੧੩

**ਅਰਥ**: ਹੇ ਮੇਰੇ ਮਨ ! ਨਾਮ ਲੈਣ ਨਾਲ, ਜਮ ਦੇ ਬੰਧਨਾਂ ਤੋਂ ਛੁਟ ਜਾਈਦਾ ਹੈ ਅਤੇ ਸਾਰੇ ਸੁਖਾਂ ਦਾ ਉਤਮ ਸੁਖ (ਬ੍ਰਹਮਾਨੰਦ) ਪਾ ਲਈਦਾ ਹੈ । ਮਾਲਿਕ ਸਤਿਗੁਰੂ ਦਾਤੇ ਦੀ ਸੇਵਾ ਕਰ, (ਇੰਞ ਕਰਨ ਨਾਲ) ਮਨ-ਇੱਛੇ ਫਲ (ਹੱਥ) ਆਉਂਦੇ ਹਨ ।

**ਬੰਛਤ**- ਇੱਛਤ, ਚਾਹਿਆ ਹੋਇਆ ।

[ਵੇਖੋ ੧]

**ਆਈਐ (ਜਾਈਐ)**: ਆਵਾਗਵਣ ਵਿਚ, ੫੩

ਆਉਣ ਜਾਣ (ਦੇ ਗੇੜ ਵਿਚ), (ਜੂਨਾਂ ਦੇ ਗੇੜ ਵਿਚ) ਜੰਮਦੇ ਮਰਦੇ ਰਹੀਦਾ ਹੈ ।

**ਗੁਰਮੁਖਿ ਭਗਤਿ ਸਹਜ ਘਰੁ ਪਾਈਐ ॥**
**ਬਿਨੁ ਗੁਰ ਭੇਟੇ ਮਰਿ ਆਈਐ ਜਾਈਐ ॥੧॥ ਰਹਾਉ॥**

ਧਨਾ. (ਅਸ.), ਮਹਲਾ ੧, ੨, ਸਫ਼ਾ ੬੮੬

**ਅਰਥ**: ਗੁਰੂ ਦੁਆਰਾ ਭਗਤੀ ਕਰਨ ਨਾਲ ਸਹਿਜ ਘਰ (ਸਹਿਜ ਅਵਸਥਾ ਨੂੰ) ਪਾ ਲਈਦਾ ਹੈ, ਗੁਰੂ ਨੂੰ ਮਿਲੇ ਬਿਨਾ ਮਰ ਕੇ ਆਉਣ ਜਾਣ ਦੇ ਗੇੜ ਵਿਚ ਰਹੀਦਾ ਹੈ ।

**ਸਹਜ ਘਰੁ**- ਜੀਵ ਦਾ ਨਿਜੀ ਘਰ, ਸਹਿਜ ਅਵਸਥਾ, ਪਰਮ ਪਦ, ਸੰਤੁਲਿਤ ਜੀਵਨ । **ਬਿਨੁ ਭੇਟੇ**- ਮਿਲੇ ਬਿਨਾ ।
[ਵੇਖੋ ੪੩]

**ਆਈਹੋ**: ਆਈਆਂ ਹੋ । ੫੪

**ਤੁਸੀ ਰੋਵਹੁ ਰੋਵਣ ਆਈਹੋ ਝੂਠਿ ਮੁਠੀ ਸੰਸਾਰੇ ॥**
**ਹਉ ਮੁਠੜੀ ਧੰਧੈ ਧਾਵਣੀਆ ਪਿਰਿ ਛੋਡਿਅੜੀ ਵਿਧਣਕਾਰੇ ॥੭॥**

ਵਡ. (ਅਲਾ.), ਮਹਲਾ ੧, ੩, ਸਫ਼ਾ ੫੮੦-੮੧

**ਅਰਥ**: ਹੇ ਜੀਵ ਰੂਪੀ ਇਸਤ੍ਰੀਓ ! ਤੁਸੀਂ ਰੋਣ ਲਈ ਆਈਆਂ ਹੋ, (ਖ਼ੂਬ) ਰੋਵੋ, (ਕਿਉਂਕਿ ਤੁਸੀਂ) ਝੂਠੇ ਸੰਸਾਰ ਵਿਚ ਠਗੀਆਂ ਗਈਆਂ ਹੋ । (ਤੁਹਾਡੇ ਵਾਂਗ) ਮੈਂ (ਵੀ) ਠਗੀ ਹੋਈ, ਧੰਦਿਆਂ ਵਿਚ ਭਟਕ ਰਹੀ ਹਾਂ, ਨਿਖਸਮੀਆਂ ਵਾਲੇ ਕੰਮ ਕਰਨ ਕਰ ਕੇ ਪਤੀ ਵਲੋਂ ਛਡੀ ਹੋਈ ਹਾਂ ।
**ਮੁਠੀ**- ਠਗੀ ਹੋਈ, ਠਗੀਆਂ ਹੋਈਆਂ । **ਧਾਵਣੀਆਂ**- ਭਟਕ ਰਹੀ ਹਾਂ । **ਵਿਧਣਕਾਰੇ**- ਵਿ+ਧਣ=ਪਤੀ ਤੋਂ ਬਿਨਾ, ਵਿਧਣ+ਕਾਰੇ=ਨਿਖਸਮੀਆਂ ਵਾਲੇ ਕੰਮ ਕਰਨ ਕਰ ਕੇ । ਇਹ ਪ੍ਰਚਲਿਤ ਅਰਥ ਹਨ ।
[ਵੇਖੋ ੪੩]

**ਆਈਲੇ**: ਆਈ ਹੈ । ੫੫

**ਰੁਤਿ ਆਈਲੇ ਸਰਸ ਬਸੰਤ ਮਾਹਿ ॥**
**ਰੰਗਿ ਰਾਤੇ ਰਵਹਿ ਸਿ ਤੇਰੈ ਚਾਇ ॥...੧॥**

ਬਸੰਤੁ , ਮਹਲਾ ੧, ੨, ਸਫ਼ਾ ੧੧੬੮

**ਅਰਥ**: ਬਸੰਤ ਰੁੱਤ ਆਈ ਹੈ, (ਇਸ ਵਿਚ ਬ੍ਰਿਛ ਬੂਟੇ) ਰਸ-ਭਰਪੂਰ ਹਨ। ( ਇਸ ਤਰੋ-ਤਾਜ਼ਗੀ ਵਾਲੇ ਵਾਯੂਮੰਡਲ ਵਿਚ) ਜਿਹੜੇ ਤੇਰੇ ਪ੍ਰੇਮ-ਰੰਗ ਵਿਚ ਰੱਤੇ ਹੋਏ ਹਨ, ਉਹ ਤੈਨੂੰ ਚਾਉ-ਭਰਪੂਰ ਹੋ ਕੇ ਯਾਦ ਕਰ ਰਹੇ ਹਨ ।
**ਸਰਸ**- ਰਸ-ਭਰਪੂਰ । **ਚਾਇ**- ਉਤਸਾਹ ਨਾਲ । **ਰਵਹਿ**- ਯਾਦ ਕਰਦੇ ਹਨ, ਸਿਮਰਦੇ ਹਨ ।
[ਵੇਖੋ ੪੩]

**ਆਏ**: ਆਏ । ੫੬

**ਜਿਨ੍ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗਹੀਣ ਜਮ ਪਾਸਿ ॥**
**ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥੩॥**

ਗੂਜਰੀ, ਮਹਲਾ ੪, ੧, ਸਫ਼ਾ ੪੯੨

**ਅਰਥ**: ਜਿਨ੍ਹਾਂ ਨੇ ਵਾਹਿਗੁਰੂ-ਵਾਹਿਗੁਰੂ (ਕਰਦਿਆਂ) ਅਕਾਲ-ਪੁਰਖ ਦੇ ਨਾਮ ਦੇ ਸਵਾਦ ਨੂੰ ਨਹੀਂ ਪਾਇਆ, ਉਹ ਭਾਗਹੀਣ ਜਮ ਦੀ ਫਾਹੀ ਵਿਚ ਫਸੇ ਰਹਿੰਦੇ ਹਨ । ਜੋ ਸਤਿਗੁਰੂ ਦੀ ਸ਼ਰਨ ਅਤੇ ਸਾਧਸੰਗਤ ਵਿਚ ਨਹੀਂ ਆਏ (ਉਹ) ਫਿਟਕਾਰ ਯੋਗ (ਜੀਵਨ) ਜੀਵੇ ਹਨ । (ਅਤੇ ਉਨ੍ਹਾਂ ਦੀ) ਜਿਊਣ ਦੀ ਆਸ ਨੂੰ ਵੀ ਫਿਟਕਾਰ ਹੈ ।
**ਧ੍ਰਿਗੁ**- ਫਿਟਕਾਰ, ਫਿਟਕਾਰ ਯੋਗ । **ਜੀਵਾਸਿ**- ਜਿਉਣ ਦੀ ਆਸ ।
[ ਵੇਖੋ ੪੩]

**ਆਏ**: (ਜਗਤ ਵਿਚ) ਆਏ, ਜਨਮੇ । ੫੭

**ਜਿਨੀ ਗੁਰਮੁਖਿ ਨਾਮੁ ਧਿਆਇਆ ਵਿਚਹੁ ਆਪੁ ਗਵਾਇ ॥**
**ਓਇ ਅੰਦਰਹੁ ਬਾਹਰਹੁ ਨਿਰਮਲੇ ਸਚੇ ਸਚਿ ਸਮਾਇ ॥**
**ਨਾਨਕ ਆਏ ਸੇ ਪਰਵਾਣੁ ਹਹਿ ਜਿਨ ਗੁਰਮਤੀ ਹਰਿ ਧਿਆਇ ॥੪॥**

ਸਿਰੀ., ਮਹਲਾ ੩, ੩੯, ਸਫ਼ਾ ੨੮

**ਅਰਥ**: ਜਿਨ੍ਹਾਂ ਗੁਰਮੁਖਾਂ ਨੇ (ਮਨ) ਵਿਚੋਂ ਆਪਾ ਭਾਵ ਗੁਆ ਕੇ ਨਾਮ ਧਿਆਇਆ ਹੈ, ਉਹ ਅੰਦਰੋਂ (ਮਨ ਕਰ ਕੇ ਤੇ) ਬਾਹਰੋਂ (ਸਰੀਰ ਕਰ ਕੇ) ਮੈਲ ਰਹਿਤ (ਹੋ ਜਾਂਦੇ ਹਨ, ਹਾਂ ਉਹ) ਸੱਚੇ (ਹੋ ਜਾਂਦੇ ਹਨ, ਤੇ ਅੰਤ ਉਹ) ਸੱਚ ਵਿਚ ਸਮਾ ਜਾਂਦੇ ਹਨ । (ਸੋ) ਹੇ ਨਾਨਕ ! (ਜਗਤ ਵਿਚ) ਆਏ ਉਹੋ ਪ੍ਰਵਾਨ ਹੁੰਦੇ ਹਨ, ਜੋ ਗੁਰੂ ਦੀ ਮਤਿ ਦੁਆਰਾ ਹਰੀ (ਨਾਮ) ਨੂੰ ਧਿਆਉਂਦੇ ਹਨ । (ਸੰਥਯਾ, ਸਫ਼ਾ ੩੭੩)
[ਵੇਖੋ ੪੩]

**ਆਸ**: ਆਸ ਪਾਸ, ਨੇੜੇ, ਆਲੇ-ਦੁਆਲੇ, ੫੮

(ਆਸ ਦੇ ਇਹ ਅਰਥ ਕੇਵਲ 'ਆਸ-ਪਾਸ' ਸੰਯੁਕਤ ਰੂਪ ਵਿਚ ਵਰਤਣ ਨਾਲ ਹੀ ਬਣਦੇ ਹਨ) ।

**ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾ ਰਸਿ ਗਾਊਂ ਰੇ ॥**
**ਉਆ ਕਾ ਸਰੂਪੁ ਦੇਖਿ ਮੋਹੀ ਗੁਆਰਨਿ**
**ਮੋ ਕਉ ਛੋਡਿ ਨ ਆਉ ਨ ਜਾਹੂ ਰੇ ॥੧॥**

ਗਉੜੀ (ਪੂਰਬੀ), ਕਬੀਰ, ੬੬, ਸਫ਼ਾ ੩੩੮

**ਅਰਥ**: ਆਲੇ-ਦੁਆਲੇ ਤੁਲਸੀ ਦੇ ਸੰਘਣੇ ਪੌਦੇ ਹਨ । (ਉਸ ਤੁਲਸੀ ਦੇ) ਜੰਗਲ ਵਿਚ (ਸ਼੍ਰੀ ਕ੍ਰਿਸ਼ਨ) ਰਸ-ਲੀਨਤਾ ਸਹਿਤ ਗਾ ਰਿਹਾ ਹੈ । ਉਸ (ਕ੍ਰਿਸ਼ਨ) ਦਾ ਸਰੂਪ ਦੇਖ ਕੇ ਗਵਾਲਣ (ਰਾਧਾ) ਮੋਹੀ ਗਈ ਹੈ । (ਉਹ ਬੇਨਤੀ ਕਰਦੀ ਹੈ ਕਿ ਹੇ ਕ੍ਰਿਸ਼ਨ !) ਮੈਨੂੰ ਛਡ ਕੇ ਹੋਰ ਕਿਧਰੇ ਨਾ ਆਣਾ ਜਾਣਾ (ਅਰਥਾਤ ਸਦਾ ਮੇਰੇ ਸੰਗ ਹੀ ਰਹਿਣਾ) ।
**ਤੁਰਸੀ**- ਤੁਲਸੀ । **ਬਿਰਵਾ**- ਬੂਟੇ । **ਘਨ**- ਸੰਘਣੇ । **ਬਨਾ**- ਜੰਗਲ ਵਿਚ । **ਰਸਿ**- ਰਸ ਨਾਲ । **ਗਾਊਂ**- ਗਾ ਰਿਹਾ ਹੈ । **ਉਆ ਕਾ**- ਉਸ ਦਾ । **ਆਉ ਨ ਜਾਹੂ**- ਆਵੀਂ ਜਾਵੀਂ ਨਾ ; ਭਾਵ ਚਲਿਆ ਨਾ ਜਾਵੀਂ ।
[ਸੰਸ. आसन्न (ਆਸਨ੍ਨ) आ+सद्+क्त : ਉਪਾਗਤ, ਨਿਕਟ ; ਨਿਕਟਵਰਤੀ ।
ਪ੍ਰਾ. आसण्ण (ਆਸਣ੍ਣ) : ਸਮੀਪ, ਨੇੜੇ ।]

**ਆਸ**: ਸਹਾਰਾ, ਭਰੋਸਾ, ਓਟ, ਟੇਕ, ਉਮੀਦ, ਆਸ । ੫੯

**ਸਭਨਾ ਕੀ ਤੂ ਆਸ ਹੈ ਮੇਰੇ ਪਿਆਰੇ ਸਭਿ ਤੁਝਹਿ ਧਿਆਵਹਿ ਮੇਰੇ ਸਾਹ ॥**
**ਜਿਉ ਭਾਵੈ ਤਿਉ ਰਖੁ ਤੂ ਮੇਰੇ ਪਿਆਰੇ ਸਚੁ ਨਾਨਕ ਕੇ ਪਾਤਿਸਾਹ ॥੪॥**

ਧਨਾ., ਮਹਲਾ ੪, ੧੩, ਸਫ਼ਾ ੬੭੦

**ਅਰਥ**: ਹੇ ਮੇਰੇ ਪਿਆਰੇ ਸ਼ਾਹ (ਪ੍ਰਭੂ) ! ਸਾਰਿਆਂ ਦੀ ਤੂੰ ਹੀ ਟੇਕ ਹੈਂ, (ਇਸ ਵਾਸਤੇ) ਸਾਰੇ ਤੈਨੂੰ ਧਿਆਉਂਦੇ ਹਨ । ਜਿਵੇਂ ਤੈਨੂੰ ਚੰਗਾ ਲਗਦਾ ਹੈ ਤਿਵੇਂ ਮੈਨੂੰ ਰਖ, ਤੂੰ ਹੀ ਸਦਾ ਰਹਿਣ ਵਾਲਾ ਹੈਂ, ਹੇ ਮੇਰੇ ਪਿਆਰੇ ! ਹੇ

ਨਾਨਕ ਦੇ ਪਾਤਸ਼ਾਹ !
[ਸੰਸ. आशा (ਆਸ਼ਾ) आ+अश्+अच् : ਉਮੀਦ ; ਝੂਠੀ ਆਸ ; ਸਥਾਨ ; ਦਿਸ਼ਾ ; ਪ੍ਰਦੇਸ ।
ਪ੍ਰਾ. आसा (ਆਸਾ) : ਆਸ, ਉਮੀਦ ; ਦਿਸ਼ਾ ।]

**ਆਸ**: ਆਸ ਅੰਦੇਸਾ, ਉਮੀਦ ਅਤੇ ਨਾਉਮੀਦੀ ਦਾ ਸੰਸਾ । ੬੦
**ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ ॥੩॥**
ਸਿਰੀ., ਮਹਲਾ ੧, ੧੨, ਸਫ਼ਾ ੧੮
ਵੇਖੋ **'ਅੰਦੇਸਾ'** ੧੧੪੭
[ਵੇਖੋ ੫੯]

**ਆਸ**: ਆਸ਼ਾ, ਖ਼ਾਹਿਸ਼ । ੬੧
**ਆਸ ਅਨਿਤ ਤਿਆਗਹੁ ਤਰੰਗ ॥ ਸੰਤ ਜਨਾ ਕੀ ਧੂਰਿ ਮਨ ਮੰਗ ॥੧॥**
ਗਉੜੀ (ਸੁਖ.), ਮਹਲਾ ੫, ੨੪, ਸਫ਼ਾ ੨੯੫
**ਅਰਥ**: ਨਾਸ਼ਮਾਨ (ਪਦਾਰਥਾਂ ਦੀਆਂ) ਆਸ਼ਾ ਰੂਪ ਤਰੰਗਾਂ ਨੂੰ ਆਪਣੇ ਅੰਦਰ ਉਠਣੋਂ ਰੋਕ । ਮਨੋ ਸੰਤ ਜਨਾਂ ਦੀ ਧੂੜੀ ਮੰਗ ।
ਅਨਿਤ- ਨਿੱਤ ਨਾ ਰਹਿਣ ਵਾਲੇ, ਨਾਸ਼ਮਾਨ । ਤਰੰਗ- ਲਹਿਰਾਂ, ਮਾਇਆ ਦੇ ਫੁਰਨੇ । **ਧੂੜਿ ਮਨ ਮੰਗ**- ਦਿਲੋਂ (ਸੰਤਾਂ ਦੀ) ਧੂੜੀ ਮੰਗ, ਸੰਤਾਂ ਦੇ ਨਿਕਟ ਹੋਣਾ ਲੋਚ ; ਭਾਵ ਸਤਿਸੰਗ ਵਿਚ ਜਾ ।
[ਵੇਖੋ ੫੯]

**ਆਸ (ਪਿਆਸੀ)**: ਆਸਾ ਦੀ ਤ੍ਰਿਪਤੀ ਲਈ, ਆਸ ਦੀ ਪੂਰਤੀ ਲਈ, ਸੰਤੁਸ਼ਟੀ ਲਈ । ੬੨
**ਆਸ ਪਿਆਸੀ ਮੈ ਫਿਰਉ ਕਬ ਪੇਖਉ ਗੋਪਾਲ ॥**
**ਹੈ ਕੋਈ ਸਾਜਨੁ ਸੰਤ ਜਨੁ ਨਾਨਕ ਪ੍ਰਭ ਮੇਲਣਹਾਰ ॥੧॥**
ਰਾਮ. (ਰੁਤੀ), ਮਹਲਾ ੫, ੫, ਸਫ਼ਾ ੯੨੮
**ਅਰਥ**: ਮੈਂ (ਦਰਸ਼ਨਾਂ ਦੀ ਤੀਬਰ ਸਿੱਕ ਵਿਚ) ਆਸਾ ਦੀ ਪੂਰਤੀ ਲਈ (ਉਤਾਵਲੀ ਹੋਈ) ਭਟਕ ਰਹੀ ਹਾਂ, ਕਿ ਕਦੋਂ (ਪਿਆਰੇ) ਵਾਹਿਗੁਰੂ ਦੇ ਦਰਸ਼ਨ ਹੋਣ ? (ਹੇ ਸਤਿਸੰਗੀਓ ! ਕੀ) ਕੋਈ ਅਜਿਹਾ ਸ਼ਾਂਤ ਪੁਰਖ ਵੀ ਹੈ ਜੋ ਮਿਤਰ ਬਣ ਕੇ ਨਾਨਕ ਨੂੰ ਵਾਹਿਗੁਰੂ ਨਾਲ ਮਿਲਾਣ ਵਾਲਾ ਹੋਵੇ ?
[ਵੇਖੋ ੫੯]

**ਆਸ (ਲਗਿ)**: ਆਸ ਕਰ ਕੇ, ਉਮੀਦ ਨਾਲ, ਆਸ ਰਖ ਕੇ । ੬੩
**ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥**
**ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥੨॥**
ਧਨਾ., ਰਵਿਦਾਸ, ੧, ਸਫ਼ਾ ੬੯੪
**ਅਰਥ**: ਤੁਹਾਥੋਂ ਵਿਛੜੇ ਹੋਏ, ਹੇ ਮਾਧੋ ! ਬਹੁਤ ਜਨਮ (ਗੁਜ਼ਰ ਗਏ ਹਨ), ਇਹ (ਮੌਜੂਦਾ) ਜਨਮ ਤੁਹਾਡੇ ਨਿਮਿਤ ਲਾ ਦਿੱਤਾ ਹੈ । ਰਵਿਦਾਸ ਕਹਿੰਦਾ ਹੈ ਕਿ (ਮੈਂ ਦਰਸ ਦੀ) ਆਸ ਦੇ ਆਸਰੇ ਕਰ ਕੇ ਜਿਉ ਰਿਹਾ ਹਾਂ, ਦਰਸ਼ਨ ਕੀਤਿਆਂ (ਕਿਤਨਾ ਹੀ) ਚਿਰ ਹੋ ਗਿਆ ਹੈ ।
**ਮਾਧਉ**- ਹੇ ਮਾਧੋ, ਹੇ ਮਾਇਆਪਤੀ । **ਜੀਵਉ**- ਜੀਅ ਰਿਹਾ ਹਾਂ । **ਚਿਰ ਭਇਓ**- ਚਿਰ ਹੋ ਗਿਆ ਹੈ ।
[ਵੇਖੋ ੫੯]

**ਆਸ (ਵਸੇ)**: ਕੇਵਲ ਇਕ ਆਸ, ਬਸ ਇਕ ਭਰੋਸਾ । ੬੪
**ਮ: ੧ ॥ ਨ ਰਿਜਕੁ ਦਸਤ ਆ ਕਸੇ ॥**
**ਹਮਾ ਰਾ ਏਕੁ ਆਸ ਵਸੇ ॥੫॥**
ਮਾਝ (ਵਾਰ), ਮਹਲਾ ੧, ਪਉੜੀ ੧੩, ਸਫ਼ਾ ੧੪੪
ਵੇਖੋ **'ਆ'** III-੧੯
[ਵੇਖੋ ੫੯]

**ਆਸਕਤ**: ਫਸਿਆ ਹੋਇਆ, ਗਲਤਾਨ, ਲਿਪਤ, ਲਗਿਆ ਹੋਇਆ । ੬੫
**ਗੋਬਿੰਦ ਤਿਆਗਿ ਆਨ ਲਾਗਹਿ ਅੰਮ੍ਰਿਤੋ ਡਾਰਿ ਭੂਮਿ ਪਾਗਹਿ ॥**
**ਬਿਖੈ ਰਸ ਸਿਉ ਆਸਕਤ ਮੂੜੇ ਕਾਹੇ ਸੁਖ ਮਾਨਿ ॥੧॥**
ਕਾਨੜਾ, ਮਹਲਾ ੫, ੩੧, ਸਫ਼ਾ ੧੩੦੩-੦੪
ਵੇਖੋ **'ਅੰਮ੍ਰਿਤੋ'** ੧੩੩੭ (ਅ)
[ਸੰਸ. आसक्त (ਆਸਕ੍ਤ) आ+सञ्ज्+क्त : ਦ੍ਰਿੜ੍ਹ ਸੰਕਲਪ, ਲਗਿਆ ਹੋਇਆ, ਲੀਨ, ਸਥਿਰ, ਨਿਰੰਤਰ ।
ਪ੍ਰਾ. आसत्त (ਆਸਤ੍ਤ) : ਲੀਨ, ਤੱਤਪਰ ।]

**ਆਸਕੀ**: ਪ੍ਰੇਮ, ਇਸ਼ਕ, ਪ੍ਰੀਤ । ੬੬
**ਸਲੋਕ ਮ: ੨॥ ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥**
**ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ ॥੧॥**
ਆਸਾ (ਵਾਰ), ਮਹਲਾ ੧, ਪਉੜੀ ੨੧, ਸਫ਼ਾ ੪੭੪
**ਅਰਥ**: ਇਹ ਕਿਹੋ ਜਿਹਾ ਪ੍ਰੇਮ ਹੈ, (ਕਿ ਆਪਣੇ ਪਿਆਰੇ ਨੂੰ ਛਡ ਕੇ) ਦੂਜੇ ਨਾਲ (ਪ੍ਰੀਤ) ਜਾ ਲਾਵੇ ? (ਸੱਚਾ) ਪ੍ਰੇਮੀ ਉਸੇ ਨੂੰ ਕਹੀਦਾ ਹੈ, (ਜੋ) ਸਦਾ ਹੀ (ਆਪਣੇ ਪ੍ਰੀਤਮ ਵਿਚ) ਸਮਾਇਆ ਰਹੇ ।
[ਅ. ਆਸ਼ਕੀ : ਪ੍ਰੀਤੀ, ਲਿਵਲੀਨਤਾ, ਇਸ਼ਕ ਦੀ ਦਸ਼ਾ ।]

**ਆਸਕੁ**: ਪ੍ਰੇਮੀ । ੬੭
**ਸਲੋਕ ਮ: ੨॥... ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥**
**ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥੧॥**
ਆਸਾ (ਵਾਰ), ਮਹਲਾ ੧, ਪਉੜੀ ੨੧, ਸਫ਼ਾ ੪੭੪

**ਅਰਥ:** (ਜੋ ਪ੍ਰੀਤਮ ਦੇ) ਚੰਗੇ (ਕੰਮ) ਨੂੰ ਚੰਗਾ ਅਤੇ ਮੰਦੇ ਨੂੰ ਮੰਦਾ ਕਰ ਕੇ ਮੰਨਦਾ ਹੈ, (ਉਹ) ਤਾਂ ਲੇਖੇ ਵਿਚ ਵਰਤ ਰਿਹਾ ਹੈ, ਉਸ ਨੂੰ (ਸੱਚਾ) ਪ੍ਰੇਮੀ ਨਹੀਂ ਕਿਹਾ ਜਾ ਸਕਦਾ ।

**ਭਾਵ:** ਇਹ ਮਨੁੱਖ ਦੀ ਬਿਰਤੀ ਹੈ ਕਿ ਜਿਹੜੀ ਗੱਲ ਸਾਡੇ ਹਿਤ ਵਿਚ ਹੋਵੇ ਉਸ ਨੂੰ ਚੰਗੀ ਅਤੇ ਜੋ ਸਾਡੇ ਸਵਾਰਥ ਦੀ ਪੂਰਤੀ ਨਾ ਕਰਦੀ ਹੋਵੇ, ਉਹ ਮੰਦੀ ਕਰ ਕੇ ਜਾਣਦੇ ਹਾਂ । ਚੰਗੇ ਮੰਦੇ ਦਾ ਅੰਤਰ ਕਰਨਾ, ਇਹ ਨੀਤੀ ਸ਼ਾਸਤ੍ਰ ਦੀਆਂ ਗੱਲਾਂ ਹਨ । ਆਸ਼ਕਾਂ ਦੀ ਰੀਤ ਇਸ ਤੋਂ ਨਿਆਰੀ ਹੈ । ਜੋ ਪ੍ਰੀਤਮ ਕਰੇ, ਉਸੇ ਨੂੰ ਭਲਾ ਸਮਝਿਆ ਜਾਂਦਾ ਹੈ, ਉਸ ਉਤੇ ਕੋਈ ਕਿੰਤੂ ਨਹੀਂ ਹੁੰਦਾ । ਆਸ਼ਕ ਦੀ ਦ੍ਰਿਸ਼ਟੀ ਭੈੜੇ-ਚੰਗੇ ਦੀ ਦ੍ਵੰਦ-ਭਾਵਨਾ ਤੋਂ ਉੱਠ ਕੇ ਅਧਿਆਤਮਿਕ ਏਕਤਾ ਵਿਚ ਟਿਕਦੀ ਹੈ ਅਤੇ ਪਿਆਰੇ ਦਾ ਹਰ ਵਿਵਹਾਰ ਕਲਿਆਣਕਾਰੀ ਜਾਪਦਾ ਹੈ ।

[ਅ. ਆਸ਼ਿਕ : ਇਸ਼ਕ ਕਰਨ ਵਾਲਾ, ਇਸ਼ਕ ਪਾਲਣ ਵਾਲਾ ।]

**ਆਸਣ:** ਆਸਣ ; ਸਥਿਤੀ, ੬੮
ਬੈਠਕ, ਯੋਗ-ਅਭਿਆਸ ਲਈ ਲੋੜੀਂਦੀ ਬੈਠਕ ।

**ਆਸਣ ਸਿਧ ਸਿਖਹਿ ਬਹੁਤੇਰੇ**
**ਮਨਿ ਮਾਗਹਿ ਰਿਧਿ ਸਿਧਿ ਚੇਟਕ ਚੇਟਕਈਆ ॥**
**ਤ੍ਰਿਪਤਿ ਸੰਤੋਖੁ ਮਨਿ ਸਾਂਤਿ ਨ ਆਵੈ**
**ਮਿਲਿ ਸਾਧੂ ਤ੍ਰਿਪਤਿ ਹਰਿ ਨਾਮ ਸਿਧਿ ਪਈਆ ॥੫॥**

ਬਿਲਾ., ਮਹਲਾ ੪, ੭, ਸਫ਼ਾ ੮੩੫

**ਅਰਥ:** ਸਿੱਧ ਅਨੇਕ ਪ੍ਰਕਾਰ ਦੇ ਆਸਣ ਸਿੱਖਦੇ ਹਨ, ਉਨ੍ਹਾਂ ਦੇ ਮਨ ਵਿਚ ਰਿਧੀਆਂ-ਸਿੱਧੀਆਂ ਪ੍ਰਾਪਤ ਕਰ ਕੇ ਨਾਟਕ-ਚੇਟਕ ਕਰਨ ਦੀ ਇੱਛਾ ਹੁੰਦੀ ਹੈ । (ਇਹ ਸਭ ਮਦਾਰੀ ਦੇ ਕੌਤਕ ਹਨ, ਇਨ੍ਹਾਂ ਨਾਲ) ਉਨ੍ਹਾਂ ਦੇ ਮਨ ਵਿਚ ਤ੍ਰਿਪਤੀ, ਸੰਤੋਖ ਅਤੇ ਸ਼ਾਂਤੀ ਨਹੀਂ ਆਉਂਦੀ । (ਜਿਨ੍ਹਾਂ ਨੇ) ਸੰਤਾਂ ਨੂੰ ਮਿਲ ਕੇ ਹਰਿ ਨਾਮ ਰੂਪੀ ਸਿੱਧੀ ਪਾਈ ਹੈ, ਉਨ੍ਹਾਂ ਦੇ ਮਨ ਤ੍ਰਿਪਤ ਹੁੰਦੇ ਹਨ ।

ਬਹੁਤੇਰੇ- ਬਹੁਤ । ਚੇਟਕ- ਤਮਾਸ਼ਾ, ਬਾਜੀਗਰੀ, ਜਾਦੂ ।

[ਸੰਸ. आसनम् (ਆਸਨਮ੍) आस्+ल्युट् : ਆਸਣ ; ਬੈਠਣਾ ; ਬੈਠਣ ਦਾ ਵਿਸ਼ੇਸ਼ ਢੰਗ (ਵੀਰ ਆਸਣ) ; ਠਹਿਰਨਾ ; ਦੁਸ਼ਮਣ ਵਿਰੁੱਧ ਕਿਸੇ ਜਗ੍ਹਾ ਡਟੇ ਰਹਿਣਾ ।
ਪ੍ਰਾ. आसण (ਆਸਣ) : ਬੈਠਣ ਦੀ ਚੌਕੀ ਆਦਿਕ ; ਚਾਰਪਾਈ ; ਸਥਾਨ ; ਬੈਠਣਾ ।]

**ਆਸਣ (ਚਉਰਾਸੀਹ):** ੮੪ ਪ੍ਰਕਾਰ ਦੇ ੬੯
ਯੋਗ-ਆਸਣ ।

**ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥**
**ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥੬॥**

ਸੋਰਠਿ (ਅਸ.), ਮਹਲਾ ੫, ੩, ਸਫ਼ਾ ੬੪੨

**ਅਰਥ:** ਸਿੱਧ-ਯੋਗੀਆਂ ਦੇ ਚੌਰਾਸੀ ਆਸਣ ਵੀ ਕਰ-ਕਰ ਕੇ ਥੱਕ ਗਿਆ, ਵੱਡੀ ਆਯੂ ਵੀ ਭੋਗੀ, ਪਰ ਵਾਹਿਗੁਰੂ ਦਾ ਮਿਲਾਪ ਨਾ ਹੋਇਆ ਤੇ ਮੁੜ-ਮੁੜ ਕੇ ਜਨਮ ਲੈ ਕੇ (ਭਟਕਦਾ ਰਿਹਾ ) ।

ਆਰਜਾ- ਉਮਰ । **ਜੋਗ ਸਿਧ-** ਸਿੱਧਾਂ ਅਤੇ ਜੋਗੀਆਂ ਦੇ । 'ਸਿਧ' ਸੰਬੰਧੀ ਜਾਣਕਾਰੀ ਲਈ ਵੇਖੋ ੨੭੮੧ ।

[ਵੇਖੋ ੬੮]

**ਆਸਣਿ:** ਸਥਾਨ ਉਤੇ, ਜਗ੍ਹਾ ਉਪਰ, ੭੦
ਡੇਰੇ ਉਤੇ ।

**ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥**
**ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥੫॥**

ਆਸਾ, ਫਰੀਦ, ੨, ਸਫ਼ਾ ੪੮੮

**ਅਰਥ:** ਹੇ ਸ਼ੇਖ ਫ਼ਰੀਦ ! ਇਸ ਸੰਸਾਰ ਵਿਚ ਕਿਸੇ ਨੇ ਕਦੇ ਸਦਾ ਸਥਿਰ ਉਮਰ ਨਹੀਂ ਭੋਗੀ । ਜਿਸ ਜਗ੍ਹਾ ਉਪਰ ਅਸੀਂ ਬੈਠੇ ਹੋਏ ਹਾਂ (ਇਸ ਤੋਂ ਪਹਿਲਾਂ) ਕਿਤਨੇ ਹੀ ਬੈਠ (ਕੇ ਚਲੇ) ਗਏ ਹਨ ।

**ਸੇਖ-** ਹੇ ਸ਼ੇਖ਼ ਫ਼ਰੀਦ ! **ਹੈਯਾਤੀ-** ਉਮਰ । **ਥਿਰੁ-** ਸਥਿਰ, ਅਟਲ, ਸਦੀਵੀ । **ਬੈਸਿ-** ਬੈਠ ਕੇ । **ਗਇਆ-** ਚਲੇ ਗਏ ।

[ਵੇਖੋ ੬੮]

**ਆਸਣਿ:** ਪਰਮਾਤਮਾ ਦਾ ਨਿਵਾਸ ਸਥਾਨ, ੭੧
ਰੱਬ ਦਾ ਟਿਕਾਣਾ, ਸੱਚਖੰਡ ।

**ਆਸਣਿ ਬੈਸਣਿ ਥਿਰੁ ਨਾਰਾਇਣੁ ਐਸੀ ਗੁਰਮਤਿ ਪਾਏ ॥**
**ਗੁਰਮੁਖਿ ਬੂਝੈ ਆਪੁ ਪਛਾਣੈ ਸਚੇ ਸਚਿ ਸਮਾਏ ॥ ੩ ॥**

ਰਾਮ. (ਗੋਸਟਿ), ਮਹਲਾ ੧, ੩, ਸਫ਼ਾ ੯੩੮

**ਅਰਥ:** ਕੇਵਲ ਉਹੋ ਇਕ ਥਿਰ ਵਾਹਿਗੁਰੂ ਹੈ, ਜੋ ਆਸਣ ਉਪਰ (ਦ੍ਰਿੜ੍ਹ ਹੋ ਕੇ) ਬੈਠਾ ਹੈ । (ਬਾਕੀ ਦੁਨੀਆ ਚਲਣਹਾਰ ਹੈ । ਜੇ ਕੋਈ) ਗੁਰੂ ਤੋਂ ਐਸੀ ਮੱਤ ਪ੍ਰਾਪਤ ਕਰ ਲਵੇ, ਤਾਂ ਉਹ ਗੁਰਮੁਖ ਹੋ ਕੇ ਏਹ ਗੱਲ ਸਮਝਦਿਆਂ ਆਪਣੀ ਅਸਲੀਅਤ ਨੂੰ ਪਛਾਣ ਲੈਂਦਾ ਹੈ ਅਤੇ ਉਹ ਸੱਚ ਦੁਆਰਾ ਸੱਚੇ ਵਿਚ ਲੀਨ ਹੋ ਜਾਂਦਾ ਹੈ ।

**ਸਚੇ ਸਚਿ-** ਸੱਚ ਦੁਆਰਾ ਸੱਚੇ (ਵਾਹਿਗੁਰੂ) ਵਿਚ ।

[ਵੇਖੋ ੬੮]

**ਆਸਣਿ (ਬੈਸਣ):** ਆਸਣ ਉਪਰ ਬੈਠਣਾ । ੭੨

**ਆਸਣਿ ਬੈਸਣਿ ਥਿਰੁ ਨਾਰਾਇਣੁ ਤਿਤੁ ਮਨੁ ਰਾਤਾ ਵੀਚਾਰੇ ॥**
**ਨਾਨਕ ਨਾਮਿ ਰਤੇ ਬੈਰਾਗੀ ਅਨਹਦ ਰੁਣਝੁਣਕਾਰੇ ॥ ੧ ॥**

ਆਸਾ (ਛੰਤ), ਮਹਲਾ ੧, ੭, ਸਫ਼ਾ ੪੩੬

**ਅਰਥ:** ਕੇਵਲ ਉਹੋ ਵਾਹਿਗੁਰੂ ਸਦਾ ਸਲਾਮਤ ਰਹਿਣ ਵਾਲਾ ਹੈ, ਜੋ (ਜਗਤ ਰੂਪ) ਆਪਣੇ ਆਸਣ ਉਪਰ ਦ੍ਰਿੜ੍ਹ ਹੋ ਕੇ ਬੈਠਾ ਹੈ । ਜਿਸ ਦਾ ਮਨ ਉਸ ਦੇ ਵਿਚਾਰ ਵਿਚ ਲੀਨ ਹੋ ਗਿਆ ਹੈ, ਐਸੇ ਨਾਮ ਰਤੇ ਬੈਰਾਗੀ ਲਈ ਅਨਹਦ ਝੁਣਕਾਰ ਹੋ ਰਹੀ ਹੈ (ਭਾਵ ਉਸ ਨੂੰ ਜਗਤ ਅਤਿਅੰਤ ਸੁਹਾਵਣਾ ਅਤੇ ਸੁਖਦਾਈ ਦਿਸਣ ਲਗ ਗਿਆ ਹੈ) ।

**ਬੈਰਾਗੀ**- ਸੰਸਾਰਿਕ ਸੁਖਾਂ ਤੋਂ ਬੇਲਾਗ । **ਅਨਹਦ ਰੁਣਝੁਣਕਾਰੇ**- ਸੰਗੀਤ ਦਾ ਇਕਰਸ ਪ੍ਰਵਾਹ ਚਲਦਾ ਹੈ । ਗੁਰਮਤਿ ਦੇ ਅਰਥਾਂ ਅਨੁਸਾਰ ਗੁਰੂ ਸ਼ਬਦ ਵਿਚ ਇਕਰਸ ਲੀਨਤਾ ਰਾਹੀਂ ਸਾਰਾ ਚੌਗਿਰਦਾ ਆਨੰਦਮਈ ਲਗਣਾ ਹੀ ਅਨਹਦ ਵਾਜੇ ਵਜਣਾ ਹੈ ।
[ਵੇਖੋ ੬੮]

**ਆਸਣੁ**: ਬੈਠਣ ਦੀ ਚਟਾਈ, ਸਾਧੂ ਲੋਕਾਂ ਦੇ ਬੈਠਨ ਲਈ ਹਿਰਨ ਆਦਿ ਦੀ ਖੱਲ ਦਾ ਵਿਸ਼ੇਸ਼ ਵਿਛੌਣਾ । ੨੩

**ਮ੍ਰਿਗ ਆਸਣੁ ਤੁਲਸੀ ਮਾਲਾ ॥ ਕਰ ਊਜਲ ਤਿਲਕੁ ਕਪਾਲਾ ॥**
**ਰਿਦੈ ਕੂੜੁ ਕੰਠਿ ਰੁਦ੍ਰਾਖੰ ॥ ਰੇ ਲੰਪਟ ਕ੍ਰਿਸਨੁ ਅਭਾਖੰ ॥ ੪ ॥**

ਪ੍ਰਭਾਤੀ, ਬੇਣੀ, ੧, ਸਫ਼ਾ ੧੩੫੧

ਵੇਖੋ 'ਅਭਾਖੰ' ੨੮੪੯ ੳ

[ਵੇਖੋ ੬੮]

**ਆਸਣੁ**: ਟਿਕਾਉ, ਅਡੋਲਤਾ । ੨੪

**ਜਗੁ ਪਰਬੋਧਹਿ ਮੜੀ ਬਧਾਵਹਿ ॥**
**ਆਸਣੁ ਤਿਆਗਿ ਕਾਹੇ ਸਚੁ ਪਾਵਹਿ ॥.....੧॥**

ਰਾਮ. (ਅਸ.), ਮਹਲਾ ੧, ੨, ਸਫ਼ਾ ੯੦੩

**ਅਰਥ**: (ਕਿਸੇ ਜੋਗੀ ਨੂੰ ਸੰਬੋਧਨ ਹੈ ਕਿ ਹੇ ਜੋਗੀ ! ਤੂੰ) ਜਗਤ ਨੂੰ ਉਪਦੇਸ਼ ਦਿੰਦਾ ਹੈਂ, (ਪਰ ਆਪ ਨਹੀਂ ਕਮਾਉਂਦਾ, ਲੋਕਾਂ ਦੀ ਭੇਟਾ ਨਾਲ) ਦੇਹੀ ਵਧਾਉਂਦਾ ਹੈਂ । (ਮਨ ਦੀ) ਅਡੋਲਤਾ ਛਡ ਕੇ (ਮੰਗਣ ਜਾਂਦਾ ਹੈਂ), ਕਿਵੇਂ ਸੱਚ ਨੂੰ ਪ੍ਰਾਪਤ ਹੋਵੇਂਗਾ ?

**ਭਾਵ**: ਤਿਆਗੀ, ਰੱਬ-ਪਰਾਇਣ ਰਹੇ, ਮੰਗਣ ਨਾ ਜਾਵੇ, ਜੋ ਰੱਬ ਘੱਲੇ ਉਸ ਵਿਚ ਸੰਤੁਸ਼ਟ ਰਹਿਣ ਦੀ ਧਾਰਨਾ ਧਾਰੇ ।

**ਪਰਬੋਧਹਿ**- ਗਿਆਨ ਦਿੰਦਾ ਹੈਂ, ਉਪਦੇਸ਼ ਕਰਦਾ ਹੈਂ । **ਮੜੀ**- ਸਰੀਰ । **ਬਧਾਵਹਿ**- ਵਧਾ ਰਿਹਾ ਹੈਂ ।
[ਵੇਖੋ ੬੮]

**ਆਸਣੁ**: ਨਿਵਾਸ ਸਥਾਨ, ਰਹਿਣ ਦੀ ਜਗ੍ਹਾ । ੨੫

**ਪੁੜੁ ਧਰਤੀ ਪੁੜੁ ਪਾਣੀ ਆਸਣੁ ਚਾਰਿ ਕੁੰਟ ਚਉਬਾਰਾ ॥**
**ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ ॥ ੧ ॥**

ਸੋਰਠਿ, ਮਹਲਾ ੧, ੪, ਸਫ਼ਾ ੫੯੬

**ਅਰਥ**: ਧਰਤੀ ਹੇਠਲਾ ਪੁੜ ਹੈ, ਪਾਣੀ ਉਪਰਲਾ ਪੁਰ-ਛੱਤ (ਆਕਾਸ਼) ਹੈ । ਧਰਤੀ ਉਪਰ ਸਾਰੇ ਘਰਾਂ ਦੀ ਬਣਤਰ ਇਕੋ ਜਿਹੀ ਹੈ । ਉਨ੍ਹਾਂ ਘਰਾਂ ਦੇ ਉਪਰ ਚਾਰ ਕੁੰਟਾਂ (ਦਿਸ਼ਾਵਾਂ) ਵਾਲਾ ਚੌਬਾਰਾ ਹੈ, ਜਿਸ ਵਿਚ ਤੇਰਾ ਆਸਣ ਹੈ ਅਤੇ (ਸਭ ਨੂੰ ਬਣਾਉਣ ਵਾਲੀ) ਮੁੱਖ ਟਕਸਾਲ ਹੈ ।

**ਭਾਵ**: ਪਰਮੇਸ਼ਰ ਦੇ ਚੌਬਾਰੇ ਵਿਚ ਰਹਿਣ ਤੋਂ ਮੁਰਾਦ ਹੈ ਕਿ ਉਹ ਜਗਤ ਦੇ ਮਾਇਆਵੀ ਬੰਧਨਾਂ ਤੋਂ ਉਪਰ ਅਤੇ ਸਰਬ-ਭਾਂਤ ਨਿਰਲੇਪ ਹੈ । ਪਰ ਨਿਰਲੇਪ ਰਹਿੰਦਾ ਹੋਇਆ ਵੀ ਉਹ ਹੇਠਲੇ ਸੰਸਾਰ ਤੋਂ ਨਿਆਰਾ ਨਹੀਂ । ਹਰ ਜਗ੍ਹਾ ਉਤੇ ਉਸੇ ਦੀ ਛਾਪ ਹੈ । ਉਸ ਦੀ ਸ਼ਬਦ ਰੂਪੀ ਟਕਸਾਲ ਵਿਚੋਂ ਹੀ ਹਰ ਭਵਨ ਦੀ ਘਾੜਤ ਘੜੀ ਜਾ ਰਹੀ ਹੈ, ਇਸ ਕਰ ਕੇ ਸਾਰਿਆਂ ਦੀ ਮੂਰਤ-ਛਾਪ ਇਕੋ ਹੈ ।

**ਭਵਣ**- ਮਕਾਨ, ਰਹਿਣ ਦੀ ਜਗ੍ਹਾ, ਸਰੀਰ, ਜੀਵ, ਪ੍ਰਾਣੀ । **ਚਾਰਿ ਕੁੰਟ**- ਚਾਰ ਦਿਸ਼ਾਵਾਂ: ਉੱਤਰ, ਦੱਖਣ, ਪੂਰਬ, ਪੱਛਮ । **ਪਾਣੀ**- ਓਸ, ਸ਼ਬਨਮ, ਅੰਤ੍ਰਿਕਸ਼, ਅਕਾਸ਼ । **ਪੁੜ**- ਤਹਿ, ਢੱਕਣ ; ਪਿਟਾਰੀ, ਡੱਬਾ ।
[ਵੇਖੋ ੬੮]

**(ਕਰਿ) ਆਸਣੁ**: ਵਿਆਪਕ ਹੋ ਕੇ, ਕੁਦਰਤ ਵਿਚ ਵਸ ਕੇ । ੨੬

**ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥..੧॥**

ਆਸਾ (ਵਾਰ), ਮਹਲਾ ੧, ੧, ਸਫ਼ਾ ੪੬੩

**ਅਰਥ**: ਅਕਾਲ-ਪੁਰਖ ਨੇ ਆਪ ਹੀ ਆਪਣੇ ਆਪ ਨੂੰ ਸਾਜਿਆ ਅਤੇ ਆਪ ਹੀ ਆਪਣਾ ਨਾਮਣਾ (ਜਸ) ਬਣਾਇਆ । (ਫਿਰ ਉਸ ਨੇ) ਆਪਣੇ ਨਿਰਗੁਣ ਸਰੂਪ ਤੋਂ ਭਿੰਨ ਸਰਗੁਣ ਕੁਦਰਤ ਦੀ ਸਿਰਜਨਾ ਕੀਤੀ ਅਤੇ ਕੁਦਰਤ ਵਿਚ ਵਸ ਕੇ ਜਗਤ ਦੀ ਖੇਡ ਉਤਸਾਹ ਨਾਲ ਦੇਖਣ ਲਗਿਆ ।

**ਭਾਵ**: ਪਰਮਾਤਮਾ ਦੇ ਮੁਕਾਬਲੇ ਤੇ ਕੋਈ ਦੂਜੀ ਸ਼ੈਅ ਨਹੀਂ । ਇਹ ਸਾਰੀ ਖੇਡ ਕੁਦਰਤ ਅਤੇ ਕਾਦਰ ਦੀ ਅਭੇਦਤਾ ਦੀ ਹੈ । ਉਹ ਨਿਰਗੁਣ ਤੋਂ ਸਰਗੁਣ ਹੋ ਜਾਂਦਾ ਹੈ, ਸ਼ਬਦ ਰੂਪ ਹੋ ਵਰਤਦਾ ਹੈ, ਅੰਤਰਜਾਮੀ ਹੋ ਕੇ ਆਪਣੀ ਸਾਰੀ ਖੇਡ ਦੇ ਅੰਦਰ ਵਸਦਾ ਅਤੇ ਉਸ ਨੂੰ ਚਲਾਉਂਦਾ ਹੈ । ਬਚਨ ਹੈ-

**ਹਰਿ ਕਾ ਸਭੁ ਸਰੀਰੁ ਹੈ ਹਰਿ ਰਵਿ ਰਹਿਆ ਸਭੁ ਆਪੈ ॥...੧੩॥**

ਰਾਮ. (ਵਾਰ), ਮਹਲਾ ੩, ਸਫ਼ਾ ੯੫੩

ਹੋਰ ਕਿਹਾ ਹੈ-

**ਆਪੇ ਵੇਖਿ ਵਿਗਸਦਾ ਦੂਜਾ ਕੋ ਨਾਹੀ ॥**

ਰਾਮ. (ਵਾਰ), ਮਹਲਾ ੩, ਸਫ਼ਾ ੯੪੭

ਜਗਤ ਵੇਖ ਕੇ ਵਿਗਸਣ ਤੋਂ ਭਾਵ ਹੈ ਕਿ ਜਗਤ ਵਿਚ ਉਸ ਦਾ ਨੂਰ ਨਕੋ-ਨਕ ਭਰਿਆ ਹੋਇਆ ਹੈ, ਜਿਸ ਕਰ ਕੇ ਇਹ ਸੰਸਾਰ ਦੈਵੀ-ਸੁੰਦਰਤਾ ਦਾ ਪ੍ਰਚੰਡ ਅਤੇ ਪ੍ਰਤੱਖ ਨਮੂਨਾ ਹੈ । ਜਿਸ ਮਨੁੱਖ ਨੂੰ ਇਸ ਸੰਸਾਰ ਦੀ ਸੁੰਦਰਤਾ ਦਾ ਇਹਸਾਸ ਨਹੀਂ, ਉਹ ਦਿਵਯਤਾ ਤੋਂ ਦੂਰ ਹੈ । ਗੁਰਮੁਖਾਂ ਦੇ ਮਨ ਨੂੰ ਸੱਚੇ ਦਾ ਸਾਜਿਆ ਇਹ ਖ਼ੂਬਸੂਰਤ ਸੰਸਾਰ ਸਦਾ ਚਾਉ ਅਤੇ ਖੇੜਾ ਪ੍ਰਦਾਨ ਕਰਦਾ ਹੈ ।
[ਵੇਖੋ ੬੮]

**ਆਸਤ**: ਸੂਰਜ ਦਾ ਡੁਬਣਾ, ਸੰਝ ਵੇਲਾ । ੨੭

**ਬੇਦ ਕਤੇਬ ਨ ਸਿੰਮ੍ਰਿਤਿ ਸਾਸਤ ॥ ਪਾਠ ਪੁਰਾਣ ਉਦੈ ਨਹੀ ਆਸਤ ॥**
**ਕਹਤਾ ਬਕਤਾ ਆਪਿ ਅਗੋਚਰੁ ਆਪੇ ਅਲਖੁ ਲਖਾਇਦਾ ॥ ੧੩ ॥**

ਮਾਰੂ (ਸੋਲ.), ਮਹਲਾ ੧, ੧੫, ਸਫ਼ਾ ੧੦੩੬

**ਅਰਥ**: ਉਸ ਵੇਲੇ ਵੇਦ, ਕਤੇਬ, ਸਿਮ੍ਰਤੀਆਂ ਅਤੇ ਸ਼ਾਸਤ੍ਰ ਨਹੀਂ ਸਨ,

ਪੁਰਾਣਾਂ ਦਾ ਪਾਠ ਵੀ ਨਹੀਂ ਹੁੰਦਾ ਸੀ । ਉਸ ਸਮੇਂ ਤਾਂ ਸੂਰਜ ਦਾ ਚੜ੍ਹਣਾ-ਡੁਬਣਾ ਵੀ ਨਹੀਂ ਸੀ (ਭਾਵ ਅਜੇ ਸਮਾਂ ਵੀ ਹੋਂਦ ਵਿਚ ਨਹੀਂ ਸੀ ਆਇਆ) । ਜੋ (ਸਾਕਾਰ ਜਗਤ ਅੰਦਰ ਜੀਵਾਂ ਵਿਚ ਵਸ ਕੇ ਜੀਵ-ਰੂਪ ਹੋ ਆਪਣੀਆਂ ਭਾਵਨਾਵਾਂ ਦੂਜਿਆਂ ਤੱਕ ਪਹੁੰਚਾਣ ਲਈ) ਕਹਿ, ਬੋਲ ਰਿਹਾ ਹੈ ਅਤੇ ਆਪ ਇੰਦ੍ਰਿਆਵੀ-ਗਿਆਨ ਤੋਂ ਪਰੇ ਅਲਖ ਹੋ ਕੇ ਅਤੇ (ਜੀਵਾਂ ਨਾਲ ਸੰਪਰਕ ਕਰ) ਆਪ ਹੀ ਲਖਾਉਣ ਵਾਲਾ ਹੋ ਕੇ ਵਿਦਮਾਨ ਹੈ, (ਪਹਿਲੋਂ-ਪਹਿਲ ਇਕੋ ਆਪ ਹੀ ਸੀ) ।

**ਉਦੈ**- ਸੂਰਜ ਦਾ ਚੜ੍ਹਨਾ । **ਕਹਤਾ ਬਕਤਾ**- ਕਹਿਣ ਵਾਲਾ ਬੋਲਣ ਵਾਲਾ, ਭਾਵ ਇਹ ਹੈ ਕਿ ਰਚਨਾ ਦੇ ਆਦਿ ਵਿਚ ਵੇਦਾਂ, ਪੁਰਾਣਾਂ ਆਦਿਕ ਦੀ ਕਥਾ ਕਰਨ ਵਾਲੇ ਪੰਡਿਤ ਵੀ ਨਹੀਂ ਸਨ । ਉਦੋਂ ਉਹ ਕੇਵਲ ਆਪ ਹੀ ਕਹਿਣ-ਬੋਲਣ ਅਤੇ ਸੁਣਨ ਵਾਲਾ ਸੀ ।

[ਸੰਸ. अस्त: (ਅਸ੍ਤ:) अस्+क्त : ਸੂਰਜ ਦਾ ਛਿਪਣਾ, ਡੁਬਣਾ,
ਡਿਗਣਾ, ਪਤਨ ; ਪੱਛਮ ਦਿਸ਼ਾ ।
अस्तमन (ਅਸ੍ਤਮਨ) : ਛਿਪਣਾ, ਡੁਬਣਾ ।
ਪ੍ਰਾ. अत्थम (ਅਤ੍ਥਮ) : ਅਸਤ ਹੋਣਾ, ਅਦ੍ਰਿਸ਼ ਹੋਣਾ, ਛਿਪਣਾ ।]

## ਆਸਤਿ: ਆਸਤਿਕ । ੨੮

**ਮਃ ੧ ॥ ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ ॥**
**ਕੰਨ ਪੜਾਇ ਕਿਆ ਖਾਜੈ ਭੁਗਤਿ ॥**
**ਆਸਤਿ ਨਾਸਤਿ ਏਕੋ ਨਾਉ ॥ ਕਉਣੁ ਸੁ ਅਖਰੁ ਜਿਤੁ ਰਹੈ ਹਿਆਉ ॥**
**ਧੂਪ ਛਾਵ ਜੇ ਸਮ ਕਰਿ ਸਹੈ ॥ ਤਾ ਨਾਨਕੁ ਆਖੈ ਗੁਰੁ ਕੋ ਕਹੈ ॥੨॥**

ਰਾਮ. (ਵਾਰ), ਮਹਲਾ ੩, ਪਉੜੀ ੧੨, ਸਫ਼ਾ ੯੫੩

**ਅਰਥ**: (ਮਨੁੱਖ ਦੀ ਅਸਲ ਸਮਸਿਆ ਹੈ) ਕਿਸ ਤਰ੍ਹਾਂ (ਮਨ) ਅੰਦਰੋਂ ਬੁਰਿਆਈ ਮਰ ਜਾਵੇ ? ਕਿਸ ਤਰ੍ਹਾਂ ਮਰਯਾਦਾ-ਪੂਰਵਕ ਜੀਵਨ ਬਤੀਤ ਕਰਨ ਦੀ ਜੁਗਤ ਆ ਜਾਵੇ ? ਕੰਨ ਪੜਵਾ ਲੈਣ ਨਾਲ (ਜੈਸਾ ਕਿ ਗੋਰਖ ਪੰਥੀ ਕਰਦੇ ਹਨ) ਕੋਈ ਸੰਜਮ ਵਾਲੀ ਰਹਿਣੀ-ਰਹਿਤ ਨਹੀਂ ਆ ਜਾਂਦੀ । ਨਾ ਹੀ ਖਾਣ-ਪੀਣ ਅਤੇ ਭੋਗਾਂ ਦੀ ਖੁਲ੍ਹ ਕਰਨ ਨਾਲ (ਜੈਸਾ ਕਿ ਸਹਜਯਾਨੀ ਸਿੱਧ ਕਰਦੇ ਹਨ) ਜੀਵਨ-ਜੁਗਤ ਆ ਜਾਂਦੀ ਹੈ । ਇਸ ਲਿਹਾਜ਼ ਨਾਲ ਆਸਤਿਕ ਅਤੇ ਨਾਸਤਿਕ ਵਿਚ ਕੋਈ ਫ਼ਰਕ ਨਹੀਂ, ਕੇਵਲ ਨਾਮ ਦਾ ਫ਼ਰਕ ਹੈ । (ਕੰਨ-ਫਟੇ ਜੋਗੀ ਆਸਤਿਕ ਹਨ ਅਤੇ ਸਹਜਯਾਨੀ ਜੋਗੀ ਨਾਸਤਿਕ । ਮੂਲ ਗੱਲ ਹਿਰਦੇ ਦੀ ਹੈ ਕਿ ਇਹ ਕਿਸ ਤਰ੍ਹਾਂ ਟਿਕੇ ? ਹਿਰਦੇ ਉਪਰ ਕੋਈ ਅਸਰ ਨਹੀਂ ਹੁੰਦਾ ਚਾਹੇ ਕੰਨ ਪੜਵਾ ਲਵੋ ਅਤੇ ਚਾਹੇ ਖਾਣ-ਪੀਣ ਦੇ ਵਿਹਾਰ ਨੂੰ ਧਰਮ ਦਾ ਅੰਗ ਬਣਾ ਲਓ । ਹਿਰਦੇ ਨੂੰ ਟਿਕਾਉਣ ਲਈ ਕੇਵਲ ਸ਼ਬਦ ਦੀ ਕਮਾਈ ਸਾਰਥਕ ਹੈ ।) ਉਹ ਕਿਹੜਾ ਨਾਮ ਹੈ, ਜਿਸ ਨਾਲ ਮਨ ਟਿਕ ਜਾਏ ? ਜੇ ਇਹ ਸਮਝ ਪ੍ਰਾਪਤ ਹੋ ਜਾਏ ਅਤੇ ਧੁੱਪ-ਛਾਂ (ਸੁਖ-ਦੁਖ) ਨੂੰ ਬਰਾਬਰ ਜਾਣੇ ਤਾਂ ਸਮਝੋ ਕਿ ਉਹ ਗੁਰੂ ਦੇ ਦੱਸੇ ਨਾਮ ਨੂੰ ਜਪ ਰਿਹਾ ਹੈ ।

**ਮੰਦਾ**- ਬੁਰਾਈ, ਬੁਰੇ ਭਾਵ । **ਜੀਵੈ ਜੁਗਤਿ**- ਜੀਵਨ ਦੀ ਜੁਗਤੀ ਆ ਜਵੇ । **ਪੜਾਇ**-ਪੜਵਾ ਕੇ। **ਭੁਗਤਿ**- ਭੋਗ-ਪਦਾਰਥ। **ਹਿਆਉ**- ਹਿਰਦਾ, ਮਨ । **ਧੂਪ ਛਾਵ**- ਚੰਗਾ-ਬੁਰਾ ਵਕਤ, ਦੁਖ-ਸੁਖ । **ਸਮ ਕਰਿ**- ਇਕਸਮਾਨ ਸਮਝ ਕੇ । **ਗੁਰੁ ਕੋ ਕਹੈ**- ਉਹ ਗੁਰੂ ਦਾ ਦਿੱਤਾ ਨਾਮ ਜਪਦਾ ਹੈ। 'ਉਹ ਗੁਰੂ ਗੁਰੂ ਜਪਦਾ ਹੈ' ਇਸ ਤਰ੍ਹਾਂ ਵੀ ਅਰਥ ਕੀਤੇ ਜਾਂਦੇ ਹਨ ।

**ਨੋਟ**: ਬਹੁਤੇ ਵਿਦਵਾਨਾਂ ਨੇ ਉਕਤ ਪੰਕਤੀਆਂ ਵਿਚ 'ਆਸਤਿ' ਸ਼ਬਦ 'ਹੋਂਦ' ਲਈ ਅਤੇ 'ਨਾਸਤਿ' ਸ਼ਬਦ 'ਅਣਹੋਂਦ' ਲਈ ਵਰਤਿਆ ਗਿਆ ਮੰਨਿਆ ਹੈ । 'ਸੋਢੀ' ਤੇਜਾ ਸਿੰਘ ਨੇ ਇਨ੍ਹਾਂ ਸ਼ਬਦਾਂ ਦਾ ਅਰਥ 'ਆਸਤਿਕ' ਅਤੇ 'ਨਾਸਤਿਕ' ਕੀਤਾ ਹੈ । ਡਾ. ਬਲਬੀਰ ਸਿੰਘ ਜੀ ਨੇ 'ਸੋਢੀ' ਤੇਜਾ ਸਿੰਘ ਵਾਲੇ ਅਰਥ ਸਵੀਕਾਰ ਕੀਤੇ ਹਨ । ਉਕਤ ਸਲੋਕ ਸ਼੍ਰੀ ਗੁਰੂ ਅਮਰਦਾਸ ਜੀ ਰਚਿਤ ਰਾਮਕਲੀ ਰਾਗ ਦੀ ਵਾਰ ਦੀ ਬਾਰ੍ਹਵੀਂ ਪਉੜੀ ਨਾਲ ਲਗਾਏ ਸਲੋਕਾਂ ਦਾ ਹਿੱਸਾ ਹੈ । ਇਹ ਸਾਰੇ ਸਲੋਕ ਯੋਗ-ਆਧਾਰਿਤ ਵਿਭਿੰਨ ਤਿਆਗਵਾਦੀ ਸੰਪ੍ਰਦਾਵਾਂ ਦੇ ਵਿਵਹਾਰ ਸੰਬੰਧੀ ਵਿਸ਼ਲੇਸ਼ਣ ਉਤੇ ਕੇਂਦ੍ਰਿਤ ਹਨ ਅਤੇ ਇਸ ਵਿਸ਼ਲੇਸ਼ਣ ਲਈ ਗੁਰੂ ਸਾਹਿਬ ਗ੍ਰਿਹਸਤੀ, ਅਉਧੂਤ, ਉਦਾਸੀ, ਪਾਖੰਡੀ ਅਤੇ ਬੈਰਾਗੀ ਸਾਧਕਾਂ ਦਾ ਜ਼ਿਕਰ ਕਰਦੇ ਹਨ (ਇਥੇ ਗ੍ਰਿਹਸਤੀ ਸ਼ਬਦ ਉਨ੍ਹਾਂ ਸਾਧਕਾਂ ਲਈ ਹੀ ਵਰਤਿਆ ਹੋਵੇਗਾ, ਜੋ ਕਾਮ-ਭੋਗ ਨੂੰ ਧਿਆਨ-ਸਾਧਨਾ ਲਈ ਜ਼ਰੂਰੀ ਮੰਨ ਕੇ ਵਿਕ੍ਰਿਤ ਕਾਮੁਕ ਪ੍ਰਵਿਰਤੀਆਂ ਦਾ ਸ਼ਿਕਾਰ ਹੋ ਚੁਕੇ ਸਨ) ।

ਇਨ੍ਹਾਂ ਤਿਆਗਵਾਦੀ ਸੰਪ੍ਰਦਾਵਾਂ ਨੂੰ ਆਸਤਿਕ ਅਤੇ ਨਾਸਤਿਕ ਦੋ ਸ਼ਾਖਾਵਾਂ ਵਿਚ ਵੰਡਿਆ ਜਾਂਦਾ ਹੈ । ਨਾਸਤਿਕ ਪਰੰਪਰਾ ਵਿਚੋਂ ਸਿੱਧ-ਜੋਗੀਆਂ ਦੇ ਉਦਗਮ ਦਾ ਸੰਬੰਧ ਅਨੀਸ਼ਵਰਵਾਦੀ ਵਿਚਾਰਧਾਰਾ ਨਾਲ ਹੈ ਅਤੇ ਅਨੀਸ਼ਵਰਵਾਦੀਆਂ ਨੂੰ 'ਪਾਖੰਡੀ' ਦਾ ਨਾਮ, ਜੋ ਪੰਜਵੇਂ ਸਲੋਕ ਵਿਚ ਆਇਆ ਹੈ, ਸ਼ਾਇਦ ਈਸ਼ਵਰਵਾਦੀ ਯੋਗੀਆਂ ਹੀ ਦਿੱਤਾ ਹੋਵੇਗਾ । ਵਾਮ-ਮਾਰਗੀ ਯੋਗੀ ਭੋਗ-ਸੰਤੁਸ਼ਟੀ ਨੂੰ ਪਰਮ-ਮੰਜ਼ਿਲ ਪ੍ਰਾਪਤੀ ਦਾ ਸਾਧਨ ਮੰਨਦੇ ਸਨ, ਜਦੋਂ ਕਿ ਈਸ਼ਵਰਵਾਦੀ ਧਿਆਨ-ਸਾਧਕ ਤਿਆਗਵਾਦ ਉਤੇ ਜ਼ੋਰ ਦਿੰਦੇ ਸਨ । ਗੁਰੂ ਸਾਹਿਬ ਜੋਗੀਆਂ ਦੇ ੬ ਭੇਖਾਂ ਅਤੇ ਵਿਭਿੰਨ ਸੰਪ੍ਰਦਾਵਾਂ ਦੀ ਸਾਧਨਾ ਸੰਬੰਧੀ ਮਰਯਾਦਾ ਬਾਰੇ ਆਪਸੀ ਵਿਵਾਦਾਂ ਨੂੰ ਫਜ਼ੂਲ ਮੰਨਦੇ ਸਨ, ਇਸੇ ਕਰ ਕੇ ਉਨ੍ਹਾਂ ਆਖਿਆ "ਛਿਅ ਵਰਤਾਰੇ ਵਰਤਹਿ ਪੂਤ" ; ਭਾਵ ਇਹ ਅਖੌਤੀ ਸਾਧਕ ਛੇ ਭੇਖਾਂ ਦੇ ਅੰਤਰ-ਵਿਰੋਧਾਂ ਵਿਚ ਹੀ ਸਮਾਂ ਬਰਬਾਦ ਕਰ ਰਹੇ ਹਨ । ਗੁਰੂ ਜੀ ਕਹਿੰਦੇ ਸਨ ਕਿ ਸੰਤੁਲਿਤ ਜੀਵਨ (ਗ੍ਰਿਹਸਤੀ ਹੋ ਕੇ ਸੰਜਮਿਤ ਪਦਾਰਥਕ ਭੋਗ ਵਿਚ ਵਿਸ਼ਵਾਸ) ਬਿਨਾ ਨਾ ਗ੍ਰਿਹਸਤ ਹੱਥ ਆਉਂਦਾ ਹੈ ਨਾ ਜੋਗ, ਭਾਵ ਵਾਮ-ਮਾਰਗੀ ਭੋਗੀ (ਨਾਸਤਿਕ) ਦਾ ਵਿਵਹਾਰ ਸਭਿਅਕ ਗ੍ਰਿਹਸਤੀ ਵਾਂਗ ਸੰਤੁਲਿਤ ਮਰਯਾਦਾ ਵਾਲਾ ਨਹੀਂ ਅਤੇ ਤਿਆਗੀ ਯੋਗੀ ਗ੍ਰਿਹਸਤੀਆਂ ਦੇ ਘਰੋਂ ਭੋਜਨ, ਕਪੜਾ ਆਦਿ ਮੰਗਣ ਕਾਰਣ ਗ੍ਰਿਹਸਤ ਤੋਂ ਨਿਰਲੇਪ 'ਅਵਧੂਤ' ਕਿਵੇਂ ਅਖਵਾ ਸਕਦਾ ਹੈ ? ਅਜਿਹੀ ਸਥਿਤੀ ਵਿਚ ਉਹ ਕਹਿੰਦੇ ਹਨ ਕਿ ਮਨ ਦੀ ਭਟਕਣਾ ਰੋਕਣ ਦੇ ਉਪਾਅ ਬਿਨਾ ਆਸਤਿਕ ਯੋਗੀ ਅਤੇ ਨਾਸਤਿਕ ਵਾਮ-ਮਾਰਗੀ ਜਾਂ ਸਹਿਜਯਾਨੀ ਸਿੱਧ-ਯੋਗੀ ਭੁਲੜ ਜੀਵਨ-ਮਰਯਾਦਾ ਦੇ ਇਕੋ ਜਿਹੇ ਪਾਂਧੀ ਹਨ । ਦੋਹਾਂ ਵਿਚ ਕੋਈ ਮੂਲ-ਭੂਤ ਅੰਤਰ ਨਹੀਂ । ਦੋਹਾਂ ਦਾ ਇਕ ਦੂਜੇ ਨੂੰ ਤੁਛ ਜਾਣ ਕੇ ਆਪਣੀ ਉੱਤਮਤਾ ਸਥਾਪਿਤ ਕਰਨ ਦਾ ਯਤਨ ਨਿਸਫਲ ਹੈ । ਧਰਮ-ਸਾਧਨਾ ਦਾ ਅਸਲ ਨਿਸ਼ਾਨਾ ਹੈ, ਜੀਵਨ ਨੂੰ ਮਨੁੱਖਵਾਦੀ ਮਕਸਦਾਂ ਲਈ ਉਪਯੋਗੀ ਬਨਾਣ ਉਤੇ ਧਿਆਨ ਕੇਂਦ੍ਰਿਤ ਕਰਨਾ । ਇਨ੍ਹਾਂ ਸਲੋਕਾਂ ਵਿਚ 'ਹੋਂਦ' ਜਾਂ 'ਅਣਹੋਂਦ' ਸੰਬੰਧੀ ਕੋਈ ਚਰਚਾ ਨਹੀਂ । ਹਾਂ ਆਸਤਿਕ-ਨਾਸਤਿਕ ਮੱਤਾਂ ਦਾ ਜ਼ਿਕਰ ਜ਼ਰੂਰ ਹੈ । ਇਸ ਕਰ ਕੇ ਅਸੀਂ ਆਮ ਟੀਕਾਕਾਰਾਂ ਦੇ ਮੱਤ ਦਾ ਅਨੁਸਰਣ ਨਹੀਂ ਕੀਤਾ ਅਤੇ 'ਆਸਤਿ' ਦੇ ਅਰਥ 'ਆਸਤਿਕ' ਕੀਤੇ ਹਨ ।

[ਸੰਸ. आस्तिक (ਆਸ੍ਤਿਕ) अस्ति+ठक् : ਜੋ ਈਸ਼ਵਰ ਅਤੇ ਪਰਲੋਕ ਵਿਚ ਵਿਸ਼ਵਾਸ ਰਖਦਾ ਹੈ, ਧਰਮ-ਪਰੰਪਰਾਵਾਂ ਵਿਚ ਵਿਸ਼ਵਾਸ ਰਖਣ ਵਾਲਾ, ਪਵਿੱਤਰਾਤਮਾ, ਸ਼ਰਧਾਲੂ ।
ਪ੍ਰਾ. अत्थिय (ਅਤ੍ਥਿਯ) : ਆਤਮਾ, ਪਰਲੋਕ ਆਦਿ ਤੇ ਸ਼ਰਧਾ ਰਖਣ ਵਾਲਾ, ਆਸਤਿਕ ।]

**ਨੋਟ:** 'ਆਸ੍ਤਿਕ' ਸ਼ਬਦ ਦੇ ਮੂਲ ਵਿਚ 'ਅਸ੍' ਧਾਤੂ ਹੈ, ਜਿਸ ਦੇ ਕਈ ਅਰਥਾਂ ਵਿਚੋਂ ਇਕ ਪ੍ਰਮੁਖ ਅਰਥ ਹੈ 'ਵਿਦਮਾਨਤਾ'। 'ਅਸ੍' ਤੋਂ 'ਅਸ੍ਤਿ' ਸ਼ਬਦ ਦੀ ਵਿਉਤਪਤੀ ਹੋਈ, ਜਿਸ ਦੇ ਅਰਥ ਹਨ ਹੋਣਾ, ਸੱਤ, ਵਿਦਮਾਨਤਾ ਆਦਿ। 'ਅਸ੍ਤਿ' ਤੋਂ 'ਆਸ੍ਤਿਕ' ਸ਼ਬਦ ਬਣਿਆ ਹੈ, ਜਿਸ ਦੇ ਅਰਥ ਹਨ, ਸਦੀਵੀ ਹੋਂਦ ਵਿਚ ਵਿਸ਼ਵਾਸ ਰਖਣ ਵਾਲਾ । ਗੁਰਬਾਣੀ ਦੀਆਂ ਉਕਤ ਪੰਕਤੀਆਂ ਵਿਚ ਆਇਆ ਸ਼ਬਦ 'ਆਸਤਿ' ਸਿੱਧੇ 'ਅਸ੍ਤਿ' ਤੋਂ ਨਹੀਂ ਆਇਆ, ਸਗੋਂ 'ਆਸ੍ਤਿਕ' ਦਾ ਵਿਕ੍ਰਿਤ ਰੂਪ ਹੈ ।

**ਆਸਨੰ:** ਰਾਜੇ ਦਾ ਆਸਣ, ਰਾਜ-ਸਿੰਘਾਸਣ । ੭੯

**ਸਲੋਕ ॥ ਅਨਿਕ ਲੀਲਾ ਰਾਜ ਰਸ ਰੂਪੰ ਛਤ੍ਰ ਚਮਰ ਤਖਤ ਆਸਨੰ ॥**
**ਰਚੰਤਿ ਮੂੜ ਅਗਿਆਨ ਅੰਧਹ ਨਾਨਕ ਸੁਪਨ ਮਨੋਰਥ ਮਾਇਆ॥ ੧ ॥**

ਜੈਤ. (ਵਾਰ), ਮਹਲਾ ੫, ੮, ਸਫ਼ਾ ੭੦੭
ਵੇਖੋ **'ਅੰਧਹ'** ੧੧੯੬ ੳ

[ਵੇਖੋ ੬੮]

**ਆਸਨ:** ਸੁਰਗ ਦੇ ਰਾਜੇ ਇੰਦ੍ਰ ਦਾ ਆਸਣ, ਸਵਰਗ ਦੇ ਮਹਿਲ । ੮੦

**ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੇ ॥**
**ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ**
**ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥ ੧ ॥**

ਸੋਰਠਿ, ਰਵਿਦਾਸ, ੩, ਸਫ਼ਾ ੬੫੮
ਵੇਖੋ **'ਅਬਿਬੇਕੇ'** ੨੮੧੩

[ਵੇਖੋ ੬੮]

**ਆਸਨ (ਚਉਰਾਸੀਹ):** ਚੌਰਾਸੀ ਪ੍ਰਕਾਰ ਦੇ ਆਸਣ, ਯੋਗ ਅਭਿਆਸ ਦੇ ਚੌਰਾਸੀ ਆਸਣ । ੮੧

**ਖਟੁ ਸਾਸਤ ਬਿਚਰਤ ਮੁਖਿ ਗਿਆਨਾ ॥**
**ਪੂਜਾ ਤਿਲਕੁ ਤੀਰਥ ਇਸਨਾਨਾ ॥**
**ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ॥੨॥**

ਮਾਝ, ਮਹਲਾ ੫, ੧੨, ਸਫ਼ਾ ੯੮

**ਅਰਥ:** ਛੇ ਸ਼ਾਸਤ੍ਰਾਂ ਦਾ ਅਧਿਐਨ ਕਰ ਕੇ (ਕੋਈ) ਮੂੰਹ-ਜ਼ੁਬਾਨੀ ਗਿਆਨ (ਦੱਸੇ), ਪੂਜਾ (ਕਰੇ), ਤਿਲਕ (ਲਾਏ), ਤੀਰਥਾਂ ਦੇ ਇਸ਼ਨਾਨ ਕਰੇ । ਨਿਉਲੀ ਕਰਮ (ਕਰਨੇ) ਅਤੇ ਚੌਰਾਸੀ ਆਸਣ (ਲਾਉਣੇ ਵੀ ਜਾਣਦਾ ਹੋਵੇ), ਪਰ ਇਨ੍ਹਾਂ (ਸਾਰੇ ਕਰਮਾਂ) ਵਿਚੋਂ (ਮਨ ਦੀ) ਸ਼ਾਂਤੀ ਪ੍ਰਾਪਤ ਨਹੀਂ ਹੁੰਦੀ ।
**ਖਟੁ-** ਛੇ । **ਬਿਚਰਤ-** ਵਿਚਾਰਦੇ ਹਨ, ਅਧਿਐਨ ਕਰਦੇ ਹਨ । **ਨਿਵਲੀ ਕਰਮ-** ਇਕ ਯੋਗਿਕ ਕਰਮ ਜਿਸ ਨੂੰ 'ਨੌਲੀ ਕਰਮ' ਵੀ ਕਿਹਾ ਜਾਂਦ ਹੈ ।

ਵੇਖੋ **'ਅਸਥਾਨਾ'** ੧੪੭੭

[ਵੇਖੋ ੬੮]

**ਆਸਨਿ:** ਹਿਰਦੇ ਦੇ ਤਖ਼ਤ ਉਤੇ, ਹਿਰਦੇ ਰੂਪੀ ਸਿੰਘਾਸਣ ਉਤੇ । ੮੨

**ਜਬ ਪ੍ਰਿਅ ਆਇ ਬਸੇ ਗ੍ਰਿਹਿ ਆਸਨਿ ਤਬ ਹਮ ਮੰਗਲੁ ਗਾਇਆ ॥**
**ਮੀਤ ਸਾਜਨ ਮੇਰੇ ਭਏ ਸੁਹੇਲੇ ਪ੍ਰਭੁ ਪੂਰਾ ਗੁਰੂ ਮਿਲਾਇਆ ॥ ੩ ॥**

ਮਲਾਰ, ਮਹਲਾ ੫, ੩, ਸਫ਼ਾ ੧੨੬੭

**ਅਰਥ:** ਜਦੋਂ ਪਿਆਰਾ (ਪ੍ਰਭੂ) ਆ ਕੇ (ਹਿਰਦੇ ਦੇ) ਆਸਣ ਉਪਰ ਬੈਠ ਗਿਆ, ਤਦ ਅਸਾਂ ਖ਼ੁਸ਼ੀ ਦਾ ਗੀਤ ਗਾਇਆ । ਮੇਰੇ ਸੱਜਣ ਮਿੱਤਰ ਸਾਰੇ ਸੁਖੀ ਹੋ ਗਏ, (ਜਦੋਂ) ਪੂਰੇ ਗੁਰੂ ਨੇ ਰੱਬ ਮਿਲਾ ਦਿੱਤਾ ।

[ਵੇਖੋ ੬੮]

**ਆਸਨੀ:** ਆਸਾਂ, ਉਮੀਦਾਂ । ੮੩

**ਖੋਜਹਿ ਜਨ ਮੁਨੀ ਹਾਂ॥ ਸ੍ਰਬ ਕਾ ਪ੍ਰਭ ਧਨੀ ਹਾਂ॥ ਦੁਲਭ ਕਲਿ ਦੁਨੀ ਹਾਂ ॥**
**ਦੂਖ ਬਿਨਾਸਨੀ ਹਾਂ ॥ ਪ੍ਰਭ ਪੂਰਨ ਆਸਨੀ ਮੇਰੇ ਮਨਾ ॥ ੧ ॥**

ਆਸਾਵਰੀ, ਮਹਲਾ ੫, ੧੫੯, ਸਫ਼ਾ ੪੦੯-੧੦

**ਅਰਥ:** ਮੁਨੀ ਜਨ ਖੋਜਦੇ ਹਨ । ਵਾਹਿਗੁਰੂ ਸਾਰਿਆਂ ਦਾ ਸ਼ਾਹ ਹੈ । ਕਲਿਜੁਗ ਵਿਚ ਦੁਨੀਆਦਾਰਾਂ ਲਈ (ਪ੍ਰਭੂ) ਦੁਰਲਭ ਹੈ । ਦੁਖਾਂ ਦਾ ਨਾਸ਼ਕ ਹੈ । ਹੇ ਮੇਰੇ ਮਨ ! ਪ੍ਰਭੂ ਆਸਾਂ ਨੂੰ ਪੂਰਨ ਕਰਨ ਵਾਲਾ ਹੈ ।
**ਦੁਲਭ-** ਕੀਮਤੀ, ਦੁਰਲਭ । **ਕਲਿ-** ਕਲਿਯੁਗ ਵਿਚ । **ਦੁਨੀ-** ਦੁਨੀਆ, ਭਾਵ ਦੁਨੀਆ ਵਾਲਿਆਂ ਲਈ । **ਬਿਨਾਸਨੀ-** ਨਸ਼ਟ ਕਰਨ ਵਾਲਾ ।

[ਵੇਖੋ ੫੯]

**ਆਸਨੁ:** ਟਿਕਾਣਾ, ਸਥਾਨ, ਨਿਵਾਸ-ਸਥਾਨ । ੮੪

**ਘੰਟਾ ਜਾ ਕਾ ਸੁਨੀਐ ਚਹੁ ਕੁੰਟ ॥ ਆਸਨੁ ਜਾ ਕਾ ਸਦਾ ਬੈਕੁੰਠ ॥...੨॥**

ਆਸਾ, ਮਹਲਾ ੫, ੯੦, ਸਫ਼ਾ ੩੯੩

**ਅਰਥ:** (ਸਾਲਗ੍ਰਾਮ ਦੀ ਥਾਂ ਸਰਬ ਵਿਆਪਕ ਪ੍ਰਭੂ ਦੀ ਪੂਜਾ ਕਰਨ ਦਾ ਉਪਦੇਸ਼ ਹੈ) ਉਸ ਦੀ (ਪੂਜਾ ਦਾ) ਘੰਟਾ ਚਾਰ ਕੁੰਟਾਂ (ਅਰਥਾਤ ਚਾਰ ਦਿਸ਼ਾਵਾਂ) ਵਿਚ ਸੁਣੀਂਦਾ ਹੈ । ਉਸ ਦਾ ਟਿਕਾਣਾ ਸਦਾ ਬੈਕੁੰਠ ਵਿਚ ਹੈ ।
**ਭਾਵ:** ਵਾਹਿਗੁਰੂ ਨਾਨਾ ਪ੍ਰਕਾਰ ਦੀ ਰਚਨਾ ਵਿਚ ਵਿਆਪਕ ਹੈ, ਫਿਰ ਆਪਣੀ ਇਕਤ੍ਰ ਵਿਚ ਵੀ ਸਥਿਤ ਹੈ ।

[ਵੇਖੋ ੬੮]

**ਆਸਨੋ:** ਮੂਰਤੀ ਪੂਜਾ ਲਈ ਵਿਸ਼ੇਸ਼ ਆਸਣ । ੮੫

**ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ॥**

**ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ**
**ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ॥ ੧ ॥**
ਧਨਾ., ਰਵਿਦਾਸ, ੩, ਸਫ਼ਾ ੬੯੪
ਵੇਖੋ '**ਉਰਸਾ**' ੫੬
[ਵੇਖੋ ੬੮]

**ਆਸੰਭਉ**: ਅਜਨਮਾ, ਜਨਮ-ਰਹਿਤ । ੮੬
**ਅਗਹ ਗਹਣੁ ਭ੍ਰਮੁ ਭ੍ਰਾਂਤਿ ਦਹਣੁ ਸੀਤਲੁ ਸੁਖਦਾਤਉ ॥**
**ਆਸੰਭਉ ਉਦਵਿਅਉ ਪੁਰਖੁ ਪੂਰਨ ਬਿਧਾਤਉ ॥.....**
ਸਵ., ਮਹਲੇ ਪੰਜਵੇ ਕੇ, ਕਲ੍ਹ ੫, ਸਫ਼ਾ ੧੪੦੭
**ਅਰਥ**: (ਕਲਸਹਾਰ ਆਖਦਾ ਹੈ) ਗੁਰੂ ਅਰਜਨ ਦੇਵ ਜੀ ਦੀ ਅਪਹੁੰਚ ਵਾਹਿਗੁਰੂ ਤਕ ਪਹੁੰਚ ਹੈ, ਉਹ ਭਰਮ ਤੇ ਅਗਿਆਨ ਨੂੰ ਸਾੜਣ ਵਾਲੇ ਹਨ ਅਤੇ ਮਨ ਨੂੰ ਸ਼ਾਂਤ ਕਰ ਕੇ ਸੁਖ ਦੇਣ ਵਾਲੇ (ਦਾਤਾਰ) ਹਨ । (ਦਰਅਸਲ) ਉਹ ਤਾਂ ਆਪ ਪੂਰਨ ਕਰਤਾ-ਪੁਰਖ ਹਨ, ਜੋ ਜਨਮ ਧਾਰ ਕੇ ਵੀ (ਆਪਣੇ ਸ਼ੁੱਧ ਸਰੂਪ ਵਿਚ) ਅਜਨਮਾ ਹੀ ਹਨ ।
**ਅਗਹ ਗਹਣੁ**- ਅਪਹੁੰਚ (ਹਰੀ) ਤਕ ਪਹੁੰਚ ਵਾਲੇ । **ਭ੍ਰਾਂਤਿ**- ਭੁਲੇਖਾ, ਅਗਿਆਨ । **ਦਹਣੁ**- ਸਾੜਣ ਵਾਲਾ, ਨਸ਼ਟ ਕਰਨ ਵਾਲਾ । **ਸੁਖਦਾਤਉ**- ਸੁਖ ਦੇਣ ਵਾਲਾ । **ਆਸੰਭਉ**- ਅਜਨਮਾ । **ਉਦਵਿਅਉ**- ਪ੍ਰਗਟਿਆ । **ਬਿਧਾਤਉ**- ਕਰਤਾਰ, ਵਿਧਾਤਾ ।
[ਸੰਸ. भू (ਭੂ) : ਹੋਣਾ, ਉਤਪੰਨ ਹੋਣਾ, ਫੁੱਟਣਾ, ਉਦੈ ਹੋਣਾ ।
ਸਮ੍+भू=सम्भू (ਸੰਭੂ): ਉਦੈ ਹੋਣਾ, ਪੈਦਾ ਹੋਣਾ, ਵਿਦਮਾਨ ਹੋਣਾ ; ਸੰਭਵ ਹੋਣਾ ।
सम्भव: (ਸਮੑਭਵ:) : ਜਨਮ, ਉਤਪੱਤੀ, ਫੁੱਟਣਾ, ਉਗਣਾ ; ਅਸਤਿਤਵ ; ਉਤਪਾਦਨ ; ਸੰਭਾਵਨਾ ।
असम्भव (ਅਸਮੑਭਵ) : ਸੰਭਵ ਨਾ ਹੋਵੇ ।
ਪ੍ਰਾ. असंभव्व (ਅਸੰਭਵ੍ਵ) : ਜਿਸ ਦੀ ਸੰਭਾਵਨਾ ਨਾ ਹੋਵੇ ।]

**ਆਸਰੰ**: ਆਸਰਾ । ੮੭
**ਸੰਤ ਉਧਰਣ ਦਇਆਲੰ ਆਸਰੰ ਗੋਪਾਲ ਕੀਰਤਨਹ ॥**
**ਨਿਰਮਲੰ ਸੰਤ ਸੰਗੇਣ ਓਟ ਨਾਨਕ ਪਰਮੇਸੁਰਹ ॥**
ਜੈਤ. (ਵਾਰ), ਮਹਲਾ ੫, ੧੭, ਸਫ਼ਾ ੭੦੯
ਵੇਖੋ '**ਉਧਰਣ**' ੩੩੩
[ਸੰਸ. आश्रय (ਆਸ਼੍ਰਯ) आ+श्रि+अच् : ਵਿਸ਼ਰਾਮ ਸਥਾਨ ; ਜਿਸ ਤੇ ਕੋਈ ਵਸਤੂ ਆਧਾਰਿਤ ਰਹਿੰਦੀ ਹੈ ; ਨਿਰਭਰ ਕਰਨਾ ; ਗ੍ਰਹਿਣ ਕਰਨ ਵਾਲਾ ; ਸ਼ਰਨ ਸਥਾਨ ; ਘਰ ; ਸਹਾਰਾ ਲੈਣ ਵਾਲਾ ; ਆਸਰਾ ; ਪਾਲਕ ; ਥੰਮ੍ਹ ; ਤਰਕਸ਼ ; ਸੰਬੰਧ ।
ਪ੍ਰਾ. आसय (ਆਸਯ) : ਆਧਾਰ, ਸਹਾਰਾ ।]

**ਆਸਰ**: ਆਸਰਾ, ਆਸਰੇ । ੮੮
**ਸਰਬ ਸੁਖਾ ਗੁਰ ਚਰਨਾ ॥**
**ਕਲਿਮਲ ਡਾਰਨ ਮਨਹਿ ਸਧਾਰਨ**
**ਇਹ ਆਸਰ ਮੋਹਿ ਤਰਨਾ ॥ ੧ ॥ ਰਹਾਉ ॥**
ਦੇਵ., ਮਹਲਾ ੫, ੧੬, ਸਫ਼ਾ ੫੩੧
**ਅਰਥ**: ਗੁਰੂ ਦੇ ਚਰਨ ਸਾਰੇ ਸੁਖ ਦੇਣ ਵਾਲੇ, ਪਾਪਾਂ ਨੂੰ ਦੂਰ ਕਰਨ ਵਾਲੇ ਅਤੇ ਮਨ ਨੂੰ ਆਸਰਾ ਦੇਣ ਵਾਲੇ ਹਨ, ਮੈਂ ਇਨ੍ਹਾਂ (ਗੁਰਚਰਨਾਂ) ਦੇ ਆਸਰੇ (ਸੰਸਾਰ ਭਵਜਲ) ਤਰਨਾ ਹੈ ।
**ਕਲਿਮਲ**- ਪਾਪ । **ਡਾਰਨ**- ਦੂਰ ਕਰਨ ਵਾਲੇ । **ਸਧਾਰਨ**- ਆਸਰਾ ਦੇਣ ਵਾਲੇ ਹਨ ।
[ਵੇਖੋ ੮੭]

**ਆਸਰਮ**: ਹਿੰਦੂ ਧਰਮ ਵਿਚ ਵਰਣਿਤ ਜੀਵਨ ਦੀਆਂ ਚਾਰ ਅਵਸਥਾਵਾਂ । ੮੯
**ਅਗਮ ਅਗੰਮਾ ਕਵਨ ਮਹਿੰਮਾ ਮਨ ਜੀਵੈ ਸੁਨਿ ਸੋਊ ॥**
**ਚਾਰਿ ਆਸਰਮ ਚਾਰਿ ਬਰੰਨਾ ਮੁਕਤਿ ਭਏ ਸੇਵ ਤੋਊ ॥ ੧ ॥**
ਦੇਵ., ਮਹਲਾ ੫, ੩੩, ਸਫ਼ਾ ੫੩੫
ਵੇਖੋ '**ਅਗਮ**' ੧੮੪੬
[ਸੰਸ. आश्रम (ਆਸ਼੍ਰਮ) आ+श्रम्+घञ् : ਦੁਕਾਨ ; ਕੁਟੀਆ ; ਸੰਨਿਆਸੀਆਂ ਦਾ ਧਰਮ ਸੰਘ ; ਹਿੰਦੂ ਜੀਵਨ ਦੀਆਂ ਚਾਰ ਅਵਸਥਾਵਾਂ (ਬ੍ਰਹਮਚਰਯ. ਗ੍ਰਿਹਸਥ, ਵਾਨ-ਪ੍ਰਸਥ ਅਤੇ ਸੰਨਿਆਸ) ; ਜੰਗਲ ।
ਪ੍ਰਾ. आसम (ਆਸਮ) : ਤਪੋ-ਸਥਾਨ ; ਤੀਰਥ-ਸਥਾਨ ; ਹਿੰਦੂ ਜੀਵਨ ਦੀਆਂ ਚਾਰ ਅਵਸਥਾਵਾਂ ।]

**ਆਸ੍ਰਮ** : ਚਾਰ ਅਵਸਥਾਵਾਂ । ੯੦
**ਚਾਰਿ ਬਰਨ ਚਾਰਿ ਆਸ੍ਰਮ ਹੈ ਕੋਈ ਮਿਲੈ ਗੁਰੂ ਗੁਰ ਨਾਨਕ**
**ਸੋ ਆਪਿ ਤਰੈ ਕੁਲ ਸਗਲ ਤਰਾਧੋ ॥ ੨ ॥**
ਕਾਨੜਾ, ਮਹਲਾ ੪, ੧੧, ਸਫ਼ਾ ੧੨੯੭
**ਅਰਥ**: ਚਾਰ ਵਰਣ ਹਨ ਅਤੇ ਚਾਰ ਹੀ ਆਸ਼ਰਮ ਹਨ, ਇਨ੍ਹਾਂ ਵਿਚੋਂ ਜਿਹੜਾ ਵੀ ਕੋਈ ਗੁਰੂ ਨੂੰ ਮਿਲਦਾ ਹੈ, (ਗੁਰੂ ਜੀ ਕਹਿੰਦੇ ਹਨ) ਉਹ ਆਪ (ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ ਅਤੇ ਸਾਰੀਆਂ ਕੁਲਾਂ ਨੂੰ ਵੀ ਤਾਰ ਲੈਂਦਾ ਹੈ ।
**ਚਾਰਿ ਬਰਨ**- ਚਾਰ ਵਰਣ-ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ । **ਚਾਰਿ ਆਸ੍ਰਮ**- ਚਾਰ ਆਸ਼ਰਮ-ਬ੍ਰਹਮਚਰਯ, ਗ੍ਰਿਹਸਤ, ਬਾਨਪ੍ਰਸਤ ਅਤੇ ਸੰਨਿਆਸ । **ਕੁਲ**- ਖਾਨਦਾਨ, ਵੰਸ਼ । **ਤਰਾਧੋ**- ਤਾਰਦਾ ਹੈ ।
[ਵੇਖੋ ੮੯]

**ਆਸ੍ਰਮ**: ਧਰਮ-ਕਰਮ ਦੀਆਂ ਅਵਸਥਾਵਾਂ । ੯੧
**ਬਰਨ ਆਸ੍ਰਮ ਸਾਸਤ੍ਰ ਸੁਨਉ ਦਰਸਨ ਕੀ ਪਿਆਸ ॥**

**ਰੂਪੁ ਨ ਰੇਖ ਨ ਪੰਚ ਤਤ ਠਾਕੁਰ ਅਬਿਨਾਸ ॥ ੨ ॥**

ਬਿਲਾ., ਮਹਲਾ ੫, ੬੧, ਸਫ਼ਾ ੮੧੬

**ਅਰਥ:** (ਪ੍ਰਭੂ ਦੀ ਖੋਜ ਵਿਚ) ਸ਼ਾਸਤ੍ਰਾਂ ਵਿਚੋਂ ਵਰਣਾਂ ਅਤੇ ਆਸ਼ਰਮਾਂ ਦੇ ਧਰਮ-ਕਰਮ ਦੀਆਂ ਅਵਸਥਾਵਾਂ ਬਾਰੇ ਸੁਣਦਾ ਰਿਹਾ, (ਪਰ ਇਨ੍ਹਾਂ ਨਾਲ ਮੇਰੀ ਅਭਿਲਾਖਾ ਪੂਰੀ ਨਹੀਂ ਹੋਈ ਅਤੇ) ਪ੍ਰਭੂ-ਦਰਸ਼ਨ ਦੀ ਪਿਆਸ (ਵਧਦੀ ਰਹੀ) । (ਜਿਸ ਵਾਹਿਗੁਰੂ ਨੂੰ ਮੈਂ ਮਿਲਣਾ ਚਾਹੁੰਦਾ ਹਾਂ) ਉਸ ਅਬਿਨਾਸ਼ੀ ਠਾਕੁਰ ਦਾ ਨਾ ਰੂਪ ਹੈ, ਨਾ ਚਿਹਨ-ਚੱਕਰ ਹੈ ਅਤੇ ਨਾ ਹੀ ਉਹ (ਜੀਵਾਂ ਵਾਂਗ) ਪੰਜ ਤੱਤਾਂ ਦਾ ਬਣਿਆ ਹੋਇਆ ਹੈ ।

**ਭਾਵ:** ਇਨ੍ਹਾਂ ਤੁਕਾਂ ਵਿਚ ਵਰਣ-ਆਸ਼੍ਰਮ-ਆਧਾਰਿਤ ਸ਼ਾਸਤ੍ਰਾਂ ਦੀਆਂ ਪਰੰਪਰਿਕ ਸਿੱਖਿਆਵਾਂ ਦਾ ਖੰਡਨ ਹੈ । ਸ਼ਾਸਤ੍ਰ ਅਤੇ ਸਿਮ੍ਰਤੀਆਂ ਜੋ ਸਿੱਖਿਆ ਦਿੰਦੇ ਹਨ, ਉਹ ਕਰਮ-ਧਰਮ ਦੀ ਰਹੁ-ਰੀਤ ਉਤੇ ਜਾਤਿ-ਭੇਦ ਮੁਤਾਬਿਕ ਰਸਮੋ-ਰਿਵਾਜ ਦੀਆਂ ਲੀਕਾਂ ਹੁੰਦੀਆਂ ਹਨ ਜਾਂ ਉਹ ਸਾਕਾਰ-ਰੂਪ ਦੇਵੀ-ਦੇਵਤਿਆਂ ਦੀ ਪੂਜਾ ਹੁੰਦੀ ਹੈ, ਜਿਸ ਨਾਲ ਮਨੁੱਖ ਦੀ ਅਭਿਲਾਖਾ ਪੂਰੀ ਨਹੀਂ ਹੁੰਦੀ । ਜੋ ਠਾਕੁਰ ਅਮੂਰਤ ਹੈ, ਉਸ ਦੇ ਦਰਸ਼ਨਾਂ ਲਈ ਮਿੱਟੀ, ਪੱਥਰ ਅਤੇ ਪੰਜਾਂ ਤੱਤਾਂ ਦੀਆਂ ਮੂਰਤੀਆਂ ਸਹਾਈ ਨਹੀਂ, ਸਗੋਂ ਨਿਰਗੁਣ ਸਰੂਪ ਨਿਰੰਕਾਰ ਦੀ ਆਰਾਧਨਾ ਮਦਦਗਾਰ ਹੈ । ਕੇਵਲ ਧਾਰਮਿਕ ਕਰਮ-ਕਾਂਡ ਕਰਨ ਨਾਲ ਤਾਂ ਮਨੁੱਖ ਦੀ ਪਿਆਸ ਵਧਦੀ ਹੈ, ਘਟਦੀ ਨਹੀਂ ।

**ਬਰਨ-** ਵਰਣ । **ਸਾਸਤ੍ਰ-** ਸ਼ਾਸਤ੍ਰਾਂ ਵਿਚੋਂ । **ਅਬਿਨਾਸ-** ਅਬਿਨਾਸ਼ੀ ।
[ਵੇਖੋ ੮੯]

**ਆਸਰਮਾ:** (ਚੌਹਾਂ) ਆਸ਼੍ਰਮਾਂ ਦੇ । ੯੨

**ਸਿਮਰਹਿ ਨਰ ਨਾਰੀ ਆਸਰਮਾ ॥ ਸਿਮਰਹਿ ਜਾਤਿ ਜੋਤਿ ਸਭਿ ਵਰਨਾ ॥**
**ਸਿਮਰਹਿ ਗੁਣੀ ਚਤੁਰ ਸਭਿ ਬੇਤੇ ਸਿਮਰਹਿ ਰੈਣੀ ਅਰੁ ਦਿਨਾ ॥੬॥**

ਮਾਰੂ (ਸੋਲ.), ਮਹਲਾ ੫, ੮, ਸਫ਼ਾ ੧੦੭੯

**ਅਰਥ:** ਹੇ ਜੋਤਿ (-ਸਰੂਪ) ! (ਚੌਵਾਂ) ਆਸ਼ਰਮਾਂ ਦੇ ਇਸਤ੍ਰੀ-ਪੁਰਖ ਅਤੇ ਸਭ ਜਾਤਿ-ਵਰਣਾਂ ਦੇ ਲੋਕ ਆਪ ਦਾ ਸਿਮਰਨ ਕਰਦੇ ਹਨ । ਗੁਣਵਾਨ, ਜਾਗਰੂਕ ਅਤੇ ਵਿਦਵਾਨ (ਸਾਰੇ) ਆਪ ਦਾ ਹੀ ਸਿਮਰਨ ਕਰਦੇ ਹਨ ਅਤੇ (ਹੋਰ ਵੀ ਜਿਤਨੇ ਜੀਵ ਹਨ) ਰਾਤ-ਦਿਨ ਆਪ ਦਾ ਨਾਮ ਜਪਦੇ ਹਨ ।

**ਜੋਤਿ-** ਹੇ ਜੋਤੀ ਸਰੂਪ ! **ਸਭਿ ਵਰਨਾ-** ਸਾਰੇ ਵਰਣਾਂ ਦੇ ਲੋਕ । **ਗੁਣੀ-** ਗੁਣਵਾਨ। **ਚਤੁਰ-** ਚਾਲਾਕ, ਜਾਗਰੂਕ, ਸੁਚੇਤ । **ਬੇਤੇ-** ਗਿਆਤੇ, ਗੁਣਵਾਨ।
[ਵੇਖੋ ੮੯]

**ਆਸ੍ਰਮਾਈ:** ਚੋਂਦਾ ਹੈ, ਟਪਕਦਾ ਹੈ । ੯੩

**ਬਿਖੈ ਬਿਕਾਰ ਦੁਸਟ ਕਿਰਖਾ ਕਰੇ ਇਨ ਤਜਿ ਆਤਮੈ ਹੋਇ ਧਿਆਈ ॥**
**ਜਪੁ ਤਪੁ ਸੰਜਮੁ ਹੋਹਿ ਜਬ ਰਾਖੇ ਕਮਲੁ ਬਿਗਸੈ ਮਧੁ ਆਸ੍ਰਮਾਈ ॥ ੨ ॥**

ਸਿਰੀ., ਮਹਲਾ ੧, ੨੬, ਸਫ਼ਾ ੨੩

**ਅਰਥ:** ਜੋ ਵਿਅਕਤੀ ਪਾਪੀ ਵਿਸ਼ਿਆਂ ਨੂੰ (ਆਪਣੇ ਮਨ ਵਿਚੋਂ ਇਸ ਤਰ੍ਹਾਂ ਉਖਾੜ ਦੇਂਦਾ ਹੈ) ਜਿਵੇਂ (ਕਿਰਸਾਨ ਗੁਡਾਈ ਨਾਲ) ਖੇਤੀ ਵਿਚੋਂ ਘਾਹ-ਫੂਸ ਕਢਦਾ ਹੈ, ਜੋ ਇਨ੍ਹਾਂ (ਵਿਸ਼ੇ-ਵਿਕਾਰਾਂ) ਨੂੰ ਤਿਆਗ ਕੇ ਅੰਤਰਮਨ ਵਿਚ ਵਾਹਿਗੁਰੂ ਦਾ ਸਿਮਰਨ ਕਰਦਾ ਹੈ, ਜਦੋਂ ਉਸ ਦੀ ਆਤਮਿਕ ਖੇਤੀ ਦੇ ਰਖਵਾਲੇ ਜਪ, ਤਪ ਅਤੇ ਸੰਤੋਖ ਹੁੰਦੇ ਹਨ ਤਾਂ ਉਸ ਦਾ ਹਿਰਦਾ ਕਮਲ (ਖ਼ੁਸ਼ੀ ਨਾਲ) ਖਿੜ ਪੈਂਦਾ ਹੈ ਅਤੇ (ਅੰਦਰੋਂ ਆਤਮਿਕ ਖੇੜੇ ਦਾ ਰਸ) ਸ਼ਹਿਦ ਵਾਂਗ ਚੋਂਦਾ ਹੈ ।

**ਬਿਖੈ ਬਿਕਾਰ-** ਵਿਸ਼ੇ-ਵਿਕਾਰ । **ਕਿਰਖਾ ਕਰੇ-** (ਖੇਤੀ ਵਿਚੋਂ ਘਾਹ ਵਾਂਗ) ਉਖਾੜ ਦੇਵੇ । **ਆਤਮੈ-** ਅੰਤਰਮਨ । **ਹੋਇ ਧਿਆਈ-** ਸਿਮਰਨ ਕਰੇ । **ਕਮਲੁ-** ਹਿਰਦਾ ਕਮਲ । **ਬਿਗਸੈ-** ਖਿੜ ਪੈਂਦਾ ਹੈ । **ਮਧੁ-** ਸ਼ਹਿਦ ।

[ਸੰਸ. ਸ੍ਰਵ (ਸ੍ਰਵ) ਸ੍ਰੁ+ਅਪ੍ : ਚੋਣਾ ; ਬੂੰਦ ; ਪ੍ਰਵਾਹ ; ਫੁਹਾਰਾ ; ਸਰਿਤਾ ।
ਆਸ੍ਰਵ (ਆਸ੍ਰਵ) ਆ+ਸ੍ਰੁ+ਅਪ੍ : ਕਸ਼ਟ, ਦੁਖ ; ਵਹਾਉ, ਵਹਿਣਾ, ਨਿਕਲਣਾ ।
ਪ੍ਰਾ. ਆਸਵ (ਆਸਵ) : ਹੌਲੀ-ਹੌਲੀ ਝਰਨਾ, ਟਪਕਣਾ ।]

**ਆਸ੍ਰਮੁ:** ਆਸਰਾ, ਟਿਕਾਣਾ । ੯੪

**ਦੁਖ ਸੁਖ ਕਰਤ ਜਨਮਿ ਫੁਨਿ ਮੂਆ ॥**
**ਚਰਨ ਕਮਲ ਗੁਰਿ ਆਸ੍ਰਮੁ ਦੀਆ ॥ ੩ ॥**

ਬਿਲਾ., ਮਹਲਾ ੫, ੮, ਸਫ਼ਾ ੮੦੪

**ਅਰਥ:** ਦੁਖ-ਸੁਖ ਹੰਢਾਂਦਿਆਂ ਫਿਰ-ਫਿਰ ਜੰਮਦਾ-ਮਰਦਾ ਰਿਹਾ । (ਹੁਣ) ਗੁਰੂ ਨੇ (ਪ੍ਰਭੂ ਦੇ) ਚਰਨ ਕਮਲਾਂ ਦਾ ਆਸਰਾ ਦੇ ਦਿੱਤਾ ਹੈ (ਭਾਵ ਅਚਲ ਟਿਕਾਣਾ ਮਿਲ ਗਿਆ ਹੈ) ।

**ਫੁਨਿ-** ਪੁਨਹ, ਫਿਰ । ਇਥੇ ਭਾਵ ਫਿਰ-ਫਿਰ ਤੋਂ ਹੈ ।
[ਵੇਖੋ ੮੯]

**ਆਸ੍ਰਯੰ:** ਆਸਰਾ, ਸਹਾਰਾ । ੯੫

**ਪਤੰਤਿ ਮੋਹ ਕੂਪ ਦੁਰਲਭ੍ ਦੇਹੰ ਤਤ ਆਸ੍ਰਯੰ ਨਾਨਕ ॥**
**ਗੋਬਿੰਦ ਗੋਬਿੰਦ ਗੋਬਿੰਦ ਗੋਪਾਲ ਕ੍ਰਿਪਾ ॥ ੩ ॥**

ਸਲੋਕ (ਸਹਸ.), ਮਹਲਾ ੫, ੩, ਸਫ਼ਾ ੧੩੫੪

**ਅਰਥ:** ਮੋਹ ਦੇ ਖੂਹ ਵਿਚ ਦੁਰਲਭ ਦੇਹੀ ਡਿਗ ਪੈਂਦੀ ਹੈ, ਹੇ ਨਾਨਕ ! ਉਸ ਗੋਬਿੰਦ, ਇਕੋ ਗੋਬਿੰਦ, ਕੇਵਲ ਇਕੋ ਪਾਲਣਹਾਰ ਗੋਬਿੰਦ ਦੀ ਕਿਰਪਾ ਦਾ ਆਸਰਾ ਪ੍ਰਾਪਤ ਕਰ ਕੇ (ਨਿਕਲ ਸਕਦੀ ਹੈ) ।

**ਪਤੰਤਿ-** ਡਿਗਦੀ ਹੈ । **ਕੂਪ-** ਖੂਹ । **ਦੇਹ-** ਸਰੀਰ, ਦੇਹੀ । **ਤਤ-** ਉਸ ਦਾ।
[ਵੇਖੋ ੮੭]

**ਆਸਰਾ:** ਸਹਾਰਾ, ਓਟ । ੯੬

**ਸਭੇ ਥੋਕ ਪਰਾਪਤੇ ਜੇ ਆਵੈ ਇਕੁ ਹਥਿ ॥**

**ਸਭੇ ਭਜੈ ਆਸਰਾ ਚੁਕੈ ਸਭੁ ਅਸਰਾਉ ॥**
**ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥ ੧ ॥**

ਸਿਰੀ. (ਅਸ.), ਮਹਲਾ ੫, ੨੬, ਸਫ਼ਾ ੭੦

ਵੇਖੋ 'ਅਸਰਾਉ' ੧੫੨੨

[ਵੇਖੋ ੮੭]

**ਆਸਰੈ**: ਆਸਰੇ । ੯੭

**ਅੰਤਰਜਾਮੀ ਅਗਮ ਪੁਰਖੁ ਇਕ ਦ੍ਰਿਸਟਿ ਦਿਖਾਏ ॥**
**ਸਾਧ ਸੰਗਤਿ ਕੈ ਆਸਰੈ ਪ੍ਰਭ ਸਿਉ ਰੰਗੁ ਲਾਏ ॥**

ਰਾਮ. (ਵਾਰ), ਮਹਲਾ ੫, ਪਉੜੀ ੨੧, ਸਫ਼ਾ ੯੬੬

**ਅਰਥ**: ਹੇ ਦਿਲਾਂ ਦੀ ਜਾਣਨ ਵਾਲੇ ਅਪਹੁੰਚ ਪਰਮਾਤਮਾ ! ਤੂੰ ਜਿਸ ਵਲ ਮਿਹਰ ਦੀ ਨਜ਼ਰ ਨਾਲ ਇਕ ਵਾਰ ਵੇਖ ਲੈਂਦਾ ਹੈਂ, ਉਹ ਸਾਧਸੰਗਤ ਦੇ ਆਸਰੇ ਪ੍ਰਭੂ ਨਾਲ ਪਿਆਰ ਲਗਾ ਲੈਂਦਾ ਹੈ ।

**ਦ੍ਰਿਸਟਿ**- ਮਿਹਰ ਦੀ ਨਜ਼ਰ । **ਰੰਗੁ**- ਪਿਆਰ । **ਅਗਮ**- ਅਪਹੁੰਚ ।
[ਵੇਖੋ ੮੭]

**ਆਸਰੋ**: ਆਸਰਾ ਹੈ । ੯੮

**ਤੁਅ ਚਰਨ ਆਸਰੋ ਈਸ ॥**
**ਤੁਮਹਿ ਪਛਾਨੂ ਸਾਕੁ ਤੁਮਹਿ ਸੰਗਿ ਰਾਖਨਹਾਰ ਤੁਮੈ ਜਗਦੀਸ ॥ ਰਹਾਉ॥**

ਸਾਰਗ, ਮਹਲਾ ੫, ੧੨੮, ਸਫ਼ਾ ੧੨੨੮

**ਅਰਥ**: ਹੇ ਕਰਤਾਰ ! (ਸਾਨੂੰ) ਤੇਰੇ ਚਰਨਾਂ ਦਾ ਆਸਰਾ ਹੈ । ਤੂੰ ਹੀ ਸਾਡਾ ਵਾਕਿਫ਼ਕਾਰ ਹੈਂ ਅਤੇ ਤੇਰੇ ਨਾਲ ਹੀ ਸਾਡੀ ਰਿਸ਼ਤੇਦਾਰੀ ਹੈ । ਹੇ ਜਗਤ ਦੇ ਮਾਲਿਕ ਪਰਮਾਤਮਾ ਸਾਡੀ ਰਖਿਆ ਕਰਨ ਵਾਲਾ ਵੀ (ਸਿਰਫ਼) ਤੂੰ ਹੀ ਹੈਂ ।

**ਤੁਅ**- ਤੇਰੇ । **ਈਸ**- ਪਰਮਾਤਮਾ । **ਪਛਾਨੂ**- ਵਾਕਿਫ਼ਕਾਰ, ਜਾਣ-ਪਛਾਣ ਵਾਲਾ, ਜਾਣੂੰ । **ਜਗਦੀਸ**- ਜਗਤ ਦਾ ਮਾਲਿਕ ।
[ਵੇਖੋ ੮੭]

**ਆਸਵੰਤ**: ਆਸਵਾਨ । ੯੯

**ਅਨਾਥ ਦੀਨ ਆਸਵੰਤ ॥ ਨਾਮੁ ਸੁਆਮੀ ਮਨਹਿ ਮੰਤ ॥ ੨ ॥**

ਕਲਿ., ਮਹਲਾ ੫, ੭, ਸਫ਼ਾ ੧੩੨੨

**ਅਰਥ**: ਹੇ ਸਵਾਮੀ ! ਮੈਂ ਅਨਾਥ, ਗ਼ਰੀਬ ਅਤੇ ਆਸਵਾਨ ਹਾਂ (ਤੇਰਾ ਨਾਮ) ਮੰਤਰ ਮੇਰੇ ਮਨ ਵਿਚ (ਦ੍ਰਿੜ੍ਹ ਹੋ ਜਾਵੇ ) ।

[ਸੰਸ. आशान्वित (ਆਸ਼ਾਂਵਿਤ)= आशा+अन्वित : ਆਸ ਰਖਣ ਵਾਲਾ, ਆਸਵੰਤ, ਆਸ਼ਵਾਨ ।
आशा: (आ+अश्+अच्) : ਉਮੀਦ, ਆਸ ।
अन्वित (अनु+इ+क्त) : ਰਖਣ ਵਾਲਾ: ਆਸ ਰਖਣ ਵਾਲਾ ।]

**ਆਸੜੀ**: ਆਸ । ੧੦੦

**ਡਖਣੇ ਮਃ ੫ ॥ ਜਿਨਾ ਪਿਛੈ ਹਉ ਗਈ ਸੇ ਮੈ ਪਿਛੈ ਭੀ ਰਵਿਆਸੁ ॥**
**ਜਿਨਾ ਕੀ ਮੈ ਆਸੜੀ ਤਿਨਾ ਮਹਿਜੀ ਆਸ ॥ ੧ ॥**

ਮਾਰੂ (ਵਾਰ) ਮਹਲਾ ੫ : ਪਉੜੀ ੯, ਸਫ਼ਾ ੧੦੯੭

**ਅਰਥ**: ਜਿਨ੍ਹਾਂ ਮਗਰ ਮੈਂ ਗਈ, ਉਹ ਮੇਰੇ ਪਿੱਛੇ ਫਿਰਦੇ ਸਨ । ਜਿਨ੍ਹਾਂ ਦੀ ਮੈਨੂੰ ਆਸ ਸੀ, ਉਨ੍ਹਾਂ ਨੇ ਮੇਰਾ ਸਹਾਰਾ ਤੱਕਿਆ (ਹੋਇਆ ਸੀ) ।

**ਭਾਵ**: ਜਿਨ੍ਹਾਂ ਭੇਖਧਾਰੀਆਂ ਕੋਲੋਂ ਮੈਂ ਪਰਮਾਰਥਕ ਲਾਭ ਵਾਸਤੇ ਗਿਆ, ਉਹ ਆਪਣੇ ਫ਼ਾਇਦੇ ਲਈ ਮੇਰੇ ਵਰਗੇ ਜਿਗਿਆਸੂਆਂ ਦੇ ਧਨ ਆਦਿ ਨੂੰ ਲਭ ਰਹੇ ਸਨ, ਇਸ ਕਾਰਣ ਅਜਿਹੇ ਵਿਅਕਤੀਆਂ ਦੀ ਕਰਤੂਤ ਦੇਖ ਕੇ ਮੇਰੇ ਪੱਲੇ ਨਿਰਾਸ਼ਾ ਪਈ ।

**ਰਵਿਆਸੁ**- ਫਿਰਦੇ ਸਨ । **ਮਹਿਜੀ**- ਮੇਰੀ ।
[ਵੇਖੋ ੫੯]

**ਆਸੜੀ**: ਆਸ । ੧੦੧

**ਡਖਣੇ ਮਃ ੫ ॥ ਹਿਕਸ ਕੂੰ ਤੂ ਆਹਿ ਪਛਾਣੂ ਭੀ ਹਿਕੁ ਕਰਿ ॥**
**ਨਾਨਕ ਆਸੜੀ ਨਿਬਾਹਿ ਮਾਣੁਖ ਪਰਥਾਈ ਲਜੀਵਦੋ ॥ ੩ ॥**

ਮਾਰੂ (ਵਾਰ), ਮਹਲਾ ੫, ਪਉੜੀ ੧੯, ਸਫ਼ਾ ੧੧੦੧

**ਅਰਥ**: ਤੂੰ ਇਕ (ਪ੍ਰਭੂ) ਦੀ ਹੀ ਚਾਹੁਨਾ ਕਰ, ਵਾਕਿਫ਼ਕਾਰ (ਮਿੱਤਰ) ਵੀ ਇਕੋ ਨੂੰ ਬਣਾ । (ਇਕ ਅਕਾਲ-ਪੁਰਖ ਹੀ ਸਭ ਜੀਵਾਂ ਦੀ) ਆਸ ਪੂਰੀ ਕਰਦਾ ਹੈ, ਕਿਉਂਕਿ ਹੋਰ ਮਨੁੱਖਾਂ ਤੋਂ (ਮੰਗਣ ਵਾਲਾ ਵਿਅਕਤੀ ਹਮੇਸ਼ਾ) ਸ਼ਰਮਿੰਦਾ ਹੀ ਹੁੰਦਾ ਹੈ ।

**ਹਿਕਸ**- ਇਕ (ਵਾਹਿਗੁਰੂ ਦੀ) । **ਆਹਿ**- ਚਾਹੁਨਾ ਕਰ । **ਪਛਾਣੂ**- ਜਾਣ-ਪਛਾਣ ਵਾਲਾ, ਮਿੱਤਰ । **ਨਿਬਾਹਿ**- ਪੂਰੀ ਕਰਦਾ ਹੈ । **ਪਰਥਾਈ** (ਪਰ+ਥਾਈ)- ਬੇਗਾਨੀ ਥਾਂ ਤੋਂ, ਹੋਰਾਂ ਤੋਂ । **ਲਜੀਵਦੋ**- ਲੱਜਿਆਵਾਨ ਹੁੰਦਾ ਹੈ, ਸ਼ਰਮਿੰਦਾ ਹੁੰਦਾ ਹੈ ।
[ਵੇਖੋ ੫੯]

**ਆਸਾ**: ਇੱਛਾ, ਆਸ, ਉਮੀਦ । ੧੦੨

**ਆਸਾ ਮਨਸਾ ਬੰਧਨੀ ਭਾਈ ਕਰਮ ਧਰਮ ਬੰਧਕਾਰੀ ॥**
**ਪਾਪਿ ਪੁੰਨਿ ਜਗੁ ਜਾਇਆ ਭਾਈ ਬਿਨਸੈ ਨਾਮੁ ਵਿਸਾਰੀ ॥**
**ਇਹ ਮਾਇਆ ਜਗਿ ਮੋਹਣੀ ਭਾਈ ਕਰਮ ਸਭੇ ਵੇਕਾਰੀ ॥ ੧ ॥**

ਸੋਰਠਿ (ਅਸ.), ਮਹਲਾ ੧, ੨, ਸਫ਼ਾ ੬੩੫

**ਅਰਥ**: ਹੇ ਭਾਈ ! ਆਸਾ ਅਤੇ ਇੱਛਾ (ਸੰਸਾਰ ਵਿਚ ਮੋਹ-ਮਾਇਆ ਦੇ) ਬੰਧਨ ਹਨ । (ਦਿਖਾਵੇ ਦੇ) ਧਾਰਮਿਕ ਕਰਮ-ਕਾਂਡ ਵੀ ਬੰਧਨ ਵਿਚ ਪਾਉਣ ਵਾਲੇ ਹਨ । ਪਾਪ ਅਤੇ ਪੁੰਨ ਦੇ ਕਾਰਣ ਜਗਤ (ਭਾਵ ਜੀਵ) ਜਨਮ (ਮਰਨ) ਦੇ ਗੇੜ ਵਿਚ ਆਉਂਦਾ ਹੈ, ਨਾਮ ਨੂੰ ਵਿਸਾਰ ਕੇ ਇਹ ਨਾਸ਼ ਹੁੰਦਾ ਹੈ । ਇਹ ਮਾਇਆ ਸੰਸਾਰ ਨੂੰ ਮੋਹਣ ਵਾਲੀ ਹੈ, (ਇਸ ਦੇ ਨਿਮਿਤ ਕੀਤੀਆਂ) ਸਾਰੀਆਂ ਧਾਰਮਿਕ ਰਸਮਾਂ ਵੀ ਵਿਗਾੜ ਪੈਦਾ ਕਰਦੀਆਂ ਹਨ ।

**ਬੰਧਨੀ**- ਬੰਧਨ ਰੂਪ । **ਕਰਮ ਧਰਮ**- ਧਾਰਮਿਕ ਕਰਮ-ਕਾਂਡ । **ਪਾਪਿ ਪੁੰਨਿ**- ਪਾਪ-ਪੁੰਨ ਕਾਰਣ । **ਜਗਿ ਜਾਇਆ**- ਜਗਤ ਜਨਮ ਲੈਂਦਾ ਹੈ । **ਬਿਨਸੈ**- ਨਸ਼ਟ ਹੁੰਦਾ ਹੈ । **ਵਿਸਾਰੀ**- ਭੁਲ ਕੇ । **ਜਗਿ ਮੋਹਣੀ**- ਜੀਵਾਂ ਨੂੰ ਮੋਹਣ ਵਾਲੀ । **ਕਰਮ**- ਧਾਰਮਿਕ ਰਸਮਾਂ । **ਵੇਕਾਰੀ**- ਵਿਗਾੜ ਪੈਦਾ ਕਰਨ ਵਾਲੇ ।
[ਵੇਖੋ ੫੯]

**ਆਸਾ**: ਲਾਲਸਾ, ਇੱਛਾ । ੧੦੩

**ਸਤਿਗੁਰੁ ਸੇਵਿਐ ਹੋਵੈ ਪਰਵਾਨੁ ॥**
**ਜਿਨਿ ਆਸਾ ਕੀਤੀ ਤਿਸ ਨੋ ਜਾਨੁ ॥ ੨ ॥**

ਆਸਾ (ਅਸ.), ਮਹਲਾ ੩, ੨੫, ਸਫ਼ਾ ੪੨੪

**ਅਰਥ:** ਸਤਿਗੁਰੂ ਦੀ ਸੇਵਾ ਕਰਨ ਨਾਲ (ਦਰ ਤੇ) ਕਬੂਲ ਹੋਈਦਾ ਹੈ। (ਜਿਸ ਵਾਹਿਗੁਰੂ) ਨੇ (ਮਨੁੱਖ ਦੇ ਮਨ ਵਿਚ) ਲਾਲਸਾ (ਉਤਪੰਨ) ਕੀਤੀ ਹੈ, ਉਸ ਨਾਲ ਸਾਂਝ ਬਣਾ (ਉਹੋ ਆਸਾ-ਮੁਕਤ ਕਰ ਸਕਦਾ ਹੈ)।
**ਤਿਸ ਨੋ ਜਾਨੁ**- ਉਸ ਨੂੰ ਜਾਣ ; ਭਾਵ ਉਸ ਨਾਲ ਸਾਂਝ ਬਣਾ।
[ਵੇਖੋ ੫੯]

**ਆਸਾ**: ਸਵਾਰਥ। ੧੦੪

**ਮः ੫ ॥ ਆਸਕੁ ਆਸਾ ਬਾਹਰਾ ਮੂ ਮਨਿ ਵਡੀ ਆਸ ॥**
**ਆਸ ਨਿਰਾਸਾ ਹਿਕੁ ਤੂ ਹਉ ਬਲਿ ਬਲਿ ਬਲਿ ਗਈਆਸ ॥ ੨ ॥**

ਮਾਰੂ (ਵਾਰ), ਮਹਲਾ ੫, ਪਉੜੀ ੧੯, ਸਫ਼ਾ ੧੧੦੦

**ਅਰਥ:** ਹੇ ਵਾਹਿਗੁਰੂ ! ਤੇਰਾ ਪ੍ਰੇਮੀ ਉਹੀ ਹੋ ਸਕਦਾ ਹੈ, ਜੋ **ਸਵਾਰਥ** ਤੋਂ ਮੁਕਤ ਹੋਵੇ, ਪਰ ਮੇਰੇ ਮਨ ਵਿਚ ਤਾਂ ਵੱਡੀਆਂ ਆਸਾਂ (ਅਰਥਾਤ ਸਵਾਰਥ) ਹਨ। ਇਕ ਤੂੰ ਹੀ ਆਸਾਂ ਤੋਂ ਰਹਿਤ ਹੈਂ, ਮੈਂ (ਮਨ, ਤਨ ਅਤੇ ਬਾਣੀ ਕਰ ਕੇ ਤੇਰੇ ਤੋਂ) ਬਲਿਹਾਰ ਜਾਂਦਾ ਹਾਂ।
**ਆਸਕੁ**- ਆਸ਼ਕ, ਪ੍ਰੇਮੀ। **ਬਾਹਰਾ**- ਮੁਕਤ। **ਮੂ**- ਮੈਂ। **ਆਸ ਨਿਰਾਸਾ**- ਆਸਾਂ ਤੋਂ ਰਹਿਤ। **ਹਿਕੁ**- ਇਕ।
[ਵੇਖੋ ੫੯]

**ਆਸਾ**: ਡੰਡਾ, ਦਰਵੇਸ਼ਾਂ ਦੇ ਹੱਥ ਦਾ ਡੰਡਾ। ੧੦੫

**ਸਚੁ ਨਿਵਾਜ ਯਕੀਨ ਮੁਸਲਾ ॥ ਮਨਸਾ ਮਾਰਿ ਨਿਵਾਰਿਹੁ ਆਸਾ ॥**
**ਦੇਹਿ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ ॥ ੨ ॥**

ਮਾਰੂ, ਮਹਲਾ ੫, ੧੨, ਸਫ਼ਾ ੧੦੮੩

**ਅਰਥ:** (ਹੇ ਜਿਗਿਆਸੂ !) ਸੱਚ ਨੂੰ ਨਮਾਜ਼ ਬਣਾਓ, ਯਕੀਨ ਦਾ ਮੁਸੱਲਾ ਵਿਛਾਓ, ਮਨ ਦੀ ਇੱਛਾ ਨੂੰ ਮਾਰ ਕੇ ਦੂਰ ਕਰਨ ਦਾ (ਹੱਥ ਵਿਚ) ਡੰਡਾ ਪਕੜੋ। ਸਰੀਰ ਨੂੰ ਮਸੀਤ ਅਤੇ ਮਨ ਨੂੰ ਮੌਲਾਣਾ (ਬਣਾਉ), ਖ਼ੁਦਾ ਦਾ ਬਣ ਕੇ ਚੰਗੀ ਪਵਿੱਤਰ ਰਹਿਣੀ ਨੂੰ ਕਲਮਾ ਬਣਾਓ।
**ਨਿਵਾਜ**- ਨਮਾਜ਼। **ਯਕੀਨ**- ਵਿਸ਼ਵਾਸ, ਭਰੋਸਾ। **ਮੁਸਲਾ**- ਨਮਾਜ਼ ਪੜ੍ਹਨ ਦਾ ਵਿਛੌਣਾ, ਚਟਾਈ। **ਨਿਵਾਰਿਹੁ**- ਦੂਰ ਕਰੋ। **ਮਉਲਾਣਾ**- ਇਸਲਾਮ ਦਾ ਵਿਦਵਾਨ, ਮੌਲਾਣਾ, ਮੌਲਵੀ। **ਕਲਮ**- ਕਲਮਾ, ਮੁਸਲਮਾਨਾਂ ਦਾ ਮੂਲ-ਮੰਤ੍ਰ- ਲਾ ਇੱਲਾ ਇਲਿਲਾਹ ਮੁਹੰਮਦ ਰਸੂਲ ਅੱਲਾਹ। **ਪਾਕੁ**- ਪਵਿੱਤਰ, ਨੇਕ।
[ਅ. ਅ਼ਸਾ : ਡੰਡਾ, ਸੋਟਾ, ਡਾਂਗ। ਇਹ ਡੰਡਾ ਇਕ ਚਿੰਨ੍ਹ ਹੈ, ਦਰਵੇਸ਼ੀ ਦੇ ਰਾਹ ਉਤੇ ਤੁਰ ਰਹੇ ਫ਼ਕੀਰ ਦਾ। ਕਿਸੇ ਪਵਿੱਤਰ ਸਥਾਨ ਦੀ ਯਾਤ੍ਰਾ ਉਪਰ ਜਾ ਰਹੇ ਮੁਸਲਮਾਨ ਫ਼ਕੀਰ ਦੇ ਹੱਥ ਦੀ ਛੜੀ ਨੂੰ ਹੀ ਉਪਰ ਆਸਾ ਕਿਹਾ ਗਿਆ ਹੈ।]

**ਆਸਾ**: ਇਕ ਰਾਗ ਦਾ ਨਾਮ। ੧੦੬

**ਪੁਨਿ ਗਾਵਹਿ ਆਸਾ ਗੁਨ ਗੁਨੀ ॥**

ਰਾਗ ਮਾਲਾ, ਸਫ਼ਾ ੧੪੩੦

**ਅਰਥ:** ਫੇਰ ਗੁਣੀ-ਜਨ ਆਸਾ (ਰਾਗ ਨੂੰ) ਵਿਚਾਰ ਕੇ ਗਾਉਂਦੇ ਹਨ।
**ਪੁਨਿ**- ਫਿਰ, ਮਗਰੋਂ।
**ਆਸਾ**: 'ਆਸਾ' ਇਕ ਰਾਗਣੀ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗ ਮਾਲਾ ਵਿਚ ਮੇਘ ਰਾਗ ਦੀ ਚੌਥੀ ਰਾਗਣੀ ਗਿਣੀ ਗਈ ਹੈ ਅਤੇ ਰਾਗਾਂ ਦੇ ਕ੍ਰਮ ਯਾ ਤਰਤੀਬ ਵਿਚ ਬੀ 'ਗਉੜੀ' ਤੋਂ ਮਗਰੋਂ ਚੌਥੇ ਥਾਂ ਪਾਵਨ ਬੀੜ ਵਿਚ ਆਈ ਹੈ। ਵੈਸੇ ਇਹ ਪਾਵਨ ਬੀੜ ਵਿਚ 'ਰਾਗ ਆਸਾ' ਕਰ ਕੇ ਹੀ ਲਿਖੀ ਹੈ, ਜਿਵੇਂ ਕਿ ਹੋਰ ਰਾਗ ਰਾਗਣੀਆਂ 'ਰਾਗ' ਕਰ ਕੇ ਹੀ ਲਿਖੇ ਹਨ, ਕਿਉਂਕਿ ਰਾਗਾਂ ਦੀਆਂ ਕਿਸਮਾਂ ਰਾਗ ਹੀ ਹੁੰਦੇ ਹਨ।

ਰਾਗ ਵਿਦਯਾ ਦੇ ਪ੍ਰਬੀਨ ਪੁਰਖ ਦੱਸਦੇ ਸਨ ਕਿ ਆਸਾ ਰਾਗ ਬਹੁਤ ਪ੍ਰਾਚੀਨ ਗ੍ਰੰਥਾਂ ਵਿਚ ਨਹੀਂ ਮਿਲਦਾ। ਉਨ੍ਹਾਂ ਦਾ ਅਨੁਮਾਨ ਸੀ ਕਿ ਇਹ ਰਾਗ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਪਣਾ ਬਣਾਇਆ ਹੋਇਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਸ ਰਾਗ ਵਿਚ ਬਾਣੀ ਬਹੁਤੀ ਹੈ, ਜਿਸ ਤੋਂ ਅਨੁਮਾਨ ਹੁੰਦਾ ਹੈ ਕਿ ਇਸ ਰਾਗ ਨਾਲ ਆਪ ਦਾ ਬਹੁਤ ਪਿਆਰ ਸੀ। ਸੂਰਜ ਉਦੈ ਤੋਂ ਪਹਿਲਾਂ ਸਮਾਂ ਜੋ ਚਾਰ ਛੇ ਘੜੀਆਂ ਦਾ ਹੁੰਦਾ ਹੈ, ਉਸ ਨੂੰ ਗੁਰਬਾਣੀ ਵਿਚ 'ਅੰਮ੍ਰਿਤ ਵੇਲਾ' ਲਿਖਿਆ ਹੈ; ਇਸ ਵੇਲੇ ਆਸਾ ਰਾਗ ਗਾਂਵੀਂਦਾ ਹੈ। ਇਸੇ ਸਮੇਂ ਨੂੰ 'ਅੰਮ੍ਰਿਤ ਵੇਲਾ' ਨਾਮ ਬੀ ਗੁਰੂ ਨਾਨਕ ਦੇਵ ਜੀ ਦਾ ਦਿੱਤਾ ਹੋਇਆ ਸਹੀ ਹੁੰਦਾ ਹੈ, ਸੰਸਕ੍ਰਿਤ ਯਾ ਹਿੰਦੀ ਵਿਚ ਇਸ ਤੋਂ ਪਹਿਲੋਂ ਇਹ ਪਦ ਦੇਖਣ ਵਿਚ ਨਹੀਂ ਆਇਆ। ਸੋ ਅੰਮ੍ਰਿਤ ਵੇਲਾ ਤੇ ਆਸਾ ਰਾਗ ਆਪ ਦੀਆਂ ਪ੍ਰਿਯ ਵਸਤਾਂ ਸਨ।

ਗੁਰਮਤਿ ਵਿਚ ਸ਼ਾਮਾਂ ਵੇਲੇ ਜੋ ਸੋਦਰ ਦੀ ਚੌਂਕੀ ਲਗਦੀ ਹੈ, ਉਹ ਆਸਾ ਰਾਗ ਵਿਚ ਲਗਦੀ ਹੈ, ਪਰ ਹੋਰ ਗਾਯਕ ਆਸਾ ਨੂੰ ਸਵੇਰੇ ਹੀ ਗਾਉਂਦੇ ਹਨ। ਇਕ ਹੋਰ ਫ਼ਰਕ ਆਸਾ ਦਾ ਹੋਰਨਾਂ ਮੱਤਾਂ ਨਾਲ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਸਾਵਰੀ ਦੇ ਸ਼ਬਦ ਆਸਾ ਰਾਗ ਵਿਚ ਹੀ ਦਿੱਤੇ ਹਨ, ਜੈਸਾ ਕਿ ਸ੍ਰੀ ਮਾਨ ਡਾਕਟਰ ਚਰਣ ਸਿੰਘ ਸਾਹਿਬ ਅਪਣੇ 'ਗੁਰਮਤਿ ਸੰਗੀਤ ਨਿਰਣੈ' ਵਿਚ ਲਿਖਦੇ ਹਨ –

"ਗੁਰਮਤਿ ਵਿਚ ਆਸਾ ਅਤੇ ਆਸਾਵਰੀ ਇਕੱਠੀ ਲਿਖੀ ਹੈ, ਇਹ ਆਸਾਵਰੀ ਮੇਘ ਦੀ ਛਾਇਆ ਕਰ ਕੇ ਆਸਾ ਨਾਲ ਮਿਲੀ ਹੈ। ਸਿਰੀ ਰਾਗ ਦੀ ਰਾਗਣੀ ਆਸਾਵਰੀ ਉਥੇ ਹੈ, ਜਿੱਥੇ ਕੇਵਲ ਆਸਾਵਰੀ ਅਥਵਾ, ਸੁਧੰਗ, ਵਾ 'ਸੁਧ' ਦੀ ਸੂਚਨਾ ਹੈ, ਜੋ ਸਾਬਤ ਕਰਦੀ ਹੈ, ਸ਼ੁੱਧ ਅਤੇ ਆਸਾਵਰੀ ਮਿਲੀ ਹੋਈ ਹੈ, ਪਰੰਤੂ ਹੋਰਨਾਂ ਮੱਤਾਂ ਵਿਚ ਜੈਸਾ ਕਿ: ਕਾਲੀ ਨਾਥ ਮੱਤ ਵਿਚ ਪੰਚਮ ਦੀ ਰਾਗਣੀ ਅਤੇ ਰਾਗਾਰਣਵ ਦੇ ਮੱਤ ਵਿਚ ਮਲਾਰ ਦੀ ਰਾਗਣੀ ਆਸਾਵਰੀ ਹੈ, ਅਤੇ ਮੇਲ ਵੀ ਆਸਾ, ਭੈਰੋਂ ਪਰਜ ਜੇ ਗੰਧਾਰ ਮਿਲੇ ਤਾਂ ਜੋਗੀਆ ਆਸਾਵਰੀ ਮੰਨੀ ਹੈ। ਆਸਾ ਤੇ ਆਸਾਵਰੀ ਦਾ ਮੇਲ ਕੇਵਲ ਗੁਰਮਤਿ ਸੰਗੀਤ ਵਿਚ ਹੀ ਵਿਦਮਾਨ ਹੈ"।

(ਸ੍ਰੀ ਗੁਰੂ ਗ੍ਰੰਥ ਕੋਸ਼ ਅੰਤਕਾ, ਪੰਨਾ ੧੩੭੧)

'ਬੁੱਧ ਪ੍ਰਕਾਸ਼ ਦਰਪਣ' ਵਿਚੋਂ ਰਾਗ ਆਸਾ ਦਾ ਰੂਪ, ਡਾਕਟਰ ਜੀ ਇਹ ਦੱਸਦੇ ਹਨ–

ਸਿਰੀ ਰਾਗ ਸੁਰ ਪ੍ਰਥਮ ਹੀ ਦੂਜੇ ਮਾਰੂ ਰਾਗ।
ਬਿਬ ਸੁਰ ਮਿਲ ਆਸਾ ਭਈ ਜੋ ਗਾਵੈ ਵਡਭਾਗ।

ਪਰ ਡਾਕਟਰ ਸਾਹਿਬ 'ਗੁਰਮਤਿ ਸੰਗੀਤ ਨਿਰਣੈ' ਵਿਚ ਦੱਸਦੇ ਹਨ ਕਿ ਸਿਰੀ ਰਾਗ ਤੇ ਮਾਰੂ ਮਿਲਕੇ ਮੇਘ ਦੀ ਛਾਇਆ ਵਿਚ ਮਿਲਦੀ ਹੈ ਤਾਂ ਆਸਾ ਬਣਦੀ ਹੈ, ਇਸੇ ਕਰ ਕੇ ਮੇਘ ਦੀ ਰਾਗਣੀ ਲਿਖੀ ਹੈ। ਜਦ ਇਸ ਦੀਆਂ ਸੁਰਾਂ ਲਭੋ ਤਾਂ ਕਈ ਦਾਨੇ ਐਉਂ ਦੱਸਦੇ ਹਨ ਕਿ ਆਸਾ ਵਿਚ ਸਾਰੇ ਸੁਰ ਸ਼ੁੱਧ ਹਨ, ਮੱਧਮ ਵਾਦੀ ਹੈ, ਸ਼ੜਜ ਸੰਵਾਦੀ ਹੈ। ਸਰਗਮ ਐਉਂ ਹੈ-

ਆਰੋਹੀ : ਸਾ ਰੇ ਮਾ ਪਾ ਧਾ ਸਾ ।

ਅਵਰੋਹੀ: ਸਾ ਨੀ ਧਾ ਪਾ ਮਾ ਗਾ ਰੇ ਸਾ ।

ਕਈਆਂ ਨੇ ਧੈਵਤ ਨੂੰ ਵਾਦੀ ਸੁਰ ਮੰਨਿਆ ਹੈ, ਫੇਰ ਗੰਧਾਰ ਸੰਵਾਦੀ ਬਣ ਜਾਂਦਾ ਹੈ । ਫੇਰ ਆਰੋਹੀ ਵਿਚ ਗੰਧਾਰ ਨਹੀਂ ਲਾਉਂਦੇ, ਅਵਰੋਹੀ ਵਿਚ ਲਾ ਲੈਂਦੇ ਹਨ । ਆਮ ਤੌਰ ਤੇ ਆਰੋਹ ਵਿਚ 'ਨਿਸ਼ਾਦ' ਸੁਰ ਵਕ੍ਰ ਕਰ ਕੇ ਲਾ ਲਿਆ ਜਾਂਦਾ ਹੈ, ਜਿਵੇਂ ਕਿ- ਸਾ ਰੇ ਮਾ ਪਾ ਧਾ ਨੀ ਧਾ ਸਾਂ । ਇੰਞ ਇਸ ਨੂੰ ਵਕ੍ਰ ਸੰਪੂਰਣ ਜਾਤੀ ਦੇ ਅੰਤਰਗਤ ਵੀ ਰਖਿਆ ਜਾ ਸਕਦਾ ਹੈ । ਕਈ ਰਿਖਭ ਤੇ ਧੈਵਤ ਕੋਮਲ ਵੀ ਕਦੇ-ਕਦੇ ਵਰਤ ਲੈਂਦੇ ਹਨ ।

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਕੁਲ ੯੭੪ ਸ਼ਬਦਾਂ ਵਿਚੋਂ ਸਭ ਤੋਂ ਵਧੀਕ, ੧੨੨ ਆਸਾ ਰਾਗ ਵਿਚ ਹਨ । ਗੁਰੂ ਗ੍ਰੰਥ ਸਾਹਿਬ ਵਿਚ ਕੁਲ ਜੋੜ ਸ਼ਬਦਾਂ, ਸਲੋਕਾਂ ਆਦਿ ਦਾ ੫੮੯੪ ਹੈ, ਉਸ ਵਿਚ ਕਿਸੇ ਇਕ ਰਾਗ ਵਿਚ ਸਭ ਤੋਂ ਅਧਿਕ (੫੧੦) ਰਾਗ ਆਸਾ ਵਿਚ ਹਨ। ਭਗਤ ਬਾਣੀ ਕੇ ਜੋ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਹਨ ਉਨ੍ਹਾਂ ਦੇ ਰਾਗ ਪ੍ਰਬੰਧ ਨੂੰ ਗੁਰੂ ਅਰਜਨ ਦੇਵ ਜੀ ਨੇ ਅਪਣੀ ਰੀਤ ਮੁਤਾਬਿਕ ਢਾਲਿਆ ਸੀ । ਅੰਮ੍ਰਿਤ ਵੇਲੇ ਆਸਾ ਦੀ ਵਾਰ ਗਾਉਣੀ, ਸੰਝਾਂ ਨੂੰ ਸੋਦਰੁ ਦੀ ਚੌਂਕੀ ਲਾਉਣੀ ਗੁਰੂ ਨਾਨਕ ਜੀ ਤੋਂ ਆਰੰਭ ਹੋ ਕੇ ਹੁਣ ਤੀਕ ਚਲ ਰਹੀ ਹੈ ।

(ਸੰਥਯਾ ੨੧੯੫-੯੬)

**ਆਸਾ ਕੀ ਵਾਰ:** ਗੁਰੂ ਗ੍ਰੰਥ ਸਾਹਿਬ ਵਿਚ ਦਰਜ ੨੨ ਵਾਰਾਂ ਵਿਚੋਂ 'ਆਸਾ ਕੀ ਵਾਰ' ਦਾ ਨਿਵੇਕਲਾ ਸਥਾਨ ਹੈ, ਕਿਉਂਕਿ ਇਹ ਵਾਰ ਗੁਰਦੁਆਰਿਆਂ ਵਿਚ ਨੇਮ ਨਾਲ ਹਰ ਰੋਜ਼ ਗਾਉਣ ਦਾ ਵਿਧਾਨ ਹੈ ਅਤੇ ਸਵੇਰ ਵੇਲੇ ਸੰਗਤ ਵਿਚ ਗਾਈ ਜਾਣ ਵਾਲੀ ਇਹ ਸਭ ਤੋਂ ਪ੍ਰਮੁਖ ਬਾਣੀ ਹੈ। ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੬੨ ਤੋਂ ੪੭੫ ਤਕ ਦਰਜ ਇਹ ਬਾਣੀ ਗੁਰੂ ਨਾਨਕ ਦੇਵ ਜੀ ਦੀਆਂ ਉਚਾਰਣ ਕੀਤੀਆਂ ੨੪ ਪਉੜੀਆਂ ਦੀ ਰਚਨਾ ਹੈ, ਜਿਸ ਵਿਚ ਪਉੜੀਆਂ ਨਾਲ ਕੁਲ ੫੯ ਸਲੋਕ ਅੰਕਿਤ ਕੀਤੇ ਹੋਏ ਹਨ । ਇਨ੍ਹਾਂ ਵਿਚੋਂ ੪੪ ਸਲੋਕ ਗੁਰੂ ਨਾਨਕ ਦੇਵ ਜੀ ਦੇ ਆਪਣੇ ਹਨ, ਜਦੋਂ ਕਿ ੧੫ ਸਲੋਕ ਗੁਰੂ ਅੰਗਦ ਦੇਵ ਜੀ ਦੇ ਚੜ੍ਹਾਏ ਗਏ ਹਨ, ਪਰ ਸਿਰਲੇਖ ਵਿਚ 'ਸਲੋਕ ਭੀ ਮਹਲੇ ਪਹਿਲੇ ਕੇ ਲਿਖੇ' ਦੀ ਸੂਚਨਾ ਦਿੱਤੀ ਗਈ ਹੈ, ਜਿਸ ਤੋਂ ਸੰਪਾਦਨਾ ਸਮੇਂ ਹੋਈ ਉਕਾਈ ਦਾ ਭਰਮ ਪੈਦਾ ਹੋ ਸਕਦਾ ਹੈ । ਗਹੁ ਨਾਲ ਪੜਤਾਲ ਕੀਤਿਆਂ ਇਹ ਤੱਥ ਸਾਹਮਣੇ ਆ ਜਾਂਦਾ ਹੈ ਕਿ ਗੁਰੂ ਅੰਗਦ ਦੇਵ ਜੀ ਦੇ ਸਲੋਕ ਗੁਰੂ ਨਾਨਕ ਦੇਵ ਜੀ ਦੁਆਰਾ ਉਚਾਰਣ ਕੀਤੇ ਸਲੋਕਾਂ ਦੀ ਵਿਚਾਰ ਸੰਬੰਧੀ ਹੋਰ ਵਿਸਤ੍ਰਿਤ ਵਿਆਖਿਆ ਵਜੋਂ ਆਉਂਦੇ ਹਨ, ਜਿਵੇਂ 'ਸ਼ੇਖ ਫ਼ਰੀਦ' ਜੀ ਦੇ ਸਲੋਕਾਂ ਵਿਚ ਗੁਰੂ ਸਾਹਿਬਾਨ ਦੇ ਸਲੋਕ ਤਾਂ ਦਰਜ ਹਨ, ਪਰ ਸਿਰਲੇਖ ਵਿਚ ਸੂਚਨਾ ਕੇਵਲ 'ਸ਼ੇਖ ਫ਼ਰੀਦ' ਜੀ ਦੀ ਦਿੱਤੀ ਗਈ ਹੈ । ਉਪਰੋਕਤ ਸਿਰਲੇਖ ਦੇਣ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਹ ਵਾਰ ਪਹਿਲਾਂ ਕੇਵਲ ਪਉੜੀਆਂ ਦਾ ਸਮੂਹ ਸੀ ਅਤੇ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸਮੇਂ ਪਉੜੀਆਂ ਨਾਲ ਸਲੋਕ ਸੰਪਾਦਿਤ ਕਰ ਕੇ ਜੋੜੇ ਗਏ ਹਨ। ਇਨ੍ਹਾਂ ਸਲੋਕਾਂ ਦੇ ਦਰਜ ਹੋਣ ਨਾਲ ਇਹ ਵਾਰ ਗਾਇਨ ਪੱਖੋਂ ਇਕੋ ਢੰਗ ਦੀ ਅਕਾਉਣ ਵਾਲੀ ਗਾਇਕੀ ਦੇ ਦੋਸ਼ ਤੋਂ ਮੁਕਤ ਹੋ ਗਈ ਹੈ । ਵਾਰਾਂ ਦੇ ਗਾਇਨ-ਢੰਗ ਵਿਚ ਗੁਰੂ ਅਰਜਨ ਦੇਵ ਜੀ ਦਾ ਇਹ ਕ੍ਰਾਂਤੀਕਾਰੀ ਪਰਿਵਰਤਨ ਹੈ । ਗੁਰੂ ਜੀ ਨੇ ਇਸ ਵਾਰ ਨੂੰ ਸਵੇਰ ਵੇਲੇ ਗਾਏ ਜਾਣ ਵਾਲੇ 'ਆਸਾ' ਰਾਗ ਵਿਚ ਗਾਉਣ ਦੀ ਹਿਦਾਇਤ ਕਰ ਕੇ ਵਾਰ-ਗਾਇਕੀ ਨੂੰ ਢਾਡੀ ਪਰੰਪਰਾ ਦੇ ਏਕਾਧਿਕਾਰ ਤੋਂ ਮੁਕਤ ਕਰ ਕੇ ਇਸ ਨੂੰ ਰਾਗੀਆਂ ਦੁਆਰਾ ਗਾਏ ਜਾਣ ਦੀ ਨਵੀਨ ਪ੍ਰਥਾ ਦੀ ਸ਼ੁਰੂਆਤ ਕੀਤੀ, ਪਰ ਨਾਲ ਹੀ 'ਟੁੰਡੇ ਅਸਰਾਜੈ ਕੀ ਧੁਨੀ' ਅੰਕਿਤ ਕਰ ਕੇ ਇਸ ਵਾਰ ਦੀ ਢਾਡੀਆਂ ਰਾਹੀਂ ਗਾਈ ਜਾਣ ਵਾਲੀ ਲੋਕ-ਧੁਨੀ ਨੂੰ ਸੰਗੀਤ-ਸ਼ਾਸਤ੍ਰ ਨਾਲ ਇਕਸੁਰ ਕਰ ਕੇ ਲੋਕ-ਸੰਗੀਤ ਅਤੇ ਸ਼ਾਸਤ੍ਰੀ-ਸੰਗੀਤ ਦੇ ਸਮਨਵੈ ਦਾ ਇਕ ਨਵਾਂ ਤਜ਼ਰਬਾ ਕਰਨ ਦੀ ਚੇਸ਼ਟਾ ਕੀਤੀ ।

ਗੁਰੂ ਗ੍ਰੰਥ ਸਾਹਿਬ ਵਿਚ ਦਰਜ 'ਆਸਾ ਕੀ ਵਾਰ' ਅਤੇ ਗਾਈ ਜਾਣ ਵਾਲੀ 'ਆਸਾ ਕੀ ਵਾਰ' ਦੇ ਸਰੂਪ ਵਿਚ ਇਹ ਭਿੰਨਤਾ ਹੈ ਕਿ ਗਾਉਣ ਲਗਿਆਂ ਇਸ ਵਾਰ ਦੀਆਂ ੨੪ ਪਉੜੀਆਂ ਨਾਲ ਗੁਰੂ ਰਾਮਦਾਸ ਜੀ ਦੇ 'ਆਸਾ' ਰਾਗ ਵਿਚ ਉਚਾਰਣ ਕੀਤੇ ੬ ਛੰਤਾਂ ਦੇ ੨੪ ਛੱਕਿਆਂ ਨੂੰ ਇਕ-ਇਕ ਪਉੜੀ ਨਾਲ ਜੋੜ ਲਿਆ ਜਾਂਦਾ ਹੈ । ਉਸ ਤਰ੍ਹਾਂ ਇਹ ਛੰਤ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੪੮ ਤੋਂ ੪੫੧ ਤਕ ਸੁਤੰਤਰ ਬਾਣੀ ਵਜੋਂ ਆਏ ਹਨ । ਅਜਿਹੀ ਮਾਨਤਾ ਹੈ ਕਿ ਇਸ ਵਾਰ ਨੂੰ ਗਾਏ ਜਾਣ ਦੀ ਇਹ ਪੱਧਤੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਵਿਚ ਪ੍ਰਚਲਿਤ ਹੋ ਗਈ ਸੀ । ਇਸ ਵਾਰ ਦੇ ਛੱਕਿਆਂ, ਸਲੋਕਾਂ ਅਤੇ ਪਉੜੀਆਂ ਨੂੰ ਵੱਖ-ਵੱਖ ਢੰਗ ਨਾਲ ਗਾਇਆ ਜਾਂਦਾ ਹੈ । ਜਿਥੇ ਛੱਕੇ ਅਤੇ ਪਉੜੀਆਂ ਤਾਲ-ਬੱਧ ਰੀਤੀ ਨਾਲ ਗਾਏ ਜਾਂਦੇ ਹਨ, ਉਥੇ ਸਲੋਕਾਂ ਨੂੰ ਤਾਲ-ਮੁਕਤ ਰਖ ਕੇ ਸਲੋਕ ਦੀਆਂ ਪੰਕਤੀਆਂ ਨੂੰ ਰਾਗ ਵਿਚ ਅਲਾਪ ਕੇ ਟਿਕਾਅ ਸਹਿਤ ਪੜ੍ਹਿਆ ਜਾਂਦਾ ਹੈ। ਹਰ ਪਉੜੀ ਦੇ ਤਾਲ ਵਿਚ ਗਾਏ ਜਾਣ ਮਗਰੋਂ ਉਸ ਨੂੰ ਦੁਬਾਰਾ ਪੜ੍ਹੇ ਜਾਣ ਦੀ ਪਰੰਪਰਾ ਹੈ । ਇਸ ਦੇ ਦੋ ਕਾਰਣ ਹਨ- ਇਕ ਤਾਂ ਪਉੜੀ ਦੇ ਗਾਇਨ ਵੇਲੇ ਤਬਲੇ ਦੇ ਖੁਲ੍ਹੇ ਬੋਲਾਂ ਵਿਚ ਕਈ ਵਾਰ ਬਾਣੀ ਦੀਆਂ ਪੰਕਤੀਆਂ ਦੀ ਸ਼੍ਰੋਤੇ ਨੂੰ ਪੂਰੀ ਸਮਝ ਨਹੀਂ ਪੈਂਦੀ । ਦੂਜਾ ਕਾਰਣ ਸ਼੍ਰੋਤਿਆਂ ਦਾ ਧਿਆਨ ਪਉੜੀ ਵਲ ਵਿਸ਼ੇਸ਼ ਤੌਰ ਤੇ ਖਿਚਣਾ ਹੈ ਕਿਉਂਕਿ ਵਾਰ ਦੀ ਆਤਮਾ ਪਉੜੀ ਹੈ ਅਤੇ ਆਪਣੇ ਅਸਲ ਰੂਪ ਵਿਚ ਵਾਰ ਇਕ ਵਿਸ਼ੇ ਤੇ ਸੂਤ੍ਰ-ਬੱਧ ਕੀਤੀਆਂ ਪਉੜੀਆਂ ਦਾ ਸਮੂਹ ਹੀ ਹੁੰਦਾ ਹੈ । ਪਉੜੀ ਦਾ ਇਹ ਪਾਠ ਆਮ ਤੌਰ ਤੇ ਤਬਲੇ ਵਾਲਾ ਕਰਦਾ ਹੈ, ਜਿਸ ਦਾ ਭਾਵ ਹੈ ਤਬਲਾ-ਵਾਦਕ ਵੀ ਸਿਰਫ਼ ਵਾਦਨ ਵਾਸਤੇ ਨਹੀਂ, ਉਸ ਦੀ ਵੀ ਕੀਰਤਨ ਅਤੇ ਬਾਣੀ ਵਿਚ ਤਨਲੀਨਤਾ ਜ਼ਰੂਰੀ ਹੈ । ਸਿਰਲੇਖ ਵਿਚ ਅੰਕਿਤ 'ਅਸਰਾਜੈ' ਦੇ ਉਚਾਰਣ ਸੰਬੰਧੀ ਦੁਵਿਧਾ ਹੈ । ਕਈ ਵਿਦਵਾਨ 'ਅਸ' ਅਤੇ 'ਰਾਜੈ' ਨੂੰ ਨਿਖੇੜ ਕੇ ਪੜ੍ਹਦੇ ਹਨ । ਪਰ ਇਸ ਵਿਅਕਤੀ ਦੀ ਸਿਫ਼ਤ ਵਿਚ ਢਾਡੀਆਂ ਦੁਆਰਾ ਗਾਈ ਜਾਂਦੀ ਪ੍ਰਚਲਿਤ ਵਾਰ ਦੀਆਂ ਇਹ ਪੰਕਤੀਆਂ- ਖਤ ਲਿਖੇ ਟੁੰਡੇ ਅਸਰਾਜ ਨੂੰ ਪਤਸ਼ਾਹੀ ਅੱਜੇ ..... ਫਤੇ ਪਾਈ ਅਸਰਾਜ ਜੀ ਸ਼ਾਹੀ ਪਰ ਸੱਜੇ ।- ਉਸ ਦਾ ਨਾਮ 'ਅਸਰਾਜ' ਹੋਣ ਦੀ ਸੂਚਨਾ ਦਿੰਦੀਆਂ ਹਨ ।

'ਵਿਲਾਇਤ ਵਾਲੀ ਜਨਮ ਸਾਖੀ' ਅਨੁਸਾਰ ਇਸ ਵਾਰ ਦੀਆਂ ਪਹਿਲੀਆਂ ਨੌਂ ਪਉੜੀਆਂ ਗੁਰੂ ਨਾਨਕ ਦੇਵ ਜੀ ਨੇ ਪਾਕਪੱਟਨ ਦੇ ਸਥਾਨ ਤੇ ਸ਼ੈਖ਼ ਫ਼ਰੀਦ ਜੀ ਦੀ ਗੱਦੀ ਉਪਰ ਉਸ ਸਮੇਂ ਬਿਰਾਜਮਾਨ ਸ਼ੈਖ਼ ਬ੍ਰਿਹਮ ਨਾਲ ਹੋਈ ਗੋਸ਼ਟੀ ਸਮੇਂ ਉਚਾਰਣ ਕੀਤੀਆਂ ਅਤੇ ਬਾਕੀ ੧੫ ਪਉੜੀਆਂ ਲਾਹੌਰ

ਨਿਵਾਸੀ ਦੁਨੀ ਚੰਦ ਨੂੰ ਉਪਦੇਸ਼ ਕਰਦਿਆਂ ਉਚਾਰੀਆਂ । ਪਰੰਤੂ ਵਾਰ ਦੀਆਂ ਪਉੜੀਆਂ ਦੀ ਵਿਚਾਰ-ਨਿਰੰਤਰਤਾ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਦੀ ਰਚਨਾ ਇਕੋ ਸਮੇਂ 'ਤੇ ਹੋਈ ਹੈ । ਗੁਰੂ ਗ੍ਰੰਥ ਸਾਹਿਬ ਦੀਆਂ ਵਾਰਾਂ ਵਿਚ ਪਉੜੀਆਂ ਅਤੇ ਸਲੋਕਾਂ ਵਿਚ ਆਤਮਾ ਅਤੇ ਸਰੀਰ ਵਾਲਾ ਸੰਬੰਧ ਹੈ। ਜਿਥੇ ਪਉੜੀਆਂ ਦਾ ਮੁਖ ਵਿਸ਼ਾ ਅਧਿਆਤਮਿਕ ਅਤੇ ਅੰਦਰੂਨੀ ਹੈ, ਉਥੇ ਸਲੋਕਾਂ ਵਿਚ ਸਮੇਂ ਦੇ ਸਮਾਜਿਕ ਰੀਤੀ ਰਿਵਾਜ਼ਾਂ, ਕਰਮ-ਕਾਂਡਾਂ, ਜਾਤਿ-ਭੇਦਾਂ, ਧਰਮ-ਆਧਾਰਿਤ ਬਖੇੜਿਆਂ, ਪੁਜਾਰੀਵਾਦ ਅਤੇ ਭ੍ਰਸ਼ਟ ਰਾਜਨੀਤਿਕ ਅਥਵਾ ਆਰਥਿਕ ਵਿਵਸਥਾ ਦਾ ਨਿਖੇਧ ਹੈ । 'ਆਸਾ ਕੀ ਵਾਰ' ਵਿਚ ਸੰਸਾਰ ਨੂੰ ਸੱਚੇ ਦੀ ਸੱਚੀ, ਸੁੰਦਰ ਅਤੇ ਵਿਸਮਾਦੀ ਰਚਨਾ ਦਰਸਾਣ ਤੇ ਬਲ ਦਿੱਤਾ ਗਿਆ ਹੈ । ਇਹ ਵੀ ਸਮਝਾਇਆ ਗਿਆ ਹੈ ਕਿ ਮਨੁੱਖ ਦੀ ਵਿਕ੍ਰਿਤ ਮਾਨਸਿਕਤਾ ਕਾਰਣ ਭ੍ਰਸ਼ਟ ਹੋਈ ਸਮੁਚੀ ਧਾਰਮਿਕ, ਰਾਜਨੀਤਿਕ ਅਤੇ ਸਮਾਜਿਕ ਵਿਵਸਥਾ ਦੇ ਨਤੀਜੇ ਵਜੋਂ ਸੰਸਾਰ ਝੂਠਾ, ਕੁਰੂਪ ਅਤੇ ਦੁਖਮਈ ਭਾਸਦਾ ਹੈ । ਪ੍ਰਕਾਸ਼-ਮੂਲ ਸਤਿਗੁਰੂ ਜਦੋਂ ਸੱਚ ਦੇ ਪ੍ਰਕਾਸ਼ ਨਾਲ ਜਿਗਿਆਸੂ-ਮਨ ਤੋਂ ਅਗਿਆਨ ਦੇ ਅੰਧੇਰੇ ਦੀਆਂ ਗਹਿਰੀਆਂ ਪਰਤਾਂ ਨੂੰ ਨਸ਼ਟ ਕਰ ਦਿੰਦਾ ਹੈ, ਤਾਂ ਸਾਧਕ ਜਗਤ ਦੇ ਵਾਸਤਵਿਕ-ਸਰੂਪ ਨੂੰ ਪ੍ਰਾਪਤ ਕਰ ਕੇ ਪਰਮ-ਆਨੰਦ ਮਾਣਦਾ ਹੈ ।

## ਆਸਾ (ਨਿਵਾਸੁ): ਆਸਾ-ਪੂਰਕ, ਆਸਾਂ ਪੂਰੀਆਂ ਕਰਨ ਵਾਲਾ । ੧੦੭

**ਤਿਤੁ ਕੁਲਿ ਗੁਰ ਅਮਰਦਾਸੁ ਆਸਾ ਨਿਵਾਸੁ ਤਾਸੁ ਗੁਣ ਕਵਣ ਵਖਾਣਉ ॥**
**ਜੋ ਗੁਣ ਅਲਖ ਅਗੰਮ ਤਿਨਹ ਗੁਣ ਅੰਤੁ ਨ ਜਾਣਉ ॥...੧॥**

ਸਵ., ਮਹਲੇ ੪ ਕੇ , ਕੀਰਤਿ ੧, ਸਫ਼ਾ ੧੩੯੫

**ਅਰਥ:** ਉਸੇ (ਗੁਰੂ ਨਾਨਕ ਦੇਵ ਜੀ ਦੀ) ਕੁਲ ਵਿਚ ਆਸਾਂ ਪੂਰੀਆਂ ਕਰਨ ਵਾਲੇ ਗੁਰੂ ਅਮਰਦਾਸ ਹੋਏ । ਮੈਂ ਉਨ੍ਹਾਂ ਦੇ ਕਿਹੜੇ-ਕਿਹੜੇ ਗੁਣਾਂ ਦਾ ਵਰਣਨ ਕਰਾਂ ? (ਕਿਉਂਕਿ ਉਨ੍ਹਾਂ ਦੇ ਜਿਹੜੇ) ਗੁਣ ਬੁੱਧੀ ਦੀ ਸਮਝ ਤੋਂ ਪਰੇ ਅਤੇ ਮਨ ਦੀ ਪਹੁੰਚ ਤੋਂ ਬਾਹਰ ਹਨ, ਮੈਂ ਉਨ੍ਹਾਂ ਗੁਣਾਂ ਦਾ ਅੰਤ ਨਹੀਂ ਜਾਣਦਾ ।

**ਕੁਲਿ-** ਗੁਰੂ ਨਾਨਕ ਗੱਦੀ । **ਤਾਸੁ-** ਉਸ ਦੇ । **ਕਵਣ-** ਕਿਹੜੇ । **ਵਖਾਣਉ-** ਬਿਆਨ ਕਰਾਂ । **ਅਲਖ-** ਇੰਦ੍ਰਿਆਵੀ ਪਹੁੰਚ ਤੋਂ ਪਰੇ । **ਅਗੰਮ-** ਅਪਹੁੰਚ । **ਤਿਨਹ-** ਉਨ੍ਹਾਂ ।
[ਵੇਖੋ ੫੯]

## ਆਸਾ (ਮਨਸਾ): ਮਨ ਦੀਆਂ ਇੱਛਾਵਾਂ, ਵਾਸ਼ਨਾ, ਤ੍ਰਿਸ਼ਨਾ । ੧੦੮

**ਸਲੋਕ ਮ: ੩....ਸਤਿਗੁਰ ਅਗੈ ਢਹਿ ਪਉ ਸਭੁ ਕਿਛੁ ਜਾਣੈ ਜਾਣੁ ॥**
**ਆਸਾ ਮਨਸਾ ਜਲਾਇ ਤੂ ਹੋਇ ਰਹੁ ਮਿਹਮਾਣੁ ॥...੧॥**

ਸੋਰਠਿ (ਵਾਰ), ਮਹਲਾ ੪, ਪਉੜੀ ੧੧, ਸਫ਼ਾ ੬੪੬

**ਅਰਥ:** ਸਤਿਗੁਰੂ ਦੀ ਚਰਨੀ ਲਗ ਜਾ, ਉਹ ਸਭ ਕੁਛ ਜਾਣਦਾ-ਬੁਝਦਾ ਹੈ । (ਮਨ ਦੀਆਂ) ਆਸਾਂ ਅਤੇ ਇੱਛਾਵਾਂ ਸਾੜ ਕੇ (ਜਗਤ ਵਿਚ) ਤੂੰ ਪਰਾਹੁਣਾ ਹੋ ਕੇ ਰਹਿ ।

**ਢਹਿ ਪਉ-** ਚਰਨੀ ਲਗ ਜਾ । **ਜਾਣੈ ਜਾਣੁ-** ਅੰਤਰਜਾਮੀ । **ਮਿਹਮਾਣੁ-** ਮਹਿਮਾਨ, ਪਰਾਹੁਣਾ ।
[ਵੇਖੋ ੫੯]

## ਆਸਾਇ: ਆਸ, ਖ਼ਾਹਿਸ਼ । ੧੦੯

**ਪਰਾ ਪੂਰਬਲਾ ਲੀਖਿਆ ਮਿਲਿਆ ਅਬ ਆਇ ॥**
**ਬਸਤ ਸੰਗਿ ਹਰਿ ਸਾਧ ਕੈ ਪੂਰਨ ਆਸਾਇ ॥ ੨ ॥**

ਬਿਲਾ., ਮਹਲਾ ੫, ੪੯, ਸਫ਼ਾ ੮੧੩

**ਅਰਥ:** ਵਾਹਿਗੁਰੂ ਦੇ ਸੰਤਾਂ ਦੀ ਸੰਗਤ ਵਿਚ ਨਿਵਾਸ ਕਰਦਿਆਂ ਮੇਰੇ ਜੀਵਨ ਦੀ (ਬੰਧਨ-ਮੁਕਤੀ ਸੰਬੰਧੀ) ਖ਼ਾਹਿਸ਼ ਪੂਰੀ ਹੋ ਗਈ ਹੈ । (ਇੰਞ ਲਗਦਾ ਹੈ ਕਿ) ਮੇਰੇ ਪੂਰਬਲੇ ਕਰਮਾਂ ਅਨੁਸਾਰ ਧੁਰ-ਦਰਗਾਹੋਂ ਲਿਖਿਆ (ਅੱਛਾ ਨਸੀਬ) ਹੁਣ ਪ੍ਰਾਪਤ ਹੋ ਗਿਆ ਹੈ ।

**ਪਰਾ ਪੂਰਬਲਾ-** ਪੂਰਬਲੇ ਕਰਮਾਂ ਦਾ । **ਲੀਖਿਆ-** ਲਿਖਿਆ । **ਬਸਤ-** ਵਸਦਿਆਂ ।
[ਵੇਖੋ ੫੯]

## ਆਸਾਇਆ: ਆਸ, ਓਟ । ੧੧੦

**ਸਤਿਗੁਰ ਤੇਰੀ ਆਸਾਇਆ ॥**
**ਪਤਿਤ ਪਾਵਨੁ ਤੇਰੋ ਨਾਮੁ ਪਾਰਬ੍ਰਹਮ ਮੈ ਏਹਾ ਓਟਾਇਆ ॥੧॥ ਰਹਾਉ॥**

ਆਸਾ, ਮਹਲਾ ੫, ੧੨੫, ਸਫ਼ਾ ੪੦੨

ਵੇਖੋ **'ਓਟਾਇਆ'** ੮੬੭

[ਵੇਖੋ ੫੯]

## ਆਸਾਈ: ਉਮੀਦ, ਆਸ । ੧੧੧

**ਮਨ ਮਹਿ ਚਿਤਵਉ ਐਸੀ ਆਸਾਈ ॥**
**ਪ੍ਰਿਅ ਦੇਖਤ ਜੀਵਉ ਮੇਰੀ ਮਾਈ ॥੧॥**

ਆਸਾ, ਮਹਲਾ ੫, ੧੧, ਸਫ਼ਾ ੩੭੩

**ਅਰਥ:** ਹੇ ਮੇਰੀ ਮਾਂ ! ਮੈਂ ਮਨ ਵਿਚ ਇਹੋ-ਜਿਹੀ ਆਸ ਹੀ ਕਰਦੀ ਹਾਂ ਕਿ (ਕੇਵਲ) ਆਪਣੇ ਪ੍ਰੀਤਮ ਨੂੰ ਦੇਖ ਕੇ ਜੀਵਾਂਗੀ ।

**ਪ੍ਰਿਅ-** ਪਿਆਰਾ, ਵਾਹਿਗੁਰੂ ।
[ਵੇਖੋ ੫੯]

## ਆਸਾਸਹਿ: ਲੋਚਦੇ ਹਨ । ੧੧੨

**ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ ॥**
**ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ ॥**

ਸਵ. ਮਹਲੇ ੩ ਕੇ, ਜਾਲਪ ੫, ਸਫ਼ਾ ੧੩੯੪

**ਅਰਥ:** (ਆਓ ਭਾਈ !) ਗੁਰੂ ਅਮਰਦਾਸ (ਜੀ ਦੇ ਚਰਨਾਂ) ਨੂੰ ਛੂਹ ਲਈਏ, (ਕਿਉਂਕਿ ਉਨ੍ਹਾਂ ਦੇ ਚਰਨ ਛੂਹਣ ਨਾਲ) ਧਰਤੀ ਦੇ ਪਾਪ ਦੂਰ ਹੋ ਜਾਂਦੇ

ਹਨ । ਗੁਰੂ ਅਮਰਦਾਸ ਜੀ ਦੇ ਚਰਨਾਂ ਨੂੰ ਸਪਰਸ਼ੀਏ, (ਕਿਉਂਕਿ ਸ੍ਰੀ ਗੁਰੂ ਦੇ ਚਰਨ ਪਰਸਣੇ) ਸਿੱਧ ਤੇ ਸਾਧਕ ਵੀ ਲੋਚਦੇ ਹਨ ।
**ਪਰਸੀਐ-** ਛੂਹ ਲਈਏ । **ਪ੍ਰਥਮਿ-** ਪ੍ਰਿਥਵੀ । **ਪਾਤਿਕ-** ਪਾਪ । **ਬਿਨਾਸਹਿ-** ਨਾਸ਼ ਹੋ ਜਾਂਦੇ ਹਨ । **ਸਾਧਿਕ-** ਸਾਧਨਾ ਕਰਨ ਵਾਲੇ ।
[ਸੰਸ. आशास्य (ਆਸ਼ਾਸ੍ਯ) आ+शास्+ण्यत् : ਵਰਦਾਨ ਦੁਆਰਾ ਪ੍ਰਾਪਤ ।
आशास्यम् (ਆਸ਼ਾਸ੍ਯਮ੍) : ਇੱਛਤ ਪਦਾਰਥ ; ਚਾਹ, ਇੱਛਾ ।
ਪ੍ਰਾ. आसास (ਆਸਾਸ) : ਆਸ ਕਰਨਾ, ਉਮੀਦ ਰਖਣਾ ।]

**ਆਸਾਸੈ**: (ਆਸਾਸਹਿ) ਤਰਸਦੇ ਹਨ, ਤਾਂਘਦੇ ਹਨ । ੧੧੩

**ਜਨਮੁ ਤ ਇਹੁ ਸਕਯਥੁ ਜਿਤੁ ਨਾਮੁ ਹਰਿ ਰਿਦੈ ਨਿਵਾਸੈ ॥**
**ਸੁਰਿ ਨਰ ਗਣ ਗੰਧਰਬ ਛਿਅ ਦਰਸਨ ਆਸਾਸੈ ॥...੫॥**

ਸਵ., ਮਹਲੇ ੩ ਕੇ, ਕਲ ੫, ਸਫ਼ਾ ੧੩੯੩

**ਅਰਥ**: ਇਹ ਜਨਮ ਤਦੋਂ ਸਫਲ ਹੈ, ਜਦੋਂ ਹਰਿ ਨਾਮ ਹਿਰਦੇ ਵਿਚ ਆ ਵਸੇ । ਦੇਵਤੇ, ਮਨੁੱਖ, ਦੇਵ-ਸਮੂਹ, ਦੇਵਤਿਆਂ ਦੇ ਰਾਗੀ ਅਤੇ ਛੇ ਭੇਖਾਂ ਦੇ ਸਾਧੂ (ਨਾਮ ਲਈ) ਤਰਸਦੇ ਹਨ ।
**ਸਕਯਥ-** ਸਫਲ । **ਜਿਤੁ-** ਜਦੋਂ । **ਸੁਰਿ-** ਦੇਵਤੇ । **ਨਰ-** ਮਨੁੱਖ । **ਗਣ-** ਦੇਵਾਂ ਦੇ ਨੌਂ ਸਮੂਹ । **ਗੰਧਰਬ-** ਦੇਵਾਂ ਦੇ ਰਾਗੀ । **ਛਿਅ ਦਰਸਨ-** ਸਾਧੂਆਂ ਦੇ ਛੇ ਭੇਖ ।
[ਵੇਖੋ ੧੧੨]

**ਆਸਾਧਿਓ**: ਜੋ ਸਾਧਿਆ ਨਾ ਜਾਵੇ, ਉਹ ਰੋਗ ਜਿਸ ਦਾ ਇਲਾਜ ਅਤਿ ਕਠਿਨ ਹੋਵੇ । ੧੧੪

**ਹਰਖ ਸੋਗ ਕਾ ਦੇਹ ਕਰਿ ਬਾਧਿਓ ॥**
**ਦੀਰਘ ਰੋਗੁ ਮਾਇਆ ਆਸਾਧਿਓ ॥**

ਗਉੜੀ (ਥਿਤੀ), ਮਹਲਾ ੫, ਪਉੜੀ ੧੩, ਸਫ਼ਾ ੨੯੯

**ਅਰਥ**: ਮਾਇਆ ਦਾ ਵੱਡਾ ਰੋਗ ਲਗ ਗਿਆ ਹੈ, ਜੋ ਸਾਧਿਆ ਨਹੀਂ ਜਾਂਦਾ (ਭਾਵ ਜੋ ਲਾ-ਇਲਾਜ ਹੈ) । ਇਹ ਸਰੀਰ ਹਰਖ-ਸੋਗ ਦੇ (ਚੱਕਰ) ਵਿਚ ਬੱਝ ਗਿਆ ਹੈ ।
**ਭਾਵ**: ਸਹਿਜ ਦੀ ਅਣਹੋਂਦ ਕਾਰਣ ਮਨੁੱਖ ਆਪਣੀਆਂ ਆਸਾਂ-ਉਮੀਦਾਂ ਨਾਲ ਭੜਕ ਕੇ ਖ਼ੁਸ਼ ਹੋ ਜਾਂਦਾ ਹੈ, ਪਰ ਝਟ ਹੀ ਉਸ ਨੂੰ ਮਾਯੂਸੀ ਆ ਦਬਾਉਂਦੀ ਹੈ । ਇਸ ਤਰ੍ਹਾਂ ਆਸ-ਨਿਰਾਸ ਦੇ ਘੁੰਮਣਘੇਰ ਵਿਚ ਫਸਿਆ ਰਹਿੰਦਾ ਹੈ । ਇਹ ਤ੍ਰਿਸ਼ਨਾ ਪਾਣੀ ਦੀ ਘੁੰਮਣਘੇਰੀ ਹੈ, ਜਿਸ ਦੀ ਖਿਚ ਐਸਾ ਰੋਗ ਹੈ, ਜਿਸ ਦਾ ਕੋਈ ਇਲਾਜ ਨਹੀਂ ।
**ਹਰਖ ਸੋਗ-** ਸੁਖ-ਦੁਖ । **ਦੀਰਘ-** ਗੰਭੀਰ, ਵੱਡਾ ।
[ਸੰਸ. असाध्य (ਅਸਾਧ੍ਯ) अ+साध्+णिच्+यत् : ਉਹ ਰੋਗ ਜਿਸ ਦਾ ਇਲਾਜ ਅਤਿ ਕਠਿਨ ਹੋਵੇ, ਦੀਰਘ ਰੋਗ ।
ਪ੍ਰਾ. असाहण (ਅਸਾਹਣ੍) : ਅਸਿੱਧੀ ; ਜੋ ਸਿੱਧ ਨਾ ਕੀਤਾ ਜਾ ਸਕੇ ।]

**ਆਸਾਵੰਤੀ**: ਜਿਸ ਨੇ ਆਸ ਲਗਾਈ ਹੋਈ ਹੈ, ਤਾਂਘ ਵਾਲੀ, ਤਾਂਘਣਹਾਰੀ । ੧੧੫

**ਆਸਾਵੰਤੀ ਆਸ ਗੁਸਾਈ ਪੂਰੀਐ ॥**
**ਮਿਲਿ ਗੋਪਾਲ ਗੋਬਿੰਦ ਨ ਕਬਹੂ ਝੂਰੀਐ ॥**

ਜੈਤ. (ਵਾਰ), ਮਹਲਾ ੫, ਪਉੜੀ ੧੩, ਸਫ਼ਾ ੭੦੮

**ਅਰਥ**: ਹੇ ਧਰਤੀ ਦੇ ਮਾਲਿਕ ! (ਮੇਰੀ) ਤਾਂਘਣਹਾਰੀ ਦੀ ਆਸ (ਦਰਸ਼ਨ-ਸਿੱਕ) ਪੂਰੀ ਕਰ । ਹੇ ਗੋਬਿੰਦ ! ਹੇ ਜਗਤ ਦੇ ਪਾਲਣਹਾਰ ! (ਮੈਨੂੰ) ਆ ਮਿਲ, ਤਾਂ ਜੁ ਫਿਰ ਮੈਂ ਕਦੇ ਨਾ ਝੂਰਾਂ ।
**ਗੁਸਾਈ-** ਗੋਸਾਈਂ, ਪ੍ਰਿਥਵੀ ਦਾ ਮਾਲਿਕ, ਪ੍ਰਭੂ । **ਝੂਰੀਐ-** ਝੋਰਾ ਕਰਨਾ, ਪਛਤਾਉਣਾ, ਉਦਾਸ ਹੋਣਾ, ਗਿਲਾ ਕਰਨਾ ।
[ਵੇਖੋ ੯੯]

**ਆਸਾਵਰੀ**: ਇਕ ਰਾਗਣੀ । ੧੧੬

**ਗਵਰੀ ਗਾਵਹਿ ਆਸਾਵਰੀ ॥**

ਰਾਗ ਮਾਲਾ, ਸਫ਼ਾ ੧੪੩੦

**ਅਰਥ**: (ਗੁਣੀ ਲੋਕ) ਗਉੜੀ ਅਤੇ ਆਸਾਵਰੀ (ਵੀ) ਗਾਂਦੇ ਹਨ ।
**ਆਸਾਵਰੀ**: ਔੜਵ-ਸੰਪੂਰਨ ਜਾਤੀ ਦਾ ਇਹ ਬਹੁ-ਪ੍ਰਚਲਿਤ ਰਾਗ ਆਸਾਵਰੀ ਥਾਟ ਤੋਂ ਹੀ ਉਤਪੰਨ ਹੁੰਦਾ ਹੈ । ਇਸ ਦੇ ਗਾਇਨ ਦਾ ਸਮਾਂ ਦਿਨ ਦਾ ਪਹਿਲਾ ਪਹਿਰ ਹੈ । ਇਸ ਵਿਚ ਗੰਧਾਰ, ਧੈਵਤ ਅਤੇ ਨਿਸ਼ਾਦ ਸੁਰ ਕੋਮਲ ਤੇ ਬਾਕੀ ਸੁਰ ਸ਼ੁੱਧ ਲਗਦੇ ਹਨ । ਵਾਦੀ ਸੁਰ ਧੈਵਤ ਅਤੇ ਸੰਵਾਦੀ ਸੁਰ ਗੰਧਾਰ ਹੈ । ਇਸ ਦਾ ਆਰੋਹ- ਸਾ ਰੇ ਮ ਪ ਧੁ ਸਾਂ ਅਤੇ ਅਵਰੋਹ- ਸਾਂ ਨੁ ਧੁ ਪ ਮ ਗੁ ਰੇ ਸਾ ਹੈ । ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਦੇ ਸ਼ਬਦਾਂ ਨੂੰ ਆਸਾ ਰਾਗ ਦੇ ਮੁੱਖ ਸਿਰਲੇਖ ਹੇਠ ਹੀ ਰਖਿਆ ਗਿਆ ਹੈ । ਮੌਜੂਦਾ ਸੰਗੀਤ ਵਿਚ ਆਸਾ ਦਾ ਆਸਾਵਰੀ ਨਾਲ ਕੋਈ ਯੁਕਤੀ-ਸੰਗਤ ਸੰਬੰਧ ਨਹੀਂ ਬਣਦਾ । (ਹੋਰ ਜਾਣਕਾਰੀ ਲਈ ਵੇਖੋ 'ਆਸਾ' III-੧੦੬)

**ਆਸਾੜੁ**: ਹਾੜ੍ਹ ਦਾ ਮਹੀਨਾ । ੧੧੭

**ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ ॥**
**ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ ॥**

ਮਾਝ (ਬਾਰਹ.), ਮਹਲਾ ੫, ੫, ਸਫ਼ਾ ੧੩੪

**ਅਰਥ**: ਹਾੜ੍ਹ ਦਾ ਮਹੀਨਾ ਉਨ੍ਹਾਂ ਨੂੰ ਗਰਮ ਲਗਦਾ ਹੈ, ਜਿਨ੍ਹਾਂ ਦੇ ਪਾਸ ਹਰੀ ਕੰਤ ਨਹੀਂ ਹੁੰਦਾ (ਅਤੇ ਜਿਨ੍ਹਾਂ ਨੇ) ਜਗਤ ਵਿਚ ਵਿਆਪਕ ਜੀਵਨ-ਆਧਾਰ ਪਰਮਾਤਮਾ ਨੂੰ ਛਡ ਕੇ ਮਨੁੱਖਾਂ ਉਪਰ ਆਸ ਰਖੀ ਹੋਈ ਹੈ ।
**ਤਪੰਦਾ-** ਤਪਦਾ, ਗਰਮ । **ਨਾਹੁ-** ਪਤੀ, ਪਰਮਾਤਮਾ । **ਪੁਰਖੁ-** ਵਿਆਪਕ । **ਮਾਣਸ ਸੰਦੀ-** ਮਨੁੱਖਾਂ ਦੀ ।
[ਸੰਸ. आषाढ (ਆਸ਼ਾਢ): ਹਾੜ੍ਹ ਮਹੀਨਾ ।
ਪ੍ਰਾ. आसाढ (ਆਸਾਢ): ਹਾੜ੍ਹ ਦਾ ਮਹੀਨਾ ।]

**ਆਸਿ (ਪਾਸਿ)**: ਬਾਹਰਵਾਰ, ਇਰਦ-ਗਿਰਦ । ੧੧੮

**ਐਸਾ ਕਰਹੁ ਬੀਚਾਰੁ ਗਿਆਨੀ ॥ ਜਾ ਤੇ ਪਾਈਐ ਪਦੁ ਨਿਰਬਾਨੀ ॥**
**ਆਸਿ ਪਾਸਿ ਬਿਖੂਆ ਕੇ ਕੁੰਟਾ ਬੀਚਿ ਅੰਮ੍ਰਿਤ ਹੈ ਭਾਈ ਰੇ ॥੧॥ਰਹਾਉ**
ਆਸਾ, ਮਹਲਾ ੫, ੫੬, ਸਫ਼ਾ ੩੮੫

**ਅਰਥ:** ਹੇ ਗਿਆਨਵਾਨ ! (ਜੀਵਨ ਨੂੰ ਸਵਾਰਨ ਹਿਤ) ਇਹੋ-ਜਿਹਾ ਵਿਚਾਰ-ਮੰਥਨ ਕਰ, ਜਿਸ ਤੋਂ ਮਾਇਆਵੀ-ਬੰਧਨ ਟੁੱਟ ਜਾਣ ਦੀ ਸਥਿਤੀ ਪੈਦਾ ਹੋ ਜਾਵੇ (ਅਰਥਾਤ ਨਿਰਵਾਣ-ਪਦ ਦੀ ਪ੍ਰਾਪਤੀ ਹੋ ਜਾਵੇ) । ਸਰੀਰ ਦੇ ਬਾਹਰਵਾਰ ਜ਼ਹਿਰ ਦੇ ਕੁੰਡ (ਦਿਸਦੇ) ਹਨ, ਪਰ (ਗਿਆਨਵਾਨ ਲਈ) ਇਸ ਦੇ ਧੁਰ ਅੰਦਰ (ਆਪਣੇ ਸ਼ੁੱਧ-ਰੂਪ ਵਿਚ) ਅੰਮ੍ਰਿਤ ਮੌਜੂਦ ਹੈ ।

**ਨਿਰਬਾਨੀ**- ਖ਼ਾਹਿਸ਼ਾਂ ਤੋਂ ਮੁਕਤੀ, ਮਾਇਆ ਦੇ ਬੰਧਨਾਂ ਤੋਂ ਮੁਕਤੀ । **ਬਿਖੂਆ**- ਜ਼ਹਿਰ । **ਕੁੰਟਾ**- ਕੁੰਡ । **ਬੀਚਿ**- ਵਿਚ, ਸਰੀਰ ਦੇ ਅੰਦਰ ।
[ਵੇਖੋ ੫੮]

**ਆਸੀਸ**: ਆਸੀਸ, ਆਸ਼ੀਰਵਾਦ, ਸ਼ੁਭ-ਕਾਮਨਾ । ੧੧੯

**ਪੂਤਾ ਮਾਤਾ ਕੀ ਆਸੀਸ ॥**
**ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ**
**ਸਦਾ ਭਜਹੁ ਜਗਦੀਸ ॥੧॥ ਰਹਾਉ॥**
ਗੂਜਰੀ, ਮਹਲਾ ੫, ੪, ਸਫ਼ਾ ੪੯੬

**ਅਰਥ:** ਹੇ ਪੁੱਤਰ ! ਮਾਤਾ ਦੀ ਆਸੀਸ ਹੈ, ਤੈਨੂੰ ਪਲ ਭਰ ਵੀ ਵਾਹਿਗੁਰੂ ਨਾ ਭੁਲੇ, ਤੂੰ ਸਦਾ ਜਗਤ ਦੇ ਮਾਲਿਕ ਨੂੰ ਚਿਤਾਰਦਾ ਰਹੇਂ ।

**ਨੋਟ:** ਰਿਵਾਇਤ ਹੈ ਕਿ ਗੁਰੂ ਅਰਜਨ ਦੇਵ ਜੀ ਨੂੰ ਮਾਤਾ ਭਾਨੀ ਜੀ ਨੇ ਇਸ ਭਾਵ ਦੀ ਆਸੀਸ ਦਿੱਤੀ ਸੀ ।

**ਪੂਤਾ**- ਹੇ ਪੁੱਤਰ । **ਨਿਮਖ**- ਪਲ । **ਬਿਸਰਉ**- ਵਿਸਰੇ । **ਭਜਹੁ**- ਜਪੋ, ਯਾਦ ਕਰੋ ।
[ਸੰਸ. आशिस् (ਆਸ਼ਿਸ੍) आ+शास्+क्विप् : ਆਸ਼ੀਰਵਾਦ, ਮੰਗਲ-ਕਾਮਨਾ ।
ਪ੍ਰਾ. आसीसा (ਆਸੀਸਾ) : ਆਸ਼ੀਰਵਾਦ ।]

**ਆਸੀਸੜੀਆ**: ਅਸੀਸਾਂ । ੧੨੦

**ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥**
**ਦੇਹੁ ਸਜਣ ਆਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥**
ਗਉੜੀ (ਪੂਰਬੀ ਦੀਪਕੀ), ਮਹਲਾ ੧, ੨੦, ਸਫ਼ਾ ੧੫੭
ਵੇਖੋ '**ਅਸੀਸੜੀਆ**' ੧੫੫੪

[ਵੇਖੋ ੧੧੯]

**ਆਸੀਸਾ**: ਅਸੀਸਾਂ । ੧੨੧

**ਬਾਬਾ ਆਵਹੁ ਭਾਈਹੋ ਗਲਿ ਮਿਲਹ ਮਿਲਿ ਮਿਲਿ ਦੇਹ ਆਸੀਸਾ ਹੇ ॥**
**ਬਾਬਾ ਸਚੜਾ ਮੇਲੁ ਨ ਚੁਕਈ ਪ੍ਰੀਤਮ ਕੀਆ ਦੇਹ ਅਸੀਸਾ ਹੇ ॥...੨॥**
ਵਡ. (ਅਲਾ.), ਮਹਲਾ ੧, ੫, ਸਫ਼ਾ ੫੮੨
ਵੇਖੋ '**ਅਸੀਸਾ**' ੧੫੫੫

[ਵੇਖੋ ੧੧੯]

**ਆਸੀਨਾ**: ਆਸਾਂ । ੧੨੨

**ਗੁਰ ਕਾ ਸਬਦੁ ਰਿਦੇ ਮਹਿ ਚੀਨਾ ॥ ਸਗਲ ਮਨੋਰਥ ਪੂਰਨ ਆਸੀਨਾ ॥੧॥**
ਬਿਲਾ., ਮਹਲਾ ੫, ੧੨, ਸਫ਼ਾ ੮੦੪

**ਅਰਥ:** ਜਿਨ੍ਹਾਂ (ਸਾਧਕਾਂ) ਨੇ ਹਿਰਦੇ ਵਿਚ ਗੁਰੂ ਦੀ ਬਾਣੀ ਨੂੰ ਵਿਚਾਰਿਆ ਹੈ, ਉਨ੍ਹਾਂ ਦੀਆਂ ਸਾਰੀਆਂ ਆਸਾਂ ਅਤੇ (ਜੀਵਨ ਦੇ) ਮਨੋਰਥ ਪੂਰੇ ਹੋ ਗਏ ।

**ਰਿਦੇ**- ਹਿਰਦੇ। **ਚੀਨਾ**- ਵਿਚਾਰਿਆ, ਮੰਥਨ ਕੀਤਾ। **ਪੂਰਨ**- ਪੂਰੇ, ਪੂਰੀਆਂ।
[ਵੇਖੋ ੫੯]

**ਆਸੂਣੀ**: ਆਸ । ੧੨੩

**ਸਾਵੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ ॥**
**ਆਇਓ ਬੰਦਾ ਦੁਨੀ ਵਿਚਿ ਵਤਿ ਆਸੂਣੀ ਬੰਨਿ ॥**
ਸਲੋਕ, ਫਰੀਦ, ੧੦੦, ਸਫ਼ਾ ੧੩੮੩
ਵੇਖੋ '**ਅੰਨਿ**' ੧੨੩੭

[ਵੇਖੋ ੫੯]

**ਆਸੈ**: ਭਰੋਸੇ । ੧੨੪

**ਸਭੁ ਕੋ ਆਸੈ ਤੇਰੀ ਬੈਠਾ ॥ ਘਟ ਘਟ ਅੰਤਰਿ ਤੂੰ ਹੈ ਵੁਠਾ ॥**
**ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥੩॥**
ਮਾਝ (ਅਸ.), ਮਹਲਾ ੫, ੯, ਸਫ਼ਾ ੯੭

**ਅਰਥ:** (ਹੇ ਵਾਹਿਗੁਰੂ ਜੀ !) ਸਾਰੇ ਜੀਵ ਤੁਹਾਡੀ ਹੀ ਆਸ ਵਿਚ ਬੈਠੇ ਹਨ । ਹਰੇਕ ਦਿਲ ਵਿਚ ਤੁਸੀਂ ਹੀ ਵਸੇ ਹੋਏ ਹੋ । ਸਾਰੇ ਜੀਵ ਤੁਹਾਡੇ ਨਾਲ ਹੀ ਆਪਣੀ ਸਾਂਝ ਦਰਸਾਂਦੇ ਹਨ, ਕੋਈ ਵੀ ਜੀਵ ਅਜਿਹਾ ਨਹੀਂ ਦਿਸਦਾ, ਜੋ ਤੁਹਾਡੇ ਤੋਂ ਵੱਖਰਾ ਹੋਵੇ ; ਭਾਵ ਜਿਸ ਦੀ ਤੁਹਾਡੇ ਨਾਲ ਸਾਂਝ ਨਾ ਹੋਵੇ ।

**ਵੁਠਾ**- ਵਸਿਆ । **ਸਦਾਇਨਿ**- ਅਖਵਾਂਦੇ ਹਨ ; ਇਥੇ ਭਾਵ ਦਰਸਾਂਦੇ ਹਨ ਲਿਆ ਹੈ । **ਬਾਹਰਾ**- ਵਖ, ਅੱਡ ।
[ਵੇਖੋ ੫੯]

**ਆਸੋ**: ਆਸ, ਖ਼ਾਹਿਸ਼ । ੧੨੫

**ਮਿਲੁ ਸਾਧ ਸੰਗੇ ਨਾਮ ਰੰਗੇ ਤਹਾ ਪੂਰਨ ਆਸੋ ॥**
**ਬਿਨਵੰਤਿ ਨਾਨਕ ਧਾਰਿ ਕਿਰਪਾ ਹਰਿ ਚਰਣ ਕਮਲ ਨਿਵਾਸੋ ॥੧॥**
ਬਿਹਾ. (ਛੰਤੁ), ਮਹਲਾ ੫, ੫, ਸਫ਼ਾ ੫੪੫

**ਅਰਥ:** (ਹੇ ਮੇਰੇ ਮਨ!) ਸਾਧ ਸੰਗਤ ਵਿਚ ਜਾ ਅਤੇ ਨਾਮ ਦੇ ਰੰਗ ਵਿਚ

(ਆਪਣੇ ਆਪ ਨੂੰ) ਰੰਗ ਲੈ ਕਿਉਂਕਿ ਉਥੇ ਹੀ ਆਸ ਪੂਰੀ ਹੁੰਦੀ ਹੈ । ਨਾਨਕ ਬੇਨਤੀ ਕਰਦਾ ਹੈ ਕਿ (ਹੇ ਵਾਹਿਗੁਰੂ !) ਆਪਣੀ ਕ੍ਰਿਪਾ ਕਰੋ (ਕਿ ਤੁਹਾਡੇ) ਕਮਲ (ਜਿਹੇ ਸੁੰਦਰ) ਚਰਨਾਂ ਵਿਚ ਹੀ ਵਾਸਾ ਹੋ ਜਾਵੇ ।

**ਸਾਧ ਸੰਗੇ**- ਸਾਧ ਸੰਗਤ ਵਿਚ । **ਪੂਰਨ**- ਪੂਰੀ । **ਬਿਨਵੰਤਿ**- ਬੇਨਤੀ ਕਰਦਾ ਹੈ । **ਨਿਵਾਸੋ**- ਵਾਸਾ ਹੋ ਜਾਵੇ ।

[ਵੇਖੋ ੫੯]

## ਆਹ: ਹੈ । ੧੨੬

**ਮ: ੫॥ ਮਤੜੀ ਕਾਂਢਕੁ ਆਹ ਪਾਵ ਧੋਵੰਦੋ ਪੀਵਸਾ ॥**
**ਮੂ ਤਨਿ ਪ੍ਰੇਮੁ ਅਥਾਹ ਪਸਣ ਕੂ ਸਚਾ ਧਣੀ ॥੩॥**

ਮਾਰੂ (ਵਾਰ), ਮਹਲਾ ੫, ਪਉੜੀ ੧੫, ਸਫ਼ਾ ੧੦੯੯

**ਅਰਥ**: ਜਿਹੜਾ ਚੰਗੀ ਮੱਤ ਅਥਵਾ ਜੁਗਤ ਪ੍ਰਗਟ ਕਰਨ ਵਾਲਾ ਹੈ, ਮੈਂ ਉਸ ਦੇ ਚਰਨ ਧੋ ਕੇ ਪੀਂਦਾ ਹਾਂ । ਮੇਰੇ ਸਰੀਰ (ਭਾਵ ਦਿਲ) ਵਿਚ ਪ੍ਰਭੂ ਨੂੰ ਵੇਖਣ ਲਈ ਅਥਾਹ ਪ੍ਰੇਮ ਹੈ ।

**ਮਤੜੀ**- ਮੱਤ ।

**ਕਾਂਢਕੁ**- ਟੀਕਾਕਾਰਾਂ ਨੇ ਇਸ ਪਦ ਦੇ ਇਹ ਅਰਥ ਕੀਤੇ ਹਨ :-

-ਪ੍ਰਗਟ ਕਰਨੇ ਵਾਲੇ (ਟੀਕਾ ਫ਼ਰੀਦਕੋਟ) ।
-ਕਹਿਣ ਵਾਲਾ, ਉਪਦੇਸ਼ਕ (ਸ਼ਬਦਾਰਥ) ।
-ਤਜ਼ਵੀਜ਼ ਸੋਚਣ ਵਾਲਾ, ਨਵੀਂ ਜੁਗਤ ਕਢਣ ਵਾਲਾ (ਮਹਾਨ ਕੋਸ਼) ।

-ਪ੍ਰੋਫੈਸਰ ਸਾਹਿਬ ਸਿੰਘ ਨੇ ਪਾਠ "ਕਾਂਢ ਕੁਆਹ" ਕਰ ਕੇ ਅਰਥ ਇਸ ਤਰ੍ਹਾਂ ਕੀਤੇ ਹਨ- ਕਾਂਢ : ਕਢਣ ਵਾਲਾ । ਕੁਆਹ : ਖੋਟੀ, ਭੈੜੀ । ਇਸ ਤਰੀਕੇ ਨਾਲ 'ਕਾਂਢ ਕੁਆਹ' ਪੜ੍ਹਿਆਂ ਅਰਥ 'ਖੋਟੀ ਮੱਤ ਕਢਣ ਵਾਲਾ' ਹੋਣਗੇ ।

**ਪਾਵ**- ਚਰਨ । **ਧੋਵੰਦੋ**- ਧੋ ਕੇ । **ਪੀਵਸਾ**- ਪੀਵਾਂ । **ਮੂ ਤਨਿ**- ਮੇਰੇ ਸਰੀਰ ਵਿਚ । **ਪਸਣ ਕੂ**- ਵੇਖਣ ਲਈ । **ਧਣੀ**- ਮਾਲਿਕ, ਪ੍ਰਭੂ ।

[ਸੰਸ. आस् (ਆਸ੍) आस+घञ् : ਬੈਠਣਾ, ਸਥਿਤ ਹੋਣਾ, ਵਿਦਮਾਨਤਾ ਹੋਣਾ ; ਅਸਤਿਤਵ ਹੋਣਾ ।

ਪ੍ਰਾ. अहत्थ (ਅਹਤ੍ਥ) : ਠੀਕ ; ਰਿਹਾ ਹੋਇਆ, ਸਥਿਤ ।]

**ਨੋਟ**: ਭਾਈ ਕਾਨ੍ਹ ਸਿੰਘ 'ਨਾਭਾ' ਨੇ 'ਆਹਾ' ਦੀ ਵਿਉਤਪਤੀ 'ਅਸ੍ਤਿ' ਤੋਂ ਮੰਨੀ ਹੈ । 'ਅਸ੍ਤਿ' ਦੇ ਧਾਤੂ 'ਅਸ' ਅਤੇ 'ਆਸਾ' ਦੇ ਧਾਤੂ 'ਆਸ੍' ਦੋਹਾਂ ਦੇ ਅਰਥਾਂ ਵਿਚ ਹੋਣਾ, ਰਹਿਣਾ, ਵਿਦਮਾਨ ਹੋਣਾ ਆਦਿ ਦੀ ਸਮਾਨਤਾ ਹੈ । ਇਸ ਕਰ ਕੇ ਭਾਵੇਂ 'ਆਹ' ਦੀ ਉਤਪਤੀ 'ਅਸਤਿ' ਤੋਂ ਮੰਨਣਾ ਅਪ੍ਰਸੰਗਿਕ ਤਾਂ ਨਹੀਂ, ਪਰ ਵਿਵਹਾਰਿਕ ਦ੍ਰਿਸ਼ਟੀ ਤੋਂ ਦੇਖਿਆਂ 'ਆਸ' ਤੋਂ 'ਆਹ' ਹੋ ਜਾਣ ਦੀ ਬਹੁਤੀ ਸੰਭਾਵਨਾ ਹੈ ।

## ਆਹਰ: ਰੁਝੇਵੇਂ, ਉੱਦਮ, ਯਤਨ । ੧੨੭

**ਮ: ੫॥ ਆਹਰ ਸਭਿ ਕਰਦਾ ਫਿਰੈ ਆਹਰੁ ਇਕੁ ਨ ਹੋਇ ॥**
**ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ ॥੨॥**

ਰਾਮ. (ਵਾਰ), ਮਹਲਾ ੫, ਪਉੜੀ ੧੮, ਸਫ਼ਾ ੯੬੫

**ਅਰਥ**: (ਮਨੁੱਖ) ਸਾਰੇ ਯਤਨ ਕਰਦਾ ਫਿਰਦਾ ਹੈ, (ਪਰ ਨਾਮ ਜਪਣ ਵਾਲਾ) ਇਕ (ਜ਼ਰੂਰੀ) ਉੱਦਮ ਉਹ ਨਹੀਂ ਕਰ ਰਿਹਾ । ਹੇ ਨਾਨਕ ! ਜਿਸ ਯਤਨ ਨਾਲ ਜਗਤ ਦੇ ਵਿਕਾਰਾਂ ਤੋਂ ਮੁਕਤ ਹੋ ਸਕੀਦਾ ਹੈ, (ਉਸ ਨੂੰ) ਕੋਈ ਵਿਰਲਾ ਸਮਝਦਾ ਹੈ ।

[ਸੰਸ. आहरणम् (ਆਹਰਣਮ੍) आ+ह्ृ+ल्युट : ਪੂਰਾ ਕਰਨਾ ; ਲੈ ਆਣਾ ; ਪਕੜਨਾ ; ਗ੍ਰਹਿਣ ਕਰਨਾ ; ਹਟਾਣਾ ।

ਪ੍ਰਾ. आअड्ड (ਆਅਡ੍ਡ) : ਕਿਸੇ ਕੰਮ ਵਿਚ ਲਗਣਾ, ਕਿਸੇ ਕਾਰਜ ਵਿਚ ਰੁੱਝੇ ਰਹਿਣਾ ।]

## ਆਹਰਿ: ਉੱਦਮ ਵਿਚ , ੧੨੮

ਰੁਝੇਵੇਂ ਵਿਚ, ਫ਼ਿਕਰ ਵਿਚ ।

**ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥**
**ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥**

ਗੂਜਰੀ, ਮਹਲਾ ੫, ੫, ਸਫ਼ਾ ੧੦

**ਅਰਥ**: ਹੇ ਮਨ ਜਿਸ (ਰੋਜ਼ੀ ਦੇ) ਰੁਝੇਵੇਂ ਵਿਚ ਤੂੰ ਚਿੰਤਿਤ ਹੈਂ, ਉਸ ਦੇ ਫ਼ਿਕਰ ਵਿਚ ਤਾਂ ਵਾਹਿਗੁਰੂ ਆਪ ਹੀ ਹੈ । ਪੱਥਰਾਂ ਤੇ ਚਟਾਨਾਂ ਵਿਚ ਉਸ ਨੇ (ਜਿਹੜੇ ਜੀਵ) ਜੰਤੂ ਪੈਦਾ ਕੀਤੇ ਹਨ, ਉਨ੍ਹਾਂ ਦਾ ਖਾਣਾ (ਵੀ) ਪਹਿਲਾਂ ਹੀ ਉਤਪੰਨ ਕਰ ਛਡਿਆ ਹੈ ।

**ਉਦਮੁ**- ਯਤਨ, ਰੁਝੇਵਾਂ ਭਾਵ ਫ਼ਜ਼ੂਲ ਦੀ ਦੌੜ-ਭੱਜ । **ਚਿਤਵਹਿ**- ਚਿੰਤਿਤ ਹੈਂ । **ਸੈਲ**- ਪੱਥਰ ਦਾ ਬਣਿਆ ਹੋਇਆ ; ਭਾਵ ਚਟਾਨਾਂ ਤੋਂ ਹੈ । **ਉਪਾਏ**- ਪੈਦਾ ਕੀਤੇ । **ਰਿਜਕੁ**- ਰੋਜ਼ੀ, ਖਾਣਾ । **ਆਗੈ**- ਪਹਿਲਾਂ ਹੀ । **ਕਰਿ ਧਰਿਆ**- ਉਤਪੰਨ ਕਰ ਦਿੱਤਾ ਹੈ ।

[ਵੇਖੋ ੧੨੭]

## ਆਹਰੁ: ਰੁਝੇਵਾਂ, ਉੱਦਮ, ਉਪਰਾਲਾ । ੧੨੯

**ਓਤਿ ਪੋਤਿ ਸੇਵਕ ਸੰਗਿ ਰਾਤਾ ॥ ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ ॥**
**ਪਾਣੀ ਪਖਾ ਪੀਸਉ ਸੇਵਕ ਕੈ ਠਾਕੁਰ ਹੀ ਕਾ ਆਹਰੁ ਜੀਉ ॥੧॥**

ਮਾਝ, ਮਹਲਾ ੫, ੨੫, ਸਫ਼ਾ ੧੦੧

**ਅਰਥ**: ਵਾਹਿਗੁਰੂ ਆਪਣੇ ਸੇਵਕ ਨਾਲ ਤਾਣੇ-ਬਾਣੇ ਵਾਂਗ ਮਿਲਿਆ ਹੋਇਆ ਹੈ । ਸੁਖਦਾਤਾ ਸਾਈਂ (ਆਪਣੇ) ਸੇਵਕ ਨੂੰ ਸਦਾ ਪ੍ਰਤਿਪਾਲਦਾ ਹੈ । ਮੈਂ ਸੇਵਕ ਉਸ ਦੇ (ਦਰ ਉਪਰ) ਪਾਣੀ ਢੋਣ, ਪੱਖਾ ਝੱਲਣ ਅਤੇ (ਆਟਾ) ਪੀਹਣ ਦੀ (ਸੇਵਾ ਕਰਾਂ ਤਾਂ ਜੁ ਸੇਵਾ ਕਰ ਕੇ) ਠਾਕੁਰ ਨੂੰ ਮਿਲਣ ਲਈ (ਅਧਿਆਤਮਿਕ) ਉੱਦਮ (ਬਣਿਆ ਰਹੇ) ।

**ਭਾਵ**: ਨਿਰੰਕਾਰ ਦੀ ਸੇਵਾ ਸਥੂਲ ਕਰਮਾਂ ਅਤੇ ਸਥੂਲ ਵਸਤਾਂ ਨਾਲ ਨਹੀਂ ਹੋ ਸਕਦੀ । ਭੋਜਨ-ਪਾਣੀ, ਮੁੱਠੀ-ਚਾਪੀ ਅਤੇ ਪੱਖਾ ਝੱਲਣ ਦੀ ਸੇਵਾ ਤੋਂ ਉਹ ਪਰੇ ਹੈ । ਉਸ ਦੀ ਸੇਵਾ ਦੇ ਦੋ ਸਾਧਨ ਹਨ- ਇਕ ਤਾਂ ਉਸ ਦਾ ਨਾਮ ਜਪਣਾ । ਯਥਾ ਗੁਰਵਾਕ ਹੈ:-

**ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ ॥**

ਸਿਰੀ., ਮਹਲਾ ੩, ੫੪, ਸਫ਼ਾ ੩੪

ਰੱਬ ਦੀ ਸੇਵਾ ਕਰਨ ਦਾ ਦੂਜਾ ਸਾਰਥਕ ਢੰਗ ਹੈ ਖ਼ਲਕਤ ਦੀ ਸੇਵਾ ਕਰਨੀ, ਕਿਉਂ ਜੁ ਉਹ ਖ਼ਾਲਕ ਆਪਣੀ ਸਾਜੀ ਖ਼ਲਕਤ ਵਿਚ ਨਿਵਾਸ ਕਰਦਾ ਹੈ । ਸਿੱਖਾਂ ਵਿਚ ਇਹ ਪ੍ਰਚਲਿਤ ਮੁਹਾਵਰਾ ਹੈ ਕਿ 'ਗ਼ਰੀਬ ਦਾ ਮੂੰਹ ਗੁਰੂ ਕੀ ਗੋਲਕ ਹੈ' ।

**ਓਤਿ ਪੋਤਿ-** ਤਾਣੇ-ਪੇਟੇ ਵਾਂਗ । **ਪਾਣੀ-** ਭਾਵ ਪਾਣੀ ਢੋਣ ਦੀ ਸੇਵਾ । **ਪਖਾ-** ਭਾਵ ਪੱਖਾ ਝੱਲਣ ਦੀ ਸੇਵਾ । **ਪੀਸਉ-** ਪੀਹੰਦਾ ਹਾਂ ਭਾਵ ਪੀਹੰਦਾ ਰਹਾਂ ।

[ਵੇਖੋ ੧੨੭]

**ਆਹਰੁ:** (ਕ੍ਰਿਪਾ ਰੂਪ) ਉੱਦਮ । ੧੩੦

**ਸਲੋਕ ਮ: ੫॥ ਰਹਦੇ ਖੁਹਦੇ ਨਿੰਦਕ ਮਾਰਿਅਨੁ ਕਰਿ ਆਪੇ ਆਹਰੁ ॥**
**ਸੰਤ ਸਹਾਈ ਨਾਨਕਾ ਵਰਤੈ ਸਭ ਜਾਹਰੁ ॥੧॥**

ਗਉੜੀ (ਵਾਰ), ਮਹਲਾ ੪, ਪਉੜੀ ੨੭, ਸਫ਼ਾ ੩੧੫

**ਅਰਥ:** ਅਕਾਲ-ਪੁਰਖ ਨੇ ਆਪ ਹੀ (ਸੇਵਕਾਂ ਪ੍ਰਤੀ ਕ੍ਰਿਪਾ ਰੂਪ) ਉੱਦਮ ਕਰ ਕੇ ਬਾਕੀ ਦੇ ਨਿੰਦਕ ਵੀ ਮਾਰੇ ਹਨ । ਹੇ ਨਾਨਕ ! ਸੰਤਾਂ ਦਾ (ਸਦਾ) ਸਹਾਇਕ (ਪ੍ਰਭੂ) ਪ੍ਰਤੱਖ ਵਰਤ ਰਿਹਾ ਹੈ ।

**ਰਹਦੇ ਖੁਹਦੇ-** ਬਚੇ ਹੋਏ ; ਭਾਵ ਬਾਕੀ ਦੇ । **ਜਾਹਰੁ-** ਪ੍ਰਤੱਖ ।

[ਵੇਖੋ ੧੨੭]

**ਆਹਰੋ:** ਰੁਝੇਵਾਂ, ਉੱਦਮ । ੧੩੧

**ਸਲੋਕ ਮ: ੫॥**
**ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ ॥**
**ਹਰਿ ਕੀਰਤਨ ਕਾ ਆਹਰੋ ਹਰਿ ਦੇਹੁ ਨਾਨਕ ਕੇ ਮੀਤ ॥੧॥**

ਗੂਜਰੀ (ਵਾਰ), ਮਹਲਾ ੫, ਪਉੜੀ ੬, ਸਫ਼ਾ ੫੧੯

**ਅਰਥ:** (ਮੈਂ ਆਪਣੇ) ਮਨ ਵਿਚ ਇਹ ਸੋਚ ਸੋਚਦਾ ਹਾਂ ਕਿ ਨਿੱਤ (ਅੰਮ੍ਰਿਤ ਵੇਲੇ) ਉਠ ਕੇ (ਨਾਮ ਜਪਣ ਦਾ) ਉੱਦਮ ਕਰਾਂ । ਹੇ ਨਾਨਕ ਦੇ ਮਿੱਤਰ ਵਾਹਿਗੁਰੂ ! ਮੈਨੂੰ (ਸਦਾ) ਹਰਿ-ਕੀਰਤਨ ਦਾ ਰੁਝੇਵਾਂ ਬਖ਼ਸ਼ੋ ।

**ਚਿਤਵਉ-** ਚਿੰਤਨ ਕਰਦਾ ਹਾਂ । **ਚਿਤਵਨੀ-** ਚਿੰਤਨ, ਸੋਚ ਸੋਚਣਾ । **ਨੀਤ-** ਨਿੱਤ, ਹਰ-ਰੋਜ਼ ।

[ਵੇਖੋ ੧੨੭]

**ਆਹਾ:** ਹੈ । ੧੩੨

**ਖੋਜਤ ਖੋਜਤ ਖੋਜਿ ਬੀਚਾਰਿਓ ਹਰਿ ਸੰਤ ਜਨਾ ਪਹਿ ਆਹਾ ॥**
**ਤਿਨ੍ਹਾ ਪਰਾਪਤਿ ਏਹੁ ਨਿਧਾਨਾ ਜਿਨ੍ਹ ਕੈ ਕਰਮਿ ਲਿਖਾਹਾ ॥੧॥**

ਦੇਵ., ਮਹਲਾ ੫, ੧੦, ਸਫ਼ਾ ੫੩੦

**ਅਰਥ:** ਖੋਜਦਿਆਂ-ਖੋਜਦਿਆਂ (ਅਸਾਂ) ਇਹ ਗੱਲ ਲਭ ਲਈ ਕਿ (ਭਗਤੀ ਰੂਪ) ਖ਼ਜ਼ਾਨਾ (ਸਿਰਫ਼) ਰੱਬ ਦੇ ਪਿਆਰਿਆਂ ਕੋਲ ਹੈ । ਕੇਵਲ ਉਨ੍ਹਾਂ ਨੂੰ ਇਹ ਨਾਮ ਦਾ ਖ਼ਜ਼ਾਨਾ ਮਿਲਦਾ ਹੈ, ਜਿਨ੍ਹਾਂ ਦੇ ਕਰਮਾਂ ਵਿਚ (ਪੂਰਬਲੇ ਸੰਸਕਾਰਾਂ ਕਾਰਣ ਧੁਰ ਦਰਗਾਹੋਂ) ਲਿਖਿਆ ਹੁੰਦਾ ਹੈ ।

**ਖੋਜਤ ਖੋਜਤ-** ਖੋਜਦਿਆਂ ਖੋਜਦਿਆਂ । **ਨਿਧਾਨਾ-** ਖ਼ਜ਼ਾਨਾ ; ਭਾਵ ਨਾਮ ਰੂਪੀ ਕੀਮਤੀ ਵਸਤੂ । **ਲਿਖਾਹਾ-** ਲਿਖਿਆ ਹੋਇਆ ਹੈ ।

[ਵੇਖੋ ੧੨੬]

**ਆਹਾਰ:** ਭੋਜਨ । ੧੩੩

**ਰਾਮ ਰਾਮ ਧਨੁ ਸੰਚਿ ਭੰਡਾਰ ॥ ਰਾਮ ਰਾਮ ਰਾਮ ਕਰਿ ਆਹਾਰ ॥...॥੨॥**

ਗੋਂਡ, ਮਹਲਾ ੫, ੧੦, ਸਫ਼ਾ ੮੬੫

**ਅਰਥ:** (ਹੇ ਭਾਈ !) ਰਾਮ-ਨਾਮ ਰੂਪੀ ਧਨ ਇਕਤਰ ਕਰ ਕੇ (ਹਿਰਦੇ ਰੂਪੀ) ਖ਼ਜ਼ਾਨਾ (ਦੈਵੀ ਗੁਣਾਂ ਨਾਲ ਭਰਪੂਰ ਕਰ) ਅਤੇ ਰਾਮ-ਨਾਮ (ਦੇ ਸਿਮਰਨ) ਦਾ ਭੋਜਨ ਕਰ ।

**ਸੰਚਿ-** ਇਕਤਰ ਕਰ ਕੇ । **ਭੰਡਾਰ-** ਕੋਸ਼, ਖ਼ਜ਼ਾਨਾ ।

[ਸੰਸ. आहार (ਆਹਾਰ) आ+हृ +घञ् : ਭੋਜਨ ; ਭੋਜਨ ਕਰਨਾ, ਭੋਜਨ ਕੀਤਾ ।
ਪ੍ਰਾ. आहार (ਆਹਾਰ) : ਖ਼ੁਰਾਕ, ਭੋਜਨ ; ਭੋਜਨ ਕਰਨਾ ।]

**ਆਹਾਰੀ:** ਭੋਜਨ ਕਰਨ ਵਾਲਾ, ਆਹਾਰ ਕਰਨ ਵਾਲਾ । ੧੩੪

**ਨਾਮ ਰਤਨ ਕੋ ਕੋ ਬਿਉਹਾਰੀ ॥**
**ਅੰਮ੍ਰਿਤ ਭੋਜਨੁ ਕਰੇ ਆਹਾਰੀ ॥੧॥ਰਹਾਉ ॥**

ਗਉੜੀ, ਮਹਲਾ ੫, ੮੫, ਸਫ਼ਾ ੧੮੧

**ਅਰਥ:** ਜਿਹੜਾ ਕੋਈ ਨਾਮ-ਰਤਨ ਦਾ ਵਾਪਾਰ ਕਰਨ ਵਾਲਾ ਹੈ, ਉਹੀ ਅੰਮ੍ਰਿਤ ਭੋਜਨ ਦਾ ਆਹਾਰੀ ਹੈ ।

**ਕੋ ਕੋ-** ਜਿਹੜਾ ਕੋਈ । ਇਨ੍ਹਾਂ ਪੰਕਤੀਆਂ ਵਿਚ 'ਕੋ ਕੋ' ਦੇ ਅਰਥ 'ਕੋਈ-ਕੋਈ' ਵੀ ਮੰਨੇ ਜਾ ਸਕਦੇ ਹਨ, ਫਿਰ ਪਦ-ਅਰਥ ਇਸ ਤਰ੍ਹਾਂ ਹੋਣਗੇ- "ਨਾਮ ਰਤਨ ਦਾ ਵਾਪਾਰੀ ਕੋਈ ਵਿਰਲਾ (ਮਨੁੱਖ) ਹੈ । ਉਹ (ਮਨੁੱਖ) ਅੰਮ੍ਰਿਤ (ਨਾਮ) ਦੇ ਭੋਜਨ ਦਾ ਆਹਾਰ ਕਰਨ ਵਾਲਾ ਹੈ"।

**ਬਿਉਹਾਰੀ-** ਵਾਪਾਰੀ ।

[ਸੰਸ. आहारिन (ਆਹਾਰਿਨ) आहार+इनि : ਭੋਜਨ ਕਰਨ ਵਾਲਾ ।
ਪ੍ਰਾ. आहारग (ਆਹਾਰਗ) : ਭੋਜਨ ਕਰਨ ਵਾਲਾ ।]

**ਆਹਾਰੁ:** ਭੋਜਨ, ਖ਼ੁਰਾਕ, ਆਹਾਰ । ੧੩੫

**ਸਲੋਕ ਮ: ੩॥ ਮਨਮੁਖ ਮਾਇਆ ਮੋਹੁ ਹੈ ਨਾਮਿ ਨ ਲਗੋ ਪਿਆਰੁ ॥**
**ਕੂੜੁ ਕਮਾਵੈ ਕੂੜੁ ਸੰਗ੍ਰਹੈ ਕੂੜੁ ਕਰੇ ਆਹਾਰੁ ॥...੨॥**

ਬਿਹਾ. (ਵਾਰ), ਮਹਲਾ ੪, ਪਉੜੀ ੯, ਸਫ਼ਾ ੫੫੨

**ਅਰਥ:** ਮਨਮੁਖ ਮੋਹ ਮਾਇਆ ਵਿਚ (ਫਸਿਆ ਹੁੰਦਾ ਹੈ), ਨਾਮ ਵਿਚ (ਉਸ ਦਾ) ਪਿਆਰ ਨਹੀਂ ਪੈਂਦਾ । ਝੂਠ ਕਮਾਉਂਦਾ ਹੈ, ਝੂਠ ਇਕੱਠਾ ਕਰਦਾ ਹੈ ਅਤੇ ਝੂਠ ਨੂੰ ਹੀ ਖ਼ੁਰਾਕ ਬਣਾਉਂਦਾ ਹੈ ।

**ਸੰਗ੍ਰਹੈ-** ਇਕੱਤਰ ਕਰਦਾ ਹੈ ।

[ਵੇਖੋ ੧੩੩]

**ਆਹਾਰੇ:** ਖ਼ੁਰਾਕ, ਭੋਜਨ ; ਉਪਜੀਵਕਾ । ੧੩੬

**ਅਪੁਨੇ ਜੀਅ ਜੰਤ ਪ੍ਰਤਿਪਾਰੇ ॥ ਜਿਉ ਬਾਰਿਕ ਮਾਤਾ ਸੰਮਾਰੇ ॥**
**ਦੁਖਭੰਜਨ ਸੁਖਸਾਗਰ ਸੁਆਮੀ ਦੇਤ ਸਗਲ ਆਹਾਰੇ ਜੀਉ ॥੨॥**

ਮਾਝ (ਚਉ.), ਮਹਲਾ ੫, ੩੬, ਸਫ਼ਾ ੧੦੫

**ਅਰਥ:** ਆਪਣੇ ਜੀਅ-ਜੰਤਾਂ ਦੀ ਆਪ ਪ੍ਰਤਿਪਾਲਣਾ ਕਰਦਾ ਹੈ, (ਇਤਨੇ ਹਿਤ ਨਾਲ) ਜਿਵੇਂ (ਇਕ) ਮਾਂ (ਆਪਣੇ) ਬੱਚੇ ਨੂੰ ਸੰਭਾਲਦੀ ਹੈ । ਦੁਖਾਂ ਦਾ ਨਾਸ਼ਕ, ਸੁਖਾਂ ਦਾ ਸਾਗਰ ਮਾਲਿਕ ਸਭ ਜੀਵਾਂ ਨੂੰ ਰੋਜ਼ੀ ਦਿੰਦਾ ਹੈ ।
**ਸੰਮਾਰੇ-** ਸੰਭਾਲਦੀ ਹੈ । **ਦੁਖਭੰਜਨ-** ਦੁਖਾਂ ਦਾ ਨਾਸ਼ ਕਰਨ ਵਾਲਾ ।
[ਵੇਖੋ ੧੩੩]

**ਆਹਾਰੋ:** ਆਹਾਰ, ਭੋਜਨ । ੧੩੭

**ਤ੍ਰੈ ਸਤ ਅੰਗੁਲ ਵਾਈ ਅਉਧੂ ਸੁੰਨ ਸਚੁ ਆਹਾਰੋ ॥**
**ਗੁਰਮੁਖਿ ਬੋਲੈ ਤਤੁ ਬਿਰੋਲੈ ਚੀਨੈ ਅਲਖ ਅਪਾਰੋ ॥**

ਰਾਮ. (ਗੋਸਟਿ), ਮਹਲਾ ੧, ੬੦, ਸਫ਼ਾ ੯੪੪
ਵੇਖੋ '**ਅੰਗੁਲ**' ੧੦੦੯

[ਵੇਖੋ ੧੩੩]

**ਆਹਾੜਾ:** ਤੋਲ, ਮਾਪ । ੧੩੮

**ਵਡਾ ਸਾਹਿਬੁ ਵਡੀ ਨਾਈ ॥ ਵਡ ਦਾਤਾਰੁ ਵਡੀ ਜਿਸੁ ਜਾਈ ॥**
**ਅਗਮ ਅਗੋਚਰੁ ਬੇਅੰਤ ਅਤੋਲਾ ਹੈ ਨਾਹੀ ਕਿਛੁ ਆਹਾੜਾ ॥੧੦॥**

ਮਾਰੂ (ਸੋਲ.), ਮਹਲਾ ੫, ੧੦, ਸਫ਼ਾ ੧੦੮੧

**ਅਰਥ:** ਮਾਲਿਕ ਵੱਡਾ ਹੈ, (ਉਸ ਦੀ) ਵਡਿਆਈ ਵੀ ਵੱਡੀ ਹੈ । (ਉਹ) ਦਾਤਾ (ਵੀ ਬਹੁਤ) ਵੱਡਾ ਹੈ, ਉਸ ਦੀ ਥਾਂ ਵੀ ਉਤਮ ਹੈ । (ਉਸ) ਅਪਹੁੰਚ, ਅਦ੍ਰਿਸ਼ਟ, ਬੇਅੰਤ ਅਤੇ ਅਤੋਲ (ਵਾਹਿਗੁਰੂ ਨੂੰ ਹਾੜਨ ਲਈ) ਕੋਈ ਤੋਲ ਨਹੀਂ (ਭਾਵ ਉਸ ਦਾ ਅੰਤ ਕੋਈ ਨਹੀਂ ਪਾ ਸਕਦਾ ।)
ਅਹਾੜਾ, ਆਹਾੜਾ: ਆ (ਸ੍ਵਾਰਥ ਪ੍ਰਤਯਯ)+ਹਾੜਾ=ਉਹ ਵੱਟਾ ਜਾਂ ਪਦਾਰਥ ਜਿਸ ਨੂੰ ਤਰਾਜ਼ੂ ਦੇ ਇਕ ਪੱਲੜੇ ਵਿਚ ਪਾਇਆ ਜਾਂਦਾ ਹੈ, ਇਸ ਤਰ੍ਹਾਂ ਡੰਡੀ ਉਲਾਰੂ ਨਹੀਂ ਰਹਿੰਦੀ ਅਤੇ ਦੋਵੇਂ ਪੱਲੜੇ ਸਾਵੇਂ ਹੋ ਜਾਂਦੇ ਹਨ, ਵੱਟਾ । 'ਹਾੜਨਾ' ਦਾ ਅਰਥ ਤੋਲ ਸੰਬੰਧੀ 'ਅੰਦਾਜ਼ਾ ਕਰਨਾ' ਵੀ ਹੁੰਦਾ ਹੈ । ਇਸ ਤਰ੍ਹਾਂ 'ਆਹਾੜਾ' ਦੇ ਅਰਥ ਬਣਨਗੇ 'ਜਿਸ ਦਾ ਅੰਦਾਜ਼ਾ ਨਾ ਕੀਤਾ ਜਾ ਸਕੇ' ; ਭਾਵ ਜੋ ਨਾਪ ਤੋਲ ਤੋਂ ਉਪਰ ਹੋਵੇ ।
[ਸੰਸ. हरण (ਹਰਣ) □+ल्युट् : ਆਕਲਨ ਕਰਨਾ, ਅੰਦਾਜ਼ਾ ਲਾਣਾ ।]

**ਆਹਿ:** ਚਾਹਤ ਕਰ, ੧੩੯
ਇੱਛਾ ਕਰ, ਤਾਂਘ ਕਰ, ਲੋਚ ।

**ਰੇ ਮਨ ਮੇਰੇ ਤੂੰ ਤਾ ਕਉ ਆਹਿ ॥ ਜਾ ਕੈ ਊਣਾ ਕਛਹੂ ਨਾਹਿ ॥੧॥**

ਗਉੜੀ, ਮਹਲਾ ੫, ੧੦੮, ਸਫ਼ਾ ੧੮੭

**ਅਰਥ:** ਹੇ ਮੇਰੇ ਮਨ ! ਤੂੰ ਉਸ ਨੂੰ ਲੋਚ, ਜਿਸ ਦੇ ਘਰ ਵਿਚ ਕੁਝ ਵੀ ਘਾਟ ਨਹੀਂ ਹੈ ।
**ਊਣਾ-** ਘੱਟ । ਇਥੇ ਭਾਵ ਘਾਟ ਤੋਂ ਹੈ । **ਕਛਹੂ-** ਕੁਝ ਵੀ ।
[ਸੰਸ. आकाँक्षा (ਆਕਾਂਕਸ਼ਾ) आ+काङ्क्ष्+अ+टाप् : ਚਾਹਣਾ, ਇੱਛਾ ਕਰਨਾ ।
ਪ੍ਰਾ. आह (ਆਹ) : ਚਾਹਣਾ, ਇੱਛਾ ਕਰਨਾ ।]

**ਆਹਿ:** ਹੈ । ੧੪੦

**ਸਲੋਕ ਮ: ੪॥**
**ਹਰਿ ਉਤਮੁ ਤਿਨੀ ਸਰੇਵਿਆ ਜਿਨ ਕਉ ਧੁਰਿ ਲਿਖਿਆ ਆਹਿ ॥੧॥**

ਗਉੜੀ (ਵਾਰ), ਮਹਲਾ ੪, ਪਉੜੀ ੧੭, ਸਫ਼ਾ ੩੧੦
ਵੇਖੋ '**ਉਤਮੁ**' ੨੧੦

[ਵੇਖੋ ੭੮]

**ਆਹਿ:** ਹਾਂ । ੧੪੧

**ਮੈ ਅਨਾਥੁ ਪ੍ਰਭ ਕਹਉ ਕਾਹਿ ॥ ਕੋ ਕੋ ਨ ਬਿਗੂਤੋ ਮੈ ਕੋ ਆਹਿ ॥੧॥**

ਬਸੰਤੁ, ਕਬੀਰ, ੫, ਸਫ਼ਾ ੧੧੯੪

**ਅਰਥ:** (ਕਾਮ ਦੀ ਲਹਿਰ ਵਿਚ ਮੇਰਾ ਗਿਆਨ ਰਤਨ ਲੁੱਟਿਆ ਗਿਆ ਹੈ ।) ਹੇ ਪ੍ਰਭੂ ! ਮੈਂ ਨਿਮਾਣਾ ਕੀ ਕਹਾਂ ? (ਕਾਮ ਵਸ ਹੋ ਕੇ) ਕੌਣ-ਕੌਣ ਖ਼ਰਾਬ ਨਹੀਂ ਹੋਇਆ, ਮੈਂ ਕੀ ਹਾਂ ?
**ਕੋ ਕੋ-** ਕੌਣ-ਕੌਣ । **ਨ ਬਿਗੂਤੋ-** ਖੱਜਲ-ਖ਼ੁਆਰ ਨਹੀਂ ਹੋਇਆ, ਖ਼ਰਾਬ ਨਹੀਂ ਹੋਇਆ । **ਮੈ ਕੋ-** ਮੈਂ ਕੀ ਹਾਂ ।
[ਵੇਖੋ ੭੮]

**ਆਹਿ:** ਹਨ । ੧੪੨

**ਨਾਇਕੁ ਏਕੁ ਬਨਜਾਰੇ ਪਾਚ ॥ ਬਰਧ ਪਚੀਸਕ ਸੰਗੁ ਕਾਚ ।**
**ਨਉ ਬਹੀਆਂ ਦਸ ਗੋਨਿ ਆਹਿ ॥ ਕਸਨਿ ਬਹਤਰਿ ਲਾਗੀ ਤਾਹਿ ॥੧॥**
**ਮੋਹਿ ਐਸੇ ਬਨਜ ਸਿਉ ਨਹੀਨ ਕਾਜੁ ॥**
**ਜਿਹ ਘਟੈ ਮੂਲੁ ਨਿਤ ਬਢੈ ਬਿਆਜੁ ॥ਰਹਾਉ॥**

ਬਸੰਤੁ ਕਬੀਰ, ੬, ਸਫ਼ਾ ੧੧੯੪-੯੫

**ਅਰਥ:** ਇਥੇ ਮਨੁੱਖੀ ਸਰੀਰ ਅਤੇ ਉਸ ਦੀ ਜੀਵਨ-ਕ੍ਰਿਆ ਨੂੰ ਵਣਜ ਦਾ ਰੂਪਕ ਦਿੱਤਾ ਹੈ) ਇਕ ਸਰਦਾਰ ਹੈ (ਮਨ), ਪੰਜ ਵਣਜਾਰੇ ਹਨ (ਕਾਮਾਦਿਕ), ਪੰਝੀ ਬਲਦ ਹਨ (ਪ੍ਰਕਿਰਤੀਆਂ), (ਵਣਜ ਨੂੰ ਤੁਰਿਆ ਇਹ ਸਾਰਾ) ਸੰਗ ਕੱਚਾ ਹੈ । ਭਾਰ ਲੱਦਣ ਲਈ ਨੌਂ ਬਾਹੀਆਂ ਹਨ (ਨੌਂ ਇੰਦ੍ਰੇ), ਦਸ ਛੱਟਾਂ ਹਨ (ਦਸ ਪ੍ਰਾਣ), ਛੱਟਾਂ ਨੂੰ ਕਸਣ ਲਈ (ਬਹੱਤਰ ਨਾੜੀਆਂ) ਬਹੱਤਰ ਰੱਸੀਆਂ ਹਨ । ਮੈਨੂੰ ਐਸੇ ਵਣਜ ਨਾਲ ਕੋਈ ਵਾਸਤਾ ਨਹੀਂ, ਜਿਸ ਨਾਲ (ਸਵਾਸਾਂ-ਰੂਪ) ਮੂਲ ਘਟ ਰਿਹਾ ਹੈ, (ਪਾਪਾਂ) ਰੂਪ ਵਿਆਜ ਵਧ ਰਿਹਾ ਹੈ ।
**ਨਾਇਕੁ ਏਕ-** (ਮਨ) ਰੂਪੀ ਸਰਦਾਰ। **ਬਨਜਾਰੇ ਪਾਚ-** (ਕਾਮਾਦਿਕ) ਪੰਜ ਵਣਜਾਰੇ। **ਬਰਧ-** ਬਰਦ, ਬਲਦ। **ਪਚੀਸਕ-** ਪੰਝੀ। **ਨਉ ਬਹੀਆਂ-** ਚੁਹਾੜੀਆਂ, ਉਹ ਲਚਕੀਲੀਆਂ ਬਾਹੀਆਂ ਜਿਨ੍ਹਾਂ ਨਾਲ ਭਾਰ ਲੱਦਦੇ ਹਨ, ਨੌਂ

ਇੰਦ੍ਰੇ । **ਦਸ ਗੋਨਿ**- ਗੂਣਾ, ਛੱਟਾਂ । ਮਾਲ ਭਰਨ ਵਾਲੇ ਪਟਸਨ ਜਾਂ ਪਸ਼ਮ ਦੇ ਬਹੁਤ ਵੱਡੇ ਥੈਲੇ, ਦਸ ਪ੍ਰਾਣ । **ਕਸਨਿ**- ਕਸਣ ਵਾਲੀਆਂ ਤੰਦਾਂ, ਸੇਬੇ, ਰੱਸੀਆਂ ਭਾਵ ਨਾੜੀਆਂ । **ਬਹਤਰਿ**- ਬਹੱਤਰ (੭੨) । **ਮੂਲੁ**- ਸਵਾਸਾਂ ਰੂਪ ਪੂੰਜੀ । **ਬਿਆਜੁ**- ਪਾਪਾਂ ਰੂਪ ਵਿਆਜ ।
[ਵੇਖੋ ੭੮]

**ਆਹਿ**: ਹੋ ਸਕਣਾ । ੧੪੩

**ਪੂਜਾ ਅਰਚਾ ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ ॥੫॥**

ਗੂਜਰੀ, ਰਵਿਦਾਸ, ੧, ਸਫ਼ਾ ੫੨੫

ਵੇਖੋ 'ਅਰਚਾ' ੩੦੨੫

[ਵੇਖੋ ੭੮]

**ਆਹਿਓ**: ਹੈ, ਮੌਜੂਦ ਹੈ । ੧੪੪

**ਸੰਤਹੁ ਘਟਿ ਘਟਿ ਰਹਿਆ ਸਮਾਹਿਓ ॥**
**ਪੂਰਨ ਪੂਰਿ ਰਹਿਓ ਸਰਬ ਮਹਿ**
**ਜਲਿ ਥਲਿ ਰਮਈਆ ਆਹਿਓ ॥...॥੧॥ਰਹਾਉ॥**

ਸੋਰਠਿ, ਮਹਲਾ ੫, ੨੯, ਸਫ਼ਾ ੬੧੭

**ਅਰਥ**: ਹੇ ਸੰਤੋ ! (ਵਾਹਿਗੁਰੂ) ਘਟ-ਘਟ ਵਿਚ ਸਮਾਇਆ ਹੋਇਆ ਹੈ । ਸਾਰਿਆਂ ਵਿਚ ਪੂਰੀ ਤਰ੍ਹਾਂ ਵਿਆਪਤ ਹੈ । ਜਲ ਵਿਚ, ਥਲ ਵਿਚ (ਹਰ ਥਾਂ ਤੇ) ਪਰਮੇਸ਼ਰ ਮੌਜੂਦ ਹੈ ।
**ਸਮਾਹਿਓ**- ਸਮਾਇਆ ਹੋਇਆ । **ਰਮਈਆ**- ਵਾਹਿਗੁਰੂ ।
[ਵੇਖੋ ੭੮]

**ਆਹਿਓ**: ਚਾਹਿਆ ਹੈ, ਮੰਗਿਆ ਹੈ, ਲੋਚਿਆ ਹੈ । ੧੪੫

**ਠਾਕੁਰ ਤੁਝ ਬਿਨੁ ਆਹਿ ਨ ਮੋਰਾ ॥**
**ਮੋਹਿ ਅਨਾਥ ਨਿਰਗੁਨ ਗੁਣੁ ਨਾਹੀ ਮੈ ਆਹਿਓ ਤੁਮ੍ਹਰਾ ਧੋਰਾ ॥੧॥ ਰਹਾਉ ॥**

ਗੂਜਰੀ, ਮਹਲਾ ੫, ੧੬, ਸਫ਼ਾ ੪੯੯

**ਅਰਥ**: ਹੇ ਠਾਕੁਰ ! ਤੇਰੇ ਬਗ਼ੈਰ ਮੇਰਾ ਕੋਈ ਨਹੀਂ ਹੈ । ਮੈਂ ਅਨਾਥ ਹਾਂ, (ਮੇਰੇ ਵਿਚ ਕੋਈ) ਗੁਣ ਨਹੀਂ ਹੈ, ਮੈਂ ਨਿਗੁਣੇ ਨੇ ਹੁਣ ਤੇਰਾ ਆਸਰਾ ਲੋਚਿਆ ਹੈ ।
**ਮੋਰਾ**- ਮੇਰਾ । **ਨਿਰਗੁਣ**- ਗੁਣਹੀਨ । **ਧੋਰਾ**- ਆਸਰਾ, ਸਹਾਰਾ ।
[ਵੇਖੋ ੧੩੯]

**ਆਹਿਓ**: ਆਇਆ ਹਾਂ । ੧੪੬

**ਬਿਖੈ ਦਲੁ ਸੰਤਨਿ ਤੁਮ੍ਹਰੈ ਗਾਹਿਓ ॥**
**ਤੁਮਰੀ ਟੇਕ ਭਰੋਸਾ ਠਾਕੁਰ ਸਰਨਿ ਤੁਮ੍ਹਾਰੀ ਆਹਿਓ ॥੧॥ ਰਹਾਉ॥**

ਕਾਨੜਾ, ਮਹਲਾ ੫, ੨੬, ਸਫ਼ਾ ੧੩੦੩

**ਅਰਥ**: ਹੇ ਠਾਕੁਰ ! ਤੁਹਾਡੀ ਟੇਕ ਅਤੇ ਭਰੋਸੇ ਉਪਰ, ਤੁਹਾਡੇ ਸੰਤਾਂ ਨੇ ਵਿਸ਼ੈ-ਜਨਿਤ ਵਿਕਾਰਾਂ ਨੂੰ ਪਛਾੜ ਦਿੱਤਾ ਹੈ । (ਇਹ ਸੁਣ ਕੇ) ਮੈਂ (ਵੀ) ਆਪ ਦੀ ਸ਼ਰਨ ਵਿਚ ਆਇਆ ਹਾਂ (ਮੈਨੂੰ ਬਚਾ ਲਓ !)
**ਬਿਖੈ ਦਲੁ**- ਕਾਮਾਦਿਕਾਂ ਦੀ ਫ਼ੌਜ । **ਗਾਹਿਓ**- ਪਛਾੜ ਦਿੱਤਾ ਹੈ ।
[ਵੇਖੋ ੧]

**ਆਹਿਆ**: ਚਾਹਿਆ ਹੈ, ਪਿਆਰਾ ਲਗਿਆ ਹੈ । ੧੪੭

**ਮਨਿ ਤਨਿ ਵਸਿਆ ਸਚਾ ਸੋਈ ॥ ਬਿਖੜਾ ਥਾਨੁ ਨ ਦਿਸੈ ਕੋਈ ॥**
**ਦੂਤ ਦੁਸਮਣ ਸਭਿ ਸਜਣ ਹੋਏ ਏਕੋ ਸੁਆਮੀ ਆਹਿਆ ਜੀਉ ॥੨॥**

ਮਾਝ, ਮਹਲਾ ੫, ੪੩, ਸਫ਼ਾ ੧੦੭

**ਅਰਥ**: (ਮੇਰੇ) ਮਨ ਅਤੇ ਸਰੀਰ ਵਿਚ ਉਹ ਸੱਚ-ਸਰੂਪ (ਪਰਮਾਤਮਾ) ਵਸਿਆ ਹੋਇਆ ਹੈ, (ਹੁਣ) ਕੋਈ ਸਥਾਨ ਔਖਾ ਨਹੀਂ ਦਿਸਦਾ ; ਭਾਵ ਜ਼ੀਵਨ ਵਿਚ ਕੋਈ ਔਖ ਮਹਿਸੂਸ ਨਹੀਂ ਹੁੰਦੀ । ਕਾਮਾਦਿ ਦੋਖੀ ਅਤੇ ਦੁਸ਼ਮਣ ਸਾਰੇ ਸੱਜਣ ਹੋ ਗਏ ਹਨ, (ਕਿਉਂਕਿ ਮੈਂ ਉਸ) ਇਕੋ ਸਵਾਮੀ ਨੂੰ ਚਾਹਿਆ ਹੈ ।
**ਬਿਖੜਾ**- ਔਖਾ । **ਦੂਤ**- ਚੁਗਲ, ਕਾਮਾਦਿ ਵਿਕਾਰ ।
[ਵੇਖੋ ੧੩੯]

**ਆਹੀ**: ਆਹੀ, ਚਾਹਾਂ, ਲੋਚਾਂ । ੧੪੮

**ਸਾਸਿ ਸਾਸਿ ਤੇਰਾ ਨਾਮੁ ਸਮਾਰਉ ਤੁਮਹੀ ਕਉ ਪ੍ਰਭ ਆਹੀ ॥**
**ਨਾਨਕ ਟੇਕ ਭਈ ਕਰਤੇ ਕੀ ਹੋਰ ਆਸ ਬਿਡਾਣੀ ਲਾਹੀ ॥੨॥**

ਗੂਜਰੀ, ਮਹਲਾ ੫, ੧੯, ਸਫ਼ਾ ੪੯੯-੫੦੦

**ਅਰਥ**: ਹੇ ਵਾਹਿਗੁਰੂ ! ਮੈਂ ਹਰ ਸਾਹ ਲੈਣ ਲਗਿਆਂ ਤੇਰਾ ਨਾਮ ਸਿਮਰਦਾ ਰਹਾਂ ਅਤੇ (ਸਦਾ) ਤੈਨੂੰ ਹੀ ਚਾਹਾਂ । ਹੇ ਨਾਨਕ ! ਮੈ (ਕੇਵਲ) ਕਰਤਾ-ਪੁਰਖ ਦਾ ਆਸਰਾ ਲਿਆ ਹੈ, ਹੋਰ ਪਰਾਈ ਆਸ ਛਡ ਦਿੱਤੀ ਹੈ ।
**ਸਮਾਰਉ**- ਸਿਮਰਾਂ । **ਤੁਮਹੀ ਕਉ**- ਤੈਨੂੰ ਹੀ । **ਬਿਡਾਣੀ**- ਪਰਾਈ ।
[ਵੇਖੋ ੧੩੯]

**ਆਹੀ**: ਹੈ, (ਵਸਦਾ) ਹੈ । ੧੪੯

**ਮਨ ਤਨ ਅੰਤਰਿ ਪ੍ਰਭੁ ਆਹੀ ॥**
**ਹਰਿ ਗੁਨ ਗਾਵਤ ਪਰਉਪਕਾਰ ਨਿਤ**
**ਤਿਸੁ ਰਸਨਾ ਕਾ ਮੋਲੁ ਕਿਛੁ ਨਾਹੀ॥੧॥ਰਹਾਉ॥**

ਬਿਲਾ., ਮਹਲਾ ੫, ੧੦੦, ਸਫ਼ਾ ੮੨੪

**ਅਰਥ**: (ਜਿਸ ਦੇ) ਮਨ ਅਤੇ ਸਰੀਰ ਵਿਚ ਪ੍ਰਭੂ (ਵਸਦਾ) ਹੈ, (ਜੋ) ਕਰਤਾਰ ਦੇ ਗੁਣ ਗਾਉਂਦਾ ਅਤੇ ਨਿੱਤ ਪਰਉਪਕਾਰ ਕਰਦਾ ਹੈ, ਉਸ ਦੀ ਰਸਨਾ ਦਾ ਮੁੱਲ ਨਹੀਂ ਪਾਇਆ ਜਾ ਸਕਦਾ ; ਭਾਵ ਉਹ ਜੀਭ ਤੋਂ ਸਦਾ ਮਿਠਾਸ ਭਰੇ ਬੋਲ ਹੀ ਉਚਾਰਣ ਕਰਦਾ ਹੈ ।
**ਤਿਸੁ**- ਉਸ ਦੀ ।
[ਵੇਖੋ ੭੮]

**ਆਹੀਐ**: ਤਾਂਘ ਕਰਨੀ ਚਾਹੀਦੀ ਹੈ, ੧੫੦
ਲੋੜਨਾ ਚਾਹੀਦਾ ਹੈ ।

**ਚਾਤ੍ਰਿਕ ਚਿਤ ਸੁਚਿਤ ਸੁਸਾਜਨੁ ਚਾਹੀਐ ॥**
**ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ ॥**

ਫੁਨਹੇ, ਮਹਲਾ ੫, ੧੧, ਸਫ਼ਾ ੧੩੬੨

**ਅਰਥ**: ਪਪੀਹੇ ਦੀ ਸ੍ਵਾਂਤੀ ਬੂੰਦ ਲਈ ਸੱਚੀ ਚਾਹਤ ਦੀ ਮਿਸਾਲ, ਸੱਜਣ-ਸਿੱਕ ਹਿਤ ਦਿੱਤੀ ਹੈ- (ਜਿਸ ਤਰ੍ਹਾਂ ਅਬੁਝ ਚਾਹਤ ਵਾਲਾ) ਪਪੀਹੇ ਦਾ ਚਿੱਤ ਹੈ, (ਐਸੇ) ਸ੍ਰੇਸ਼ਠ ਚਿੱਤ ਨਾਲ ਪਿਆਰੇ ਮਿੱਤਰ ਨੂੰ ਪ੍ਰੇਮ ਕਰਨਾ ਚਾਹੀਦਾ ਹੈ। ਜਿਸ ਦੇ ਸੰਗ ਪ੍ਰਾਣ ਲਗੇ ਹੋਣ, ਉਸੇ ਦੀ ਤਾਂਘ ਕਰਨੀ ਚਾਹੀਦੀ ਹੈ ।

**ਚਾਤ੍ਰਿਕ ਚਿਤ**- ਪਪੀਹੇ ਦੇ ਚਿੱਤ ਵਾਂਗ । **ਸੁਚਿਤ**- ਸੁੰਦਰ ਚਿੱਤ, ਪਵਿੱਤਰ ਮਨ। **ਸੁਸਾਜਨੁ**- ਸ੍ਰੇਸ਼ਟ ਸੱਜਣ, ਪਿਆਰਾ ਮਿੱਤਰ, ਵਾਹਿਗੁਰੂ ।
[ਵੇਖੋ ੧੩੯]

**ਆਹੇ**: ਚਾਹੁੰਦਾ ਹੈ, ਤਾਂਘਦਾ ਹੈ । ੧੫੧

**ਆਹੇ ਮਨ ਅਵਰੁ ਨ ਭਾਵੈ ਚਰਨਾਵੈ ਚਰਨਾਵੈ**
**ਉਲਝਿਓ ਅਲਿ ਮਕਰੰਦ ਕਮਲ ਜਿਉ ॥੧॥**

ਬਿਲਾ., ਮਹਲਾ ੫, ੧੨੯, ਸਫ਼ਾ ੮੩੦
ਵੇਖੋ '**ਉਲਝਿਓ**' ੬੩੧ ਅ

[ਵੇਖੋ ੧੩੯]

**ਆਹੇ**: ਹੈ ਸੀ, ਵਿਦਮਾਨ ਸੀ । ੧੫੨

**ਜੀਅਨ ਪ੍ਰਤਿਪਾਲਿ ਸਮਾਹੈ ॥ ਹੈ ਹੋਸੀ ਆਹੇ ॥੩॥**

ਮਾਰੂ, ਮਹਲਾ ੫, ੨੧, ਸਫ਼ਾ ੧੦੦੫

**ਅਰਥ**: (ਪਰਮਾਤਮਾ) ਸਾਰੇ ਜੀਵਾਂ ਨੂੰ (ਪੈਦਾ ਕਰ ਕੇ) ਪਾਲਦਾ ਹੈ, ਰਿਜ਼ਕ ਪਹੁੰਚਾਂਦਾ ਹੈ । (ਉਹ) ਹੁਣ (ਮੌਜੂਦ) ਹੈ, ਭਵਿਖ ਵਿਚ ਰਹੇਗਾ ਅਤੇ ਪਹਿਲਾਂ ਵੀ ਵਿਦਮਾਨ ਸੀ ।

**ਜੀਅਨ**- ਜੀਵਾਂ ਨੂੰ । **ਸਮਾਹੈ**- ਪਹੁੰਚਾਂਦਾ ਹੈ । **ਹੈ**- ਵਿਦਮਾਨ ਹੈ । **ਹੋਸੀ**- ਹੋਵੇਗਾ ।
[ਵੇਖੋ ੨੮]

**ਆਹੈ**: ਲੋਚਦੇ ਹਨ, ੧੫੩
ਇੱਛਾ ਕਰਦੇ ਹਨ, ਤਾਂਘਦੇ ਹਨ ।

**ਬ੍ਰਹਮਾਦਿਕ ਸਨਕਾਦਿਕ ਚਾਹੈ ॥ ਜੋਗੀ ਜਤੀ ਸਿਧ ਹਰਿ ਆਹੈ ॥**
**ਜਿਸਹਿ ਪਰਾਪਤਿ ਸੋ ਹਰਿ ਗੁਣ ਗਾਹੈ ॥੨॥**

ਗਉੜੀ (ਬੈਰਾ.), ਮਹਲਾ ੫, ੧੧੨, ਸਫ਼ਾ ੨੦੩

**ਅਰਥ**: ਬ੍ਰਹਮਾ ਆਦਿਕ (ਦੇਵਤੇ), ਸਨਕ ਆਦਿਕ (ਬ੍ਰਹਮਾ ਦੇ ਚਾਰ ਪੁੱਤਰ- ਸਾਰੇ ਹੀ ਪ੍ਰਭੂ-ਮਿਲਾਪ) ਚਾਹੁੰਦੇ ਹਨ । ਜੋਗੀ, ਜਤੀ, ਸਿੱਧ ਹਰੀ ਨੂੰ ਲੋਚਦੇ ਹਨ । ਜਿਸ ਨੂੰ (ਭਗਤੀ) ਮਿਲੀ ਹੈ, ਉਹ ਹਰੀ ਦੇ ਗੁਣ ਗਾਉਂਦਾ ਹੈ ।

**ਬ੍ਰਹਮਾਦਿਕ**- ਬ੍ਰਹਮਾ ਆਦਿ । ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ । **ਸਨਕਾਦਿਕ**- ਸਨਕ ਆਦਿ । ਸਨਕ, ਸਨੰਦਨ, ਸਨਾਤਨ ਅਤੇ ਸਨਤ ਕੁਮਾਰ ਬ੍ਰਹਮਾ ਦੇ ਚਾਰ 'ਮਾਨਸ' ਪੁੱਤਰ ਮੰਨੇ ਜਾਂਦੇ ਹਨ । **ਸਿਧ**- ਸਿੱਧੀ ਪ੍ਰਾਪਤ ਵਿਅਕਤੀ । ਹੋਰ ਜਾਣਕਾਰੀ ਵਾਸਤੇ ਵੇਖੋ '**ਅਬਧ**' ੨੨੮੧ ।
[ਵੇਖੋ ੧੩੯]

**ਆਕ**: ਅੱਕ, ਇਕ ਬੂਟਾ ਜਿਸ ੧੫੪
ਦਾ ਰਸ ਅਤੇ ਪੱਤੇ ਕੌੜੇ ਹੁੰਦੇ ਹਨ ।

**ਪਲਕ ਦ੍ਰਿਸਟਿ ਦੇਖਿ ਭੂਲੋ ਆਕ ਨੀਮ ਕੋ ਤੂੰਮਰੁ ॥**
**ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰਗ੍ਰਿਹੁ ॥੨॥**

ਆਸਾ, ਮਹਲਾ ੫, ੧੨੨, ਸਫ਼ਾ ੪੦੩

**ਅਰਥ**: (ਤੂੰ ਤਾਂ) ਥੋੜ੍ਹ-ਚਿਰੇ ਦ੍ਰਿਸ਼ ਨੂੰ ਦੇਖ ਕੇ ਭੁਲ ਗਿਆ ਹੈਂ, (ਏਹ ਵਿਸ਼ੇ ਤਾਂ) ਅੱਕ (ਵਰਗੇ ਵਿਹੁਲੇ), ਨਿੰਮ (ਵਰਗੇ ਕੌੜੇ ਤੇ), ਤੁੰਮੇ ਵਾਙੂੰ (ਬਾਹਰੋਂ ਸੋਹਣੇ ਅਤੇ ਅੰਦਰੋਂ ਕੌੜੇ) ਹਨ । ਜਿਵੇਂ (ਜ਼ਹਿਰੀਲੇ) ਸੱਪ ਦਾ ਸੰਗ ਹੈ, ਉਹੋ ਜਿਹਾ ਹੀ ਪਰਾਏ ਤਨ (ਭਾਵ ਪਰਾਈ ਇਸਤ੍ਰੀ) ਦਾ ਸੰਗ ਹੈ ।

**ਪਲਕ ਦ੍ਰਿਸਟਿ**- ਅੱਖ ਝਮਕਣ ਜਿਤਨਾ ਸਮਾਂ । **ਭੂਲੋ**- ਭੁਲ ਗਿਆ ਹੈਂ । **ਨੀਮ**- ਨਿੰਮ । **ਤੂੰਮਰੁ**- ਤੁੰਮਾਂ, ਵੇਲਾਂ ਨਾਲ ਲਗਣ ਵਾਲਾ ਇਕ ਕੌੜਾ ਫਲ । **ਬਿਸੀਅਰ**- ਵਿਸ਼ਧਾਰੀ ਸੱਪ, ਜ਼ਹਿਰੀਲਾ ਸੱਪ । **ਪਰਗ੍ਰਿਹੁ**- ਬੇਗਾਨਾ ਘਰ, ਪਰਾਇਆ ਤਨ ; ਭਾਵ ਪਰਾਈ ਇਸਤ੍ਰੀ ।
[ਸੰਸ. अर्क (ਅਰ੍ਕ) अर्क्+घञ्+कुत्वम : ਅੱਕ ਦਾ ਬੂਟਾ ।
ਪ੍ਰਾ. अक्क (ਅਕ੍ਕ) : ਅੱਕ ਦਾ ਬੂਟਾ ।]

**ਆਕ (ਕੀ ਛਾਇਆ)**: ਅੱਕ ੧੫੫
ਦੀ ਛਾਂ, ਖਿਣ-ਭੰਗੁਰਤਾ ।

**ਧਨੁ ਜੋਬਨੁ ਆਕ ਕੀ ਛਾਇਆ ਬਿਰਧਿ ਭਏ ਦਿਨ ਪੁੰਨਿਆ ॥**
**ਨਾਨਕ ਨਾਮ ਬਿਨਾ ਦੋਹਾਗਣਿ ਛੂਟੀ ਝੂਠਿ ਵਿਛੁੰਨਿਆ ॥੧॥**

ਧਨਾ. (ਛੰਤ), ਮਹਲਾ ੧, ੩, ਸਫ਼ਾ ੬੮੯

**ਅਰਥ**: ਦੌਲਤ ਅਤੇ ਜਵਾਨੀ ਅੱਕ ਦੀ ਛਾਂ (ਵਾਂਙ ਖਿਣ-ਭੰਗੁਰ) ਹਨ । (ਮਨੁੱਖ ਜਦ) ਬਿਰਧ ਹੋ ਜਾਂਦਾ ਹੈ ਤਾਂ ਆਯੂ ਦੇ ਦਿਨ ਪੂਰੇ ਹੋ ਜਾਂਦੇ ਹਨ (ਭਾਵ ਮੁਕ ਜਾਂਦੇ ਹਨ) । ਹੇ ਨਾਨਕ ! ਜਿਵੇਂ ਇਕ ਛੁੱਟੜ, (ਪਤੀ ਤੋਂ) ਛੁੱਟੀ (ਵਿਛੜੀ ਰਹਿੰਦੀ ਹੈ), ਇਸੇ ਤਰ੍ਹਾਂ ਨਾਮ ਤੋਂ ਬਿਨਾ ਝੂਠ ਵਿਚ (ਖਚਿਤ ਜੀਵ ਪਰਮਾਤਮਾ ਤੋਂ) ਵਿਛੜਿਆ ਰਹਿੰਦਾ ਹੈ ।

**ਦਿਨ ਪੁੰਨਿਆ**- ਜੀਵਨ ਬੀਤ ਗਿਆ । **ਦੋਹਾਗਣਿ**- ਮੰਦਭਾਗਣ, ਪਤੀ ਦੀ ਤਿਆਗੀ ਹੋਈ ਇਸਤ੍ਰੀ । **ਵਿਛੁੰਨਿਆ**- ਵਿਛੜਿਆ ।
[ਵੇਖੋ ੧੫੪]

**ਆਕਰਖੈ**: ਖਿਚਦੀ ਹੈ, ਖਿਚ ਪਾਂਦੀ ਹੈ । ੧੫੬

**ਜਹਾ ਤ੍ਰਿਖਾ ਮਨ ਤੁਝੁ ਆਕਰਖੈ ॥**
**ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ ॥੪॥**

ਗਉੜੀ (ਸੁਖ.), ਮਹਲਾ ੫, ੨, ਸਫ਼ਾ ੨੬੪

**ਅਰਥ**: (ਹੇ ਜੀਵ !) ਜਿੱਥੇ ਕਿਤੇ (ਮਾਇਆ) ਤੇਰੇ ਮਨ ਨੂੰ ਖਿਚ ਪਾਂਦੀ ਹੈ, ਨਾਨਕ ਆਖਦਾ ਹੈ ਉਥੇ ਹੀ ਅਕਾਲ-ਪੁਰਖ (ਦੇ ਨਾਮ ਰੂਪੀ) ਅੰਮ੍ਰਿਤ ਦੀ ਵਰਖਾ ਹੁੰਦੀ ਹੈ ।

**ਭਾਵ**: ਜਿਨ੍ਹਾਂ ਪਰਿਸਥਿਤੀਆਂ ਵਿਚ ਮਨ ਮਾਇਆ ਲਈ ਡੋਲ ਸਕਦਾ ਹੈ, ਉਨ੍ਹਾਂ ਮੌਕਿਆਂ ਉਤੇ ਵਾਹਿਗੁਰੂ ਦਾ ਨਾਮ ਅੰਮ੍ਰਿਤ ਦੀ ਵਰਖਾ ਕਰ ਕੇ ਮਾਇਆ ਦੀ ਅਗਨੀ ਸ਼ਾਂਤ ਕਰ ਦਿੰਦਾ ਹੈ ਅਤੇ ਮਨ ਦਾ ਡੋਲਣਾ ਰੁਕ ਜਾਂਦਾ ਹੈ ; ਭਾਵ ਮਨ ਨੂੰ ਸਹਿਜ ਅਵਸਥਾ ਮਿਲ ਜਾਂਦੀ ਹੈ ।

[ਸੰਸ. आकर्षणं (ਆਕਰਸ਼ਣੰ) आ+कृष+ल्युट् : ਖਿਚਣਾ, ਖਿਚ ਲੈਣਾ, ਸੰਮੋਹਨ ।
आकर्ष (ਆਕਰ੍ਸ਼) आ+कृष+घञ् : ਖਿਚਾਉ, ਖਿਚਣਾ ; ਪਿੱਛੇ ਹਟਾਣਾ, ਖਿਚ ਕੇ ਦੂਰ ਹਟਾਣਾ ; ਪ੍ਰਲੋਭਨ ; ਸੰਮੇਲਨ ।
ਪ੍ਰਾ: आकड्ढण (ਆਕੜ੍ਢਣ) : ਖਿਚ ।
आकड्ढ (ਆਕੜ੍ਢ) : ਖਿਚਾਉ, ਖਿਚ ।]

## ਆਕਲ: ਵਿਆਕੁਲ, ਘਬਰਾਈ ਹੋਈ । ੧੫੭

**ਰਾਮ ਗੁਰਿ ਮੋਹਨਿ ਮੋਹਿ ਮਨੁ ਲਈਆ ॥**
**ਹਉ ਆਕਲ ਬਿਕਲ ਭਈ ਗੁਰ ਦੇਖੇ**
**ਹਉ ਲੋਟ ਪੋਟ ਹੋਇ ਪਈਆ ॥੧॥ ਰਹਾਉ॥**

ਬਿਲਾ. (ਅਸ.), ਮਹਲਾ ੪, ੫, ਸਫ਼ਾ ੮੩੬

**ਅਰਥ**: ਹੇ (ਮੇਰੇ) ਰਾਮ ! ਸੋਹਣੇ (ਸਦਗੁਣਾਂ ਵਾਲੇ) ਮਨਮੋਹਣੇ ਗੁਰੂ ਨੇ (ਮੇਰਾ) ਮਨ ਮੋਹ ਲਿਆ ਹੈ । ਮੈਂ (ਜੋ ਪਹਿਲਾਂ) ਵਿਆਕੁਲ ਸਾਂ, ਗੁਰੂ ਨੂੰ ਵੇਖ ਕੇ ਨਿਰਬਲ (ਕਮਜ਼ੋਰ ਅਰਥਾਤ ਸ਼ਾਂਤ) ਹੋ ਗਈ ਹਾਂ । ਮੈਂ (ਗੁਰੂ ਨੂੰ ਵੇਖ ਕੇ ਪਿਆਰ ਵਿਚ ਬਿਲਕੁਲ) ਬੇਖ਼ੁਦ ਹੋ ਗਈ ਹਾਂ ।

**ਲੋਟ ਪੋਟ**- ਪ੍ਰੇਮ ਵਿਚ ਬੇਖ਼ੁਦ । **ਗੁਰਿ ਮੋਹਨਿ**- ਮਨ ਨੂੰ ਚੰਗਾ ਲਗਣ ਵਾਲਾ ਗੁਰੂ ਭਾਵ ਸੋਹਣੇ ਗੁਣਾਂ ਵਾਲਾ ਗੁਰੂ ।

[ਸੰਸ. आकुल (ਆਕੁਲ) आ+कुल्+क : ਭਰਪੂਰ, ਭਰਿਆ ਹੋਇਆ ; ਪ੍ਰਭਾਵਿਤ ; ਘਬਰਾਇਆ ਹੋਇਆ ।
ਪ੍ਰਾ. आउल (ਆਉਲ) : ਵਿਆਪਤ ; ਵਿਆਕੁਲ ।]

## ਆਕਾਸੰ: ਆਕਾਸ਼ ਨੂੰ । ੧੫੮

**ਜੇਨ ਕਲਾ ਧਾਰਿਓ ਆਕਾਸੰ ਬੈਸੰਤਰੰ ਕਾਸਟ ਬੇਸਟੰ ॥**

ਸਲੋਕ (ਸਹਸ.), ਮਹਲਾ ੫, ੫੩, ਸਫ਼ਾ ੧੩੫੯

**ਅਰਥ**: ਜਿਸ ਨੇ ਕਲਾ (ਅਰਥਾਤ ਸ਼ਕਤੀ) ਵਰਤਾ ਕੇ ਆਕਾਸ਼ ਨੂੰ ਧਾਰਨ ਕੀਤਾ ਹੈ ਭਾਵ ਬਿਨਾ ਕਿਸੇ ਆਸਰੇ ਟਿਕਾਇਆ ਹੈ ਅਤੇ ਲਕੜੀ ਵਿਚ ਅਗਨੀ ਨੂੰ ਸਮੋ ਕੇ ਰਖਿਆ ਹੈ (ਉਸੇ ਵਾਹਿਗੁਰੂ ਨੇ ਸੰਸਾਰ ਨੂੰ ਆਸਰਾ ਦਿੱਤਾ ਹੈ) ।

**ਜੇਨ**- ਜਿਸ ਨੇ। **ਕਲਾ**- ਸ਼ਕਤੀ ਨਾਲ , ਸੱਤਿਆ ਨਾਲ । **ਧਾਰਿਓ**- ਧਾਰਨ ਕੀਤਾ ਹੈ, ਟਿਕਾਇਆ ਹੈ । **ਬੈਸੰਤਰੰ**- ਅਗਨੀ ਨੂੰ । **ਕਾਸਟ**- ਲਕੜੀ ਵਿਚ। **ਬੇਸਟੰ**- ਘੇਰਿਆ ਹੋਇਆ, ਅੱਗ ਨੂੰ ਲਕੜ ਨਾਲ ਘੇਰਣ ਜਾਂ ਢੱਕਣ ਦਾ ਇਥੇ ਭਾਵ ਹੈ ਲਕੜ ਵਿਚ ਅੱਗ ਨੂੰ ਸਮੋ ਕੇ ਰਖਣਾ ।
[ਵੇਖੋ ੧੫੯]

## ਆਕਾਸ: ਆਸਮਾਨ । ੧੫੯

**ਸੁਣੀਐ ਸਿਧ ਪੀਰ ਸੁਰਿ ਨਾਥ ॥ ਸੁਣਿਐ ਧਰਤਿ ਧਵਲ ਆਕਾਸ ॥**

ਜਪੁ : ਪਉੜੀ ੮, ਸਫ਼ਾ

**ਅਰਥ**: (ਨਾਮ) ਸੁਣਨ ਨਾਲ (ਆਮ ਮਨੁੱਖ ਵੀ) ਸਿੱਧਾਂ, ਪੀਰਾਂ, ਦੇਵਤਿਆਂ ਅਤੇ ਨਾਥ-ਜੋਗੀਆਂ ਜਿਤਨਾ (ਉੱਚਾ ਪਦ ਧਾਰਣ) ਕਰ ਲੈਂਦਾ ਹੈ । (ਨਾਮ) ਸੁਣ ਕੇ ਹੀ ਪਾਤਾਲ, ਧਰਤੀ ਅਤੇ ਆਕਾਸ਼ (ਦੇ ਜੀਵ ਸਦਗਤੀ ਨੂੰ ਪ੍ਰਾਪਤ) ਹੁੰਦੇ ਹਨ ।

**ਸਿਧ**- ਸਿੱਧੀ ਪ੍ਰਾਪਤ ਮਨੁੱਖ । **ਸੁਰਿ**- ਦੇਵਤੇ । **ਨਾਥ**- ਗੋਰਖਪੰਥੀ ਜੋਗੀ । **ਧਵਲ**- ਧਰਤੀ ਹੇਠਲਾ ਕਲਪਿਤ ਬਲਦ ; ਭਾਵ ਪਾਤਾਲ ।

[ਸੰਸ. आकाश (ਆਕਾਸ਼) आ+काश्+घञ् : ਆਸਮਾਨ, ਅੰਤਰਿਕਸ਼ ; ਮੁਕਤ ਸਥਾਨ ; ਬ੍ਰਹਮ ; ਪ੍ਰਕਾਸ਼ ।
ਪ੍ਰਾ. आगास (ਆਗਾਸ) : ਆਕਾਸ਼, ਅੰਤਰਾਲ ।]

## ਆਕਾਸਹ: ਆਕਾਸ਼ਾਂ ਵਿਚ । ੧੬੦

**ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ ॥**
**ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਹਤੇ ॥**

ਗਾਥਾ, ਮਹਲਾ ੫, ੨, ਸਫ਼ਾ ੧੩੬੦

**ਅਰਥ**: ਹੇ ਨਾਨਕ ! (ਜੇ ਮਨੁੱਖ) ਅਤਿ ਸੂਖਮ ਅਣੂੰ ਹੋ ਕੇ (ਭਾਵ ਸੂਖਮ ਰੂਪ ਧਾਰ ਕੇ) ਆਕਾਸ਼ਾਂ, ਦੀਪਾਂ, ਲੋਕਾਂ ਅਤੇ ਪਹਾੜਾਂ ਨੂੰ ਗਾਂਹਦਾ ਨੇਤ੍ਰ ਦੇ ਫਰਕਣ ਜਿਤਨੇ ਸਮੇਂ ਵਿਚ (ਸਥੂਲ ਸੰਸਾਰ ਦੀਆਂ) ਆਖ਼ਰੀ ਹੱਦਾਂ ਤਕ ਸਾਰੇ ਪਾਸੇ ਘੁੰਮ ਆਵੇ ਤਾਂ ਵੀ ਗੁਰੂ ਤੋਂ ਬਿਨਾ ਮੁਕਤੀ ਨੂੰ ਪ੍ਰਾਪਤ ਨਹੀਂ ਕਰ ਸਕਦਾ।

**ਪਰਮਾਣੋ**- ਪਰਮ ਅਣੂੰ, ਪਰਮਾਣੂੰ । **ਪਰਜੰਤ**- ਆਖ਼ਰੀ ਸਿਰੇ ਤਕ, ਭਾਵ ਸਭ ਥਾਂਵਾਂ ਤੇ । **ਆਕਾਸਹ**- ਆਕਾਸ਼ਾਂ ਵਿਚ । **ਲੋਅ**- ਲੋਕਾਂ । **ਸਿਖੰਡਣਹ**- ਪਹਾੜਾਂ ਉਤੇ । **ਗਛੇਣ**- ਫਿਰ ਆਵੇ । **ਨੈਣ ਭਾਰੇਣ**- ਅੱਖ ਦੇ ਫੋਰ ਵਿਚ । **ਨ ਸਿਧ੍ਹਤੇ**- ਸਫਲ ਨਹੀਂ ਹੁੰਦਾ, ਮੁਕਤ ਨਹੀਂ ਹੋ ਸਕਦਾ ।
[ਵੇਖੋ ੧੫੯]

## ਆਕਾਸਾ: ਆਕਾਸ਼ । ੧੬੧

**ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ ॥**
**ਐਸੀ ਰਹਤ ਰਹਉ ਹਰਿ ਪਾਸਾ ॥...॥੪॥**

ਗਉੜੀ, ਕਬੀਰ, ੧੮, ਸਫ਼ਾ ੩੨੭

ਵੇਖੋ 'ਅਪੁ' ੨੭੪੦

[ਵੇਖੋ ੧੫੯]

## ਆਕਾਸਿ: ਆਸਮਾਨ ਵਿਚ । ੧੬੨

**ਆਕਾਸਿ ਗਗਨੁ ਪਾਤਾਲਿ ਗਗਨੁ ਹੈ ਚਹੁਦਿਸਿ ਗਗਨੁ ਰਹਾਇਲੇ ॥**
**ਆਨਦ ਮੂਲੁ ਸਦਾ ਪੁਰਖੋਤਮੁ ਘਟੁ ਬਿਨਸੈ ਗਗਨੁ ਨ ਜਾਇਲੇ ॥੧॥**

ਗੋਂਡ, ਕਬੀਰ, ੩, ਸਫ਼ਾ ੮੭੦

**ਅਰਥ**: ਚੇਤਨ-ਸੱਤਾ ਆਕਾਸ਼ ਤੋਂ ਪਾਤਾਲ ਤਕ ਚਾਰੇ ਦਿਸ਼ਾਵਾਂ ਵਿਚ ਵਿਆਪਕ ਹੈ । (ਜਗਤ ਵਿਚ ਵਿਦਮਾਨ) ਆਨੰਦ ਦਾ (ਵਾਸਤਵਿਕ) ਆਧਾਰ, ਸਭ ਤੋਂ ਸ਼੍ਰੇਸ਼ਠ ਪੁਰਖ (ਪਰਮਾਤਮਾ) ਨਿੱਤ ਹੈ । (ਮਨੁੱਖਾ) ਦੇਹ ਅਨਿੱਤ ਹੈ, (ਪਰ) ਚੇਤਨ-ਸੱਤਾ ਅਬਿਨਾਸ਼ੀ ਹੈ ।

**ਗਗਨੁ**- ਚਿੱਤ, ਚੇਤਨ-ਸੱਤਾ । **ਚਹੁਦਿਸਿ**- ਚਾਰੇ-ਪਾਸੇ । **ਪੁਰਖੋਤਮੁ**- ਵਿਆਪਕਤਾ ਵਿਚ ਸਰਵੋਤਮ । **ਘਟੁ**- ਸਰੀਰ, ਦੇਹ । **ਬਿਨਸੈ**- ਬਿਨਸ ਜਾਂਦਾ ਹੈ ; ਭਾਵ ਅਨਿੱਤ ਹੈ । **ਨ ਜਾਇਲੇ**- ਨਹੀਂ ਜਾਂਦਾ ; ਭਾਵ ਅਬਿਨਾਸ਼ੀ ਹੈ ।

[ਵੇਖੋ ੧੫੯]

**ਆਕਾਸਿ**: ਆਕਾਸ਼ ਵਿਚ ਜਾਂਦਾ ਹੈ, ੧੬੩
ਉਪਰ ਉਠਦਾ ਹੈ, ਉਚੇਰੇ ਵਿਅਕਤਿਤਵ ਨੂੰ ਪ੍ਰਾਪਤ ਕਰਦਾ ਹੈ ।

**ਕਿਆ ਲੈ ਆਇਆ ਲੇ ਜਾਇ ਕਿਆ ਫਾਸਹਿ ਜਮ ਜਾਲਾ ॥**
**ਡੋਲੁ ਬਧਾ ਕਸਿ ਜੇਵਰੀ ਆਕਾਸਿ ਪਤਾਲਾ ॥੬॥**

ਗਉੜੀ ਬੈਰਾ., ਮਹਲਾ ੧, ੧, ਸਫ਼ਾ ੨੨੮

**ਅਰਥ**: ਹੇ ਜੀਵ ! ਤੂੰ ਕਿਹੜੀ (ਵਸਤੂ) ਲੈ ਕੇ (ਇਸ ਸੰਸਾਰ ਵਿਚ) ਆਇਆ ਹੈਂ ਅਤੇ ਇੱਥੋਂ ਕੀ ਲੈ ਜਾਵੇਂਗਾ ? (ਭਾਵ ਕੋਈ ਵਸਤੂ ਨਾ ਕਿਸੇ ਨਾਲ ਆਈ ਹੈ ਨਾ ਕਿਸੇ ਨਾਲ ਜਾਣੀ ਹੈ), (ਸੋ ਤੂੰ) ਜਮ ਦੇ ਜਾਲ ਵਿਚ ਕਾਹਦੇ ਲਈ ਫਸਦਾ ਹੈਂ ? ਜਿਵੇਂ ਰੱਸੀ ਨਾਲ ਕਸ ਕੇ ਡੋਲ ਬੱਧਾ (ਹੋਇਆ ਹੁੰਦਾ ਹੈ, ਕਦੇ) ਉਤੇ ਆਉਂਦਾ ਹੈ, ਕਦੇ ਹੇਠਾਂ ਜਾਂਦਾ ਹੈ (ਤੇਰੀ ਵੀ ਉਹੋ ਜਿਹੀ ਦਸ਼ਾ ਹੈ) ।

(ਸ਼੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ, ਪੋਥੀ ਤੀਜੀ, ਪੰਨਾ ੫੬੫)

**ਭਾਵ**: ਮਨੁੱਖ ਭਲੇ-ਬੁਰੇ ਸੰਸਕਾਰ ਲੈ ਕੇ ਜਗਤ ਵਿਚ ਆਉਂਦਾ ਹੈ ਅਤੇ ਸੰਸਕਾਰ-ਪੂੰਜੀ ਲੈ ਕੇ ਹੀ ਚਲਾ ਜਾਂਦਾ ਹੈ । ਇਨ੍ਹਾਂ ਸੰਸਕਾਰਾਂ ਕਾਰਣ ਹੀ ਉਹ ਮ੍ਰਿਤੂ ਤੋਂ ਭੈ-ਭੀਤ ਹੈ । ਜਦੋਂ ਉਹ ਚੰਗੇ ਸੰਸਕਾਰਾਂ ਤੋਂ ਪ੍ਰੇਰਿਤ ਨੇਕ-ਅਮਲ ਕਰਦਾ ਹੈ ਤਾਂ ਗੁਣ-ਭਰਪੂਰ ਹੋਣ ਕਰ ਕੇ ਭਰੇ ਡੋਲ ਦੇ ਖੂਹ ਵਿਚੋਂ ਉਤਾਂਹ ਉਠਣ ਵਾਂਗ ਉਚੇਰੇ ਵਿਅਕਤਿਤਵ ਨੂੰ ਪ੍ਰਾਪਤ ਕਰਦਾ ਹੈ, ਪਰ ਜਦੋਂ ਮੰਦੇ ਸੰਸਕਾਰਾਂ ਦੀ ਪ੍ਰੇਰਨਾ ਵਿਚ ਬੁਰੇ-ਕਰਮ ਕਰਦਾ ਹੈ, ਤਾਂ ਸਖਣੇ ਡੋਲ ਦੇ ਖੂਹ ਵਿਚ ਡਿਗਣ ਵਾਂਗ ਗੁਣਹੀਨ ਹੋਣ ਕਰ ਕੇ ਮਾਨਵੀ ਆਦਰਸ਼ਾਂ ਤੋਂ ਥੱਲੇ ਡਿਗ ਪੈਂਦਾ ਹੈ । ਮਾਨਵੀ ਸਰੀਰ ਡੋਲ ਹੈ । ਸ਼ੁਭ-ਅਮਲਾਂ ਦੀ ਪੂੰਜੀ ਡੋਲ ਵਿਚਲਾ ਪਾਣੀ ਹੈ । ਗੁਣਹੀਨਤਾ ਡੋਲ ਦਾ ਸਖਣਾਪਨ ਹੈ ਅਤੇ ਸੰਸਕਾਰ ਡੋਲ ਨੂੰ ਬੱਝੀ ਰੱਸੀ ਹੈ ।

**ਫਾਸਹਿ**- ਫਸਦਾ ਹੈ । **ਕਸਿ**- ਖਿਚ ਕੇ, ਮਜ਼ਬੂਤੀ ਨਾਲ । **ਜੇਵਰੀ**- ਰੱਸੀ । **ਪਤਾਲਾ**- ਹੇਠਾਂ ਜਾਂਦਾ ਹੈ ।

[ਵੇਖੋ ੧੫੯]

**ਆਕਾਸਿ**: (ਦਸਵੇਂ) ਆਕਾਸ਼ ਵਿਚ, ੧੬੪
ਦਸਮ ਦੁਆਰ ਵਿਚ ।

**ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ ॥**
**ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥**

ਸਲੋਕ (ਵਧੀਕ), ਮਹਲਾ ੩, ੧੬, ਸਫ਼ਾ ੧੪੧੪

ਵੇਖੋ '**ਊਂਘ**' ੬੬੭

[ਵੇਖੋ ੧੫੯]

**ਆਕਾਸੀ**: ਆਕਾਸ਼ਾਂ ਵਿਚ । ੧੬੫

**ਆਕਾਸੀ ਪਾਤਾਲਿ ਤੂੰ ਤ੍ਰਿਭਵਣਿ ਰਹਿਆ ਸਮਾਇ ॥**
**ਆਪੇ ਭਗਤੀ ਭਾਉ ਤੂੰ ਆਪੇ ਮਿਲਹਿ ਮਿਲਾਇ ॥**
**ਨਾਨਕ ਨਾਮੁ ਨ ਵੀਸਰੈ ਜਿਉ ਭਾਵੈ ਤਿਵੈ ਰਜਾਇ ॥੯॥**

ਸਿਰੀ. (ਅਸ.) ਮਹਲਾ ੧, ੧੩, ਸਫ਼ਾ ੬੨

**ਅਰਥ**: ਤੂੰ ਆਕਾਸ਼ਾਂ ਵਿਚ, ਪਾਤਾਲਾਂ ਵਿਚ, ਤਿੰਨਾਂ ਲੋਕਾਂ ਵਿਚ ਸਮਾਇਆ ਹੋਇਆ ਹੈਂ । (ਤੂੰ) ਆਪ ਹੀ ਭਗਤੀ ਹੈਂ, ਆਪ ਹੀ ਪ੍ਰੇਮ ਹੈਂ, ਤੂੰ ਆਪੇ (ਪ੍ਰੇਮੀ ਅਤੇ ਆਪੇ ਪ੍ਰੀਤਮ ਹੋ ਕੇ) ਮਿਲਦਾ ਮਿਲਾਉਂਦਾ ਹੈਂ । ਹੇ (ਵਾਹਿਗੁਰੂ) ਨਾਨਕ ਨੂੰ ਤੇਰਾ ਨਾਮ ਨਾ ਭੁਲੇ, ਜਿਵੇਂ ਤੈਨੂੰ ਭਾਵੇ, ਤੇਰੀ ਰਜ਼ਾ ਵਿਚ ਰਾਜ਼ੀ ਰਹਾਂ ।

**ਤ੍ਰਿਭਵਣਿ**- ਤਿੰਨਾਂ ਲੋਕਾਂ ਵਿਚ । **ਭਾਉ**- ਪਿਆਰ ।

[ਵੇਖੋ ੧੫੯]

**ਆਕਾਸੁ**: ਆਕਾਸ਼ (ਬ੍ਰਹਮ) । ੧੬੬

**ਸਹਸ ਘਟਾ ਮਹਿ ਏਕੁ ਆਕਾਸੁ ॥ ਘਟ ਫੂਟੇ ਤੇ ਓਹੀ ਪ੍ਰਗਾਸੁ ॥**
**ਭਰਮ ਲੋਭ ਮੋਹ ਮਾਇਆ ਵਿਕਾਰ ॥ ਭ੍ਰਮ ਛੂਟੇ ਤੇ ਏਕੰਕਾਰ ॥੩॥**

ਸੂਹੀ, ਮਹਲਾ ੫, ੧, ਸਫ਼ਾ ੭੩੬

**ਅਰਥ**: ਹਜ਼ਾਰਾਂ ਘੜਿਆਂ (ਦੇ ਪਾਣੀ) ਵਿਚੋਂ ਇਕੋ ਆਕਾਸ਼ ਨਜ਼ਰ ਆਉਂਦਾ ਹੈ । ਘੜਾ ਟੁੱਟ ਜਾਣ ਉਪਰੰਤ (ਵੀ) ਉਹੀ ਆਕਾਸ਼ ਵਿਦਮਾਨ ਦਿਸਦਾ ਹੈ । (ਇਸੇ ਤਰ੍ਹਾਂ) ਭਰਮ, ਲੋਭ, ਮੋਹ ਅਤੇ ਮਾਇਆ (ਆਦਿ ਮਾਨਸਿਕ) ਵਿਕਾਰਾਂ ਕਰ ਕੇ (ਜੀਵ ਆਪਣੀ ਅੱਡ-ਅੱਡ ਹਸਤੀ ਮੰਨੀ ਬੈਠੇ ਹਨ) । ਭਰਮ ਨਾਸ਼ ਹੋਣ ਉਪਰੰਤ ਕੇਵਲ ਇਕ ਪਰਮਾਤਮਾ ਸਭ ਥਾਂਵਾਂ ਵਿਚ ਪ੍ਰਤੱਖ ਹੋ ਜਾਂਦਾ ਹੈ।

**ਭਾਵ**: ਸੰਕੁਚਿਤ ਦ੍ਰਿਸ਼ਟੀ ਤੋਂ ਦੇਖਿਆਂ ਸੰਸਾਰ ਵਿਚ ਦ੍ਵੈਤ ਭਾਸਦੀ ਹੈ, ਗਿਆਨ-ਪ੍ਰਕਾਸ਼ਿਤ ਵਿਸ਼ਾਲ ਦ੍ਰਿਸ਼ਟੀ ਨਾਲ ਦੇਖਿਆਂ ਇਕੋ ਪਰਮ ਹੋਂਦ ਦੀ ਵਿਆਪਕਤਾ ਦ੍ਰਿਸ਼ਟਮਾਨ ਹੋ ਜਾਂਦੀ ਹੈ ।

**ਸਹਸ**- ਹਜ਼ਾਰਾਂ । **ਘਟਾ ਮਹਿ**- ਘੜਿਆਂ ਵਿਚ । **ਫੂਟੇ ਤੇ**- ਟੁੱਟ ਜਾਣ ਮਗਰੋਂ । **ਓਹੀ ਪ੍ਰਗਾਸੁ**- ਭਾਵ ਉਹੋ ਆਕਾਸ਼ ਦਿਸਦਾ ਹੈ । **ਭ੍ਰਮ ਛੂਟੇ ਤੇ**- ਭਰਮ ਨਾਸ਼ ਹੋਣ ਤੇ ।

[ਵੇਖੋ ੧੫੯]

**ਆਕਾਸੁ**: ਸੁਰਗ, ਦੇਵਲੋਕ । ੧੬੭

**ਤਪੁ ਕਰਤੇ ਤਪਸੀ ਭੂਲਾਏ ॥ ਪੰਡਿਤ ਮੋਹੇ ਲੋਭਿ ਸਬਾਏ ॥**
**ਤ੍ਰੈ ਗੁਣ ਮੋਹੇ ਮੋਹਿਆ ਆਕਾਸੁ ॥ਹਮ ਸਤਿਗੁਰ ਰਾਖੇ ਦੇ ਕਰਿ ਹਾਥੁ ॥੩॥**
ਆਸਾ, ਮਹਲਾ ੫, ੧, ਸਫ਼ਾ ੩੭੦

**ਅਰਥ**: (ਮਾਇਆਵੀ ਕੌਤਕਾਂ ਨੇ) ਤਪ ਕਰਦੇ ਤਪੱਸਵੀ ਲੋਕਾਂ ਨੂੰ ਲੁਭਾ ਕੇ ਭਟਕਾਇਆ, ਸਾਰੇ ਪੰਡਿਤ (ਵੀ ਦਾਨ ਦੇ) ਲੋਭ ਵਿਚ ਪਾ ਕੇ (ਮਾਇਆ ਨੇ) ਭੁਲਾਏ । (ਇਸ ਨੇ ਨਾ ਸਿਰਫ਼ ਇਸ ਲੋਕ ਦੇ ਸਾਰੇ ਹੀ) ਤ੍ਰੈ-ਗੁਣੀ ਜੀਵ ਮੋਹ ਲਏ, (ਸਗੋਂ) ਸੁਰਗ ਲੋਕ ਨੂੰ ਵੀ ਮੋਹ ਲਿਆ । ਪਰ ਸਾਨੂੰ ਪੂਰੇ ਗੁਰਦੇਵ ਨੇ ਆਪਣਾ ਸਹਾਰਾ ਦੇ ਕੇ (ਇਸ ਦੀ ਮਾਰ ਤੋਂ) ਬਚਾ ਲਿਆ ।
**ਤਪਸੀ**- ਤਪੱਸਵੀ । **ਸਬਾਏ**- ਸਾਰੇ । **ਤ੍ਰੈ-ਗੁਣ**- ਮਾਇਆ ਦੇ ਤਿੰਨ ਗੁਣ- ਰਜਸ, ਤਮਸ, ਸਤਵ । **ਹਾਥੁ**- ਹੱਥ, ਸਹਾਰਾ ।
[ਵੇਖੋ ੧੫੯]

**ਆਕਾਸੁ**: ਸਿਰ । ੧੬੮
**ਊਪਰਿ ਚਰਨ ਤਲੈ ਆਕਾਸੁ ॥ ਘਟ ਮਹਿ ਸਿੰਧੁ ਕੀਓ ਪਰਗਾਸੁ ॥੧॥**
ਰਾਮ., ਮਹਲਾ ੫, ੫੪, ਸਫ਼ਾ ੯੦੦
ਵੇਖੋ '**ਊਪਰਿ**' ੭੬੬
[ਵੇਖੋ ੧੫੯]

**ਆਕਾਸੇ**: ਦਸਮ ਦੁਆਰ ਵਿਚ । ੧੬੯
**ਭਵਰੁ ਏਕੁ ਪੁਹਪ ਰਸ ਬੀਧਾ ਬਾਰਹ ਲੇ ਉਰਧਰਿਆ ॥**
**ਸੋਰਹ ਮਧੇ ਪਵਨੁ ਝਕੋਰਿਆ ਆਕਾਸੇ ਫਰੁਫਰਿਆ ॥੨॥**
ਰਾਮ., ਕਬੀਰ, ੬, ਸਫ਼ਾ ੯੭੦
ਵੇਖੋ '**ਉਰਧਰਿਆ**' ੫੫੪ ਅ
[ਵੇਖੋ ੧੫੯]

**ਆਕਾਸੈ**: ਆਕਾਸ਼ ਵਿਚ । ੧੭੦
**ਜਿਉ ਆਕਾਸੈ ਪੰਖੀਅਲੋ ਖੋਜੁ ਨਿਰਖਿਓ ਨ ਜਾਈ ॥**
**ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨ ਜਾਈ ॥੨॥**
ਗੂਜਰੀ, ਨਾਮਦੇਵ, ੨, ਸਫ਼ਾ ੫੨੫

**ਅਰਥ**: ਜਿਵੇਂ ਆਕਾਸ਼ ਵਿਚ ਪੰਛੀ ਉਡਦਾ ਹੈ, (ਉਸ ਉਡਦੇ ਪੰਛੀ ਦੇ ਪੈਰਾਂ ਦੇ) ਨਿਸ਼ਾਨ ਨੂੰ ਦੇਖਿਆ ਨਹੀਂ ਜਾ ਸਕਦਾ । ਜਿਵੇਂ ਪਾਣੀ ਵਿਚ ਮੱਛੀ (ਦੇ ਤੈਰਨ) ਦਾ ਰਸਤਾ (ਵੀ) ਵੇਖਿਆ ਨਹੀਂ ਜਾ ਸਕਦਾ, (ਉਸੇ ਤਰ੍ਹਾਂ ਪਰਮਾਤਮਾ ਇਨ੍ਹਾਂ ਨੈਣਾਂ ਦਾ ਵਿਸ਼ਾ ਨਹੀਂ ਹੈ, ਉਹ ਗਿਆਨ ਦੁਆਰਾ ਅੰਤਰ-ਆਤਮੇ ਅਨੁਭਵ ਹੁੰਦਾ ਹੈ ) ।
**ਪੰਖੀਅਲੋ**- ਭਾਵ ਪੰਛੀ ਉਡਦਾ ਹੈ । **ਖੋਜੁ**- ਪੈਰਾਂ ਦੇ ਨਿਸ਼ਾਨ । **ਨਿਰਖਿਓ**- ਦੇਖਿਆ । **ਮਾਝੈ**- ਮਾਂਝ, ਵਿਚ । **ਮਾਛਲੋ**- ਮੱਛੀ । **ਪੇਖਣੋ**- ਦੇਖਿਆ ।
[ਵੇਖੋ ੧੫੯]

**ਆਕਾਰ**: ਆਕਾਰ, ਸਰੂਪ, ਸਰੀਰ । ੧੭੧
**ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥**
**ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥**
ਜਪੁ , ਪਉੜੀ ੨, ਸਫ਼ਾ ੧

**ਅਰਥ**: (ਅਕਥ ਪਰਮਾਤਮਾ ਦਾ) ਹੁਕਮ ਕਥਨ ਨਹੀਂ ਕੀਤਾ ਜਾ ਸਕਦਾ, (ਹਾਂ ਇਹ ਕਹਿ ਸਕਦੇ ਹਾਂ ਕਿ ਉਸ ਦੇ) ਹੁਕਮ ਨਾਲ ਸਥੂਲ ਸਰੂਪ ਰਚੇ ਜਾਂਦੇ ਹਨ । ਜੀਵ (ਵੀ) ਹੁਕਮ ਨਾਲ ਹੀ ਰਚੇ ਜਾਂਦੇ ਹਨ । (ਉਸੇ ਦੇ) ਹੁਕਮ (ਵਿਚ ਰਹਿਣ) ਨਾਲ (ਹੀ ਜੀਵਾਂ ਨੂੰ) ਵਡਿਆਈ ਮਿਲਦੀ ਹੈ ।
[ਸੰਸ. ਆਕਾਰ (ਆਕਾਰ) ਆ+ਕ੍ਰਿ+ਘਞ੍ : ਰੂਪ, ਸ਼ਕਲ, ਸੂਰਤ ।
ਪ੍ਰਾ. ਆਗਾਰ (ਆਗਾਰ) : ਆਕਾਰ, ਰੂਪ ।]

**ਆਕਾਰਾ**: ਰੂਪਮਾਨ, ੧੭੨
ਆਕਾਰ ਵਾਲਾ, ਸ਼ਕਲ ਵਾਲਾ, ਸੰਸਾਰ ।
**ਜਾਤਿ ਵਰਨ ਤੁਰਕ ਅਰੁ ਹਿੰਦੂ ॥ ਪਸੁ ਪੰਖੀ ਅਨਿਕ ਜੋਨਿ ਜਿੰਦੂ ॥**
**ਸਗਲ ਪਾਸਾਰੁ ਦੀਸੈ ਪਾਸਾਰਾ ॥ ਬਿਨਸਿ ਜਾਇਗੋ ਸਗਲ ਆਕਾਰਾ ॥੫॥**
ਗਉੜੀ ਗੁਆ. (ਅਸ.), ਮਹਲਾ ੫, ੪, ਸਫ਼ਾ ੨੩੭

**ਅਰਥ**: ਜਾਤਾਂ ਅਤੇ ਵਰਣ, ਤੁਰਕ ਅਤੇ ਹਿੰਦੂ (ਸਮੂਹ ਮਾਨਵ-ਜਾਤਿ), ਪਸ਼ੂ, ਪੰਛੀ ਅਤੇ (ਹੋਰ) ਅਨੇਕ ਜੋਨੀਆਂ ਵਾਲੇ ਜੀਵਾਂ ਨਾਲ ਪਸਰਿਆ ਹੋਇਆ, ਜਿਤਨਾ ਪਸਾਰਾ ਦਿਸਦਾ ਹੈ, ਇਹ ਸਾਰਾ (ਹੀ) ਰੂਪਮਾਨ ਸੰਸਾਰ ਨਾਸ਼ ਹੋ ਜਾਵੇਗਾ ।
**ਜਿੰਦੂ**- ਜਾਨਦਾਰ, ਜੀਵ ।
[ਵੇਖੋ ੧੭੧]

**ਆਕਾਰੀ**: ਆਕਾਰਾਂ ਵਿਚ, ਸਰੀਰਾਂ ਵਿਚ । ੧੭੩
**ਤ੍ਰੈ ਗੁਣ ਮਾਇਆ ਮੋਹੁ ਪਸਾਰਾ ਸਭ ਵਰਤੈ ਆਕਾਰੀ ॥**
**ਤੁਰੀਆ ਗੁਣੁ ਸਤਸੰਗਤਿ ਪਾਈਐ ਨਦਰੀ ਪਾਰਿ ਉਤਾਰੀ ॥੨॥**
ਮਲਾਰ, ਮਹਲਾ ੩, ੯, ਸਫ਼ਾ ੧੨੬੦
ਵੇਖੋ '**ਉਤਾਰੀ**' ੨੩੧ ੳ
[ਵੇਖੋ ੧੭੧]

**ਆਕਾਰੁ**: ਰੂਪਮਾਨ ਜਗਤ, ਸੰਸਾਰ । ੧੭੪
**ਨਿਰੰਕਾਰੁ ਆਕਾਰੁ ਹੈ ਆਪੇ ਆਪੇ ਭਰਮਿ ਭੁਲਾਏ ॥**
**ਕਰਿ ਕਰਿ ਕਰਤਾ ਆਪੇ ਵੇਖੈ ਜਿਤੁ ਭਾਵੈ ਤਿਤੁ ਲਾਏ ॥**
**ਸੇਵਕ ਕਉ ਏਹਾ ਵਡਿਆਈ ਜਾ ਕਉ ਹੁਕਮੁ ਮਨਾਏ ॥੧॥**
ਮਲਾਰ, ਮਹਲਾ ੩, ੧, ਸਫ਼ਾ ੧੨੫੭

**ਅਰਥ**: ਨਿਰੰਕਾਰ (ਆਪ ਹੀ ਸਰਗੁਣ ਸਰੂਪ ਹੋ ਕੇ) ਆਕਾਰ ਵਾਲਾ (ਦਿਸਦਾ) ਸੰਸਾਰ ਹੈ । ਆਪ (ਹੀ ਜੀਵਾਂ ਨੂੰ) ਭਰਮ ਵਿਚ ਭੁਲਾਉਂਦਾ ਹੈ । ਰਚ ਕੇ, ਸਾਜ ਕੇ (ਸਭ ਨੂੰ) ਕਰਤਾ ਪੁਰਖ ਆਪੇ ਵੇਖਦਾ ਹੈ । ਜਿਸ ਪਾਸੇ ਉਸ ਨੂੰ ਆਪ ਭਾਵੇ, ਉਸੇ ਪਾਸੇ ਜੀਵਾਂ ਨੂੰ ਲਾਂਦਾ ਹੈ । ਸੇਵਕ ਦੀ ਵਡਿਆਈ ਇਹੋ ਹੈ ਕਿ ਉਸ ਪਾਸੋਂ ਆਪਣਾ ਹੁਕਮ ਮਨਾਂਦਾ ਹੈ ।
[ਵੇਖੋ ੧੭੧]

**ਆਕਾਰੁ**: ਰੂਪ । ੧੭੫

**ਤੂ ਬਿਅੰਤੁ ਅਵਿਗਤੁ ਅਗੋਚਰੁ ਇਹੁ ਸਭੁ ਤੇਰਾ ਆਕਾਰੁ ॥**
**ਕਿਆ ਹਮ ਜੰਤ ਕਰਹ ਚਤੁਰਾਈ ਜਾਂ ਸਭੁ ਕਿਛੁ ਤੁਝੈ ਮਝਾਰਿ ॥੧॥**

ਆਸਾ, ਮਹਲਾ ੫, ੩੭, ਸਫ਼ਾ ੩੭੯

ਵੇਖੋ **'ਅਵਿਗਤੁ'** ੩੩੦੮

[ਵੇਖੋ ੧੭੧]

**ਆਕਾਰੁ**: ਪ੍ਰਗਟ ਪਸਾਰਾ, ਪ੍ਰਤੱਖ । ੧੭੬

**ਆਪੇ ਸੂਰੁ ਕਿਰਣਿ ਬਿਸਥਾਰੁ ॥ ਸੋਈ ਗੁਪਤੁ ਸੋਈ ਆਕਾਰੁ ॥੨॥**

ਆਸਾ, ਮਹਲਾ ੫, ੬੮, ਸਫ਼ਾ ੩੮੭

**ਅਰਥ**: ਆਪੇ ਸੂਰਜ ਹੈ, ਆਪ ਹੀ ਕਿਰਣ-ਰੂਪ ਵਿਸਤਾਰ ਹੈ । ਉਹ (ਆਪ ਹੀ) ਅਦ੍ਰਿਸ਼ਟ ਹੈ ਅਤੇ ਆਪ ਹੀ ਪ੍ਰਤੱਖ ਹੈ ।
**ਸੂਰੁ**- ਸੂਰਜ । **ਗੁਪਤੁ**- ਅਦ੍ਰਿਸ਼ਟ ।
[ਵੇਖੋ ੧੭੧]

**ਆਕਾਰੈ**: ਆਕਾਰ ਵਿਚ, ਸਾਕਾਰ ਬਣਦਿਆਂ । ੧੭੭

**ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ ॥**
**ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ ਆਕਾਰੈ ॥੩॥**

ਭੈਰਉ, ਨਾਮਦੇਵ , ੧, ਸਫ਼ਾ ੧੧੬੭

ਵੇਖੋ **'ਅਬਦਾਲੀ'** ੨੭੮੦

[ਵੇਖੋ ੧੭੧]

**ਆਕੀ**: ਬਾਗ਼ੀ । ੧੭੮

**ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ ਮੁਰਟੀਐ ॥**
**ਦਿਲਿ ਖੋਟੈ ਆਕੀ ਫਿਰਨਿ੍ ਬੰਨਿ੍ ਭਾਰੁ ਉਚਾਇਨਿ੍ ਛਟੀਐ ॥**

ਰਾਮ. (ਵਾਰ), ਸਤਾ ਬਲਵੰਡਿ, ਪਉੜੀ ੨, ਸਫ਼ਾ ੯੬੭

ਵੇਖੋ **ਉਚਾਇਨਿ੍** ੯੩

[ਅ. ਆਕ਼ੀ : ਨਾਫਰਮਾਂਬਰਦਾਰ, ਬਾਗ਼ੀ, ਹੁਕਮ ਦੀ ਪਾਲਣਾ ਨਾ ਕਰਨ ਵਾਲਾ ।]

**ਆਕੀਆ**: ਹੁਕਮ ਨਾ ਮੰਨਣ ੧੭੯
ਵਾਲਿਆਂ ਨੂੰ, ਬਾਗ਼ੀਆਂ ਨੂੰ ।

**ਸਲੋਕ ਮ: ੧॥....ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ ॥**
**ਅਜਰਾਈਲੁ ਫਰੇਸਤਾ ਹੋਸੀ ਆਇ ਤਈ ॥...੨॥**

ਰਾਮ. (ਵਾਰ), ਮਹਲਾ ੩, ਪਉੜੀ ੧੩, ਸਫ਼ਾ ੯੫੩

ਵੇਖੋ **'ਅਜਰਾਈਲੁ'** ੨੧੩੧

[ਵੇਖੋ ੧੭੮]

**ਆਕੁਲ**: ਕੁਲ-ਰਹਿਤ, ੧੮੦
ਜਨਮ-ਮਰਨ ਤੋਂ ਰਹਿਤ ।

**ਪ੍ਰਣਵਤਿ ਨਾਮਦੇਉ ਇਹੁ ਜੀਉ ਚਿਤਵੈ ਸੁ ਲਹੈ ॥**
**ਅਮਰੁ ਹੋਇ ਸਦ ਆਕੁਲ ਰਹੈ ॥੪॥**

ਪ੍ਰਭਾਤੀ, ਨਾਮਦੇਵ, ੩, ਸਫ਼ਾ ੧੩੫੧

**ਅਰਥ**: ਨਾਮਦੇਵ ਬੇਨਤੀ ਕਰਦਾ ਹੈ, ਇਹ ਜੀਵ (ਜਿਸ ਵਸਤੂ ਤੇ) ਮਨ ਇਕਾਗਰ ਕਰਦਾ ਹੈ, ਉਸੇ ਨੂੰ (ਪ੍ਰਾਪਤ ਕਰ) ਲੈਂਦਾ ਹੈ । (ਜੇ ਇਹ ਜੀਵ ਸਦਾ ਪਰਮਾਤਮਾ ਨੂੰ ਸਿਮਰੇ ਤਾਂ) ਅਧਿਆਤਮਿਕ-ਪਤਨ (ਰੂਪੀ ਮੌਤ) ਤੋਂ ਅਮਰ ਹੋ ਜਾਵੇਗਾ ਅਤੇ ਸਦਾ ਲਈ ਜਨਮ-ਮਰਨ ਤੋਂ ਰਹਿਤ ਹੋ ਜਾਵੇਗਾ ।
**ਜੀਉ**- ਜੀਵ । **ਚਿਤਵੈ**- ਵਿਚਾਰ ਬਣਾ ਲਵੇ, ਇਰਾਦਾ ਕਰ ਲਵੇ । **ਲਹੈ**- ਪਾ ਲੈਂਦਾ ਹੈ । **ਅਮਰੁ**- ਬੰਧਨ-ਮੁਕਤ । **ਸਦ**- ਸਦਾ ।
[ਸੰਸ. कुलम् (ਕੁਲਮੑ) कुल+क : ਵੰਸ਼, ਪਰਿਵਾਰ, ਖ਼ਾਨਦਾਨ ; ਆਸਣ ; ਘਰ ; ਜਥਾ ; ਸਰੀਰ ; ਅਗਲਾ ਭਾਗ । ਕੁਲ ਦੇ ਅੱਗੇ 'ਅ' ਲੱਗਣ ਨਾਲ ਅਰਥ ਪਲਟ ਕੇ 'ਕੁਲ-ਰਹਿਤ' ਹੋ ਗਏ ਹਨ ।]

**ਆਕੁਲੁ**: ਸਰਬ ਵਿਆਪਕ । ੧੮੧

**ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ ॥੧॥ਰਹਾਉ॥**

ਗੂਜਰੀ, ਨਾਮਦੇਵ, ੨, ਸਫ਼ਾ ੫੨੫

**ਅਰਥ**: ਕੌਣ ਬਿਆਨ ਕਰੇ ? ਕਿਸ ਨੂੰ ਸਮਝ ਹੈ ? ਹੇ ਭੈਣ ! ਸੁੰਦਰ ਪਰਮੇਸ਼ਰ ਸਰਬ ਵਿਆਪਕ ਹੈ ।
**ਕਿਣਿ**- ਕਿਸ ਨੂੰ । **ਬੂਝੀਐ**- ਬੂਝ ਹੈ, ਸਮਝ ਹੈ । 'ਬੂਝੀਐ' ਦੇ ਅਰਥ 'ਸਮਝੀਏ' 'ਸਮਝਿਆ ਹੈ' ਜਾਂ 'ਬੁਝਿਆ ਹੈ' ਹੋਣੇ ਚਾਹੀਦੇ ਹਨ, ਪਰ 'ਕਉਣ ਕਹੈ' ਦੇ ਪਹਿਲੇ ਪ੍ਰਸ਼ਨ ਦੇ ਪਰਕਰਣ ਵਿਚ ਅਰਥ 'ਸਮਝ ਹੈ' ਜ਼ਿਆਦਾ ਢੁਕਵੇਂ ਹਨ ।
**ਰਮਈਆ**- ਪਰਮੇਸ਼ਰ । **ਰੀ**- ਹੇ । **ਬਾਈ**- ਭੈਣ ।
[ਵੇਖੋ ੧੫੭]

**ਆਖਉ**: ਮੈਂ ਆਖਾਂ, ਮੈਂ ਦੱਸ ਸਕਾਂ । ੧੮੨

**ਜੈਸਾ ਘਰਿ ਬਾਹਰਿ ਸੋ ਤੈਸਾ ॥**
**ਬੈਸਿ ਗੁਫਾ ਮਹਿ ਆਖਉ ਕੈਸਾ ॥**
**ਸਾਗਰਿ ਡੂਗਰਿ ਨਿਰਭਉ ਐਸਾ ॥੪॥**

ਗਉੜੀ (ਗੁਆ.), ਮਹਲਾ ੧, ੨, ਸਫ਼ਾ ੨੨੧

**ਅਰਥ**: (ਗੁਰੂ-ਗਿਆਨ ਤੋਂ ਟੁੱਟਿਆ ਮਨ) ਜਿਸ ਤਰ੍ਹਾਂ ਦਾ (ਆਪ-ਮੁਹਾਰਾ) ਗ੍ਰਿਹਸਤ ਵਿਚ (ਵਿਚਰਦਿਆਂ ) ਹੁੰਦਾ ਹੈ, ਉਹੋ ਜਿਹਾ (ਹੀ ਬੇਕਾਬੂ) ਇਹ ਬਾਹਰ (ਬਨਾਂ ਵਿਚ ਰਹਿੰਦਿਆਂ ਵੀ) ਹੁੰਦਾ ਹੈ । ਪਹਾੜਾਂ ਦੀਆਂ ਕੰਦਰਾਂ ਵਿਚ ਬੈਠ ਕੇ ਵੀ (ਇਸ ਮਨ ਦੀ ਸਥਿਤੀ ਬਾਰੇ) ਮੈਂ ਕੀ ਕਹਾਂ ਕਿ ਇਹ ਕਿਹੋ ਜਿਹਾ ਬਣ ਗਿਆ ਹੈ ? (ਭਾਵ ਇਹ ਕਿ ਇਸ ਦੇ ਸੁਭਾਅ ਦਾ ਪਤਾ ਤਾਂ ਤਦੋਂ ਲਗੇਗਾ ਜਦੋਂ ਪਦਾਰਥਕ ਦੌੜ-ਭੱਜ ਵਾਲੇ ਜੀਵਨ ਨਾਲ ਸੰਪਰਕ ਹੋਵੇਗਾ । ਇਕਾਂਤਵਾਸ ਵਿਚ ਇਸ ਦਾ ਸੁਭਾਅ ਸਮਝਣ ਵਿਚ ਉਕਾਈ ਹੋ ਸਕਦੀ ਹੈ)।

(ਮਨੁੱਖ) ਭਾਵੇਂ ਸਮੁੰਦਰਾਂ ਵਿਚ ਜਾ ਵੜੇ (ਭਾਵ ਤੀਰਥ ਇਸ਼ਨਾਨ ਕਰਦਾ ਰਹੇ) ਜਾਂ ਪਹਾੜ (ਦੀ ਗੁਫਾ) ਵਿਚ ਬੈਠਾ ਹੋਵੇ, ਮਨ ਉਸੇ ਤਰ੍ਹਾਂ (ਜਿਵੇਂ ਘਰ ਵਿਚ ਸੀ) ਅਮੋੜ ਹੀ ਰਹਿੰਦਾ ਹੈ (ਭਾਵ ਇਨ੍ਹਾਂ ਯਤਨਾਂ ਨਾਲ ਇਸ ਦੇ ਸੁਭਾਅ ਵਿਚ ਕੋਈ ਪਰਿਵਰਤਨ ਨਹੀਂ ਆਉਂਦਾ)।

**ਘਰਿ**- ਘਰ ਵਿਚ ਭਾਵ ਗ੍ਰਿਹਸਤ ਵਿਚ। **ਬਾਹਰਿ**- ਜੰਗਲਾਂ ਵਿਚ। **ਤੈਸਾ**- ਉਹੋ ਜਿਹਾ। **ਬੈਸਿ**- ਬੈਠ ਕੇ। **ਕੈਸਾ**- ਕਿਹੋ ਜਿਹਾ (ਹੋ ਗਿਆ ਹੈ)। **ਸਾਗਰਿ**- ਸਮੁੰਦਰ ਵਿਚ ਭਾਵ ਤੀਰਥ ਇਸ਼ਨਾਨ ਨਾਲ। **ਡੂਗਰਿ**- ਪਹਾੜ (ਦੀ ਗੁਫਾ) ਵਿਚ। **ਨਿਰਭਉ**- ਨਿਡਰ ਭਾਵ ਅਮੋੜ।

**ਨੋਟ**: ਕੁਝ ਟੀਕਾਕਾਰਾਂ ਨੇ ਇਥੇ 'ਮਨ' ਦੀ ਥਾਂ ਪਰਮੇਸ਼ਰ ਮੰਨ ਕੇ ਅਰਥ ਕੀਤੇ ਹਨ ਕਿ ਉਹ ਹਰੀ ਘਰ, ਜੰਗਲ, ਪਹਾੜਾਂ, ਸਮੁੰਦਰਾਂ ਆਦਿ ਵਿਚ ਇਕ-ਸਮਾਨ ਵਸਦਾ ਹੈ ਅਤੇ ਕਾਇਆ ਰੂਪੀ ਗੁਫਾ ਵਿਚ ਬੈਠ ਕੇ ਉਸ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਸ਼ਬਦ ਦੀ 'ਰਹਾਉ' ਦੀ ਪੰਕਤੀ ਦਾ ਭਾਵ ਤੇ ਇਸ ਦੇ ਸਮੁੱਚੇ ਪ੍ਰਕਰਣ ਨੂੰ ਧਿਆਨ ਵਿਚ ਰਖਦਿਆਂ ਅਤੇ ਅਗਲੇ-ਪਿਛਲੇ ਸ਼ਬਦਾਂ ਵਿਚ 'ਮਨ' ਦੀ ਸਮੁੱਚਿਤ ਵਿਆਖਿਆ ਦੇਖ ਕੇ ਉਪਰੋਕਤ ਅਰਥ ਜ਼ਿਆਦਾ ਢੁੱਕਵੇਂ ਜਾਪਦੇ ਹਨ। ਉਦਾਹਰਣਾਰਥ ਇਸ ਸ਼ਬਦ ਦੀਆਂ ਮੁਢਲੀਆਂ ਪੰਕਤੀਆਂ ਦੇਖ ਸਕਦੇ ਹਾਂ-

**ਮਨੁ ਕੁੰਚਰੁ ਕਾਇਆ ਉਦਿਆਨੈ ॥**
**ਗੁਰੁ ਅੰਕਸੁ ਸਚੁ ਸਬਦੁ ਨੀਸਾਨੈ ॥**
**ਰਾਜ ਦੁਆਰੈ ਸੋਭ ਸੁ ਮਾਨੈ ॥੧॥**
**ਚਤੁਰਾਈ ਨਹ ਚੀਨਿਆ ਜਾਇ ॥**
**ਬਿਨੁ ਮਾਰੇ ਕਿਉ ਕੀਮਤਿ ਪਾਇ ॥੧॥ ਰਹਾਉ ॥**

[ਸੰਸ. आख्यानम् (ਆਖ੍ਯਾਨਮ੍) आ+ख्या+ल्युट् : ਬੋਲਣਾ, ਕਥਨ ਕਰਨਾ ; ਕਥਾ, ਕਹਾਣੀ।
ਪ੍ਰਾ. अक्खाण (ਅਕੁਖਾਣ) : ਕਥਨ, ਨਿਵੇਦਨ ; ਵਾਰਤਾ।]

**ਆਖਹਿ**: ਆਖਦੇ ਹਨ, ਕਹਿੰਦੇ ਹਨ। ੧੮੩

**ਆਖਹਿ ਬਰਮੇ ਆਖਹਿ ਇੰਦ ॥ ਆਖਹਿ ਗੋਪੀ ਤੈ ਗੋਵਿੰਦ ॥**

ਜਪੁ, ਪਉੜੀ ੨੬, ਸਫ਼ਾ ੫-੬

**ਅਰਥ**: (ਕਈ) ਬ੍ਰਹਮਾ, (ਕਈ) ਇੰਦ੍ਰ, (ਕਈ) ਗੋਪੀਆਂ ਅਤੇ (ਕਈ) ਕ੍ਰਿਸ਼ਨ ਆਖਦੇ ਹਨ। (ਅਰਥਾਤ ਪਰਮਾਤਮਾ ਦਾ ਬਿਆਨ ਕਰਦੇ ਹਨ, ਪਰ ਉਸ ਅਕਾਲ-ਪੁਰਖ ਦੀ ਮਿੱਤ ਨਹੀਂ ਪਾ ਸਕਦੇ)।

**ਬਰਮੇ**- ਕਈ ਬ੍ਰਹਮਾ। **ਇੰਦ**- ਕਈ ਇੰਦ੍ਰ। **ਗੋਪੀ**- ਗੋਪੀਆਂ। **ਗੋਵਿੰਦ**- ਕ੍ਰਿਸ਼ਨ।

[ਵੇਖੋ ੧੮੨]

**ਆਖਹੁ**: ਆਖਦਾ ਹਾਂ, ਬਿਆਨ ਕਰਦਾ ਹਾਂ। ੧੮੪

**ਧਰਮਖੰਡ ਕਾ ਏਹੋ ਧਰਮੁ ॥ ਗਿਆਨਖੰਡ ਕਾ ਆਖਹੁ ਕਰਮੁ ॥**

ਜਪੁ, ਪਉੜੀ ੩੫, ਸਫ਼ਾ ੭

**ਅਰਥ**: ਧਰਮ ਖੰਡ ਦਾ ਇਹੋ ਕਰਤੱਵ ਹੈ (ਕਿ ਮਨੁੱਖ ਧਰਮ-ਸਾਧਨਾ ਨੂੰ ਸਮਰਪਿਤ ਹੋਵੇ, ਹੁਣ ਅੱਗੇ ਮੈਂ) ਗਿਆਨ ਖੰਡ ਦਾ ਕਰਤੱਵ ਬਿਆਨ ਕਰਦਾ ਹਾਂ।

**ਧਰਮਖੰਡ**- ਧਾਰਮਿਕ ਬਿਰਤੀਆਂ ਦੇ ਉਥਾਨ ਦੀ ਪਹਿਲੀ ਅਵਸਥਾ। **ਕਰਮੁ**- ਕਰਤੱਵ, ਕਰਤਬ। **ਗਿਆਨਖੰਡ**- ਗਿਆਨ ਪ੍ਰਾਪਤੀ ਦੀ ਚੇਸ਼ਟਾ ਉਤਪੰਨ ਹੋਣ ਦੀ ਅਵਸਥਾ।

[ਵੇਖੋ ੧੮੨]

**ਆਖਣ**: ਕਥਨ ਕਰਨ, ਬਿਆਨ ਕਰਨ, ਕਹਿਣ। ੧੮੫

**ਆਖਣ ਵਾਲਾ ਕਿਆ ਵੇਚਾਰਾ ॥ ਸਿਫਤੀ ਭਰੇ ਤੇਰੇ ਭੰਡਾਰਾ ॥**
**ਜਿਸੁ ਤੂ ਦੇਹਿ ਤਿਸੈ ਕਿਆ ਚਾਰਾ ॥ ਨਾਨਕ ਸਚੁ ਸਵਾਰਣਹਾਰਾ ॥੪॥**

(ਸੋਦਰੁ) ਆਸਾ, ਮਹਲਾ ੧, ੨, ਸਫ਼ਾ ੯

**ਅਰਥ**: (ਤੈਨੂੰ) ਬਿਆਨ ਕਰਨ ਵਾਲਾ (ਕੋਈ) ਕੌਣ ਵਿਚਾਰਾ ਹੈ ? (ਜੋ ਤੇਰਾ ਸਮੁਚਿਤ ਬਿਆਨ ਕਰ ਸਕੇ)। ਸਿਫ਼ਤਾਂ ਦੇ (ਤਾਂ) ਤੇਰੇ ਭੰਡਾਰ ਭਰੇ ਪਏ ਹਨ। ਜਿਸ ਨੂੰ ਤੂੰ (ਸਿਫ਼ਤ-ਖ਼ਜ਼ਾਨਾ ਆਪਣੀ ਮਿਹਰ ਨਾਲ ਦਿੰਦਾ ਹੈਂ) ਉਸ (ਲੈਣ ਵਾਲੇ ਦਾ ਆਪਣਾ) ਕੀ ਆਚਾਰ ਹੈ ? ਸੱਚ (ਸਰੂਪ ਕਰਤਾ ਆਪ ਹੀ) ਸਭ ਨੂੰ ਸਵਾਰਣ ਵਾਲਾ ਹੈ।

**ਸਿਫਤੀ**- ਸਿਫ਼ਤਾਂ ਦੇ। **ਚਾਰਾ**- ਯਤਨ, ਆਚਾਰ।

[ਵੇਖੋ ੧੮੨]

**ਆਖਣਾ**: ਕਥਨ ਕਰਦੇ ਹਾਂ। ੧੮੬

**ਸਾਚਾ ਨਿਰੰਕਾਰੁ ਨਿਜ ਥਾਇ ॥**
**ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ ॥੧॥**

ਸਿਰੀ., ਮਹਲਾ ੧, ੨, ਸਫ਼ਾ ੧੪

**ਅਰਥ**: ਸਦਾ-ਥਿਰ ਆਕਾਰ-ਰਹਿਤ ਪਰਮੇਸ਼ਰ ਆਪਣੇ ਸਰੂਪ ਵਿਚ ਟਿਕਿਆ ਹੋਇਆ ਹੈ। (ਅਸੀਂ ਇਕ ਦੂਜੇ ਤੋਂ) ਸੁਣ-ਸੁਣ ਕੇ ਹੀ (ਪਰਮੇਸ਼ਰ ਸੰਬੰਧੀ) ਕਥਨੀਆਂ ਕਰ ਦਿੰਦੇ ਹਾਂ, ਜੇ ਅਕਾਲ-ਪੁਰਖ ਨੂੰ ਚੰਗਾ ਲਗੇ ਤਾਂ ਉਹ (ਸਾਧਕ ਦੇ ਮਨ ਵਿਚ ਆਪਣੇ ਪ੍ਰਭੂ ਲਈ) ਤਾਂਘ ਪੈਦਾ ਕਰ ਦਿੰਦਾ ਹੈ।

**ਸਾਚਾ**- ਸਦਾ-ਥਿਰ। **ਨਿਜ ਥਾਇ**- ਆਪਣੇ ਸਥਾਨ ਉਤੇ ; ਭਾਵ ਆਪਣੇ ਸਰੂਪ ਵਿਚ। **ਤਮਾਇ**- ਹਿਰਸ, ਤਾਂਘ।

[ਵੇਖੋ ੧੮੨]

**ਆਖਣਿ**: ਵਾਰ-ਵਾਰ ਕਹਿਣਾ ਭਾਵ ਜਪਣਾ। ੧੮੭

**ਆਖਾ ਜੀਵਾ ਵਿਸਰੈ ਮਰਿ ਜਾਉ ॥ ਆਖਣਿ ਅਉਖਾ ਸਾਚਾ ਨਾਉ ॥...੧॥**

ਆਸਾ (ਚਉ.), ਮਹਲਾ ੧, ੨, ਸਫ਼ਾ ੩੪੯

**ਅਰਥ**: (ਨਾਮ) ਜਪਦਾ ਹਾਂ (ਤਾਂ ਲਗਦਾ ਹੈ ਕਿ ਅਧਿਆਤਮਿਕ) ਜੀਵਨ ਮਿਲਦਾ ਹੈ, ਭੁਲ ਜਾਵੇ ਤਾਂ ਮਰਣ ਲਗਦਾ ਹਾਂ। (ਪਰਮੇਸ਼ਰ ਦਾ) ਸੱਚਾ ਨਾਮ ਜਪਣਾ ਕਠਿਨ ਹੈ।

[ਵੇਖੋ ੧੮੨]

**ਆਖਨਿ**: ਮੰਗਣ ਵਿਚ , ਮੰਗਾਂ ਮੰਗਣ ਵਿਚ । ੧੮੮

**ਕੇਤਾ ਆਖਣੁ ਆਖੀਐ ਆਖਣਿ ਤੋਟਿ ਨ ਹੋਇ ॥**
**ਮੰਗਣ ਵਾਲੇ ਕੇਤੜੇ ਦਾਤਾ ਏਕੋ ਸੋਇ ॥**

ਸਿਰੀ., ਮਹਲਾ ੧, ੧੧, ਸਫ਼ਾ ੧੮

**ਅਰਥ**: (ਦੁਨਿਆਵੀ ਪਦਾਰਥਾਂ ਨਾਲ ਸੰਬੰਧਿਤ) ਅਸੀਂ ਅਣਗਿਣਤ ਮੰਗਾਂ ਮੰਗਦੇ ਰਹਿੰਦੇ ਹਾਂ, ਮੰਗਾਂ ਮੰਗਣ ਵਿਚ ਕਮੀ ਨਹੀਂ ਹੁੰਦੀ (ਭਾਵ ਇਹ ਪ੍ਰਕ੍ਰਿਆ ਨਿਰਬਾਧ ਜਾਰੀ ਰਹਿੰਦੀ ਹੈ) । (ਮੰਗਾਂ) ਮੰਗਣ ਵਾਲੇ ਕਿਤਨੇ (ਹੀ ਜੀਵ) ਹਨ, ਪਰ (ਸਭ ਇਛਾਵਾਂ ਪੂਰੀਆਂ ਕਰਨ ਵਾਲਾ) ਦਾਤਾ ਇਕੋ ਹੀ ਹੈ ।

**ਆਖਣੁ**- ਮੰਗਾਂ । **ਆਖੀਐ**- ਮੰਗਦੇ ਹਾਂ । **ਆਖਣਿ**- ਮੰਗਦਿਆਂ । **ਕੇਤੜੇ**- ਕਿਤਨੇ ਹੀ ।

[ਵੇਖੋ ੧੮੨]

**ਆਖਣੁ**: ਬਚਨ । ੧੮੯

**ਸਭੇ ਗੁਨਹ ਬਖਸਾਇ ਲਇਓਨੁ ਮੇਲੇ ਮੇਲਣਹਾਰਿ ॥**
**ਨਾਨਕ ਆਖਣੁ ਆਖੀਐ ਜੇ ਸੁਣਿ ਧਰੇ ਪਿਆਰੁ ॥੮॥**

ਆਸਾ (ਅਸ.), ਮਹਲਾ ੩, ੩੪, ਸਫ਼ਾ ੪੨੮

**ਅਰਥ**: ਮੇਲਣਹਾਰ (ਗੁਰੂ ਨੇ) ਮਿਲਾ ਦਿੱਤਾ, ਸਾਰੇ ਪਾਪ ਬਖ਼ਸ਼ਵਾ ਲਏ । ਹੇ ਨਾਨਕ ! ਐਸੇ (ਮਿੱਠੇ) ਬਚਨ ਬੋਲਣੇ ਚਾਹੀਦੇ ਹਨ, ਜਿਨ੍ਹਾਂ ਨੂੰ ਸੁਣ ਕੇ (ਸਾਨੂੰ ਸੱਚਾ ਸਾਈਂ) ਪਿਆਰ ਕਰੇ ।

**ਗੁਨਹ**- ਗੁਨਾਹ, ਪਾਪ ।

[ਵੇਖੋ ੧੮੨]

**ਆਖਣੁ**: ਕਥਨ ਕਰਨਾ, ਕਹਿਣਾ । ੧੯੦

**ਆਖਣੁ ਸੁਨਣਾ ਤੇਰੀ ਬਾਣੀ ॥ ਤੂ ਆਪੇ ਜਾਣਹਿ ਸਰਬ ਵਿਡਾਣੀ ॥੩॥**

ਭੈਰਉ, ਮਹਲਾ ੧, ੧, ਸਫ਼ਾ ੧੧੨੫

**ਅਰਥ**: (ਮੇਰਾ) ਕਹਿਣਾ ਸੁਣਨਾ (ਕੇਵਲ) ਤੇਰੀ ਬਾਣੀ ਦਾ ਹੀ ਹੈ । ਹੇ ਅਸਚਰਜ-ਰੂਪ ! ਤੂੰ ਆਪ ਹੀ (ਮੇਰੀ ਭਾਵਨਾ ਨੂੰ) ਜਾਣਦਾ ਹੈਂ (ਮੈਨੂੰ ਆਪਣੀ ਰਜ਼ਾ ਵਿਚ ਤੋਰ) ।

**ਵਿਡਾਣੀ**- ਅਸਚਰਜ ਰੂਪ ਵਾਲਾ ।

[ਵੇਖੋ ੧੮੨]

**ਆਖਣੁ**: ਆਖਣ ਵਾਲਾ, ਬੁਲਾਰਾ । ੧੯੧

**ਸਲੋਕ ਮ: ੧॥...**
**ਨਾਨਕ ਕਲਿ ਕਾ ਏਹੁ ਪਰਵਾਣੁ ॥ ਆਪੇ ਆਖਣੁ ਆਪੇ ਜਾਣੁ ॥੧॥**

ਰਾਮ. (ਵਾਰ), ਮਹਲਾ ੩, ਪਉੜੀ ੧੧, ਸਫ਼ਾ ੯੫੧

**ਅਰਥ**: ਹੇ ਨਾਨਕ ! ਇਹ ਹੈ ਕਲਿਜੁਗ ਦਾ ਪ੍ਰਭਾਵ ਕਿ ਕਲਿਜੁਗ (ਕਲਿਯੁਗੀ ਬਿਰਤੀ ਵਾਲਾ ਮਨੁੱਖ) ਆਪ ਹੀ ਕਹਿਣ ਵਾਲਾ (ਚੌਧਰੀ) ਹੈ ਅਤੇ ਆਪ ਹੀ (ਆਪਣੀ ਕਰਤੂਤ ਨੂੰ) ਜਾਣਨ ਵਾਲਾ ਹੈ ।

**ਕਲਿ**- ਕਲਿਜੁਗ । **ਪਰਵਾਣੁ**- ਮਾਪ । ਇਥੇ ਭਾਵ ਹੈ ਪ੍ਰਭਾਵ । **ਆਖਣੁ**- ਆਖਣ ਵਾਲਾ, ਚੌਧਰੀ । **ਜਾਣੁ**- ਜਾਣਨ ਵਾਲਾ ।

[ਵੇਖੋ ੧੮੨]

**ਆਖਣੁ**: ਆਖਣ ਵਾਲਾ, ਮੂੰਹ । ੧੯੨

**ਮ: ੨॥ ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ ॥**
**ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ ॥...॥੨॥**

ਮਾਝ (ਵਾਰ), ਮਹਲਾ ੧, ਪਉੜੀ ੧੯, ਸਫ਼ਾ ੧੪੭
ਵੇਖੋ 'ਅਖੀ' ੧੭੭੬

[ਵੇਖੋ ੧੮੨]

**ਆਖਦਾ**: ਆਖਦਾ ਹੈ । ੧੯੩

**ਬੁਰਾ ਭਲਾ ਤਿਚਰੁ ਆਖਦਾ ਜਿਚਰੁ ਹੈ ਦੁਹੁ ਮਾਹਿ ॥**
**ਗੁਰਮੁਖਿ ਏਕੋ ਬੁਝਿਆ ਏਕਸੁ ਮਾਹਿ ਸਮਾਇ ॥੭॥**

ਸੂਹੀ (ਅਸ.), ਮਹਲਾ ੩, ੪, ਸਫ਼ਾ ੭੫੭

**ਅਰਥ**: ਜਿਤਨਾ ਚਿਰ (ਜੀਵ) ਦ੍ਵੈਤ ਭਾਵ ਵਿਚ ਹੈ, ਉਤਨਾ ਚਿਰ ਚੰਗਾ-ਮੰਦਾ ਆਖਦਾ ਹੈ (ਭਾਵ ਬੁਰੇ-ਭਲੇ ਦੀ ਦੁਵਿਧਾ ਵਿਚ ਰਹਿੰਦਾ ਹੈ) । (ਜਿਸ ਨੇ) ਗੁਰੂ ਦੁਆਰਾ ਇਕ ਅਕਾਲ-ਪੁਰਖ ਨੂੰ ਜਾਣਿਆ ਹੈ, ਉਹ ਇਕ (ਪ੍ਰਭੂ) ਵਿਚ ਸਮਾ ਜਾਂਦਾ ਹੈ (ਭਾਵ ਅਦ੍ਵੈਤ ਸਥਿਤੀ ਪਾ ਕੇ ਭਲੇ-ਬੁਰੇ ਨੂੰ ਸਮ-ਰੂਪ ਜਾਣਦਾ ਹੈ) ।

**ਤਿਚਰੁ**- ਤਦ ਤਕ, ਉਤਨਾ ਚਿਰ । **ਜਿਚਰੁ**- ਜਦੋਂ ਤਕ, ਜਿਤਨਾ ਚਿਰ । **ਦੁਹੁ**- ਦੂਈ, ਦ੍ਵੈਤ-ਭਾਵ ।

[ਵੇਖੋ ੧੮੨]

**ਆਖੵਰ**: ਅੱਖਰ, ਅਕਾਲ-ਪੁਰਖ । ੧੯੪

**ਬੇਦ ਪੁਰਾਨ ਸਿੰਮ੍ਰਿਤਿ ਸੁਧਾਖੵਰ ॥ ਕੀਨੇ ਰਾਮ ਨਾਮ ਇਕ ਆਖੵਰ ॥...੧॥**

ਗਉੜੀ (ਸੁਖ.), ਮਹਲਾ ੫, ੧, ਸਫ਼ਾ ੨੬੨

**ਅਰਥ**: ਵੇਦਾਂ, ਪੁਰਾਣਾਂ ਅਤੇ ਸਿਮਰਤੀਆਂ ਨੇ ਅਕਾਲ-ਪੁਰਖ ਦੇ ਨਾਮ ਨੂੰ ਹੀ ਸਭ ਤੋਂ ਪਵਿੱਤਰ ਪ੍ਰਮਾਣਿਤ ਕੀਤਾ ਹੈ ।

**ਬੇਦ**- ਵੇਦ, ਆਰੀਆ ਲੋਕਾਂ ਦਾ ਧਰਮ ਗ੍ਰੰਥ । ਇਹ ਚਾਰ ਹਨ । ਇਹ ਵੀ ਮੰਨਿਆ ਜਾਂਦਾ ਹੈ ਕਿ ਬ੍ਰਹਮਾ ਦੇ ਚਾਰ ਮੁਖਾਂ ਤੋਂ ਉਚਰਿਤ ਬਾਣੀ ਇਨ੍ਹਾਂ ਵਿਚ ਦਰਜ ਹੈ । ਇਨ੍ਹਾਂ ਦੇ ਨਾਮ ਹਨ- ਰਿਗ, ਯਜੁਰ, ਸਾਮ ਅਤੇ ਅਥਰਵ । **ਪੁਰਾਣ**- ਹਿੰਦੂ ਧਰਮ ਸੰਬੰਧੀ ਆਖਿਆਨ ਪ੍ਰਧਾਨ ਗ੍ਰੰਥ । ਇਨ੍ਹਾਂ ਦੀ ਗਿਣਤੀ ਅਠਾਰਾਂ ਹੈ-

੧. ਬ੍ਰਹਮ । ੨. ਪਦਮ । ੩. ਵਿਸ਼ਨੂੰ । ੪. ਸ਼ਿਵ । ੫. ਭਾਗਵਤ । ੬. ਨਾਰਦੀਯ । ੭. ਮਾਰਕੰਡੇ । ੮. ਅਗਨੀ । ੯. ਭਵਿਸ਼੍ਯ । ੧੦. ਬ੍ਰਹਮ

ਵੈਵਰਤ । ੧੧. ਲਿੰਗ । ੧੨. ਵਰਾਹ । ੧੩. ਸਕੰਦ । ੧੪. ਬਾਵਨ । ੧੫. ਕੂਰਮ । ੧੬. ਮਤ੍ਸ੍ਯ । ੧੭. ਗਰੁੜ । ੧੮. ਬ੍ਰਹਮਾਂਡ ।
**ਸਿੰਮ੍ਰਿਤਿ**- ਹਿੰਦੂ ਧਰਮ-ਦਰਸ਼ਨ, ਆਚਾਰ-ਵਿਵਹਾਰ ਆਦਿ ਨਾਲ ਸੰਬੰਧ ਰਖਣ ਵਾਲੇ ਧਰਮ-ਸ਼ਾਸਤ੍ਰ, ਜਿਨ੍ਹਾਂ ਦੀ ਰਚਨਾ ਰਿਸ਼ੀਆਂ-ਮੁਨੀਆਂ ਨੇ ਵੈਦਿਕ ਧਰਮ-ਮਰਯਾਦਾ ਦੇ ਆਧਾਰ ਤੇ ਆਰੀਆ ਲੋਕਾਂ ਦੀ ਜੀਵਨ-ਪੱਧਤੀ ਨੂੰ ਸੂਤ੍ਰਬੱਧ ਕਰਨ ਲਈ ਕੀਤੀ ਸੀ । ਜਿਵੇਂ ਕਿ- ਮਨੁ, ਯਾਗ੍ਵਲਕ ਆਦਿ ਸਿਮਰਤੀ ਗ੍ਰੰਥ ।
**ਸੁਧਾਖ੍ਰ**- ਜੋ ਸ਼ੁੱਧ ਹੈ, ਪਵਿੱਤਰ ਹੈ । **ਇਕ ਆਖ੍ਰ**- ਏਕਾਕਸ਼ਰ, 'ਓਮ' ਇਸ ਦਾ ਉੱਚਾਰਣ ਗੁਰਬਾਣੀ ਵਿਚ 'ਓਅੰਕਾਰ' ਕੀਤਾ ਗਿਆ ਹੈ ।
[ਸੰਸ. अक्षर (ਅਕ੍ਸ਼ਰ) क्षर्+अच् : ਅਵਿਨਾਸ਼ੀ, ਸਥਿਰ, ਦ੍ਰਿੜ੍ਹ ।
अक्षर: (ਅਕ੍ਸ਼ਰ:) : ਸ਼ਿਵ ; ਵਿਸ਼ਣੂੰ ; ਵਰਣਮਾਲਾ ਦਾ ਅੱਖਰ ; ਆਤਮਾ ; ਕੋਈ ਇਕ ਆਵਾਜ਼ ।
ਪ੍ਰਾ. अक्खर (ਅਕ੍ਖਰ) : ਅੱਖਰ, ਗਿਆਨ, ਅਬਿਨਾਸ਼ੀ, ਨਿੱਤ ।]

**ਆਖਾਂ**: ਆਖਿਆ । ੧੯੫

**ਰਾਹੁ ਦਸਾਈ ਨ ਜੁਲਾਂ ਆਖਾਂ ਅੰਮੜੀਆਸੁ ॥**
**ਤੈ ਸਹ ਨਾਲਿ ਅਕੂਅਣਾ ਕਿਉ ਥੀਵੈ ਘਰ ਵਾਸੁ ॥੩॥**

ਵਡ., ਮਹਲਾ ੧, ੨, ਸਫ਼ਾ ੫੫੭

ਵੇਖੋ '**ਅੰਮੜੀਆਸੁ**' ੧੩੪੦

[ਵੇਖੋ ੧੮੨]

**ਆਖਾ**: ਕਹਾਂ, ਆਖਾਂ । ੧੯੬

**ਕਿਆ ਹਉ ਆਖਾ ਆਖਿ ਵਖਾਣੀ ॥**
**ਤੂੰ ਆਪੇ ਜਾਣਹਿ ਸਰਬ ਵਿਡਾਣੀ ॥...॥੧੫॥**

ਆਸਾ, ਮਹਲਾ ੧, ੨੧, ਸਫ਼ਾ ੩੫੫

**ਅਰਥ**: (ਹੇ ਠਾਕੁਰ !) ਮੈਂ ਕੀ ਆਖਾਂ (ਤੇ) ਕੀ ਆਖ ਕੇ ਤੇਰੀ ਵਡਿਆਈ ਕਰਾਂ, ਸਰਬ ਅਸਚਰਜ ਦੇ ਸੁਆਮੀ (ਹੇ ਵਾਹਿਗੁਰੂ) ! ਤੂੰ ਆਪ ਹੀ ਸਭ ਕੁਛ ਜਾਣਦਾ ਹੈਂ ।
**ਕਿਆ**- ਕੀ । **ਵਖਾਣੀ**- ਵਖਿਆਣ ਕਰਾਂ, ਬਿਆਨ ਕਰਾਂ ਭਾਵ ਵਡਿਆਈ ਕਰਾਂ । **ਵਿਡਾਣੀ**- ਅਸਚਰਜ ।
[ਵੇਖੋ ੧੮੨]

**ਆਖਾ**: (ਜੇ ਪਰਮਾਤਮਾ ਦਾ) ਸਿਮਰਨ ਕਰਦਾ ਹਾਂ । ੧੯੭

**ਆਖਾ ਜੀਵਾ ਵਿਸਰੈ ਮਰਿ ਜਾਉ ॥ ਆਖਣਿ ਅਉਖਾ ਸਾਚਾ ਨਾਉ ॥**
**ਸਾਚੇ ਨਾਮ ਕੀ ਲਾਗੈ ਭੂਖ ॥ ਉਤੁ ਭੂਖੈ ਖਾਇ ਚਲੀਅਹਿ ਦੂਖ ॥ ੧ ॥**

ਆਸਾ, ਮਹਲਾ ੧, ੩, ਸਫ਼ਾ ੯

**ਅਰਥ**: (ਜਦੋਂ ਮੈਂ ਪਰਮਾਤਮਾ ਦਾ) ਸਿਮਰਨ ਕਰਦਾ ਹਾਂ, ਤਦੋਂ ਮੈਨੂੰ (ਅਸਲ) ਜੀਵਨ ਪ੍ਰਾਪਤ ਹੁੰਦਾ ਹੈ, (ਪਰ ਜਦੋਂ ਮੈਂ ਉਸ ਦਾ ਸਿਮਰਨ ਕਰਨਾ) ਭੁੱਲ ਜਾਂਦਾ ਹਾਂ ਤਾਂ (ਮਾਨੋ) ਮੈਂ ਮਰ ਜਾਂਦਾ ਹਾਂ ; ਭਾਵ ਮੌਤ ਜਿਹਾ ਦੁਖ ਮਹਿਸੂਸ ਕਰਦਾ ਹਾਂ। (ਉਂਵ) ਸਦਾ ਰਹਿਣ ਵਾਲੇ ਨਾਮ ਦਾ ਸਿਮਰਨ ਕਰਨਾ (ਬਹੁਤ) ਕਠਿਨ ਹੈ । ਜੇ (ਕਿਸੇ ਦੇ ਮਨ ਵਿਚ) ਇਸ ਸਦੀਵੀ ਨਾਮ ਦੀ ਭੁਖ ਲਗ ਜਾਵੇ ਤਾਂ ਉਸ (ਪਵਿਤਰ) ਭੁਖ ਅਧੀਨ (ਨਾਮ ਦਾ ਭੋਜਨ) ਛਕਿਆਂ (ਸਾਰੇ) ਦੁਖ ਦੂਰ ਹੋ ਜਾਂਦੇ ਹਨ ।
**ਭਾਵ**: 'ਰਹਿਰਾਸ' ਬਾਣੀ ਦੇ ਇਸ ਸ਼ਬਦ ਵਿਚ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਨਾਮ ਸਿਮਰਨ ਕੀਤਿਆਂ ਮਨੁੱਖ ਦੇ ਅੰਦਰ ਦੈਵੀ-ਗੁਣ ਜਾਗ੍ਰਿਤ ਹੋ ਜਾਂਦੇ ਹਨ, ਜਿਨ੍ਹਾਂ ਦਾ ਅਸਰ ਮਨੁੱਖ ਦੇ ਜੀਵਨ ਨੂੰ ਨਿਰਮਲਤਾ ਪ੍ਰਦਾਨ ਕਰਦਾ ਹੈ । ਸਿਮਰਨ ਤੋਂ ਟੁਟਿਆਂ ਜੀਵਨ ਗੁਣਹੀਨਤਾ ਦਾ ਸ਼ਿਕਾਰ ਹੋ ਜਾਂਦਾ ਹੈ ਅਤੇ ਮਨੁੱਖ ਮਲੀਨਤਾ ਦਾ ਸ਼ਿਕਾਰ ਹੁੰਦਾ ਹੈ। ਸਿਮਰਨ ਦਾ ਰਸਤਾ ਹੈ ਤਾਂ ਔਖਾ, ਪਰ ਇਸ ਤੇ ਚਲਣ ਨਾਲ ਜੀਵਨ ਦੇ ਸਾਰੇ ਕਲੇਸ਼ ਦੂਰ ਹੋ ਜਾਂਦੇ ਹਨ। ਧਾਰਮਿਕ ਕਰਮ-ਕਾਂਡਾਂ ਦੇ ਅਸਹਿ ਬੋਝ ਤੋਂ ਮੁਕਤੀ ਮਿਲ ਜਾਂਦੀ ਹੈ ।
**ਅਉਖਾ**- ਕਠਿਨ, ਮੁਸ਼ਕਿਲ । **ਉਤੁ**- ਉਸ ।
[ਵੇਖੋ ੧੮੨]

**ਆਖਾਏ**: ਅਖਵਾਂਦਾ ਹੈ । ੧੯੮

**ਮ: ੫॥ ਪੰਡਿਤੁ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ ॥**
**ਅੰਦਰਿ ਮੋਹੁ ਨਿਤ ਭਰਮਿ ਵਿਆਪਿਆ ਤਿਸਟਸਿ ਨਾਹੀ ਦੇਹਾ ॥...੨॥**

ਰਾਮ. (ਵਾਰ), ਮਹਲਾ ੫, ਪਉੜੀ ੭, ਸਫ਼ਾ ੯੬੦

**ਅਰਥ**: (ਆਪਣੇ ਆਪ ਨੂੰ) ਪੰਡਿਤ ਅਖਵਾਂਦਾ ਹੈ । (ਧਰਮ ਸ਼ਾਸਤ੍ਰ ਦੇ ਦੱਸੇ) ਬਹੁਤੇ ਰਾਹਾਂ ਦਾ ਉਪਦੇਸ਼ ਦਿੰਦਾ ਹੈ, ਪਰ ਕੋਰੜ ਮੋਠ ਵਾਂਙ ਆਪ ਬੇਅਸਰ ਰਹਿੰਦਾ ਹੈ । ਅੰਦਰ ਉਸ ਦੇ ਮੋਹ ਹੈ । ਹਮੇਸ਼ਾ ਅਗਿਆਨ ਦੇ ਹਨੇਰੇ ਵਿਚ ਰਹਿੰਦਾ ਹੈ । ਉਸ ਦਾ ਮਨ ਟਿਕਦਾ ਨਹੀਂ ।
**ਕੋਰੜ ਮੋਠ**- ਮੋਠ ਦਾ ਉਹ ਦਾਣਾ ਜੋ ਗਲਦਾ ਨਹੀਂ । **ਤਿਸਟਸਿ ਨਾਹੀ**- ਟਿਕਦਾ ਨਹੀਂ । **ਦੇਹਾ**- ਦੇਹ ਵਿਚ ਰਹਿਣ ਵਾਲਾ ਭਾਵ ਮਨ । ਜਿਸ ਤਰ੍ਹਾਂ 'ਪੰਚ ਭੂਆਤਮਾ' ਦਾ ਮਤਲਬ 'ਮਨ' ਹੈ ।
[ਵੇਖੋ ੧੮੨ ਅਤੇ
ਸੰਸ. आख्यायते (ਆਖ੍ਯਾਯਤੇ) : ਅਖਵਾਂਦਾ ਹੈ ।]

**ਆਖਾਰ**: ਅਖਾੜਾ । ੧੯੯

**ਆਖਾਰ ਮੰਡਲੀ ਧਰਣਿ ਸਬਾਈ ਊਪਰਿ ਗਗਨੁ ਚੰਦੋਆ ॥...॥੨॥**

ਰਾਮ., ਮਹਲਾ ੫, ੭, ਸਫ਼ਾ ੮੮੪

**ਅਰਥ**: ਸਾਰੀ ਧਰਤੀ (ਨ੍ਰਿਤਕਾਰਾਂ ਦੀ) ਮੰਡਲੀ ਲਈ ਅਖਾੜਾ ਹੈ, ਜਿਸ ਉਪਰ ਆਕਾਸ਼ ਰੂਪ ਸਾਇਵਾਨ ਤਣਿਆ ਹੋਇਆ ਹੈ ।
**ਭਾਵ**: ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਮੰਦਿਰ ਵਿਚ ਰੱਬ ਦੀ ਆਰਤੀ ਉਤਾਰਦਿਆਂ ਦੇਖ ਕੇ ਪੁਜਾਰੀਆਂ ਨੂੰ ਇਹ ਉਪਦੇਸ਼ ਕੀਤਾ ਸੀ ਕਿ ਤੁਹਾਡੀ ਇਹ ਆਰਤੀ ਮਨੁੱਖ ਨੂੰ ਕੋਈ ਅਧਿਆਤਮਿਕ ਲਾਭ ਦੇਣ ਦੇ ਸਮਰਥ ਨਹੀਂ, ਪਰ ਜੇ ਦੀਰਘ-ਦ੍ਰਿਸ਼ਟੀ ਨਾਲ ਕੁਦਰਤ ਅੰਦਰ ਵਰਤਦੇ ਹੁਕਮ-ਵਿਸਮਾਦ ਨੂੰ ਅੰਤਰ-ਆਤਮਾ ਵਿਚ ਅਨੁਭਵ ਕਰ ਕੇ ਕੁਦਰਤ ਵਿਚੋਂ ਕਾਦਰ ਦੀ ਜੋਤਿ

ਸਕਦਾ ਹੈ । ਉਸੇ ਤਰ੍ਹਾਂ ਇਸ ਸ਼ਬਦ ਵਿਚ ਪੰਚਮ ਗੁਰੂ ਜੀ ਨੇ ਭਗਵਾਨ ਨੂੰ ਰੀਝਾਣ ਵਾਸਤੇ ਉਸ ਦੀਆਂ ਮੂਰਤੀਆਂ ਸਾਹਮਣੇ ਨ੍ਰਿਤ ਕਰਨ ਦਾ ਨਿਖੇਧ ਕਰਦਿਆਂ ਇਸ ਗੱਲ ਤੇ ਬਲ ਦਿੱਤਾ ਹੈ ਕਿ ਵਿਵੇਕੀ ਦ੍ਰਿਸ਼ਟੀ ਨਾਲ ਦੇਖਿਆਂ ਸਾਰੀ ਕੁਦਰਤ ਰੱਬ ਦੇ ਰਚਾਏ ਮਹਾ-ਨਾਚ ਦੀ ਸਾਮਗਰੀ ਹੀ ਜਾਪਦੀ ਹੈ ਅਤੇ ਸਾਰੇ ਜੀਵ ਮਾਇਆਵੀ ਦੌੜ ਵਿਚ ਦੌੜਦੇ ਹੋਏ, ਦਰਅਸਲ ਹੁਕਮ ਵਿਚ ਨਚਦਿਆਂ, ਹਉਮੈ ਅਧੀਨ ਅਨੇਕਾਂ ਪ੍ਰਕਾਰ ਦੇ ਭਾਵ ਉਸੇ ਤਰ੍ਹਾਂ ਪ੍ਰਗਟ ਕਰਦੇ ਹਨ, ਜਿਵੇਂ ਨ੍ਰਿਤ-ਕਰਤਾ ਵਖ-ਵਖ ਮੁਦ੍ਰਾਵਾਂ ਰਾਹੀਂ ਹਾਵ-ਭਾਵ ਪ੍ਰਗਟ ਕਰਨ ਦਾ ਯਤਨ ਕਰਦਾ ਹੈ । ਗੁਰਮੁਖ ਦਾ ਆਦਰਸ਼ ਮਾਇਕ ਲਾਭ ਕਾਰਣ ਨਚਣਾ ਨਹੀਂ, ਸਗੋਂ ਕੁਦਰਤ ਦੀ ਇਸ ਮਾਇਆਵੀ ਨ੍ਰਿਤਕਾਰੀ ਨੂੰ ਗਿਆਨ-ਨੇਤ੍ਰਾਂ ਨਾਲ ਦੇਖ ਕੇ ਇਸ ਗਿਰਾਵਟ-ਭਰਪੂਰ ਹਾਸੋਹੀਣੀ ਸਥਿਤੀ ਤੋਂ ਉਪਰ ਉਠਣਾ ਹੈ । ਕੁਦਰਤ ਦੀ ਨ੍ਰਿਤਕਾਰੀ ਸੰਬੰਧੀ ਗੁਰਵਾਕ ਹੈ-

**ਰਾਮ ਕੋ ਨਿਰਤਿਕਾਰੀ ॥**
**ਪੇਖੈ ਪੇਖਨਹਾਰੁ ਦਇਆਲਾ ਜੇਤਾ ਸਾਜੁ ਸੀਗਾਰੀ ॥੧॥ ਰਹਾਉ ॥**

ਗੁਰਮੁਖ ਮਾਇਆ ਦੇ ਨਾਚ ਤੋਂ ਮੁਕਤ ਹੋ ਜਾਂਦਾ ਹੈ-

**ਏਕਿ ਨਚਾਵਹਿ ਏਕਿ ਭਵਾਵਹਿ ਇਕਿ ਆਇ ਜਾਇ ਹੋਇ ਧੂਰਾ ॥**
**ਕਹੁ ਨਾਨਕ ਸੋ ਬਹੁਰਿ ਨ ਨਾਚੈ ਜਿਸੁ ਗੁਰੁ ਭੇਟੈ ਪੂਰਾ ॥੪॥**

**ਸਬਾਈ**- ਸਾਰੀ । **ਧਰਣਿ**- ਧਰਤੀ । **ਗਗਨੁ**- ਆਕਾਸ਼ । **ਚੰਦੋਆ**- ਸਾਇਵਾਨ ।

[ਸੰਸ. ਅਕ੍ਸ਼ਵਾਟ (ਅਕ੍ਸ਼ਵਾਟ) : ਜੂਆਖਾਨਾ ; ਦੰਗਲ ਦਾ ਸਥਾਨ ।
ਪ੍ਰਾ. ਅਕ੍ਖਾਡਯ (ਅਕ੍ਖਾਡਯ) : ਜੂਆ ਖੇਡਣ ਦਾ ਅੱਡਾ ; ਅਖਾੜਾ ।]

**ਆਖਾਰਾ**: ਅਖਾੜਾ, ਵਿਸ਼ਵ ਰਚਨਾ, ਸ੍ਰਿਸ਼ਟੀ । ੨੦੦

**ਰਾਸਿ ਮੰਡਲੁ ਕੀਨੋ ਆਖਾਰਾ ॥**
**ਸਗਲੋ ਸਾਜਿ ਰਖਿਓ ਪਾਸਾਰਾ ॥੧॥ਰਹਾਉ॥**

ਸੂਹੀ, ਮਹਲਾ ੫, ੪, ਸਫ਼ਾ ੭੪੬

**ਅਰਥ**: ਇਹ, ਜੋ ਸਾਰਾ ਪਸਾਰਾ ਉਸ ਨੇ ਸਾਜ ਕੇ ਰਖਿਆ ਹੈ, ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ, ਜਿਵੇਂ ਕਿ ਉਸ ਨੇ ਰਾਸ ਲੀਲ੍ਹਾ ਦਾ ਅਖਾੜਾ ਰਚ ਦਿੱਤਾ ਹੈ।

[ਵੇਖੋ ੧੯੯]

**ਆਖਾਰੇ**: ਪਿੜ, ਕੀਰਤਨ ਦਰਬਾਰ । ੨੦੧

**ਤਹ ਸਦਾ ਅਨੰਦ ਅਨਹਤ ਆਖਾਰੇ ॥**
**ਭਗਤ ਵਸਹਿ ਕੀਰਤਨ ਆਧਾਰੇ ॥੭॥**

ਗਉੜੀ ਗੁਆ. (ਅਸ.), ਮਹਲਾ ੫, ੪, ਸਫ਼ਾ ੨੩੭

ਵੇਖੋ 'ਅਨਹਤ' ੨੩੬੮ ੳ

[ਵੇਖੋ ੧੯੯]

**ਆਖਾੜਾ**: ਅਖਾੜਾ, ਰੰਗ-ਮੰਚ । ੨੦੨

**ਕਉਤਕੁ ਕਾਲੁ ਇਹੁ ਹੁਕਮਿ ਪਠਾਇਆ ॥**
**ਜੀਅ ਜੰਤ ਓਪਾਇ ਸਮਾਇਆ ॥**
**ਵੇਖੈ ਵਿਗਸੈ ਸਭਿ ਰੰਗ ਮਾਣੇ ਰਚਨੁ ਕੀਨਾ ਇਕੁ ਆਖਾੜਾ ॥੯॥**

ਮਾਰੂ (ਸੋਲ.), ਮਹਲਾ ੫, ੧੦, ਸਫ਼ਾ ੧੦੮੧

**ਅਰਥ**: ਇਹ ਅਦਭੁਤ ਕਾਲ (ਵਾਹਿਗੁਰੂ ਦੇ) ਹੁਕਮ ਨਾਲ ਭੇਜਿਆ ਹੋਇਆ ਹੈ । (ਇਸ ਕਾਲ ਦੁਆਰਾ ਵਾਹਿਗੁਰੂ) ਜੀਵ ਜੰਤ ਉਤਪੰਨ ਕਰ ਕੇ ਨਸ਼ਟ ਕਰ ਦਿੰਦਾ ਹੈ । ਜਗਤ (ਉਸ ਨੇ) ਇਕ ਰੰਗ-ਮੰਚ ਰਚਿਆ ਹੈ, (ਜਿਸ ਨੂੰ) ਆਪ ਵੇਖਦਾ ਹੈ, ਖ਼ੁਸ਼ ਹੁੰਦਾ ਹੈ ਅਤੇ (ਮਾਇਆ ਦੇ) ਸਾਰੇ ਸਵਾਦ ਮਾਣਦਾ ਹੈ।

**ਕਉਤਕੁ**- ਕੌਤਕਮਈ, ਅਦਭੁਤ । **ਕਾਲੁ**- ਸਮਾਂ, ਜੀਵਨ-ਅਵਧੀ, ਮੌਤ । **ਪਠਾਇਆ**- ਭੇਜਿਆ ਹੋਇਆ ਹੈ । **ਓਪਾਇ**- ਉਤਪੰਨ ਕਰ ਕੇ । **ਸਮਾਇਆ**- ਲੀਨ ਕਰਦਾ ਹੈ ਭਾਵ ਨਸ਼ਟ ਕਰ ਦਿੰਦਾ ਹੈ । **ਵਿਗਸੈ**- ਖ਼ੁਸ਼ ਹੁੰਦਾ ਹੈ ।

[ਵੇਖੋ ੧੯੯]

**ਆਖਾੜਾ**: (ਸੰਸਾਰ ਰੂਪ) ਆਖਾੜੇ ਵਿਚ । ੨੦੩

**ਗੁਰਿ ਭਉਜਲੁ ਪਾਰਿ ਲੰਘਾਇਆ ਜਿਤਾ ਪਾਵਾੜਾ ॥**
**ਗੁਰਮਤੀ ਸਭਿ ਰਸ ਭੋਗਦਾ ਵਡਾ ਆਖਾੜਾ ॥...੧੦॥**

ਮਾਰੂ (ਵਾਰ), ਮਹਲਾ ੫, ਪਉੜੀ ੧੦, ਸਫ਼ਾ ੧੦੯੭

**ਅਰਥ**: ਗੁਰੂ ਨੇ ਭਉਜਲ ਪਾਰ ਲੰਘਾ ਦਿੱਤਾ, (ਮਾਇਆ ਦੇ) ਜੰਜਾਲ ਨੂੰ ਜਿੱਤ ਲਿਆ । ਸੰਸਾਰ ਰੂਪ ਵੱਡੇ ਆਖਾੜੇ ਵਿਚ (ਮੈਂ) ਸਾਰੇ ਸਵਾਦ ਗੁਰੂ ਦੀ ਸਿੱਖਿਆ ਅਨੁਸਾਰ ਮਾਣ ਰਿਹਾ ਹਾਂ ।

**ਭਾਵ**: ਜੀਵਨ-ਮੁਕਤ ਅਵਸਥਾ ਪ੍ਰਾਪਤ ਕਰ ਕੇ, ਮੋਹ-ਮਾਇਆ ਦੀ ਪਕੜ ਨਹੀਂ, ਪਰ ਵਿਚੇ ਰਹਿ ਕੇ ਸਭ ਰਸਾਂ ਦਾ ਮਾਨਣਹਾਰ ਹਾਂ, ਬਚਨ ਹੈ:-

**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥੨॥**

ਗੂਜਰੀ (ਵਾਰ), ਮਹਲਾ ੫, ਪਉੜੀ ੧੬, ਸਫ਼ਾ ੫੨੨

**ਪਾਵਾੜਾ**- ਜੰਜਾਲ ।

[ਵੇਖੋ ੧੯੯]

**ਆਖਾੜੇ**: ਰੰਗ-ਮੰਚ, ਪਿੜ । ੨੦੪

**ਮਹਾ ਬਚਿਤ੍ਰ ਸੁੰਦਰ ਆਖਾੜੇ ਰਣ ਮਹਿ ਜਿਤੇ ਪਵਾੜੇ ॥**
**ਹਉ ਮਾਰਉ ਹਉ ਬੰਧਉ ਛੋਡਉ ਮੁਖ ਤੇ ਏਵ ਬਬਾੜੇ ॥**
**ਆਇਆ ਹੁਕਮੁ ਪਾਰਬ੍ਰਹਮ ਕਾ ਛੋਡਿ ਚਲਿਆ ਏਕ ਦਿਹਾੜੇ ॥੨॥**

ਆਸਾ, ਮਹਲਾ ੫, ੩੮, ਸਫ਼ਾ ੩੭੯-੮੦

**ਅਰਥ**: (ਹੇ ਭਾਈ ! ਮਨੁੱਖ) ਅਦਭੁਤ ਅਤੇ ਅਤੀ ਸੋਹਣੇ ਖੇਲ-ਮੈਦਾਨ ਵੇਖਦਾ ਹੈ । ਜੰਗ ਵਿਚ ਜਾ ਕੇ ਬਹੁਤ ਯੁੱਧ ਜਿੱਤਦਾ ਹੈ । (ਫਿਰ ਅਭਿਮਾਨ ਕਰਦਿਆਂ) ਮੂੰਹ ਤੋਂ ਅਜਿਹੀਆਂ ਬੜ੍ਹਾਂ ਮਾਰਦਾ ਹੈ ਕਿ ਮਾਰਨਾ, ਬੰਨ੍ਹਣਾ ਅਤੇ ਛਡਣਾ ਮੇਰੇ ਵਸ ਹੈ । (ਅਚਾਨਕ) ਇਕ ਦਿਨ ਪਾਰਬ੍ਰਹਮ ਦਾ ਸੱਦਾ ਆ ਜਾਂਦਾ ਹੈ ਤੇ (ਸਭ ਕੁਛ) ਛਡ ਕੇ ਤੁਰ ਪੈਂਦਾ ਹੈ ।

**ਪਵਾੜੇ**- ਝਗੜੇ, ਬਖੇੜੇ, ਯੁੱਧ । **ਹਉ ਮਾਰਉ**- ਮੈਂ ਮਾਰ ਸਕਦਾ ਹਾਂ। **ਹਉ**

**ਬੰਧਉ ਛੋਡਉ**- ਮੈਂ ਬੰਨ੍ਹ ਸਕਦਾ ਹਾਂ, ਛਡ ਸਕਦਾ ਹਾਂ । **ਬਬਾੜੇ**- ਅਭਿਮਾਨੀ ਬਚਨ ਬੋਲਦਾ ਹੈ, ਫੜ੍ਹਾਂ ਮਾਰਦਾ ਹੈ । **ਏਕ ਦਿਹਾੜੇ**- ਇਕ ਦਿਨ ।
[ਵੇਖੋ ੧੯੯]

**ਆਖਿ**: ਆਖ ਕੇ, ਕਹਿ ਕੇ । ੨੦੫

**ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ ॥**
**ਮੰਦਾ ਕਿਸੈ ਨ ਆਖਿ ਝਗੜਾ ਪਾਵਣਾ ॥**
**ਨਹ ਪਾਇ ਝਗੜਾ ਸੁਆਮਿ ਸੇਤੀ ਆਪਿ ਆਪੁ ਵਞਾਵਣਾ ॥...੩॥**
ਵਡ. (ਛੰਤ), ਮਹਲਾ ੧, ੧, ਸਫ਼ਾ ੫੬੬

**ਅਰਥ**: (ਜੀਵਨ ਵਿਚ) ਕੀਤੇ (ਭਲੇ-ਬੁਰੇ) ਕਰਮਾਂ (ਨੂੰ ਵਿਚਾਰ ਕੇ) ਮਾਲਿਕ (ਮਨੁੱਖ-ਜਨਮ ਦੀ) ਵਾਰੀ ਪ੍ਰਦਾਨ ਕਰਦਾ ਹੈ । ਕਿਸੇ ਨੂੰ ਮੰਦਾ ਆਖ ਕੇ ਝਗੜਾ ਨਹੀਂ ਪਾਉਣਾ ਚਾਹੀਦਾ । ਮਾਲਿਕ ਨਾਲ ਝਗੜਾ ਪਾ ਕੇ ਆਪਣਾ ਆਪਾ ਹੀ ਵਿਗਾੜਣਾ ਹੈ ।

**ਭਾਵ**: ਦੂਜਿਆਂ ਨੂੰ ਦੋਸ਼ ਨਾ ਦੇ । ਜੋ ਤੇਰੇ ਵਿਚ ਘਾਟੇ ਹਨ ਉਨ੍ਹਾਂ ਦਾ ਦੋਸ਼ ਕਿਸੇ ਉਤੇ ਨਾ ਰਖ, ਨਾ ਹੀ ਪ੍ਰਭੂ ਉਤੇ ਰਖ । ਮੰਦਾ ਬਿਲਕੁਲ ਨਾ ਆਖ । ਆਪਣੇ ਕਰਮ ਵਿਚਾਰ । ਹੁਣ ਵੀ ਆਪਣਾ ਫਰਜ਼ ਪੂਰਾ ਕਰ । ਆਪਣੇ ਆਪ ਨੂੰ ਬਰਬਾਦ ਨਾ ਕਰ ।

**ਵਾਰੀ ਕਢਾਏ**- ਵਾਰੀ ਪ੍ਰਦਾਨ ਕਰਦਾ ਹੈ । **ਵਞਾਵਣਾ**- ਗੁਆਵਣਾ, ਵਿਗਾੜਨਾ ।
[ਵੇਖੋ ੧੮੨]

**ਆਖਿ**: ਪੜ੍ਹ ਕੇ । ੨੦੬

**ਮ: ੧॥...ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥**
**ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥੩॥**
ਮਾਝ (ਵਾਰ), ਮਹਲਾ ੧, ਪਉੜੀ ੭, ਸਫ਼ਾ ੧੪੧

**ਅਰਥ**: (ਪੰਜ ਨਮਾਜ਼ਾਂ ਕਰਨ ਦੇ ਨਾਲ-ਨਾਲ) ਉੱਚਾ ਆਚਰਣ ਬਨਾਣਾ, (ਇਹ) ਕਲਮਾ ਪੜ੍ਹੇ, ਤਾਂ (ਆਪਣੇ ਆਪ ਨੂੰ) ਮੁਸਲਮਾਨ ਅਖਵਾਏ । ਹੇ ਨਾਨਕ ! (ਕਰਣੀ ਤੋਂ ਖੁੰਝੇ) ਜਿਤਨੇ ਵੀ (ਮਨੁੱਖ) ਹਨ, ਉਹ ਕੂੜ ਦੇ ਵਪਾਰੀ ਹਨ ਤੇ ਕੂੜੇ ਦੀ ਇੱਜ਼ਤ ਵੀ ਕੂੜੀ ਹੀ ਹੁੰਦੀ ਹੈ ।
ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ੧, ਸਫ਼ਾ ੮੩੪

[ਵੇਖੋ ੧੮੨]

**ਆਖਿਆ**: ਵਰਣਨ ਕੀਤਾ, ਕਿਹਾ । ੨੦੭

**ਅਮੁਲੋ ਅਮੁਲੁ ਆਖਿਆ ਨ ਜਾਇ ॥**
**ਆਖਿ ਆਖਿ ਰਹੇ ਲਿਵ ਲਾਇ ॥**
ਜਪੁ, ਪਉੜੀ ੨੬, ਸਫ਼ਾ ੫
ਵੇਖੋ 'ਅਮੁਲੁ' ੨੯੯੮

[ਵੇਖੋ ੧੮੨]

**ਆਖਿਐ**: ਆਖੇ ਅਨੁਸਾਰ, ਹੁਕਮ ਵਿਚ । ੨੦੮

**ਸਤਿਗੁਰ ਕੈ ਆਖਿਐ ਜੋ ਚਲੈ ਸੋ ਸਤਪੁਰਖੁ ਭਲ ਭਲਾ ॥**
ਗਉੜੀ (ਵਾਰ), ਮਹਲਾ ੪, ਪਉੜੀ ੯, ਸਫ਼ਾ ੩੦੪

**ਅਰਥ**: ਜੋ ਸਤਿਗੁਰੂ ਦੇ ਹੁਕਮ ਵਿਚ ਚਲਦਾ ਹੈ, ਉਹ ਸਚਿਆਰ ਮਨੁੱਖ ਭਲਿਆਂ ਤੋਂ ਵੀ ਭਲਾ ਹੈ ।
**ਭਲ ਭਲਾ**- ਭਲਿਆਂ ਤੋਂ ਵੀ ਭਲਾ ਹੈ ।
[ਵੇਖੋ ੧੮੨]

**ਆਖਿਰ**: ਅੰਤ, ਅੰਤ ਵਿਚ । ੨੦੯

**ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ ॥**
**ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ ॥੨॥**
ਤਿਲੰਗ, ਮਹਲਾ ੧, ੧, ਸਫ਼ਾ ੭੨੧

**ਅਰਥ**: ਅੰਤ ਵਿਚ (ਜਦ ਮੈਂ) ਮਰਾਂਗਾ (ਤਦ) ਇਸਤ੍ਰੀ, ਪੁੱਤਰ, ਪਿਉ, ਭਰਾ (ਇਨ੍ਹਾਂ ਵਿਚੋਂ ਕੋਈ ਐਸਾ) ਬੰਦਾ ਨਹੀਂ ਹੈ, ਜੋ ਹੱਥ ਫੜਨ ਦੀ ਸਮਰਥਾ ਵਾਲਾ ਹੋਵੇ । (ਕੋਈ ਸੰਦੇਹ ਨਹੀਂ ਕਿ ਜਦ) ਤਕਬੀਰ ਪੜ੍ਹੀ ਜਾ ਰਹੀ ਹੁੰਦੀ ਹੈ, (ਤਾਂ ਮਰ ਗਏ ਦਾ ਕੋਈ) ਬੰਦਾ (ਆਪਣਾ) ਨਹੀਂ ਹੁੰਦਾ ।
**ਜਨ**- ਜ਼ਨ, ਇਸਤ੍ਰੀ । **ਪਿਸਰ**- ਪੁੱਤਰ । **ਪਦਰ**- ਪਿਉ । **ਬਿਰਾਦਰਾਂ**- ਭਰਾਵਾਂ । **ਕਸ ਨੇਸ**- ਕਸ ਨੇਸਤ, (ਕੋਈ ਵੀ) ਬੰਦਾ ਨਹੀਂ ਹੁੰਦਾ । **ਦਸਤੰਗੀਰ**- ਹੱਥ ਫੜਨ ਵਾਲਾ । **ਬਿਅਫਤਮ**- ਢਹਿ ਪਵਾਂਗਾ, ਮਰਾਂਗਾ । **ਤਕਬੀਰ**- ਮੁਰਦਾ ਦੱਬਣ ਨੂੰ ਲਿਜਾਣ ਸਮੇਂ ਪੜ੍ਹੀ ਜਾਣ ਵਾਲੀ ਮੁਸਲਮਾਨੀ ਪ੍ਰਾਰਥਨਾ ।
[ਅ. ਆਖ਼ਿਰ : ਅੰਤ, ਅੰਤ ਵਿਚ ।]

**ਆਖੀਂ (ਬੰਦਗੀ)**: ਬੰਦਗੀ ਕਰ । ੨੧੦

**ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ ॥**
**ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ ॥**
**ਆਖੀਂ ਸੇਖਾਂ ਬੰਦਗੀ ਚਲਣੁ ਅਜੁ ਕਿ ਕਲਿ ॥**
ਸਲੋਕ, ਫਰੀਦ, ੯੭, ਸਫ਼ਾ ੧੩੮੨-੮੩
ਵੇਖੋ 'ਅਜੁ' ੨੧੬੩

[ਵੇਖੋ ੧੮੨]

**ਆਖੀ**: ਅੱਖੀਂ, ਅੱਖਾਂ ਨਾਲ । ੨੧੧

**ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ ॥**
**ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ ॥੧੨॥**
ਸਿਰੀ. (ਵਾਰ), ਮਹਲਾ ੪, ਪਉੜੀ ੧੨, ਸਫ਼ਾ ੮੭-੮੮
ਵੇਖੋ 'ਅਗੋਚਰੁ' ੧੯੫੭

[ਸੰਸ. ਅਕ੍ਸ਼ਿ (ਅਕ੍ਸ਼ਿ) ਅਸ਼੍+ਕ੍ਸਿ : ਅੱਖ, ਦੋ ਦੀ ਸੰਖਿਆ ।
ਪ੍ਰਾ. ਅਕ੍ਖਿ (ਅਕ੍ਖਿ) : ਅੱਖ, ਨੇਤਰ ।]

**ਆਖੀ**: ਕਹੀ, ਆਖੀ । ੨੧੨

**ਕਿਆ ਉਪਮਾ ਤੇਰੀ ਆਖੀ ਜਾਇ ॥**
**ਤੂੰ ਸਰਬੇ ਪੂਰਿ ਰਹਿਆ ਲਿਵ ਲਾਇ ॥੧॥ਰਹਾਉ॥**

ਆਸਾ, ਮਹਲਾ ੧, ੭, ਸਫ਼ਾ ੩੫੦

**ਅਰਥ:** (ਅਸਾਂ ਜੀਵਾਂ ਤੋਂ ਹੇ ਪ੍ਰਭੂ !) ਤੇਰੀ ਵਡਿਆਈ ਕੀ ਕਹੀ ਜਾ ਸਕਦੀ ਹੈ ? ਤੂੰ ਸਭਨਾਂ ਵਿਚ ਭਰਪੂਰ ਹੋ ਰਿਹਾ ਹੈਂ ਅਤੇ ਸਾਰਿਆਂ ਨੂੰ ਧਿਆਨ ਵਿਚ ਰਖਦਾ ਹੈਂ ।

**ਉਪਮਾ**- ਸਿਫ਼ਤ, ਵਡਿਆਈ । **ਸਰਬੇ**- ਸਭ ਥਾਂਵਾਂ ਤੇ, ਸਭਨਾਂ ਵਿਚ । **ਪੂਰਿ ਰਹਿਆ**- ਭਰਪੂਰ ਹੋ ਰਿਹਾ ਹੈਂ ।

[ਵੇਖੋ ੧੮੨]

**ਆਖੀਅਹ:** ਅਖਵਾਣਾ, ਅਖਵਾਂਦਾ ਹਾਂ । ੨੧੩

**ਨਾ ਹਮ ਚੰਗੇ ਆਖੀਅਹ ਬੁਰਾ ਨ ਦਿਸੈ ਕੋਇ ॥**
**ਨਾਨਕ ਹਉਮੈ ਮਾਰੀਐ ਸਚੇ ਜੇਹੜਾ ਸੋਇ ॥੮॥**

ਮਾਰੂ (ਅਸ.), ਮਹਲਾ ੧, ੧੦, ਸਫ਼ਾ ੧੦੧੫

**ਅਰਥ:** ਹੇ ਨਾਨਕ ! ਹਉਮੈ ਨੂੰ ਮਾਰਨਾ ਚਾਹੀਦਾ ਹੈ (ਜਿਸ ਨੇ ਹਉਮੈ ਮਾਰ ਲਈ ਹੈ ), ਉਹ ਪਰਮਾਤਮਾ ਵਰਗਾ ਬਣ ਜਾਂਦਾ ਹੈ । (ਹੁਣ ਮੇਰੀ ਅਵਸਥਾ ਇਹੋ ਜਿਹੀ ਹੈ ਕਿ) ਨਾ ਮੈ (ਆਪ ਨੂੰ) ਚੰਗਾ ਅਖਵਾਂਦਾ ਹਾਂ ਅਤੇ ਨਾ ਹੀ ਮੈਨੂੰ ਕੋਈ ਬੁਰਾ ਦਿਖਾਈ ਦਿੰਦਾ ਹੈ ।

**ਸਚੇ ਜੇਹੜਾ**- ਪਰਮਾਤਮਾ ਵਰਗਾ । **ਸੋਇ**- ਉਹ ।

[ਵੇਖੋ ੧੮੨]

**ਆਖੀਅਹਿ:** ਆਖੀਏ, ਜਪਦੇ ਰਹੀਏ, ਕਹਿੰਦੇ ਰਹੀਏ । ੨੧੪

**ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥**
**ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥**

ਜਪੁ , ਪਉੜੀ ੩੨, ਸਫ਼ਾ ੭

**ਅਰਥ:** (ਜੇ) ਇਕ ਜੀਭ ਤੋਂ ਲੱਖ (ਜੀਭਾਂ) ਹੋ ਜਾਣ ਅਤੇ ਲੱਖ (ਜੀਭਾਂ) ਵੀਹ ਲੱਖ ਹੋ ਜਾਣ, (ਉਨ੍ਹਾਂ ਨਾਲ) ਲੱਖ-ਲੱਖ ਵਾਰੀ ਜਗਤ ਦੇ ਮਾਲਿਕ (ਪਰਮਾਤਮਾ) ਦਾ ਇਕ ਨਾਮ ਜਪਦੇ ਰਹੀਏ (ਇਤਨੀ ਸਾਧਨਾ ਕਰ ਕੇ ਵੀ ਜੇ ਮਨ ਵਿਚ ਇਹ ਅਭਿਮਾਨ ਹੋਵੇ ਕਿ ਮੈਂ ਆਪਣੇ ਯਤਨਾਂ ਨਾਲ ਅਧਿਆਤਮਿਕ ਮੰਜ਼ਿਲ ਪਾ ਲਈ ਹੈ, ਤਾਂ ਅਜਿਹੀ ਮਨੌਤ ਕੋਰਾ ਝੂਠ ਹੀ ਹੋਵੇਗੀ । ਵਾਹਿਗੁਰੂ ਦੀ ਬਖ਼ਸ਼ਿਸ਼ ਨਾਲ ਹੀ ਉੱਚ ਰੂਹਾਨੀ ਅਵਸਥਾ ਮਿਲ ਸਕਦੀ ਹੈ) ।

**ਇਕਦੂ**- ਇਕ ਤੋਂ । **ਜੀਭੌ**- ਜੀਭ ਤੋਂ । **ਹੋਹਿ**- ਹੋ ਜਾਣ । **ਲਖ ਵੀਸ**- ਵੀਹ ਲੱਖ । **ਗੇੜਾ**- ਫੇਰੇ, ਚੱਕਰ,. ਵਾਰ-ਵਾਰ, ਵਾਰੀ ।

[ਵੇਖੋ ੧੮੨]

**ਆਖੀਅਹਿ:** ਆਖੀਦੀਆਂ ਹਨ, ਆਖੀਆਂ ਜਾਂਦੀਆਂ ਹਨ । ੨੧੫

**ਸਭਿ ਗੁਣਵੰਤੀ ਆਖੀਅਹਿ ਮੈ ਗੁਣੁ ਨਾਹੀ ਕੋਇ ॥**
**ਹਰਿ ਵਰੁ ਨਾਰਿ ਸੁਹਾਵਣੀ ਮੈ ਭਾਵੈ ਪ੍ਰਭੁ ਸੋਇ ॥**
**ਨਾਨਕ ਸਬਦਿ ਮਿਲਾਵੜਾ ਨਾ ਵੇਛੋੜਾ ਹੋਇ ॥੮॥**

ਸਿਰੀ. (ਅਸ.), ਮਹਲਾ ੧, ੫, ਸਫ਼ਾ ੫੬

**ਅਰਥ:** ਸਾਰੀਆਂ ਗੁਣਵੰਤੀਆਂ ਆਖੀਦੀਆਂ ਹਨ, (ਪਰ) ਮੇਰੇ ਵਿਚ ਕੋਈ ਗੁਣ ਨਹੀਂ ਹੈ । (ਭਾਵ ਸਾਰੇ ਰੱਬ ਦੇ ਰਸਤੇ ਲਗੇ ਹੋਏ ਚੰਗੇ ਹਨ, ਪਰ ਮੇਰੇ ਵਿਚ ਅਜਿਹਾ ਗੁਣ ਨਹੀਂ ਹੈ, ਤੇ ਇਹ ਸੱਚ ਹੈ ਕਿ) ਜੋ ਪਰਮੇਸ਼ਰ ਪਤੀ ਦੀ ਨਾਰੀ ਹੈ, (ਉਹੀ) ਸੁਭਾਇਮਾਨ ਹੈ, (ਹੁਣ ਇਹ ਕਿਵੇਂ ਹੋਵੇ ਕਿ) ਮੈਨੂੰ ਵੀ ਪ੍ਰਭੂ ਪਿਆਰਾ ਲਗਣ ਲਗ ਜਾਵੇ ? ਹੇ ਨਾਨਕ ! (ਉਸ ਪ੍ਰਭੂ ਪਤੀ ਨਾਲ) ਮੇਲ ਸ਼ਬਦ ਦੁਆਰਾ ਹੁੰਦਾ ਹੈ (ਜਿਸ ਨੂੰ ਮਿਲ ਕੇ) ਫਿਰ ਵਿਛੋੜਾ ਨਹੀਂ ਹੁੰਦਾ।

[ਵੇਖੋ ੧੮੨]

**ਆਖੀਅਨਿ:** ਆਖੀਆਂ ਜਾਂਦੀਆਂ, ਕਹੀਆਂ ਜਾਂਦੀਆਂ । ੨੧੬

**ਸਲੋਕੁ ਮ: ੩॥**
**ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ ॥**
**ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ ॥੧॥**

ਸੂਹੀ (ਵਾਰ), ਮਹਲਾ ੩, ਪਉੜੀ ੬, ਸਫ਼ਾ ੭੮੭

**ਅਰਥ:** ਸਤੀਆਂ ਉਹ (ਇਸਤ੍ਰੀਆਂ) ਨਹੀਂ ਆਖੀਆਂ ਜਾਂਦੀਆਂ, ਜੋ (ਪਤੀ ਦੀ) ਲਾਸ਼ ਨਾਲ ਲਗ ਕੇ ਸੜ ਮਰਦੀਆਂ ਹਨ । ਹੇ ਨਾਨਕ ! ਉਨ੍ਹਾਂ ਨੂੰ ਸਤੀਆਂ ਸਮਝਣਾ ਚਾਹੀਦਾ ਹੈ, ਜੋ ਵਿਛੋੜੇ ਦੀ ਚੋਟ ਨਾਲ ਮਰ ਜਾਂਦੀਆਂ ਹਨ।

**ਸਤੀਆ**- ਉਹ ਇਸਤ੍ਰੀਆਂ ਜੋ ਪਤੀ ਦੀ ਮੌਤ ਉਪਰੰਤ ਉਸ ਨਾਲ ਹੀ ਸੜ ਮਰਦੀਆਂ ਹਨ । **ਮੜਿਆ**- ਲਾਸ਼ ਨਾਲ । **ਜਲੰਨਿ**- ਸੜ ਮਰਦੀਆਂ ਹਨ । **ਬਿਰਹੇ ਚੋਟ**- ਵਿਛੋੜੇ ਦੀ ਸੱਟ । **ਮਰੰਨਿ**- ਮਰ ਜਾਂਦੀਆਂ ਹਨ ।

[ਵੇਖੋ ੧੮੨]

**ਆਖੀਐ:** ਆਖੀਦਾ ਹੈ । ੨੧੭

**ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥੨੩॥**

ਜਪੁ, ਪਉੜੀ ੨੨, ਸਫ਼ਾ ੫

**ਅਰਥ:** (ਜਿਸ ਵਾਹਿਗੁਰੂ ਨੂੰ) ਵੱਡਾ ਆਖੀਦਾ ਹੈ, ਉਹ ਆਪ ਹੀ ਆਪਣੀ (ਵਡਿਆਈ ਨੂੰ) ਜਾਣਦਾ ਹੈ । (ਅਕਾਲ-ਪੁਰਖ ਦੀ ਰਚਨਾ ਅਤੇ ਉਸ ਦਾ ਅੰਤ ਕੋਈ ਨਹੀਂ ਜਾਣ ਸਕਦਾ, ਕਿਉਂਕਿ ਉਹ ਬੇਅੰਤ ਹੈ) ।

[ਵੇਖੋ ੧੮੨]

**ਆਖੁ:** ਆਖਦਾ ਹੈ, ਕਹਿੰਦਾ ਹੈ । ੨੧੮

**ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸਪੁਰੀ ਵਿਚਿ ਆਖੁ ਮਸੋਲਾ ॥**
**ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ ॥**

ਤਿਲੰਗ, ਮਹਲਾ ੧, ੫, ਸਫ਼ਾ ੭੨੨-੨੩

**ਅਰਥ**: ਮਾਸਪੁਰੀ (ਨਸ਼ਟ ਹੋਇਆ ਐਮਨਾਬਾਦ ਸ਼ਹਿਰ) ਵਿਚ ਬੈਠ ਕੇ ਨਾਨਕ ਪ੍ਰਭੂ ਦੇ ਗੁਣ ਗਾਉਂਦਾ ਹੈ ਅਤੇ ਇਹ ਗੱਲ ਆਖਦਾ ਹੈ ਕਿ ਜਿਸ (ਕਰਤਾਰ ਨੇ ਇਹ ਸ੍ਰਿਸ਼ਟੀ) ਪੈਦਾ ਕਰ ਕੇ ਮਾਇਆ ਦੇ ਮੋਹ ਵਿਚ ਲਾਈ ਹੋਈ ਹੈ, ਉਹ ਆਪ ਵਖਰਾ (ਨਿਰਲੇਪ) ਬੈਠ ਕੇ ਇਕੱਲਾ (ਇਸ ਲੀਲ੍ਹਾ ਨੂੰ) ਵੇਖ ਰਿਹਾ ਹੈ ।

**ਨੋਟ**: ਇਹ ਤੁਕਾਂ ਜਿਸ ਸ਼ਬਦ ਵਿਚੋਂ ਹਨ, ਉਸ ਦੀ ਇਤਿਹਾਸਿਕ ਵਿਸ਼ੇਸ਼ਤਾ ਲਈ ਵੇਖੋ '**ਅਠਤਰੈ**' ੨੧੯੮ ।

**ਮਾਸਪੁਰੀ**- ਮਾਸ ਦੀ ਪੁਰੀ, ਬਰਬਾਦ ਹੋਇਆ ਐਮਨਾਬਾਦ (ਸੈਦਪੁਰ) ਜਿੱਥੇ ਮੁਗ਼ਲ ਸਮਰਾਟ ਬਾਬਰ ਦੇ ਅੱਤਿਆਚਾਰ ਕਾਰਣ ਲਾਸ਼ਾਂ ਦੇ ਢੇਰ ਲਗ ਗਏ ਸਨ । **ਮਸੋਲਾ**- ਅਰਬੀ ਮਸਲਾ, ਗੱਲ । **ਰੰਗਿ**- ਰੰਗ ਵਿਚ, ਮਾਇਆ ਦੇ ਮੋਹ ਵਿਚ । **ਇਕੇਲਾ**- ਇਕੱਲਾ ।
[ਵੇਖੋ ੧੮੨]

**ਆਖੂੰ**: ਆਖਣ ਯੋਗ । ੨੧੯

**ਸਲੋਕ ਮ: ੧ ॥ ਹੈ ਹੈ ਆਖਾਂ ਕੋਟਿ ਕੋਟਿ ਕੋਟੀ ਹੂ ਕੋਟਿ ਕੋਟਿ ॥**
**ਆਖੂੰ ਆਖਾਂ ਸਦਾ ਸਦਾ ਕਹਣਿ ਨ ਆਵੈ ਤੋਟਿ ॥...੨॥**

ਸਾਰੰਗ (ਵਾਰ), ਮਹਲਾ ੪, ਪਉੜੀ ੧੦, ਸਫ਼ਾ ੧੨੪੧

**ਅਰਥ**: ਕਰੋੜਾਂ ਹੀ ਕਰੋੜਾਂ ਵਾਰ ਆਖਾਂ ਕਿ ਵਾਹਿਗੁਰੂ ਦੀ ਹੋਂਦ ਸੱਚੀ ਹੈ, ਕਰੋੜਾਂ ਹੀ ਕਰੋੜਾਂ ਵਾਰ ਸਦਾ-ਸਦਾ ਆਖਣ ਯੋਗ ((ਪਰਮਾਤਮਾ ਦਾ ਨਾਉਂ)) ਆਖੀ ਜਾਵਾਂ । ਕਹਿਣ ਵਿਚ ਕੋਈ ਤੋਟ ਨਹੀਂ ਆਵੇ (ਫਿਰ ਵੀ ਅਕਾਲ-ਪੁਰਖ ਦੀ ਸਿਫਤ ਅਨੰਤ ਹੀ ਰਹੇਗੀ) ।

**ਹੈ ਹੈ**- ਭਾਵ ਪਰਮਾਤਮਾ ਦੀ ਹੋਂਦ ਸੱਚੀ ਹੈ । **ਕੋਟਿ ਕੋਟੀ**- ਕਰੋੜਾਂ ਹੀ ਕਰੋੜਾਂ ਵਾਰ । **ਆਖਾਂ**- ਆਖੀ ਜਾਵਾਂ ।
[ਵੇਖੋ ੧੮੨]

**ਆਖੁਟਾ**: ਅਖੁੱਟ, ਅਮੁੱਕ । ੨੨੦

**ਬਹੁਤੁ ਖਜਾਨੇ ਮੇਰੈ ਪਾਲੈ ਪਰਿਆ ਅਮੋਲ ਲਾਲ ਆਖੂਟਾ ॥**
**ਜਨ ਨਾਨਕ ਪ੍ਰਭਿ ਕਿਰਪਾ ਧਾਰੀ ਤਉ ਮਨ ਮਹਿ ਹਰਿ ਰਸੁ ਘੂਟਾ ॥੨॥**

ਸਾਰੰਗ, ਮਹਲਾ ੫, ੩੨, ਸਫ਼ਾ ੧੨੧੦

**ਅਰਥ**: (ਨਾਮ ਜਪਣ ਨਾਲ) ਧਨ ਦੇ ਬਹੁਤ ਸਾਰੇ ਅਮੁੱਕ ਭੰਡਾਰ ਮੈਨੂੰ ਪ੍ਰਾਪਤ ਹੋ ਗਏ, ਜਿਨ੍ਹਾਂ ਵਿਚ (ਗੁਣ-ਪੂੰਜੀ ਰੂਪ) ਬੇਅੰਤ ਕੀਮਤੀ ਜਵਾਹਰਾਤ ਹਨ । ਜਦੋਂ (ਆਪਣੇ) ਸੇਵਕ ਨਾਨਕ ਉਤੇ ਵਾਹਿਗੁਰੂ ਨੇ (ਇਹੋ-ਜਿਹੀ) ਕ੍ਰਿਪਾ ਕੀਤੀ ਤਾਂ (ਮੈਂ ਆਪਣੇ) ਮਨ ਵਿਚ ਕਰਤਾਰ ਦੇ ਗੁਣਾਂ ਦਾ ਸਵਾਦ ਮਾਣਿਆ ।

**ਪਾਲੈ ਪਰਿਆ**- ਪੱਲੇ ਪੈ ਗਏ, ਪ੍ਰਾਪਤ ਹੋ ਗਏ । **ਘੂਟਾ**- ਘੁੱਟ-ਘੁੱਟ ਕਰ ਕੇ ਪੀਤਾ ; ਭਾਵ ਸਵਾਦ ਮਾਣਿਆ ।
[ਸੰਸ. अकुण्ठ (ਅਕੁਣ੍ਠ) : ਨਿਰਬਾਧ ਗਤੀ ਵਾਲਾ ; ਪ੍ਰਬਲ ; ਸਥਿਰ ; ਸਦੀਵੀ ; ਭਰਪੂਰ ।
ਪ੍ਰਾ. अखुट्ट (ਅਖੁਟ੍ਟ) : ਅਖੁਟ, ਪਰਿਪੂਰਣ ।]

**ਆਖੇਰ**: ਸ਼ਿਕਾਰ ਕਰਨਾ, ਸ਼ਿਕਾਰ ਕਰਨ ਦੀ । ੨੨੧

**ਆਖੇਰ ਬਿਰਤਿ ਬਾਹਰਿ ਆਇਓ ਧਾਇ ॥**
**ਅਹੇਰਾ ਪਾਇਓ ਘਰ ਕੈ ਗਾਂਇ ॥੨॥**

ਭੈਰਉ, ਮਹਲਾ ੫, ੪, ਸਫ਼ਾ ੧੧੩੬

**ਅਰਥ**: (ਪਰ-ਧਨ ਅਤੇ ਪਰ-ਤਨ ਦੀ ਪ੍ਰਾਪਤੀ ਲਈ) ਸ਼ਿਕਾਰ ਕਰਨ ਦੀ ਬਿਰਤੀ ਕਾਰਣ ਬਾਹਰਮੁਖੀ ਹੋ ਗਿਆ, ਪਰ ਸ਼ਿਕਾਰ ਆਪਣੇ ਘਰ ਦੇ ਪਿੰਡ (ਸਰੀਰ) ਵਿਚ ਹੀ (ਸਤਿ ਸਰੂਪ ਵਜੋਂ) ਪ੍ਰਾਪਤ ਕਰ ਲਿਆ ।

**ਭਾਵ**: ਸ਼ਿਕਾਰੀ ਬਿਰਤੀ ਦਾ ਇਥੇ ਭਾਵ ਪਰਾਏ ਤਨ-ਧਨ ਪਿੱਛੇ ਦੌੜ ਤੋਂ ਹੈ। ਮਾਨਵੀ ਮਨ ਮੋਹ-ਮਾਇਆ ਦੇ ਪ੍ਰਭਾਵ ਵਿਚ ਪਦਾਰਥਕ ਪ੍ਰਾਪਤੀਆਂ ਨੂੰ ਸੁਖ ਦਾ ਸੋਮਾ ਮਿਥ ਲੈਂਦਾ ਹੈ, ਜਿਸ ਕਰ ਕੇ ਬਹੁਤੇ ਪਦਾਰਥ ਸੰਗ੍ਰਹਿਣ ਅਤੇ ਵਿਸ਼ੈ-ਰਸ ਹਿਤ ਉਹ ਸ਼ਿਕਾਰ ਵਾਂਗ ਪਰ-ਤਨ ਅਤੇ ਪਰ-ਧਨ ਦਾ ਪਿੱਛਾ ਕਰਦਾ ਹੋਇਆ ਬਾਹਰਮੁਖੀ ਹੋ ਜਾਂਦਾ ਹੈ । ਜਦੋਂ ਇਸ ਦੌੜ ਤੋਂ ਉਕਤਾ ਕੇ ਗੁਰੂ ਕ੍ਰਿਪਾ ਨਾਲ ਮਨੁੱਖ ਦੀ ਬਿਰਤੀ ਅੰਤਰਮੁਖੀ ਹੋ ਜਾਂਦੀ ਹੈ, ਤਾਂ ਵਾਸਤਵਿਕ ਸੁਖ ਦਾ ਸੋਮਾ ਸੱਚਿਦਾਨੰਦ ਪਰਮੇਸ਼ਰ ਸਰੀਰ ਵਿਚੋਂ ਹੀ ਪ੍ਰਾਪਤ ਹੋ ਜਾਂਦਾ ਹੈ । ਭਾਵ ਬਾਹਰ ਦਿਸਦੇ ਸੁਖ ਦਾ ਅਸਲ ਟਿਕਾਣਾ ਆਪਣੀ ਕਾਯਾ ਵਿਚੋਂ ਹੀ ਮਿਲ ਜਾਂਦਾ ਹੈ ।

**ਬਿਰਤਿ**- ਬਿਰਤੀ, ਸੁਭਾਅ, ਸੋਚ । **ਅਹੇਰਾ**- ਸ਼ਿਕਾਰ । **ਗਾਂਇ**- ਗਰਾਂ, ਪਿੰਡ ; ਸਰੀਰ ।
[ਸੰਸ. आखेट: (ਆਖੇਟ:) आ+खिट्+घञ् : ਪਿੱਛਾ ਕਰਨਾ, ਸ਼ਿਕਾਰ ਕਰਨਾ ।
आखेटक : ਸ਼ਿਕਾਰੀ ।
आखेटकम् : ਸ਼ਿਕਾਰ ।
ਪ੍ਰਾ. आहेड (ਆਹੇਡ): ਸ਼ਿਕਾਰ, ਮਿਰਗ ।]

**ਆਖੇੜ (ਬਿਰਤਿ)**: ਸ਼ਿਕਾਰ ਕਰਨ ਦੀ ਬਿਰਤੀ । ੨੨੨

**ਆਖੇੜ ਬਿਰਤਿ ਰਾਜਨ ਕੀ ਲੀਲਾ ॥**
**ਮਨੁ ਨ ਸੁਹੇਲਾ ਪਰਪੰਚੁ ਹੀਲਾ ॥੩॥**

ਗਉੜੀ (ਗੁਆ.), ਮਹਲਾ ੫, ੮੧, ਸਫ਼ਾ ੧੭੯

**ਅਰਥ**: ਸ਼ਿਕਾਰ ਵਾਲੀ ਬਿਰਤੀ ਅਤੇ ਰਾਜਿਆਂ ਵਾਲੇ ਹੋਰ ਕੌਤਕ (ਤੱਕੇ, ਇਨ੍ਹਾਂ ਨਾਲ) ਮਨ ਸੁਖੀ ਨਹੀਂ ਹੋਇਆ । (ਅਜ਼ਮਾਇਆ ਤਾਂ ਪਤਾ ਲਗਾ ਕਿ) ਇਹ ਸਾਰਾ ਯਤਨ (ਮਨ ਨੂੰ) ਠਗਣ (ਧੋਖਾ ਦੇਣ) ਵਾਲਾ (ਬਹਾਨਾ ਮਾਤ੍ਰ) ਹੀ ਹੈ ।

**ਰਾਜਨ**- ਰਾਜਿਆਂ । **ਲੀਲਾ**- ਕੌਤਕ, ਰੰਗ-ਤਮਾਸ਼ੇ । **ਸੁਹੇਲਾ**- ਸੁਖੀ । **ਪਰਪੰਚੁ ਹੀਲਾ**- ਛਲ ਵਾਲਾ ਬਹਾਨਾ, ਛਲ-ਰੂਪ ਯਤਨ ।
[ਵੇਖੋ ੨੨੧]

**ਆਖੈ**: ਗੱਲਬਾਤ ਕਰਦਾ ਹੈ । ੨੨੩

**ਜਿਨਿ ਮਨੁ ਰਾਖਿਆ ਅਗਨੀ ਪਾਇ ॥**
**ਵਾਜੈ ਪਵਣੁ ਆਖੈ ਸਭ ਜਾਇ ॥੨॥**

ਧਨਾ., ਮਹਲਾ ੧, ੫, ਸਫ਼ਾ ੬੬੨

**ਅਰਥ:** ਜਿਸ (ਵਾਹਿਗੁਰੂ) ਨੇ (ਸਰੀਰ ਵਿਚ ਜੀਵਨ ਲਈ ਲੋੜੀਂਦੀ) ਊਰਜਾ ਪਾ ਕੇ (ਚਿੰਤਨ ਹਿਤ) ਮਨ ਟਿਕਾ ਦਿੱਤਾ । (ਸਰੀਰ ਵਿਚ) ਸਵਾਸਾਂ ਦੀ ਲੜੀ ਪ੍ਰਵਾਹਿਤ ਕਰ (ਕੇ ਕ੍ਰਿਆ ਸ਼ੁਰੂ ਕਰ) ਦਿੱਤੀ, ਕਿ (ਹੁਣ ਇਹ ਸਰੀਰ) ਤੁਰਦਾ-ਫਿਰਦਾ ਤੇ ਗੱਲਬਾਤ ਕਰਦਾ ਹੈ ।

**ਅਗਨੀ-** ਜੀਵਨ ਲਈ ਲੋੜੀਂਦੀ ਊਰਜਾ । **ਵਾਜੈ ਪਵਣੁ-** ਸਰੀਰ ਵਿਚ ਸਵਾਸ-ਕ੍ਰਿਆ ਦਾ ਪ੍ਰਵਾਹਿਤ ਹੋਣਾ । **ਆਖੈ-** ਗੱਲਬਾਤ ਕਰਦਾ ਹੈ । **ਸਭ ਜਾਇ-** ਸਭ ਪਾਸੇ ਜਾਂਦਾ ਹੈ ; ਭਾਵ ਤੁਰਦਾ-ਫਿਰਦਾ ਹੈ ।

[ਵੇਖੋ ੧੯੨]

**ਆਖੈ:** ਸੁਣਾਵੇ, ਬਿਆਨ ਕਰੇ । ੨੨੪

**ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥**
**ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥...੧॥**

ਵਡ., ਮਹਲਾ ੧, ੩, ਸਫ਼ਾ ੫੫੮

**ਅਰਥ:** ਨਾਨਕ ਆਖਦਾ ਹੈ ਕਿ ਹੇ ਮੇਰੇ ਮਾਲਿਕ ! ਜੇ ਕੋਈ (ਗੁਰਮੁਖ ਪੁਰਖ) ਤੇਰੀਆਂ ਗੱਲਾਂ (ਮੈਨੂੰ) ਸੁਣਾਵੇ ਤਾਂ ਉਸ ਨੂੰ (ਇਸ ਪਰਉਪਕਾਰ ਬਦਲੇ) ਕੀ ਭੇਟ ਕਰਾਂ ? (ਗੁਰੂ ਸਾਹਿਬ ਆਪ ਹੀ ਆਖਦੇ ਹਨ ਕਿ ਅਜਿਹੇ ਪੁਰਸ਼ਾਂ ਦੀ ਸੇਵਾ ਹਿਤ) ਮੈਂ ਆਪਣਾ ਸਿਰ ਕਟ ਕੇ ਬੈਠਣ ਲਈ ਆਸਣ ਬਣਾ ਦੇਵਾਂ ਅਤੇ ਬਿਨਾ ਸਿਰ (ਭਾਵ ਅਭਿਮਾਨ ਦਾ ਤਿਆਗ ਕਰ ਕੇ) ਸੇਵਾ ਕਰਦਾ ਰਹਾਂ ।

ਤੈ- ਤੂੰ, ਤੇਰੀਆਂ । **ਬਾਤ ਜਿ ਆਖੈ-** ਜੇ ਗੱਲਾਂ ਸੁਣਾਵੇ । **ਕਿਆ ਦੀਜੈ-** ਕੀ ਭੇਟ ਕਰਾਂ । **ਸੀਸੁ ਵਢੇ ਕਰਿ-** ਸਿਰ ਕਟ ਕੇ । **ਬੈਸਣੁ-** ਬੈਠਣ ਲਈ । **ਵਿਣੁ ਸਿਰ-** ਸਿਰ ਤੋਂ ਬਿਨਾ ।

[ਵੇਖੋ ੧੯੨]

**ਆਖੈ:** ਨੇਤਰ, ਅੱਖਾਂ । ੨੨੫

**ਕਾਮ ਕ੍ਰੋਧ ਤ੍ਰਿਸਨਾ ਕੇ ਲੀਨੇ ਗਤਿ ਨਹੀ ਏਕੈ ਜਾਨੀ ॥**
**ਫੂਟੀ ਆਖੈ ਕਛੂ ਨ ਸੂਝੈ ਬੂਡਿ ਮੂਏ ਬਿਨੁ ਪਾਨੀ ॥੨॥**

ਕੇਦਾਰਾ, ਕਬੀਰ, ੪, ਸਫ਼ਾ ੧੧੨੪

**ਅਰਥ:** ਕਾਮ, ਕ੍ਰੋਧ ਅਤੇ ਤ੍ਰਿਸ਼ਨਾ ਵਿਚ ਲੀਨਤਾ ਕਾਰਣ (ਤੂੰ) ਇਕ ਪਰਮਾਤਮਾ ਦੀ ਪ੍ਰਾਪਤੀ ਦਾ ਰਸਤਾ ਨਹੀਂ ਸਮਝ ਸਕਿਆ । ਤੇਰੀਆਂ (ਗਿਆਨ ਰੂਪੀ) ਅੱਖਾਂ ਫੁੱਟ ਗਈਆਂ ਹਨ ਭਾਵ ਤੂੰ ਅੰਨ੍ਹਾ ਹੋ ਗਿਆ ਹੈਂ ਅਤੇ ਜੀਵਨ ਦੀ ਠੀਕ ਜੁਗਤਿ ਤੈਨੂੰ ਸੁਝੀ ਨਹੀਂ (ਅਤੇ ਇੰਵ ਭ੍ਰਾਮਿਕ ਸੁਖਾਂ ਨਾਲ ਲਪਟਾਇਆ ਤੂੰ ਤ੍ਰਿਸ਼ਨਾ ਆਦਿ ਵਿਚ) ਬਿਨਾ ਪਾਣੀ ਹੀ ਡੁਬ ਕੇ ਮਰ ਗਿਆ ਹੈਂ (ਭ੍ਰਾਮਿਕ ਸੁਖਾਂ ਦਾ ਅਸਲ ਵਿਚ ਕੋਈ ਵਾਸਤਵਿਕ ਆਧਾਰ ਨਹੀਂ ਹੁੰਦਾ ਹੈ) ।

**ਲੀਨੇ-** ਮਗਨ ਹੋਏ ; ਭਾਵ ਲੀਨਤਾ ਕਾਰਣ । **ਗਤਿ-** ਭਾਵ ਪ੍ਰਾਪਤੀ ਦਾ ਰਸਤਾ । **ਏਕੈ-** ਇਕ ਵਾਹਿਗੁਰੂ ਦੀ । **ਬੂਡਿ-** ਡੁਬ ਕੇ ।

[ਵੇਖੋ ੨੧੧]

**ਆਗਹ:** ਹੋਰਨਾਂ ਨੂੰ, ਦੂਜਿਆਂ ਨੂੰ । ੨੨੬

**ਬਾਧਿਓ ਆਪਨ ਹਉ ਹਉ ਬੰਧਾ ॥ ਦੋਸੁ ਦੇਤ ਆਗਹ ਕਉ ਅੰਧਾ ॥**

ਗਉੜੀ (ਬਾ. ਅ.), ਮਹਲਾ ੫, ੩੯, ਸਫ਼ਾ ੨੫੮

**ਅਰਥ:** ਆਪਣੀ ਹਉਮੈ ਅਤੇ ਮਮਤਾ ਦੇ ਬੰਧਨਾਂ ਵਿਚ (ਮਨੁੱਖ) ਬੱਝਾ ਪਿਆ ਹੈ ਅਤੇ ਅਗਿਆਨੀ ਐਸਾ ਹੈ ਜੋ ਹੋਰਨਾਂ ਨੂੰ ਦੋਸ਼ ਦਿੰਦਾ ਹੈ ।

**ਬਾਧਿਓ-** ਬੱਝਾ ਹੋਇਆ ਹੈ । **ਬੰਧਾ-** ਬੰਧਨਾਂ ਵਿਚ । **ਅੰਧਾ-** ਅੰਨ੍ਹਾ, ਅਗਿਆਨੀ ।

[ਸੰਸ. अग्र (ਅਗ੍ਰ) अङ्ग+रन् : ਪ੍ਰਥਮ, ਸਰਵੋਤਮ, ਬਹੁਤ ਜ਼ਿਆਦਾ ।
ਪ੍ਰਾ. अग्ग (ਅਗ੍ਗ) : ਅਗਲਾ ਹਿੱਸਾ, ਪਹਿਲਾ ਹਿੱਸਾ, ਪ੍ਰਧਾਨ ।]

**ਆਗੰਜਤ:** ਅਜਿੱਤ (ਪ੍ਰਭੂ), ਪਰਮੇਸ਼ਰ । ੨੨੭

**ਲਗਾ ਰੰਗੁ ਚਰਣਾਰਬਿੰਦ ਸਭੁ ਭ੍ਰਮੁ ਭਉ ਭਾਗਾ ॥**
**ਆਤਮੁ ਜਿਤਾ ਗੁਰਮਤੀ ਆਗੰਜਤ ਪਾਗਾ ॥**

ਰਾਮ. (ਵਾਰ), ਮਹਲਾ ੫, ਪਉੜੀ ੧੭, ਸਫ਼ਾ ੯੬੪

**ਅਰਥ:** (ਅਕਾਲ-ਪੁਰਖ ਦੇ) ਚਰਨ ਕਮਲਾਂ ਨਾਲ ਨਿਹੁੰ ਲਗ ਗਿਆ, ਸਾਰਾ ਡਰ ਅਤੇ ਅਗਿਆਨ ਨਸ ਗਿਆ । ਗੁਰਮਤਿ ਦੁਆਰਾ ਮਨ ਜਿੱਤ ਲਿਆ, ਅਜਿੱਤ (ਪ੍ਰਭੂ) ਨੂੰ ਪਾ ਲਿਆ ।

**ਚਰਣਾਰਬਿੰਦ** (ਚਰਣ+ਅਰਵਿੰਦ)- ਚਰਨ ਕਮਲ । **ਪਾਗਾ-** ਪਾ ਲਿਆ ।

[ਸੰਸ. गञ्जन (ਗਞ੍ਜਨ) गञ्ज्+ल्युट : ਲੱਜਿਤ ਕਰਨਾ ; ਹਰਾਣਾ, ਜਿੱਤਣਾ ; ਸਰਵੋਤਮ ਹੋਣਾ ।
ਪ੍ਰਾ. गंजण (ਗੰਜਣ) : ਅਪਮਾਨ, ਤ੍ਰਿਸਕਾਰ, ਕਲੰਕ ।]

**ਆਗਨਤਾ:** ਅਗਣਤਾ, ਨਾ ਗਿਣਨ ਵਾਲਾ, ਕਰਮਾਂ ਦੀ ਗਿਣਤੀ ਨਾ ਕਰਨ ਵਾਲਾ, ਬਖ਼ਸ਼ਿੰਦ । ੨੨੮

**ਭਾਵੈ ਖਸਮ ਤ ਉਆ ਸੁਖੁ ਦੇਤਾ ॥ ਪਾਰਬ੍ਰਹਮੁ ਐਸੋ ਆਗਨਤਾ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੪੯, ਸਫ਼ਾ ੨੬੦

ਵੇਖੋ **'ਉਆ' ੩**

[ਸੰਸ. गणितिन् (ਗਣਿਤਿਨ੍) गणित+इनि : ਜਿਸ ਨੇ ਹਿਸਾਬ ਲਗਾਇਆ ਹੈ ।
गणयितृ (ਗਣਯਿਤ੍ਰ) : ਗਿਣਤੀ ਕਰਨ ਵਾਲਾ ।
ਪ੍ਰਾ. गणिर (ਗਣਿਰ) : ਗਿਣਤੀ ਕਰਨ ਵਾਲਾ । 'ਗਣਿਤਿਨ੍' ਤੋਂ ਵਿਗੜ ਕੇ ਦੇਸੀ ਬੋਲੀ ਵਿਚ 'ਗਣਤਾ' ਸ਼ਬਦ ਪ੍ਰਚਲਿਤ ਹੋਇਆ, ਜਿਸ ਦੇ ਅਰਥ 'ਗਿਣਤੀ ਕਰਨ ਵਾਲਾ' ਹਨ । 'ਅ' ਜਾਂ 'ਆ' ਲੱਗਣ ਤੇ ਇਸ ਦੇ ਉਲਟੇ ਭਾਵ ਵਾਲੇ ਅਰਥ ਹੋ ਗਏ 'ਨਾ ਗਿਣਨ ਵਾਲਾ' ।]

**ਆਗਨਿ:** ਵਿਹੜੇ ਵਿਚ, ਹਿਰਦੇ ਵਿਚ । ੨੨੯

**ਕਰਿ ਆਸਾ ਆਇਓ ਪ੍ਰਭ ਮਾਗਨਿ ॥**

**ਤੁਮ੍ ਪੇਖਤ ਸੋਭਾ ਮੇਰੈ ਆਗਨਿ ॥੧॥ਰਹਾਉ॥**

ਬਿਲਾ., ਮਹਲਾ ੫, ੯, ਸਫ਼ਾ ੮੦੪

**ਅਰਥ**: ਆਸਾ ਧਾਰ ਕੇ ਪ੍ਰਭੂ ਪਾਸੋਂ ਮੰਗਣ ਆਇਆ ਹਾਂ । (ਹੇ ਮਾਲਿਕ!) ਤੈਨੂੰ ਵੇਖ ਕੇ ਮੇਰੇ ਹਿਰਦੇ ਵਿਚ ਨਿਰਮਲਤਾ ਆ ਗਈ ਹੈ ।

**ਨੋਟ**: ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਆਂਗਨਿ' ਸ਼ਬਦ ਤਿੰਨ ਰੂਪਾਂ- ਆਗਨਿ, ਆਂਗਨਿ ਤੇ ਆਂਗਣਿ ਵਿਚ ਕੁਲ ਅੱਠ ਵਾਰੀ ਵਰਤਿਆ ਗਿਆ ਹੈ । ਭਾਵੇਂ ਇਸ ਦੇ ਪ੍ਰਚਲਿਤ ਅਰਥ 'ਵਿਹੜਾ' ਹਨ, ਪਰ ਗੁਰਬਾਣੀ ਵਿਚ ਸੱਤ ਥਾਂਵਾਂ ਉਤੇ ਇਹ ਹਿਰਦੇ ਦੇ ਅਰਥਾਂ ਵਿਚ ਹੈ । ਕੇਵਲ 'ਸਿਰੀ ਰਾਗ' ਅੰਦਰ ਭਗਤ ਬੇਣੀ ਦੇ ਸ਼ਬਦ ਵਿਚ ਇਹ ਇਕ ਵਾਰੀ ਵਿਹੜੇ ਦੇ ਅਰਥ ਵਿਚ ਆਇਆ ਹੈ।

**ਤੁਮ੍**- ਤੈਨੂੰ, ਤੁਹਾਨੂੰ । **ਪੇਖਤ**- ਵੇਖ ਕੇ । **ਸੋਭਾ**- ਸੁੰਦਰਤਾ, ਨਿਰਮਲਤਾ । ਹਿਰਦੇ ਦੀ ਸੁੰਦਰਤਾ ਦਾ ਭਾਵ ਨਿਰਮਲਤਾ ਹੈ ।

[ਵੇਖੋ ੨]

**ਆਗਮ**: ਤੰਤ੍ਰ ਸ਼ਾਸਤ੍ਰ । ੨੩੦

**ਆਗਮ ਨਿਰਗਮ ਜੋਤਿਕ ਜਾਨਹਿ ਬਹੁ ਬਹੁ ਬਿਆਕਰਨਾ ॥**
**ਤੰਤ ਮੰਤ੍ਰ ਸਭ ਅਉਖਧ ਜਾਨਹਿ ਅੰਤਿ ਤਊ ਮਰਨਾ ॥੨॥**

ਆਸਾ, ਕਬੀਰ, ੫, ਸਫ਼ਾ ੪੭੬-੭੭

ਵੇਖੋ '**ਅਉਖਧ**' ੧੩੬੬

[ਸੰਸ. आगमः (ਆਗਮ:) आ+गम्+घञ् : ਆਮਦ ; ਤੰਤ੍ਰ ; ਭਵਿਖ ; ਵੇਦ, ਸ਼ਾਸਤ੍ਰ ਗਿਆਨ, ਧਰਮ ਗ੍ਰੰਥ ; ਆਣਾ, ਪਹੁੰਚਣਾ, ਦਰਸ਼ਨ ਦੇਣਾ ।

ਪ੍ਰਾ. आगम (ਆਗਮ) : ਆਗਮਨ ; ਸ਼ਾਸਤ੍ਰ ; ਸਿਧਾਂਤ ।]

**ਨੋਟ**: ਆਗਮ ਦਾ ਸ਼ਾਬਦਿਕ ਅਰਥ ਹੈ 'ਪਰੰਪਰਾਗਤ ਸਿਧਾਂਤ ਅਥਵਾ ਵਿਧੀ'। ਇਹ ਸ਼ਬਦ ਮੁੱਖ ਰੂਪ ਵਿਚ ਤਾਂਤ੍ਰਿਕ ਪਰੰਪਰਾ ਨਾਲ ਸੰਬੰਧਿਤ ਹੈ । ਪਰੰਪਰਾਗਤ ਹਿੰਦੂ ਧਰਮ ਅਨੁਸਾਰ ਆਗਮਾਂ ਨੂੰ ਸ਼ਿਵ ਜੀ ਨੇ ਉਚਾਰਿਆ ਅਤੇ ਪਾਰਬਤੀ ਨੇ ਸੁਣਿਆ ਸੀ । 'ਮਹਨਿਰਵਾਣ ਤੰਤ੍ਰ' ਅਨੁਸਾਰ ਕਲਿਯੁਗ ਵਿਚ ਪ੍ਰਾਣੀ ਪਵਿੱਤਰ ਅਤੇ ਅਪਵਿੱਤਰ ਦੇ ਵਿਚਾਰਾਂ ਤੋਂ ਹੀਣ ਹੁੰਦੇ ਸਨ । ਉਨ੍ਹਾਂ ਦੇ ਕਲਿਆਣ ਲਈ ਹੀ ਮਹਾਦੇਵ (ਸ਼ਿਵ) ਨੇ ਆਗਮਾਂ ਵਿਚ ਸੰਕਲਿਤ ਉਪਦੇਸ਼ ਪਾਰਬਤੀ ਨੂੰ ਖ਼ੁਦ ਦਿੱਤਾ । ਇਹੀ ਕਾਰਣ ਹੈ ਕਿ ਕਲਿਯੁਗ ਵਿਚ ਆਗਮ-ਪੂਜਾ ਦਾ ਵਿਸ਼ੇਸ਼ ਮਹੱਤਵ ਮੰਨਿਆ ਜਾਂਦਾ ਹੈ ।

ਸ਼ਿਵ ਜੀ ਦੁਆਰਾ ਰਚੇ ਗਏ ਤੰਤ੍ਰਾਂ ਨੂੰ ਮੁੱਖ ਤੌਰ ਤੇ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ ਹੈ- ਆਗਮ, ਯਾਮਲ ਅਤੇ ਮੁੱਖ ਤੰਤ੍ਰ । 'ਵਾਰਾਹੀ ਤੰਤ੍ਰ' ਵਿਚ ਅੰਕਿਤ ਹੈ ਕਿ ਜਿਸ ਵਿਚ ਸ੍ਰਿਸ਼ਟੀ, ਪ੍ਰਲਯ, ਦੇਵ-ਪੂਜਾ, ਸਰਵ-ਕਾਰਜ-ਸਾਧਨ, ਪੁਰਸ਼ਚਰਣ (ਗੁਰੂ-ਮੰਤ੍ਰ ਦਾ ਸਿੱਧੀ ਪ੍ਰਾਪਤੀ ਲਈ ਕੀਤਾ ਜਾਪ), ਖਟ-ਕਰਮ ਅਤੇ ਚਾਰ ਤਰ੍ਹਾਂ ਦੇ ਧਿਆਨ-ਯੋਗ ਦਾ ਵਰਣਨ ਹੋਵੇ, ਉਹ 'ਆਗਮ' ਹੈ । ਆਗਮਾਂ ਦੀ ਕੁਲ ਗਿਣਤੀ ੨੮ ਦਸੀ ਜਾਂਦੀ ਹੈ, ਜੋ ਅਗੋਂ ਸ਼ੈਵਿਕ ਅਤੇ ਰੌਦ੍ਰਿਕ ਦੇ ਵਰਗਾਂ ਵਿਚ ਵੰਡੇ ਹੋਏ ਹਨ । ਇਨ੍ਹਾਂ ਆਗਮਾਂ ਵਿਚ ਅਗੋਂ ਕਈ-ਕਈ ਉਪ-ਆਗਮ ਹਨ, ਜਿਨ੍ਹਾਂ ਦੀ ਕੁਲ ਗਿਣਤੀ ੧੯੮ ਹੈ ।

**ਆਗਮ**: ਵੇਦ । ੨੩੧

**ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ ॥**
**ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ ॥੪॥**

ਮਾਰੂ, ਮਹਲਾ ੧, ੪, ਸਫ਼ਾ ੯੯੦

**ਅਰਥ**: ਹੇ ਮੂਰਖ ਬੰਦੇ ! ਤੂੰ ਪੰਡਿਤਾਂ ਨਾਲ ਵਸ ਕੇ ਅਤੇ ਵੇਦ ਅਥਵਾ ਸ਼ਾਸਤ੍ਰ ਸੁਣ ਕੇ ਵੀ ਕੁੱਤੇ ਦੀ ਪੂਛ ਵਾਂਗ ਆਪਣਾ ਅਹੰਕਾਰੀ ਸੁਭਾਅ ਕਦੇ ਨਹੀਂ ਛਡਦਾ ।

**ਸਾਸ**- ਸ਼ਾਸਤ੍ਰ । **ਅਪਨਾ ਆਪੁ**- ਆਪਣਾ ਅਹੰਕਾਰ । **ਕਬਹੂ**- ਕਦੇ । **ਸੁਆਨ**- ਕੁੱਤਾ ।

[ਵੇਖੋ ੨੩੦]

**ਆਗਮ**: ਅਗੰਮ ਦਾ ਵਾਕ, ਦੈਵੀ ਬਾਣੀ । ੨੩੨

**ਭਸਮਾਭੂਤ ਹੋਆ ਖਿਨ ਭੀਤਰਿ ਅਪਨਾ ਕੀਆ ਪਾਇਆ ॥**
**ਆਗਮ ਨਿਗਮੁ ਕਹੈ ਜਨੁ ਨਾਨਕੁ ਸਭੁ ਦੇਖੈ ਲੋਕੁ ਸਬਾਇਆ ॥੨॥**

ਟੋਡੀ, ਮਹਲਾ ੫, ੧੧, ਸਫ਼ਾ ੭੧੪

**ਅਰਥ**: ਖਿਨ ਵਿਚ ਸੜ ਕੇ ਸਵਾਹ ਹੋ ਗਿਆ, ਆਪਣੇ ਕੀਤੇ ਦਾ ਫਲ ਪਾ ਗਿਆ ਹੈ । ਅਗੰਮੀ ਵਾਕ ਜੋ (ਰੱਬ ਦੇ) ਸੇਵਕ ਨਾਨਕ ਨੇ ਕਿਹਾ ਸੀ, ਸਭ ਤਰ੍ਹਾਂ (ਪੂਰਾ ਹੁੰਦਾ) ਸਾਰੇ ਲੋਕਾਂ ਨੇ ਵੇਖ ਲਿਆ ਹੈ ।

**ਆਗਮੁ ਨਿਗਮ**- ਆਗਮ ਨਿਗਮ ਦੇ ਅਰਥ ਆਮ ਤੌਰ ਤੇ ਵੇਦ ਆਦਿਕ ਗ੍ਰੰਥਾਂ ਤੋਂ ਲਏ ਜਾਂਦੇ ਹਨ, ਜਿਸ ਤੋਂ ਮੁਰਾਦ ਉਸ ਵਿਦਿਆ ਤੋਂ ਹੈ ਜੋ ਦੈਵੀ ਗਿਆਨ ਹੈ ਅਤੇ ਜੋ ਮਨੁੱਖ ਦੀ ਬੁੱਧੀ ਤੋਂ ਉਪਜਿਆ ਇਲਮ ਨਹੀਂ । ਇਸ ਕਰ ਕੇ ਉਪਰੋਕਤ ਪੰਕਤੀਆਂ ਵਿਚ ਆਗਮ-ਨਿਗਮ ਦੇ ਅਰਥ ਸੁਤੇ-ਸਿੱਧ ਅਨੁਭਵੀ ਗਿਆਨ ਤੋਂ ਹਨ । **ਭਸਮਾਭੂਤ**- ਸੜ ਕੇ ਸਵਾਹ । **ਅਪਨਾ ਕੀਆ**- ਆਪਣੇ ਕੀਤੇ ਦਾ ਫਲ । **ਸਬਾਇਆ**- ਸਾਰੇ ।

**ਨੋਟ**: ਰਿਵਾਇਤ ਹੈ ਕਿ ਇਹ ਸ਼ਬਦ ਗੁਰੂ ਅਰਜਨ ਦੇਵ ਜੀ ਨੇ 'ਸੁਲਹੀ ਖਾਂ' ਬਾਬਤ ਉਚਾਰਿਆ, ਜੋ ਪ੍ਰਿਥੀ ਚੰਦ ਤੋਂ ਰਿਸ਼ਵਤ ਲੈ ਕੇ ਨਾਪਾਕ ਇਰਾਦਿਆਂ ਨਾਲ ਗੁਰੂ ਜੀ ਉਤੇ ਹਮਲਾ ਕਰਨ ਆਇਆ, ਪਰ ਆਵੇ ਵਿਚ ਡਿਗ ਕੇ ਮਰ ਗਿਆ ਸੀ ।

[ਵੇਖੋ ੨੩੦]

**ਆਗਮਨਿ**: ਆਉਂਦੀ ਹੈ । ੨੩੩

**ਸਲੋਕ ਮ: ੧॥ ਪਹਿਲ ਬਸੰਤੈ ਆਗਮਨਿ ਪਹਿਲਾ ਮਉਲਿਓ ਸੋਇ ॥**
**ਜਿਤੁ ਮਉਲਿਐ ਸਭ ਮਉਲੀਐ ਤਿਸਹਿ ਨ ਮਉਲਿਹੁ ਕੋਇ ॥੧॥**

ਸੂਹੀ (ਵਾਰ), ਮਹਲਾ ੩, ਪਉੜੀ ੧੯, ਸਫ਼ਾ ੭੯੧

**ਅਰਥ**: (ਰੁੱਤਾਂ ਵਿਚੋਂ) ਪਹਿਲਾਂ ਬਸੰਤ ਰੁੱਤ ਆਉਂਦੀ ਹੈ, ਪਰ ਉਸ ਤੋਂ ਵੀ ਪਹਿਲਾਂ ਉਹ (ਕਰਤਾਰ) ਆਪ ਖਿੜਿਆ ਹੋਇਆ ਹੈ । ਜਿਸ ਪ੍ਰਭੂ ਦੇ ਖਿੜਣ ਨਾਲ ਸਾਰੇ ਖਿੜਦੇ ਹਨ, ਉਸ ਨੂੰ ਕੋਈ ਨਹੀਂ ਖਿੜਾਉਂਦਾ ਭਾਵ ਉਸ ਦੇ ਵਿਗਾਸ ਦਾ ਕਾਰਣ ਹੋਰ ਕੋਈ ਸ਼ਕਤੀ ਨਹੀਂ, ਉਹ ਆਪੇ ਹੀ ਹੈ ।

[ਸੰਸ. आगमनम् (ਆਗਮਨਮ੍) आ+गम्+ल्युट् : ਆਉਣਾ, ਪਹੁੰਚਣਾ,

ਵਾਪਸ ਜਾਣਾ ।
ਪ੍ਰਾ. आगमण (ਆਗਮਣ) : ਆਉਣਾ, ਪਹੁੰਚਣਾ, ਵਾਪਸ ਜਾਣਾ ।]

**ਆਗਮੁ:** ਆਮਦ, ਆਗਮਨ, ਆਉਣਾ । ੨੩੪

**ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ ॥**
**ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ ॥**

ਰਾਮ. (ਅਨੰਦ), ਮਹਲਾ ੩, ਪਉੜੀ ੩੪, ਸਫ਼ਾ ੯੨੧

**ਅਰਥ:** (ਜਦ) ਅਕਾਲ-ਪੁਰਖ ਦਾ ਆਉਣਾ ਸੁਣਿਆ ਤਾਂ ਮਨ ਵਿਚ ਉਤਸਾਹ ਉਤਪੰਨ ਹੋ ਗਿਆ । ਹੇ ਸਖੀਓ ! ਹਰੀ ਦੇ (ਮਿਲਾਪ ਦੀ ਖ਼ੁਸ਼ੀ ਵਿਚ) ਮੰਗਲਮਈ ਗੀਤ ਗਾਓ, (ਕਿਉਂਕਿ) ਇਹ ਹਿਰਦਾ ਰੂਪੀ ਘਰ ਪ੍ਰਭੂ ਦਾ ਨਿਵਾਸ-ਸਥਾਨ ਬਣ ਗਿਆ ਹੈ ।

**ਮੰਗਲੁ**- ਖ਼ੁਸ਼ੀ ਭਰੇ ਗੀਤ, ਮੰਗਲਮਈ ਗੀਤ । **ਗ੍ਰਿਹੁ**- ਘਰ, ਹਿਰਦਾ । **ਮੰਦਰੁ**- ਘਰ, ਨਿਵਾਸ-ਸਥਾਨ ।

[ਵੇਖੋ ੨੩੦]

**ਆਗਮੁ:** ਵੇਦ, ਸ਼ਾਸਤ੍ਰ, ਦੈਵੀ ਬਚਨ । ੨੩੫

**ਮ: ੪॥ ਪਹਿਲਾ ਆਗਮੁ ਨਿਗਮੁ ਨਾਨਕੁ ਆਖਿ ਸੁਣਾਏ**
**ਪੂਰੇ ਗੁਰ ਕਾ ਬਚਨੁ ਉਪਰਿ ਆਇਆ ॥**
**ਗੁਰਸਿਖਾ ਵਡਿਆਈ ਭਾਵੈ ਗੁਰ ਪੂਰੇ ਕੀ**
**ਮਨਮੁਖਾ ਓਹ ਵੇਲਾ ਹਥਿ ਨ ਆਇਆ ॥੨॥**

ਗਉੜੀ (ਵਾਰ), ਮਹਲਾ ੪, ੮, ਸਫ਼ਾ ੩੦੪

**ਅਰਥ:** ਨਾਨਕ (ਦ੍ਰਿੜ੍ਹਤਾ ਨਾਲ) ਆਖ ਕੇ ਸੁਣਾ ਰਿਹਾ ਹੈ ਕਿ (ਹੇ ਗੁਰਸਿੱਖੋ) ਪਹਿਲਾ ਦੈਵੀ ਬਚਨ ਇਹੋ ਹੀ ਹੈ ਕਿ ਪੂਰੇ ਸਤਿਗੁਰੂ ਦਾ ਮੁਖਵਾਕ ਸਭ ਤੋਂ ਸ਼੍ਰੇਸ਼ਠ ਬਾਣੀ ਹੈ । ਗੁਰੂ ਦੇ ਸਿੱਖਾਂ ਨੂੰ ਪੂਰੇ ਗੁਰੂ ਦੀ ਉਪਮਾ ਸੁਖਦਾਈ ਲਗਦੀ ਹੈ, ਜਦੋਂ ਕਿ ਮਨਮੁਖਾਂ ਨੂੰ (ਗੁਰੂ ਦੀ ਸ਼ਰਨ ਵਿਚ ਆ ਕੇ ਜੀਵਨ ਸੁਧਾਰਨ ਦਾ) ਅਵਸਰ ਨਹੀਂ ਮਿਲਦਾ ।

**ਉਪਰਿ**- ਭਾਵ ਸਰਵੋਤਮ ਬਾਣੀ ।

[ਵੇਖੋ ੨੩੦]

**ਆਗਰ:** ਦਾਨੇ, ਪੰਡਿਤ, ਧਾਰਮਿਕ ਆਗੂ, ਬੌਧਿਕ-ਗਿਆਨੀ । ੨੩੬

**ਚਾਰਿ ਚਰਨ ਕਹਹਿ ਬਹੁ ਆਗਰ ॥**
**ਸਾਧੂ ਸੁਖੁ ਪਾਵਹਿ ਕਲਿ ਸਾਗਰ ॥੩॥**

ਗਉੜੀ, ਕਬੀਰ, ੫, ਸਫ਼ਾ ੩੨੪

**ਅਰਥ:** ਬਹੁਤੇ ਪੰਡਿਤ ਲੋਕ ਚਾਰ ਵੇਦਾਂ ਦਾ ਪਾਠ ਕਰਦੇ ਹਨ, ਪਰ ਪਰਮਾਤਮਾ ਦੇ ਸੰਤ-ਜਨ (ਨਾਮ ਸਿਮਰ ਕੇ) ਇਸ ਭਵਸਾਗਰ ਵਿਚ (ਵੀ ਵਾਸਤਵਿਕ) ਸੁਖ ਮਾਣਦੇ ਹਨ ।

**ਕਲਿ ਸਾਗਰ**-ਕਲਹ ਦਾ ਸਾਗਰ, ਕਲਹ-ਕਲੇਸ਼ ਦੀਆਂ ਲਹਿਰਾਂ ਜਿਸ ਵਿਚ ਸਦਾ ਉਠੀਆਂ ਰਹਿੰਦੀਆਂ ਹਨ, ਸੰਸਾਰ ਸਮੁੰਦਰ, ਕਲੇਸ਼-ਰੂਪ ਜਗਤ। **ਚਾਰਿ ਚਰਨ**- ਚਾਰ ਵੇਦਾਂ ਦਾ। **ਕਹਹਿ**- ਕਹਿੰਦੇ ਹਨ ; ਭਾਵ ਪਾਠ ਕਰਦੇ ਹਨ ।

[ਸੰਸ. आकर: (ਆਕਰ:) आ+कृ+घ : ਖਾਣ ਜਾਂ ਕਿਸੇ ਵਸਤੂ ਦਾ ਭਰਪੂਰ ਸਾਧਨ ; ਸਰਵੋਤਮ, ਸਰਵ-ਸ਼੍ਰੇਸ਼ਠ, ਮੁਖੀ, ਸ਼ਿਰੋਮਣੀ ।
ਪ੍ਰਾ. आकर (ਆਕਰ), आगर (ਆਗਰ) : ਸਰਵੋਤਮ, ਸ਼ਿਰੋਮਣੀ, ਨਿਪੁੰਨ, ਪ੍ਰਵੀਨ ।]

**ਨੋਟ:** ਕਈ ਵਿਦਵਾਨ 'ਆਗਰ' ਦੀ ਉਤਪਤੀ ਸੰਸਕ੍ਰਿਤ 'ਅਗ੍ਰਯ' ਤੋਂ ਮੰਨਦੇ ਹਨ । 'ਅਗ੍ਰਯ' ਦੇ ਅਰਥ ਵੀ ਸਰਵੋਤਮ, ਸਰਵੁੱਚ, ਪ੍ਰਥਮ ਆਦਿ ਹੀ ਹਨ । ਬਹੁਤੇ ਹਿੰਦੀ ਕੋਸ਼ਕਾਰਾਂ ਨੇ 'ਆਗਰ' ਦੀ ਉਤਪਤੀ ਸੰਸਕ੍ਰਿਤ 'ਆਕਰ' ਤੋਂ ਸਵੀਕਾਰ ਕੀਤੀ ਹੈ । ਇਹੀ ਸਥਿਤੀ ਪ੍ਰਾਕ੍ਰਿਤ ਕੋਸ਼ਕਾਰਾਂ ਦੀ ਹੈ । ਗੁਰਬਾਣੀ ਵਿਚਲਾ ਇਹ ਸ਼ਬਦ ਵੀ ਸ਼ਾਇਦ ਸੰਸਕ੍ਰਿਤ ਦੇ 'ਆਕਰ' ਦਾ ਹੀ ਵਿਕ੍ਰਿਤ ਰੂਪ ਹੋਵੇਗਾ, ਕਿਉਂਕਿ 'ਆਕਰ' ਤੋਂ 'ਆਗਰ' ਬਣ ਜਾਣਾ ਯੁਕਤੀ ਸੰਗਤ ਅਤੇ ਸੁਭਾਵਿਕ ਜਾਪਦਾ ਹੈ । 'ਅਗ੍ਰਯ' ਦੇ ਧਾਤੂ 'ਅੰਗ' ਨਾਲੋਂ 'ਆਕਰ' ਦੇ ਧਾਤੂ 'ਕ੍ਰੀ' (कृ) ਦੀ ਭਾਵ ਪੱਖੋਂ ਸਾਂਝ ਵੀ 'ਆਗਰ' ਨਾਲ ਜ਼ਿਆਦਾ ਬਣਦੀ ਹੈ ।

**ਆਗਰੁ:** ਅੱਗੇ, ਪਹਿਲਾਂ । ੨੩੭

**ਨਿਰਮਲ ਨਾਮੁ ਸੁਧਾ ਪਰਪੂਰਨ ਸਬਦ ਤਰੰਗ ਪ੍ਰਗਟਿਤ ਦਿਨ ਆਗਰੁ ॥**

ਸਵ. ਮਹਲੇ ੪ ਕੇ, ਮਥੁਰਾ ੪, ਸਫ਼ਾ ੧੪੦੪

**ਅਰਥ:** (ਗੁਰੂ ਰਾਮਦਾਸ ਅਜਿਹਾ ਅਦੁੱਤੀ ਸਰੋਵਰ ਹੈ) ਜੋ ਨਾਮ-ਰੂਪੀ ਪਵਿੱਤਰ ਅੰਮ੍ਰਿਤ-ਜਲ ਨਾਲ ਨਕੋਨਕ ਭਰਿਆ ਹੋਇਆ ਹੈ, (ਗੁਰੂ ਦੀ ਕਾਇਆ ਵਿਚੋਂ) ਦਿਨ ਚੜ੍ਹਨ ਤੋਂ ਪਹਿਲਾਂ ਹੀ (ਭਾਵ ਅੰਮ੍ਰਿਤ ਵੇਲੇ ਹੀ) ਗੁਰਬਾਣੀ ਦੀਆਂ ਕਿਰਣਾਂ ਪ੍ਰਕਾਸ਼ਿਤ ਹੋਣ ਲਗ ਪੈਂਦੀਆਂ ਹਨ ।

**ਨੋਟ:** 'ਦਿਨ ਆਗਰ' ਤੋਂ ਭਾਵ ਸੂਰਜ ਉਦੈ ਹੋਣ ਤੋਂ ਪਹਿਲਾਂ ਵਾਲੀ ਸੰਧਿਆ-ਲਾਲੀ ਦੀ ਸੁੰਦਰਤਾ ਤੋਂ ਵੀ ਹੋ ਸਕਦਾ ਹੈ । ਇਸ ਸਥਿਤੀ ਵਿਚ ਅਰਥ ਬਣਨਗੇ "ਗੁਰੂ ਰਾਮਦਾਸ ਜੀ ਦੇ ਬਚਨਾਂ ਦੀਆਂ ਕਿਰਣਾਂ ਸਵੇਰ ਦੀ ਲਾਲੀ ਵਾਂਗ ਉਜਾਗਰ ਹੁੰਦੀਆਂ ਹਨ, ਭਾਵ ਦਿਨ ਦੀ ਅਗਵਾਨੀ ਕਰਦੀਆਂ ਹਨ । (ਇਹ ਅਦਭੁਤ ਲਾਲੀ) ਨਾਮ ਰੂਪੀ ਪਵਿੱਤਰ ਅੰਮ੍ਰਿਤ ਨਾਲ ਭਰਪੂਰ ਹੁੰਦੀ ਹੈ।"

**ਸੁਧਾ**- ਅੰਮ੍ਰਿਤ । **ਪਰਪੂਰਨ**- ਪਰਿਪੂਰਣ, ਭਰਪੂਰ, ਪੂਰਣ । **ਤਰੰਗ**- ਲਹਿਰਾਂ, ਕਿਰਣਾਂ । **ਪ੍ਰਗਟਿਤ**- ਪ੍ਰਗਟ ਹੁੰਦੀਆਂ ਹਨ, ਉਜਾਗਰ ਹੁੰਦੀਆਂ ਹਨ।

[ਸੰਸ. अग्रे (ਅਗ੍ਰੇ) : (ਏ) ਸਾਹਮਣੇ, ਪਹਿਲਾਂ, ਹੋਰਾਂ ਤੋਂ ਪਹਿਲਾਂ ; (ਈ) ਹਾਜ਼ਰੀ ਵਿਚ ; (ਏ) ਉਪਰ ।
ਪ੍ਰਾ. अग्गे (ਅਗ੍ਗੇ) : ਪਹਿਲਾਂ, ਸਾਮ੍ਹਣੇ ।
ਪੋਠੋ. ਅੱਗੈ : ਮੂਹਰੇ ।]

**ਆਗਲ:** ਬਹੁਤਾ, ਬਹੁਤ । ੨੩੮

**ਸੁਖੁ ਮਾਂਗਤ ਦੁਖੁ ਆਗਲ ਹੋਇ ॥**
**ਸਗਲ ਵਿਕਾਰੀ ਹਾਰੁ ਪਰੋਇ ॥...੩॥**

ਗਉੜੀ ਗੁਆ. (ਅਸ), ਮਹਲਾ ੧, ੪, ਸਫ਼ਾ ੨੨੨

**ਅਰਥ:** (ਨਾਮ ਵਿਸਾਰ ਕੇ ਜੋ) ਸੁਖ ਮੰਗਦਾ ਹੈ, (ਉਸ ਨੂੰ) ਬਹੁਤਾ ਦੁਖ ਸਹਿਣਾ ਪੈਂਦਾ ਹੈ ਅਤੇ (ਉਹ) ਸਾਰੇ ਵਿਕਾਰਾਂ ਦਾ ਹਾਰ ਪਰੋ ਕੇ ਗਲ ਵਿਚ ਪਾ ਲੈਂਦਾ ਹੈ ।
**ਵਿਕਾਰੀ**- ਵਿਕਾਰਾਂ ਦਾ ।
[ਪ੍ਰਾ. ਅੱਗਲ (ਅਗ੍ਗਲ) : ਅਧਿਕ, ਬਹੁਤ ।]

**ਆਗਲੜਾ:** ਬਹੁਤਾ । ੨੩੯

**ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ ॥**
**ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਪਰਘਰਿ ਜੋਹਹਿ ਕਪਟ ਨਰਾ ॥ ੧॥**

ਸਿਰੀ., ਤ੍ਰਿਲੋਚਨ, ੨, ਸਫ਼ਾ ੯੨

**ਅਰਥ:** ਮਨੁੱਖ ਦੇ ਮਨ ਵਿਚ, ਮਾਇਆ ਦਾ ਮੋਹ ਬਹੁਤਾ ਹੈ । ਬੁਢੇਪੇ ਅਤੇ ਮੌਤ ਰੂਪ (ਮਗਰੋਂ ਆਉਣ ਵਾਲੇ ਦੁਖਾਂ ਦਾ) ਭੈ ਭੁਲਾਈ ਬੈਠਾ ਹੈ । ਪਰਿਵਾਰ ਨੂੰ ਵੇਖ ਕੇ ਕੰਵਲ ਦੇ ਖੇੜੇ ਵਾਂਙ ਖਿੜ ਜਾਂਦਾ ਹੈ । (ਫਿਰ) ਕਪਟੀ-ਪੁਰਸ਼ (ਆਪਣੀ ਇਸਤ੍ਰੀ ਅਤੇ ਮਾਲ ਉਪਰ ਸੰਤੁਸ਼ਟ ਨਹੀਂ) ਹੁੰਦਾ, ਪਰਾਈ ਨਾਰ ਅਤੇ ਧਨ-ਮਾਲ ਨੂੰ (ਮੰਦੀ ਦ੍ਰਿਸ਼ਟੀ ਨਾਲ) ਵੇਖਦਾ ਹੈ ।
**ਜਰਾ**- ਬੁਢਾਪਾ । **ਕੁਟੰਬੁ**- ਪਰਿਵਾਰ ਨੂੰ । **ਬਿਗਸਹਿ**- ਖਿੜ ਜਾਂਦਾ ਹੈ ; ਭਾਵ ਖ਼ੁਸ਼ ਹੁੰਦਾ ਹੈ । **ਪਰਘਰਿ**- ਪਰਾਇਆ ਤਨ-ਧਨ । **ਜੋਹਹਿ**- ਵੇਖਦਾ ਹੈ । **ਕਪਟ ਨਰਾ**- ਕਪਟੀ ਬੰਦਾ ।
[ਵੇਖੋ ੨੩੮]

**ਆਗਲੜੈ:** ਸਾਹਮਣੇ । ੨੪੦

**ਦੂੜਾ ਆਇਓਹਿ ਜਮਹਿ ਤਣਾ ॥**
**ਤਿਨ ਆਗਲੜੈ ਮੈ ਰਹਣੁ ਨ ਜਾਇ ॥੧॥ਰਹਾਉ॥**

ਸਿਰੀ., ਤ੍ਰਿਲੋਚਨ, ੨, ਸਫ਼ਾ ੯੨

ਵੇਖੋ **'ਆਇਓਹਿ'** III-੩੧

[ਵੇਖੋ ੨੩੮]

**ਆਗਾਸ:** ਆਕਾਸ਼, ਅੱਸਮਾਨ । ੨੪੧

**ਮਹਲਾ ੨॥.....ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ ॥**
**ਅਗੈ ਓਹੁ ਅਗੰਮ ਹੈ ਵਾਹੇਦੜੁ ਜਾਣੁ ॥੨॥**

ਮਾਝ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੧੪੮

**ਅਰਥ:** ਆਸਮਾਨ (ਦੀ ਵਿਸ਼ਾਲਤਾ ਅਤੇ ਆਪਣਾ ਸੀਮਿਤ ਬਲ ਤੋਲੇ ਬਿਨਾ ਜੋ ਆਕਾਸ਼) ਨੂੰ ਤੀਰ ਮਾਰਦਾ ਹੈ (ਉਸ ਦਾ) ਤਾਂ ਤੀਰ ਕਿਵੇਂ ਪਹੁੰਚੇਗਾ ? ਕਿਉਂਕਿ ਅਗੇ ਉਹ (ਆਕਾਸ਼ ਤਾਂ) ਅਗੰਮ ਹੈ, (ਤੀਰ ਮੁੜ ਕੇ) ਚਲਾਣ ਵਾਲੇ ਨੂੰ (ਹੀ) ਵਜੇਗਾ, ਇਹ ਗੱਲ ਸਮਝ ।
**ਸਰੁ**- ਤੀਰ । **ਸੰਧੇ**- ਸੰਨ੍ਹੇ ਭਾਵ ਮਾਰੇ । **ਅਗਾਸ**- ਆਕਾਸ਼ । **ਬਾਣੁ**- ਤੀਰ । **ਅਗੰਮ**- ਅਪਹੁੰਚ । **ਵਾਹੇਦੜ**- ਤੀਰ ਵਾਹਣ ਵਾਲਾ । **ਜਾਣੁ**- ਇਹ ਗੱਲ ਸਮਝ ।
[ਵੇਖੋ ੧੫੯]

**ਆਗਾਸਾ:** ਆਕਾਸ਼ਾਂ (ਤੋਂ ਪਰੇ) । ੨੪੨

**ਪਾਤਾਲਾ ਪਾਤਾਲ ਲਖ ਅਗਾਸਾ ਆਗਾਸ ॥**
**ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥**

ਜਪੁ , ਪਉੜੀ ੨੨, ਸਫ਼ਾ ੫

ਵੇਖੋ **'ਓੜਕ'** ੯੪੦

[ਵੇਖੋ ੧੫੯]

**ਆਗਾਸੀ:** ਆਕਾਸ਼ । ੨੪੩

**ਹੁਕਮੇ ਆਡਾਣੇ ਆਗਾਸੀ ॥ ਹੁਕਮੇ ਜਲ ਥਲ ਤ੍ਰਿਭਵਣ ਵਾਸੀ ॥**
**ਹੁਕਮੇ ਸਾਸ ਗਿਰਾਸ ਸਦਾ ਫੁਨਿ ਹੁਕਮੇ ਦੇਖਿ ਦਿਖਾਇਦਾ ॥੧੨॥**

ਮਾਰੂ (ਸੋਲ.), ਮਹਲਾ ੧, ੧੯, ਸਫ਼ਾ ੧੦੩੭

**ਅਰਥ:** (ਪ੍ਰਭੂ ਦੇ) ਹੁਕਮ ਵਿਚ ਆਕਾਸ਼ ਫੈਲੇ ਹੋਏ ਹਨ । ਜਲ, ਥਲ ਅਤੇ ਤਿੰਨਾਂ ਲੋਕਾਂ ਦੇ ਵਾਸੀ ਉਸ ਦੇ ਹੁਕਮ ਵਿਚ ਹਨ । ਉਸ ਦੇ ਹੁਕਮ ਨਾਲ ਜੀਵ ਨਿਰੰਤਰ ਸਵਾਸ ਲੈਂਦੇ ਹਨ ਅਤੇ ਭੋਜਨ ਖਾਂਦੇ ਹਨ । ਪ੍ਰਭੂ ਆਪਣੇ ਹੁਕਮ ਦੁਆਰਾ (ਸਾਰੀ ਕੁਦਰਤ ਨੂੰ) ਦੇਖਦਾ ਹੈ (ਅਤੇ ਜੀਵਾਂ ਨੂੰ) ਵੇਖਣ ਲਈ ਦ੍ਰਿਸ਼ਟੀ (ਨਜ਼ਰ) ਪ੍ਰਦਾਨ ਕਰਦਾ ਹੈ ।
**ਆਡਾਣੇ**- ਫੈਲੇ ਹੋਏ ਹਨ । **ਤ੍ਰਿਭਵਣ ਵਾਸੀ**- ਤਿੰਨਾਂ ਲੋਕਾਂ ਦੇ ਜੀਵ । **ਗਿਰਾਸ**- ਗਰਾਹੀ ; ਭਾਵ ਭੋਜਨ ।
[ਵੇਖੋ ੧੫੯]

**ਆਗਾਸੁ:** ਆਕਾਸ਼ । ੨੪੪

**ਸਾਝ ਬਿਹਾਗ ਤਕਹਿ ਆਗਾਸੁ ॥**
**ਦਹਦਿਸਿ ਧਾਵਹਿ ਕਰਮਿ ਲਿਖਿਆਸੁ ॥੩॥**

ਗਉੜੀ, ਮਹਲਾ ੧, ੬, ਸਫ਼ਾ ੧੫੨

**ਅਰਥ:** (ਜਿਵੇਂ ਪੰਛੀ) ਸ਼ਾਮ ਵੇਲੇ (ਰੁਖਾਂ ਤੇ ਆ ਕੇ ਟਿਕਦੇ ਹਨ ਅਤੇ ਰਾਤ ਬਿਤਾ ਕੇ) ਸਵੇਰ ਵੇਲੇ (ਚਾਨਣ ਹੋਣ ਸਾਰ) ਆਕਾਸ਼ ਵਲ ਤੱਕਦੇ ਹਨ (ਤੇ ਚੋਗੇ ਦੀ ਭਾਲ ਵਿਚ ਉੱਡ ਜਾਂਦੇ ਹਨ), ਇਸੇ ਤਰ੍ਹਾਂ (ਜੀਵ) ਆਪਣੇ ਕਰਮਾਂ ਦੁਆਰਾ ਪਈ ਲਿਖਤ ਅਨੁਸਾਰ ਦਸਾਂ-ਦਿਸ਼ਾਵਾਂ ਵਿਚ ਭਟਕਦੇ ਫਿਰਦੇ ਹਨ ।
**ਸਾਝ**- ਸੰਝ, ਸ਼ਾਮ ਵੇਲੇ । **ਬਿਹਾਗ**- ਸਵੇਰ ਵੇਲੇ । **ਦਹਦਿਸਿ**- ਦਸੇ ਦਿਸ਼ਾਵਾਂ ਵਿਚ । **ਧਾਵਹਿ**- ਭਟਕਦੇ ਹਨ । **ਲਿਖਿਆਸੁ**- ਲਿਖਤ ਅਨੁਸਾਰ।
[ਵੇਖੋ ੧੫੯]

**ਆਗਾਹ:** ਬੇਅੰਤ, ਬਹੁਤ । ੨੪੫

**ਮ: ੫॥ ਫਰੀਦਾ ਗਰਬੁ ਜਿਨਾ ਵਡਿਆਈਆ ਧਨਿ ਜੋਬਨਿ ਆਗਾਹ ॥**
**ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥**

ਸਲੋਕ, ਫਰੀਦ, ੧੦੫, ਸਫ਼ਾ ੧੩੮੩

**ਅਰਥ:** ਧਨ, ਜਵਾਨੀ ਅਤੇ ਇੱਜ਼ਤ ਦਾ ਜਿਨ੍ਹਾਂ ਨੂੰ ਬਹੁਤਾ ਘਮੰਡ ਸੀ, ਉਹ ਰੱਬ (ਦੀ ਮਿਹਰ) ਤੋਂ ਵਿਰਵੇ ਤੁਰ ਗਏ, ਜਿਵੇਂ ਟਿੱਬੇ ਮੀਂਹਾਂ (ਦੇ ਪਾਣੀ ਤੋਂ ਖਾਲੀ ਰਹਿ ਜਾਂਦੇ ਹਨ ਅਰਥਾਤ ਜਿਵੇਂ ਟਿੱਬਿਆਂ ਤੇ ਮੀਂਹ ਦਾ ਪਾਣੀ ਨਹੀਂ

ਟਿਕਦਾ, ਉਸੇ ਤਰ੍ਹਾਂ ਅਹੰਕਾਰੀ ਆਦਮੀ ਦੇ ਹਿਰਦੇ ਵਿਚ ਪਰਮਾਤਮਾ ਦੀ ਯਾਦ ਨਹੀਂ ਟਿਕਦੀ) ।

**ਗਰਬੁ**- ਘਮੰਡ । **ਵਡਿਆਈਆ**- ਇੱਜ਼ਤ, ਮਾਨ-ਸਨਮਾਨ । **ਧਣੀ ਸਿਉ**- ਰੱਬ ਵਲੋਂ । **ਟਿਬੇ**- ਰੇਤਲੇ ਟਿੱਲੇ । **ਮੀਹਾਹੁ**- ਮੀਂਹਾਂ ਦੇ ਪਾਣੀ ਤੋਂ ।

[ਸੰਸ. अगाध (ਅਗਾਧ) गाध्+घञ् : ਬਹੁਤ, ਬਹੁਤ ਡੂੰਘਾ, ਅਥਾਹ, ਗੰਭੀਰ ; ਵਿਵੇਕ ਸਹਿਤ ; ਅਬੋਧ ।

ਪ੍ਰਾ. अगाढ (ਅਗਾਢ), अगाह (ਅਗਾਹ) : ਅਥਾਹ, ਬਹੁਤ ਡੂੰਘਾ, ਅਕਲ ਤੋਂ ਪਰੇ ।]

**ਆਗਾਹਾ**: ਅੱਗੇ । ੨੪੬

**ਡਖਣੇ ਮ: ੫॥ ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ ॥**
**ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ ॥੧॥**

ਮਾਰੂ (ਵਾਰ), ਮਹਲਾ ੫, ਪਉੜੀ ੭, ਸਫ਼ਾ ੧੦੯੬

**ਅਰਥ**: ਪਿੱਛੇ ਮੋਢਾ ਨਾ ਫੇਰ, ਅੱਗੇ ਵਲ (ਤੁਰਨ ਦੀ) ਤਾਂਘ ਰਖ । ਹੇ ਨਾਨਕ ! ਇਸੇ ਵਾਰ ਮੁਕਤੀ ਪ੍ਰਾਪਤ ਕਰ (ਤਾਂ ਜੋ) ਮੁੜ ਤੇਰਾ ਜਨਮ ਨਾ ਹੋਵੇ।

**ਤ੍ਰਾਘਿ**- ਤਾਂਘ, ਚਾਹ । **ਮੁਹਡੜਾ**- ਮੋਢਾ । **ਸਿਝਿ ਇਵੇਹਾ ਵਾਰ**- ਇਸੇ ਵੇਰ ਦੇ ਮਨੁੱਖਾ ਜਨਮ ਵਿਚ ਸਫਲ ਹੋ, ਮੁਕਤੀ ਪ੍ਰਾਪਤ ਕਰ । **ਬਹੁੜਿ**- ਫਿਰ, ਦੋਬਾਰਾ । **ਜਨਮੜਾ**- ਜਨਮ ।

[ਵੇਖੋ ੨੩੭]

**ਆਗਾਜਾ**: ਗੂੰਜਦੀ ਹੈ । ੨੪੭

**ਕਰ ਕਰਿ ਤਾਲ ਪਖਾਵਜੁ ਨੈਨਹੁ ਮਾਥੈ ਵਜਹਿ ਰਬਾਬਾ ॥**
**ਕਰਨਹੁ ਮਧੁ ਬਾਸੁਰੀ ਬਾਜੈ ਜਿਹਵਾ ਧੁਨਿ ਆਗਾਜਾ ॥**
**ਨਿਰਤਿ ਕਰੇ ਕਰਿ ਮਨੂਆ ਨਾਚੈ ਆਣੇ ਘੂਘਰ ਸਾਜਾ ॥੧॥**

ਰਾਮ., ਮਹਲਾ ੫, ੭, ਸਫ਼ਾ ੮੮੪

**ਅਰਥ**: (ਮਨੁੱਖ ਆਪਣਾ ਤਮਾਸ਼ਾ ਬਣਾਕੇ ਦਿਖਾ ਰਿਹਾ ਹੈ) ਕੰਮ ਕਰਦੇ ਹੱਥਾਂ ਨਾਲ ਛੈਣੇ (ਵਜਾ ਰਿਹਾ ਹੈ), ਅੱਖਾਂ ਨੂੰ ਜੋੜੀ (ਬਣਾ ਕੇ ਤਾਲ ਪੂਰ ਰਿਹਾ ਹੈ), (ਕਰਮ-ਲੇਖ ਦੀ ਲਿਖਤ) ਮੱਥੇ ਵਿਚ ਰਬਾਬ ਵਜ ਰਹੀ ਹੈ । (ਜੋ ਸੁਣਦੀ ਹੈ) ਕੰਨਾਂ ਵਿਚ ਮਿੱਠੀ ਬੰਸਰੀ ਵਜ ਰਹੀ ਹੈ, ਜੀਭ (ਤੋਂ ਬੋਲ) ਦੀ ਧੁਨੀ ਗੂੰਜਦੀ ਹੈ । ਮਨ ਨ੍ਰਿਤਕਾਰੀ ਦਾ (ਸਾਰਾ ਪ੍ਰਬੰਧ) ਕਰ ਕੇ ਨਚ ਰਿਹਾ ਹੈ । ਸੰਸਕਾਰਾਂ ਦੇ ਘੁੰਗਰੂ ਪਾਏ ਹੋਏ ਹਨ ।

**ਕਰਿ**- (ਕੰਮ) ਕਰ ਕੇ । **ਕਰ**- ਹੱਥ (ਬਹੁ ਵਚਨ) । **ਤਾਲ**- ਛੈਣੇ । **ਪਖਾਵਜੁ**- ਛੋਟਾ ਮ੍ਰਿਦੰਗ, ਢੋਲਕੀ ਜਿਹਾ ਇਕ ਵਾਦਯ । **ਕਰਨਹੁ**- ਕੰਨਾਂ ਵਿਚ । **ਮਧੁ ਬਾਸੁਰੀ**- ਮਿੱਠੀ ਬੰਸਰੀ । **ਧੁਨਿ**- ਧੁਨੀ । **ਨਿਰਤਿ**- ਨਾਚ । **ਮਨੂਆ**- ਮਨ । **ਘੂਘਰ ਸਾਜਾ**- ਘੁੰਗਰੂਆਂ ਦਾ ਸਾਜ ਕੀਤਾ ਹੈ, ਘੁੰਗਰੂ ਪਾਏ ਹਨ ।

[ਸੰਸ. गर्ज् (ਗਰ੍ਜ੍) : ਗੱਜਣਾ, ਦਹਾੜਨਾ ।

ਪ੍ਰਾ. गज्ज (ਗਜ੍ਜ)) : ਗਰਜਣਾ ।

गज्जिअ (ਗਜ੍ਜਿਅ) : ਬੱਦਲ ਆਦਿ ਦੀ ਆਵਾਜ਼ ।]

**ਆਗਾਧਾ**: ਅਥਾਹ । ੨੪੮

**ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ ॥**
**ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ ॥੩॥**

ਸਾਰਗ, ਮਹਲਾ ੫, ੬, ਸਫ਼ਾ ੧੨੦੪

**ਅਰਥ**: (ਮਾਇਆ ਦੇ ਤਿੰਨ ਗੁਣ) ਰਜ, ਤਮ ਅਤੇ ਸਤ ਨਾਸ਼ਮਾਨ ਹਨ । ਦਿਸ ਰਿਹਾ ਸਾਰਾ (ਪਰਪੰਚ) ਨਾਸ਼ਮਾਨ ਹੈ । ਕੇਵਲ ਸਾਧੂ ਦਾ ਬਚਨ ਅਥਾਹ ਹੈ (ਭਾਵ ਅਬਿਨਾਸ਼ੀ ਹੈ) ।

**ਰਾਜ**- ਰਜਸ, ਰਜੋਗੁਣ । **ਤਾਮ**- ਤਮਸ, ਤਮੋਗੁਣ । **ਸਾਤਕੁ**- ਸਤ੍ਵ, ਸਤੋਗੁਣ । **ਬਿਨਾਸੀ**- ਨਾਸ਼ਮਾਨ ਹੈ । **ਬੇਨਾਧਾ**- ਨਾਸ਼ਵੰਤ ।

[ਵੇਖੋ ੨੪੫]

**ਆਗਾਧਿ**: ਅਥਾਹ । ੨੪੯

**ਅਗਮ ਅਗਮ ਠਾਕੁਰੁ ਆਗਾਧਿ ॥**
**ਗੁਨ ਬੇਅੰਤ ਬੇਅੰਤ ਭਨੁ ਨਾਨਕ ॥ ਕਹਨੁ ਨ ਜਾਈ ਪਰੈ ਪਰਾਤਿ ॥੨॥**

ਦੇਵ., ਮਹਲਾ ੫, ੩੫, ਸਫ਼ਾ ੫੩੫

ਵੇਖੋ **'ਅਗਮ'** ੧੮੬੦

[ਵੇਖੋ ੨੪੫]

**ਆਗਿ**: ਵਿਸ਼ੈ ਅਗਨੀ । ੨੫੦

**ਆਪੁ ਗਏ ਅਉਰਨ ਹੂ ਖੋਵਹਿ ॥**
**ਆਗਿ ਲਗਾਇ ਮੰਦਰ ਮੈ ਸੋਵਹਿ ॥੫॥**

ਗਉੜੀ (ਚੇਤੀ), ਕਬੀਰ, ੪੪, ਸਫ਼ਾ ੩੩੨

**ਅਰਥ**: ਆਪ ਤਾਂ ਗਏ ਗਵਾਤੇ ਸਨ, ਹੋਰਨਾਂ ਨੂੰ ਵੀ (ਸੱਚੇ ਮਾਰਗ ਤੋਂ) ਭਟਕਾ ਰਹੇ ਹਨ । (ਵਿਸ਼ਿਆਂ ਰੂਪ) ਅੱਗ ਲਗਾ ਕੇ ਸਰੀਰ ਰੂਪ ਮੰਦਰ ਵਿਚ (ਬੇਫ਼ਿਕਰ) ਸੌਂ ਰਹੇ ਹਨ ।

**ਆਪੁ ਗਏ**- ਆਪ ਤਾਂ ਭਟਕੇ ਹੋਏ ਹਨ । **ਅਉਰਨ ਹੂ**- ਹੋਰਨਾਂ ਨੂੰ ਵੀ । **ਮੰਦਰ**- ਸਰੀਰ ਰੂਪੀ ਮੰਦਿਰ ।

[ਸੰਸ. अग्नि: (ਅਗ੍ਨਿ:) अङ्ग्+नि : ਅੱਗ ; ਅਗਨੀ ਦੇਵਤਾ ; ਸੋਨਾ ; ਤਿੰਨ ਦੀ ਸੰਖਿਆ ; ਪੰਜਾਂ ਤੱਤਾਂ ਵਿਚੋਂ ਇਕ ।

ਪ੍ਰਾ. अगणि (ਅਗਣਿ), अग्गि (ਅਗ੍ਗਿ) : ਅੱਗ ; ਅਗਨੀ ਦੇਵਤਾ ।]

**ਆਗਿ**: ਅੱਗ । ੨੫੧

**ਕਬੀਰ ਸੰਤਨ ਕੀ ਝੁੰਗੀਆ ਭਲੀ ਭਠਿ ਕੁਸਤੀ ਗਾਉ ॥**
**ਆਗਿ ਲਗਉ ਤਿਹ ਧਉਲਹਰ ਜਿਹ ਨਾਹੀ ਹਰਿ ਕੋ ਨਾਉ ॥**

ਸਲੋਕ, ਕਬੀਰ, ੧੫, ਸਫ਼ਾ ੧੩੬੫

**ਅਰਥ**: ਹੇ ਕਬੀਰ ! ਸੰਤਾਂ ਦੀ ਤਾਂ ਝੁੱਗੀ ਚੰਗੀ ਹੈ, ਪਰ ਅਧਰਮੀਆਂ ਦਾ ਪਿੰਡ ਭੱਠ ਵਰਗਾ ਹੈ । ਅੱਗ ਲਗੇ ਉਸ ਮਹਿਲ ਨੂੰ, ਜਿਸ ਵਿਚ ਅਕਾਲ-ਪੁਰਖ ਦਾ ਨਾਮ ਕੋਈ ਨਹੀਂ ਜਪਦਾ ।

**ਝੁੰਗੀਆ**- ਕੱਖਾਂ ਦੀ ਕੁੱਲੀ । **ਭਠਿ**- ਭੱਠ ਵਿਚ (ਪਵੇ) । **ਕੁਸਤੀ**-

ਅਧਰਮੀ। **ਗਾਉ**- ਪਿੰਡ । **ਧਉਲਹਰ**- ਮਹਿਲ ।
[ਵੇਖੋ ੨੫੦]

**ਆਗਿ**: ਅਗਨੀ ; ਮਾਇਆ । ੨੫੨

**ਸੁਰਿ ਨਰ ਦਾਧੇ ਲਾਗੀ ਆਗਿ ॥**
**ਨਿਕਟਿ ਨੀਰੁ ਪਸੁ ਪੀਵਸਿ ਨ ਝਾਗਿ ॥...੨॥**

ਗਉੜੀ, ਕਬੀਰ, ੨੪, ਸਫ਼ਾ ੩੨੮

**ਅਰਥ**: ਮਾਇਆ ਰੂਪ ਅਗਨੀ (ਅਜਿਹੀ) ਲਗੀ ਹੋਈ ਹੈ ਕਿ ਇਸ ਨੇ ਦੇਵਤੇ ਅਤੇ ਮਨੁੱਖ ਸਾਰੇ ਸਾੜ ਦਿੱਤੇ ਹਨ । (ਨਾਮ-ਜਲ) ਮਨੁੱਖ ਦੇ ਨਜ਼ਦੀਕ ਹੈ, ਪਰ ਇਹ ਅਗਿਆਨੀ ਉੱਦਮ ਕਰ ਕੇ ਪੀ ਨਹੀਂ ਸਕਦਾ ।
**ਦਾਧੇ**- ਸਾੜ ਦਿੱਤੇ ਹਨ । **ਪਸੁ**- ਪਸ਼ੂ ; ਭਾਵ ਅਗਿਆਨੀ ਮਨੁੱਖ । **ਪੀਵਸਿ ਨ**- ਪੀਂਦਾ ਨਹੀਂ । **ਝਾਗਿ**- ਉਦਮ ਨਾਲ ।
[ਵੇਖੋ ੨੫੦]

**ਆਗਿ**: ਸ਼ਬਦ-ਸ਼ਕਤੀ ਦਾ ਤੇਜ । ੨੫੩

**ਕਬੀਰ ਐਸਾ ਕੋਈ ਨ ਜਨਮਿਓ ਅਪਨੈ ਘਰਿ ਲਾਵੈ ਆਗਿ ॥**
**ਪਾਂਚਉ ਲਰਿਕਾ ਜਾਰਿ ਕੈ ਰਹੈ ਰਾਮ ਲਿਵ ਲਾਗਿ ॥**

ਸਲੋਕ, ਕਬੀਰ, ੪੨, ਸਫ਼ਾ ੧੩੬੬

**ਅਰਥ**: ਹੇ ਕਬੀਰ ! ਅਜਿਹਾ ਕੋਈ ਪੈਦਾ ਨਹੀਂ ਹੋਇਆ, ਜੋ ਆਪਣੇ ਹਿਰਦੇ ਵਿਚ ਸ਼ਬਦ-ਸ਼ਕਤੀ ਦਾ ਤੇਜ (ਪ੍ਰਚੰਡ) ਕਰੇ ਅਤੇ (ਇਸ ਸ਼ਬਦ-ਸ਼ਕਤੀ ਨਾਲ) ਮਨ ਦੇ ਕਾਮਾਦਿ ਪੰਜ ਲੜਕਿਆਂ ਨੂੰ ਸਾੜ ਕੇ ਵਾਹਿਗੁਰੂ ਨਾਲ ਸੁਰਤਿ ਜੋੜ ਲਵੇ ।
**ਘਰਿ**- ਹਿਰਦੇ ਵਿਚ । **ਲਰਿਕਾ**- ਲੜਕਿਆਂ ਨੂੰ ; ਭਾਵ ਕਾਮਾਦਿ ਨੂੰ । **ਜਾਰਿ ਕੈ**- ਸਾੜ ਕੇ ।
[ਵੇਖੋ ੨੫੦]

**ਆਗਿ**: ਤ੍ਰਿਸ਼ਨਾ ਰੂਪ ਅਗਨੀ । ੨੫੪

**ਗੁਰਮੁਖਿ ਚੋਰੁ ਨ ਲਾਗਿ ਹਰਿ ਨਾਮਿ ਜਗਾਈਐ ॥**
**ਸਬਦਿ ਨਿਵਾਰੀ ਆਗਿ ਜੋਤਿ ਦੀਪਾਈਐ ॥੬॥**

ਸੂਹੀ, ਮਹਲਾ ੧, ੪, ਸਫ਼ਾ ੭੫੨

**ਅਰਥ**: ਗੁਰਮੁਖ ਨੂੰ ਚੋਰ ਨਹੀਂ ਪੈਂਦਾ, (ਕਿਉਂਕਿ ਉਹ) ਵਾਹਿਗੁਰੂ ਦੇ ਨਾਮ ਦੁਆਰਾ ਸੁਚੇਤ ਹੋ ਗਿਆ ਹੁੰਦਾ ਹੈ । ਜਦੋਂ ਸ਼ਬਦ ਨੇ ਉਸ ਦੀ ਤ੍ਰਿਸ਼ਨਾ ਰੂਪ ਅਗਨੀ ਦੂਰ ਕੀਤੀ ਤਾਂ ਉਸ ਦੇ ਅੰਦਰ ਜੋਤ ਪ੍ਰਕਾਸ਼ਮਾਨ ਹੋ ਗਈ ।
**ਨਿਵਾਰੀ**- ਦੂਰ ਕੀਤੀ । **ਦੀਪਾਈਐ**- ਪ੍ਰਕਾਸ਼ਮਾਨ ਹੋ ਗਈ ।
[ਵੇਖੋ ੨੫੦]

**ਆਗਿਓ**: ਆਗਿਆ, ਰਜ਼ਾ । ੨੫੫

**ਭਾਵਨੁ ਤਿਆਗਿਓ ਰੀ ਤਿਆਗਿਓ ॥**
**ਤਿਆਗਿਓ ਮੈ ਗੁਰ ਮਿਲਿ ਤਿਆਗਿਓ ॥**
**ਸਰਬ ਸੁਖ ਆਨੰਦ ਮੰਗਲ ਰਸ ਮਾਨਿ ਗੋਬਿੰਦੈ ਆਗਿਓ ॥੧॥ਰਹਾਉ॥**

ਗਉੜੀ ਮਾਲਾ, ਮਹਲਾ ੫, ੧੬੦, ਸਫ਼ਾ ੨੧੪-੨੧੫

**ਅਰਥ**: ਹੇ ਭੈਣੋ ! ਆਪਣੇ ਮਨ ਦਾ ਹਠ ਤਿਆਗ ਦਿੱਤਾ ਹੈ, ਛਡ ਦਿੱਤਾ ਹੈ। ਮੈਂ ਗੁਰੂ ਨੂੰ ਮਿਲ ਕੇ (ਮਨ ਮਰਜ਼ੀ ਉਪਰ ਅੜਣਾ) ਤਿਆਗ ਦਿੱਤਾ ਹੈ, (ਸਭ ਹਉਮੈ, ਮਮਤਾ ਆਦਿ ਨੂੰ ਵੀ) ਛਡ ਦਿੱਤਾ ਹੈ । ਵਾਹਿਗੁਰੂ ਦੀ ਆਗਿਆ ਮੰਨ ਕੇ ਸਾਰੇ ਸੁਖ, ਆਨੰਦ-ਮੰਗਲ ਅਤੇ ਰਸ (ਮਾਣ ਲਏ ਹਨ ।
**ਭਾਵਨੁ**- ਮਨ-ਮਰਜ਼ੀ, ਮਨ ਦਾ ਹਠ । **ਗੋਬਿੰਦੈ**- ਵਾਹਿਗੁਰੂ ਦੀ ।
[ਸੰਸ. ਆਗ਼ਾ (ਆਗਯਾ) ਆ+ਜ਼ਾ+ਅਙ+ਟਾਪ੍ : ਆਦੇਸ਼. ਹੁਕਮ, ਅਨੁਮਤੀ ।
ਪ੍ਰਾ. ਆਣਾ (ਆਣਾ) : ਆਦੇਸ਼, ਹੁਕਮ, ਆਗਿਆ ; ਉਪਦੇਸ਼ ; ਆਗਮ ; ਸਿਧਾਂਤ ।]

**ਆਗਿਆ**: ਹੁਕਮ । ੨੫੬

**ਸਦਾ ਨਿਕਟਿ ਕਰਿ ਤਿਸ ਨੋ ਜਾਣੁ ॥**
**ਪ੍ਰਭ ਕੀ ਆਗਿਆ ਸਤਿ ਕਰਿ ਮਾਨੁ ॥...॥੪॥**

ਗਉੜੀ (ਗੁਆ.), ਮਹਲਾ ੫, ੭੩, ਸਫ਼ਾ ੧੭੭

**ਅਰਥ**: ਉਸ (ਵਾਹਿਗੁਰੂ) ਨੂੰ ਸਦਾ ਆਪਣੇ ਨੇੜੇ [illegible] ਅਤੇ ਪ੍ਰਭੂ ਦਾ ਹੁਕਮ ਸਤਿ ਕਰ ਕੇ ਮੰਨ ।
[ਵੇਖੋ ੨੫੫]

**ਆਗਿਆ**: ਹੁਕਮ, ਆਦੇਸ਼ । ੨੫੭

**ਸਿਧਨ ਮਹਿ ਤੇਰੀ ਪ੍ਰਭ ਸਿਧਾ ਕਰਮਨ ਸਿਰਿ ਕਰਮਾ ॥**
**ਆਗਿਆ ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰਿ ਹੁਕਮਾ ॥੭॥**

ਗੂਜਰੀ (ਅਸ.), ਮਹਲਾ ੫, ੧, ਸਫ਼ਾ ੫੦੭-੦੮

**ਅਰਥ**: ਹੇ ਕਰਤਾਰ ! ਕਰਾਮਤੀ ਤਾਕਤਾਂ ਵਾਲਿਆਂ ਵਿਚੋਂ ਤੇਰੀਆਂ ਸਿੱਧੀਆਂ ਸ਼ਿਰੋਮਣੀ ਹਨ ਅਤੇ ਕੰਮ ਕਰਨ ਵਾਲਿਆਂ ਵਿਚੋਂ ਤੇਰਾ ਕੰਮ ਸਭ ਤੋਂ ਵੱਡਾ ਹੈ ! ਹੇ ਵਾਹਿਗੁਰੂ ! ਆਦੇਸ਼ ਦੇਣ ਵਾਲਿਆਂ ਵਿਚੋਂ ਤੇਰਾ ਆਦੇਸ਼ ਸਭ ਤੋਂ (ਵੱਡਾ ਹੈ) ਅਤੇ ਹੁਕਮ ਚਲਾਉਣ ਵਾਲਿਆਂ ਵਿਚੋਂ ਤੂੰ (ਸ਼ਿਰੋਮਣੀ) ਹਾਕਮ ਹੈਂ ।
**ਸਿਧਨ**- ਕਰਾਮਾਤੀ ਤਾਕਤਾਂ ਵਾਲੇ । **ਸਿਧਾ**- ਕਰਾਮਾਤੀ ਤਾਕਤਾਂ । **ਕਰਮਨ**- ਕੰਮ ਕਰਨ ਵਾਲਿਆਂ ਵਿਚ । **ਸਿਰਿ**- ਸ਼ਿਰੋਮਣੀ । **ਹੁਕਮਨ**- ਹੁਕਮ ਚਲਾਣ ਵਾਲੇ । **ਹੁਕਮਾ**- ਹਾਕਮ ।
[ਵੇਖੋ ੨੫੫]

**ਆਗਿਆਕਾਰ**: ਆਗਿਆ ਵਿਚ ਤੁਰਨ ਵਾਲਾ । ੨੫੮

**ਚਰਣ ਕਮਲ ਆਤਮ ਆਧਾਰ ॥ ਏਕੁ ਨਿਹਾਰਹਿ ਆਗਿਆਕਾਰ ॥...੨॥**

ਗਉੜੀ (ਗੁਆ.), ਮਹਲਾ ੫, ੮੬, ਸਫ਼ਾ ੧੮੧

**ਅਰਥ**: (ਐਸੇ) ਆਗਿਆ ਵਿਚ ਤੁਰਨ ਵਾਲੇ (ਸਭ ਵਿਚ) ਇਕੋ (ਪ੍ਰਭੂ) ਨੂੰ ਵੇਖਦੇ ਹਨ । (ਵਾਹਿਗੁਰੂ ਦੇ) ਚਰਨ ਕਮਲ (ਉਨ੍ਹਾਂ ਦੀ) ਆਤਮਾ ਦਾ

ਆਸਰਾ ਹੁੰਦੇ ਹਨ ।
[ਸੰਸ. आज्ञाकारिन् (ਆਗਯਾਕਾਰਿਨ੍) : ਆਗਿਆਕਾਰ, ਹੁਕਮ ਮੰਨਣ ਵਾਲਾ, ਆਗਿਆਪਾਲਕ ।
ਪ੍ਰ. आणावत् (ਆਣਾਵਤ੍) आणाइत (ਆਣਾਇਤ) : ਆਗਿਆਕਾਰੀ, ਹੁਕਮ ਮੰਨਣ ਵਾਲਾ ।]

**ਆਗਿਆਕਾਰੀ**: ਆਗਿਆਪਾਲਕ । ੨੫੯

**ਸਗਲ ਸਮਗ੍ਰੀ ਤੁਮਰੈ ਸੂਤ੍ਰਿਧਾਰੀ ॥**
**ਤੁਮ ਤੇ ਹੋਇ ਸੁ ਆਗਿਆਕਾਰੀ ॥...੮॥**

ਗਉੜੀ (ਸੁਖ.), ਮਹਲਾ ੫, ੪, ਸਫ਼ਾ ੨੬੮

**ਅਰਥ**: (ਰਚਨਾ ਦਾ) ਸਾਰਾ ਸਾਮਾਨ ਤੁਹਾਡੇ ਪ੍ਰਬੰਧ ਵਿਚ ਟਿਕਿਆ ਹੋਇਆ ਹੈ । ਜੋ ਕੁਛ ਤੁਹਾਥੋਂ ਬਣਿਆ ਹੈ, ਸੋ ਤੁਹਾਡਾ ਆਗਿਆਪਾਲਕ ਹੈ (ਭਾਵ ਵਾਹਿਗੁਰੂ ਦੇ ਪ੍ਰਬੰਧ ਤੋਂ ਬਾਹਰ ਕੋਈ ਨਹੀਂ) ।
**ਸਮਗ੍ਰੀ**- ਰਚਨਾ ਦਾ ਸਮਾਨ ; ਭਾਵ ਸਮੁੱਚੀ ਕੁਦਰਤ । **ਸੂਤ੍ਰਿਧਾਰੀ**- ਬੱਧੇ ਨਿਯਮਾਂ ਵਿਚ ਚਲਣ ਵਾਲਾ, ਪ੍ਰਬੰਧ ਵਿਚ ਟਿਕਿਆ ਹੋਇਆ ।
[ਵੇਖੋ ੨੫੮]

**ਆਗਿਆਕਾਰੀ**: ਹੁਕਮ ਨੂੰ ਮੰਨਣ ਵਾਲੀ । ੨੬੦

**ਸਲੋਕੁ ਮ: ੩॥....**
**ਆਗਿਆਕਾਰੀ ਸਦਾ ਸੋੁਹਾਗਣਿ ਆਪਿ ਮੇਲੀ ਕਰਤਾਰਿ ॥**
**ਨਾਨਕ ਪਿਰੁ ਪਾਇਆ ਹਰਿ ਸਾਚਾ ਸਦਾ ਸੋੁਹਾਗਣਿ ਨਾਰਿ ॥੧॥**

ਸੂਹੀ (ਵਾਰ), ਮਹਲਾ ੩, ਪਉੜੀ ੧, ਸਫ਼ਾ ੭੮੫

**ਅਰਥ**: ਹੁਕਮ ਮੰਨਣ ਵਾਲੀ ਨੂੰ ਕਰਤਾਰ ਨੇ ਆਪਣੇ ਨਾਲ ਮਿਲਾ ਲਿਆ, (ਉਹ) ਸਦਾ ਲਈ ਸੋਹਾਗਣ ਹੋ ਗਈ । ਹੇ ਨਾਨਕ ! ਹਰੀ ਸੱਚਾ ਕੰਤ (ਉਸ ਨੇ) ਪਾ ਲਿਆ, (ਇਸ ਲਈ) ਉਹ ਸਦਾ ਵਾਸਤੇ ਸੋਹਾਗਣ ਇਸਤ੍ਰੀ ਬਣ ਗਈ ।
[ਵੇਖੋ ੨੫੮]

**ਆਗ੍ਰਿ**: ਆਗਿਆ ਵਿਚ । ੨੬੧

**ਅਬ ਮੈ ਸੁਖੁ ਪਾਇਓ ਗੁਰ ਆਗ੍ਰਿ ॥**
**ਤਜੀ ਸਿਆਨਪ ਚਿੰਤ ਵਿਸਾਰੀ ਅਹੰ ਛੋਡਿਓ ਹੈ ਤਿਆਗ੍ਰਿ ॥੧॥ਰਹਾਉ॥**

ਜੈਤ., ਮਹਲਾ ੫, ੫, ਸਫ਼ਾ ੭੦੧

**ਅਰਥ**: ਹੁਣ ਮੈਂ ਗੁਰੂ ਦੀ ਆਗਿਆ ਵਿਚ ਆ ਕੇ ਸੁਖ ਪਾਇਆ ਹੈ । ਸਿਆਣਪ ਤਿਆਗ ਦਿੱਤੀ ਹੈ, ਚਿੰਤਾ ਭੁਲਾ ਦਿੱਤੀ ਹੈ ਅਤੇ ਅਹੰਕਾਰ ਵੀ ਤਿਆਗ ਛਡਿਆ ਹੈ ।
**ਵਿਸਾਰੀ**- ਭੁਲਾ ਦਿੱਤੀ ਹੈ । **ਅਹੰ**- ਅਹੰਕਾਰ । **ਤਿਆਗ੍ਰਿ**- ਤਿਆਗ ।
[ਵੇਖੋ ੨੫੫]

**ਆਗੀ**: ਅਗਨਿ, ਅੱਗ (ਤ੍ਰਿਸ਼ਨਾ) । ੨੬੨

**ਦੇਖਿ ਨਿਵਾਰਿਆ ਜਲ ਮਹਿ ਆਗੀ ॥ ਸੋ ਬੂਝੈ ਹੋਵੈ ਵਡਭਾਗੀ ॥੫॥**

ਪ੍ਰਭਾਤੀ (ਅਸ.), ਮਹਲਾ ੧, ੨, ਸਫ਼ਾ ੧੩੪੩

**ਅਰਥ**: ਪ੍ਰਭੂ ਦਾ ਦਰਸ਼ਨ ਕਰ ਕੇ, (ਦਰਸ਼ਨ ਰੂਪ) ਜਲ ਵਿਚ (ਚੁਭੀ ਲਾਂਦਿਆਂ ਤ੍ਰਿਸ਼ਨਾ ਦੀ) ਅੱਗ ਬੁਝਾ ਲਈ । ਪਰ ਇਸ ਭੇਦ ਨੂੰ (ਕੇਵਲ) ਉਹੀ ਸਮਝ ਸਕਦਾ ਹੈ, ਜਿਸ ਦੇ ਵੱਡੇ ਭਾਗ ਹੋਣ ।
**ਦੇਖਿ**- ਦਰਸ਼ਨ ਕਰ ਕੇ ।
[ਵੇਖੋ ੨੫੦]

**ਆਗੂ**: ਅਗਵਾਨੀ ਕਰਨ ਵਾਲਾ, ਮੁਖੀਆ, ਪੱਥ-ਪ੍ਰਦਰਸ਼ਕ । ੨੬੩

**ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ ॥**
**ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ ॥...੬॥**

ਸੂਹੀ (ਛੰਤ), ਮਹਲਾ ੧, ੫, ਸਫ਼ਾ ੭੬੭

ਵੇਖੋ 'ਅੰਧਾ' ੧੧੮੩

[ਸੰਸ. अग्र (ਅਗ੍ਰ) अङ्ग+रन् : ਪਹਿਲਾ, ਸਰਬ ਉੱਚ, ਮੁੱਖ, ਸਰਵੋਤਮ, ਪ੍ਰਮੁਖ, ਬਹੁਤ ਜ਼ਿਆਦਾ ।
ਪ੍ਰਾ. अग्ग (ਅਗ੍ਗ) : ਸ਼੍ਰੇਸ਼ਠ, ਉੱਤਮ, ਪ੍ਰਧਾਨ, ਮੁੱਖ ।]

**ਆਗੇ**: ਅੱਗੇ (ਆਉਣ ਵਾਲੇ ਸਮੇਂ ਲਈ) । ੨੬੪

**ਆਗੇ ਕਉ ਕਿਛੁ ਤੁਲਹਾ ਬਾਂਧਹੁ ਕਿਆ ਭਰਵਾਸਾ ਧਨ ਕਾ ॥**
**ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ ॥੧॥**

ਸਾਰੰਗ, ਕਬੀਰ, ੯, ਸਫ਼ਾ ੧੨੫੩

**ਅਰਥ**: ਅਗਲੇ ਜੀਵਨ-ਸਫ਼ਰ ਲਈ (ਨਾਮ-ਧਨ ਦਾ) ਕੋਈ ਆਸਰਾ ਤਿਆਰ ਕਰ ਲਵੋ । ਧਨ (ਜੋ ਖੱਟਿਆ ਹੈ) ਇਸ ਦਾ ਕੀ ਭਰੋਸਾ ? (ਜੋ ਨੇਕੀ ਦੇ ਕਾਰਜ ਕਰਨੇ ਹਨ, ਹੁਣੇ ਕਰ ਲਓ) ਫੇਰ ਇਸ ਸਰੀਰ ਦਾ ਕੀ ਇਤਬਾਰ ਹੈ, ਥੋੜ੍ਹੀ ਜਿਹੀ ਠੋਕਰ ਲਗਣ ਦੀ ਗੱਲ ਹੈ (ਕਿ ਇਹ ਨਾਸ਼ ਹੋ ਜਾਵੇਗਾ) ।
**ਤੁਲਹਾ**- ਬੇੜਾ, ਨਦੀ ਪਾਰ ਕਰਨ ਲਈ ਲਕੜੀਆਂ ਬੰਨ੍ਹ ਕੇ ਬਣਾਇਆ ਸਹਾਰਾ । **ਇਸ ਭਾਂਡੇ ਕਾ**- ਇਸ ਮਨੁੱਖੀ ਸਰੀਰ ਦਾ । **ਠਨਕਾ**- ਠੋਕਰ ।
[ਵੇਖੋ ੨੩੭]

**ਆਗੇ**: ਪਾਸ, ਕੋਲ । ੨੬੫

**ਹਰਿ ਹਰਿ ਅਰਥਿ ਸਰੀਰੁ ਹਮ ਬੇਚਿਆ ਪੂਰੇ ਗੁਰ ਕੈ ਆਗੇ ॥**
**ਸਤਿਗੁਰ ਦਾਤੈ ਨਾਮੁ ਦਿੜਾਇਆ ਮੁਖਿ ਮਸਤਕਿ ਭਾਗ ਸਭਾਗੇ ॥੧॥**

ਗਉੜੀ (ਪੂਰਬੀ), ਮਹਲਾ ੪, ੬੨, ਸਫ਼ਾ ੧੭੧

**ਅਰਥ**: ਅਕਾਲ-ਪੁਰਖ ਦੀ (ਪ੍ਰਾਪਤੀ) ਲਈ ਮੈਂ ਆਪਣਾ ਸਰੀਰ ਪੂਰੇ ਗੁਰੂ ਕੋਲ ਵੇਚ ਛਡਿਆ ਹੈ (ਭਾਵ ਪੂਰੀ ਤਰ੍ਹਾਂ ਆਤਮ-ਸਮਰਪਣ ਕਰ ਦਿੱਤਾ ਹੈ)। ਦਾਤੇ ਸਤਿਗੁਰੂ ਨੇ (ਮੈਨੂੰ) ਨਾਮ ਦ੍ਰਿੜ੍ਹ ਕਰਵਾ ਦਿੱਤਾ ਹੈ । ਮੇਰੇ ਮੱਥੇ ਉਤੇ ਜੋ ਭਾਗ (ਲਿਖੇ ਹੋਏ ਸਨ, ਉਹ) ਸੋਹਣੇ ਹੋ ਗਏ ਹਨ ਅਤੇ ਮੁਖ ਉਤੇ (ਆ

ਚਮਕੇ ਹਨ) ।
[ਵੇਖੋ ੨੩੭]

**ਆਗੇ (ਤੇ):** ਅੱਗੇ ਹੀ ਭਾਵ ਪਹਿਲਾਂ ਹੀ । ੨੬੬

**ਕੰਠ ਗਹਨ ਤਬ ਕਰਨ ਪੁਕਾਰਾ॥**
**ਕਹਿ ਕਬੀਰ ਆਗੇ ਤੇ ਨ ਸੰਮ੍ਾਰਾ ॥੩॥**

ਸੂਹੀ, ਕਬੀਰ, ੧, ਸਫ਼ਾ ੭੯੨

**ਅਰਥ:** ਜਦੋਂ (ਜਮ ਦੇ ਦੂਤ) ਗਲੇ ਤੋਂ ਆ ਪਕੜਦੇ ਹਨ ਤਾਂ (ਮਨੁੱਖ) ਰੋਂਦੇ-ਕੁਰਲਾਂਦੇ (ਭਾਵ ਪਸ਼ਚਾਤਾਪ ਕਰਦੇ) ਹਨ । ਕਬੀਰ ਕਹਿੰਦਾ ਹੈ ! ਕਿ (ਮੌਤ ਦਾ ਸਮਾਂ ਆਉਣ ਤੋਂ) ਪਹਿਲਾਂ ਹੀ (ਰੱਬ ਨੂੰ) ਕਿਉਂ ਨਹੀਂ ਯਾਦ ਕੀਤਾ ?
**ਕੰਠ**- ਗਲੇ ਤੋਂ । **ਗਹਨ**- ਪਕੜਦੇ ਹਨ । **ਸੰਮ੍ਾਰਾ**- ਯਾਦ ਕੀਤਾ ।
[ਵੇਖੋ ੨੩੭]

**ਆਗੈ:** ਅੱਗੇ, ਪਹਿਲਾਂ (ਬੀਤੇ ਲਈ) । ੨੬੭

**ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ ॥**
**ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ ॥...॥੧੧॥**

ਤੁਖਾਰੀ (ਬਾਰਹ.), ਮਹਲਾ ੧, ਸਫ਼ਾ ੧੧੦੮-੦੯

**ਅਰਥ:** ਝੂਠੀ (ਮਾਇਆ ਦੇ ਪ੍ਰੇਮ) ਵਿਚ ਫਸ ਕੇ ਖ਼ੁਆਰ ਹੋਈ ਹਾਂ, ਤਦੇ ਪਤੀ ਨੇ ਤਿਆਗ ਦਿੱਤੀ ਹਾਂ । (ਵਿਛੋੜੇ ਦਾ ਸਮਾਂ ਇਤਨਾ ਲੰਮਾ ਸੀ ਕਿ) ਪਿਲਛੀ ਤੇ ਕਾਹੀ (ਦੇ ਚਿੱਟੇ ਬੂਰ ਵਾਂਗ ਮੇਰੇ ਕੇਸ) ਸਫ਼ੈਦ ਹੋ ਗਏ ਹਨ । ਅੱਗੇ (ਪਹਿਲਾਂ) ਹੁਨਾਲ ਦੀ (ਰੁੱਤ ਲੰਘੀ ਹੈ ਤੇ) ਪਿੱਛੇ (ਅੱਗੋਂ) ਸਿਆਲ ਦੀ ਰੁੱਤ ਆ ਰਹੀ ਹੈ । ਇਹ ਕੌਤਕ ਵੇਖ ਕੇ ਮੇਰਾ ਮਨ ਡੋਲ ਰਿਹਾ ਹੈ ।
**ਵਿਗੁਤੀ**- ਖ਼ੁਆਰ ਹੋਈ ਹਾਂ । **ਮੁਤੀ**- ਛਡ ਦਿੱਤੀ ਹਾਂ । **ਕੁਕਹ**- ਪਿਲਛੀ । **ਕਾਹ**- ਕਾਹੀ । **ਘਾਮ**- ਹੁਨਾਲ, ਗਰਮੀ ਦਾ ਮੌਸਮ (ਇਥੇ ਭਾਵ ਜਵਾਨੀ ਤੋਂ ਹੈ) । **ਜਾਡਾ**- ਜਾੜਾ, ਸਿਆਲ ਦੀ ਰੁੱਤ (ਇਥੇ ਭਾਵ ਬੁਢਾਪੇ ਤੋਂ ਹੈ) ।
**ਨੋਟ:** ਅੱਸੂ ਦੇ ਮਹੀਨੇ ਕਾਹੀਆਂ ਅਤੇ ਪਿਲਛੀਆਂ ਨੂੰ ਚਿੱਟੇ ਬੂਰ ਪੈਂਦੇ ਹਨ, ਜਿਨ੍ਹਾਂ ਦਾ ਬੁਢਾਪੇ ਨਾਲ ਦ੍ਰਿਸ਼ਟਾਂਤ ਦਿੱਤਾ ਹੈ । ਇਸੇ ਤਰ੍ਹਾਂ ਹੁਨਾਲ ਜੋਬਨ ਅਵਸਥਾ ਤੇ ਸਰਦੀ ਬੁਢਾਪੇ ਵਲ ਸੰਕੇਤ ਹਨ । ਜਵਾਨੀ ਵਿਚ ਸਰੀਰਕ ਸ਼ਕਤੀ ਕਾਰਣ ਜੋ ਜੋਸ਼ ਹੁੰਦਾ ਹੈ, ਉਹ ਬੁਢਾਪੇ ਵਿਚ ਸ਼ਕਤੀਹੀਣਤਾ ਕਾਰਣ ਠੰਡਾ ਪੈ ਜਾਂਦਾ ਹੈ ।
[ਵੇਖੋ ੨੩੭]

**ਆਗੈ:** ਆਗੈ ਆਇਆ, ਪ੍ਰਤੱਖ ਹੋ ਕੇ ੨੬੮
ਸਾਹਮਣੇ ਆਇਆ, ਪੂਰਾ ਹੋਇਆ, ਸੱਚਾ ਹੋਇਆ ।

**ਪ੍ਰਹਲਾਦ ਕੈ ਕਾਰਜਿ ਹਰਿ ਆਪੁ ਦਿਖਾਇਆ ॥**
**ਭਗਤਾ ਕਾ ਬੋਲੁ ਆਗੈ ਆਇਆ ॥੧੦॥**

ਭੈਰਉ, ਮਹਲਾ ੩, ੨, ਸਫ਼ਾ ੧੧੫੪

**ਅਰਥ:** ਪ੍ਰਹਿਲਾਦ ਦੇ ਕੰਮ ਵਿਚ (ਸਹਾਇਤਾ ਕਰਨ ਲਈ) ਵਾਹਿਗੁਰੂ ਨੇ (ਆਪਣਾ) ਆਪ ਪ੍ਰਗਟ ਕੀਤਾ । ਭਗਤਾਂ ਦਾ ਬਚਨ ਪੂਰਾ ਹੋਇਆ (ਰੱਬ ਨਰਸਿੰਘ ਰੂਪ ਧਾਰ ਕੇ ਥੰਮ੍ਹ ਵਿਚੋਂ ਪ੍ਰਗਟ ਹੋਇਆ) ।
**ਆਪੁ ਦਿਖਾਇਆ**- ਆਪਣੇ ਆਪ ਨੂੰ ਪ੍ਰਗਟ ਕੀਤਾ ।
[ਵੇਖੋ ੨੩੭]

**ਆਗੈ:** ਭਵਿਖ ਵਿਚ, ੨੬੯
ਅਗੇ ਆਉਣ ਵਾਲੇ ਸਮੇਂ ਵਿਚ ।

**ਆਗੈ ਦਯੁ ਪਾਛੈ ਨਾਰਾਇਣ ॥ ਮਧਿ ਭਾਗਿ ਹਰਿ ਪ੍ਰੇਮ ਰਸਾਇਣ ॥੧॥**

ਭੈਰਉ, ਮਹਲਾ ੫, ੭, ਸਫ਼ਾ ੧੧੩੭

**ਅਰਥ:** ਹੇ ਭਾਈ ! ਅਗਾਂਹ ਆਣ ਵਾਲੇ ਸਮੇਂ ਵਿਚ ਪਰਮਾਤਮਾ ਹੀ (ਅਸਾਂ ਜੀਵਾਂ ਉਤੇ) ਤਰਸ ਕਰਨ ਵਾਲਾ ਹੈ, ਪਿੱਛੇ ਲੰਘ ਚੁਕੇ ਸਮੇਂ ਵਿਚ ਭੀ ਪਰਮਾਤਮਾ ਹੀ (ਸਾਡਾ ਰਾਖਾ ਸੀ) । ਹੁਣ ਭੀ ਸਾਰੇ ਸੁਖਾਂ ਦਾ ਦਾਤਾ ਪ੍ਰਭੂ ਹੀ (ਸਾਡੇ ਨਾਲ) ਪਿਆਰ ਕਰਨ ਵਾਲਾ ਹੈ ।

(ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ੪, ਸਫ਼ਾ ੩੧੧)

**ਦਯੁ**- ਦਿਆਲੂ, ਤਰਸ ਕਰਨ ਵਾਲਾ । **ਮਧਿ ਭਾਗਿ**- ਵਰਤਮਾਨ । **ਰਸਾਇਣ**- ਸਾਰੇ ਰਸਾਂ ਦਾ ਘਰ, ਸਾਰੇ ਸੁਖ ਦੇਣ ਵਾਲਾ ਪ੍ਰਭੂ ।
[ਵੇਖੋ ੨੩੭]

**ਆਗੈ:** ਪਰਲੋਕ ਵਿਚ । ੨੭੦

**ਆਗੈ ਆਪਿ ਇਹੁ ਥਾਨੁ ਵਸਿ ਜਾਕੈ ॥**
**ਆਠ ਪਹਰ ਮਨੁ ਹਰਿ ਕਉ ਜਾਪੈ ॥੨॥**

ਗਉੜੀ, ਮਹਲਾ ੫, ੧੭੪, ਸਫ਼ਾ ੨੦੦

**ਅਰਥ:** ਪਰਲੋਕ ਵਿਚ (ਉਹ) ਆਪ ਹੈ, ਇਹ ਵੀ ਲੋਕ ਉਸੇ ਦੇ ਵਸ ਵਿਚ ਹੈ, (ਐਸੇ) ਕਰਤਾਰ ਨੂੰ ਸਾਡਾ ਮਨ ਅੱਠੇ ਪਹਿਰ ਸਿਮਰਦਾ ਰਹੇ ।
**ਇਹੁ ਥਾਨੁ**- ਇਹ ਲੋਕ ।
[ਵੇਖੋ ੨੩੭]

**ਆਗੈ:** ਆਗੈ ਪਾਛੈ, ਲੋਕ-ਪਰਲੋਕ ਵਿਚ । ੨੭੧

**ਤਿਨਿ ਮਾਰਿਆ ਜਿ ਰਖੈ ਨ ਕੋਇ ॥ ਆਗੈ ਪਾਛੈ ਮੰਦੀ ਸੋਇ ॥੩॥**

ਗਉੜੀ (ਚਉ.), ਮਹਲਾ ੫, ੧੬੭, ਸਫ਼ਾ ੧੯੯

**ਅਰਥ:** (ਗੁਰੂ ਦੇ ਨਿੰਦਕ ਨੂੰ) ਉਸ (ਕਰਤਾ-ਪੁਰਖ ਨੇ) ਮਾਰਿਆ, ਜਿਸ ਤੋਂ ਕੋਈ ਬਚਾ ਨਹੀਂ ਸਕਦਾ । (ਕੁਮੌਤੇ ਮਰਨ ਨਾਲ) ਲੋਕ-ਪਰਲੋਕ ਵਿਚ ਬਦਨਾਮੀ ਵੀ ਹੋਈ ।
**ਮੰਦੀ ਸੋਇ**- ਬਦਨਾਮੀ ।
**ਨੋਟ:** ਰਿਵਾਇਤ ਅਨੁਸਾਰ ਇਹ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਹਮਲਾ ਕਰਨ ਆ ਰਹੇ ਸੁਲਹੀ ਦੇ ਆਵੇ ਵਿਚ ਡਿਗ ਕੇ ਸੜ-ਮਰਨ ਬਾਰੇ ਉਚਾਰਿਆ ਗਿਆ । ਇਸ ਵਿਚ ਅਕਾਲ-ਪੁਰਖ ਦੇ ਸੱਚੇ ਨਿਆਂ ਲਈ ਕਿਹਾ ਹੈ-
"**ਪੂਰਾ ਨਿਆਉ ਕਰੇ ਕਰਤਾਰੁ ॥ ਅਪੁਨੇ ਦਾਸ ਕਉ ਰਾਖਨਹਾਰੁ ॥**"
[ਵੇਖੋ ੨੩੭]

**ਆਗੈ**: ਅੱਗੋਂ । ੨੨੨

**ਜਉ ਨਿਰਧਨੁ ਸਰਧਨ ਕੈ ਜਾਇ ॥ ਆਗੈ ਬੈਠਾ ਪੀਠਿ ਫਿਰਾਇ ॥੧॥**

ਭੈਰਉ, ਕਬੀਰ, ੮, ਸਫ਼ਾ ੧੧੫੯

**ਅਰਥ**: ਜਦ ਕੋਈ ਗ਼ਰੀਬ ਧਨਵਾਨ ਦੇ ਘਰ ਜਾਵੇ, ਤਾਂ ਉਹ ਅੱਗੋਂ ਬੈਠਾ ਹੋਇਆ (ਗ਼ਰੀਬ ਵਲੋਂ) ਪਿੱਠ ਫੇਰ ਲੈਂਦਾ ਹੈ (ਭਾਵ ਗ਼ਰੀਬ ਨੂੰ ਮਿਲ ਕੇ ਖ਼ੁਸ਼ ਨਹੀਂ ਹੁੰਦਾ ਜਾਂ ਉਸ ਨੂੰ ਸਨਮਾਨ ਦੀ ਦ੍ਰਿਸ਼ਟੀ ਨਾਲ ਨਹੀਂ ਦੇਖਦਾ) ।

**ਸਰਧਨ**- ਧਨਵਾਨ ।

[ਵੇਖੋ ੨੩੭]

**ਆਗੈ**: ਅਗਲੀ, ਪਹਿਲੀ, ਪਹਿਲਾਂ ਵਾਲੀ । ੨੨੩

**ਘੂੰਘਟੁ ਕਾਢਿ ਗਈ ਤੇਰੀ ਆਗੈ॥ ਉਨ ਕੀ ਗੈਲਿ ਤੋਹਿ ਜਿਨਿ ਲਾਗੈ ॥੧॥**

ਆਸਾ, ਕਬੀਰ, ੩੪, ਸਫ਼ਾ ੪੮੪

**ਅਰਥ**: (ਹੇ ਬੰਦੇ !) ਤੈਥੋਂ ਪਹਿਲਾਂ (ਇਸ ਜਗਤ ਵਿਚ ਕਈ ਜਿੰਦ-ਵਹੁਟੀਆਂ ਪ੍ਰਭੂ ਵਲੋਂ) ਘੁੰਡ ਕਢ ਕੇ ਤੁਰ ਗਈਆਂ, (ਵੇਖੀਂ !) ਕਿਤੇ ਉਨ੍ਹਾਂ ਵਾਲੀ ਵਾਦੀ ਤੈਨੂੰ ਨਾ ਪੈ ਜਾਏ ।

(ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ੩, ਸਫ਼ਾ ੭੫੪)

**ਘੂੰਘਟੁ**-ਘੁੰਡ, ਪ੍ਰਭੂ ਤੋਂ ਪਰਦਾ ਭਾਵ ਦੂਰੀ । **ਤੇਰੀ**- ਤੇਰੇ ਤੋਂ । **ਗੈਲਿ**-ਵਾਦੀ । **ਜਿਨਿ ਲਾਗੈ**- ਮਤਾਂ ਲਗ ਜਾਵੇ ।

[ਵੇਖੋ ੨੩੭]

**ਆਗੈ**: ਕੋਲ, (ਕਿਸੇ ਦੇ) ਅੱਗੇ । ੨੨੪

**ਆਪੇ ਕੁਦਰਤਿ ਸਾਜਿ ਕੈ ਆਪੇ ਕਰੇ ਬੀਚਾਰੁ ॥**
**ਇਕਿ ਖੋਟੇ ਇਕਿ ਖਰੇ ਆਪੇ ਪਰਖਣਹਾਰੁ ॥**
**ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰਵਾਰਿ ॥**
**ਖੋਟੇ ਸਚੀ ਦਰਗਹ ਸੁਟੀਅਹਿ ਕਿਸੁ ਆਗੈ ਕਰਹਿ ਪੁਕਾਰ ॥**

ਮਾਝ (ਵਾਰ), ਮਹਲਾ ੧, ਪਉੜੀ ੧੨, ਸਫ਼ਾ ੧੪੩

**ਅਰਥ**: ਪਰਮਾਤਮਾ ਆਪ ਹੀ ਕੁਦਰਤ ਰਚ ਕੇ ਆਪ ਹੀ ਵਿਚਾਰ (ਭਾਵ ਸੰਭਾਲ) ਕਰਦਾ ਹੈ । ਕਈ ਖੋਟੇ ਹਨ, ਕਈ ਖਰੇ ਹਨ, ਉਹ ਆਪ ਹੀ ਪਰਖਣ ਵਾਲਾ ਹੈ । ਖਰੇ ਖਜ਼ਾਨੇ ਵਿਚ ਪਾਏ ਜਾਂਦੇ ਹਨ ਅਤੇ ਖੋਟਿਆਂ ਨੂੰ ਬਾਹਰ ਸੁੱਟਿਆ ਜਾਂਦਾ ਹੈ । ਖੋਟਿਆਂ ਨੂੰ ਜਦ ਸੱਚੀ ਦਰਗਾਹ ਵਿਚੋਂ ਕੱਢਿਆ ਜਾਵੇਗਾ ਤਾਂ ਉਹ ਕਿਸ ਕੋਲ ਜਾ ਕੇ ਪੁਕਾਰ ਕਰਣਗੇ ? (ਭਾਵ ਉਨ੍ਹਾਂ ਦੀ ਫ਼ਰਿਆਦ ਸੁਣਨ ਵਾਲਾ ਉਥੇ ਕੋਈ ਨਹੀਂ ਹੋਵੇਗਾ) ।

**ਖੋਟੇ**- ਮੰਦੀ ਕਰਨੀ ਵਾਲੇ ਮਨੁੱਖ । **ਖਰੇ**- ਨੇਕ ਇਨਸਾਨ । **ਖਜਾਨੈ ਪਾਈਅਹਿ**- ਭਾਵ ਰੱਬ ਦੇ ਦਰ ਨੂੰ ਪਾ ਲੈਂਦੇ ਹਨ । **ਸਚੀ ਦਰਗਹ**- ਸੱਚੀ ਦਰਗਾਹ ਵਿਚੋਂ ।

[ਵੇਖੋ ੨੩੭]

**ਆਘਾਇ**: ਭੁਖ ਦੂਰ ਹੋਈ ਹੈ । ੨੨੫

**ਪਾਇਆ ਅਮੋਲੁ ਪਦਾਰਥੋ ਛੋਡਿ ਨ ਕਤਹੂ ਜਾਇ ॥**
**ਕਹੁ ਨਾਨਕ ਸੁਖੁ ਪਾਇਆ ਤ੍ਰਿਪਤਿ ਰਹੇ ਆਘਾਇ ॥੪॥**

ਮਾਰੂ, ਮਹਲਾ ੫, ੧੩, ਸਫ਼ਾ ੧੦੦੨

**ਅਰਥ**: (ਹੇ ਭਾਈ !) ਮੈਂ (ਨਾਮ ਰੂਪ) ਅਨਮੋਲ ਪਦਾਰਥ ਪਾਇਆ ਹੈ । ਜੋ (ਹੁਣ, ਸਾਥ) ਛਡ ਕੇ ਕਿਤੇ ਨਹੀਂ ਜਾਏਗਾ । ਨਾਨਕ ਕਹਿੰਦਾ ਹੈ ! ਮੈਂ ਅਜਿਹਾ ਸੁਖ ਪਾ ਲਿਆ ਹੈ, ਜਿਸ ਨਾਲ ਭੁਖ ਦੂਰ ਹੋਈ ਹੈ ਅਤੇ ਪੂਰੀ ਤਰ੍ਹਾਂ ਸੰਤੁਸ਼ਟ ਹੋ ਗਿਆ ਹਾਂ ।

[ਸੰਸ. आघ्राण (ਆਘ੍ਰਾਣ) आ+घ्रा+ल्युट् : ਤ੍ਰਿਪਤ, ਸੰਤੁਸ਼ਟ ; ਸੁੰਘਣਾ ।
आघ्राणम् (ਆਘ੍ਰਾਣਮ੍) : ਤ੍ਰਿਪਤ, ਸੰਤੁਸ਼ਟ ; ਸੁੰਘਣਾ ।
ਪ੍ਰਾ. अग्घाण (ਅਗ੍ਘਾਣ) : ਤ੍ਰਿਪਤ, ਸੰਤੁਸ਼ਟ ।}

**ਆਘਾਈ**: ਰੱਜੇ ਹੋਏ, ਪੂਰੀ ਤਰ੍ਹਾਂ ਸੰਤੁਸ਼ਟ । ੨੨੬

**ਸਚੁ ਸਚਾ ਰਸੁ ਜਿਨੀ ਚਖਿਆ ਸੇ ਤ੍ਰਿਪਤਿ ਰਹੇ ਆਘਾਈ ॥**
**ਇਹੁ ਹਰਿ ਰਸੁ ਸੇਈ ਜਾਣਦੇ ਜਿਉ ਗੂੰਗੈ ਮਿਠਿਆਈ ਖਾਈ ॥**

ਗਉੜੀ (ਵਾਰ), ਮਹਲਾ ੪, ਪਉੜੀ ੧੮, ਸਫ਼ਾ ੩੧੧

**ਅਰਥ**: ਆਪ ਸੱਚ ਸਰੂਪ ਹੈ, (ਉਸ ਦੇ ਨਾਮ ਦਾ) ਸੱਚਾ ਰਸ ਜਿਨ੍ਹਾਂ ਨੇ ਚੱਖਿਆ ਹੈ । ਉਹ ਭੁਖ ਨੂੰ ਦੂਰ ਕਰ ਕੇ ਪੂਰੀ ਤਰ੍ਹਾਂ ਸੰਤੁਸ਼ਟ ਰਹਿੰਦੇ ਹਨ । ਨਾਮ ਦੇ ਇਸ ਸਵਾਦ ਨੂੰ ਜੋ ਜਾਣਦੇ ਹਨ, (ਉਹ ਐਉਂ ਹਨ, ਜਿਵੇਂ) ਗੂੰਗੇ ਨੇ ਮਿਠਿਆਈ ਖਾਧੀ ਹੈ ।

**ਭਾਵ**: ਨਾਮ ਦਾ ਸਵਾਦ ਸ਼ਬਦਾਂ ਰਾਹੀਂ ਵਰਣਨ ਨਹੀਂ ਕੀਤਾ ਜਾ ਸਕਦਾ, ਸਿਰਫ਼ ਮਾਣਿਆ ਜਾ ਸਕਦਾ ਹੈ ।

[ਵੇਖੋ ੨੨੫]

**ਆਘਾਏ**: ਰੱਜ ਗਏ, ਸੰਤੁਸ਼ਟ ਹੋ ਗਏ । ੨੨੭

**ਤ੍ਰਿਪਤਿ ਆਘਾਏ ਸੰਤਾ ॥ ਗੁਰ ਜਾਨੇ ਜਿਨ ਮੰਤਾ ॥...੧॥**

ਮਾਰੂ, ਮਹਲਾ ੫, ੨੩, ਸਫ਼ਾ ੧੦੦੬

**ਅਰਥ**: ਜਿਨ੍ਹਾਂ ਸੰਤਾਂ ਨੇ, ਗੁਰੂ ਦੇ ਮੰਤ੍ਰ ਦੁਆਰਾ (ਹਰੀ ਨੂੰ) ਅਨੁਭਵ ਕਰ ਲਿਆ, ਉਹ ਤ੍ਰਿਪਤ ਹੋ ਕੇ ਪੂਰੀ ਤਰ੍ਹਾਂ ਸੰਤੁਸ਼ਟ ਹੋ ਗਏ ।

**ਮੰਤਾ**- ਮੰਤ੍ਰ ।

[ਵੇਖੋ ੨੨੫]

**ਆਘਾਣੇ**: ਤ੍ਰਿਪਤ ਹੋ ਗਏ ਹਾਂ । ੨੨੮

**ਸੀਤਲ ਆਘਾਣੇ ਅੰਮ੍ਰਿਤ ਬਾਣੇ ਸਾਜਨ ਸੰਤ ਬਸੀਠਾ ॥**
**ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਸੋ ਪ੍ਰਭੂ ਨੈਣੀ ਡੀਠਾ ॥੧॥**

ਆਸਾ (ਛੰਤ), ਮਹਲਾ ੫, ੧, ਸਫ਼ਾ ੪੫੨

**ਅਰਥ**: (ਹੇ ਭਾਈ !) ਜਦ ਤੋਂ ਸੰਤ ਰੂਪ ਦਰਗਾਹੀ ਵਕੀਲ ਮਿੱਤਰ ਬਣਿਆ ਹੈ, ਉਸ ਦੀ ਅੰਮ੍ਰਿਤ ਬਾਣੀ ਨਾਲ (ਮੈਂ) ਸੀਤਲ (ਹੋ ਗਿਆ ਹਾਂ), ਤ੍ਰਿਪਤ ਹੋ ਗਿਆ ਹਾਂ । ਨਾਨਕ ਆਖਦਾ ਹੈ ਕਿ ਮੇਰਾ ਮਨ ਹਰੀ ਨਾਲ ਪਤੀਜ ਗਿਆ ਹੈ, ਕਿਉਂਕਿ ਉਹ ਹਰੀ-ਪ੍ਰਭੂ ਮੈਂ ਅੱਖਾਂ ਨਾਲ ਵੇਖ ਲਿਆ ਹੈ ।

**ਆਘਾਨਾ:** ਤ੍ਰਿਪਤ ਹੋ ਗਿਆ। ੨੭੯

**ਤ੍ਰਿਸਨਾ ਬੂਝੀ ਗੁਰ ਪ੍ਰਸਾਦਿ ॥**
**ਮਨੁ ਆਘਾਨਾ ਹਰਿ ਰਸਹਿ ਸੁਆਦਿ ॥੩॥**

ਬਸੰਤੁ, ਮਹਲਾ ੫, ੬, ਸਫ਼ਾ ੧੧੮੧

**ਅਰਥ:** ਗੁਰੂ ਕਿਰਪਾ ਨਾਲ ਤ੍ਰਿਸ਼ਨਾ ਬੁਝ ਗਈ । ਮਨ ਹਰਿ (ਨਾਮ) ਰਸ ਦੇ ਸਵਾਦ ਨਾਲ ਤ੍ਰਿਪਤ ਹੋ ਗਿਆ ।

[ਵੇਖੋ ੨੭੫]

**ਆਘਾਨਿਆ:** ਰੱਜ ਗਿਆ ਹੈ । ੨੮੦

**ਜਰਾ ਮਰਾ ਨਹ ਵਿਆਪਈ ਫਿਰਿ ਦੂਖੁ ਨ ਪਾਇਆ ॥**
**ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ ॥੨॥**

ਬਿਲਾ., ਮਹਲਾ ੫, ੩੩, ਸਫ਼ਾ ੮੦੮

**ਅਰਥ:** (ਜੋ ਨਾਮ ਰੂਪੀ) ਅੰਮ੍ਰਿਤ ਪੀ ਕੇ ਰੱਜ ਗਿਆ ਹੈ, (ਉਸ ਨੂੰ) ਗੁਰੂ ਨੇ ਅਮਰ ਕਰ ਦਿੱਤਾ ਹੈ । (ਜਿਸ ਕਰ ਕੇ) ਬੁਢਾਪਾ ਅਤੇ ਮੌਤ ਨਹੀਂ ਲਗਦੇ ਅਤੇ ਉਹ ਫਿਰ ਦੁਖ ਨਹੀਂ ਪਾਂਦਾ (ਅਰਥਾਤ ਭੈ ਅਤੇ ਦੁਖਾਂ ਨੂੰ ਖਿੜੇ ਮੱਥੇ ਸਹਿਣ ਕਰਦਾ ਹੈ) ।

**ਭਾਵ:** ਸੰਸਾਰ ਵਿਚ ਵਿਚਰਨ ਵਾਲੇ ਹਰ ਜੀਵ ਨੂੰ ਬੁਢਾਪਾ, ਮੌਤ, ਦੁਖ ਆਦਿ ਦਾ ਵਿਆਪਤ ਹੋਣਾ ਸੁਭਾਵਿਕ ਹੈ । ਇਨ੍ਹਾਂ ਦੇ ਭੈ ਤੋਂ ਸੰਸਾਰੀ ਜੀਵ ਦੁਖੀ ਹਨ। ਨਾਮ ਰੂਪੀ ਅੰਮ੍ਰਿਤ ਪਾਨ ਕਰਨ ਵਾਲਾ ਵਿਅਕਤੀ ਆਤਮਿਕ-ਸ਼ਕਤੀ ਪ੍ਰਾਪਤ ਕਰ ਕੇ ਇਨ੍ਹਾਂ ਦੁਖਾਂ ਨੂੰ ਖਿੜੇ ਮੱਥੇ, ਹੁਕਮ ਵਿਚ ਰਹਿ ਕੇ ਸਹਾਰਦਾ ਹੈ ।

**ਜਰਾ**- ਬੁਢਾਪਾ । **ਮਰਾ**- ਮੌਤ ।

[ਵੇਖੋ ੨੭੫]

**ਆਘਾਨੇ:** ਤ੍ਰਿਪਤ ਹੋ ਰਹੇ ਹਾਂ । ੨੮੧

**ਹਰਿ ਪੀ ਆਘਾਨੇ ਅੰਮ੍ਰਿਤ ਬਾਨੇ ਸ੍ਰਬ ਸੁਖਾ ਮਨ ਵੁਠੇ ॥...੫॥**

ਸਿਰੀ. (ਛੰਤ), ਮਹਲਾ ੫, ੨, ਸਫ਼ਾ ੮੦

ਵੇਖੋ '**ਅੰਮ੍ਰਿਤ**' ੧੨੯੮

[ਵੇਖੋ ੨੭੫]

**ਆਘਾਵੈ:** ਤ੍ਰਿਪਤ ਹੋ ਜਾਂਦਾ ਹੈ । ੨੮੨

**ਅਨਿਕ ਮਾਇਆ ਰੰਗ ਤਿਖ ਨ ਬੁਝਾਵੈ ॥**
**ਹਰਿ ਕਾ ਨਾਮੁ ਜਪਤ ਆਘਾਵੈ ॥...੨॥**

ਗਉੜੀ (ਸੁਖ.), ਮਹਲਾ ੫, ੨, ਸਫ਼ਾ ੨੬੪

**ਅਰਥ:** ਮਾਇਆ ਦੇ ਅਨੇਕ ਭੋਗ-ਆਨੰਦ ਤ੍ਰਿਸ਼ਨਾ ਨੂੰ ਨਹੀਂ ਬੁਝਾ ਸਕਦੇ । ਅਕਾਲ-ਪੁਰਖ ਦਾ ਨਾਮ ਜਪਣ ਨਾਲ (ਤ੍ਰਿਸ਼ਨਾਲੂ ਵਿਅਕਤੀ ਵੀ) ਤ੍ਰਿਪਤ ਹੋ ਜਾਦਾ ਹੈ ।

**ਮਾਇਆ ਰੰਗ**- ਮਾਇਆ ਦੇ ਸਵਾਦ । **ਤਿਖ**- ਤ੍ਰੇਹ, ਤ੍ਰਿਸ਼ਨਾ ।

[ਵੇਖੋ ੨੭੫]

**ਆਘੀਜਾ:** ਰੱਜੇ ਹੋਏ, ਸੰਤੁਸ਼ਟ । ੨੮੩

**ਤੇਰੀ ਦਾਤਿ ਤੁਝੈ ਤੇ ਹੋਵੈ ॥ ਦੇਹਿ ਦਾਨੁ ਸਭਸੈ ਜੰਤ ਲੋਐ ॥**
**ਤੋਟਿ ਨ ਆਵੈ ਪੂਰ ਭੰਡਾਰੈ ਤ੍ਰਿਪਤਿ ਰਹੇ ਆਘੀਜਾ ਹੇ ॥੮॥**

ਮਾਰੂ (ਸੋਲ.), ਮਹਲਾ ੫, ੩, ਸਫ਼ਾ ੧੦੭੪

**ਅਰਥ:** ਤੇਰੀ ਦਾਤ ਤੇਰੇ ਤੋਂ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ । ਤੂੰ ਸਾਰੇ ਜੀਵਾਂ ਨੂੰ, ਸਾਰਿਆਂ ਲੋਕਾਂ ਵਿਚ, ਦਾਨ ਦਿੰਦਾ ਹੈਂ । ਤੇਰੇ ਭਰੇ ਹੋਏ ਭੰਡਾਰਿਆਂ ਵਿਚ (ਕਦੇ) ਥੁੜ ਨਹੀਂ ਆਉਂਦੀ । (ਦਾਤਾਂ ਲੈਣ ਵਾਲੇ ਜੋ ਤੈਨੂੰ ਭੁੱਲਦੇ ਨਹੀਂ) ਰੱਜੀ ਹੋਈ ਬਿਰਤੀ ਸਹਿਤ (ਸਦਾ) ਸੰਤੁਸ਼ਟ ਰਹਿੰਦੇ ਹਨ ।

**ਲੋਐ**- ਲੋਕਾਂ । **ਪੂਰ ਭੰਡਾਰੈ**- ਭਰੇ ਭੰਡਾਰਾਂ ਵਿਚ ।

[ਵੇਖੋ ੨੭੫]

**ਆਘੁ:** ਅੱਗੇ (ਹੀ) । ੨੮੪

**ਮ: ੫॥ ਸਚੁ ਜਾਣੈ ਕਚੁ ਵੈਦਿਓ ਤੂ ਆਘੁ ਆਘੇ ਸਲਵੇ ॥**
**ਨਾਨਕ ਆਤਸੜੀ ਮੰਝਿ ਨੈਣੂ ਬਿਆ ਢਲਿ ਪਬਣਿ ਜਿਉ ਜੁੰਮਿਓ ॥੨॥**

ਮਾਰੂ (ਵਾਰ), ਮਹਲਾ ੫, ਪਉੜੀ ੫, ਸਫ਼ਾ ੧੦੯੫

**ਅਰਥ:** ਹੇ ਜੀਵ ! ਕੱਚ ਵਾਂਗ ਨਾਸ਼ਵਾਨ (ਪਦਾਰਥ ਨੂੰ) ਸੱਚ ਜਾਣ ਕੇ ਤੂੰ (ਮਾਇਕ ਦੌੜ ਵਿਚ) ਅੱਗੇ-ਅੱਗੇ ਹੀ ਜਾਂਦਾ ਹੈਂ (ਭਾਵ ਵੱਧ ਤੋਂ ਵੱਧ ਧਨ ਇਕੱਤਰ ਕਰਦਾ ਹੈਂ) । (ਜਿਵੇਂ) ਅੱਗ ਵਿਚ ਪੈਂਦਿਆਂ ਸਾਰ ਮੱਖਣ (ਨਸ਼ਟ ਹੋ ਜਾਂਦਾ ਹੈ ਜਾਂ) ਦੂਜਾ ਜਿਵੇਂ ਪਾਣੀ ਢਲਣ ਨਾਲ ਚੁਪੱਤੀ ਸੁਕ-ਸੜ ਜਾਂਦੀ ਹੈ (ਸੰਸਾਰ ਦੇ ਧਨ-ਪਦਾਰਥ ਵੀ ਇਸੇ ਤਰ੍ਹਾਂ ਨਾਸ਼ਮਾਨ ਹਨ)।

**ਵੈਦਿਓ**- ਨਾਸ਼ਵੰਤ । **ਸਲਵੇ**- ਜਾਂਦਾ ਹੈ । **ਆਤਸੜੀ**- ਅੱਗ । **ਮੰਝਿ**- ਵਿਚ। **ਨੈਣੂ**- ਮੱਖਣ । **ਬਿਆ**- ਦੂਜਾ । **ਢਲਿ**- (ਪਾਣੀ ਦੇ) ਚਲਣ ਨਾਲ, ਘਟਣ ਨਾਲ । **ਪਬਣਿ**- ਚੁਪੱਤੀ । **ਜੁੰਮਿਓ**- ਸੁਕ ਸੜ ਜਾਂਦੀ ਹੈ, ਨਾਸ਼ ਹੋ ਜਾਂਦੀ ਹੈ ।

[ਵੇਖੋ ੨੩੭]

**ਆਘੇ:** ਅੱਗੇ । ੨੮੫

**ਡਖਣੇ ਮ: ੫॥ ਸਚੁ ਜਾਣੈ ਕਚੁ ਵੈਦਿਓ ਤੂ ਆਘੁ ਆਘੇ ਸਲਵੇ ॥...੨॥**

ਮਾਰੂ (ਵਾਰ), ਮਹਲਾ ੫, ਪਉੜੀ ੫: ਸਫ਼ਾ ੧੦੯੫

ਵੇਖੋ '**ਆਘੁ**' III-੨੮੪

[ਵੇਖੋ ੨੩੭]

**ਆਚ:** ਅੱਗ, ਸੇਕ । ੨੮੬

**ਜਲ ਦੁਧ ਨਿਆਈ ਰੀਤਿ ਅਬ ਦੁਧ ਆਚ ਨਹੀ ਮਨ ਐਸੀ ਪ੍ਰੀਤਿ ਹਰੇ ॥**
**ਅਬ ਉਰਝਿਓ ਅਲਿ ਕਮਲੇਹ ਬਾਸਨ ਮਾਹਿ ਮਗਨ**
**ਇਕੁ ਖਿਨੁ ਭੀ ਨਾਹਿ ਟਰੈ ॥੧॥**

ਆਸਾ (ਛੰਤ), ਮਹਲਾ ੫, ੪, ਸਫ਼ਾ ੪੫੪

ਵੇਖੋ '**ਉਰਝਿਓ**' ੫੮੪

[ਵੇਖੋ ੫]

**ਆਚਰਜ**: ਅਜੀਬ, ਅਦਭੁਤ, ਚਮਤਕਾਰਪੂਰਣ । ੨੮੭

**ਆਚਰਜ ਸੁਆਮੀ ਅੰਤਰਜਾਮੀ ਮਿਲੇ ਗੁਣਨਿਧਿ ਪਿਆਰਿਆ ॥**
**ਮਹਾ ਮੰਗਲ ਸੂਖ ਉਪਜੇ ਗੋਬਿੰਦ ਗੁਣ ਨਿਤ ਸਾਰਿਆ ॥...੪॥**

ਮਲਾਰ (ਛੰਤ), ਮਹਲਾ ੫, ੧, ਸਫ਼ਾ ੧੨੭੮

**ਅਰਥ**: ਗੋਬਿੰਦ ਦੇ ਗੁਣਾਂ ਨੂੰ ਨਿੱਤ ਯਾਦ ਕੀਤਾ । ਵੱਡੀ ਖ਼ੁਸ਼ੀ ਪ੍ਰਾਪਤ ਹੋਈ ਅਤੇ (ਸਾਰੇ) ਹੀ ਸੁਖ ਵੀ ਮਿਲ ਗਏ । ਅਦਭੁਤ (ਕੌਤਕ ਕਰਨ ਵਾਲੇ) ਸਵਾਮੀ, ਅੰਤਰਜਾਮੀ, ਗੁਣਾਂ ਦੇ ਖ਼ਜ਼ਾਨੇ, ਪਿਆਰੇ (ਪ੍ਰਭੂ) ਆ ਮਿਲੇ।

**ਨਿਤ ਸਾਰਿਆ**- ਨਿੱਤ ਯਾਦ ਕੀਤਾ ।

[ਸੰਸ. आश्चर्य (ਆਸ਼੍ਚਰ੍ਯ) आ+चर्+ण्यत् : ਚਮਤਕਾਰਪੂਰਣ, ਅਦਭੁਤ, ਅਸਾਧਾਰਣ, ਹੈਰਾਨੀਜਨਕ ; ਵਿਲੱਖਣ ।
आश्चर्यम् (ਆਸ਼੍ਚਰ੍ਯਮ੍) : ਚਮਤਕਾਰ, ਕੌਤਕ, ਵਿਚਿਤ੍ਰਤਾ ; ਜਾਦੂ ।
ਪ੍ਰਾ. अच्चर, अच्चरिअ, अच्चरीअ अच्चेअर (ਅਚ੍ਚੇਅਰ) : ਅਦਭੁਤ, ਵਿਸਮਾਦੀ, ਹੈਰਾਨੀਜਨਕ ।]

**ਆਚਰਜ**: ਅਸਚਰਜ ਪੂਰਣ, ਵਿਸਮਾਦੀ । ੨੮੮

**ਖਿਨ ਮਾਹਿ ਥਾਪਿ ਉਥਾਪਦਾ ਆਚਰਜ ਤੇਰੇ ਰੂਪ ॥**
**ਕਉਣੁ ਜਾਣੈ ਚਲਤ ਤੇਰੇ ਅੰਧਿਆਰੇ ਮਹਿ ਦੀਪ ॥੧॥**

ਤਿਲੰਗ, ਮਹਲਾ ੫, ੪, ਸਫ਼ਾ ੭੨੪

**ਅਰਥ**: (ਹੇ ਕਰਤਾਰ !) ਤੇਰਾ ਰੂਪ ਵਿਸਮਾਦੀ ਹੈ । ਇਕ ਪਲ ਵਿਚ ਤੂੰ ਬਣਾਉਂਦਾ ਹੈਂ ਅਤੇ (ਫਿਰ ਜਿਸ ਨੂੰ ਚਾਹੇਂ) ਪਲ ਵਿਚ ਹੀ ਢਾਹੁੰਦਾ ਹੈਂ । ਤੇਰੇ ਕੌਤਕ ਕੌਣ ਜਾਣ ਸਕਦਾ ਹੈ ? (ਅਗਿਆਨ ਰੂਪ) ਅੰਧਕਾਰ ਵਿਚ ਤੂੰ ਹੀ (ਗਿਆਨ-ਰੂਪ) ਪ੍ਰਕਾਸ਼ ਹੈਂ ।

**ਥਾਪਿ**- ਬਣਾਂਦਾ ਹੈਂ । **ਉਥਾਪਦਾ**- ਢਾਹ ਦਿੰਦਾ ਹੈਂ । **ਚਲਤ**- ਕੌਤਕ । **ਦੀਪ**- ਦੀਵਾ, ਪ੍ਰਕਾਸ਼ ।

[ਵੇਖੋ ੨੮੭]

**ਆਚਰਜੁ**: ਚਮਤਕਾਰ । ੨੮੯

**ਪ੍ਰਗਟੇ ਗੁਪਾਲ ਗੋਬਿੰਦ ਲਾਲਨ ਸਾਧ ਸੰਗਿ ਵਖਾਣਿਆ ॥**
**ਆਚਰਜੁ ਡੀਠਾ ਅਮਿਉ ਵੂਠਾ ਗੁਰਪ੍ਰਸਾਦੀ ਜਾਣਿਆ ॥...੨॥**

ਆਸਾ (ਛੰਤ), ਮਹਲਾ ੫, ੧੨, ਸਫ਼ਾ ੪੬੦

**ਅਰਥ**: ਸਿਰਜਣਹਾਰ ਅਤੇ ਪਾਲਣਹਾਰ (ਸਾਰਿਆਂ ਦਾ) ਪਿਆਰਾ ਵਾਹਿਗੁਰੂ, (ਜਿਸ ਦੇ) ਗੁਣਾਂ ਦਾ ਬਿਆਨ ਸਾਧਸੰਗਤ (ਭਲੇ ਵਿਅਕਤੀਆਂ ਦੀ ਮਜਲਿਸ) ਵਿਚ ਕੀਤਾ ਜਾਂਦਾ ਹੈ, ਪ੍ਰਤੱਖ ਦਿਸ ਪਿਆ ਹੈ । ਉਸ (ਹਰੀ ਦਾ ਮੈਂ) ਇਹ ਚਮਤਕਾਰ ਦੇਖਿਆ ਹੈ ਕਿ ਜਦੋਂ ਗੁਰੂ ਦੀ ਮਿਹਰ ਨਾਲ ਪ੍ਰਤੀਤੀ ਹੋ ਗਈ ਤਾਂ (ਮੇਰੇ ਹਿਰਦੇ ਵਿਚ) ਅੰਮ੍ਰਿਤ ਦੀ ਵਰਖਾ ਹੋ ਗਈ ।

**ਲਾਲਨ**- ਪਿਆਰਾ । **ਵਖਾਣਿਆ**- ਗੁਣਾਂ ਦਾ ਬਿਆਨ ਕੀਤਾ । **ਅਮਿਉ**- ਅਮ੍ਰਿਤ । **ਵੂਠਾ**- ਵਰ੍ਹਿਆ, ਵਸਿਆ ; ਭਾਵ ਵਰਖਾ ਹੋ ਗਈ ।

[ਵੇਖੋ ੨੮੭ ]

**ਆਚਰਣੰ**: ਇਖ਼ਲਾਕ, ਰਹਿਣੀ । ੨੯੦

**ਲੋਭਾਦਿ ਦ੍ਰਿਸਟਿ ਪਰਗ੍ਰਿਹੰ ਜਦਿ ਬਿਧਿ ਆਚਰਣੰ ॥**
**ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ ਸਰਣੰ ॥੩॥**

ਗੂਜਰੀ, ਜੈਦੇਵ, ੧, ਸਫ਼ਾ ੫੨੬

**ਅਰਥ**: ਲੋਭ ਆਦਿਕ (ਵਿਸ਼ੇ), ਪਰਾਈ ਇਸਤ੍ਰੀ ਪ੍ਰਤੀ (ਮੰਦ-) ਦ੍ਰਿਸ਼ਟੀ (ਅਤੇ ਹੋਰ) ਜੋ ਵਿਧੀ ਵਿਰੁੱਧ ਰਹਿਣੀ ਹੈ, (ਛਡ ਦੇ) । ਸਾਰੇ ਪਾਪ-ਕਰਮਾਂ ਅਤੇ ਖੋਟੀ ਮੱਤ ਨੂੰ ਤਿਆਗ ਦੇ । ਚੱਕਰਧਾਰੀ (ਭਗਤ ਰਖਿਅਕ ਅਤੇ ਵਿਆਪਕ ਪਰਮਾਤਮਾ) ਦੀ ਸ਼ਰਨ ਲੈ ਅਤੇ (ਸਿਰਫ਼ ਉਸੇ ਨੂੰ) ਯਾਦ ਕਰਿਆ ਕਰ ।

**ਲੋਭਾਦਿ**- ਲੋਭ ਆਦਿਕ ਪੰਜ ਵਿਸ਼ੇ । **ਦ੍ਰਿਸਟਿ ਪਰਗ੍ਰਿਹੰ**- ਪਰਾਈ ਇਸਤ੍ਰੀ ਉਪਰ ਮੰਦੀ ਦ੍ਰਿਸ਼ਟੀ । **ਜਦਿ ਬਿਧਿ**- ਜਦਿ+ਅਬਿਧਿ=ਜੋ ਮਰਯਾਦਾ ਦੇ ਉਲਟ ਹੈ । **ਤਜਿ**- ਤਿਆਗ ਦੇ, ਛਡ ਦੇ । **ਸਕਲ**- ਸਗਲ, ਸਾਰੇ । **ਦੁਹਕ੍ਰਿਤ**- ਪਾਪ-ਕਰਮ, ਮਾੜੇ ਕੰਮ । **ਦੁਰਮਤੀ**- ਖੋਟੀ ਮੱਤ । **ਭਜੁ**- ਸਿਮਰ। **ਚਕ੍ਰਧਰ**- ਵਿਸ਼ਨੂੰ, ਅਕਾਲ-ਪੁਰਖ ।

[ਸੰਸ. आचरणम् (ਆਚਰਣਮ੍) आ+चर+ल्युट् : ਅਭਿਆਸ ਕਰਨਾ ; ਅਨੁਕਰਣ ਕਰਨਾ ; ਚਾਲ-ਚਲਣ ; ਪ੍ਰਥਾ, ਪਰਿਪਾਟੀ ; ਸੰਸਥਾ ।]

**ਆਚਰਣ**: ਰਹਿਣੀ, ਚਾਲ-ਚਲਣ । ੨੯੧

**ਸੰਤ ਆਚਰਣ ਸੰਤ ਚੋ ਮਾਰਗੁ ਸੰਤ ਚ ਓਲ੍ਹਗ ਓਲ੍ਹਗਣੀ ॥੨॥**

ਆਸਾ, ਰਵਿਦਾਸ, ੨, ਸਫ਼ਾ ੪੮੬

ਵੇਖੋ 'ਓਲ੍ਹਗ' ੯੮੭

[ਵੇਖੋ ੨੯੦]

**ਆਚਾਰ**: ਸ਼ੁਭ ਕਰਮ, ਪਰਉਪਕਾਰ । ੨੯੨

**ਬਿਆਪਤ ਕਰਮ ਕਰੈ ਹਉ ਫਾਸਾ ॥**
**ਬਿਆਪਤਿ ਗਿਰਸਤ ਬਿਆਪਤ ਉਦਾਸਾ ॥**
**ਆਚਾਰ ਬਿਉਹਾਰ ਬਿਆਪਤ ਇਹ ਜਾਤਿ ॥**
**ਸਭ ਕਿਛੁ ਬਿਆਪਤ ਬਿਨੁ ਹਰਿ ਰੰਗ ਰਾਤ ॥੪॥**

ਗਉੜੀ ਗੁਆ., ਮਹਲਾ ੫, ੮੮, ਸਫ਼ਾ ੧੮੨

**ਅਰਥ**: (ਮਾਇਆ ਦੇ) ਵਿਆਪਕ ਪ੍ਰਭਾਵ ਵਿਚ ਫਸਿਆ (ਮਨੁੱਖ) ਅਹੰਕਾਰ ਅਧੀਨ (ਹੀ ਧਾਰਮਿਕ) ਕਰਮ ਕਰਦਾ ਹੈ । (ਇਹ) ਮਾਇਆ, ਗ੍ਰਿਹਸਤੀ ਅਤੇ ਤਿਆਗੀ (ਸਭ ਨੂੰ) ਵਿਆਪ ਰਹੀ ਹੈ (ਭਾਵ ਸਾਰੇ ਇਸ ਦੇ ਪ੍ਰਭਾਵ ਵਿਚ ਹਨ) । ਸ਼ੁਭ ਕਰਮਾਂ ਸਹਿਤ (ਮਨੁੱਖ ਦੇ ਸਮੁੱਚੇ) ਅਮਲ ਵਿਚ ਇਸ ਦਾ ਪ੍ਰਵੇਸ਼ ਹੈ ਅਤੇ ਜਾਤਿ-ਅਭਿਮਾਨ ਵੀ ਇਸੇ ਦੇ ਪ੍ਰਭਾਵ ਕਾਰਨ ਹੈ । ਪਰਮਾਤਮਾ ਦੇ ਪਿਆਰ ਵਿਚ ਲੀਨ ਹੋਏ ਬਿਨਾ ਸਾਰੇ ਹੀ (ਮਨੁੱਖ) ਇਸ ਦੇ ਅਸਰ ਵਿਚ ਵਿਚਰਦੇ ਹਨ ।

**ਭਾਵ**: ਸਾਰਿਆਂ ਵਿਚ ਹਉਮੈ ਹੈ । ਜਿੱਥੇ ਹਉਮੈ ਦਾ ਵਾਸਾ ਹੈ, ਉਥੇ ਮਾਇਆ ਹੈ । ਮਾਇਆ ਕਈ ਤਰ੍ਹਾਂ ਨਾਲ ਪ੍ਰਭਾਵ ਪਾਉਂਦੀ ਹੈ । ਸਿਧਾਂਤਿਕ ਗੱਲ 'ਰਹਾਉ' ਦੀਆਂ ਤੁਕਾਂ ਵਿਚ ਦੱਸੀ ਹੈ-

**ਮਾਇਆ ਬਿਆਪਤ ਬਹੁ ਪਰਕਾਰੀ ॥**
**ਸੰਤ ਜੀਵਹਿ ਪ੍ਰਭ ਓਟ ਤੁਮਾਰੀ ॥੧॥ਰਹਾਉ॥**

[ਸੰਸ. आचार (ਆਚਾਰ) आ+चर्+घञ् : ਆਚਰਣ, ਵਿਵਹਾਰ ; ਪ੍ਰਥਾ, ਰਿਵਾਜ, ਕੰਮ ਕਰਨ ਦੀ ਰੀਤੀ, ਲੋਕਾਚਾਰ ।
ਪ੍ਰਾ. आयार (ਆਯਾਰ) : ਆਚਰਣ, ਚਾਲ-ਚਲਣ ; ਜੈਨ-ਗ੍ਰੰਥ ; ਨਿਪੁੰਨ-ਸ਼ਿਸ਼ ।]

**ਆਚਾਰ:** ਕੰਮ, ਕਰਮ । ੨੯੩

**ਕਾਪਰ ਪਹਿਰਹਿ ਭੋਗਹਿ ਭੋਗ ॥ ਆਚਾਰ ਕਰਹਿ ਸੋਭਾ ਮਹਿ ਲੋਗ ॥**
**ਚੋਆ ਚੰਦਨ ਸੁਗੰਧ ਬਿਸਥਾਰ ॥ ਸੰਗੀ ਖੋਟਾ ਕ੍ਰੋਧੁ ਚੰਡਾਲ ॥**

ਆਸਾ, ਮਹਲਾ ੫, ੧੨, ਸਫ਼ਾ ੩੭੪

**ਅਰਥ:** (ਮਨੁੱਖ ਦੀ ਕਾਇਆ ਨੂੰ ਕਿਹਾ ਹੈ) ਤੂੰ (ਸ੍ਰੇਸ਼ਠ) ਕਪੜੇ ਪਾਂਦੀ ਹੈਂ, (ਭਾਂਤ-ਭਾਂਤ ਦੇ) ਭੋਗ-ਬਿਲਾਸ ਕਰਦੀ ਹੈਂ, ਕੰਮ (ਇਸ ਪ੍ਰਕਾਰ ਦੇ) ਕਰਦੀ ਹੈਂ ਕਿ ਲੋਕਾਂ ਵਿਚ ਇੱਜ਼ਤ ਹੋਵੇ । ਅਤਰ, ਚੰਦਨ, ਖ਼ੁਸ਼ਬੋ ਖੁਲ੍ਹੇ ਢੰਗ ਨਾਲ ਵਰਤਦੀ ਹੈਂ । (ਪਰ) ਕ੍ਰੋਧ ਚੰਡਾਲ ਨੂੰ ਖੋਟਾ ਸਾਥੀ ਬਣਾ ਕੇ (ਸਦਾ ਆਪਣੇ) ਨਾਲ ਰਖਦੀ ਹੈਂ ।

**ਕਾਪਰ-** ਕਪੜੇ । **ਸੋਭਾ-** ਮਹਿਮਾ । **ਮਹਿ ਲੋਗ-** ਲੋਕਾਂ ਵਿਚ । **ਬਿਸਥਾਰ-** ਵਿਸਤਾਰ ; ਭਾਵ ਖੁਲ੍ਹੀ ਵਰਤੋਂ ।

[ਵੇਖੋ ੨੯੨]

**ਆਚਾਰ:** ਨਿੱਤ-ਕਰਮ । ੨੯੪

**ਮਹਲ ਮਹਿ ਬੈਠੇ ਅਗਮ ਅਪਾਰ ॥**
**ਭੀਤਰਿ ਅੰਮ੍ਰਿਤੁ ਸੋਈ ਜਨੁ ਪਾਵੈ**
**ਜਿਸੁ ਗੁਰ ਕਾ ਸਬਦੁ ਰਤਨੁ ਆਚਾਰ ॥੧॥ਰਹਾਉ॥**

ਮਲਾਰ, ਮਹਲਾ ੧, ੫, ਸਫ਼ਾ ੧੨੫੬

**ਅਰਥ:** ਅਪਹੁੰਚ ਅਤੇ ਅਸੀਮ ਰੱਬ, ਮਨੁੱਖ ਦੇ ਸਰੀਰ ਰੂਪੀ ਮਹਿਲ ਅੰਦਰ ਬੈਠਾ ਹੈ । ਉਹ ਮਨੁੱਖ ਅੰਦਰੋਂ ਹੀ ਅੰਮ੍ਰਿਤ ਪ੍ਰਾਪਤ ਕਰਦਾ ਹੈ, ਜਿਸ ਦਾ ਨਿੱਤ-ਕਰਮ ਗੁਰੂ-ਸ਼ਬਦ ਰੂਪੀ ਰਤਨ ਦਾ ਅਨੁਸਾਰੀ ਹੋ ਗਿਆ ਹੈ ਅਰਥਾਤ ਜਿਸ ਦਾ ਅਮਲ ਗੁਰੂ ਦੇ ਉਪਦੇਸ਼ ਅਨੁਸਾਰ ਹੈ ।

**ਮਹਲ-** ਸਰੀਰ । ਇਸ ਸ਼ਬਦ ਦੇ ਚੌਥੇ ਪਦੇ ਵਿਚ ਅਰਥ ਕੀਤੇ ਹਨ -

**ਕਾਇਆ ਮਹਲੁ ਮੰਦਰੁ ਘਰੁ ਹਰਿ ਕਾ**
**ਤਿਸੁ ਮਹਿ ਰਾਖੀ ਜੋਤਿ ਅਪਾਰ ॥**

[ਵੇਖੋ ੨੯੨]

**ਆਚਾਰ:** ਯੱਗ ਆਦਿਕ, ਕਰਮ ਕਾਂਡ, ੨੯੫
ਉਹ ਸਕਾਮ ਕਰਮ ਜੋ ਵਾਸ਼ਨਾ ਨਾਲ ਕੀਤੇ ਜਾਣ ।

**ਕਰਿ ਆਚਾਰ ਬਹੁ ਸੰਪਉ ਸੰਚੈ ਜੋ ਕਿਛੁ ਕਰੈ ਸੁ ਨਰਕਿ ਪਰੈ ॥੪॥**

ਪ੍ਰਭਾਤੀ, ਮਹਲਾ ੩, ੬, ਸਫ਼ਾ ੧੩੩੪

**ਅਰਥ:** ਜੋ ਮਨੁੱਖ (ਇਸ ਕਾਮਨਾ ਨਾਲ ਕਿ ਬਹੁਤ ਧਨ ਇਕੱਠਾ ਹੋਵੇ) ਯੱਗ ਆਦਿਕ ਕਰਮ ਕਰ ਲੈਂਦਾ ਹੈ, ਅਜਿਹਾ ਕੁਝ ਕਰਨ ਤੇ ਵੀ ਉਹ ਮਨੁੱਖ ਨਰਕ ਵਿਚ ਪਿਆ ਰਹਿੰਦਾ ਹੈ (ਭਾਵ ਵਿਸ਼ੇ-ਅਗਨੀ ਵਿਚ ਨਿਤ ਸੜਦਾ ਰਹਿੰਦਾ ਹੈ) ।

**ਸੰਪਉ--** ਧਨ-ਦੌਲਤ, ਸੰਪਤੀ । **ਸੰਚੈ-** ਇਕੱਠਾ ਕਰਦਾ ਹੈ ।

[ਵੇਖੋ ੨੯੨]

**ਆਚਾਰ (ਸਹਿਤ):** ਸਤਿਕਾਰ ਨਾਲ, ੨੯੬
ਮਰਯਾਦਾ ਪੂਰਬਕ ।

**ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ**
**ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥੩॥**

ਮਲਾਰ, ਰਵਿਦਾਸ, ੨, ਸਫ਼ਾ ੧੨੯੩

**ਅਰਥ:** (ਮੋਏ ਹੋਏ ਪਸ਼ੂ ਢੋਣ) ਵਾਲਿਆਂ ਦੇ ਪੁੱਤਰ ਰਵਿਦਾਸ ਨੂੰ, ਜੋ (ਵਾਹਿਗੁਰੂ ਦੇ) ਦਾਸਾਂ ਦਾ ਦਾਸ ਹੈ, ਸਤਿਕਾਰ ਨਾਲ ਵਿਪਰ (ਬ੍ਰਾਹਮਣ) ਡੰਡਉਤ ਕਰਦੇ ਹਨ ।

**ਬਿਪ੍ਰ-** ਬ੍ਰਾਹਮਣ । **ਤਿਨ ਤਨੈ-** ਉਨ੍ਹਾਂ ਦੇ ਪੁੱਤਰ ਨੂੰ । **ਡੰਡਉਤਿ-** ਡੰਡੇ ਵਾਂਗ ਸਿੱਧੇ ਲੇਟ ਕੇ ਮੱਥਾ ਟੇਕਣਾ ।

[ਵੇਖੋ ੨੯੨]

**ਆਚਾਰਨ:** ਸ਼ੁਭ ਕਰਮੀਆਂ ਵਿਚ । ੨੯੭

**ਕਰਤਨ ਮਹਿ ਤੂੰ ਕਰਤਾ ਕਹੀਅਹਿ ਆਚਾਰਨ ਮਹਿ ਆਚਾਰੀ ॥**
**ਸਾਹਨ ਮਹਿ ਤੂੰ ਸਾਚਾ ਸਾਹਾ ਵਾਪਾਰਨ ਮਹਿ ਵਾਪਾਰੀ ॥੪॥**

ਗੂਜਰੀ (ਅਸ.), ਮਹਲਾ ੫, ੧, ਸਫ਼ਾ ੫੦੭

**ਅਰਥ:** ਰਚਨਹਾਰਾਂ ਵਿਚ ਤੂੰ (ਵੱਡਾ) ਰਚਨਹਾਰ ਕਹੀਦਾ ਹੈਂ ਅਤੇ ਸ਼ੁਭ ਕਰਮੀਆਂ ਵਿਚੋਂ (ਵੱਡਾ) ਸ਼ੁਭ ਕਰਮੀ (ਤੂੰ) ਹੈਂ । ਪਾਤਸ਼ਾਹਾਂ ਵਿਚ ਤੂੰ ਸੱਚਾ ਸ਼ਾਹ ਹੈਂ, ਵਾਪਾਰੀਆਂ ਵਿਚ ਤੂੰ (ਵੱਡਾ) ਵਾਪਾਰੀ ਹੈਂ ।

ਸੰਥਯਾ, ਸਫ਼ਾ ੩੧੭੪

[ਵੇਖੋ ੨੯੨]

**ਆਚਾਰਾ:** ਸ਼ੁਭ ਲੱਛਣ, ਸ਼ੁਭ ਅਮਲ ਅਥਵਾ ਕਰਨੀ । ੨੯੮

**ਆਚਾਰਾ ਵੀਚਾਰੁ ਸਰੀਰਿ ॥ ਆਦਿ ਜੁਗਾਦਿ ਸਹਜਿ ਮਨੁ ਧੀਰਿ ॥...੭॥**

ਧਨਾ. (ਅਸ.), ਮਹਲਾ ੧, ੨, ਸਫ਼ਾ ੬੮੬

**ਅਰਥ:** (ਜਿਸ ਦੇ) ਸਰੀਰ (ਭਾਵ ਜੀਵਨ) ਵਿਚ ਵਿਚਾਰ ਰੂਪ ਸ਼ੁਭ ਕਰਨੀ ਹੈ, (ਉਸ ਦਾ) ਮਨ ਸਦਾ ਧੀਰਜਵਾਨ ਅਤੇ ਸਹਿਜਮਈ ਹੁੰਦਾ ਹੈ ਅਥਵਾ ਸਹਿਜ ਅਵਸਥਾ ਵਿਚ ਟਿਕਿਆ ਰਹਿੰਦਾ ਹੈ ।

**ਆਦਿ ਜੁਗਾਦਿ-** ਸਦਾ, ਹਮੇਸ਼ਾ । **ਧੀਰਿ-** ਧੀਰਜਵਾਨ

[ਵੇਖੋ ੨੯੨]

**ਆਚਾਰਿ:** ਆਚਾਰ ਵਿਚ, (ਸ਼ੁਭ) ਕਰਮਾਂ ੨੯੯
ਵਿਚ, (ਸ਼ੁਭ) ਕਰਨੀ ਵਿਚ ।

**ਨਿਜ ਭਗਤੀ ਸੀਲਵੰਤੀ ਨਾਰਿ ॥**
**ਰੂਪਿ ਅਨੂਪ ਪੂਰੀ ਆਚਾਰਿ ॥**
**ਜਿਤੁ ਗ੍ਰਿਹਿ ਵਸੈ ਸੋ ਗ੍ਰਿਹੁ ਸੋਭਾਵੰਤਾ ॥**
**ਗੁਰਮੁਖਿ ਪਾਈ ਕਿਨੈ ਵਿਰਲੈ ਜੰਤਾ॥੧॥**

ਆਸਾ, ਮਹਲਾ ੫, ੩, ਸਫ਼ਾ ੩੭੦-੭੧

**ਅਰਥ**: (ਅਕਾਲ-ਪੁਰਖ ਦੀ) ਨਿਸ਼ਠਾਪੂਰਣ ਭਗਤੀ ਆਚਾਰਵੰਤ ਇਸਤ੍ਰੀ ਦੇ ਸਮਾਨ ਹੈ । (ਇਹ) ਰੂਪ ਵਿਚ ਅਨੁਪਮ ਹੈ, ਸ਼ੁਭ ਕਰਨੀ ਵਿਚ ਸੰਪੂਰਨ ਹੈ। (ਇਹ) ਜਿਸ ਹਿਰਦੇ-ਰੂਪੀ ਘਰ ਵਿਚ ਆ ਵਸੇ, ਉਹ ਹਿਰਦਾ ਸ਼ੋਭਨੀਕ ਹੁੰਦਾ ਹੈ, ਗੁਰੂ ਦੁਆਰਾ ਇਹ ਕਿਸੇ ਵਿਰਲੇ ਪੁਰਸ਼ ਨੇ ਪਾਈ ਹੈ ।

**ਭਾਵ**: ਪਰਮੇਸ਼ਰ ਦੀ ਭਗਤੀ ਲਈ ਉੱਚ-ਆਚਾਰ ਜ਼ਰੂਰੀ ਹੈ ।

**ਨਿਜ ਭਗਤੀ**- ਕਰਤਾ ਪੁਰਖ ਦੀ ਨਿਸ਼ਠਾਪੂਰਣ ਭਗਤੀ । **ਸੀਲਵੰਤੀ**- ਨੇਕ ਚਲਣ ਵਾਲੀ, ਆਚਾਰਵੰਤ । **ਗ੍ਰਿਹਿ**- ਘਰ, ਹਿਰਦਾ । **ਜੰਤਾ**- ਜੰਤ ਨੇ ਭਾਵ ਇਨਸਾਨ ਨੇ ।

[ਵੇਖੋ ੨੯੨]

**ਆਚਾਰੀ**: ਆਚਾਰ ਵਾਲਾ, ਕਰਨੀ ਵਾਲਾ, ਸ਼ੁਭ ਕਰਮ ਕਰਨ ਵਾਲਾ । ੩੦੦

**ਜਗਿ ਗਿਆਨੀ ਵਿਰਲਾ ਆਚਾਰੀ ॥ ਜਗਿ ਪੰਡਿਤੁ ਵਿਰਲਾ ਵੀਚਾਰੀ ॥**
**ਬਿਨੁ ਸਤਿਗੁਰੁ ਭੇਟੇ ਸਭ ਫਿਰੈ ਅਹੰਕਾਰੀ ॥੬॥**

ਆਸਾ (ਅਸ.), ਮਹਲਾ ੧, ੩, ਸਫ਼ਾ ੪੧੩

**ਅਰਥ**: ਸੰਸਾਰ ਵਿਚ ਗਿਆਨੀ (ਬਹੁਤ) ਹਨ, ਪਰ ਕਰਨੀ ਵਾਲਾ (ਆਚਾਰਵੰਤ) ਕੋਈ ਵਿਰਲਾ ਹੈ । ਦੁਨੀਆ ਵਿਚ ਪੰਡਿਤ ਹਨ, ਪਰ ਵਿਚਾਰਵਾਨ ਕੋਈ ਟਾਂਵਾਂ ਹੀ ਹੁੰਦਾ ਹੈ । ਸਤਿਗੁਰੂ ਨੂੰ ਮਿਲੇ ਬਗ਼ੈਰ ਸਾਰੇ ਹਉਮੈ ਵਿਚ ਉਲਝੇ ਹੋਏ ਵਿਚਰਦੇ ਹਨ ।

**ਪੰਡਿਤੁ**- ਸ਼ਾਸਤ੍ਰੀ ਵਿਦਿਆ ਵਾਲਾ । **ਵੀਚਾਰੀ**- ਵਿਚਾਰਵਾਨ, ਵਿਵੇਕੀ ।

[ਸੰਸ. ਆਚਾਰਿਨ੍ (ਆਚਾਰਿਨ੍) : ਨਿਸ਼ਚਿਤ ਕਰਮ, ਰਿਵਾਜ ਅਤੇ ਕਰਮ ਕਰਨ ਵਾਲਾ ।]

**ਆਚਾਰੀ**: ਰਸਮਾਂ ਰਿਵਾਜਾਂ ਦੁਆਰਾ, ਧਾਰਮਿਕ ਕਰਮ-ਕਾਂਡਾਂ ਨਾਲ । ੩੦੧

**ਆਚਾਰੀ ਨਹੀ ਜੀਤਿਆ ਜਾਇ ॥ ਪਾਠ ਪੜੈ ਨਹੀ ਕੀਮਤਿ ਪਾਇ ॥**
**ਅਸਟ ਦਸੀ ਚਹੁ ਭੇਦੁ ਨ ਪਾਇਆ ॥**
**ਨਾਨਕ ਸਤਿਗੁਰਿ ਬ੍ਰਹਮੁ ਦਿਖਾਇਆ ॥੫॥**

ਆਸਾ, ਮਹਲਾ ੧, ੨੦, ਸਫ਼ਾ ੩੫੫

**ਅਰਥ**: ਧਾਰਮਿਕ ਕਰਮ-ਕਾਂਡਾਂ ਨਾਲ ਜਨਮ ਮਨੋਰਥ ਸਫਲ ਨਹੀਂ ਹੋ ਸਕਦਾ (ਭਾਵ ਜੀਵਨ-ਮੰਜ਼ਿਲ ਨਹੀਂ ਮਿਲਦੀ) । (ਧਰਮ-ਪੁਸਤਕਾਂ ਦੇ) ਪਾਠ-ਮਾਤ੍ਰ ਨਾਲ ਵੀ ਬ੍ਰਹਮ ਦੀ ਸਮਝ ਨਹੀਂ ਪੈਂਦੀ । ਚਾਰ ਵੇਦਾਂ ਅਤੇ ਅਠਾਰ੍ਹਾਂ ਪੁਰਾਣਾਂ ਦੁਆਰਾ ਕਿਸੇ (ਬ੍ਰਹਮ ਦਾ) ਭੇਦ ਨਹੀਂ ਪਾਇਆ । ਨਾਨਕ ਨੂੰ ਤਾਂ ਸਤਿਗੁਰੂ ਨੇ ਬ੍ਰਹਮ ਪ੍ਰਤੱਖ ਵਿਖਾ ਦਿੱਤਾ ਹੈ ।

**ਭਾਵ**: ਵੇਦਾਂ ਤੋਂ ਮੁਰਾਦ ਕਰਮ-ਕਾਂਡ ਦੇ ਵਿਧੀ-ਨਿਸ਼ੇਧ ਤੋਂ ਹੈ । ਪੁਰਾਣਾਂ ਤੋਂ ਇਸ਼ਾਰਾ ਉਨ੍ਹਾਂ ਰੀਤਾਂ, ਰਸਮਾਂ ਅਤੇ ਰਿਵਾਜਾਂ ਵਲ ਹੈ, ਜੋ ਭਰਮ ਉਤੇ ਆਧਾਰਿਤ ਹਨ । ਪਰਮਾਰਥਕ ਲਾਭ ਲਈ ਨਿਸ਼ਕਾਮਤਾ ਅਤੇ ਅਨੁਭਵ ਦੀ ਲੋੜ ਹੈ । ਇਹ ਸਭ ਕੁਝ ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ ।

**ਅਸਟ ਦਸੀ**- ਅਠਾਰ੍ਹਾਂ ਪੁਰਾਣ । **ਚਹੁ**- ਚਾਰ ਵੇਦਾਂ ਰਾਹੀਂ ।

[ਵੇਖੋ ੨੯੨]

**ਆਚਾਰੁ**: ਕਰਤੱਵ, ਕਰਣੀ, ਨਿੱਤ-ਕਰਮ, ਅਮਲ । ੩੦੨

**ਸ੍ਰਵਣੀ ਕੀਰਤਨੁ ਸਿਮਰਨੁ ਸੁਆਮੀ ਇਹੁ ਸਾਧ ਕੋ ਆਚਾਰੁ ॥**
**ਚਰਨ ਕਮਲ ਅਸਥਿਤਿ ਰਿਦ ਅੰਤਰਿ ਪੂਜਾ ਪ੍ਰਾਨ ਕੋ ਆਧਾਰੁ ॥੧॥**

ਸਾਰਗ, ਮਹਲਾ ੫, ੯੩, ਸਫ਼ਾ ੧੨੨੨

ਵੇਖੋ **'ਅਸਥਿਤਿ' ੧੪੮੪**

[ਵੇਖੋ ੨੯੨]

**ਆਚਾਰੁ**: (ਅਸ਼ੁਭ) ਅਮਲ । ੩੦੩

**ਤਿਲੁ ਤਿਲੁ ਪਲੁ ਪਲੁ ਅਉਧ ਫੁਨਿ ਘਾਟੈ ਬੂਝਿ ਨ ਸਕੈ ਗਵਾਰੁ ॥**
**ਸੋ ਕਿਛੁ ਕਰੈ ਜਿ ਸਾਥਿ ਨ ਚਾਲੈ ਇਹੁ ਸਾਕਤ ਕਾ ਆਚਾਰੁ ॥੨॥**

ਸਾਰਗ, ਮਹਲਾ ੪, ੬, ਸਫ਼ਾ ੧੨੦੦

**ਅਰਥ**: ਇਕ-ਇਕ ਪਲ ਵਿਚ ਰਤਾ-ਰਤਾ ਕਰ ਕੇ ਉਮਰ ਘਟਦੀ ਜਾ ਰਹੀ ਹੈ, ਪਰ ਬੇਸਮਝ ਮਨੁੱਖ (ਇਸ ਸਚਾਈ ਪ੍ਰਤੀ) ਸਚੇਤ ਨਹੀਂ ਹੈ । ਮਨਮੁਖ ਦਾ (ਅਸ਼ੁਭ) ਅਮਲ ਇਹੋ ਜਿਹਾ ਹੁੰਦਾ ਹੈ ਕਿ ਉਹ ਉਨ੍ਹਾਂ ਕਰਮਾਂ ਵਿਚ ਪਰਵਿਰਤ ਰਹਿੰਦਾ ਹੈ, ਜੋ ਸਾਥ ਨਹੀਂ ਦੇ ਸਕਦੇ ।

**ਤਿਲੁ ਤਿਲੁ**- ਰਤਾ-ਰਤਾ । **ਅਉਧ**- ਅਵਧੀ, ਉਮਰ । **ਘਾਟੈ**- ਘਟਦੀ ਜਾ ਰਹੀ ਹੈ । **ਸਾਕਤ**- ਸ਼ਕਤੀ ਦਾ ਉਪਾਸਕ, ਮਨਮੁਖ ।

[ਵੇਖੋ ੨੯੨]

**ਆਚਾਰੁ (ਪਰਾਤਾ)**: ਆਚਾਰ ਪਰਾਇਣ ਹੋ ਗਿਆ ; ਸ਼ੁਭ ਕਰਮਾਂ ਦੀ ਕਮਾਈ ਕਰਨ ਲਗ ਪਿਆ । ੩੦੪

**ਕਰਿ ਬੀਚਾਰੁ ਆਚਾਰੁ ਪਰਾਤਾ ॥ ਸਤਿਗੁਰ ਬਚਨੀ ਏਕੋ ਜਾਤਾ ॥**
**ਨਾਨਕ ਰਾਮ ਨਾਮਿ ਮਨੁ ਰਾਤਾ ॥੧੦॥**

ਆਸਾ (ਅਸ.), ਮਹਲਾ ੧, ੭, ਸਫ਼ਾ ੪੧੫

**ਅਰਥ**: (ਗੁਰੂ ਉਪਦੇਸ਼ ਦਾ) ਵਿਚਾਰ ਕਰ ਕੇ, ਆਚਾਰ ਪਰਾਇਣ ਹੋ ਗਿਆ। (ਇਸ ਤਰ੍ਹਾਂ) ਸਤਿਗਰਾਂ ਦੇ ਬਚਨਾਂ ਦੁਆਰਾ ਇਕੋ (ਵਾਹਿਗੁਰੂ ਨੂੰ) ਜਾਣ ਲਿਆ ਅਤੇ ਮਨ ਰਾਮ ਨਾਮ ਵਿਚ ਰੰਗਿਆ ਗਿਆ ।

[ਵੇਖੋ ੨੯੨]

**ਆਚੁ**: ਆਂਚ ਨਾਲ, ਸੇਕ ਨਾਲ । ੩੦੫

**ਜਾਗਤੁ ਜਾਗਿ ਰਹੈ ਗੁਰ ਸੇਵਾ ਬਿਨੁ ਹਰਿ ਮੈ ਕੋ ਨਾਹੀ ॥**
**ਅਨਿਕ ਜਤਨ ਕਰਿ ਰਹਣੁ ਨ ਪਾਵੈ ਆਚੁ ਕਾਚੁ ਢਰਿ ਪਾਂਹੀ ॥੧॥**

ਮਲਾਰ (ਅਸ.), ਮਹਲਾ ੧, ੨, ਸਫ਼ਾ ੧੨੭੩-੭੪

**ਅਰਥ:** ਜਾਗ੍ਰਿਤ ਵਿਅਕਤੀ ਗੁਰੂ ਦੀ ਸੇਵਾ ਕਰਦਿਆਂ ਸੁਚੇਤ ਰਹਿੰਦਾ ਹੈ (ਅਤੇ ਉਸ ਨੂੰ ਇਹ ਸੂਝ ਪ੍ਰਾਪਤ ਹੋ ਜਾਂਦੀ ਹੈ ਕਿ) ਵਾਹਿਗੁਰੂ ਤੋਂ ਬਿਨਾ ਮੇਰਾ ਕੋਈ ਅਸਤਿਤਵ ਨਹੀਂ ਹੈ । ਅਨੇਕਾਂ ਯਤਨ ਕਰ ਕੇ ਵੀ (ਬਿਨਾ ਅਕਾਲ-ਪੁਰਖ ਮਨੁੱਖ ਦਾ ਸੁਤੰਤਰ ਅਸਤਿਤਵ) ਟਿਕ ਨਹੀਂ ਸਕਦਾ । (ਇਹ ਵਿਚਾਰ ਉਸੇ ਤਰ੍ਹਾਂ ਢਹਿ ਢੇਰੀ ਹੋ ਜਾਂਦਾ ਹੈ) ਜਿਵੇਂ (ਅੱਗ ਦੇ) ਸੇਕ ਨਾਲ ਕੱਚ ਢਲ ਜਾਂਦਾ ਹੈ ।
**ਜਾਗਤੁ**- ਜਾਗ੍ਰਿਤ । **ਜਾਗਿ ਰਹੈ**- ਸਾਵਧਾਨ ਰਹਿੰਦਾ ਹੈ । **ਆਚੁ**- ਅੱਚ, ਸੇਕ । **ਕਾਚੁ**- ਕੱਚ । **ਢਰਿ ਪਾਂਹੀ**- ਢਲ ਜਾਂਦਾ ਹੈ ।
[ਵੇਖੋ ੫]

**ਆਛਹਿ:** ਚਾਹੁੰਦੇ ਹਨ, ਇੱਛਾ ਕਰਦੇ ਹਨ । ੩੦੬

**ਧਨੁ ਨਹੀ ਬਾਛਹਿ ਸੁਰਗ ਨ ਆਛਹਿ ॥**
**ਅਤਿ ਪ੍ਰਿਅ ਪ੍ਰੀਤਿ ਸਾਧ ਰਜ ਰਾਚਹਿ ॥...੪॥**
ਗਉੜੀ (ਬਾ. ਅ.), ਮਹਲਾ ੫, ਪਉੜੀ ੪, ਸਫ਼ਾ ੨੫੧

**ਅਰਥ:** (ਧੰਨ ਹਨ ਉਹ ਜੋ) ਧਨ ਨਹੀਂ ਮੰਗਦੇ, ਸਵਰਗ ਦੀ ਇੱਛਾ ਨਹੀਂ ਕਰਦੇ, (ਸਗੋਂ) ਬਹੁਤ ਪਿਆਰੇ ਅਕਾਲ-ਪੁਰਖ ਦੀ ਪ੍ਰੀਤ ਲਈ ਗੁਰੂ ਦੀ ਚਰਨ-ਧੂੜੀ ਵਿਚ ਮਸਤ ਰਹਿੰਦੇ ਹਨ (ਭਾਵ ਉਨ੍ਹਾਂ ਦਾ ਮਨ ਹਮੇਸ਼ਾ ਹੀ ਸਾਧਸੰਗਤ ਲੋਚਦਾ ਹੈ) ।
**ਬਾਛਹਿ**- ਮੰਗਦੇ । **ਸਾਧ ਰਜ**- ਸਾਧ (ਗੁਰੂ) ਦੇ ਚਰਨਾਂ ਦੀ ਧੂੜ ।
[ਸੰਸ. इष् (ਇਸ਼੍) : ਇੱਛਾ ਕਰਨਾ, ਚਾਹੁਣਾ, ਪ੍ਰਬਲ ਇੱਛਾ ਹੋਣਾ, ਪ੍ਰਾਪਤ ਕਰਨ ਦਾ ਯਤਨ ਕਰਨਾ ; ਤਲਾਸ਼ ਕਰਨਾ ; ਅਨੁਕੂਲ ਹੋਣਾ ; ਸਵੀਕਾਰ ਕਰਨਾ ।
ਪ੍ਰਾ. इच्छ (ਇਚ੍ਛ) : ਇੱਛਾ ਕਰਨਾ, ਚਾਹੁਣਾ ।]

**ਆਛਹੁ:** ਹੋ, ਹੋਣਾ । ੩੦੭

**ਤੁਮ੍ ਜੁ ਨਾਇਕ ਆਛਹੁ ਅੰਤਰਜਾਮੀ ॥**
**ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥੨॥**
ਸਿਰੀ., ਰਵਿਦਾਸ, ੧, ਸਫ਼ਾ ੯੩

**ਅਰਥ:** ਹੇ ਅੰਤਰਜਾਮੀ ! ਤੁਸੀਂ ਜੋ ਸਾਡੇ ਮਾਲਿਕ ਹੋ । (ਸਾਨੂੰ ਸੁਧਾਰ ਲਓ, ਕਿਉਂਕਿ) ਮਾਲਿਕ ਤੋਂ ਦਾਸ ਜਾਣਿਆ ਜਾਂਦਾ ਹੈ ਅਤੇ ਦਾਸ ਤੋਂ ਮਾਲਿਕ ਦੀ ਮਹਿਮਾ ਦਾ ਪਤਾ ਚਲਦਾ ਹੈ ।
[ਸੰਸ. अस् (ਅਸ੍) : ਹੋਣਾ, ਰਹਿਣਾ, ਵਿਦਮਾਨ ਹੋਣਾ ।
अस्ति (ਅਸ੍ਤਿ) अस्+श्तिप् : ਹੈ, ਹੋਣਾ, ਸੱਤ, ਵਿਦਮਾਨ ।
ਪ੍ਰਾ. अस (ਅਸ) : ਹੋਣਾ ।]

**ਆਛਤ:** ਸੀ, ਹੁੰਦਾ ਸੀ । ੩੦੮

**ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ ॥**
**ਮਿਰਤਕ ਪਿੰਡਿ ਪਦ ਮਦ ਨਾ ਅਹਿਨਿਸਿ**
**ਏਕੁ ਅਗਿਆਨ ਸੁ ਨਾਗਾ ॥...੧॥**
ਸਿਰੀ., ਬੇਣੀ, ੧, ਸਫ਼ਾ ੯੩

ਵੇਖੋ 'ਉਰਧ' ੫੯੯
[ਵੇਖੋ ੩੦੭]

**ਆਛਾ:** ਅੱਛਾ, ਸਾਫ਼-ਸੁਥਰਾ । ੩੦੯

**ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ ॥**
**ਉਹੁ ਸਾਕਤੁ ਬਪੁਰਾ ਮਰਿ ਗਇਆ ਕੋਇ ਨ ਲੈਹੈ ਨਾਉ ॥**
ਸਲੋਕ, ਕਬੀਰ, ੧੪੩, ਸਫ਼ਾ ੧੩੭੨
ਵੇਖੋ 'ਉਹੁ' ੪੧

[ਸੰਸ. अच्छ (ਅਚ੍ਛ) नञ्+छो+क : ਨਿਰਮਲ, ਵਿਸ਼ੁਧ, ਸਵੱਛ ; ਪਾਰਦਰਸ਼ਕ ।
ਪ੍ਰਾ. अच्छ (ਅਚ੍ਛ) : ਸਵੱਛ, ਨਿਰਮਲ ।
ਡਿੰ. आछयो (ਆਛਯੋ), आछो (ਆਛੋ) ।]

**ਆਛੈ:** ਤਾਂਘਦਾ ਹੈ, ਚਾਹੁੰਦਾ ਹੈ, ਇੱਛਾ ਕਰਦਾ ਹੈ । ੩੧੦

**ਦਰਸਨ ਨਾਮ ਕਉ ਮਨੁ ਆਛੈ ॥**
**ਭ੍ਰਮਿ ਆਇਓ ਹੈ ਸਗਲ ਥਾਨ ਰੇ ਆਹਿ ਪਰਿਓ ਸੰਤ ਪਾਛੈ ॥੧॥ਰਹਾਉ॥**
ਦੇਵ., ਮਹਲਾ ੫, ੨੮, ਸਫ਼ਾ ੫੩੩

**ਅਰਥ:** (ਵਾਹਿਗੁਰੂ ਦੇ) ਨਾਮ ਅਤੇ ਦਰਸ਼ਨ ਨੂੰ ਮਨ ਤਾਂਘਦਾ ਹੈ । (ਇਸ ਇੱਛਾ ਦੀ ਪੂਰਤੀ ਹਿਤ) ਸਾਰੇ (ਧਾਰਮਿਕ) ਸਥਾਨਾਂ ਉਪਰ ਭਟਕ ਰਿਹਾ ਹਾਂ, (ਹੁਣ) ਸੰਤ (ਗੁਰੂ) ਪਿੱਛੇ ਆ ਕੇ ਉਸ ਦੀ ਸ਼ਰਨ ਲਈ ਹੈ ।
**ਪਾਛੈ**- ਪਿੱਛੇ ।
[ਵੇਖੋ ੩੦੬]

**ਆਛੈ:** ਹੈ । ੩੧੧

**ਸਰੀਰ ਸਰੋਵਰ ਭੀਤਰੇ ਆਛੈ ਕਮਲ ਅਨੂਪ ॥**
**ਪਰਮ ਜੋਤਿ ਪੁਰਖੋਤਮੋ ਜਾ ਕੈ ਰੇਖ ਨ ਰੂਪ ॥੧॥**
ਬਿਲਾ., ਕਬੀਰ, ੧੦, ਸਫ਼ਾ ੮੫੭

**ਅਰਥ:** ਸਰੀਰ ਰੂਪੀ ਤਲਾਓ ਵਿਚ ਇਕ ਅਨੁਪਮ ਕਮਲ ਹੈ (ਭਾਵ ਦੁਖ-ਸੁਖ ਤੋਂ ਨਿਰਲੇਪ ਪਵਿੱਤਰ ਆਤਮਾ ਹੈ) । ਇਹ (ਆਤਮਾ) ਸਰਬ ਵਿਆਪਕ ਪਰਮਾਤਮਾ ਦਾ ਅਜਿਹਾ ਪਰਮ ਪ੍ਰਕਾਸ਼ ਹੈ, ਜੋ ਰੰਗ-ਰੂਪ ਤੋਂ ਨਿਆਰਾ ਹੈ (ਭਾਵ ਆਕਾਰ ਦੀਆਂ ਸੀਮਾਵਾਂ ਤੋਂ ਮੁਕਤ ਹੈ) ।
**ਭਾਵ:** ਆਤਮਾ ਦੇ ਰੂਪ ਵਿਚ ਪਰਮਾਤਮਾ ਸਰੀਰ ਦੇ ਅੰਦਰ ਵਿਦਮਾਨ ਹੈ, ਉਹ ਸਰੀਰ ਦੀ ਮੈਲ ਤੋਂ (ਉਸੇ ਤਰ੍ਹਾਂ) ਨਿਰਲੇਪ ਹੈ, ਜਿਸ ਤਰ੍ਹਾਂ ਕਮਲ ਚਿੱਕੜ ਵਿਚ ਰਹਿੰਦਿਆਂ ਹੋਇਆਂ ਵੀ ਨਿਰਲੇਪ ਰਹਿੰਦਾ ਹੈ ।
**ਨੋਟ:** 'ਆਛੈ' ਪਦ ਦੀ ਵਰਤੋਂ ਭਗਤ 'ਨਾਮਦੇਵ' ਜੀ ਨੇ ਇਕ ਹੀ ਸ਼ਬਦ ਵਿਚ ਕਈ ਵਾਰ ਕਰਦੇ ਹੋਏ ਲਿਖਿਆ ਹੈ-

**ਤੀਨਿ ਛੰਦੇ ਖੇਲੁ ਆਛੈ ॥੧॥ ਰਹਾਉ ॥**
**ਕੁੰਭਾਰ ਕੇ ਘਰ ਹਾਂਡੀ ਆਛੈ ਰਾਜਾ ਕੇ ਘਰ ਸਾਂਡੀ ਗੋ ॥**
**ਬਾਮਨ ਕੇ ਘਰ ਰਾਂਡੀ ਆਛੈ ਰਾਂਡੀ ਸਾਂਡੀ ਹਾਂਡੀ ਗੋ ॥੧॥**

ਬਾਣੀਏ ਕੇ ਘਰ ਹੀਂਗੁ ਆਛੈ ਭੈਸਰ ਮਾਥੈ ਸੀਂਗੁ ਗੋ ॥
ਦੇਵਲ ਮਧੇ ਲੀਗੁ ਆਛੈ ਲੀਗੁ ਸੀਗੁ ਹੀਗੁ ਗੋ ॥੨॥
ਤੇਲੀ ਕੈ ਘਰ ਤੇਲੁ ਆਛੈ ਜੰਗਲ ਮਧੇ ਬੇਲ ਗੋ ॥
ਮਾਲੀ ਕੇ ਘਰ ਕੇਲ ਆਛੈ ਕੇਲ ਬੇਲ ਤੇਲ ਗੋ ॥੩॥
ਸੰਤਾਂ ਮਧੇ ਗੋਬਿੰਦੁ ਆਛੈ ਗੋਕਲ ਮਧੇ ਸਿਆਮ ਗੋ ॥
ਨਾਮੇ ਮਧੇ ਰਾਮੁ ਆਛੈ ਰਾਮ ਸਿਆਮ ਗੋਬਿੰਦ ਗੋ ॥੪॥੩॥

ਟੋਡੀ, ਨਾਮਦੇਵ, ੩, ਸਫ਼ਾ ੭੧੮

[ਵੇਖੋ ੩੦੭]

**ਆਛੈ:** ਹੋ, ਹੈਂ । ੩੧੨

**ਪੂਰਨ ਬਿਸਥੀਰਨ ਸੁਆਮੀ ਆਹਿ ਆਇਓ ਪਾਛੈ ॥**
**ਸਗਲੋ ਭੂਮੰਡਲ ਖੰਡਲ ਪ੍ਰਭ ਤੁਮ ਹੀ ਆਛੈ ॥੩॥**

ਮਾਰੂ, ਮਹਲਾ ੫, ੨੨, ਸਫ਼ਾ ੧੦੦੫-੦੬

**ਅਰਥ:** ਹੇ ਵੱਡੇ ਪਸਾਰੇ ਵਾਲੇ ਸਰਬ ਵਿਆਪਕ ਮਾਲਿਕ ਜੀ ! (ਮੈਂ ਤਾਂਘ ਨਾਲ) ਤੁਹਾਡੇ ਪਿੱਛੇ ਆ ਗਿਆ ਹਾਂ (ਭਾਵ ਤੁਹਾਡੀ ਸ਼ਰਨ ਵਿਚ ਆਇਆ ਹਾਂ) । ਸਾਰੀ ਧਰਤੀ ਦੇ ਦੇਸ਼ ਅਤੇ ਦੀਪ, ਹੇ ਵਾਹਿਗੁਰੂ ! ਤੁਸੀਂ ਆਪ ਹੀ ਹੋ ।

**ਪੂਰਨ**- ਸਰਬ ਵਿਆਪਕ । **ਬਿਸਥੀਰਨ**- ਪਸਾਰੇ ਵਾਲੇ ।
[ਵੇਖੋ ੩੦੭]

**ਆਛੈ:** ਟਿਕਿਆ ਰਹਿੰਦਾ ਹੈ । ੩੧੩

**। ਸਾਮ ਕਹੈ ਸੇਤੰਬਰ ਸੁਆਮੀ ਸਚ ਮਹਿ ਆਛੈ ਸਾਚਿ ਰਹੇ ॥**
**ਸਭੁ ਕੋ ਸਚਿ ਸਮਾਵੈ ॥...੨॥**

ਆਸਾ (ਵਾਰ), ਮਹਲਾ ੧, ਪਉੜੀ ੧੩, ਸਫ਼ਾ ੪੭੦

**ਰਥ:** ਸਾਮਵੇਦ ਆਖਦਾ ਹੈ ਕਿ (ਸਤਿਜੁਗ ਵਿਚ) ਜਗਤ ਦੇ ਮਾਲਿਕ ਦਾ ਨਾਮ ਸੇਤੰਬਰ (ਪ੍ਰਸਿੱਧ) ਸੀ, ਜੋ ਸਦਾ ਸੱਚ ਸਰੂਪ ਹੈ ਅਤੇ ਸੱਚ ਵਿਚ ਹੀ ਟਿਕਿਆ ਰਹਿੰਦਾ ਹੈ । ਉਸ ਸਮੇਂ ਹਰੇਕ ਜੀਵ ਸੱਚ ਵਿਚ ਲੀਨ ਰਹਿੰਦਾ ਹੈ ।

**ਸਾਮ**- ਸਾਮਵੇਦ । **ਸੇਤੰਬਰ**- ਸਤੋਗੁਣੀ ਪਰਮੇਸ਼ਰ ।
[ਵੇਖੋ ੩੦੭]

**ਆਛੋਪ:** ਅਛੂਤ, ਨੀਚ । ੩੧੪

**ਜਾ ਕੈ ਭਾਗਵਤੁ ਲੇਖੀਐ ਅਵਰੁ ਨਹੀ ਪੇਖੀਐ**
**ਤਾਸ ਕੀ ਜਾਤਿ ਆਛੋਪ ਛੀਪਾ ॥...੧॥**

ਮਲਾਰ, ਰਵਿਦਾਸ, ੨. ਸਫ਼ਾ ੧੨੯੩

**ਅਰਥ:** ਜਿਸ (ਨਾਮਦੇਵ ) ਦੇ ਘਰ ਭਾਗਵਤ ਲਿਖੀ ਜਾਂਦੀ ਹੈ (ਭਾਵ ਪਰਮਾਤਮਾ ਦੀ ਸਿਫ਼ਤ-ਸਾਲਾਹ ਲਿਖੀ ਜਾਂਦੀ ਹੈ ਜਾਂ ਕੀਤੀ ਜਾਂਦੀ ਹੈ) (ਇਕ ਪ੍ਰਭੂ ਦੇ ਬਿਨਾ) ਹੋਰ ਨਹੀਂ ਵੇਖਿਆ ਜਾਂਦਾ, ਉਸ ਦੀ ਜਾਤ ਅਛੂਤ ਛੀਂਬੇ ਦੀ (ਕਹੀ ਜਾਂਦੀ) ਹੈ ।

**ਲੇਖੀਐ**- ਲਿਖੀ ਜਾਂਦੀ ਹੈ । **ਪੇਖੀਐ**- ਵੇਖਿਆ ਜਾਂਦਾ । **ਤਾਸ**- ਉਸ । **ਆਛੋਪ**- ਅਛੂਤ । **ਛੀਪਾ**- ਛੀਂਬਾ । **ਭਾਗਵਤੁ**- ਭਾਗਵਤ ਦੇ ਕਈ ਅਰਥ ਹਨ ਜਿਵੇਂ ਕਿ ਵਿਸ਼ਨੂੰ ਸੰਬੰਧੀ, ਵਿਸ਼ਨੂੰ ਦਾ, ਵਿਸ਼ਨੂੰ ਦਾ ਭਗਤ, ਪਰਮਾਤਮਾ ਦਾ ਭਗਤ, ਵੈਸ਼ਨਵ, ਭਗਵਾਨ ਬੁੱਧ ਦਾ ਭਗਤ, ਚਾਰ ਚਰਨਾਂ ਅਤੇ ਤੇਰ੍ਹਾਂ ਮਾਤ੍ਰਾਵਾਂ ਦਾ ਇਕ ਕਾਵਿ-ਛੰਦ (ਦਸਮ-ਗ੍ਰੰਥ ਵਿਚ ਬਹੁਤ ਵਾਰ ਵਰਤਿਆ 'ਭਗਉਤੀ' ਜਾਂ 'ਭਗਵਤੀ' ਛੰਦ), ਇਕ ਪੁਰਾਣ ਜਿਸ ਦੇ ੧੨ ਸਕੰਧਾਂ ਵਿਚ ੩੧੨ ਅਧਿਆਇ ਅਤੇ ੧੮੦੦੦ ਸਲੋਕ ਹਨ ਆਦਿ। ਇਥੇ ਭਾਗਵਤ ਤੋਂ ਭਾਵ ਹਰਿ ਦੀ ਕਥਾ ਰੂਪੀ ਪੁਰਾਣ ; ਅਰਥਾਤ ਪਰਮਾਤਮਾ ਦੀ ਸਿਫ਼ਤ-ਸਾਲਾਹ ਕਰਨਾ ਹੈ । ਇਸੇ ਹੀ ਢੰਗ ਨਾਲ ਬਾਬਾ ਸੁੰਦਰ ਜੀ ਦੀ ਬਾਣੀ 'ਰਾਮਕਲੀ ਸਦੁ' ਵਿਚ ਵਾਹਿਗੁਰੂ ਦੀ ਸਿਫ਼ਤ ਨੂੰ ਪੁਰਾਣ-ਕਥਾ ਆਖਿਆ ਹੈ, ਯਥਾ-

**ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥**
**ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥**
**ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ ॥**
**ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ ॥.....੫॥**

ਰਾਮ. (ਸਦੁ), ਸੁੰਦਰੁ, ਸਫ਼ਾ ੯੨੩)

[ਸੰਸ. ਛੁਧ੍ (ਛੁਪ੍) : ਛੂਹਣਾ, ਸਪਰਸ਼ ਕਰਨਾ ।
ਪ੍ਰਾ. ਅਛਿਪ੍ਧ (ਅਛਿਪ੍ਪ) : ਸਪਰਸ਼ ; ਅਯੋਗ ।]

**ਆਜੁ:** ਅਜ । ੩੧੫

**ਬੂਝਹੁ ਹਰਿ ਜਨ ਸਤਿਗੁਰ ਬਾਣੀ ॥ ਏਹੁ ਜੋਬਨੁ ਸਾਸੁ ਹੈ ਦੇਹ ਪੁਰਾਣੀ ॥**
**ਆਜੁ ਕਾਲਿ ਮਰਿ ਜਾਈਐ ਪ੍ਰਾਣੀ ਹਰਿ ਜਪੁ ਜਪਿ ਰਿਦੈ ਧਿਆਈ ਹੇ ॥੫ ॥**

ਮਾਰੂ (ਸੋਲ.), ਮਹਲਾ ੧, ੬, ਸਫ਼ਾ ੧੦੨੫

**ਅਰਥ:** ਹੇ ਰੱਬ ਦੇ ਸੇਵਕੋ ! ਸਤਿਗੁਰੂ ਦੀ ਬਾਣੀ ਨੂੰ ਸਮਝੋ । ਹੇ ਜੀਵ ! ਇਹ ਜੋਬਨ ਅਤੇ ਸਵਾਸ (ਜਾ ਰਹੇ ਹਨ) । ਦੇਹੀ ਪੁਰਾਣੀ ਹੋ ਰਹੀ ਹੈ (ਅਰਥਾਤ ਬਿਰਧ ਹੋ ਰਹੀ ਹੈ) । ਅਜ ਜਾਂ ਕਲ੍ਹ (ਜਲਦੀ ਹੀ) ਮਰ ਜਾਏਂਗਾ। ਵਾਹਿਗੁਰੂ ਦਾ ਜਾਪ ਕਰ ਅਤੇ ਜਪ ਜਪ ਕੇ ਹਿਰਦੇ ਵਿਚ ਵਸਾ ਲੈ।

[ਸੰਸ. ਅਦ੍ਯ (ਅਦ੍ਯ) ਅਦ੍+ਯਤ੍ : ਅਜ ।
ਪ੍ਰਾ. ਅੱਜ੍ਜ (ਅੱਜ੍ਜ) : ਅਜ ।]

**ਆਜੁ (ਕਾਲੁ):** ਅਜ-ਕਲ੍ਹ, ੩੧੬
ਅਜ ਨਹੀਂ ਤੇ ਕਲ੍ਹ ਭਾਵ ਜਲਦੀ ਹੀ ।

**ਸਾਕਤੁ ਫਾਸੀ ਪੜੈ ਇਕੇਲਾ ॥ ਜਮ ਵਸਿ ਕੀਆ ਅੰਧੁ ਦੁਹੇਲਾ ॥**
**ਰਾਮ ਨਾਮ ਬਿਨੁ ਮੁਕਤਿ ਨ ਸੂਝੈ ਆਜੁ ਕਾਲੁ ਪਚਿ ਜਾਤਾ ਹੇ ॥੧੧॥**

ਮਾਰੂ (ਸੋਲ.), ਮਹਲਾ ੧, ੧੧, ਸਫ਼ਾ ੧੦੩੧

**ਅਰਥ:** ਮਨਮੁਖ ਬੰਦੇ ਨੂੰ ਜਮ ਆਪਣੇ ਵਸ ਵਿਚ ਕਰ ਕੇ ਅੰਨ੍ਹਿਆਂ ਕਰ ਦਿੰਦਾ ਹੈ । ਉਹ ਜਮ ਦੀ ਫਾਹੀ ਦਾ ਦੁਖ ਇਕੱਲਿਆਂ ਹੀ ਸਹਿੰਦਾ ਹੈ । ਕਰਤਾਰ ਦੇ ਨਾਮ ਤੋਂ ਬਿਨਾ ਮਨੁੱਖ ਨੂੰ (ਹੋਰ ਕੋਈ) ਮੁਕਤੀ ਦਾ ਰਸਤਾ ਨਹੀਂ ਸੁਝਦਾ, ਫਿਰ ਵੀ ਉਹ (ਗ਼ਫ਼ਲਤ ਕਾਰਣ) ਅਜ-ਕਲ੍ਹ ਕਰਦਿਆਂ ਹੀ ਨਸ਼ਟ ਹੋ ਜਾਂਦਾ ਹੈ ।

**ਪਚਿ ਜਾਤਾ ਹੇ**- ਨਸ਼ਟ ਹੋ ਜਾਂਦਾ ਹੈ ।
[ਵੇਖੋ ੩੧੫]

**ਆਜੂਨੀ:** ਅਜਨਮਾ । ੩੧੭

**ਜਪਿ ਮਨ ਨਿਰਭਉ ॥ ਸਤਿ ਸਤਿ ਸਦਾ ਸਤਿ ॥**
**ਨਿਰਵੈਰੁ ਅਕਾਲ ਮੂਰਤਿ ॥ ਆਜੂਨੀ ਸੰਭਉ ॥........੧॥ਰਹਾਉ॥**

ਸਾਰਗ, ਮਹਲਾ ੪, ੧੧, ਸਫ਼ਾ ੧੨੦੧

**ਅਰਥ:** ਹੇ ਮਨ ! ਡਰ-ਰਹਿਤ, ਵੈਰ-ਰਹਿਤ, ਅਕਾਲ ਮੂਰਤ ਅਤੇ ਅਜਨਮਾ ਪਰਮੇਸ਼ਰ ਦਾ ਜਾਪ ਕਰ ਜੋ ਸਦਾ, ਸਦਾ, ਸਦਾ ਥਿਰ ਹੈ ।

**ਆਜੂਨੀ-** ਅਜੂਨੀ, ਅਜਨਮਾ । **ਸੰਭਉ-** ਸੈਭੰ, ਆਪਣੇ ਆਪ ਤੋਂ ਪ੍ਰਕਾਸ਼ਮਾਨ, ਪਰਮਾਤਮਾ । **ਸਤਿ-** ਥਿਰ । ਤਿੰਨ ਵਾਰ ਸਤਿ ਕਹਿਣ ਤੋਂ ਮੁਰਾਦ, ਭੂਤ, ਭਵਿਖ ਅਤੇ ਵਰਤਮਾਨ ਵਿਚ ਸਦਾ ਥਿਰ ਹੈ ।

[ਸੰਸ. अयोनि (ਅਯੋਨਿ) : ਅਜਨਮਾ, ਨਿੱਤ, ਜੋ ਕੁੱਖ ਤੋਂ ਉਤਪੰਨ ਨਾ ਹੋਵੇ ।
ਪ੍ਰਾ. अजोणि (ਅਜੋਣਿ) : ਜੋ ਜੋਨੀ ਰਾਹੀਂ ਨਾ ਆਵੇ, ਜਨਮ-ਰਹਿਤ, ਅਜਨਮਾ ।]

**ਆਜੋਨੀ:** ਅਜਨਮਾ, ਨਿੱਤ । ੩੧੮

**ਖੇਲੁ ਗੂੜ੍ਉ ਕੀਅਉ ਹਰਿ ਰਾਇ ਸੰਤੋਖਿ ਸਮਾਚਰ੍ਯਿਉ**
**ਬਿਮਲ ਬੁਧਿ ਸਤਿਗੁਰਿ ਸਮਾਣਉ ॥**
**ਆਜੋਨੀ ਸੰਭਵਿਅਉ ਸੁਜਸੁ ਕਲ੍ਯ ਕਵੀਅਣਿ ਬਖਾਣਿਅਉ ॥...॥੪॥**

ਸਵ., ਮਹਲੇ ੫ ਕੇ, ਕਲ੍ਯ ੪, ਸਫ਼ਾ ੧੪੦੭

**ਅਰਥ:** ਅਕਾਲ-ਪੁਰਖ ਨੇ (ਇਹ) ਅਸਚਰਜ ਖੇਡ ਰਚੀ ਹੈ, ਸਤਿਗੁਰੂ (ਨਾਨਕ) ਦੀ ਨਿਰਮਲ ਬੁੱਧੀ ਵਿਚ (ਆਪ) ਸਮਾ ਗਿਆ ਹੈ, (ਜਿਸ ਕਰ ਕੇ ਉਹ) ਸੰਤੋਖ ਵਿਚ ਟਿਕੇ ਹੋਏ ਵਿਚਰਦੇ ਹਨ । ਉਸੇ ਅਜਨਮਾ ਅਤੇ ਸ੍ਵੈ-ਪ੍ਰਕਾਸ਼ਮਾਨ (ਕਰਤਾਰ ਦਾ ਰੂਪ ਗੁਰੂ ਜੀ ਹੋਏ ਹਨ, ਐਸੀ) ਸ੍ਰੇਸ਼ਠ ਕੀਰਤੀ ਕਲ੍ਯ ਅਤੇ ਹੋਰ ਕਵੀਆਂ ਨੇ ਬਿਆਨੀ ਹੈ ।

**ਗੂੜ੍ਉ-** ਭਾਵ ਵਿਸਮਾਦੀ । **ਹਰਿ ਰਾਇ-** ਅਕਾਲ-ਪੁਰਖ ਨੇ । **ਸਮਾਚਰ੍ਯਿਉ-** ਵਿਚਰਦੇ ਹਨ । **ਬਿਮਲ-** ਨਿਰਮਲ, ਮੈਲ-ਰਹਿਤ । **ਸੰਭਵਿਅਉ-** ਸ੍ਵੈ-ਪ੍ਰਕਾਸ਼ਮਾਨ । **ਸੁਜਸੁ-** ਸੁੰਦਰ ਮਹਿਮਾ, ਸ੍ਰੇਸ਼ਠ ਕੀਰਤੀ । **ਕਵੀਅਣਿ-** ਕਵੀਆਂ ਨੇ । **ਬਖਾਣਿਅਉ-** ਬਿਆਨ ਕੀਤੀ ਹੈ ।

[ਵੇਖੋ ੩੧੭]

**ਆਟਾ:** ਪੀਸਿਆ ਹੋਇਆ ਅਨਾਜ । ੩੧੯

**ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥**
**ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥**

ਸਲੋਕ, ਫਰੀਦ, ੪੪, ਸਫ਼ਾ ੧੩੮੦

ਵੇਖੋ 'ਅਗਲਾ' ੧੮੯੯

[ਸੰਸ. अट्टं (ਅਟ੍ਟੰ) अट्ट+घञ् : ਭੋਜਨ, ਭਾਤ ।]

**ਆਠ:** ਅੱਠ । ੩੨੦

**ਭਗਤਿ ਕਰਉ ਹਰਿ ਕੇ ਗੁਨ ਗਾਵਉ ॥**
**ਆਠ ਪਹਰ ਅਪਨਾ ਖਸਮੁ ਧਿਆਵਉ ॥੩॥**

ਆਸਾ, ਨਾਮਦੇਵ, ੩, ਸਫ਼ਾ ੪੮੫

**ਅਰਥ:** ਮੈਂ ਭਗਤੀ ਕਰਦਾ ਹਾਂ ਅਤੇ ਹਰੀ ਦੇ ਗੁਣ ਗਾਉਂਦਾ ਹਾਂ । (ਇਉਂ) ਅੱਠ ਪਹਿਰ ਆਪਣੇ ਮਾਲਿਕ ਨੂੰ ਧਿਆਉਂਦਾ ਹਾਂ ।

[ਸੰਸ. अष्टन् (ਅਸ਼ਟਨ੍) : ਅੱਠ ।
ਪ੍ਰਾ. अट्ठ (ਅਟਠ੍) : ਅੱਠ ਦੀ ਸੰਖਿਆ ।]

**ਆਠ (ਜਾਮ):** ਅੱਠ ਪਹਿਰ, ਹਰ ਸਮੇਂ । ੩੨੧

**ਆਠ ਜਾਮ ਚਉਸਠਿ ਘਰੀ ਤੁਅ ਨਿਰਖਤ ਰਹੈ ਜੀਉ ॥**
**ਨੀਚੇ ਲੋਇਨ ਕਿਉ ਕਰਉ ਸਭ ਘਟ ਦੇਖਉ ਪੀਉ ॥**

ਸਲੋਕ, ਕਬੀਰ, ੨੩੫, ਸਫ਼ਾ ੧੩੭੭

**ਅਰਥ:** (ਹੇ ਵਾਹਿਗੁਰੂ ! ਮੈਂ) ਜੀਵ ਰੂਪ ਇਸਤ੍ਰੀ ਅੱਠ ਪਹਿਰ ਅਤੇ ੬੪ ਘੜੀਆਂ ਤੈਨੂੰ ਵੇਖਦੀ ਰਹਿੰਦੀ ਹਾਂ । ਨੀਵੇਂ ਨੇਤਰ ਕਿਉਂ ਕਰਾਂ ? ਹਰ ਹਿਰਦੇ ਵਿਚ (ਤੈਨੂੰ ਹੀ) ਵੇਖਦੀ ਹਾਂ ।

**ਭਾਵ:** ਰੱਬ ਦਾ ਨੂਰ ਸਭ ਵਿਚ ਦੇਖਿਆਂ ਮਨੁੱਖ ਦੀ ਦ੍ਰਿਸ਼ਟੀ ਤੁਛਤਾ ਨੂੰ ਪ੍ਰਾਪਤ ਨਹੀਂ ਕਰਦੀ. ਇਸ ਕਰ ਕੇ ਸੰਸਾਰ ਵਲੋਂ ਅੱਖਾਂ ਬੰਦ ਕਰਨ ਦੀ ਜ਼ਰੂਰਤ ਨਹੀਂ, ਨਾ ਹੀ ਯੋਗ-ਸਮਾਧੀਆਂ ਵਿਚ ਡੁਬਣ ਦੀ ਜ਼ਰੂਰਤ ਹੈ, ਸਗੋਂ ਇਨ੍ਹਾਂ ਅੱਖਾਂ ਨਾਲ ਕੁਦਰਤ ਵਿਚੋਂ ਅਕਾਲ-ਪੁਰਖ ਦੀ ਸੁੰਦਰਤਾ ਵੇਖ ਕੇ ਆਨੰਦਿਤ ਹੋਣ ਦੀ ਲੋੜ ਹੈ । ਸੁਖਦਾਇਕ ਅਤੇ ਸਫਲ ਜੀਵਨ ਜੀਣ ਦਾ ਇਹੋ ਮਾਰਗ ਹੈ । ਇਸ ਸਲੋਕ ਤੋਂ ਇਹ ਵੀ ਸਮਝ ਪੈਂਦੀ ਹੈ ਕਿ ਗੁਰਮਤਿ ਦਾ ਨਿਰੰਤਰ-ਸਿਮਰਨ ਯੋਗ ਆਦਿ ਮਤਾਂ ਦੀ ਨਿਸ਼ਕ੍ਰਿਯ ਸਮਾਧੀ ਤੋਂ ਬਿਲਕੁਲ ਵਖਰਾ ਹੈ । ਨਿਰੰਤਰ-ਸਿਮਰਨ ਦਾ ਭਾਵ ਹੈ ਕੁਦਰਤ ਦੇ ਹਰ ਅੰਗ ਵਿਚੋਂ ਵਿਆਪਕ ਵਾਹਿਗੁਰੂ ਦੇ ਵਸੇ ਹੋਣ ਦੇ ਖ਼ਿਆਲ ਨੂੰ ਦ੍ਰਿੜ੍ਹ ਕਰ ਕੇ ਸਭ ਨਾਲ ਸੁਹਿਰਦ ਵਿਵਹਾਰ ਦਾ ਪਾਲਨ ਕਰਨਾ ।

**ਚਉਸਠਿ-** ਚੌਂਹਠ, ੬੪ । **ਘਰੀ-** ਘੜੀ, ਘੜੀਆਂ । **ਤੁਅ-** ਤੈਨੂੰ । **ਨਿਰਖਤ-** ਵੇਖਦੀ ਹਾਂ । **ਲੋਇਨ-** ਲੋਚਨ, ਲੋਇਣ, ਨੇਤਰ ।

[ਵੇਖੋ ੩੨੦]

**ਆਠਉ:** ਅੱਠੇ ਹੀ । ੩੨੨

**ਰਾਗ ਏਕ ਸੰਗਿ ਪੰਚ ਬਰੰਗਨ ॥ ਸੰਗਿ ਅਲਾਪਹਿ ਆਠਉ ਨੰਦਨ ॥**

ਰਾਗ ਮਾਲਾ, ੧, ਸਫ਼ਾ ੧੪੨੯

ਵੇਖੋ 'ਅਲਾਪਹਿ' ੩੧੬੮

[ਵੇਖੋ ੩੨੦]

**ਆਡੰਬਰੁ:** ਬਣ-ਠਣ, ੩੨੩
ਦਿਖਾਵਾ, ਸੱਜ-ਧੱਜ, ਦਿਖਾਵੇ ਦੇ ਵੱਡੇ ਵੱਡੇ ਕੰਮ ।

**ਮੇਰੀ ਸੇਜੜੀਐ ਆਡੰਬਰੁ ਬਣਿਆ ॥**
**ਮਨਿ ਅਨਦੁ ਭਇਆ ਪ੍ਰਭੁ ਆਵਤ ਸੁਣਿਆ ॥...੨॥**

ਆਸਾ (ਛੰਤ), ਮਹਲਾ ੫, ੧੦, ਸਫ਼ਾ ੪੫੯

**ਅਰਥ:** ਮੇਰੇ (ਹਿਰਦੇ ਦੀ) ਸੇਜਾ ਉਪਰ (ਦੈਵੀ-ਗੁਣਾਂ ਦੀ) ਸੱਜ-ਧੱਜ ਬਣੀ ਹੈ । ਕਰਤਾਰ ਨੂੰ ਆਉਂਦੇ ਸੁਣ ਕੇ ਮਨ ਵਿਚ ਖ਼ੁਸ਼ੀ ਹੋਈ ।
[ਸੰਸ. आडम्बर (ਆਡਮੑਬਰ) आ+डम्ब्+अरन् : ਦਿਖਾਵਾ ; ਠਾਠ-ਬਾਠ ; ਬੱਦਲਾਂ ਦੀ ਗਰਜ ; ਹਾਥੀ ਦੀ ਚਿੰਘਾੜ ।
ਪ੍ਰਾ. आडंबर (ਆਡੰਬਰ) : ਉਪਰਲਾ ਵਿਖਾਵਾ ; ਫੈਲਾਉ, ਪਸਾਰਾ ।]

**ਆਡਾਣੁ:** ਫੈਲਾਓ, ਆਕਾਸ਼ । ੩੨੪

**ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥**
**ਬਾਝੁ ਕਲਾ ਆਡਾਣੁ ਰਹਾਇਆ ॥...੧੪॥**
ਮਾਰੂ (ਸੋਲ.), ਮਹਲਾ ੧, ੧੫, ਸਫ਼ਾ ੧੦੩੬

**ਅਰਥ:** ਜਦ ਉਸ (ਪ੍ਰਭੂ) ਨੂੰ ਭਾਇਆ ਤਾਂ ਜਗਤ ਉਤਪੰਨ ਕੀਤਾ । (ਥੰਮ੍ਹਾਂ ਆਦਿ ਤੋਂ) ਬਿਨਾ (ਕੇਵਲ ਆਪਣੀ) ਸ਼ਕਤੀ ਨਾਲ ਆਕਾਸ਼ ਕਾਇਮ ਰਖਿਆ (ਭਾਵ ਬਿਨਾ ਆਸਰੇ ਆਕਾਸ਼ ਨੂੰ ਟਿਕਾਇਆ) ।
[ਸੰਸ. आड्डनं (ਆਡਡ੍ਨੰ) अड्ड+ल्युट् : ਢਾਲ ।
ਪ੍ਰਾ. अड्डण (ਅਡਡ੍ਣ) : ਢਾਲ ।]

**ਆਡਾਣੇ:** ਫੈਲੇ ਹੋਏ । ੩੨੫

**ਸੋ ਹਰਿ ਸਦਾ ਸਰੇਵੀਐ ਜਿਸੁ ਕਰਤ ਨ ਲਾਗੈ ਵਾਰ ॥**
**ਆਡਾਣੇ ਆਕਾਸ ਕਰਿ ਖਿਨ ਮਹਿ ਢਾਹਿ ਉਸਾਰਣਹਾਰ ॥**
ਮਲਾਰ (ਵਾਰ), ਮਹਲਾ ੧, ਪਉੜੀ ੬, ਸਫ਼ਾ ੧੨੮੦

**ਅਰਥ:** ਉਸ ਕਰਤਾ-ਪੁਰਖ ਦੀ ਸਦਾ ਸੇਵਾ ਕਰਨੀ ਚਾਹੀਏ, ਜਿਸ ਨੂੰ ਰਚਨਾ ਕਰਦਿਆਂ ਦੇਰੀ ਨਹੀਂ ਲਗਦੀ । ਉਹ ਆਪਣੇ ਬਣਾਏ ਫੈਲੇ ਹੋਏ (ਵਿਸ਼ਾਲ) ਆਕਾਸ਼ ਨੂੰ ਪਲਾਂ ਵਿਚ ਨਸ਼ਟ ਕਰ ਕੇ (ਮੁੜ) ਬਨਾਣ ਦੇ ਸਮਰਥ ਹੈ ।
**ਕਰਤ-** ਕਰਦਿਆਂ, ਬਣਾਂਦਿਆਂ । **ਨ ਲਾਗੈ ਵਾਰ-** ਦੇਰ ਨਹੀਂ ਲਗਦੀ ।
[ਵੇਖੋ ੩੨੪]

**ਆਡੀ:** ਓਟ, ਸਹਾਰਾ, ਪਰਦਾ, ਕਿਲ੍ਹੇ ਦੀ ਖਾਈ । ੩੨੬

**ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ ॥**
**ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ ॥੧॥**
ਭੈਰਉ, ਕਬੀਰ, ੧੭, ਸਫ਼ਾ ੧੧੬੧

**ਅਰਥ:** ਪੰਜ ਮਹਾਂ ਭੂਤਾਂ ਦੇ ਪੰਝੀ ਅੰਸ਼ਾਂ ਤੋਂ ਬਣੀ ਪ੍ਰਕਿਰਤੀ, ਮੋਹ, ਅਹੰਕਾਰ ਅਤੇ ਈਰਖਾ ਪ੍ਰਬਲ ਮਾਇਆ ਦੀ ਆੜ ਪਿੱਛੇ (ਇਸ ਸੰਸਾਰ ਰੂਪ ਮੈਦਾਨ ਵਿਚ ਡਟੇ ਪਏ) ਹਨ । ਹੇ ਕਰਤਾਰ ! ਗ਼ਰੀਬ ਦਾਸ ਦਾ ਵਾਹ ਨਹੀਂ ਚਲਦਾ, ਮੈਂ ਕੀ ਕਰਾਂ ?
**ਪਚੀਸ-** ਪੰਝੀ (੨੫), ਇੱਥੇ ਭਾਵ ੨੫ ਤੱਤਾਂ ਤੋਂ ਹੈ । ਸਾਂਖ ਦਰਸ਼ਨ ਦੇ ਕਰਤਾ ਕਪਿਲ ਮੁਨੀ ਨੇ ਪੰਝੀ ਤੱਤ ਇਸ ਪ੍ਰਕਾਰ ਮੰਨੇ ਹਨ-

੧. ਪ੍ਰਕ੍ਰਿਤੀ- ਰਜ, ਤਮ ਅਤੇ ਸਤ ਦਾ ਸੰਮਿਸ਼੍ਰਣ । ਇਸ ਤੋਂ ਸਭ ਵਸਤੂਆਂ ਬਣਦੀਆਂ ਹਨ, ਪਰ ਇਹ ਕਿਸੇ ਵਸਤੂ ਤੋਂ ਨਹੀਂ ਬਣਦੀ ।
੨. ਮਹੱਤ- ਮਹੱਤ ਦਾ ਅਰਥ ਹੈ ਵੱਡਾ । ਇਹ ਸਰੀਰ ਅੰਦਰ ਬੁੱਧੀ ਦੇ ਰੂਪ ਵਿਚ ਵਿਦਮਾਨ ਹੈ ।
੩. ਅਹੰਕਾਰ- ਇਹ ਦੇਹੀ ਅੰਦਰ ਮੈਂ ਦੀ ਭਾਵਨਾ ਨੂੰ ਜਾਗ੍ਰਿਤ ਕਰਦਾ ਹੈ ।
੪. ਪੰਜ ਤਨਮਾਤ੍ਰ- ਰੂਪ, ਰਸ, ਗੰਧ, ਸਪਰਸ਼, ਸ਼ਬਦ ।
੫. ਗਿਆਰ੍ਹਾਂ ਇੰਦ੍ਰੇ- ਪੰਜ ਕਰਮ ਇੰਦ੍ਰੇ: ਹੱਥ, ਪੈਰ, ਮੂੰਹ, ਲਿੰਗ, ਗੁਦਾ । ਪੰਜ ਗਿਆਨ ਇੰਦ੍ਰੇ: ਅੱਖ, ਨਕ, ਕੰਨ, ਜੀਭ ਅਤੇ ਚਮੜੀ । ਇਨ੍ਹਾਂ ਦਸਾਂ ਦੇ ਨਾਲ ਹੀ ਗਿਆਰ੍ਹਵਾਂ ਇੰਦ੍ਰਾ ਮਨ ਨੂੰ ਮੰਨਿਆ ਗਿਆ ਹੈ, ਜੋ ਇਨ੍ਹਾਂ ਇੰਦ੍ਰਿਆਂ ਵਾਂਗ ਦ੍ਰਿਸ਼ਟਮਾਨ ਸਥੂਲ ਰੂਪ ਵਾਲਾ ਨਹੀਂ, ਸਗੋਂ ਇਨ੍ਹਾਂ ਦਸਾਂ ਦੀ ਸਤਾ ਦਾ ਭੋਗਣ ਵਾਲਾ ਹੈ ।
੬. ਪੰਜ ਮਹਾਂਭੂਤ- ਹਵਾ, ਪਾਣੀ ਅੱਗ, ਮਿਟੀ ਅਤੇ ਆਕਾਸ਼ ।
੭. ਪੁਰਸ਼- ਜੀਵਾਂ ਵਿਚ ਵਿਦਮਾਨ ਚੇਤਨ-ਸਤਾ ।

**ਮਦ-** ਅਹੰਕਾਰ ਦਾ ਨਸ਼ਾ । **ਮਤਸਰ-** ਈਰਖਾ । **ਪਰਬਲ-** ਪ੍ਰਬਲ, ਬਲਵਾਨ। **ਜੋਰੁ ਨ ਪਹੁਚੈ-** ਵਸ ਨਹੀਂ ਚਲਦਾ । **ਰਘੁਰਾਇਆ-** ਪਰਮਾਤਮਾ।
[ਸੰਸ. अल् (ਅਲੑ) : ਰੋਕਣਾ, ਦੂਰ, ਰਖਣਾ ।
ਪ੍ਰਾ. आडोलिय : ਰੋਕਿਆ ਹੋਇਆ, ਘੇਰਿਆ ਹੋਇਆ ।
ਪੋਠੋ. ਆੜੀ : ਆੜ ।]

**ਆਢ:** ਅੱਧੀ ; ਭਾਵ ਅੱਧੀ ਦਮੜੀ । ੩੨੭

**ਆਢ ਆਢ ਕਉ ਫਿਰਤ ਢੂੰਢਤੇ ਮਨ ਸਗਲ ਤ੍ਰਿਸਨ ਬੁਝਿ ਗਈ ॥**
**ਏਕੁ ਬੋਲੁ ਭੀ ਖਵਤੋ ਨਾਹੀ ਸਾਧ ਸੰਗਤਿ ਸੀਤਲਈ ॥੩॥**
ਆਸਾ, ਮਹਲਾ ੫, ੧੨੪, ਸਫ਼ਾ ੪੦੨

**ਅਰਥ:** ਅੱਧੀ-ਅੱਧੀ ਦਮੜੀ ਲਈ ਭਟਕਦਾ ਫਿਰਦਾ ਸਾਂ, ਹੁਣ ਮਨ ਦੀ ਸਾਰੀ ਤ੍ਰਿਸ਼ਨਾ ਹੀ ਦੂਰ ਹੋ ਗਈ ਹੈ । (ਪਹਿਲੇ ਤਾਂ ਕਿਸੇ ਦਾ ਕਿਹਾ) ਇਕ ਵੀ (ਕਠੋਰ) ਬੋਲ ਸਹਿਆ ਨਹੀਂ ਸੀ ਜਾਂਦਾ (ਸੁਣ ਕੇ ਕ੍ਰੋਧਿਤ ਹੋ ਜਾਂਦਾ ਸਾਂ, ਪਰ ਹੁਣ) ਸਾਧਸੰਗਤ (ਵਿਚ ਆਣ ਦੇ ਸਦਕੇ) ਠੰਡਾ-ਠਾਰ (ਭਾਵ ਸੀਤਲ ਸੁਭਾਅ ਵਾਲਾ) ਹੋ ਗਿਆ ਹਾਂ ।
**ਫਿਰਤ ਢੂੰਢਤੇ-** ਲਭਦਾ ਫਿਰਦਾ ਸਾਂ ; ਭਾਵ ਭਟਕਦਾ ਫਿਰਦਾ ਸਾਂ । **ਖਵਤੋ ਨਾਹੀ-** ਸਹਿਆ ਨਹੀਂ ਸੀ ਜਾਂਦਾ ।
[ਸੰਸ. अर्ध (ਅਰੑਧ) ऋध्+णिच्+अच् : ਅੱਧਾ ।
ਪ੍ਰਾ. अद्ध (ਅਦਧ), अड्ढ (ਅਡ੍ਢ) : ਅੱਧਾ, ਅੰਸ਼ ।]

**ਆਢਲਿ:** ਆਸਰੇ, ਆੜ ਵਿਚ । ੩੨੮

**ਮ: ੫॥ ਜਿਮੀ ਵਸੰਦੀ ਪਾਣੀਐ ਈਧਣੁ ਰਖੈ ਭਾਹਿ ॥**
**ਨਾਨਕ ਸੋ ਸਹੁ ਆਹਿ ਜਾ ਕੈ ਆਢਲਿ ਹਭੁ ਕੋ ॥੨॥**
ਗੂਜਰੀ (ਵਾਰ), ਮਹਲਾ ੫, ਪਉੜੀ ੧੧, ਸਫ਼ਾ ੫੨੧
ਵੇਖੋ 'ਈਧਣੁ' III-੧੦੨੨

[ਵੇਖੋ ੩੨੬]

**ਆਢਿ:** ਧਨੀ । ੩੨੯

**ਧਨਾਢਿ ਆਢਿ ਭੰਡਾਰ ਹਰਿ ਨਿਧਿ ਹੋਤ ਜਿਨਾ ਨ ਚੀਰ ॥**
**ਖਲ ਮੁਗਧ ਮੂੜ ਕਟਾਖੵ ਸ੍ਰੀਧਰ ਭਏ ਗੁਣ ਮਤਿ ਧੀਰ ॥੬॥**

ਗੂਜਰੀ, ਮਹਲਾ ੫, ੨, ਸਫ਼ਾ ੫੦੮

**ਅਰਥ:** ਜਿਨ੍ਹਾਂ ਦੇ (ਤਨ ਉਪਰ) ਲੀੜਾ ਨਹੀਂ ਸੀ, ਮਾਲਿਕ ਦਾ (ਨਾਮ ਰੂਪੀ) ਖ਼ਜ਼ਾਨਾ ਪਾ ਕੇ, ਧਨੀਆਂ ਦੇ ਧਨੀ (ਭਾਵ ਵੱਡੇ ਸ਼ਾਹ) ਹੋ ਗਏ । (ਜੋ) ਨੀਚ, ਮੂਰਖ ਅਤੇ ਬੇਸਮਝ ਸਨ, ਵਾਹਿਗੁਰੂ ਦੀ ਇਕ ਕ੍ਰਿਪਾ ਦ੍ਰਿਸ਼ਟੀ ਨਾਲ ਉਹ ਗੁਣਵਾਨ, ਅਕਲਮੰਦ ਅਤੇ ਧੀਰਜਵਾਨ ਹੋ ਗਏ ।

**ਧਨਾਢਿ ਆਢਿ-** ਧਨੀਆਂ ਦੇ ਧਨੀ । **ਚੀਰ-** ਕਪੜਾ, ਲੀੜਾ । **ਖਲ-** ਦੁਸ਼ਟ, ਨੀਚ । **ਮੁਗਧ-** ਮੂਰਖ । **ਮੂੜ-** ਬੇਸਮਝ । **ਸ੍ਰੀਧਰ-** ਵਿਸ਼ਨੂੰ, ਪ੍ਰਭੂ । **ਕਟਾਖੵ-** ਮਿਹਰ ਦੀ ਦ੍ਰਿਸ਼ਟੀ । **ਗੁਣ-** ਗੁਣੀ, ਗੁਣਵਾਨ । **ਮਤਿ-** ਮਤਿਵਾਨ। **ਧੀਰ-** ਧੀਰਜਵਾਨ ।

[ਸੰਸ. आढय (ਆਢਯ੍) आ+ध्यै+क : ਧਨੀ, ਧਨਵਾਨ, ਸੰਪੰਨ ।
ਪ੍ਰਾ. अड्ढ (ਅਡ੍ਢ) : ਸੰਪੰਨ, ਧਨੀ, ਪੂਰਨ ।]

**ਆਢੁ:** ਅੱਧੀ ਦਮੜੀ, ਕੌਡੀ । ੩੩੦

**ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ ਪਾਇਆ ॥**
**ਆਗੈ ਚਲਣੁ ਅਉਰੁ ਹੈ ਭਾਈ ਊਂਹਾ ਕਾਮਿ ਨ ਆਇਆ ॥੧॥**

ਗਉੜੀ, ਮਹਲਾ ੫, ੧੬੪, ਸਫ਼ਾ ੨੧੬

ਵੇਖੋ 'ਊਂਹਾ' ੬੬੫ ੳ

[ਵੇਖੋ ੩੨੭]

**ਆਢੈ, (ਲਹੈਗੀ ਨ ਆਢੈ):** ਅੱਧੀ ਦਮੜੀ ੩੩੧
ਕੀਮਤ ਨਹੀਂ ਹੋਵੇਗੀ ; ਅਰਥਾਤ ਅਜਾਈਂ ਚਲਾ ਜਾਵੇਗਾ।

**ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ ॥**
**ਅੰਤ ਕੀ ਬਾਰ ਲਹੈਗੀ ਨ ਆਢੈ ॥੧॥ਰਹਾਉ॥**

ਆਸਾ, ਕਬੀਰ, ੩੪, ਸਫ਼ਾ ੪੮੪

**ਅਰਥ:** ਹੇ ਮੇਰੀ (ਅੰਞਾਣ) ਜਿੰਦੇ ! ਹੁਣ ਬੱਸ ਕਰ, ਪ੍ਰਭੂ-ਪਤੀ ਵਲੋਂ ਘੁੰਡ ਕਢਣਾ ਛਡ ਦੇ, (ਜੇ ਸਾਰੀ ਉਮਰ ਪ੍ਰਭੂ ਨਾਲੋਂ ਤੇਰੀ ਵਿੱਥ ਹੀ ਰਹੀ, ਤਾਂ) ਅੰਤ ਨੂੰ ਤੇਰਾ ਸਾਰਾ ਜੀਵਨ ਅਜਾਈਂ ਚਲਿਆ ਜਾਵੇਗਾ ।

**ਭਾਵ:** ਜੀਵ ਮਾਇਆ ਦੇ ਪੜਦੇ ਓਹਲੇ ਰਹਿੰਦਾ ਹੈ । ਪ੍ਰਭੂ ਦੇ ਸਨਮੁਖ ਨਹੀਂ ਹੁੰਦਾ । ਮਾਇਆ ਦਾ ਮੁੱਲ, ਜਿਸ ਦੇ ਓਹਲੇ ਜ਼ਿੰਦਗੀ ਗੁਜ਼ਾਰੀ, ਅੰਤ ਵੇਲੇ ਕੁਛ ਨਹੀਂ ਪੈਂਦਾ ।

**ਰਹੁ ਰਹੁ-** ਬੱਸ ਕਰ । **ਰੀ ਬਹੁਰੀਆ-** ਹੇ ਜਿੰਦ ਰੂਪੀ ਵਹੁਟੀਏ । **ਜਿਨਿ ਕਾਢੈ-** ਮਤਾਂ ਕਢੇਂ ; ਭਾਵ ਨਾ ਕਢ । **ਲਹੈਗੀ ਨ-** ਮਿਲਣੀ ਨਹੀਂ ।

[ਵੇਖੋ ੩੨੭]

**ਆਣਹਿ:** ਲਿਆਂਦਾ ਹੈਂ, ਕਰਦਾ ਹੈਂ । ੩੩੨

**ਦੁਇ ਕਰ ਜੋੜਿ ਕਰਉ ਅਰਦਾਸਿ ॥**
**ਤੁਧੁ ਭਾਵੈ ਤਾ ਆਣਹਿ ਰਾਸਿ ॥...॥੪॥**

ਸੂਹੀ, ਮਹਲਾ ੫, ੨, ਸਫ਼ਾ ੭੩੬-੩੭

**ਅਰਥ:** (ਹੇ ਅਕਾਲ-ਪੁਰਖ !) ਮੈਂ ਦੋਵੇਂ ਹੱਥ ਜੋੜ ਕੇ (ਤੇਰੇ ਅੱਗੇ) ਅਰਦਾਸ ਕਰਦਾ ਹਾਂ । ਜੇ ਤੈਨੂੰ ਭਾਅ ਜਾਵੇ (ਭਾਵ ਚੰਗਾ ਲਗੇ) ਤਾਂ (ਮੇਰੀ ਪ੍ਰਾਰਥਨਾ) ਸਫਲ ਕਰਦਾ ਹੈਂ ।

**ਦੁਇ-** ਦੋਵੇਂ । **ਕਰ-** ਹੱਥ । **ਰਾਸਿ-** ਸਫਲ ।

[ਵੇਖੋ ੬]

**ਆਣਗੁ:** ਲਿਆਵੇਗਾ, ਕਰ ਦੇਵੇਗਾ । ੩੩੩

**ਭਾਂਡਾ ਆਣਗੁ ਰਾਸਿ ਜਾਂ ਤਿਸੁ ਭਾਵਸੀ ॥**
**ਪਰਮ ਜੋਤਿ ਜਾਗਾਇ ਵਾਜਾ ਵਾਵਸੀ ॥੧੪॥**

ਸਲੋਕ (ਵਧੀਕ), ਮਹਲਾ ੧, ੧੪, ਸਫ਼ਾ ੧੪੧੧

**ਅਰਥ:** (ਜਦੋਂ) ਉਸ (ਗੁਰੂ) ਨੂੰ ਭਾਵੇਗਾ, ਤਾਂ ਉਹ (ਇਸ ਸਰੀਰ ਰੂਪੀ) ਭਾਂਡੇ ਨੂੰ ਰਾਸ (ਸਹੀ) ਕਰ ਦੇਵੇਗਾ ਅਤੇ ਆਤਮਾ ਰੂਪ ਦੀਵੇ ਨੂੰ ਜਗਾ ਕੇ (ਭਾਵ ਅਧਿਆਤਮਿਕ ਜਾਗ੍ਰਿਤੀ ਪ੍ਰਦਾਨ ਕਰ ਕੇ) ਸਿਮਰਨ ਦਾ ਵਾਜਾ ਵਜਾਏਗਾ (ਭਾਵ ਜੀਵਨ ਨੂੰ ਨਾਮ-ਸਾਧਨਾ ਵਿਚ ਲੀਨ ਕਰ ਦੇਵੇਗਾ) ।

**ਜਾਗਾਇ-** ਜਗਾ ਕੇ । **ਵਾਵਸੀ-** ਵਜਾਏਗਾ ।

[ਵੇਖੋ ੬]

**ਆਣਿ:** ਲਿਆ ਕੇ । ੩੩੪

**ਬਿਨੁ ਤੇਲ ਦੀਵਾ ਕਿਉ ਜਲੈ ॥੧॥ ਰਹਾਉ॥ ਪੋਥੀ ਪੁਰਾਣ ਕਮਾਈਐ ॥**
**ਭਉ ਵਟੀ ਇਤੁ ਤਨਿ ਪਾਈਐ ॥ ਸਚੁ ਬੂਝਣੁ ਆਣਿ ਜਲਾਈਐ ॥੨॥**

ਸਿਰੀ., ਮਹਲਾ ੧, ੩੩, ਸਫ਼ਾ ੨੫

**ਅਰਥ:** ਬਗ਼ੈਰ (ਪ੍ਰੇਮ ਰੂਪੀ) ਤੇਲ ਦੇ ਦੀਵਾ ਕਿਸ ਤਰ੍ਹਾਂ ਜਲ ਸਕਦਾ ਹੈ ? ਧਰਮ ਗ੍ਰੰਥਾਂ (ਦੀ ਬਾਣੀ) ਅਤੇ ਮਹਾਂਪੁਰਖਾਂ ਦੀਆਂ ਜੀਵਨ ਕਥਾਵਾਂ (ਦੀ ਪ੍ਰੇਰਨਾ ਅਨੁਸਾਰ) ਜੀਵਨ ਨੂੰ ਸਾਧ ਲਈਏ । ਪਰਮੇਸ਼ਰ ਦੇ ਭੈ ਵਿਚ ਰਹਿਣਾ ਇਹ ਬੱਤੀ ਸਰੀਰ ਵਿਚ ਟਿਕਾ ਲਈਏ ਅਤੇ ਸੱਚ ਦੀ ਸੂਝ ਗੁਰੂ ਤੋਂ ਲੈ ਕੇ (ਇਸ ਨਾਲ ਆਤਮਾ ਦਾ ਦੀਵਾ) ਬਾਲ ਲਈਏ (ਹੇ ਭਾਈ ! ਇਸ ਤਰ੍ਹਾਂ ਅੰਤਰਮਨ ਦਾ ਦੀਵਾ ਪ੍ਰਕਾਸ਼ਮਾਨ ਹੁੰਦਾ ਹੈ) ।

**ਭਾਵ** (ਡਾ. ਬਲਬੀਰ ਸਿੰਘ) : ਗੁਰੂ ਨਾਨਕ ਦੇਵ ਜੀ ਨੇ ਅਧਿਆਤਮਿਕ ਚਿਰਾਗ ਜਲਾਣ ਦੀ ਵਿਧੀ ਦੱਸੀ ਹੈ । ਮੂਲ ਗੱਲ ਤਾਂ ਇਹ ਹੈ ਕਿ ਬਗ਼ੈਰ ਤੇਲ ਦੇ ਦੀਵਾ ਜਲ ਨਹੀਂ ਸਕਦਾ । ਤੇਲ ਦੇ ਅਰਥ ਹਨ, ਚਿਕਨਾ ਪਦਾਰਥ, ਕੋਮਲਤਾ, ਮੁਹੱਬਤ, ਪ੍ਰੇਮ, ਸਨੇਹ । ਤੇਲ ਪ੍ਰਤੀਕ ਹੈ ਪ੍ਰੇਮ ਦਾ । ਤੇਲ ਸੰਕੇਤਕ ਸ਼ਬਦ ਹੈ ਪਿਆਰ ਲਈ । ਸਿਧਾਂਤਿਕ ਗੱਲ ਇਹ ਹੈ ਕਿ ਪ੍ਰੇਮ ਦੇ ਬਗ਼ੈਰ ਪਰਮਾਰਥਕ ਦੀਵਾ ਨਹੀਂ ਜਲ ਸਕਦਾ । ਹੋਰ ਸਾਰੇ ਅਮਲ ਬੇਸ਼ੱਕ ਕਰੀਏ, ਪੁਸਤਕਾਂ ਦੀ ਸਿੱਖਿਆ ਦੀ ਕਮਾਈ ਕਰੀਏ, ਗਿਆਨ ਪੈਦਾ ਕਰੀਏ । ਇਹ ਸਾਰੇ ਉਪਾਅ ਸਾਰਥਕ ਹੋ ਜਾਣਗੇ ਜੇ ਪ੍ਰੇਮ ਹੈ, ਜੋ ਮੂਲ ਚੀਜ਼ ਹੈ, ਜਿਸ ਬਗ਼ੈਰ ਦੀਵਾ ਬਲ ਨਹੀਂ ਸਕਦਾ ।

**ਪੋਥੀ-** ਰੱਬੀ ਬਾਣੀ ਦੇ ਗ੍ਰੰਥ । **ਪੁਰਾਣ-** ਹਿੰਦੂ-ਧਰਮ ਸੰਬੰਧੀ ਆਖਿਆਨ ਗ੍ਰੰਥ ਜਿਨ੍ਹਾਂ ਦੀ ਗਿਣਤੀ ਅਠਾਰ੍ਹਾਂ ਹੈ, ਇਥੇ ਭਾਵ ਇਤਿਹਾਸਿਕ ਗ੍ਰੰਥਾਂ

ਅਰਥਾਤ ਮਹਾਪੁਰਖਾਂ ਦੀਆ ਜੀਵਨੀਆਂ ਤੋਂ ਹੈ । 'ਪੁਰਾਣ' ਦੀ ਵਧੇਰੇ ਜਾਣਕਾਰੀ ਲਈ ਵੇਖੋ 'ਅਸਟ' ੧੪੪੬ । **ਬੁਝਣੁ**- ਬੋਧ, ਗਿਆਨ । **ਸਚੁ ਬੁਝਣੁ**- ਸੱਚ ਦੀ ਸੂਝ ।
[ਵੇਖੋ ੬]

**ਆਣਿ**: ਸ਼ਰਨ ਵਿਚ, ਓਟ ਲੈ ਕੇ, ਆਸਰੇ । ੩੩੫

**ਕਹਤ ਨਾਮਦੇਉ ਤਾ ਚੀ ਆਣਿ ॥ ਨਿਰਭੈ ਹੋਇ ਭਜੀਐ ਭਗਵਾਨ ॥੪॥**

ਸਾਰੰਗ, ਨਾਮਦੇਵ ੧, ਸਫ਼ਾ ੧੨੫੨

**ਅਰਥ**: ਨਾਮਦੇਉ ਕਹਿੰਦਾ ਹੈ ਕਿ ਉਸ (ਪ੍ਰਭੂ) ਦੀ ਸ਼ਰਨ ਵਿਚ ਆ ਕੇ, ਨਿਰਭੈ ਹੋ ਵਾਹਿਗੁਰੂ ਦਾ ਸਿਮਰਨ ਕਰਨਾ ਚਾਹੀਦਾ ਹੈ ।
**ਭਾਵ**: ਉੱਚੀ ਜਾਤ ਵਾਲੇ ਹੋਰ ਕਿਸੇ ਨੂੰ ਧਾਰਮਿਕ ਕਰਮ ਕਰਨ ਨਹੀਂ ਸਨ ਦਿੰਦੇ । ਛੋਟੀਆਂ ਜਾਤਾਂ ਪੂਜਾ-ਪਾਠ, ਸੰਗਤ-ਪੰਗਤ ਆਦਿਕ ਅਧਿਕਾਰਾਂ ਤੋਂ ਸੱਖਣੀਆਂ ਸਨ । ਨਾਮਦੇਵ ਜੀ ਦਾ ਇਨ੍ਹਾਂ ਕਠਿਨਾਈਆਂ ਵਲ ਇਸ਼ਾਰਾ ਹੈ ।
**ਤਾ ਚੀ**- ਉਸ ਦੀ ; ਭਾਵ ਪਰਮਾਤਮਾ ਦੀ ।
[ਸੰਸ. आणि (ਆਣਿ) अण्+इण् : ਮਰਯਾਦਾ, ਸੀਮਾ ; ਸਮਾਂ ; ਸੌਗੰਧ ; ਪ੍ਰਤਿਗਿਆ ।]

**ਆਣਿ**: ਇੱਜ਼ਤ, ਲਾਜ । ੩੩੬

**ਤੇਰੇ ਦਾਸਰੇ ਕਉ ਕਿਸ ਕੀ ਕਾਣਿ ॥**
**ਜਿਸ ਕੀ ਮੀਰਾ ਰਾਖੈ ਆਣਿ ॥੨॥**

ਆਸਾ, ਮਹਲਾ ੫, ੨੧, ਸਫ਼ਾ ੩੭੬

**ਅਰਥ**: ਜਿਸ ਸੇਵਕ ਦੀ ਲਾਜ ਮਾਲਿਕ (ਪ੍ਰਭੂ) ਰਖਦਾ ਹੈ, ਉਸ ਨੂੰ ਕਿਸੇ ਦੀ ਮੁਥਾਜੀ ਨਹੀਂ ਰਹਿੰਦੀ ।
**ਦਾਸਰੇ ਕਉ**- ਸੇਵਕ ਨੂੰ । **ਕਾਣਿ**- ਮੁਥਾਜੀ । **ਮੀਰਾ, (ਅਰਬੀ) ਮੀਰ** : ਸਰਦਾਰ, ਮਾਲਿਕ (ਪ੍ਰਭੂ) !
[ਫ਼ਾ. ਆਨ : ਅਣਖ, ਇੱਜ਼ਤ, ਪੱਤ, ਲਾਜ ।]

**ਆਣਿ**: ਕਰ (ਸਕਦਾ) । ੩੩੭

**ਮਹਲਾ ੨॥ ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ ॥**
**ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ ॥੫॥**

ਆਸਾ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੪੭੪

**ਅਰਥ**: ਜੇ ਕੋਈ ਅੰਞਾਣ ਹੋਵੇ ਅਤੇ ਕੋਈ ਕੰਮ ਕਰਨਾ ਚਾਹੇ, ਤਾਂ ਉਹ ਕੰਮ ਠੀਕ ਨਹੀਂ ਕਰ ਸਕਦਾ । ਜੇ ਉਹ ਇਕ-ਅੱਧ (ਗੱਲ) ਚੰਗੀ ਕਰ ਵੀ ਲਵੇ ਤਾਂ ਕੋਈ ਹੋਰ ਗੱਲ ਵਿਗਾੜ ਦੇਵੇਗਾ ।
**ਰਾਸਿ**- ਠੀਕ । **ਵੇਰਾਸਿ**- ਰਾਸ ਤੋਂ ਉਲਟ, ਨਾ-ਰਾਸਤ, ਨਾ-ਦਰੁਸਤ, ਗ਼ਲਤ । **ਦੂਜੀ**- ਕੋਈ ਹੋਰ ।
[ਵੇਖੋ ੬]

**ਆਣਿਆ**: ਆ ਜਾਂਦਾ ਹੈ, ੩੩੮

ਲਿਆਂਦਾ ਹੈ, (ਪ੍ਰਾਪਤ ਕਰ) ਲੈਂਦਾ ਹੈ ।

**ਤ੍ਰਿਭਵਣ ਮਹਿ ਜੋਤਿ ਤ੍ਰਿਭਵਣ ਮਹਿ ਜਾਣਿਆ ॥**
**ਉਲਟ ਭਈ ਘਰੁ ਘਰ ਮਹਿ ਆਣਿਆ ॥...॥੪॥**

ਆਸਾ, ਮਹਲਾ ੧, ੧੨, ਸਫ਼ਾ ੩੫੨

**ਅਰਥ**: (ਵਾਹਿਗੁਰੂ ਦਾ) ਪ੍ਰਕਾਸ਼ (ਤਾਂ) ਤਿੰਨਾਂ ਭਵਣਾਂ ਵਿਚ ਵਿਦਮਾਨ ਹੈ, (ਪਰ ਨਾਮ ਵਿਚ ਅਨੁਰਕਤ ਵਿਅਕਤੀ ਹੀ ਇਸ ਪ੍ਰਕਾਸ਼ ਨੂੰ) ਤਿੰਨਾਂ ਭਵਣਾਂ ਵਿਚ ਵਿਆਪਕ ਜਾਣਦਾ ਹੈ । ਉਸ ਦੀ ਸੁਰਤਿ (ਮਾਇਆ ਵਲੋਂ) ਉਲਟ ਜਾਂਦੀ ਹੈ ਅਤੇ (ਉਹ ਆਪਣੇ) ਹਿਰਦੇ ਵਿਚ ਹੀ ਨਿਜ-ਸਰੂਪ ਨੂੰ (ਪ੍ਰਾਪਤ ਕਰ) ਲੈਂਦਾ ਹੈ ।
**ਤ੍ਰਿਭਵਣ**- ਤਿੰਨ ਭਵਣ (ਜਲ, ਥਲ ਅਤੇ ਆਕਾਸ਼), ਤਿੰਨ ਲੋਕ (ਮਾਤਲੋਕ, ਨਰਕ ਜਾਂ ਪਾਤਾਲ ਅਤੇ ਸੁਰਗ) । **ਉਲਟ**- ਮਾਇਆ ਵਲੋਂ ਉਪਰਾਮ । **ਘਰੁ**- ਪਰਮਾਤਮਾ ਦਾ ਨਿਵਾਸ-ਸਥਾਨ । **ਘਰ ਮਹਿ**- ਹਿਰਦੇ ਵਿਚ ।
[ਵੇਖੋ ੬]

**ਆਣਿਹੁ**: ਲਿਆਓ, ਲੈ ਆਓ । ੩੩੯

**ਵਸਿ ਆਣਿਹੁ ਵੇ ਜਨ ਇਸੁ ਮਨ ਕਉ ਮਨੁ ਬਾਸੇ ਜਿਉ ਨਿਤ ਭਉਦਿਆ ॥**
**ਦੁਖਿ ਰੈਣਿ ਵੇ ਵਿਹਾਣੀਆ ਨਿਤ ਆਸਾ ਆਸ ਕਰੇਦਿਆ ॥...੨॥**

ਸੂਹੀ, ਮਹਲਾ ੪, ੧੮, ਸਫ਼ਾ ੭੭੬

**ਅਰਥ**: ਹੇ ਜਨੋ ! ਇਸ ਮਨ ਨੂੰ ਵਸ ਵਿਚ ਲਿਆਓ , ਇਹ ਮਨ ਸਦਾ ਬਾਸ਼ੇ ਵਾਂਗ ਭਟਕਦਾ ਰਹਿੰਦਾ ਹੈ । ਸਦਾ ਆਸਾਂ ਹੀ ਆਸਾਂ ਕਰਦਿਆਂ (ਮਨੁੱਖ ਦੀ ਜੀਵਨ ਰੂਪ) ਰਾਤ ਦੁਖ ਵਿਚ ਬੀਤਦੀ ਹੈ ।
**ਵੇ ਜਨ**- ਹੇ ਜਨੋ । **ਬਾਸੇ**- ਬਾਸ਼ਾ, ਇਕ ਸ਼ਿਕਾਰੀ ਪੰਛੀ । **ਜਿਉ**- ਵਾਂਗ । **ਨਿਤ**- ਰੋਜ਼ । **ਭਉਦਿਆ**- ਭਟਕਦਾ ਹੈ । **ਰੈਣਿ**- ਰਾਤ, ਜੀਵਨ ਰੂਪੀ ਰਾਤ। **ਵਿਹਾਣੀਆ**- ਬੀਤਦੀ ਹੈ ।
[ਵੇਖੋ ੬]

**ਆਣੀ**: ਲਿਆਂਦੀ, ਆਂਦੀ । ੩੪੦

**ਜਾਹਰਨਵੀ ਤਪੈ ਭਾਗੀਰਥਿ ਆਣੀ ਕੇਦਾਰੁ ਥਾਪਿਓ ਮਹਸਾਈ ॥**
**ਕਾਂਸੀ ਕ੍ਰਿਸਨੁ ਚਰਾਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ ॥੨॥**

ਮਲਾਰ (ਚਉ.), ਮਹਲਾ ੪, ੨, ਸਫ਼ਾ ੧੨੬੩

**ਅਰਥ**: ਭਗੀਰਥ ਨੇ (ਤਪ ਕਰ ਕੇ) ਗੰਗਾ ਲਿਆਂਦੀ , ਸ਼ਿਵ ਜੀ ਨੇ ਕੇਦਾਰ ਦੀ ਸਥਾਪਨਾ ਕੀਤੀ, (ਸ਼ਿਵ ਦੀ ਨਗਰੀ) ਕਾਸ਼ੀ ਅਤੇ ਬ੍ਰਿੰਦਾਬਨ (ਮਥਰਾ) ਜਿਥੇ ਕ੍ਰਿਸ਼ਨ ਗਊਆਂ ਚਰਾਉਂਦਾ ਸੀ, (ਇਨ੍ਹਾਂ ਸਾਰੇ ਤੀਰਥਾਂ ਨੇ) ਹਰਿ ਜਨਾਂ ਦੇ ਮੇਲ (ਭਾਵ ਸਤਿਸੰਗ) ਨਾਲ ਸ਼ੋਭਾ ਪਾਈ ਹੈ ।
**ਜਾਹਰਨਵੀ**- ਗੰਗਾ । **ਤਪੈ ਭਾਗੀਰਥਿ**- ਭਗੀਰਥ ਰਿਸ਼ੀ ਨੇ । **ਕੇਦਾਰੁ**- ਇਕ ਤੀਰਥ ਦਾ ਨਾਮ । **ਥਾਪਿਓ**- ਸਥਾਪਿਤ ਕੀਤਾ । **ਮਹਸਾਈ**- ਮਹੇਸ਼ ਨੇ, ਸ਼ਿਵ ਜੀ ਨੇ । **ਕਾਂਸੀ**- ਕਾਸ਼ੀ, ਇਕ ਪ੍ਰਮੁਖ ਹਿੰਦੂ ਤੀਰਥ । **ਗਾਊ**- ਗਾਂਵਾਂ ।
[ਵੇਖੋ ੬]

**ਆਣੀ**: ਮੈਂ ਲਿਆਵਾਂ । ੩੪੧

**ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ ॥**
**ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ ॥੩॥**

ਮਾਰੂ, ਮਹਲਾ ੧, ੬, ਸਫ਼ਾ ੯੯੧

**ਅਰਥ**: ਹੇ ਮੀਰ ! (ਕ੍ਰਿਪਾ ਕਰ ਕੇ ਅਜਿਹਾ ਉੱਦਮ ਦੇ ਕਿ) ਜੇ ਤੂੰ ਪਾਣੀ ਪੀਵੇਂ ਤਾਂ ਮੈਂ (ਪਾਣੀ) ਲਿਆਵਾਂ, (ਜੇ ਰੋਟੀ) ਖਾਏਂ ਤਾਂ (ਆਟਾ) ਪੀਸਣ ਜਾਵਾਂ । (ਹੋਰ ਵੀ) ਪੱਖਾ ਝੱਲਾਂ, ਪੈਰ ਮਲਾਂ (ਸਦਾ ਤੇਰੀ ਸੇਵਾ ਵਿਚ ਤਤਪਰ ਰਹਿ ਕੇ ) ਤੇਰਾ ਨਾਮ ਜਪਦਾ ਰਹਾਂ ।

**ਭਾਵ**: ਮੇਰੇ ਜੀਵਨ ਦਾ ਨਿਸ਼ਾਨਾ ਸੇਵਾ ਅਤੇ ਸਿਮਰਨ ਹੋਵੇ ।

**ਮੀਰਾ**- ਹੇ ਮੀਰ, ਮਾਲਿਕ । **ਪੀਅਹਿ**- ਜੇ ਪੀਵੇਂ । **ਪੀਸਣ**- ਆਟਾ ਪੀਹਣ । **ਪਖਾ ਫੇਰੀ**- ਪੱਖਾ ਝੱਲਾਂ । **ਮਲੋਵਾ**- ਮਲਾਂ, ਮੁੱਠੀ-ਚਾਪੀ ਕਰਾਂ ।
[ਵੇਖੋ ੬]

**ਆਣੁ**: ਲਿਆ, ਟਿਕਾ ਦੇ । ੩੪੨

**ਮੇਰੇ ਠਾਕੁਰ ਬਾਲਕੁ ਇਕਤੁ ਘਰਿ ਆਣੁ ॥**
**ਸਤਿਗੁਰੁ ਮਿਲੈ ਤ ਪੂਰਾ ਪਾਈਐ ਭਜੁ ਰਾਮ ਨਾਮੁ ਨੀਸਾਣੁ ॥੧॥ਰਹਾਉ॥**

ਬਸੰਤੁ (ਹਿੰਡੋਲੁ), ਮਹਲਾ ੪, ੧, ਸਫ਼ਾ ੧੧੯੧

**ਅਰਥ**: ਹੇ ਮੇਰੇ ਮਾਲਿਕ ! ਇਸ ਬਾਲਕ ਸੁਭਾਅ ਵਾਲੇ ਮਨ ਨੂੰ ਇਕ ਟਿਕਾਣੇ ਉਤੇ ਲਿਆ । ਸਤਿਗੁਰੂ ਦੇ ਮਿਲਾਪ ਨਾਲ ਪੂਰਣ ਪਰਮਾਤਮਾ ਮਿਲਦਾ ਹੈ । (ਮੇਰੇ ਮਨ) ਰੱਬ ਦੇ ਨਾਮ ਦਾ ਜਾਪ ਕਰ, (ਜੋ ਪਰਮਾਤਮਾ ਦੀ ਦਰਗਾਹ ਲਈ) ਰਾਹਦਾਰੀ ਹੈ ।

**ਨੀਸਾਣੁ**- ਚਿੰਨ੍ਹ, ਪਰਵਾਨਾ, ਰਾਹਦਾਰੀ ।
[ਵੇਖੋ ੬]

**ਆਣੇ**: ਲਿਆਵੇ, ਲਿਆਵੇਂ । ੩੪੩

**ਨਾਨਕ ਆਣੇ ਆਵੈ ਰਾਸਿ ॥ ਵਿਣੁ ਨਾਵੈ ਨਾਹੀ ਸਾਬਾਸਿ ॥੩॥**

ਸਿਰੀ., ਮਹਲਾ ੧, ੩੨, ਸਫ਼ਾ ੨੫

**ਅਰਥ**: ਹੇ ਨਾਨਕ ! ਜਿਸ ਨੂੰ (ਪ੍ਰਭੂ) ਸਚਿਆਈ ਉਤੇ ਲਿਆਵੇਂ, ਉਹ ਸਫਲ ਹੁੰਦਾ ਹੈ । ਵਾਹਿਗੁਰੂ ਦੇ ਨਾਮ ਸਿਮਰਨ ਤੋਂ ਬਿਨਾਂ (ਪਰਲੋਕ ਵਿਚ) ਸ਼ਾਬਾਸ਼ (ਭਾਵ ਵਡਿਆਈ) ਨਹੀਂ ਮਿਲਦੀ ।
[ਵੇਖੋ ੬]

**ਆਣੈ**: ਲੈ ਆਉਂਦਾ ਹੈ, ੩੪੪
ਕਰ ਦਿੰਦਾ ਹੈ, ਕਰਦਾ ਹੈ ।

**ਸਲੋਕ ਮ: ੩॥ ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥**
**ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ ॥੧॥**

ਮਾਰੂ (ਵਾਰ), ਮਹਲਾ ੩, ਪਉੜੀ ੨੦, ਸਫ਼ਾ ੧੦੯੩
ਵੇਖੋ '**ਅਰਦਾਸਿ**' ੩੦੫੪

[ਵੇਖੋ ੬]

**ਆਤ**: ਆਉਂਦੀ । ੩੪੫

**ਸਿਆਨਪ ਕਾਹੂ ਕਾਮਿ ਨ ਆਤ ॥**
**ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ ॥੧॥ਰਹਾਉ॥**

ਗੂਜਰੀ, ਮਹਲਾ ੫, ੫, ਸਫ਼ਾ ੪੯੬
ਵੇਖੋ '**ਅਨਰੂਪਿਓ**' ੨੫੨੨

[ਸੰਸ. आगतिः (ਆਗਤਿ:) आ+गम्+क्तिन् : ਪਹੁੰਚਣਾ, ਆਣਾ ।
ਪ੍ਰਾ. आगय (ਆਗਯ) : ਆਇਆ ਹੋਇਆ, ਮੌਜੂਦ, ਉਤਪੰਨ ।]

**ਆਤਸ**: ਅੱਗ । ੩੪੬

**ਮ: ੧॥...ਆਤਸ ਦੁਨੀਆ ਖੁਨਕ ਨਾਮੁ ਖੁਦਾਇਆ ॥੨॥**

ਮਲਾਰ (ਵਾਰ), ਮਹਲਾ ੧, ਪਉੜੀ[1] ੨੭, ਸਫ਼ਾ ੧੨੯੧

**ਅਰਥ**: ਦੁਨੀਆ (ਤ੍ਰਿਸ਼ਨਾ ਰੂਪੀ) ਅੱਗ ਹੈ, ਕੇਵਲ ਖ਼ੁਦਾ ਦਾ ਨਾਮ ਹੀ ਠੰਡਾ ਹੈ ।

**ਖੁਨਕ**- ਖ਼ੁਨਕ, ਠੰਡਾ । **ਖੁਦਾਇਆ**- ਖ਼ੁਦਾ ਦਾ, ਪਰਮਾਤਮਾ ਦਾ ।
[ਫ਼ਾ. ਆਤਿਸ਼ : ਅੱਗ, ਅਗਨੀ ; ਸੋਜ਼ਸ਼ ।]

**ਆਤਸੜੀ**: ਅੱਗ । ੩੪੭

**ਮ: ੫॥ ਸਚੁ ਜਾਣੈ ਕਚੁ ਵੈਦਿਓ ਤੂ ਆਘੂ ਆਘੇ ਸਲਵੇ ॥**
**ਨਾਨਕ ਆਤਸੜੀ ਮੰਝਿ ਨੈਣੂ ਬਿਆ ਢਲਿ ਪਬਣਿ ਜਿਉ ਜੁੰਮਿਓ ॥੨॥**

ਮਾਰੂ (ਵਾਰ), ਮਹਲਾ ੫, ਪਉੜੀ ੫, ਸਫ਼ਾ ੧੦੯੫
ਵੇਖੋ '**ਆਘੂ**' III-੨੮੪

[ਵੇਖੋ ੩੪੬]

**ਆਤਪਤੁ**: ਛਤਰ । ੩੪੮

**ਸਿਰਿ ਆਤਪਤੁ ਸਚੌ ਤਖਤੁ ਜੋਗ ਭੋਗ ਸੰਜੁਤੁ ਬਲਿ ॥**
**ਗੁਰ ਰਾਮਦਾਸ ਸਚੁ ਸਲ੍ਯ ਭਣਿ ਤੂ ਅਟਲੁ ਰਾਜਿ ਅਭਗੁ ਦਲਿ ॥੧॥**

ਸਵ. ਮਹਲੇ ੪ ਕੇ, ਸਲ੍ਯ ੧, ਸਫ਼ਾ ੧੪੦੬

**ਅਰਥ**: ਹੇ ਗੁਰੂ ਰਾਮਦਾਸ ! ਸਲ੍ਯ ਕਵੀ ਸੱਚ ਆਖਦਾ ਹੈ, ਤੂੰ ਅਬਿਨਾਸ਼ੀ ਰਾਜ ਵਾਲਾ ਅਤੇ (ਸਦਾ) ਸਲਾਮਤ ਦਲ-ਬਲ ਵਾਲਾ ਹੈਂ । ਤੇਰੇ ਸਿਰ ਤੇ ਛਤਰ (ਝੁਲ ਰਿਹਾ) ਹੈ, ਤਖ਼ਤ ਸਦਾ ਕਾਇਮ ਰਹਿਣ ਵਾਲਾ ਹੈ ਅਤੇ ਤੂੰ ਆਪਣੀ (ਦੈਵੀ) ਸਮਰਥਾ ਨਾਲ ਜੋਗ ਅਤੇ ਭੋਗ (ਅਧਿਆਤਮਿਕਤਾ ਅਤੇ ਸੰਸਾਰਿਕਤਾ ਨੂੰ) ਇਕੱਠਾ ਕਰ ਦਿੱਤਾ ਹੈ ।

**ਸਚੌ ਤਖਤੁ**- ਸਦਾ ਕਾਇਮ ਰਹਿਣ ਵਾਲਾ ਤਖ਼ਤ । **ਜੋਗ ਭੋਗ**- ਰਾਜ-ਜੋਗ । **ਸੰਜੁਤੁ**- ਸੰਯੁਕਤ, ਇਕੱਠਾ । **ਭਣਿ**- ਆਖ, ਆਖਦਾ ਹੈ । **ਅਭਗੁ**- ਨਾਸ਼-ਰਹਿਤ ।
[ਸੰਸ. आतपत्रं (ਆਤਪਤ੍ਰੰ) आतप+त्रै+क : ਰੇਸ਼ਮ ਦਾ ਵੱਡਾ ਸਾਰਾ

[1] ਇਹ ਪਉੜੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉੱਚਾਰਣ ਕੀਤੀ ਹੋਈ ਵਾਰ ਵਿਚ ਗੁਰੂ ਅਰਜਨ ਦੇਵ ਜੀ ਨੇ ਆਪ ਲਿਖ ਕੇ ਵਧਾਈ ਹੈ ।

ਛਾਤਾ, ਰਾਜਸੀ ਛੱਤਰ ।
ਪ੍ਰਾ. आयवत्त (ਆਯਵਤ੍ਤ) : ਛੱਤਰ, ਛਾਤਾ ।]

**ਆਤਮੰ**: ਆਤਮਾ । ੩੪੯

**ਏਕ ਕ੍ਰਿਸ੍ਨੰ ਤ ਸਰਬ ਦੇਵਾਦੇਵ ਦੇਵਾਤ ਆਤਮਹ ॥**
**ਆਤਮੰ ਸ੍ਰੀ ਬਾਸ੍ਵਦੇਵਸ੍ ਜੇ ਕੋਈ ਜਾਨਸਿ ਭੇਵ ॥**
**ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਵ ॥**

ਸਲੋਕ (ਸਹਸ.), ਮਹਲਾ ੧, ੪, ਸਫ਼ਾ ੧੩੫੩

**ਅਰਥ**: ਇਕ ਪਰਮਾਤਮਾ ਹੀ ਸਾਰੇ ਦੇਵਤਿਆਂ ਦੀ ਆਤਮਾ ਹੈ । ਉਹ ਦੇਵਤਿਆਂ ਦੇ ਦੇਵਤਿਆਂ ਦੀ ਵੀ ਆਤਮਾ ਹੈ । ਜੋ ਕੋਈ ਵਿਅਕਤੀ ਪ੍ਰਭੂ ਦੇ (ਵਿਆਪਕ) ਆਤਮੈ ਦਾ ਰਹੱਸ ਸਮਝ ਲੈਂਦਾ ਹੈ, ਨਾਨਕ ਉਸ ਦਾ ਸੇਵਕ ਹੈ, ਉਹੀ (ਮਨੁੱਖ) ਪਰਮਾਤਮ-ਸਰੂਪ ਹੈ ।

**ਕ੍ਰਿਸ੍ਨੰ**- ਪਰਮਾਤਮਾ । **ਦੇਵਾਦੇਵ ਆਤਮਹ**- ਦੇਵਤਿਆਂ ਦੇ ਦੇਵਤਿਆਂ ਦਾ ਅਤਮਾ । **ਬਾਸ੍ਵਦੇਵਸ੍**- ਵਾਸਦੇਵ, ਪਰਮਾਤਮਾ । **ਨਿਰੰਜਨ**- ਮੈਲ ਰਹਿਤ, ਪਰਮਾਤਮਾ । **ਭੇਵ**- ਭੇਦ, ਰਹੱਸ ।

[ਸੰਸ. आत्मन् (ਆਤ੍ਮਨ੍) अत्+मनिण् : ਆਤਮਾ, ਸਵੈ ; ਸਮਝ, ਬੁੱਧੀ ; ਮਨ ; ਪਰਮਾਤਮਾ ।
ਪ੍ਰਾ. आत (ਆਤ), आत्त (ਆਤ੍ਤ), अत्त (ਅਤ੍ਤ), आय (ਆਯ) : ਆਤਮਾ, ਨਿਜ, ਜੀਵ ; ਦੇਹ, ਸਰੀਰ ; ਗਿਆਨ ।]

**ਆਤਮ**: ਜੀਵਾਤਮਾ, ਆਤਮਾ । ੩੫੦

**ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ ॥...੧॥**

ਭੈਰਉ (ਅਸ.), ਮਹਲਾ ੧, ੧, ਸਫ਼ਾ ੧੧੫੩

**ਅਰਥ**: ਗੁਰੂ ਦੇ ਵਿਚਾਰ ਦੁਆਰਾ ਇਸ (ਭੇਦ ਦੀ) ਸਮਝ ਆਂਦੀ ਹੈ, ਕਿ ਹਰ ਜੀਵਾਤਮਾ ਵਿਚ (ਪਰਮਾਤਮਾ) ਵਿਆਪਕ ਹੈ ਅਤੇ ਵਿਆਪਕ (ਪਰਮਾਤਮਾ) ਵਿਚ ਹੀ ਹਰ ਜੀਵ (ਨਿਵਾਸ ਕਰ ਰਿਹਾ) ਹੈ ।

**ਰਾਮ**- ਵਿਆਪਕ, ਰਮਿਆ ਹੋਇਆ ।
[ਵੇਖੋ ੩੪੯]

**ਆਤਮ**: ਜਿੰਦ । ੩੫੧

**ਸਿਰ ਮਸ੍ਤਕ ਰਖ੍ਯਾ ਪਾਰਬ੍ਰਹਮੰ ਹਸ੍ਤ ਕਾਯਾ ਰਖ੍ਯਾ ਪਰਮੇਸ੍ਵਰਹ ॥**
**ਆਤਮ ਰਖ੍ਯਾ ਗੋਪਾਲ ਸੁਆਮੀ ਧਨ ਚਰਣ ਰਖ੍ਯਾ ਜਗਦੀਸ੍ਵਰਹ ॥**

ਸਲੋਕ (ਸਹਸ.), ਮਹਲਾ ੫, ੫੨, ਸਫ਼ਾ ੧੩੫੮

**ਅਰਥ**: ਬੁੱਧੀ ਅਤੇ ਕਿਸਮਤ ਦੀ ਰਖਿਆ ਪਾਰਬ੍ਰਹਮ ਕਰਦਾ ਹੈ । ਹੱਥਾਂ (ਤੋਂ ਉਪਜੇ ਕਰਮਾਂ) ਅਤੇ ਸਰੀਰ (ਦੀਆਂ ਸਮਸਤ ਕ੍ਰਿਆਵਾਂ) ਦੀ ਰਖਿਆ ਵਾਹਿਗੁਰੂ ਕਰਦਾ ਹੈ । ਜਿੰਦ-ਜਾਨ (ਭਾਵ ਸਮੁੱਚੇ ਜੀਵਨ) ਦੀ ਰਖਿਆ ਪਾਲਣਹਾਰਾ ਸਾਹਿਬ ਕਰਦਾ ਹੈ । ਸੰਪਤੀ ਅਤੇ ਪੈਰਾਂ ਦੀ ਰਖਿਆ ਵੀ ਜਗਤ-ਸਵਾਮੀ ਕਰਦਾ ਹੈ ।

**ਭਾਵ**- ਪੈਰ ਅੱਗੇ ਵਧਣ ਦੇ ਪ੍ਰਤੀਕ ਹਨ, ਇਸ ਕਰ ਕੇ ਪੈਰਾਂ ਦੀ ਰਖਿਆ ਦਾ ਭਾਵ ਨਿਰੰਤਰ ਸਫਲਤਾਵਾਂ ਬਰਕਰਾਰ ਰਹਿਣ ਤੋਂ ਹੈ । ਪੈਰ ਕਿਉਂ ਜੁ ਚੰਗੀ ਮੰਦੀ ਦਿਸ਼ਾ ਵਿਚ ਮਨੁੱਖ ਨੂੰ ਲੈ ਕੇ ਜਾਂਦੇ ਹਨ, ਇੰਵ ਅਰਥ ਇਹ ਹੋ ਸਕਦੇ ਹਨ ਕਿ ਜੀਵਨ ਠੀਕ ਦਿਸ਼ਾ ਵਿਚ ਜਾਵੇ, ਇਹ ਵੀ ਵਾਹਿਗੁਰੂ ਹੀ ਸੁਨਿਸ਼ਚਿਤ ਕਰਦਾ ਹੈ ।

**ਸਿਰ**- ਇਥੇ ਸਿਰ ਤੋਂ ਭਾਵ ਹੈ ਬੁੱਧੀ ਜਾਂ ਅਕਲ । **ਮਸ੍ਤਕ**- ਮੱਥਾ ਭਾਵ ਮੱਥੇ ਦੇ ਲੇਖ, ਮੁਕੱਦਰ, ਕਿਸਮਤ । **ਹਸ੍ਤ**- ਹੱਥ, ਹੱਥਾਂ ਦੀ । **ਕਾਯਾ**- ਸਰੀਰ, ਸਰੀਰ ਦੀ । **ਜਗਦੀਸ੍ਵਰਹ**- ਜਗਤ ਦਾ ਮਾਲਿਕ, ਵਾਹਿਗੁਰੂ । **ਰਖ੍ਯਾ**- ਰਖਿਆ, ਹਿਫ਼ਾਜ਼ਤ ।
[ਵੇਖੋ ੩੪੯]

**ਆਤਮ**: ਆਪਣੇ ਆਪ ਨੂੰ । ੩੫੨

**ਸਾਧੂ ਧੂਰਿ ਲਾਈ ਮੁਖਿ ਮਸਤਕਿ ਕਾਮ ਕ੍ਰੋਧ ਬਿਖੁ ਜਾਰਉ ॥**
**ਸਭ ਤੇ ਨੀਚੁ ਆਤਮ ਕਰਿ ਮਾਨਉ ਮਨ ਮਹਿ ਇਹੁ ਸੁਖੁ ਧਾਰਉ ॥੧॥**

ਦੇਵ., ਮਹਲਾ ੫, ੧੯, ਸਫ਼ਾ ੫੩੨

**ਅਰਥ**: ਸਾਧੂ ਦੀ ਧੂੜੀ ਮੁਖ ਅਤੇ ਮੱਥੇ ਉਪਰ ਲਾ ਕੇ ਕਾਮ-ਕ੍ਰੋਧ ਦੀ ਜ਼ਹਿਰ ਸਾੜ ਦਿਆਂ । ਆਪਣੇ ਆਪ ਨੂੰ (ਹੀ) ਸਭ ਤੋਂ ਨੀਵਾਂ ਸਮਝਾਂ ਅਤੇ (ਆਪਣੇ) ਅੰਤਰ-ਆਤਮੈ ਵਿਚ (ਹਉਮੈ ਨਿਵਿਰਤੀ ਦੇ ਇਹੋ-ਜਿਹੇ) ਸੁਖ ਨੂੰ ਦ੍ਰਿੜ੍ਹ ਕਰ ਲਵਾਂ ।

**ਬਿਖੁ**- ਵਿਸ਼, ਜ਼ਹਿਰ । **ਜਾਰਉ**- ਸਾੜ ਦੇਵਾਂ । **ਨੀਚੁ**- ਨੀਵਾਂ । **ਧਾਰਉ**- ਦ੍ਰਿੜ੍ਹ ਕਰ ਲਵਾਂ ।
[ਵੇਖੋ ੩੪੯]

**ਆਤਮ**: ਆਪਣਾ ਆਪ, ਮਨ । ੩੫੩

**ਆਤਮ ਰਤੰ ਸੰਸਾਰ ॥ ਗਹੰਤੇ ਨਰ ਨਾਨਕ ਨਿਹਫਲਹ ॥੬੫॥**

ਸਲੋਕ (ਸਹਸ.), ਮਹਲਾ ੫, ੬੫, ਸਫ਼ਾ ੧੩੬੦

**ਅਰਥ**: (ਜਿਨ੍ਹਾਂ ਦਾ) ਆਪਣਾ ਆਪ (ਅਰਥਾਤ ਮਨ) ਸੰਸਾਰ ਵਿਚ ਰੱਤਾ ਹੋਇਆ ਹੈ, ਹੇ ਨਾਨਕ ! ਉਹ ਮਨੁਖ ਨਿਸਫਲ ਜਾਂਦੇ ਹਨ (ਭਾਵ ਉਨ੍ਹਾਂ ਦਾ ਜੀਵਨ ਵਿਅਰਥ ਬੀਤ ਜਾਂਦਾ ਹੈ) ।

**ਰਤੰ**- ਰੱਤਾ ਹੋਇਆ । **ਗਹੰਤੇ** (ਸੰਸ. गच्छन्ति)- ਜਾਂਦੇ ਹਨ । **ਨਿਹਫਲਹ**- ਨਿਸਫਲ ।
[ਵੇਖੋ ੩੪੯]

**ਆਤਮ**: ਆਪਣੇ । ੩੫੪

**ਨਿੰਦਾ ਕਰਿ ਕਰਿ ਨਰਕ ਨਿਵਾਸੀ ਅੰਤਰਿ ਆਤਮ ਜਾਪੈ ॥**
**ਅਠਸਠਿ ਤੀਰਥ ਭਰਮਿ ਵਿਗੂਚਹਿ ਕਿਉ ਮਲੁ ਧੋਪੈ ਪਾਪੈ ॥੩॥**

ਮਾਰੂ, ਮਹਲਾ ੧, ੭, ਸਫ਼ਾ ੧੦੧੩

**ਅਰਥ**: ਨਿੰਦਾ ਕਰ-ਕਰ ਕੇ ਨਾਰਕੀ ਜੀਵਨ ਬਤੀਤ ਕਰਨਾ ਪੈਂਦਾ ਹੈ, ਆਪਣੇ ਅੰਦਰ (ਮਨੁੱਖ ਨੂੰ) ਇਹ ਪਤਾ ਹੁੰਦਾ ਹੈ । (ਜੋ) ਅਠਾਰਾਂ ਤੀਰਥਾਂ ਉਤੇ ਜਾ ਕੇ ਵੀ (ਨਿੰਦਕ ਮਨੁੱਖ) ਭਰਮ ਵਿਚ ਹੀ ਖੁਆਰ ਹੁੰਦੇ ਹਨ, ਤਾਂ ਪਾਪਾਂ ਦੀ ਮੈਲ ਕਿਸ ਤਰ੍ਹਾਂ ਧੋਤੀ ਜਾ ਸਕਦੀ ਹੈ ?

**ਅਠਸਠਿ ਤੀਰਥ**- ਅਠਾਹਠ ਤੀਰਥ। **ਵਿਗੂਚਹਿ**- ਖੁਆਰ ਹੁੰਦੇ ਹਨ।
[ਵੇਖੋ ੩੪੯]

**ਆਤਮ (ਸੰਘਾਰਹਿ):** ਆਤਮ ਹੱਤਿਆ। ੩੫੫

**ਮਨਮੁਖ ਮਰਹਿ ਮਰਿ ਮਰਣੁ ਵਿਗਾੜਹਿ ॥**
**ਦੂਜੈ ਭਾਇ ਆਤਮ ਸੰਘਾਰਹਿ ॥...॥੧॥**

ਆਸਾ, ਮਹਲਾ ੩, ੪੫, ਸਫ਼ਾ ੩੬੨

**ਅਰਥ:** (ਰੱਬ ਤੋਂ) ਬੇਮੁਖ ਹੋਏ (ਮਨੁੱਖ) ਮਰਦੇ ਹਨ, ਪਰ ਬੁਰੀ ਮੌਤੇ ਮਰਦੇ ਹਨ। ਇੰਞ ਜਾਣੋ ਕਿ ਉਹ ਮਾਇਆ ਦੇ ਮੋਹ ਵਿਚ ਆਤਮ-ਹੱਤਿਆ ਹੀ ਕਰ ਰਹੇ ਹਨ।

**ਮਰਣੁ**- ਮੌਤ। **ਵਿਗਾੜਹਿ**- ਵਿਗਾੜਦੇ ਹਨ। **ਦੂਜੈ ਭਾਇ**- ਦ੍ਵੈਤ ਭਾਵ ਵਿਚ, ਅਗਿਆਨ ਵਿਚ, ਮੋਹ ਵਿਚ, ਮਾਇਆ ਦੇ ਪ੍ਰੇਮ ਵਿਚ, ਪਰਮਾਤਮਾ ਤੋਂ ਛੁਟ ਕਿਸੇ ਹੋਰ ਨੂੰ ਮੰਨਣ ਦਾ ਭਾਵ।
[ਵੇਖੋ ੩੪੯]

**ਆਤਮ (ਸਿਉ ਰੰਉ):** ਆਤਮਾ ਦੇ ਪ੍ਰੇਮ ਨਾਲ ਸਿਮਰਨ ਕਰ। ੩੫੬

**ਹੋਛਉ ਕਾਜੁ ਅਲਪ ਸੁਖ ਬੰਧਨ ਕੋਟਿ ਜਨੰਮ ਕਹਾ ਦੁਖ ਭੰਉ ॥**
**ਸਿਖ੍ਯਾ ਸੰਤ ਨਾਮੁ ਭਜੁ ਨਾਨਕ ਰਾਮ ਰੰਗਿ ਆਤਮ ਸਿਉ ਰੰਉ ॥੨॥**

ਸਵ. (ਮੁਖ.), ਮਹਲਾ ੫, ੨, ਸਫ਼ਾ ੧੩੮੭

**ਅਰਥ:** ਤੁਛ ਕੰਮ, ਜਿਨ੍ਹਾਂ ਦਾ ਸੁਖ ਥੋੜ੍ਹਾ ਜਿਤਨਾ ਹੈ, (ਉਹਨਾਂ ਦੇ) ਬੰਧਨ (ਵਿਚ ਬੱਧਾ ਹੋਇਆ) ਕਿਸ ਲਈ ਕਰੋੜਾਂ ਜਨਮ ਦੁਖਾਂ ਵਿਚ ਪਿਆ ਭਟਕਦਾ ਹੈਂ। (ਇਨ੍ਹਾਂ ਦੁਖਾਂ ਤੋਂ ਛੁਟਣ ਲਈ) ਸੰਤਾਂ ਦੀ ਸਿੱਖਿਆ ਲੈ ਕੇ ਨਾਮ ਜਪ। ਹੇ ਨਾਨਕ! ਆਤਮਾ ਦੇ ਪ੍ਰੇਮ ਨਾਲ (ਵਾਹਿਗੁਰੂ ਜੀ ਦਾ) ਸਿਮਰਨ ਕਰ।

ਟ੍ਰੈਕਟ ਨੰਬਰ ੧੧੫੭, ਖਾਲਸਾ ਟ੍ਰੈਕਟ ਸੁਸਾਇਟੀ

[ਵੇਖੋ ੩੪੯]

**ਆਤਮ (ਸੁਖ):** ਆਤਮਿਕ ਖ਼ੁਸ਼ੀ। ੩੫੭

**ਅਬ ਮਨਿ ਬਸਿਆ ਕਰਨੈਹਾਰਾ ॥ ਭੈ ਬਿਨਸੇ ਆਤਮ ਸੁਖ ਸਾਰਾ ॥੨॥**

ਗਉੜੀ, ਮਹਲਾ ੫, ੧੧੩, ਸਫ਼ਾ ੨੦੨

**ਅਰਥ:** ਹੁਣ ਮੇਰੇ ਮਨ ਵਿਚ (ਸੰਸਾਰ ਨੂੰ) ਰਚਨ ਵਾਲਾ ਵਸ ਗਿਆ ਹੈ, ਜਿਸ ਕਰ ਕੇ ਮੇਰੇ ਸਾਰੇ ਡਰ ਦੂਰ ਹੋ ਗਏ ਹਨ ਅਤੇ ਸਾਰੇ ਸੁਖਾਂ ਦਾ ਸਾਰ-ਤੱਤ ਆਤਮਿਕ ਆਨੰਦ ਪ੍ਰਾਪਤ ਹੋ ਗਿਆ ਹੈ।
[ਵੇਖੋ ੩੪੯]

**ਆਤਮ (ਸੁਖੀ):** ਆਤਮਾ ਸੁਖੀ ਹੋ ਗਿਆ। ੩੫੮

**ਅਮਾਵਸ ਆਤਮ ਸੁਖੀ ਭਏ ਸੰਤੋਖੁ ਦੀਆ ਗੁਰਦੇਵ ॥**
**ਮਨੁ ਤਨੁ ਸੀਤਲੁ ਸਾਂਤਿ ਸਹਜ ਲਾਗਾ ਪ੍ਰਭ ਕੀ ਸੇਵ ॥**

ਗਉੜੀ (ਥਿਤੀ), ਮਹਲਾ ੫, ਪਉੜੀ ੧੫, ਸਫ਼ਾ ੩੦੦

ਵੇਖੋ '**ਅਮਾਵਸ**' ੨੯੭੫

[ਵੇਖੋ ੩੪੯]

**ਆਤਮ (ਸੁਖੁ):** ਆਤਮਿਕ ਆਨੰਦ। ੩੫੯

**ਗੁਰ ਵੀਚਾਰੀ ਅਗਨਿ ਨਿਵਾਰੀ ॥ ਅਪਿਉ ਪੀਓ ਆਤਮ ਸੁਖੁ ਧਾਰੀ ॥**

ਰਾਮ. (ਗੋਸਟਿ), ਮਹਲਾ ੧, ੬੩, ਸਫ਼ਾ ੯੪੫

ਵੇਖੋ '**ਅਪਿਉ**' ੨੭੩੨

[ਵੇਖੋ ੩੪੯]

**ਆਤਮ (ਸੁਧੁ):** ਮਨ ਸ਼ੁੱਧ ਹੋ ਜਾਵੇਗਾ। ੩੬੦

**ਚਰਣ ਪਖਾਰਿ ਕਰਉ ਗੁਰ ਸੇਵਾ ਆਤਮ ਸੁਧੁ ਬਿਖੁ ਤਿਆਸ ਨਿਵਾਰੀ ॥**
**ਦਾਸਨ ਕੀ ਹੋਇ ਦਾਸਿ ਦਾਸਰੀ ਤਾ ਪਾਵਹਿ ਸੋਭਾ ਹਰਿ ਦੁਆਰੀ ॥੨॥**

ਆਸਾ, ਮਹਲਾ ੫, ੨੮, ਸਫ਼ਾ ੩੭੭

**ਅਰਥ:** (ਜਦ) ਗੁਰੂ ਦੇ ਚਰਨ ਧੋ ਕੇ ਸੇਵਾ ਕਰੇਂਗੀ ਤਾਂ ਮਨ ਸ਼ੁੱਧ (ਹੋ ਜਾਵੇਗਾ) ਅਤੇ ਮਾਇਆ ਦੀ ਪਿਆਸ ਬੁਝ ਜਾਵੇਗੀ। (ਗੁਰੂ ਜੀ ਦੇ) ਦਾਸਾਂ ਦੇ ਦਾਸ ਦੀ ਦਾਸੀ ਬਣ ਜਾਵੇਂਗੀ ਤਾਂ ਵਾਹਿਗੁਰੂ ਦੇ ਦਰਬਾਰ ਵਿਚ ਸ਼ੋਭਾ ਪਾਏਂਗੀ।

**ਪਖਾਰਿ**- ਧੋ ਕੇ। **ਤਿਆਸ**- ਪਿਆਸ। **ਦਾਸਰੀ**- ਦਾਸੀ, ਸੇਵਕਾ।
[ਵੇਖੋ ੩੪੯]

**ਆਤਮ (ਹਿਤਾਵੈ):** ਮਨ ਨਾਲ ਪਿਆਰ ਕਰਦਾ ਹੈ। ੩੬੧

**ਪ੍ਰਭ ਕੀ ਆਗਿਆ ਆਤਮ ਹਿਤਾਵੈ ॥**
**ਜੀਵਨ ਮੁਕਤਿ ਸੋਊ ਕਹਾਵੈ ॥...॥੭॥**

ਗਉੜੀ (ਸੁਖ.), ਮਹਲਾ ੫, ੯, ਸਫ਼ਾ ੨੭੫

**ਅਰਥ:** ਪ੍ਰਭੂ ਦੀ ਆਗਿਆ ਨੂੰ ਜੋ ਆਪਣੇ ਮਨ ਨਾਲ ਪਿਆਰ ਕਰਦਾ ਹੈ, ਉਹੀ ਜੀਵਨ ਮੁਕਤ ਕਿਹਾ ਜਾਂਦਾ ਹੈ।

**ਜੀਵਨ ਮੁਕਤਿ**- ਜੋ ਜਿਊਂਦੇ ਜੀ ਮੁਕਤ ਅਵਸਥਾ ਨੂੰ ਪ੍ਰਾਪਤ ਹੈ ਅਤੇ ਜਿਸ ਦਾ ਮਰਨ-ਉਪਰੰਤ ਮਿਲਣ ਵਾਲੀ ਮੁਕਤੀ ਵਿਚ ਵਿਸ਼ਵਾਸ ਨਹੀਂ।
[ਵੇਖੋ ੩੪੯]

**ਆਤਮ (ਕਰਿ):** ਆਪਣੇ ਆਪ ਨੂੰ ਕਰ ਕੇ, ਆਪਣੇ ਆਪ ਨੂੰ ਸਮਝ ਕੇ। ੩੬੨

**ਸਾਧੂ ਧੂਰਿ ਲਾਈ ਮੁਖਿ ਮਸਤਕਿ ਕਾਮ ਕ੍ਰੋਧ ਬਿਖੁ ਜਾਰਉ ॥**
**ਸਭ ਤੇ ਨੀਚੁ ਆਤਮ ਕਰਿ ਮਾਨਉ ਮਨ ਮਹਿ ਇਹੁ ਸੁਖੁ ਧਾਰਉ ॥੧॥**

ਦੇਵ., ਮਹਲਾ ੫, ੧੯, ਸਫ਼ਾ ੫੩੨

ਵੇਖੋ '**ਆਤਮ**' III-੩੫੭

[ਵੇਖੋ ੩੪੯]

**ਆਤਮ (ਕੀ ਰਹਤ):** ਆਤਮਾ ਦੀ ਰਹਿਤ, ੩੬੩

ਮਨ ਦੀ ਸਥਿਤੀ ।

**ਉਪਾਵ ਸਿਆਨਪ ਸਗਲ ਤੇ ਰਹਤ ॥**
**ਸਭੁ ਕਛੁ ਜਾਨੈ ਆਤਮ ਕੀ ਰਹਤ ॥...॥੮॥**

ਗਉੜੀ (ਸੁਖ.), ਮਹਲਾ ੫, ੫, ਸਫ਼ਾ ੨੬੯

**ਅਰਥ**: (ਪਰਮਾਤਮਾ) ਸਾਰੇ ਮਾਨਵੀ ਪ੍ਰਯੋਜਨਾਂ ਅਤੇ ਸਿਆਣਪਾਂ ਤੋਂ ਦੂਰ ਹੈ। ਉਸ ਨੂੰ ਮਨ ਦੀ ਸਥਿਤੀ ਦਾ ਸੰਪੂਰਣ ਗਿਆਨ ਹੈ ।
[ਵੇਖੋ ੩੪੯]

## ਆਤਮ (ਕੈ ਚਾਇ): ਮਨ ਦੇ ਉਤਸਾਹ ਨਾਲ, ਆਤਮਾ ਦੀ ਖ਼ੁਸ਼ੀ ਨਾਲ । ੩੬੪

**ਕਰਹਿ ਭਗਤਿ ਆਤਮ ਕੈ ਚਾਇ ॥**
**ਪ੍ਰਭ ਅਪਨੇ ਸਿਉ ਰਹਹਿ ਸਮਾਇ ॥...॥੭॥**

ਗਉੜੀ (ਸੁਖ.), ਮਹਲਾ ੫, ੧੭, ਸਫ਼ਾ ੨੮੬

**ਅਰਥ**: (ਅਕਾਲ-ਪੁਰਖ ਦੇ ਸੇਵਕ) ਮਨ ਦੇ ਉਤਸਾਹ ਨਾਲ ਭਗਤੀ ਕਰਦੇ ਹਨ ਅਤੇ ਆਪਣੇ ਰੱਬ ਵਿਚ ਸਮਾਏ ਰਹਿੰਦੇ ਹਨ ।
[ਵੇਖੋ ੩੪੯]

## ਆਤਮ (ਕੈ ਰੰਗਿ): ਮਨ ਦੇ ਪ੍ਰੇਮ ਨਾਲ । ੩੬੫

**ਕਬ ਦੇਖਉ ਪ੍ਰਭੁ ਆਪਨਾ ਆਤਮ ਕੈ ਰੰਗਿ ॥**
**ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ ॥੧॥ਰਹਾਉ॥**

ਬਿਲਾ., ਮਹਲਾ ੫, ੬੧, ਸਫ਼ਾ ੮੧੬

**ਅਰਥ**: ਮੈਂ ਆਪਣੇ ਵਾਹਿਗੁਰੂ ਨੂੰ ਮਨ ਦੇ ਪ੍ਰੇਮ ਨਾਲ ਕਦੋਂ ਦੇਖ ਸਕਾਂਗਾ ? (ਜੇ ਸੁਪਨੇ ਵਿਚ ਰੱਬ ਨਾਲ ਮਿਲਾਪ ਹੋ ਜਾਵੇ ਤਾਂ) ਇਸ ਜਾਗੇ ਰਹਿਣ ਨਾਲੋਂ (ਸੁਪਨਾ) ਹੀ ਭਲਾ ਹੈ ।

**ਭਾਵ**: ਇਨ੍ਹਾਂ ਤੁਕਾਂ ਵਿਚ ਮਨ ਦੀ ਇਕ ਖ਼ਾਸ ਉੱਚੀ ਅਵਸਥਾ ਵਲ ਸੰਕੇਤ ਹੈ। ਉਸ ਵੇਲੇ ਭਰਮ ਦੀਆਂ ਕੰਧਾਂ ਢਹਿ ਪੈਂਦੀਆਂ ਹਨ । ਉਹ ਦੀਵਾਰ ਜੋ ਜਾਗਦੀ ਅਵਸਥਾ ਨੂੰ ਸੁਪਨੇ ਦੀ ਦੁਨੀਆ ਨਾਲੋਂ ਵਖਰਾ ਕਰਦੀ ਹੈ, ਡਿਗ ਜਾਂਦੀ ਹੈ । ਸਮੇਂ ਦੇ ਹੱਦ ਬੰਨੇ ਨੀਵੇਂ ਰਹਿ ਜਾਂਦੇ ਹਨ । ਭੂਤ ਅਤੇ ਭਵਿਖ ਦਾ ਫ਼ਰਕ ਮਿਟ ਜਾਂਦਾ ਹੈ । ਕਾਲ ਦੀਆਂ ਸਾਰੀਆਂ ਵਿਥਾਂ ਇਕ ਅਟਲ ਵਰਤਮਾਨ ਦੇ ਹੇਠ ਅਡੋਲ ਹੋ ਜਾਂਦੀਆਂ ਹਨ । ਇਹ ਉਨਮਨ ਅਵਸਥਾ ਹੈ । ਇਥੇ ਸੁਪਨਾ ਕੋਈ ਨਿਖਿਧ ਵਸਤੂ ਨਹੀਂ ਰਹਿ ਜਾਂਦੀ ।
[ਵੇਖੋ ੩੪੯]

## ਆਤਮ (ਗੜੁ): ਮਨ ਰੂਪ ਕਿਲ੍ਹਾ । ੩੬੬

**ਦਰਸਨਿ ਤੇਰੈ ਭਵਨ ਪੁਨੀਤਾ ॥**
**ਆਤਮ ਗੜੁ ਬਿਖਮੁ ਤਿਨਾ ਹੀ ਜੀਤਾ ॥...੩॥**

ਮਾਝ (ਚਉ.), ਮਹਲਾ ੫, ੧੮, ਸਫ਼ਾ ੯੯

**ਅਰਥ**: ਤੇਰੇ ਦਰਸ਼ਨ ਨਾਲ (ਜਿਨ੍ਹਾਂ ਨੇ ਆਪਣਾ) ਸਰੀਰ ਪਵਿੱਤਰ ਕਰ ਲਿਆ, ਉਨ੍ਹਾਂ ਨੇ ਹੀ ਮਨ ਰੂਪੀ ਬਿਖਮ ਕਿਲ੍ਹਾ ਜਿੱਤ ਲਿਆ (ਭਾਵ ਮਨ ਨੂੰ ਵਸ ਵਿਚ ਕਰ ਲਿਆ) ਹੈ ।
**ਭਵਨ**- ਸਰੀਰ ਰੂਪੀ ਘਰ ; ਭਾਵ ਸਰੀਰ । **ਪੁਨੀਤਾ**- ਪਵਿੱਤਰ । **ਬਿਖਮੁ**- ਕਠਿਨ, ਔਖਾ ।
[ਵੇਖੋ ੩੪੯]

## ਆਤਮ (ਗਿਆਨਾ): ਆਤਮਿਕ ਗਿਆਨ । ੩੬੭

**ਮੂੰਡੁ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ ॥**
**ਮਨੂਆ ਡੋਲੈ ਦਹਦਿਸ ਧਾਵੈ ਬਿਨੁ ਰਤ ਆਤਮ ਗਿਆਨਾ ॥...॥੫॥**

ਮਾਰੂ (ਅਸ.), ਮਹਲਾ ੧, ੭, ਸਫ਼ਾ ੧੦੧੩

**ਅਰਥ**: (ਜੋਗੀ) ਸਿਰ ਮੁਨਾ ਕੇ, ਜਟਾਂ ਦੀ ਬੋਦੀ ਬੰਨ੍ਹ ਕੇ ਰਖਦਾ ਹੈ ਅਤੇ ਮੋਨੀ ਰਹਿ ਕੇ (ਆਪਣੇ ਭੇਖ ਦਾ) ਅਭਿਮਾਨ ਕਰਦਾ ਹੈ, (ਪਰ ਉਸ ਦਾ ਮਨ) ਆਤਮਿਕ ਗਿਆਨ ਦੀ ਪ੍ਰੀਤੀ ਤੋਂ ਬਿਨਾ ਡੋਲਦਾ ਦਸਾਂ-ਦਿਸ਼ਾਵਾਂ ਵਲ ਦੌੜਦਾ ਰਹਿੰਦਾ ਹੈ ।
**ਮੂੰਡੁ ਮੁਡਾਇ**- ਸਿਰ ਮੁਨਾ ਕੇ । **ਸਿਖ**- ਚੋਟੀ, ਬੋਦੀ । **ਮਨੂਆ**- ਮਨ । **ਧਾਵੈ**- ਦੌੜਦਾ ਹੈ । **ਬਿਨੁ ਰਤ**- ਪਿਆਰ ਤੋਂ ਬਿਨਾ ।
[ਵੇਖੋ ੩੪੯]

## ਆਤਮ (ਘਾਤੀ): ਆਤਮ ਹਤਿਆਰੇ । ੩੬੮

**ਦੁਲਭ ਦੇਹ ਪਾਈ ਵਡਭਾਗੀ ॥ ਨਾਮੁ ਨ ਜਪਹਿ ਤੇ ਆਤਮਘਾਤੀ ॥੧॥**

ਗਉੜੀ, ਮਹਲਾ ੫, ੧੧੧, ਸਫ਼ਾ ੧੮੮

**ਅਰਥ**: ਦੁਰਲਭ (ਮਨੁੱਖ) ਦੇਹੀ ਹੈ, ਵੱਡਿਆਂ ਭਾਗਾਂ ਨਾਲ ਪਾਈਦੀ ਹੈ । (ਐਸਾ ਉੱਤਮ ਜਨਮ ਪਾ ਕੇ ਜੋ) ਨਾਮ ਨਹੀਂ ਜਪਦੇ, ਉਹ ਆਤਮ ਹਤਿਆਰੇ ਹਨ ।
[ਸੰਸ. आत्मघातिन् (ਆਤ੍ਮਘਾਤਿਨ੍) : ਆਪਣੇ ਆਪ ਦੀ ਹੱਤਿਆ ਕਰਨ ਵਾਲਾ ।
ਪ੍ਰਾ. आयहम्म (ਆਯਹਮ੍ਮ) : ਆਤਮਾ ਨੂੰ ਅਧੋਗਤੀ ਵਿਚ ਲੈ ਜਾਣ ਵਾਲਾ । 'ਆਤਮਾ' ਵਾਸਤੇ ਵੇਖੋ ੩੪੯]

## ਆਤਮ (ਚੀਨਿ): ਅਧਿਆਤਮਿਕ ਚਿੰਤਨ । ੩੬੯

**ਹਮ ਨੀਚ ਹੋਤੇ ਹੀਣ ਮਤਿ ਝੂਠੇ ਤੂ ਸਬਦਿ ਸਵਾਰਣਹਾਰਾ ॥**
**ਆਤਮ ਚੀਨਿ ਤਹਾ ਤੂ ਤਾਰਣ ਸਚੁ ਤਾਰੇ ਤਾਰਣਹਾਰਾ ॥੩॥**

ਮਲਾਰ, ਮਹਲਾ ੧, ੩, ਸਫ਼ਾ ੧੨੫੫

**ਅਰਥ**: ਹੇ ਵਾਹਿਗੁਰੂ ! ਅਸੀਂ ਨੀਚ, ਤੁਛ ਅਕਲ ਵਾਲੇ ਅਤੇ ਝੂਠੇ ਸਾਂ, ਪਰ ਤੂੰ (ਆਪਣਾ) ਉਪਦੇਸ਼ ਦੇ ਕੇ (ਸਾਡਾ ਜੀਵਨ) ਸਵਾਰਨ ਦੇ ਸਮਰਥ ਹੈਂ । ਹੇ ਤਾਰਣ ਯੋਗ ਵਾਹਿਗੁਰੂ ! ਜਿੱਥੇ ਅਧਿਆਤਮਿਕ ਚਿੰਤਨ ਹੈ, ਉਥੇ ਤੂੰ ਹਾਜ਼ਰ-ਨਾਜ਼ਰ ਹੁੰਦਾ ਹੈਂ । ਸੱਚੇ ਨਾਮ ਦੁਆਰਾ ਜੀਵਾਂ ਨੂੰ ਤਾਰਦਾ ਹੈਂ (ਸਾਨੂੰ ਵੀ ਤਾਰ ਲੈ) ।
**ਹੋਤੇ**- ਸਾਂ । **ਹੀਣ ਮਤਿ**- ਛੋਟੀ ਮੱਤ ਵਾਲੇ । **ਤਾਰਣ**- ਤਾਰਣਹਾਰ ।
[ਵੇਖੋ ੩੪੯]

**ਆਤਮ (ਜਉ)**: ਆਪਣਾ ਆਪ । ੩੭੦

**ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ**
**ਐਸੋ ਦਾਨੁ ਨਿਤ ਨਿਤਹਿ ਕੀਜੈ ॥**
**ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ**
**ਰਾਮ ਨਾਮ ਸਰਿ ਤਊ ਨ ਪੂਜੈ ॥੩॥**

ਰਾਮ., ਨਾਮਦੇਉ, ੪, ਸਫ਼ਾ ੯੭੩

ਵੇਖੋ 'ਅਸੁ ਦਾਨ' ੧੫੫੮

[ਵੇਖੋ ੩੪੯]

**ਆਤਮ (ਜਲੁ)**: ਨਾਮ ਜਲ । ੩੭੧

**ਪਥਿਕ ਪਿਆਸ ਚਿਤ ਸਰੋਵਰ ਆਤਮ ਜਲੁ ਲੈਨ ॥**
**ਹਰਿ ਦਰਸ ਪ੍ਰੇਮ ਜਨ ਨਾਨਕ ਕਰਿ ਕਿਰਪਾ ਪ੍ਰਭ ਦੈਨ ॥੨॥੭॥**

ਮਲਾਰ, ਮਹਲਾ ੫, ੨੯, ਸਫ਼ਾ ੧੨੭੩

**ਅਰਥ**: (ਰੱਬ ਦੇ) ਰਾਹ ਦੇ ਪਿਆਸੇ (ਜਿਗਿਆਸੂ) ਦਾ ਚਿੱਤ ਨਾਮ-ਜਲ ਗ੍ਰਹਿਣ ਕਰਨ ਵਾਲਾ ਸਰੋਵਰ ਬਣ ਜਾਂਦਾ ਹੈ । ਦਾਸ ਨਾਨਕ ਨੂੰ ਹਰੀ ਦਰਸ਼ਨਾਂ ਦੀ ਸਿੱਕ ਹੈ, ਹੇ ਵਾਹਿਗੁਰੂ ! ਕਿਰਪਾ ਕਰ ਕੇ (ਮੈਨੂੰ ਇਹ ਦਾਨ) ਦਿਓ ।

**ਪਥਿਕ ਪਿਆਸ**- ਜਿਨ੍ਹਾਂ ਨੂੰ ਰੱਬ ਦੇ ਰਾਹ ਦੀ ਪਿਆਸ ਹੈ, ਜਿਗਿਆਸੂ । **ਚਿਤ ਸਰੋਵਰ**- (ਨਾਮ-ਜਲ ਗ੍ਰਹਿਣ ਕਰਨ ਵਾਲਾ) ਚਿੱਤ ਰੂਪੀ ਤਲਾਬ । **ਲੈਨ**- ਲੈਣ ਵਾਲਾ, ਗ੍ਰਹਿਣ ਕਰਨ ਵਾਲਾ । **ਦੈਨ**- ਦਿਓ ।

[ਵੇਖੋ ੩੪੯]

**ਆਤਮ (ਜਿਣੈ)**: ਮਨ ਜਿੱਤ ਲਿਆ ਹੈ । ੩੭੨

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥**
**ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥੧॥**

ਧਨਾ., ਮਹਲਾ ੫, ੩੫, ਸਫ਼ਾ ੬੮੦

**ਅਰਥ**: ਇਸ ਜਗਤ ਵਿਚ ਉਹ ਮਨੁੱਖ ਸੂਰਮਾ ਕਿਹਾ ਜਾਂਦਾ ਹੈ, ਜਿਸ ਦੇ (ਮਨ ਵਿਚ) ਵਾਹਿਗੁਰੂ ਲਈ ਪਿਆਰ ਉਤਪੰਨ ਹੋ ਗਿਆ ਹੈ । ਜਿਸ ਮਨੁੱਖ ਨੇ ਪੂਰਣ ਸਤਿਗੁਰੂ ਧਾਰ ਲਿਆ ਹੈ, ਉਸ ਨੇ ਆਪਣਾ ਮਨ ਜਿੱਤ ਲਿਆ ਹੈ ਅਤੇ ਸਭ ਕੁਝ ਉਸ ਦੇ ਵਸ ਵਿਚ ਹੈ ।

**ਇਸੁ ਜੁਗ ਮਹਿ**- ਇਸ ਜਗਤ ਵਿਚ । **ਕਹੀਅਤ ਹੈ**- ਕਹੀਦਾ ਹੈ, ਕਿਹਾ ਜਾਂਦਾ ਹੈ ।

[ਵੇਖੋ ੩੪੯]

**ਆਤਮ (ਜੋਤਿ)**: ਆਤਮਿਕ ਪ੍ਰਕਾਸ਼ । ੩੭੩

**ਸਤਿਗੁਰੁ ਸੰਤੁ ਮਿਲੈ ਸਾਂਤਿ ਪਾਈਐ ਕਿਲਵਿਖ ਦੁਖ ਕਾਟੇ ਸਭਿ ਦੂਰਿ ॥**
**ਆਤਮ ਜੋਤਿ ਭਈ ਪਰਫੂਲਿਤ ਪੁਰਖੁ ਨਿਰੰਜਨੁ ਦੇਖਿਆ ਹਜੂਰਿ ॥੧॥**

ਸਾਰੰਗ, ਮਹਲਾ ੪, ੧, ਸਫ਼ਾ ੧੧੯੮

**ਅਰਥ**: ਸਤਿਗੁਰੂ ਸੰਤ ਨੂੰ ਮਿਲ ਕੇ ਸ਼ਾਂਤੀ ਪਾਈਦੀ ਹੈ । ਉਹ ਪਾਪ ਕਟ ਕੇ ਸਾਰੇ ਦੁਖ ਦੂਰ ਕਰ ਦਿੰਦਾ ਹੈ । (ਉਸ ਦੇ ਦਰਸ਼ਨ ਨਾਲ) ਆਤਮਿਕ ਪ੍ਰਕਾਸ਼ ਦਾ ਪ੍ਰਸਾਰ ਹੋ ਜਾਂਦਾ ਹੈ ਅਤੇ ਨਿਰਲੇਪ ਅਕਾਲ-ਪੁਰਖ ਹਾਜ਼ਰ-ਨਾਜ਼ਰ ਦਿਖਾਈ ਦਿੰਦਾ ਹੈ ।

**ਪਰਫੂਲਿਤ**- ਵਿਕਸਿਤ, ਵਿਸਤ੍ਰਿਤ । **ਪੁਰਖੁ ਨਿਰੰਜਨੁ**- ਮਾਇਆ ਰਹਿਤ ਪਰਮਾਤਮਾ, ਨਿਰਲੇਪ ਪ੍ਰਭੂ । **ਹਜੂਰਿ**- ਸਨਮੁਖ, ਪ੍ਰਤੱਖ ।

[ਵੇਖੋ ੩੪੯]

**ਆਤਮ (ਤਤੁ)**: ਆਤਮਿਕ-ਤੱਤ, ਬ੍ਰਹਮ-ਤੱਤ । ੩੭੪

**ਸੁਣਿ ਪੰਡਿਤ ਕਰਮਾਕਾਰੀ ॥**
**ਜਿਤੁ ਕਰਮਿ ਸੁਖੁ ਊਪਜੈ ਭਾਈ ਸੁ ਆਤਮ ਤਤੁ ਬੀਚਾਰੀ ॥ਰਹਾਉ॥**

ਸੋਰਠਿ (ਅਸ.), ਮਹਲਾ ੧, ੨, ਸਫ਼ਾ ੬੩੫

**ਅਰਥ**: ਹੇ ਮੇਰੇ ਵੀਰ ਕਰਮਕਾਂਡੀ ਭਾਈ ਪੰਡਿਤ ! ਸੁਣ, ਜਿਸ ਕਰਮ ਦੁਆਰਾ ਸੁਖ ਪ੍ਰਾਪਤ ਹੁੰਦਾ ਹੈ, ਉਹ (ਕਰਮ) ਆਤਮਿਕ-ਤੱਤ ਦਾ ਵਿਚਾਰ ਕਰਨਾ ਹੈ ।

**ਕਰਮਾਕਾਰੀ**- ਧਾਰਮਿਕ ਕਰਮਕਾਂਡਾਂ ਵਿਚ ਲਿਪਤ, ਕਰਮਕਾਂਡੀ ।

[ਵੇਖੋ ੩੪੯]

**ਆਤਮ (ਤੀਰਥਿ)**: ਆਤਮਾ ਰੂਪੀ ਤੀਰਥ ਵਿਚ । ੩੭੫

**ਮ: ੧॥....ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥**
**ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥...੨॥**

ਆਸਾ (ਵਾਰ), ਮਹਲਾ ੧, ਪਉੜੀ ੧੦, ਸਫ਼ਾ ੪੬੮

**ਅਰਥ**: ਸੱਚ ਤਾਂ ਹੀ ਜਾਣਿਆ ਜਾ ਸਕਦਾ ਹੈ, ਜੇ (ਮਨੁੱਖ ਦਾ ਮਨ) ਆਤਮਾ ਰੂਪੀ ਤੀਰਥ ਵਿਚ ਸਥਿਰ ਹੋ ਜਾਵੇ । (ਫਿਰ) ਸਤਿਗੁਰੂ ਦੀ ਸਿੱਖਿਆ ਦੇ ਆਸਰੇ (ਆਤਮ ਤੀਰਥ ਵਿਚ) ਨਿਰੰਤਰ ਵਾਸਾ ਕਰ ਲਵੇ (ਭਾਵ ਜਿਗਿਆਸੂ ਆਪਣੇ ਮਨ ਨੂੰ ਆਤਮਿਕ ਆਨੰਦ ਵਿਚ ਨਿਰੰਤਰ ਟਿਕਾਈ ਰਖੇ) ।

**ਤਾਂ ਪਰੁ**- ਤਾਂ ਹੀ ।

[ਵੇਖੋ ੩੪੯]

**ਆਤਮ (ਦਾਨੁ)**: ਜੀਅ ਦਾਨ, ੩੭੬
ਆਤਮਿਕ ਜੀਵਨ ।

**ਤਿਨਾ ਪਿਛੈ ਛੁਟੀਐ ਜਿਨ ਅੰਦਰਿ ਨਾਮੁ ਨਿਧਾਨੁ ॥**
**ਗੁਰ ਜੇਵਡੁ ਦਾਤਾ ਕੋ ਨਹੀ ਜਿਨਿ ਦਿਤਾ ਆਤਮ ਦਾਨੁ ॥੨॥**

ਸਿਰੀ., ਮਹਲਾ ੫, ੯੮, ਸਫ਼ਾ ੫੨

**ਅਰਥ**: ਉਨ੍ਹਾਂ ਦੇ ਮਗਰ ਚਲ ਕੇ ਮੁਕਤ ਹੋਈਦਾ ਹੈ, ਜਿਨ੍ਹਾਂ ਦੇ ਅੰਦਰ ਨਾਮ ਦਾ ਭੰਡਾਰ ਹੁੰਦਾ ਹੈ (ਭਾਵ ਜੋ ਨਾਮ ਵੰਡਣ ਦੇ ਸਮਰਥ ਹੁੰਦੇ ਹਨ) । ਗੁਰੂ ਜਿਤਨਾ ਵੱਡਾ ਦਾਤਾ ਕੋਈ ਨਹੀਂ ਹੈ, ਜਿਸ ਨੇ (ਸਾਰੇ ਸੰਸਾਰ ਨੂੰ) ਆਤਮਿਕ ਜੀਵਨ ਦਿੱਤਾ ਹੈ ।

**ਛੁਟੀਐ**- ਮੁਕਤ ਹੋਈਦਾ ਹੈ ।

[ਵੇਖੋ ੩੪੯]

**ਆਤਮ (ਦੇਉ):** ਪ੍ਰਕਾਸ਼ ਸਰੂਪ ਆਤਮਾ, ੩੭੭
ਭਾਵ ਪਰਮਾਤਮਾ ।

**ਮ: ੩... ਆਤਮ ਦੇਉ ਪੂਜੀਐ ਬਿਨੁ ਸਤਿਗੁਰ ਬੂਝ ਨ ਪਾਇ ॥**
**ਜਪੁ ਤਪੁ ਸੰਜਮੁ ਭਾਣਾ ਸਤਿਗੁਰੂ ਕਾ ਕਰਮੀ ਪਲੈ ਪਾਇ ॥**
**ਨਾਨਕ ਸੇਵਾ ਸੁਰਤਿ ਕਮਾਵਣੀ ਜੋ ਹਰਿ ਭਾਵੈ ਸੋ ਥਾਇ ਪਾਇ ॥੨॥**
ਸਿਰੀ. (ਵਾਰ), ਮਹਲਾ ੪, ਪਉੜੀ ੧੩, ਸਫ਼ਾ ੮੮

**ਅਰਥ:** (ਆਪਣੀ ਮਨ ਮਰਜ਼ੀ ਨਾਲ) ਪਰਮਾਤਮਾ ਦੀ ਪੂਜਾ ਕਰਨ ਦਾ (ਭਾਵੇਂ ਹਰ ਸੰਭਵ) ਯਤਨ ਕਰੀਏ, ਪਰ ਤਾਂ ਵੀ ਸੱਚੇ ਗੁਰੂ ਤੋਂ ਬਿਨਾ (ਪਰਮਾਤਮਾ ਦੀ ਅਸਲ ਪੂਜਾ ਸੰਬੰਧੀ) ਸੂਝ ਨਹੀਂ ਆਉਂਦੀ । ਮੰਤ੍ਰ-ਜਪ, ਕਠਿਨ ਤਪੱਸਿਆ ਅਤੇ (ਕਈ ਪ੍ਰਕਾਰ ਦੇ) ਸੰਜਮ ਕਰਨ ਦਾ ਫਲ ਤਾਂ ਸਿਰਫ਼ ਸਤਿਗੁਰੂ ਦੇ ਹੁਕਮ ਵਿਚ ਚੱਲਿਆਂ ਹੀ ਪ੍ਰਾਪਤ ਹੋ ਜਾਂਦਾ ਹੈ, ਪਰ ਇਹੋ-ਜਿਹੀਆਂ ਪ੍ਰਾਪਤੀਆਂ ਲਈ (ਅਕਾਲ-ਪੁਰਖ ਦੀ) ਬਖ਼ਸ਼ਿਸ ਚਾਹੀਦੀ ਹੈ । ਹੇ ਨਾਨਕ ! ਸੇਵਾ ਵੀ (ਗੁਰੂਦੇਵ ਦੁਆਰਾ ਬਖ਼ਸ਼ਿਸ਼ ਕੀਤੀ) ਲਗਨ ਦੁਆਰਾ ਹੀ ਹੋ ਸਕਦੀ ਹੈ, ਕਿਉਂਕਿ ਸੇਵਾ ਉਹ ਹੀ ਪ੍ਰਵਾਨ ਹੁੰਦੀ ਹੈ, ਜੋ ਵਾਹਿਗੁਰੂ ਨੂੰ ਚੰਗੀ ਲਗੇ ।

**ਭਾਵ:** ਮਨੁੱਖ ਜਦੋਂ ਆਪਣੀ ਇੱਛਾ ਨਾਲ ਧਰਮ-ਕਰਮ ਕਰਦਾ ਹੈ, ਤਾਂ ਅਵਿਦਿਆ ਕਾਰਣ ਇਹ ਧਾਰਮਿਕ ਅਮਲ ਕਰਮ-ਕਾਂਡ ਦਾ ਰੂਪ ਧਾਰ ਕੇ ਜੀਵਨ ਨੂੰ ਸਹੀ ਦਿਸ਼ਾ ਤੋਂ ਭਟਕਾ ਦਿੰਦਾ ਹੈ । ਧਰਮ ਦੀ ਚਾਹ ਰਖਦਿਆਂ ਵੀ ਮਨੁੱਖ ਧਰਮ ਦੇ ਅਸਲ ਰਸਤੇ ਤੋਂ ਖੁੰਝ ਜਾਂਦਾ ਹੈ । ਇਸੇ ਤਰ੍ਹਾਂ ਠੀਕ ਦਿਸ਼ਾ ਬਿਨਾ ਕੀਤੀ ਸੇਵਾ ਵੀ ਅਹੰਕਾਰ-ਪ੍ਰੇਰਿਤ ਵਿਖਾਵਾ ਮਾਤ੍ਰ ਹੀ ਹੁੰਦੀ ਹੈ । ਸੇਵਾ ਦੀਆਂ ਪ੍ਰਾਥਮਿਕਤਾਵਾਂ, ਸੇਵਾ ਦੀ ਸਾਰਥਕਤਾ ਅਤੇ ਸੇਵਾ ਕਰਦਿਆਂ ਨਿਮਰ ਆਚਾਰ-ਵਿਹਾਰ ਦੇ ਪਾਲਣ ਕਰਨ ਦਾ ਚਜ ਗੁਰੂ ਦੇ ਗਿਆਨ ਤੋਂ ਹੀ ਪ੍ਰਾਪਤ ਹੁੰਦਾ ਹੈ । ਇੰਵ ਧਾਰਮਿਕ ਕਰਣੀ ਅਤੇ ਮਨੁੱਖਤਾ ਦੀ ਸੇਵਾ ਨੂੰ ਠੀਕ ਦਿਸ਼ਾ ਦੇਣ ਹਿਤ ਸੱਚੇ ਗੁਰੂ ਨੂੰ ਧਾਰਨ ਕਰਨਾ ਅਤਿ ਜ਼ਰੂਰੀ ਹੈ ।

**ਸੁਰਤਿ-** ਸੁਰਤ ਨਾਲ , ਲਗਨ ਨਾਲ, ਲਿਵਲੀਨਤਾ ਨਾਲ । **ਥਾਇ ਪਾਇ-** ਥਾਂ ਪਾ ਲੈਂਦਾ ਹੈ, ਭਾਵ (ਸੇਵਾ) ਪ੍ਰਵਾਨ ਹੁੰਦੀ ਹੈ ।

**ਨੋਟ:** 'ਆਤਮ ਦੇਉ' ਦੇ ਅਰਥਾਂ ਵਿਚ ਹੀ ਗੁਰਬਾਣੀ ਅੰਦਰ 'ਆਤਮਦੇਵ' ਵੀ ਆਇਆ ਹੈ ।

**'ਪਰਮ ਸੁਖ ਪਾਵਹਿ ਆਤਮਦੇਵ ॥'**
ਬਸੰਤ, ਮਹਲਾ ੩, ੧, ਸਫ਼ਾ ੧੧੭੨

[ਵੇਖੋ ੩੪੯]

**ਆਤਮ (ਧਾਰਾ):** ਆਤਮ (ਸੁਖ ਦਾ) ਪਰਵਾਹ । ੩੭੮

**ਜਾਤਿ ਰਹੇ ਪਤਿ ਕੇ ਆਚਾਰਾ ॥ ਦ੍ਰਿਸਟਿ ਭਈ ਸੁਖੁ ਆਤਮ ਧਾਰਾ ॥੪॥**
ਗਉੜੀ (ਗੁਆ.), ਮਹਲਾ ੧, ੧, ਸਫ਼ਾ ੨੨੧

**ਅਰਥ:** ਜਦ ਤੋਂ (ਪਰਮੇਸ਼ਰ ਦੀ) ਕ੍ਰਿਪਾ ਦ੍ਰਿਸ਼ਟੀ ਹੋਈ ਹੈ (ਦੁਖ ਦੂਰ ਹੋ ਗਏ ਹਨ ਅਤੇ) ਆਤਮ ਸੁਖ ਦਾ ਪਰਵਾਹ ਚਲ ਰਿਹਾ ਹੈ । (ਹੁਣ ਆਪਣੀ) ਜਾਤੀ (ਦੇ ਕਰਮ ਅਤੇ) ਪੱਤ ਦੇ (ਅਰਥਾਤ ਲੋਕ-ਲਾਜ ਖਾਤਰ ਕੀਤੇ) ਕਰਮ ਰੁਕ ਗਏ ਹਨ ।

**ਭਾਵ:** ਵਾਹਿਗੁਰੂ ਦੀ ਮਿਹਰ ਹੋਣ ਨਾਲ ਉਹ ਕਰਮ ਜੋ ਹਰ ਜਾਤੀ ਵਾਲੇ ਨੂੰ ਜਾਤੀ-ਭੇਦ ਅਨੁਸਾਰ ਕਰਨੇ ਪੈਂਦੇ ਹਨ, ਰਹਿ ਗਏ ਹਨ ; ਅਰਥਾਤ ਉਨ੍ਹਾਂ ਤੋਂ ਛੁਟਕਾਰਾ ਹੋ ਗਿਆ ਹੈ । ਹੁਣ ਆਤਮ-ਸੁਖ ਤੇਲ ਦੀ ਧਾਰ ਵਾਂਗੂੰ ਇਕ ਰਸ ਮਨ ਵਿਚ ਚਲ ਰਿਹਾ ਹੈ ।

**ਜਾਤਿ ਰਹੇ-** ਵਰਣ ਆਧਾਰਿਤ ਕਰਮ ਤੋਂ ਵਿਸ਼ਵਾਸ ਉਠ (ਰਹਿ) ਗਿਆ ਹੈ। **ਪਤਿ ਕੇ ਆਚਾਰਾ-** ਉਹ ਕਰਮ ਜੋ ਆਪਣੀ ਇੱਜ਼ਤ ਲਈ ਕਰਨੇ ਪੈਂਦੇ ਹਨ, ਲੋਕ ਲਾਜ ਦੇ ਕਰਮ ।

[ਵੇਖੋ ੩੪੯]

**ਆਤਮ (ਧਿਆਨਾ):** ਅਧਿਆਤਮਿਕ ਸਮਾਧੀ, ੩੭੯
ਧਰਮ-ਚਿੰਤਨ ਦਾ ਨਿਰੰਤਰ ਪ੍ਰਵਾਹ ।

**ਗਰਬ ਗਤੰ ਸੁਖ ਆਤਮ ਧਿਆਨਾ ॥ ਜੋਤਿ ਭਈ ਜੋਤੀ ਮਾਹਿ ਸਮਾਨਾ ॥**
**ਲਿਖਤੁ ਮਿਟੈ ਨਹੀ ਸਬਦੁ ਨੀਸਾਨਾ ॥ ਕਰਤਾ ਕਰਣਾ ਕਰਤਾ ਜਾਨਾ ॥੧॥**
ਗਉੜੀ (ਗੁਆ.), ਮਹਲਾ ੧, ੧, ਸਫ਼ਾ ੨੨੧

**ਅਰਥ:** ਅਹੰਕਾਰ ਦੂਰ ਹੋ ਗਿਆ ਹੈ (ਅਤੇ) ਸੁਖ-ਪੂਰਬਕ ਅਧਿਆਤਮਿਕ ਸਮਾਧੀ (ਪ੍ਰਾਪਤ ਹੋ ਗਈ ਹੈ ; ਭਾਵ ਨਿਜ ਸਰੂਪ ਵਿਚ ਧਿਆਨ ਦੇ ਟਿਕਣ ਨਾਲ ਆਤਮ ਸੁਖ ਪ੍ਰਾਪਤ ਹੋ ਗਿਆ ਹੈ । ਜਦ ਇਕੁਰ ਨਿਜ ਧਿਆਨੀ ਹੋ ਕੇ ਆਪਾ) ਜੋਤਿ (ਸਰੂਪ) ਹੋ ਗਿਆ (ਤਾਂ ਨਿਜ-ਆਤਮਾ) ਪ੍ਰਕਾਸ਼-ਸਰੂਪ (ਵਾਹਿਗੁਰੂ) ਵਿਚ ਸਮਾ ਗਿਆ (ਭਾਵ ਜੀਵ-ਤੱਤ ਬ੍ਰਹਮ-ਤੱਤ ਵਿਚ ਲੀਨ ਹੋ ਗਿਆ । ਪਰ ਇੱਥੇ ਇਹ ਗੱਲ ਸਮਝ ਲਓ ਕਿ ਕੀਤੇ ਕਰਮਾਂ ਦੀ) ਲਿਖਤ ਨਹੀਂ ਮਿਟਦੀ (ਜਦ ਤਕ ਕਿ) ਸ਼ਬਦ ਦਾ ਨਿਸ਼ਾਨ ਨਾ ਪਵੇ । (ਭਾਵ ਨਾਮ ਅਭਿਆਸ ਨਾਲ ਕਰਮਾਂ ਦੀ ਲਿਖੀ ਲਿਖਤ ਵੀ ਮਿਟ ਜਾਂਦੀ ਹੈ, ਇਸ ਕਰ ਕੇ ਮੈਂ ਹੁਣ) ਕਾਰਣ (ਤੇ ਕਾਰਣ ਦਾ) ਕਰਤਾ (ਕੇਵਲ) ਕਰਤਾਰ ਨੂੰ ਜਾਣ ਲਿਆ ਹੈ ।
ਸੰਥਯਾ, ਸਫ਼ਾ ੧੩੧੪

**ਗਰਬ-** ਅਹੰਕਾਰ । **ਗਤੰ-** ਦੂਰ ਹੋ ਗਿਆ ਹੈ । **ਲਿਖਤੁ-** ਕਰਮਾਂ ਦਾ ਲਿਖਿਆ ਹੋਇਆ ਲੇਖਾ ।

[ਵੇਖੋ ੩੪੯]

**ਆਤਮ (ਨਿਕੋਰ):** ਦਿਲ ਦੇ ਕੋਰੇ, ੩੮੦
ਦਿਲ ਦੇ ਵੱਡੇ ਕੁਰਖਤ ।

**ਕਈ ਕੋਟਿ ਕਿਰਪਨ ਕਠੋਰ ॥ ਕਈ ਕੋਟਿ ਅਭਿਗ ਆਤਮ ਨਿਕੋਰ ॥੨॥**
ਗਉ. (ਸੁਖ.), ਮਹਲਾ ੫, ੧੦, ਸਫ਼ਾ ੨੭੫
ਵੇਖੋ 'ਅਭਿਗ' ੨੮੬੫

**ਕਈ ਕੋਟਿ-** ਕਈ ਕਰੋੜ, ਬੇਅੰਤ । **ਕਿਰਪਨ-** ਸ਼ੂਮ, ਕੰਜੂਸ । **ਕਠੋਰ-** ਸੰਗ-ਦਿਲ, ਬੇਰਹਿਮ । **ਅਭਿਗ-** ਅਭਿਜ, ਨਾ ਭਿੱਜਣ ਵਾਲੇ, ਜੋ ਕਿਸੇ ਦਾ ਦੁਖ-ਦਰਦ ਵੇਖ ਕੇ ਤਰਸ ਨਾ ਕਰਦੇ ਹੋਣ ।

[ਵੇਖੋ ੩੪੯]

**ਆਤਮ (ਪਸਾਰਾ):** ਆਤਮ-ਪਸਾਰਾ, ੩੮੧
ਆਪਣੇ ਆਪ ਦਾ ਵਿਸਤਾਰ ।

**ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥**
**ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥...੪॥**

ਬਿਲਾ., ਮਹਲਾ ੫, ੨, ਸਫ਼ਾ ੮੪੬

**ਅਰਥ:** (ਪਰਮਾਤਮਾ ਨਾਲ ਇਕ-ਰੂਪ ਹੋ ਚੁਕੇ ਵਿਅਕਤੀ ਨੂੰ ਹਰ ਥਾਂ) ਕਰਤਾਰ ਦਿਸਦਾ ਹੈ ਅਤੇ ਕਰਤਾਰ ਹੀ ਸੁਣੀਂਦਾ ਹੈ । (ਉਸ ਨੂੰ ਹਰ ਪਾਸੇ) ਇਕੋ-ਇਕ (ਵਾਹਿਗੁਰੂ ਦਾ) ਜ਼ਿਕਰ ਹੋ ਰਿਹਾ (ਪ੍ਰਤੀਤ ਹੁੰਦਾ) ਹੈ । (ਉਹ ਮਹਿਸੂਸ ਕਰਦਾ ਹੈ ਕਿ ਸਾਰੀ ਰਚਨਾ) ਸਿਰਜਣਹਾਰ ਦੀ ਆਤਮਾ ਦਾ ਪਸਾਰਾ ਹੈ ਅਤੇ (ਉਹ ਸਭ ਸਥਾਨਾਂ ਤੋਂ) ਰੱਬ ਬਿਨਾ ਕਿਸੇ ਹੋਰ ਨੂੰ ਨਹੀਂ ਪਛਾਣਦਾ (ਭਾਵ ਦੇਖਦਾ) ।
[ਵੇਖੋ ੩੪੯]

**ਆਤਮ (ਪਰਗਾਸ):** ਆਤਮਿਕ ਪ੍ਰਕਾਸ਼ । ੩੯੨

**ਭਉ ਬਿਨਸੈ ਪੂਰਨ ਹੋਇ ਆਸ ॥**
**ਭਗਤਿ ਭਾਇ ਆਤਮ ਪਰਗਾਸ ॥...॥੩॥**

ਗਉੜੀ (ਸੁਖ.), ਮਹਲਾ ੫, ੧੯, ਸਫ਼ਾ ੨੮੮

**ਅਰਥ:** (ਵਾਹਿਗੁਰੂ ਦੇ ਸਿਮਰਨ ਨਾਲ) ਡਰ ਦੂਰ ਹੋ ਜਾਂਦਾ ਹੈ ਅਤੇ (ਹਰ) ਖ਼ਾਹਿਸ਼ ਪੂਰੀ ਹੋ ਜਾਂਦੀ ਹੈ । ਪ੍ਰੇਮ-ਭਗਤੀ ਕਰਨ ਨਾਲ ਆਤਮਿਕ ਪ੍ਰਕਾਸ਼ ਪ੍ਰਾਪਤ ਹੁੰਦਾ ਹੈ ।
**ਭਗਤਿ ਭਾਇ**- ਭਗਤੀ ਭਾਵ ਨਾਲ, ਪ੍ਰੇਮ-ਭਗਤੀ ਨਾਲ ।
[ਵੇਖੋ ੩੪੯]

**ਆਤਮ (ਪਰਗਾਸੁ):** ਆਤਮਿਕ ਰੌਸ਼ਨੀ । ੩੯੩

**ਜੀਵਨ ਪਦਵੀ ਹਰਿ ਕੇ ਦਾਸ ॥ ਜਿਨ ਮਿਲਿਆ ਆਤਮ ਪਰਗਾਸੁ ॥੧॥**

ਗਉੜੀ, ਮਹਲਾ ੫, ੧੭੦, ਸਫ਼ਾ ੨੦੦

**ਅਰਥ:** ਵਾਹਿਗੁਰੂ ਦੇ ਸੇਵਕਾਂ ਨੂੰ ਉੱਚੀ ਆਤਮਿਕ ਅਵਸਥਾ ਪ੍ਰਾਪਤ ਹੁੰਦੀ ਹੈ। ਉਨ੍ਹਾਂ ਦੇ ਮਿਲਾਪ ਨਾਲ (ਸਮੁੱਚੀ ਕਾਇਆ ਵਿਚ) ਆਤਮਿਕ ਰੌਸ਼ਨੀ ਪਸਰ ਜਾਂਦੀ ਹੈ ।
**ਜੀਵਨ ਪਦਵੀ**- ਜੀਵਨ ਦਾ ਮਨੋਰਥ ਮਿਲ ਜਾਂਦਾ ਹੈ ; ਭਾਵ ਉੱਚੀ ਆਤਮਿਕ ਅਵਸਥਾ ਪ੍ਰਾਪਤ ਹੁੰਦੀ ਹੈ ।
[ਵੇਖੋ ੩੪੯]

**ਆਤਮ (ਪ੍ਰਗਾਸ):** ਆਤਮਿਕ ਚਾਨਣ, ਅੰਤਰੀਵੀ ਗਿਆਨ, ਦੈਵੀ-ਪ੍ਰਕਾਸ਼ । ੩੯੪

**ਜਾ ਕਉ ਮੁਨਿ ਧ੍ਯਾਨ ਧਰੈ ਫਿਰਤ ਸਕਲ ਜੁਗ**
**ਕਬਹੁ ਕ ਕੋਊ ਪਾਵੈ ਆਤਮ ਪ੍ਰਗਾਸ ਕਉ ॥**

ਸਵ., ਮਹਲੇ ਚਉਥੇ ਕੇ, ਮਥੁਰਾ ੫, ਸਫ਼ਾ ੧੪੦੪

**ਅਰਥ:** ਸਾਰੇ ਸਮਿਆਂ ਵਿਚ ਜਿਸ ਨੂੰ ਰਿਸ਼ੀ ਲੋਕ ਧਿਆਨ ਧਾਰ ਕੇ ਭਾਲਦੇ ਰਹੇ ਅਤੇ ਕਦੇ-ਕਦੇ ਹੀ ਕਿਸੇ ਨੇ (ਉਸ ਤੋਂ ਪ੍ਰਗਟ ਹੋਏ) ਦੈਵੀ-ਪ੍ਰਕਾਸ਼ ਨੂੰ ਪ੍ਰਾਪਤ ਕੀਤਾ, (ਉਸ ਹਰੀ ਦੇ ਰੂਪ ਗੁਰੂ ਅਮਰਦਾਸ ਨੇ ਸਤਿਗੁਰੂ ਰਾਮਦਾਸ ਜੀ ਨੂੰ ਨਾਮ ਦੀ ਵਡਿਆਈ ਬਖ਼ਸ਼ਿਸ਼ ਕੀਤੀ) ।
**ਜਾ ਕਉ**- ਜਿਸ ਨੂੰ । **ਮੁਨਿ**- ਮਹਾਤਮਾ, ਤਪਸਵੀ, ਰਿਸ਼ੀ, ਸਾਧੂ । **ਧ੍ਯਾਨ ਧਰੈ**- ਧਿਆਨ ਧਰ ਕੇ । **ਫਿਰਤ**- (ਲਭਦੇ) ਫਿਰਦੇ ਹਨ । **ਸਕਲ ਜੁਗ**- ਸਾਰੇ ਸਮਿਆਂ ਵਿਚ । **ਕਬਹੁ ਕ**- ਕਦੇ-ਕਦੇ ਹੀ । **ਕੋਊ**- ਕੋਈ ਹੀ ।
[ਵੇਖੋ ੩੪੯]

**ਆਤਮ (ਪ੍ਰਗਾਸੁ):** ਰੱਬੀ ਚਾਨਣ । ੩੯੫

**ਮਉਲੀ ਧਰਤੀ ਮਉਲਿਆ ਅਕਾਸੁ ॥**
**ਘਟਿ ਘਟਿ ਮਉਲਿਆ ਆਤਮ ਪ੍ਰਗਾਸੁ ॥੧॥**

ਬਸੰਤੁ, ਕਬੀਰ, ੧, ਸਫ਼ਾ ੧੧੯੩

**ਅਰਥ:** ਰੱਬੀ-ਪ੍ਰਕਾਸ਼ ਦੀਆਂ ਕਿਰਣਾਂ ਨਾਲ ਹਰ ਜੀਵ ਦਾ ਹਿਰਦਾ ਖਿੜਿਆ ਹੋਇਆ ਹੈ । ਧਰਤੀ ਅਤੇ ਆਕਾਸ਼ ਦੈਵੀ-ਨੂਰ ਨਾਲ (ਹੀ) ਸ਼ਿੰਗਾਰੇ ਹੋਏ ਹਨ ।
[ਵੇਖੋ ੩੪੯]

**ਆਤਮ (ਪ੍ਰਬੋਧੁ):** ਆਤਮਾ ਨੂੰ ਜਗਾਣ ਵਾਲੇ । ੩੯੬

**ਅਭਰ ਭਰੇ ਪਾਯਉ ਅਪਾਰੁ ਰਿਦ ਅੰਤਰਿ ਧਾਰਿਓ ॥**
**ਦੁਖ ਭੰਜਨੁ ਆਤਮ ਪ੍ਰਬੋਧੁ ਮਨਿ ਤਤੁ ਬੀਚਾਰਿਓ ॥...੫॥**

ਸਵ., ਮਹਲੇ ੪ ਕੇ, ਕਲ੍ਯ ੫, ਸਫ਼ਾ ੧੩੯੭

**ਅਰਥ:** (ਸ੍ਰੀ ਗੁਰੂ ਰਾਮਦਾਸ ਜੀ ਦੀ ਉਸਤਤਿ ਵਿਚ ਕਲ੍ਯ ਭੱਟ ਨੇ ਕਿਹਾ ਹੈ)- (ਮੈਂ ਐਸੇ ਸਤਿਗੁਰੂ ਰਾਮਦਾਸ ਜੀ ਨੂੰ) ਪਾਇਆ ਹੈ, (ਜੋ) ਖਾਲੀਆਂ ਨੂੰ ਭਰ ਦਿੰਦੇ ਹਨ ਅਤੇ ਜਿਨ੍ਹਾਂ ਨੇ ਆਪਣੇ ਹਿਰਦੇ ਵਿਚ ਬੇਅੰਤ (ਵਾਹਿਗੁਰੂ) ਨੂੰ ਵਸਾਇਆ ਹੋਇਆ ਹੈ । (ਆਪ) ਦੁਖ ਨਾਸ਼ ਕਰਨ ਵਾਲੇ ਹਨ । ਆਤਮਾ ਨੂੰ ਜਗਾਣ ਵਾਲੇ ਅਤੇ ਮਨ ਨੂੰ ਪਰਮਾਤਮ-ਵਿਚਾਰ ਵਿਚ ਦ੍ਰਿੜ੍ਹ ਕਰਾਣ ਵਾਲੇ ਹਨ।
**ਅਭਰ ਭਰੇ**- ਨਾ ਭਰੇ ਜਾਣ ਵਾਲਿਆਂ ਨੂੰ ਭਰਨ ਵਾਲਾ, ਸਖਣੇ ਦਿਲਾਂ ਨੂੰ ਪੂਰਣ ਕਰਨ ਵਾਲਾ । **ਪਾਯਉ**- ਪਾ ਲਿਆ । **ਰਿਦ ਅੰਤਰਿ**- ਦਿਲ ਵਿਚ । **ਧਾਰਿਓ**- ਵਸਾਇਆ, ਟਿਕਾਇਆ । **ਭੰਜਨੁ**- ਭੰਨਣ ਵਾਲਾ, ਨਾਸ਼ ਕਰਨ ਵਾਲਾ । **ਤਤੁ**- ਅਕਾਲ-ਪੁਰਖ ।
[ਵੇਖੋ ੩੪੯]

**ਆਤਮ (ਬ੍ਰਹਮੁ):** ਸਰਬ ਵਿਆਪਕ ਵਾਹਿਗੁਰੂ । ੩੯੭

**ਗੁਰਮੁਖਿ ਕਮਲੁ ਵਿਗਸਿਆ ਸਭੁ ਆਤਮ ਬ੍ਰਹਮੁ ਪਛਾਨੁ ॥**

ਸਲੋਕ (ਵਧੀਕ), ਮਹਲਾ ੩, ੫੦, ਸਫ਼ਾ ੧੪੧੯

**ਅਰਥ:** ਗੁਰੂ ਦੇ ਸਨਮੁਖ ਰਹਿ ਕੇ (ਸੇਵਾ ਕਰਦਿਆਂ) ਹਿਰਦਾ ਰੂਪੀ ਕਮਲ (ਪੂਰੀ ਤਰ੍ਹਾਂ) ਖਿੜ ਪਿਆ ਅਤੇ ਸਾਰੀ ਕੁਦਰਤ ਸਰਬ ਵਿਆਪਕ ਵਾਹਿਗੁਰੂ ਦਾ ਰੂਪ ਦਿਸਣ ਲਗ ਪਈ ।
**ਪਛਾਨੁ**- (ਵਾਹਿਗੁਰੂ ਦੀ) ਪਛਾਣ ; ਭਾਵ (ਵਾਹਿਗੁਰੂ ਦਾ) ਰੂਪ ।
[ਵੇਖੋ ੩੪੯]

**ਆਤਮ (ਬ੍ਰਹਮੁ):** ਆਤਮਾ ਅਤੇ ਵਾਹਿਗੁਰੂ । ੩੮੮

**ਗੁਰਮੁਖਿ ਪ੍ਰਗਾਸੁ ਭਇਆ ਸਾਤਿ ਆਈ ਦੁਰਮਤਿ ਬੁਧਿ ਨਿਵਾਰੀ ॥**
**ਆਤਮ ਬ੍ਰਹਮੁ ਚੀਨਿ ਸੁਖੁ ਪਾਇਆ ਸਤਸੰਗਤਿ ਪੁਰਖ ਤੁਮਾਰੀ ॥੩॥**

ਸੋਰਠਿ, ਮਹਲਾ ੪, ੭, ਸਫ਼ਾ ੬੦੭

**ਅਰਥ:** ਗੁਰੂ ਰਾਹੀਂ (ਗਿਆਨ ਦਾ) ਪ੍ਰਕਾਸ਼ ਹੋ ਗਿਆ, ਸ਼ਾਂਤੀ ਪ੍ਰਾਪਤ ਹੋ ਗਈ ਅਤੇ ਖੋਟੀ ਮੱਤ ਵਾਲੀ ਬੁੱਧੀ ਦੂਰ ਹੋ ਗਈ । ਹੇ ਸਤਿਗੁਰੂ ਪੁਰਖ ਜੀ ! ਆਪ ਦੀ ਸਤਸੰਗਤ ਰਾਹੀਂ ਪਰਮਾਤਮਾ ਨੂੰ ਆਪਣੇ ਅੰਦਰ ਵਸਦਾ ਸਮਝ ਕੇ ਆਤਮਿਕ ਸੁਖ ਪਾਇਆ ਹੈ ।

**ਦੁਰਮਤਿ ਬੁਧਿ-** ਖੋਟੀ ਮੱਤ ਵਾਲੀ ਬੁੱਧੀ । **ਨਿਵਾਰੀ-** ਦੂਰ ਕੀਤੀ, ਦੂਰ ਹੋ ਗਈ ।

[ਵੇਖੋ ੩੪੯]

**ਆਤਮ (ਰੰਗਿ):** ਆਤਮਾ ਦੇ ਰੰਗ ਵਿਚ, ੩੮੯
ਦਿਲੀ ਪ੍ਰੇਮ ਨਾਲ, ਨਿਸ਼ਕਾਮ ਪ੍ਰੇਮ ਨਾਲ ।

**ਠਾਕੁਰੁ ਗਾਈਐ ਆਤਮ ਰੰਗਿ ॥**
**ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ ॥੧॥ਰਹਾਉ॥**

ਧਨਾ., ਮਹਲਾ ੫, ੩੫, ਸਫ਼ਾ ੬੮੦

**ਅਰਥ:** ਦਿਲੀ ਪ੍ਰੇਮ ਨਾਲ ਪਰਮਾਤਮਾ ਦੇ ਗੁਣਾਂ ਨੂੰ ਗਾਣਾ ਚਾਹੀਦਾ ਹੈ । (ਆਪਣੇ ਆਪ ਨੂੰ ਉਸ ਦੀ) ਸ਼ਰਨ ਵਿਚ ਰਖਣ ਨਾਲ ਅਤੇ ਪਵਿੱਤਰ ਨਾਮ ਨੂੰ ਧਿਆਉਣ ਨਾਲ ਸਹਿਜੇ ਹੀ ਉਸ ਦੇ ਰੰਗ ਵਿਚ ਸਮਾ ਜਾਈਦਾ ਹੈ।

**ਭਾਵ:** ਰੱਬ ਦੀ ਉਪਾਸ਼ਨਾ ਨਿਸ਼ਕਾਮ ਪ੍ਰੇਮ ਦੇ ਭਾਵ ਵਾਲੀ ਹੋਣੀ ਚਾਹੀਦੀ ਹੈ। ਇਸ ਉਤਮ ਪ੍ਰੀਤ ਦਾ ਨਿਸ਼ਾਨਾ ਹੈ, ਜੀਵਨ ਨੂੰ ਸਰਲਤਾ ਅਤੇ ਸੁਭਾਵਿਕਤਾ ਦੇਣਾ ਅਤੇ ਰੱਬ ਦੀ ਹਾਜ਼ਰੀ ਨੂੰ ਕੁਦਰਤ ਵਿਚ ਮਹਿਸੂਸ ਕਰਨਾ ।

[ਵੇਖੋ ੩੪੯]

**ਆਤਮ (ਰਸੁ):** ਆਤਮਿਕ ਆਨੰਦ । ੩੯੦

**ਸਲੋਕੁ ॥ ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ ॥**
**ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ ॥੧॥**

ਗਉੜੀ (ਬਾ. ਅ.), ਮਹਲਾ ੫, ਪਉੜੀ ੧੩, ਸਫ਼ਾ ੨੫੨

**ਅਰਥ:** ਜਿਨ੍ਹਾਂ (ਉੱਤਮ ਪੁਰਖਾਂ) ਨੇ ਆਤਮਿਕ ਆਨੰਦ (ਦੇ ਮਹੱਤਵ) ਨੂੰ ਸਮਝਿਆ ਹੈ, ਉਹ ਵਾਹਿਗੁਰੂ ਦੇ ਸਹਿਜ ਸੁਭਾਵਿਕ (ਮੇਲ ਦਾ) ਸਵਾਦ ਮਾਣਦੇ ਹਨ । ਹੇ ਨਾਨਕ ! ਅਜਿਹੇ (ਪਰਮਾਤਮਾ ਦੇ) ਸੇਵਕਾਂ (ਦੀ ਜੀਵਨ-ਜੁਗਤਿ) ਨੂੰ (ਵਾਰ-ਵਾਰ) ਸ਼ਾਬਾਸ਼ ਹੈ, ਕਿਉਂਕਿ ਉਨ੍ਹਾਂ ਦਾ ਸੰਸਾਰ ਵਿਚ ਆਉਣਾ ਸਫਲ ਹੈ ।

**ਜਿਹ-** ਜਿਨ੍ਹਾਂ ਨੇ ।

[ਵੇਖੋ ੩੪੯]

**ਆਤਮ (ਰਖ੍ਯਾ):** ਜਿੰਦ-ਜਾਨ ਦੀ ਰਖਿਆ । ੩੯੧

**ਸਿਰ ਮਸ੍ਤਕ ਰਖ੍ਯਾ ਪਾਰਬ੍ਰਹਮੰ ਹਸ੍ਤ ਕਾਯਾ ਰਖ੍ਯਾ ਪਰਮੇਸ੍ਵਰਹ ॥**
**ਆਤਮ ਰਖ੍ਯਾ ਗੋਪਾਲ ਸੁਆਮੀ ਧਨ ਚਰਣ ਰਖ੍ਯਾ ਜਗਦੀਸ੍ਵਰਹ ॥**

ਸਲੋਕ (ਸਹਸ.), ਮਹਲਾ ੫, ੫੨, ਸਫ਼ਾ ੧੩੫੮

ਵੇਖੋ 'ਆਤਮ' III-੩੫੧

[ਵੇਖੋ ੩੪੯]

**ਆਤਮ (ਰਤੰ):** ਜਿਨ੍ਹਾਂ ਦਾ ਮਨ ਰੱਤਾ ਹੈ । ੩੯੨

**ਆਤਮ ਰਤੰ ਸੰਸਾਰ ॥ ਗਹੰਤੇ ਨਰ ਨਾਨਕ ਨਿਹਫਲਹ ॥**

ਸਲੋਕ (ਸਹਸ.), ਮਹਲਾ ੫, ੬੫, ਸਫ਼ਾ ੧੩੬੦

ਵੇਖੋ 'ਆਤਮ' III-੩੫੩

[ਵੇਖੋ ੩੪੯]

**ਆਤਮ (ਰਾਉ):** ਜੀਵਾਤਮਾ । ੩੯੩

**ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ ॥**
**ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ॥੩॥**

ਆਸਾ, ਮਹਲਾ ੧, ੩੨, ਸਫ਼ਾ ੩੫੮

ਵੇਖੋ 'ਅਹਿਨਿਸ' ੧੯੪੨

[ਵੇਖੋ ੩੪੯]

**ਆਤਮ (ਰਾਮ):** ਪਰਮਾਤਮਾ । ੩੯੪

**ਕਿਆ ਨਾਗੇ ਕਿਆ ਬਾਧੇ ਚਾਮ ॥**
**ਜਬ ਨਹੀ ਚੀਨਸਿ ਆਤਮ ਰਾਮ ॥੧॥ਰਹਾਉ॥**

ਗਉੜੀ, ਕਬੀਰ, ੪, ਸਫ਼ਾ ੩੨੪

**ਅਰਥ:** ਜਦ ਤਕ ਪਰਮਾਤਮਾ ਨੂੰ ਨਹੀਂ ਪਛਾਣਦਾ, ਤਦ ਤਕ ਨੰਗੇ ਰਹਿਣ ਜਾਂ ਚਮੜਾ ਲਪੇਟਣ ਦਾ ਕੋਈ ਲਾਭ ਨਹੀਂ ।

**ਭਾਵ:** ਕੋਈ ਭੇਖ-ਵਿਸ਼ੇਸ਼ ਧਾਰਨ ਨਾਲ ਮੁਕਤੀ ਨਹੀਂ ਮਿਲਦੀ ।

**ਨਾਗੇ-** ਨੰਗੇ ਰਹਿਣ ਦਾ । **ਬਾਧੇ ਚਾਮ-** ਚਮੜਾ ਬੰਨ੍ਹਣ ਦਾ ; ਭਾਵ ਸ਼ੇਰ ਜਾਂ ਮ੍ਰਿਗ ਆਦਿ ਦੀ ਖੱਲ ਲਕ ਦੁਆਲੇ ਲਪੇਟਣ ਦਾ ।

[ਵੇਖੋ ੩੪੯]

**ਆਤਮ (ਰਾਮੈ):** ਸਰਬ-ਵਿਆਪਕ ਪ੍ਰਕਾਸ਼ ਵਿਚ । ੩੯੫

**ਪ੍ਰਭ ਬੇਅੰਤ ਗੁਰਮਤਿ ਕੋ ਪਾਵਹਿ ॥**
**ਗੁਰ ਕੈ ਸਬਦਿ ਮਨ ਕਉ ਸਮਝਾਵਹਿ ॥**
**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ**
**ਇਉ ਆਤਮ ਰਾਮੈ ਲੀਨਾ ਹੇ ॥੧੪॥**

ਮਾਰੂ (ਸੋਲ.), ਮਹਲਾ ੧, ੮, ਸਫ਼ਾ ੧੦੨੮

**ਅਰਥ:** ਵਾਹਿਗੁਰੂ ਬੇਅੰਤ (ਅਪਹੁੰਚ) ਹੈ, ਗੁਰੂ ਦੀ ਸਿੱਖਿਆ ਰਾਹੀਂ ਕੁਝ ਵਿਰਲੇ ਮਨੁੱਖ (ਉਸ ਨੂੰ) ਪਾ ਲੈਂਦੇ ਹਨ । (ਉਹ) ਗੁਰੂ ਦੇ ਸ਼ਬਦ ਰਾਹੀਂ ਮਨ ਨੂੰ ਸਮਝਾਉਂਦੇ ਹਨ। (ਹੇ ਭਾਈ !) ਸੱਚੇ ਗੁਰੂ ਦੀ ਬਾਣੀ ਨੂੰ ਪ੍ਰਮਾਣਿਕ

ਜਾਣੋ। ਇਸ ਤਰ੍ਹਾਂ (ਅਰਥਾਤ ਬਾਣੀ ਵਿਚ ਵਿਸ਼ਵਾਸ ਕਰਨ ਨਾਲ) ਸਰਬ-ਵਿਆਪਕ ਪ੍ਰਕਾਸ਼ ਵਿਚ ਲੀਨ ਹੋ ਜਾਈਦਾ ਹੈ ।
**ਕੋ**- ਕੋਈ, ਵਿਰਲਾ ।
[ਵੇਖੋ ੩੪੯]

**ਆਤਮਹ**: ਆਤਮਾ । ੩੯੬

**ਏਕ ਕ੍ਰਿਸ੍ਨੰ ਤ ਸਰਬ ਦੇਵਾਦੇਵ ਦੇਵਾਤ ਆਤਮਹ ॥**
**ਆਤਮੰ ਸ੍ਰੀ ਬਾਸ੍ਵਦੇਵਸ੍ ਜੇ ਕੋਈ ਜਾਨਸਿ ਭੇਵ ॥**
**ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਵ ॥**

ਸਲੋਕ (ਸਹਸ.), ਮਹਲਾ ੧, ੪, ਸਫ਼ਾ ੧੩੫੩
ਵੇਖੋ **'ਆਤਮੰ'** III-੩੪੯

[ਵੇਖੋ ੩੪੯]

**ਆਤਮਾ**: ਮਨ । ੩੯੭

**ਕੋਮਲ ਬਾਣੀ ਸਭ ਕਉ ਸੰਤੋਖੈ ॥**
**ਪੰਚ ਭੂ ਆਤਮਾ ਹਰਿ ਨਾਮ ਰਸਿ ਪੋਖੈ ॥**

ਗਉੜੀ (ਥਿਤੀ), ਮਹਲਾ ੫, ੧੨, ਸਫ਼ਾ ੨੯੯

**ਅਰਥ**: ਕੋਮਲ (ਅਰਥਾਤ ਮਿੱਠੀ) ਬਾਣੀ ਸਭ ਨੂੰ ਪ੍ਰਸੰਨ ਕਰਦੀ ਹੈ । ਪੰਜ ਤੱਤਾਂ ਤੋਂ ਬਣਿਆ ਇਹ ਮਨ ਵਾਹਿਗੁਰੂ ਦੇ ਨਾਮ-ਰਸ ਨਾਲ ਤ੍ਰਿਪਤ ਹੁੰਦਾ ਹੈ।

**ਭਾਵ**: ਸਤਿਗੁਰੂ ਦੀ ਮਿੱਠੀ ਬਾਣੀ ਸੁਣ ਕੇ ਇਹ ਮਨ ਨਾਮ ਦੇ ਸਵਾਦ ਨਾਲ ਸੰਤੁਸ਼ਟ ਹੋ ਜਾਂਦਾ ਹੈ ।

**ਸੰਤੋਖੈ**- ਸੰਤੁਸ਼ਟ ਕਰਦੀ ਹੈ, ਪ੍ਰਸੰਨ ਕਰਦੀ ਹੈ । **ਪੰਚ ਭੂ**- ਪੰਜ ਤੱਤ : ਪ੍ਰਿਥਵੀ, ਜਲ, ਤੇਜ (ਅੱਗ), ਵਾਯੂ ਅਤੇ ਆਕਾਸ਼। **ਪੰਚ ਭੂ ਆਤਮਾ**- ਪੰਜ ਤੱਤਾਂ ਦੇ ਸੂਖਮ ਤੱਤਵ-ਅੰਸ਼ ਤੋਂ ਬਣਿਆ ਮਨ । **ਪੋਖੈ**- ਤ੍ਰਿਪਤ ਹੁੰਦਾ ਹੈ ।

**ਨੋਟ**: ਆਤਮਾ ਕੀ ਹੈ ਅਤੇ ਇਸ ਦਾ ਸਰੂਪ, ਲੱਛਣ ਅਤੇ ਸਮਰਥਾ ਕੀ ਹੈ? ਇਸ ਪ੍ਰਕਾਰ ਦੇ ਅਨੇਕ ਬੁਨਿਆਦੀ ਪ੍ਰਸ਼ਨ ਮਨੁੱਖ ਦੇ ਸਾਹਮਣੇ ਆਦਿ ਕਾਲ ਤੋਂ ਰਹੇ ਹਨ । 'ਰਿਗ ਵੇਦ' ਤੋਂ ਲੈ ਕੇ ਆਧੁਨਿਕ ਕਾਲ ਤਕ ਇਸ ਦੇ ਸਰੂਪ ਸੰਬੰਧੀ ਕਿਆਸ-ਅਰਾਈਆਂ ਹੁੰਦੀਆਂ ਆ ਰਹੀਆਂ ਹਨ, ਜਿਨ੍ਹਾਂ ਦਾ ਆਪਣਾ ਹੀ ਇਕ ਲੰਬਾ ਇਤਿਹਾਸ ਸਿਰਜਿਆ ਗਿਆ ਹੈ । ਅਧਿਕਾਂਸ਼ ਭਾਰਤੀ ਦਰਸ਼ਨ ਆਤਮਾ ਅਤੇ ਪਰਮਾਤਮਾ ਵਿਚ ਕੋਈ ਅੰਤਰ ਨਹੀਂ ਸਮਝਦੇ। ਪਰਮਾਤਮਾ ਵਾਂਗ ਹੀ ਆਤਮਾ ਨਿੱਤ, ਮੁਕਤ, ਅਨੰਤ, ਅਜਰ, ਅਮਰ ਅਤੇ ਅਬਿਨਾਸ਼ੀ ਹੈ । ਅਵਿਦਿਆ (ਅਗਿਆਨ) ਦੁਆਰਾ ਮਨੁੱਖ ਦੀ ਬੁੱਧੀ ਵਿਚ ਵਿਕਾਰ ਪੈਦਾ ਹੁੰਦਾ ਹੈ ਅਤੇ ਆਤਮਾ ਆਪਣੇ ਆਪ ਨੂੰ ਪਰਮਾਤਮਾ ਤੋਂ ਭਿੰਨ ਸਮਝਣ ਲਗ ਜਾਂਦੀ ਹੈ । ਇਸ ਦੇ ਸ਼ੁੱਧ ਜਾਂ ਮਾਇਆ ਦੇ ਪ੍ਰਭਾਵ ਤੋਂ ਮੁਕਤ ਰੂਪ ਅਤੇ ਪਰਮਾਤਮਾ ਅਸਲ ਵਿਚ ਅਭਿੰਨ ਹਨ । ਪਰਮਾਤਮਾ ਦਾ ਅੰਸ਼ ਜਦੋਂ ਸਰੀਰ-ਸਥਿਤ ਹੋ ਜਾਂਦਾ ਹੈ ਤਾਂ ਮਾਇਆ ਦੇ ਪ੍ਰਭਾਵ ਕਰ ਕੇ ਉਹ ਆਪਣੇ ਆਪ ਨੂੰ ਪਰਮਾਤਮਾ ਤੋਂ ਭਿੰਨ ਸਮਝਣ ਲਗ ਜਾਂਦਾ ਹੈ । ਇਸ ਨੂੰ ਇਸੇ ਲਈ ਜੀਵਾਤਮਾ ਕਿਹਾ ਗਿਆ ਹੈ । ਜੀਵਾਤਮਾ ਜਦੋਂ ਸ਼ੁੱਧ ਸਾਤਵਿਕ ਰੂਪ ਗ੍ਰਹਿਣ ਕਰ ਲੈਂਦਾ ਹੈ, ਤਾਂ ਉਹ ਪਰਮਾਤਮਾ ਦਾ ਅੰਸ਼ ਬਣ ਜਾਂਦਾ ਹੈ । ਇਹੀ ਅੰਸ਼ੀ-ਅੰਸ਼ ਜਾਂ ਸਮੁੰਦਰ-ਬੂੰਦ ਦੇ ਸਿਧਾਂਤ ਦਾ ਮੂਲਾਧਾਰ ਹੈ ।

[ਵੇਖੋ ੩੪੯]

**ਆਤਮਾ (ਅਡੋਲੁ)**: ਆਤਮਾ ਅਡੋਲ ਹੈ । ੩੯੮

**ਸਲੋਕ ਮ: ੩॥...ਆਤਮਾ ਅਡੋਲੁ ਨ ਡੋਲਈ ਗੁਰ ਕੈ ਭਾਇ ਸੁਭਾਇ ॥**
**ਗੁਰ ਵਿਣੁ ਸਹਜੁ ਨ ਆਵਈ ਲੋਭੁ ਮੈਲੁ ਨ ਵਿਚਹੁ ਜਾਇ ॥...੧॥**

ਸਿਰੀ. (ਵਾਰ), ਮਹਲਾ ੪, ਪਉੜੀ ੧੨, ਸਫ਼ਾ ੮੭

**ਅਰਥ**: ਆਤਮਾ ਅਡੋਲ ਹੈ, ਡੋਲਦੀ ਨਹੀਂ । (ਇਸ ਨੂੰ) ਗੁਰੂ ਦੇ ਪ੍ਰੇਮ ਦੁਆਰਾ ਸਹਿਜ ਅਵਸਥਾ ਪ੍ਰਾਪਤ ਹੋ ਜਾਂਦੀ ਹੈ । ਪਰ ਗੁਰੂ ਦੀ ਮਦਦ ਬਿਨਾ (ਕਿਸੇ ਨੂੰ ਵੀ) ਅਡੋਲ ਅਵਸਥਾ ਪ੍ਰਾਪਤ ਨਹੀਂ ਹੁੰਦੀ, (ਕਿਉਂਕਿ ਗੁਰੂ ਦੇ ਉਪਦੇਸ਼ ਦੀ ਅਣਹੋਂਦ ਵਿਚ) ਲਾਲਚ ਦੀ ਮੈਲ ਮਨ ਵਿਚੋਂ ਦੂਰ ਨਹੀਂ ਹੋ ਸਕਦੀ (ਅਤੇ ਇਹ ਲਾਲਚ ਮਨ ਨੂੰ ਟਿਕਾ ਵਿਚ ਨਹੀਂ ਆਣ ਦਿੰਦਾ) ।

**ਭਾਇ**- ਪ੍ਰੇਮ ਵਿਚ । **ਸੁਭਾਇ**- ਸਹਿਜ ਸੁਭਾਅ । **ਵਿਚਹੁ**- ਅੰਦਰੋਂ, ਮਨ ਵਿਚੋਂ ।

[ਵੇਖੋ ੩੪੯]

**ਆਤਮਾ (ਤ੍ਰਿਬਿਧਿ)**: ਤਿੰਨਾਂ ਗੁਣਾਂ ਵਾਲੇ ਜੀਵ । ੩੯੯

**ਕਲਿਪਤਰੁ ਰੋਗ ਬਿਦਾਰੁ ਸੰਸਾਰ ਤਾਪ ਨਿਵਾਰੁ**
**ਆਤਮਾ ਤ੍ਰਿਬਿਧ ਤੇਰੈ ਏਕ ਲਿਵਤਾਰ ॥**

ਸਵ., ਮਹਲੇ ਦੂਜੇ ਕੇ, ਕਲੁ ੩, ਸਫ਼ਾ ੧੩੯੧

**ਅਰਥ**: (ਕਲਸਹਾਰ ਭੱਟ ਗੁਰੂ ਅੰਗਦ ਦੇਵ ਜੀ ਦਾ ਜਸ ਗਾਇਨ ਕਰਦਿਆਂ ਕਹਿੰਦਾ ਹੈ)- ਆਪ ਕਲਪ ਬ੍ਰਿਛ (ਵਾਂਗ ਸਭ ਦੀਆਂ ਕਾਮਨਾਵਾਂ ਪੂਰੀਆਂ ਕਰਨ ਵਾਲੇ) ਹੋ, ਰੋਗਾਂ ਨੂੰ ਦੂਰ ਕਰਨ ਵਾਲੇ ਹੋ, ਦੁਨੀਆ ਵਿਚ ਫੈਲੀਆਂ ਬਿਮਾਰੀਆਂ ਦੂਰ ਕਰਨ ਵਾਲੇ ਹੋ । ਤਿੰਨਾਂ ਗੁਣਾਂ ਵਾਲੇ (ਸਾਰੇ) ਜੀਵ ਆਪ ਦੇ (ਚਰਨਾਂ ਵਿਚ) ਇਕ-ਰਸ ਲਿਵ ਲਗਾਈ ਬੈਠੇ ਹਨ ।

**ਕਲਿਪਤਰੁ**- ਇਕ ਦੇਵ ਬ੍ਰਿਛ । ਇੰਦਰ ਦੇ ਨੰਦਨ ਬਨ ਦਾ ਇਕ ਪ੍ਰਮੁਖ ਬ੍ਰਿਛ ਜੋ ਸਮੁੰਦਰ ਮੰਥਨ ਸਮੇਂ ਹੋਰਨਾਂ ਰਤਨਾਂ ਦੇ ਨਾਲ ਨਿਕਲਿਆ ਸੀ । ਸਵਰਗ ਨੂੰ ਸੁਭਾਇਮਾਨ ਕਰਨ ਵਾਲਾ ਇਹ ਬ੍ਰਿਛ ਜਾਚਕਾਂ ਦੀਆਂ ਮਨੋਕਾਮਨਾਵਾਂ ਪੂਰੀਆਂ ਕਰਦਾ ਹੈ । **ਬਿਦਾਰੁ**- ਚੀਰ ਸੁਟਣ ਵਾਲੇ ; ਭਾਵ ਦੂਰ ਕਰਨ ਵਾਲੇ । **ਨਿਵਾਰੁ**- ਨਿਵਾਰਨ ਵਾਲੇ ।

[ਵੇਖੋ ੩੪੯]

**ਆਤਮਾ (ਦੂਵੈ)**: ਹਿਰਦਾ ਕੋਮਲ ਹੋ ਜਾਂਦਾ ਹੈ । ੪੦੦

**ਨਦਰਿ ਕਰੇ ਤਾ ਸਿਮਰਿਆ ਜਾਇ ॥ ਆਤਮਾ ਦ੍ਰਵੈ ਰਹੈ ਲਿਵ ਲਾਇ ॥**
**ਆਤਮਾ ਪਰਾਤਮਾ ਏਕੋ ਕਰੈ ॥ ਅੰਤਰ ਕੀ ਦੁਬਿਧਾ ਅੰਤਰਿ ਮਰੈ ॥੧॥**

ਧਨਾ., ਮਹਲਾ ੧, ੪, ਸਫ਼ਾ ੬੬੧

**ਅਰਥ**: (ਜੇ ਅਕਾਲ-ਪੁਰਖ) ਕ੍ਰਿਪਾ ਦ੍ਰਿਸ਼ਟੀ ਕਰੇ ਤਾਂ (ਰੱਬ ਦਾ ਨਾਮ) ਸਿਮਰਿਆ ਜਾਂਦਾ ਹੈ, (ਫਿਰ) ਹਿਰਦਾ ਕੋਮਲ ਹੋ ਜਾਂਦਾ ਹੈ ਅਤੇ ਲਿਵ ਲਗ ਜਾਂਦੀ ਹੈ । (ਜਦੋਂ ਕੋਈ) ਜੀਵਾਤਮਾ ਅਤੇ ਪਰਮਾਤਮਾ (ਦੇ ਸਰੂਪ ਨੂੰ) ਇਕ ਕਰ ਲਵੇ ਤਾਂ ਮਨ ਦੀ ਦੁਬਿਧਾ (ਅਰਥਾਤ ਦ੍ਵੈਤ ਭਾਵਨਾ) ਮਨ ਵਿਚ ਹੀ

ਨਸ਼ਟ ਹੋ ਜਾਂਦੀ ਹੈ ।
**ਪਰਾਤਮਾ**- ਸੰਸ. परात्मन् (ਪਰਾਤ੍ਮਨ੍), ਪਰਮਾਤਮਾ ।
[ਵੇਖੋ ੩੪੯]

**ਆਤਮਾ (ਦੇਉ):** ਪਰਮਾਤਮਾ । ੪੦੧

**ਸਲੋਕ ਮ: ੩॥ ਆਤਮਾ ਦੇਉ ਪੂਜੀਐ ਗੁਰ ਕੈ ਸਹਜਿ ਸੁਭਾਇ ॥**
**ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ ਤਾ ਘਰ ਹੀ ਪਰਚਾ ਪਾਇ ॥...॥੧॥**
ਸਿਰੀ. (ਵਾਰ), ਮਹਲਾ ੪, ਪਉੜੀ ੧੨, ਸਫ਼ਾ ੮੭

**ਅਰਥ:** ਗੁਰੂ ਦੇ (ਉਪਦੇਸ਼ ਦੁਆਰਾ) ਸਹਿਜ-ਸੁਭਾਅ ਪਰਮਾਤਮਾ ਦੀ ਪੂਜਾ ਕਰਨੀ ਚਾਹੀਦੀ ਹੈ ; ਅਰਥਾਤ ਉਸ ਦਾ ਨਾਮ ਜਪਣਾ ਚਾਹੀਦਾ ਹੈ । ਜਦ ਜੀਵਾਤਮਾ ਨੂੰ ਪਰਮਾਤਮਾ ਦੀ ਪ੍ਰਤੀਤੀ ਹੋ ਜਾਂਦੀ ਹੈ, ਤਾਂ ਮਨ ਨੂੰ ਸਰੀਰ ਵਿਚ ਹੀ (ਪਰਮ-ਤੱਤ ਦੀ) ਜਾਣਕਾਰੀ ਮਿਲ ਜਾਂਦੀ ਹੈ ।
**ਆਤਮੇ ਦੀ**- ਵਿਆਪਕ ਆਤਮਾ ਦੀ, ਪਰਮਾਤਮਾ ਦੀ । **ਘਰ ਹੀ**- ਆਪਣੇ ਸਰੀਰ ਵਿਚ ਹੀ । **ਪਰਚਾ**- ਪਰਿਚਯ, ਜਾਣਕਾਰੀ ।
[ਵੇਖੋ ੩੪੯]

**ਆਤਮਾ (ਪਰਾਤਮਾ):** ਜੀਵਾਤਮਾ ਅਤੇ ਪਰਮਾਤਮਾ । ੪੦੨

**ਆਤਮਾ ਪਰਾਤਮਾ ਏਕੋ ਕਰੈ ॥ ਅੰਤਰ ਕੀ ਦੁਬਿਧਾ ਅੰਤਰਿ ਮਰੈ ॥੧॥**
ਧਨਾ., ਮਹਲਾ ੧, ੨, ਸਫ਼ਾ ੬੬੧

ਵੇਖੋ 'ਆਤਮਾ' III-੪੦੦

[ਵੇਖੋ ੩੪੯]

**ਆਤਮਾ (ਰਾਮੁ):** ਵਿਆਪਕ ਰਾਮ, ਵਾਹਿਗੁਰੂ । ੪੦੩

**ਮਨਮੁਖ ਨਾਮੁ ਨ ਚੇਤਨੀ ਬਿਨੁ ਨਾਵੈ ਦੁਖ ਰੋਇ ॥**
**ਆਤਮਾ ਰਾਮੁ ਨ ਪੂਜਨੀ ਦੂਜੈ ਕਿਉ ਸੁਖੁ ਹੋਇ ॥**
ਸਲੋਕ (ਵਧੀਕ), ਮਹਲਾ ੩, ੨੦, ਸਫ਼ਾ ੧੪੧੪

**ਅਰਥ:** ਮਨਮੁਖ ਨਾਮ ਨਹੀਂ ਸਿਮਰਦੇ, ਬਿਨਾ ਨਾਮ ਦੇ ਦੁਖ ਵਿਚ ਰੋਂਦੇ ਹਨ। ਉਹ ਵਾਹਿਗੁਰੂ ਨੂੰ ਨਹੀਂ ਪੂਜਦੇ, ਦ੍ਵੈਤ-ਭਾਵ (ਅਰਥਾਤ ਮਾਇਆ ਮੋਹ) ਵਿਚ ਲਗ ਕੇ ਕਿਸ ਤਰ੍ਹਾਂ ਸੁਖ ਪਾਣਗੇ ?
**ਨ ਚੇਤਨੀ**- ਯਾਦ ਨਹੀਂ ਕਰਦੇ ; ਭਾਵ ਸਿਮਰਦੇ ਨਹੀਂ । **ਦੁਖ ਰੋਇ**- ਦੁਖਾਂ ਵਿਚ ਰੋਂਦੇ ਹਨ । **ਨ ਪੂਜਨੀ**- ਪੂਜਦੇ ਨਹੀਂ ; ਭਾਵ ਸਿਮਰਦੇ ਨਹੀਂ। **ਦੂਜੈ**- ਮਾਇਆ ਦੇ ਮੋਹ ਵਿਚ, ਦ੍ਵੈਤ-ਭਾਵ ਵਿਚ ।
[ਵੇਖੋ ੩੪੯]

**ਆਤਮਾਵੰਤ (ਗਿਆਨ):** ਆਤਮਿਕ ਗਿਆਨ ਵਾਲਾ । ੪੦੪

**ਹਰਿ ਹਰਿ ਦਰਸ ਸਮਾਨ ਆਤਮਾਵੰਤ ਗਿਆਨ**
**ਜਾਣੀਅ ਅਕਲਗਤਿ ਗੁਰ ਪਰਵਾਨ ॥...॥੪॥**
ਸਵ., ਮਹਲੇ ਦੂਜੇ ਕੇ, ਕਲ੍ਹ ੪, ਸਫ਼ਾ ੧੩੯੧

**ਅਰਥ:** (ਕਲਸਹਾਰ ਭੱਟ ਗੁਰੂ ਅੰਗਦ ਦੇਵ ਜੀ ਦਾ ਜਸ ਗਾਇਨ ਕਰਦੇ ਹੋਏ ਕਹਿੰਦਾ ਹੈ) ਆਪ ਦਾ ਦਰਸ਼ਨ ਵਾਹਿਗੁਰੂ ਦੇ ਦੀਦਾਰ ਤੁੱਲ ਹੈ, ਤੁਸੀਂ ਆਤਮਿਕ ਗਿਆਨ ਵਾਲੇ ਹੋ, ਆਪ ਨੇ ਗੁਰੂ (ਨਾਨਕ ਦੇਵ ਜੀ ਦੀ) ਆਗਿਆ ਪ੍ਰਵਾਨ ਕਰ ਕੇ ਅਖੰਡ ਬਿਰਤੀ ਲਾਣੀ ਸਮਝ ਲਈ ਹੈ ।
**ਜਾਣੀਅ**- ਸਮਝ ਲਈ ਹੈ । **ਅਕਲਗਤਿ**- ਅਖੰਡ ਬਿਰਤੀ, ਨਿਰੰਤਰ ਲਿਵ।
[ਵੇਖੋ ੩੪੯]

**ਆਤਮੁ:** ਮਨ । ੪੦੫

**ਸਹਜ ਕਥਾ ਮਹਿ ਆਤਮੁ ਰਸਿਆ ॥**
**ਤਾ ਕੈ ਸੰਗਿ ਅਬਿਨਾਸੀ ਵਸਿਆ ॥੬॥**
ਗਉੜੀ (ਅਸ.), ਮਹਲਾ ੫, ੩,ਸਫ਼ਾ ੨੩੭

**ਅਰਥ:** (ਜਿਸ ਦਾ) ਮਨ ਸਹਿਜ (ਅਵਸਥਾ ਦੀ) ਕਥਾ (ਸੁਣਨ, ਸਮਝਣ ਅਤੇ ਧਾਰਨ ਵਿਚ) ਰਸਲੀਨ ਹੋ ਗਿਆ ਹੈ, ਉਸ ਦੇ ਨਾਲ ਅਬਿਨਾਸ਼ੀ (ਵਾਹਿਗੁਰੂ) ਵਸ ਰਿਹਾ ਹੈ ।
**ਭਾਵ:** ਪਰਮਾਤਮਾ ਤਾਂ ਕਣ-ਕਣ ਵਿਚ ਵਿਦਮਾਨ ਹੈ । ਗੁਰੂ ਜੀ ਨੇ ਇਸ ਅਸ਼ਟਪਦੀ ਵਿਚ ਸਹਿਜ-ਪਦ ਨੂੰ ਪ੍ਰਾਪਤ ਪੁਰਖ ਦੀ ਮਾਨਸਿਕਤਾ ਵਲ ਸੰਕੇਤ ਕੀਤਾ ਹੈ ।
**ਸਹਜ ਕਥਾ**- ਸਹਿਜ ਦੀਆਂ ਗੱਲਾਂ । **ਰਸਿਆ**- ਰਸਮਈ ਹੋ ਗਿਆ ।
[ਵੇਖੋ ੩੪੯]

**ਆਤਮੁ:** ਆਤਮਾ । ੪੦੬

**ਆਤਮੁ ਚੀਨਿ ਭਏ ਨਿਰੰਕਾਰੀ ॥੭॥**
ਆਸਾ, ਮਹਲਾ ੧, ੮, ਸਫ਼ਾ ੪੧੫

**ਅਰਥ:** (ਹੇ ਭਾਈ ! ਗੁਰਮੁਖ ਪੁਰਖ) ਆਤਮਾ ਨੂੰ ਪਛਾਣ ਕੇ ਨਿਰੰਕਾਰੀ ਹੋਇਆ ਰਹਿੰਦਾ ਹੈ (ਭਾਵ ਬ੍ਰਹਮ-ਤੱਤ ਵਿਚ ਤਦਰੂਪ ਹੋਇਆ ਰਹਿੰਦਾ ਹੈ)।
**ਚੀਨਿ**- ਪਛਾਣ ਕੇ ।
[ਵੇਖੋ ੩੪੯]

**ਆਤਮੁ (ਚੀਨਹੁ):** ਆਤਮਾ ਨੂੰ ਪਛਾਣੋ । ੪੦੭

**ਭਰਮੁ ਚੁਕਾਵਹੁ ਗੁਰਮੁਖਿ ਲਿਵ ਲਾਵਹੁ ਆਤਮੁ ਚੀਨਹੁ ਭਾਈ ॥**
**ਨਿਕਟਿ ਕਰਿ ਜਾਣਹੁ ਸਦਾ ਪ੍ਰਭੁ ਹਾਜਰੁ ਕਿਸੁ ਸਿਉ ਕਰਹੁ ਬੁਰਾਈ ॥੩॥**
ਰਾਮ., ਮਹਲਾ ੫, ੨, ਸਫ਼ਾ ੮੮੩

**ਅਰਥ:** ਹੇ ਭਾਈ ! ਗੁਰੂ ਦੇ ਦੁਆਰਾ (ਪਰਮਾਤਮਾ ਵਿਚ) ਲਿਵ ਲਗਾ ਕੇ ਭਰਮ ਨੂੰ ਦੂਰ ਕਰੋ ਅਤੇ ਆਤਮਾ (ਭਾਵ ਆਪਣੇ ਆਪ) ਨੂੰ ਪਛਾਣੋ । ਪਰਮਾਤਮਾ ਨੂੰ ਸਦਾ ਆਪਣੇ ਨੇੜੇ (ਹਾਜ਼ਰ-ਨਾਜ਼ਰ) ਸਮਝੋ । (ਫਿਰ) ਕਿਸ ਨਾਲ ਬੁਰਿਆਈ ਕਰੋਗੇ ?
**ਭਾਵ:** ਰੱਬ ਦੀ ਵਿਦਮਾਨਤਾ ਨੂੰ ਹਰ ਸਥਾਨ ਤੇ ਮਹਿਸੂਸ ਕਰਨ ਵਾਲਾ ਮਨੁੱਖ ਕਿਸੇ ਦਾ ਵੀ ਬੁਰਾ ਨਹੀਂ ਚਿਤਵਦਾ ।
**ਲਿਵ**- ਸੁਰਤਿ, ਧਿਆਨ । **ਭਰਮੁ**- ਭੁਲੇਖਾ, ਅਗਿਆਨ । **ਹਾਜਰੁ**- ਨੇੜੇ,

ਕੋਲ ।
[ਵੇਖੋ ੩੪੯]

**ਆਤਮੁ (ਜੀਤਾ):** ਆਪਣਾ ਆਪਾ ਜਿੱਤ ਲਿਆ, ਹਉ ਨੂੰ ਜਿੱਤ ਲਿਆ । ੪੦੮
**ਪ੍ਰਭ ਕਉ ਸਿਮਰਹਿ ਤਿਨ ਆਤਮੁ ਜੀਤਾ ॥**
**ਪ੍ਰਭ ਕਉ ਸਿਮਰਹਿ ਤਿਨ ਨਿਰਮਲ ਰੀਤਾ ॥...੬॥**
ਗਉੜੀ (ਸੁਖ.), ਮਹਲਾ ੫, ੧, ਸਫ਼ਾ ੨੬੩
**ਅਰਥ:** (ਜੋ ) ਵਾਹਿਗੁਰੂ ਨੂੰ ਯਾਦ ਕਰਦੇ ਹਨ, ਉਨ੍ਹਾਂ ਨੇ ਆਪਣਾ ਆਪਾ ਜਿੱਤ ਲਿਆ ਹੈ । (ਜੋ) ਰੱਬ ਨੂੰ ਚੇਤੇ ਰਖਦੇ ਹਨ, ਉਨ੍ਹਾਂ ਦੀ ਰਹਿਣੀ-ਬਹਿਣੀ ਸ਼ੁੱਧ ਹੋ ਜਾਂਦੀ ਹੈ ।
**ਸਿਮਰਹਿ-** ਸਿਮਰਦੇ ਹਨ, ਯਾਦ ਕਰਦੇ ਹਨ । **ਰੀਤਾ-** ਰਹਿਤ-ਬਹਿਤ, ਰਹਿਣੀ-ਬਹਿਣੀ ।
[ਵੇਖੋ ੩੪੯]

**ਆਤਮੁ (ਪਰਗਾਸਿਆ):** ਆਤਮਾ ਪ੍ਰਕਾਸ਼ਮਾਨ ਹੋ ਗਿਆ ਹੈ । ੪੦੯
**ਬਲਿਹਾਰੀ ਗੁਰ ਅਪਣੇ ਵਿਟਹੁ ਜਿਨਿ ਸਾਚੇ ਸਿਉ ਲਿਵ ਲਾਈ ॥**
**ਸਬਦੁ ਚੀਨ੍ਹਿ ਆਤਮੁ ਪਰਗਾਸਿਆ ਸਹਜੇ ਰਹਿਆ ਸਮਾਈ ॥੧॥ਰਹਾਉ॥**
ਸੂਹੀ (ਅਸ.), ਮਹਲਾ ੩, ੧, ਸਫ਼ਾ ੭੫੩
**ਅਰਥ:** ਮੈਂ ਆਪਣੇ ਗੁਰੂ ਤੋਂ ਬਲਿਹਾਰੀ ਜਾਂਦਾ ਹਾਂ, ਜਿਸ ਨੇ ਮੇਰੀ ਲਿਵ ਸਤਿ-ਸਰੂਪ ਪਰਮਾਤਮਾ ਨਾਲ ਲਾਈ ਹੈ । ਗੁਰ-ਸ਼ਬਦ ਨੂੰ ਪਛਾਣ ਕੇ ਆਤਮਾ-ਪ੍ਰਕਾਸ਼ਮਾਨ ਹੋ ਗਿਆ ਹੈ ਅਤੇ (ਮੈਂ) ਸਹਿਜ ਅਵਸਥਾ ਵਿਚ ਲੀਨ ਹੋ ਗਿਆ ਹਾਂ ।
**ਵਿਟਹੁ-** ਤੋਂ । **ਲਿਵ-** ਸੁਰਤ । **ਸਬਦੁ ਚੀਨ੍ਹਿ-** ਸ਼ਬਦ ਨੂੰ ਪਛਾਣ ਕੇ ; ਭਾਵ ਸਮਝ ਕੇ ।
[ਵੇਖੋ ੩੪੯]

**ਆਤਮੇ (ਦੀ):** ਵਿਆਪਕ ਆਤਮਾ ਦੀ, ਪਰਮਾਤਮਾ ਦੀ । ੪੧੦
**ਸਲੋਕ ਮ: ੩॥ ਆਤਮਾ ਦੇਉ ਪੂਜੀਐ ਗੁਰ ਕੈ ਸਹਜਿ ਸੁਭਾਇ ॥**
**ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ ਤਾ ਘਰ ਹੀ ਪਰਚਾ ਪਾਇ ॥...॥੧॥**
ਸਿਰੀ. (ਵਾਰ), ਮਹਲਾ ੪, ਪਉੜੀ ੧੨, ਸਫ਼ਾ ੮੭
ਵੇਖੋ **'ਆਤਮਾ ਦੇਉ'** III-੪੦੧
[ਵੇਖੋ ੩੪੯]

**ਆਤਮੇ (ਨੋ):** ਜੀਵਾਤਮਾ ਨੂੰ । ੪੧੧
**ਸਲੋਕ ਮ: ੩॥ ਆਤਮਾ ਦੇਉ ਪੂਜੀਐ ਗੁਰ ਕੈ ਸਹਜਿ ਸੁਭਾਇ ॥**
**ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ ਤਾ ਘਰ ਹੀ ਪਰਚਾ ਪਾਇ ॥.....॥੧॥**
ਸਿਰੀ. (ਵਾਰ), ਮਹਲਾ ੪, ਪਉੜੀ ੧੨, ਸਫ਼ਾ ੮੭
ਵੇਖੋ **'ਆਤਮਾ ਦੇਉ'** III-੪੦੧
[ਵੇਖੋ ੩੪੯]

**ਆਤਮੈ:** ਆਤਮਾ ਵਿਚ, ਮਨ ਵਿਚ । ੪੧੨
**ਦਸ ਇੰਦ੍ਰੀ ਕਰਿ ਰਾਖੈ ਵਾਸਿ ॥ ਤਾ ਕੈ ਆਤਮੈ ਹੋਇ ਪਰਗਾਸੁ ॥੧॥**
ਗਉੜੀ (ਅਸ.), ਮਹਲਾ ੫, ੩, ਸਫ਼ਾ ੨੩੬
**ਅਰਥ:** (ਜਿਹੜਾ) ਦਸ ਇੰਦ੍ਰੀਆਂ ਨੂੰ ਵਸ ਵਿਚ ਰਖਦਾ ਹੈ, ਉਸ ਦੇ ਮਨ ਵਿਚ (ਗਿਆਨ) ਦਾ ਪ੍ਰਕਾਸ਼ ਹੋ ਜਾਂਦਾ ਹੈ ।
**ਦਸ ਇੰਦ੍ਰੀ-** ਦਸਾਂ ਇੰਦ੍ਰੀਆਂ ਨੂੰ । **ਵਾਸਿ-** ਵਸ ਵਿਚ ।
[ਵੇਖੋ ੩੪੯]

**(ਅੰਤਰ) ਆਤਮੈ:** ਮਨ ਵਿਚ ਡੂੰਘਾ । ੪੧੩
**ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ ॥**
ਰਾਮ. (ਅਨੰਦੁ), ਮਹਲਾ ੩, ੨੧, ਸਫ਼ਾ ੯੧੯
**ਅਰਥ:** (ਗੁਰੂ ਦੇ ਸਨਮੁਖ ਰਹਿਣ ਵਾਲੇ ਸਿੱਖ ਲਈ ਉਪਦੇਸ਼ ਹੈ ਕਿ) ਗੁਰੂ ਦੇ ਚਰਨਾਂ ਨੂੰ ਦਿਲ ਵਿਚ ਧਿਆਵੇ ਅਤੇ ਮਨ ਵਿਚ ਡੂੰਘਾ ਵਸਾਈ ਰਖੇ ।
**ਸਮਾਲੇ-** ਯਾਦ ਰਖੇ ।
[ਵੇਖੋ ੩੪੯]

**(ਨਿਜ) ਆਤਮੈ:** ਆਪਣੇ ਅੰਦਰ । ੪੧੪
**ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥੩॥**
ਸੋਰਠਿ, ਨਾਮਦੇਵ, ੧, ਸਫ਼ਾ ੬੫੭
**ਅਰਥ:** (ਹੁਣ ਪਰਮਾਤਮਾ) ਦੂਰ ਨਹੀਂ ਦਿਸਦਾ, (ਬਹੁਤ) ਨੇੜੇ ਹੈ । (ਉਹ ਹਰੀ ਤਾਂ) ਆਪਣੇ ਅੰਦਰ ਹੀ ਵਿਆਪਕ ਹੋਇਆ ਜਾਪਦਾ ਹੈ ।
**ਨੇਰੈ-** ਨੇੜੇ । **ਭਰਪੂਰਿ-** ਵਿਆਪਕ ।
[ਵੇਖੋ ੩੪੯]

**(ਪੁੰਨਿ) ਆਤਮੈ:** ਪਵਿੱਤਰ ਆਤਮਾ ਵਾਲੇ । ੪੧੫
**ਬੈਰ ਬਿਰੋਧ ਛੇਦੇ ਭੈ ਭਰਮਾਂ ॥ ਪ੍ਰਭਿ ਪੁੰਨਿ ਆਤਮੈ ਕੀਨੇ ਧਰਮਾ ॥੩॥**
ਪ੍ਰਭਾਤੀ ਬਿਭਾਸ (ਅਸ.), ਮਹਲਾ ੫, ੩, ਸਫ਼ਾ ੧੩੪੮
**ਅਰਥ:** ਪਵਿੱਤਰ ਆਤਮਾ ਵਾਲੇ ਵਾਹਿਗੁਰੂ ਨੇ (ਸਾਡੇ), ਵੈਰ, ਵਿਰੋਧ, ਡਰ ਅਤੇ ਭਰਮਾਂ ਨੂੰ ਦੂਰ ਕਰ ਕੇ ਆਪਣੇ ਬਿਰਦ ਦੀ ਪਾਲਣਾ ਕੀਤੀ (ਭਾਵ ਮਿਹਰ ਕੀਤੀ) ।
**ਬੈਰ ਬਿਰੋਧ-** ਵੈਰ ਵਿਰੋਧ । **ਛੇਦੇ-** ਦੂਰ ਕੀਤੇ ।
[ਵੇਖੋ ੩੪੯]

**ਆਤੁਰ:** ਦੀਨ । ੪੧੬
**ਅਉਖਧੁ ਤੇਰੋ ਨਾਮੁ ਦਇਆਲ ॥**

**ਮੋਹਿ ਆਤੁਰ ਤੇਰੀ ਗਤਿ ਨਹੀ ਜਾਨੀ**
**ਤੂੰ ਆਪਿ ਕਰਹਿ ਪ੍ਰਤਿਪਾਲ ॥੧॥ ਰਹਾਉ ॥**
ਧਨਾ., ਮਹਲਾ ੫, ੧੮, ਸਫ਼ਾ ੬੭੫

**ਅਰਥ:** ਹੇ ਦਇਆਲ ! ਤੇਰਾ ਨਾਮ (ਮੇਰੇ ਆਤਮਿਕ ਰੋਗ ਨੂੰ ਦੂਰ ਕਰਨ ਵਾਲੀ) ਦਵਾਈ ਹੈ । ਮੈਂ ਦੀਨ ਤੇਰੀ (ਉੱਚੀ) ਅਵਸਥਾ ਨਹੀਂ ਸਮਝ ਸਕਿਆ, (ਫਿਰ ਵੀ) ਤੂੰ ਆਪ ਹੀ ਮੇਰੀ ਸੰਭਾਲ ਕਰਦਾ ਹੈਂ ।
**ਅਉਖਧੁ**- ਔਸ਼ਧੀ, ਦਵਾਈ । **ਮੋਹਿ**- ਮੈਂ । **ਗਤਿ**- ਅਵਸਥਾ ।
[ਸੰਸ. आतुर (ਆਤੁਰ) आ+अत्+उरच् : ਦੀਨ, ਪੀੜਿਤ ; ਉਤਾਵਲਾ ; ਮਰੀਜ਼, ਰੋਗੀ ; ਘਾਇਲ ।
ਪ੍ਰਾ. आउर (ਆਉਰ) : ਰੋਗੀ ; ਦੁਖੀ, ਪੀੜਿਤ ।]

**ਆਤੁਰੁ:** ਘਾਇਲ, ਰੋਗੀ । ੪੧੭

**ਆਤੁਰੁ ਨਾਮ ਬਿਨੁ ਸੰਸਾਰ ॥**
**ਤ੍ਰਿਪਤਿ ਨ ਹੋਵਤ ਕੂਕਰੀ ਆਸਾ ਇਤੁ ਲਾਗੋ ਬਿਖਿਆ ਛਾਰ ॥੧॥ਰਹਾਉ॥**
ਸਾਰਗ, ਮਹਲਾ ੫, ੧੦੧, ਸਫ਼ਾ ੧੨੨੩

**ਅਰਥ:** ਨਾਮ ਤੋਂ ਬਿਨਾ ਸੰਸਾਰ ਰੋਗੀ ਹੈ । ਕੁੱਤੀ ਦੇ ਸੁਭਾਅ ਵਾਲੀ ਆਸਾ ਸੰਤੁਸ਼ਟ ਨਹੀਂ ਹੁੰਦੀ, ਵਿਸ਼ੇ ਭੋਗਾਂ ਨਾਲ ਲਗ ਕੇ ਸਰੀਰ ਭਸਮ ਹੋ ਜਾਂਦਾ ਹੈ ।
**ਕੂਕਰੀ**- ਕੁੱਤੀ ਵਰਗੀ । **ਆਸਾ**- ਵਿਸ਼ਿਆਂ ਸੰਬੰਧੀ ਅਤ੍ਰਿਪਤ ਤ੍ਰਿਸ਼ਨਾ । **ਛਾਰ**- ਭਸਮ ।
[ਵੇਖੋ ੪੧੬]

**ਆਥਵਣਹੁ:** ਸੂਰਜ ਡੁਬਣ ਤਕ, ਪੱਛਮ ਤਕ । ੪੧੮

**ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ ॥**
**ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ ॥...੮॥**
ਰਾਮ. (ਵਾਰ), ਸਤਾ ਬਲਵੰਡਿ, ਪਉੜੀ ੮, ਸਫ਼ਾ ੯੬੮

**ਅਰਥ:** ਗੁਰੂ ਅਰਜਨ (ਦੇਵ) ਤਖ਼ਤ ਉਤੇ ਬਿਰਾਜਮਾਨ ਹੋਇਆ ਹੈ । ਸਤਿਗੁਰੂ ਦਾ (ਕੀਮਤੀ) ਚੰਦੋਆ ਲਿਸ਼ਕਾਂ ਮਾਰਦਾ ਹੈ । ਪੂਰਬ ਤੋਂ ਪੱਛਮ ਤਕ ਚੌਹਾਂ ਦਿਸ਼ਾਵਾਂ ਨੂੰ ਗੁਰੂ ਨੇ ਪ੍ਰਕਾਸ਼ਮਾਨ ਕਰ ਦਿੱਤਾ ਹੈ ।
**ਉਗਵਣਹੁ**- ਸੂਰਜ ਚੜ੍ਹਨ ਤੋਂ, ਪੂਰਬ ਤੋਂ । **ਆਥਵਣਹੁ**- ਸੂਰਜ ਛਿਪਣ ਤਕ। **ਉਗਵਣਹੁ ਤੈ ਆਥਵਣਹੁ**- ਸੂਰਜ ਚੜ੍ਹਨ ਤੋਂ ਡੁਬਣ ਤਕ ਭਾਵ ਪੂਰਬ ਤੋਂ ਪੱਛਮ ਤਕ । **ਖਿਵੈ**- ਚਮਕ ਰਿਹਾ ਹੈ । **ਚਹੁ ਚਕੀ**- ਚਾਰੇ ਚੱਕਾਂ (ਭਾਵ ਚਾਰ ਦਿਸ਼ਾਵਾਂ) ਵਿਚ । **ਲੋਆ**- ਰੌਸ਼ਨੀ, ਚਾਨਣ ।
[ਸੰਸ. अस्त (ਅਸੁਤ) अस्+आघारे+क्त : ਸੂਰਜ ਦਾ ਡੁਬਣਾ ; ਡੁਬਣਾ ; ਗਿਰਨਾ, ਪਤਨ ।
अस्तमयनं (ਅਸੁਤਮਯਨੰ) : ਸੂਰਜ ਦਾ ਡੁਬਣਾ ।
ਪ੍ਰਾ. अत्थम (ਅਤ੍ਥਮ) : ਅਸਤ ਹੋਣਾ, ਅਦ੍ਰਿਸ਼ ਹੋਣਾ ।]

**ਆਥਵੈ:** ਅਸਤ ਹੁੰਦਾ ਹੈ, ਡੁਬਦਾ ਹੈ, ਲਹਿ ਜਾਂਦਾ ਹੈ । ੪੧੯

**ਦਿਨਸੁ ਚੜੈ ਫਿਰਿ ਆਥਵੈ ਰੈਣਿ ਸਬਾਈ ਜਾਇ ॥**
**ਆਵ ਘਟੈ ਨਰੁ ਨਾ ਬੁਝੈ ਨਿਤਿ ਮੂਸਾ ਲਾਜੁ ਟੁਕਾਇ ॥...੧॥**
ਸਿਰੀ., ਮਹਲਾ ੪ , ੭੦, ਸਫ਼ਾ ੪੧

**ਅਰਥ:** ਦਿਨ ਚੜ੍ਹਦਾ ਹੈ, ਫਿਰ ਲਹਿ ਜਾਂਦਾ ਹੈ , ਰਾਤ ਵੀ (ਆ ਕੇ) ਸਾਰੀ ਬੀਤ ਜਾਂਦੀ ਹੈ, (ਇਸ ਤਰ੍ਹਾਂ) ਉਮਰ ਘਟਦੀ ਰਹਿੰਦੀ ਹੈ, (ਪਰ) ਮਨੁੱਖ ਸਮਝਦਾ ਨਹੀਂ ਕਿ (ਥੋੜ੍ਹੀ-ਥੋੜ੍ਹੀ ਕਰ ਕੇ ਕਾਲ ਰੂਪ) ਚੂਹਾ ਲਗਾਤਾਰ ਰੱਸੀ ਕੱਟਦਾ ਜਾ ਰਿਹਾ ਹੈ ।
**ਭਾਵ:** ਦਿਨ-ਰਾਤ ਗੁਜ਼ਰਦਿਆਂ ਉਮਰ ਘਟਦੀ ਹੈ, ਮਨੁੱਖ ਨੂੰ ਪਤਾ ਨਹੀਂ ਲਗਦਾ ਕਿ ਕਾਲ ਰੂਪੀ ਚੂਹਾ ਉਮਰਾ ਦੀ ਰੱਸੀ ਕੱਟ ਰਿਹਾ ਹੈ ।
**ਰੈਣਿ**- ਰਾਤ । **ਸਬਾਈ**- ਸਾਰੀ । **ਆਂਵ**- ਉਮਰ । **ਮੂਸਾ**- ਚੂਹਾ । **ਲਾਜੁ**- ਲੱਜ, ਰੱਸੀ ।
[ਵੇਖੋ ੪੧੮]

**ਆਥਾਹਾ:** ਅਥਾਹ, ਬੇਅੰਤ । ੪੨੦

**ਅਗਮ ਅਗੋਚਰੁ ਵੇਪਰਵਾਹਾ ਭਗਤਿ ਵਛਲੁ ਆਥਾਹਾ ਹੇ ॥੬॥**
ਮਾਰੂ (ਸੋਲ.), ਮਹਲਾ ੫, ੧੨, ਸਫ਼ਾ ੧੦੫੫

**ਅਰਥ:** (ਵਾਹਿਗੁਰੂ) ਅਪਹੁੰਚ, ਅਦ੍ਰਿਸ਼ਟ, ਬੇਅੰਤ ਅਤੇ ਬੇਪਰਵਾਹ ਹੈ, (ਪਰ) ਭਗਤਾਂ ਨੂੰ ਪਿਆਰ ਕਰਨ ਵਾਲਾ ਹੈ ।
**ਭਾਵ:** ਬੇਪਰਵਾਹ ਹੁੰਦਿਆਂ ਹੋਇਆਂ ਵੀ ਉਹ ਭਗਤਾਂ ਤੋਂ ਬੇਖ਼ਬਰ ਨਹੀਂ ਹੁੰਦਾ। ਭਗਤਾਂ ਦੀ ਖ਼ਬਰ ਸੁਰਤ ਪੂਰੀ ਰਖਦਾ ਹੈ । ਉਸ ਦੇ ਅਪਹੁੰਚ ਅਤੇ ਅਦ੍ਰਿਸ਼ਟ ਆਦਿਕ ਗੁਣ, ਉਸ ਦੇ ਭਗਤ-ਵਛਲ ਸਰੂਪ ਲਈ ਰੁਕਾਵਟ ਨਹੀਂ ਹਨ ।
**ਅਗਮ**- ਅਪਹੁੰਚ । **ਅਗੋਚਰੁ**- ਅਦ੍ਰਿਸ਼ਟ । **ਭਗਤਿ ਵਛਲੁ**- ਭਗਤਾਂ ਦੀ ਰਖਿਆ ਕਰਨ ਵਾਲਾ ।
[ਸੰਸ. अस्थाग (ਅਸੁਥਾਗ) अस्था+गम+ड : ਅਗਾਧ, ਬਹੁਤ ਡੂੰਘਾ ।
ਪ੍ਰਾ. अत्थाह (ਅਤ੍ਥਾਹ) : ਅਥਾਹ, ਥਾਹ-ਰਹਿਤ, ਗੰਭੀਰ, ਡੂੰਘਾ ਪਾਣੀ ।]

**ਆਥਿ:** ਮਾਇਆ । ੪੨੧

**ਮੇਰੀ ਮੇਰੀ ਕਰਿ ਗਏ ਤਨੁ ਧਨੁ ਕਲਤੁ ਨ ਸਾਥਿ ॥**
**ਬਿਨੁ ਨਾਵੈ ਧਨੁ ਬਾਦਿ ਹੈ ਭੂਲੋ ਮਾਰਗਿ ਆਥਿ ॥...॥੬॥**
ਸਿਰੀ. (ਅਸ.), ਮਹਲਾ ੧, ੧੦, ਸਫ਼ਾ ੫੯

**ਅਰਥ:** (ਜੀਵ) ਮੇਰੀ-ਮੇਰੀ ਕਰਦੇ ਚਲੇ ਗਏ, (ਪਰ ਮਰਨ ਵੇਲੇ) ਸਰੀਰ, ਦੌਲਤ ਅਤੇ ਇਸਤ੍ਰੀ (ਕੋਈ ਵੀ ਉਨ੍ਹਾਂ ਦੇ) ਨਾਲ ਨਹੀਂ ਗਏ । ਵਾਹਿਗੁਰੂ ਦੇ ਨਾਮ ਤੋਂ ਬਿਨਾ ਧਨ (ਆਦਿ) ਵਿਅਰਥ ਹਨ । ਮਾਇਆ ਕਾਰਣ (ਜੀਵ ਸੱਚੇ) ਮਾਰਗ ਤੋਂ ਭੁਲਿਆ ਹੋਇਆ ਹੈ ।
**ਕਲਤੁ**- ਇਸਤ੍ਰੀ । **ਬਾਦਿ**- ਵਿਅਰਥ । **ਭੂਲੋ ਮਾਰਗਿ**- (ਸੱਚ ਦੇ) ਰਾਹ ਤੋਂ ਖੁੰਝ ਗਿਆ ।
[ਸੰਸ. अर्थ (ਅਰਥ) ऋ+थन् : ਮਾਇਆ, ਧਨ, ਦੌਲਤ, ਪਦਾਰਥ, ਸੰਪਤੀ ; ਲਾਭ, ਹਿਤ, ਭਲਾਈ ।

ਪ੍ਰਾ. अत्थ (ਅਤ੍ਥ), अट्ठ (ਅਟਠ੍) : ਵਸਤੂ, ਪਦਾਰਥ ; ਧਨ ; ਫਲ, ਲਾਭ ।]

**ਆਥਿ**: ਇਥੇ ਹੀ । ੪੨੨

**ਮਾਇਆ ਮਾਇਆ ਕਰਿ ਮੁਏ ਮਾਇਆ ਕਿਸੈ ਨ ਸਾਥਿ ॥**
**ਹੰਸੁ ਚਲੈ ਉਠਿ ਡੁਮਣੋ ਮਾਇਆ ਭੂਲੀ ਆਥਿ ॥...੪੨॥**

ਰਾਮ. ਦਖਣੀ (ਓਅੰ.), ਮਹਲਾ ੧, ੪੨, ਸਫ਼ਾ ੯੩੫

**ਅਰਥ**: (ਮਾਇਆ ਦੇ ਪ੍ਰੇਮੀ ਜੀਵ) ਪੈਸਾ-ਪੈਸਾ ਕਰਦੇ ਮਰ ਜਾਂਦੇ ਹਨ, ਪਰ ਪੈਸਾ ਕਿਸੇ ਨਾਲ ਨਹੀਂ ਜਾਂਦਾ । ਜੀਵਾਤਮਾ ਦੁਚਿੱਤੀ ਵਿਚ ਹੀ ਉਠ ਤੁਰਦਾ ਹੈ ਅਤੇ ਮਾਇਆ ਇੱਥੇ ਹੀ ਭੁਲ ਜਾਂਦੀ ਹੈ (ਭਾਵ ਇਸ ਸੰਸਾਰ ਵਿਚ ਹੀ ਰਹਿ ਜਾਂਦੀ ਹੈ) ।

**ਹੰਸੁ**- ਜੀਵਾਤਮਾ । **ਡੁਮਣੋ**- ਡੂ+ਮਣੋ=ਦੋ ਮਨਾ, ਦੋ ਚਿੱਤਾ, ਆਸਾ ਅਤੇ ਨਿਰਾਸਾ ਵਿਚ । **ਭੂਲੀ**- ਭੁਲ ਗਈ, ਧਰੀ ਰਹਿ ਗਈ ।

[ਸੰਸ. अत्र (ਅਤਰ੍) इदस+त्रल् : ਇਸ ਥਾਂ ਤੇ, ਇੱਥੇ ; ਇਸ ਵਿਸ਼ੇ ਵਿਚ, ਇਸ ਸੰਬੰਧ ਵਿਚ ।
ਪ੍ਰਾ. अत्त (ਅਤ੍ਤ), अत्थ (ਅਤ੍ਥ) : ਇੱਥੇ, ਇਸ ਥਾਂ ਵਿਚ । इत्थ (ਇਤ੍ਥ) : ਇੱਥੇ, ਇਸ ਵਿਚ ।]

**ਆਥਿ**: ਹੈ । ੪੨੩

**ਗੁਰਮਤਿ ਉਤਮ ਸੰਗਿ ਸਾਥਿ ॥**
**ਹਰਿ ਨਾਮੁ ਰਸਾਇਣੁ ਸਹਜਿ ਆਥਿ ॥੧॥**

ਬਸੰਤੁ , ਮਹਲਾ ੧, ੭, ਸਫ਼ਾ ੧੧੭੦

**ਅਰਥ**: ਜਿਨ੍ਹਾਂ ਨੂੰ ਗੁਰੂ ਦੀ (ਉਤਮ) ਮੱਤ (ਪ੍ਰਾਪਤ ਹੁੰਦੀ ਹੈ), ਉਨ੍ਹਾਂ ਦੇ (ਪਰਮੇਸ਼ਰ) ਸਦਾ ਅੰਗ-ਸੰਗ ਹੁੰਦਾ ਹੈ । ਹਰਿ ਰੂਪ ਉਤਮ ਨਾਮ-ਰਸ (ਉਨ੍ਹਾਂ ਨੂੰ) ਅਡੋਲ ਅਵਸਥਾ ਵਿਚ (ਮਿਲ ਜਾਂਦਾ ) ਹੈ ।

**ਰਸਾਇਣੁ**- ਰਸਾਂ ਦਾ ਘਰ, ਉਤਮ ਰਸ ।

[ਵੇਖੋ ੭੮]

**ਆਥਿਤੁ**: ਮਹਿਮਾਨ, ਪਰਾਹੁਣਾ । ੪੨੪

**ਅਤ੍ਰੰਤ ਆਸਾ ਆਥਿਤੁ ਭਵਨੰ ॥...੩.**

ਸਲੋਕ (ਸਹਸ.), ਮਹਲਾ ੫, ੩ ਸਫ਼ਾ ੧੩੫੪

ਵੇਖੋ **'ਅਤ੍ਰੰਤ' ੨੨੩੫**

[**ਸੰਸ**. अतिथिः (ਅਤਿਥਿਃ) अत्+इथिन् : ਘਰ ਵਿਚ ਆਇਆ ਹੋਇਆ ਪਰਾਹੁਣਾ, ਮਹਿਮਾਨ ।
ਪ੍ਰਾ. अतिहि (ਅਤਿਹੀ), अइहि (ਅਇਹਿ) : ਉਹ ਮਹਿਮਾਨ ਜਿਸ ਦੇ ਆਉਣ ਦੀ ਤਾਰੀਖ਼ ਪਤਾ ਨਾ ਹੋਵੇ, ਪਰਾਹੁਣਾ ; ਯਾਤ੍ਰੀ ; ਸਾਧੂ ।]

**ਆਦਮ**: ਬਾਬਾ ਆਦਮ । ੪੨੫

**ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ ॥**
**ਉਨਿ ਭੀ ਭਿਸਤਿ ਘਨੇਰੀ ਪਾਈ ॥੨॥**

ਭੈਰਉ, ਕਬੀਰ, ੧੫, ਸਫ਼ਾ ੧੧੬੧

**ਅਰਥ**: (ਸਾਰੀ ਮਨੁੱਖਤਾ ਦੇ) ਬਜ਼ੁਰਗ ਆਦਮ ਨੂੰ ਰੱਬ ਨੇ ਜ਼ਰਾ ਕੁ ਅੱਖਾਂ ਦੱਸੀਆਂ ਤਾਂ ਉਸ ਨੇ ਭੀ ਚੰਗਾ ਸੁਰਗ ਪਾ ਲਿਆ । ਭਾਵ ਆਦਮ ਕੇਡਾ ਨੇੜੇ ਸੀ, ਪਰ ਉਹ ਭੀ ਰੱਬ ਦੀ ਵਡਿਆਈ ਦੀ ਝਾਲ ਨਾ ਝੱਲ ਸਕਿਆ ਤੇ ਨਾਫ਼ਰਮਾਨੀ ਕਰ ਕੇ ਛੇਤੀ ਬਹਿਸ਼ਤੋਂ ਕੱਢਿਆ ਗਿਆ ।

(ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੋਥੀ ੪, ਸਫ਼ਾ ੧੧੬੧)

ਕੁਝ ਵਿਆਖਿਆਕਾਰ ਅਰਥ ਇਸ ਤਰ੍ਹਾਂ ਕਰਦੇ ਹਨ "(ਪਰਮਾਤਮਾ ਨੇ) ਬਾਬਾ ਆਦਮ ਉਤੇ ਥੋੜ੍ਹੀ ਜਿਹੀ ਕਿਰਪਾ ਕੀਤੀ ਅਤੇ ਉਸ ਨੇ ਕਾਫ਼ੀ ਚਿਰ ਸਵਰਗ ਭੋਗਿਆ।" ਇਹ ਅਰਥ ਬਹੁਤੇ ਉਚਿਤ ਇਸ ਕਰ ਕੇ ਨਹੀਂ ਜਾਪਦੇ, ਕਿਉਂ ਜੁ ਇਸ ਸ਼ਬਦ ਵਿਚ ਕਬੀਰ ਜੀ ਕਰਨਹਾਰ ਦੇ ਸਾਹਮਣੇ ਰਾਹਬਰ-ਪੈਗ਼ੰਬਰਾਂ ਸਹਿਤ ਜੀਵਾਂ ਦੀ ਤੁਛਤਾ ਪ੍ਰਗਟ ਕਰਦੇ ਹਨ ਅਤੇ ਉਸੇ ਭਾਵ ਵਿਚ ਮਨੁੱਖਤਾ ਦੇ ਪਿਤਾਮਾ ਆਦਮ ਉਤੇ ਹੋਈ ਵਾਹਿਗੁਰੂ ਦੀ ਕ੍ਰੋਪੀ ਦਾ ਜ਼ਿਕਰ ਕਰਦੇ ਹਨ । ਇਹ ਗੱਲ ਇਸ ਸ਼ਬਦ ਦੀਆਂ ਇਨ੍ਹਾਂ ਪੰਕਤੀਆਂ ਤੋਂ ਸਪਸ਼ਟ ਹੋ ਜਾਂਦੀ ਹੈ-

**ਸਤਰਿ ਸੈਇ ਸਲਾਰ ਹੈ ਜਾ ਕੇ ॥ ਸਵਾ ਲਾਖੁ ਪੈਕਾਬਰ ਤਾ ਕੇ ॥**
**ਸੇਖ ਜੁ ਕਹੀਅਹਿ ਕੋਟਿ ਅਠਾਸੀ ॥ ਛਪਨ ਕੋਟਿ ਜਾ ਕੇ ਖੇਲ ਖਾਸੀ ॥੧॥**
**ਮੋ ਗਰੀਬ ਕੀ ਕੋ ਗੁਜਰਾਵੈ ॥ ਮਜਲਸਿ ਦੂਰਿ ਮਹਲੁ ਕੋ ਪਾਵੈ ॥੧॥.....**
**ਤੁਮ ਦਾਤੇ ਹਮ ਸਦਾ ਭਿਖਾਰੀ ॥ ਦੇਉ ਜਬਾਬੁ ਹੋਇ ਬਜਗਾਰੀ ॥**

[ਅੰ. Adom (ਐਡਮ) : ਹਜ਼ਰਤ ਆਦਮ, ਧਰਤੀ ਦਾ ਪਹਿਲਾ ਮਨੁੱਖ ।
ਅ. ਆਦਮ : ਹਜ਼ਰਤ ਆਦਮ, ਮੂਲ-ਪੁਰਖ, ਮਨੁੱਖ, ਇਨਸਾਨ ।]

ਬਾਈਬਲ ਦੇ ਯਹੂਦੀ ਭਾਗ ਭਾਵ 'ਪੁਰਾਣੇ ਨੇਮ' (Old Testament) ਦੇ ਤਿੰਨ ਹਿੱਸਿਆਂ ਵਿਚੋਂ ਪਹਿਲਾ ਭਾਗ, ਜਿਸ ਨੂੰ 'ਤੌਰੇਤ' (Torah) ਆਖਿਆ ਜਾਂਦਾ ਹੈ, ਸਭ ਤੋਂ ਪੁਰਾਤਨ ਅਤੇ ਪ੍ਰਮਾਣਿਕ ਮੰਨਿਆ ਜਾਂਦਾ ਹੈ । ਇਸ ਦੀ ਪਹਿਲੀ ਪੋਥੀ 'ਉਤਪਤਿ' ਸਥੂਲ ਸੰਸਾਰ ਦੀ ਰਚਨਾ, ਮਨੁੱਖਤਾ ਦਾ ਪ੍ਰਸਾਰ ਅਤੇ ਮਨੁੱਖ ਵਿਚ ਸਮਾਈ ਪਾਪ-ਬਿਰਤੀ ਦੇ ਭਿਆਨਕ ਨਤੀਜਿਆਂ ਸੰਬੰਧੀ ਖੁਲਾਸੇ ਨਾਲ ਸੰਬੰਧਿਤ ਹੈ । ਵਖ-ਵਖ ਧਰਤੀਆਂ ਸਾਜਣ ਦੀ ਗੱਲ ਕਰ ਕੇ ਫਿਰ ਆਦਮ ਦੀ ਸ੍ਰਿਸ਼ਟੀ ਦਾ ਜ਼ਿਕਰ ਕੀਤਾ ਗਿਆ ਹੈ । ਮਿੱਟੀ ਤੋਂ ਆਦਮ ਦੀ ਸਿਰਜਨਾ ਕਰ ਕੇ ਸਾਰੇ ਫ਼ਰਿਸ਼ਤਿਆਂ ਨੂੰ ਆਦਮ ਅੱਗੇ ਸਜਦਾ (ਨਮਸਕਾਰ) ਕਰਨ ਲਈ ਆਦੇਸ਼ਿਤ ਕੀਤਾ ਜਾਂਦਾ ਹੈ । ਇਕ ਫ਼ਰਿਸ਼ਤੇ 'ਇਬਲੀਸ' (ਸ਼ੈਤਾਨ) ਨੂੰ ਛਡ ਕੇ ਬਾਕੀ ਸਾਰੇ ਪ੍ਰਣਾਮ ਕਰਦੇ ਹਨ । ਸਵਰਗ ਵਿਚ ਆਦਮ ਦਾ ਦਿਲ ਲਾਣ ਲਈ ਉਸ ਦੇ ਸਰੀਰ ਵਿਚੋਂ ਉਸ ਦੀ ਸੰਗਿਣੀ 'ਹਵਾਹ' ਦੀ ਉਤਪਤੀ ਕੀਤੀ ਗਈ । ਸਵਰਗ ਵਿਚ ਰੱਬ ਨੇ ਸਾਰੀਆਂ ਸੁਵਿਧਾਵਾਂ ਦੋਹਾਂ ਨੂੰ ਦਿੱਤੀਆਂ, ਪਰ ਇਕ ਖ਼ਾਸ ਰੁਖ ਦਾ ਫਲ ਖਾਣ ਦੀ ਮਨਾਹੀ ਕੀਤੀ । 'ਇਬਲੀਸ' ਜੋ ਮਨੁੱਖ ਦੀ ਫ਼ਰਿਸ਼ਤਿਆਂ ਉਪਰ ਸਿਰਦਾਰੀ ਦਾ ਵਿਰੋਧ ਕਰਨ ਵਾਲਾ ਸੀ, ਉਸ ਨੇ ਸਵਰਗ ਵਿਚ ਆਦਮ ਅਤੇ ਹਵਾਹ ਨੂੰ ਗੁਮਰਾਹ ਕਰ ਕੇ ਵਰਜਿਤ ਰੁਖ ਦਾ ਫਲ ਖਾਣ ਲਈ ਉਕਸਾਇਆ। ਇਹ ਫਲ ਖਾਣ ਦੀ ਅਵਗਿਆ ਤੋਂ ਉਪਜੇ ਪਹਿਲੇ ਪਾਪ ਕਾਰਣ ਉਨ੍ਹਾਂ ਅੰਦਰ ਅਜਿਹੀ ਚੇਤਨਾ ਆਈ ਕਿ ਉਹ ਇਕ ਦੂਜੇ ਤੋਂ ਸ਼ਰਮਾਣ ਲਗੇ । ਰੱਬ ਇਸ ਅਵਗਿਆ ਤੋਂ ਨਾਰਾਜ਼ ਹੋਇਆ ਅਤੇ 'ਇਬਲੀਸ' ਸਹਿਤ ਦੋਹਾਂ ਨੂੰ ਸ੍ਰਾਪ ਦੇ ਕੇ ਧਰਤੀ ਉਤੇ ਭੇਜਿਆ । ਭਾਵੇਂ ਆਦਮ ਨੂੰ ਧਰਤੀ ਦੀ

ਸਿਰਦਾਰੀ ਦਿੱਤੀ, ਫਿਰ ਵੀ ਸਵਰਗੀ ਸੁਖਾਂ ਦੇ ਮੁਕਾਬਲੇ ਇਸ ਧਰਤੀ ਉਤੇ ਉਸ ਦੇ ਸਾਹਮਣੇ ਕਈ ਦੁਸ਼ਵਾਰੀਆਂ ਸਨ । ਆਦਮ ਦੇ ਪਹਿਲੇ ਗੁਨਾਹ ਕਰ ਕੇ ਪਾਪ ਮਨੁੱਖ ਦੀ ਚਿੱਤ-ਬਿਰਤੀ ਵਿਚ ਵਸ ਗਿਆ ਹੈ । ਇਸ ਪਾਪ ਤੋਂ ਮੁਕਤੀ ਪ੍ਰਾਪਤ ਕਰ ਕੇ ਆਦਮ ਦੀ ਸੰਤਾਨ ਨੇ ਫਿਰ ਬਹਿਸ਼ਤ ਪ੍ਰਾਪਤ ਕਰਨਾ ਹੈ, ਪਰ ਸ਼ੈਤਾਨ ਆਦਮ ਦੀ ਅੰਸ਼ ਨੂੰ ਹਰ-ਹੀਲੇ ਪੱਥ-ਭ੍ਰਸ਼ਟ ਕਰਦਾ ਹੈ । ਬਹਿਸ਼ਤ ਪ੍ਰਾਪਤੀ ਲਈ ਜੋ ਮਨੁੱਖ ਪੈਗ਼ੰਬਰੀ-ਸੇਧ ਦਾ ਅਨੁਸਰਣ ਕਰ ਕੇ ਸ਼ੈਤਾਨੀਅਤ ਤੋਂ ਉਪਰ ਉਠ ਜਾਂਦਾ ਹੈ, ਉਹ ਫਿਰ ਸਵਰਗ ਦੇ ਸੁਖਾਂ ਨੂੰ ਜਿੱਤ ਲੈਂਦਾ ਹੈ ।

**ਆਦਮੀ**: ਆਦਮ ਦੀ ਸੰਤਾਨ, ਇਨਸਾਨ । ੪੨੬

**ਹਮ ਆਦਮੀ ਹਾਂ ਇਕਦਮੀ ਮੁਹਲਤਿ ਮੁਹਤੁ ਨ ਜਾਣਾ ॥**
**ਨਾਨਕ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ ॥੧॥**

ਧਨਾ., ਮਹਲਾ ੧, ੨, ਸਫ਼ਾ ੬੬੦

**ਅਰਥ**: ਅਸੀਂ ਦਮ (ਪਲ) ਭਰ ਜੀਣ ਵਾਲੇ ਇਨਸਾਨ ਹਾਂ । ਇਸ ਦਾ ਸਾਨੂੰ ਪਤਾ ਨਹੀਂ ਕਿ ਸਾਡੀ ਜ਼ਿੰਦਗੀ ਦੀ ਮਿਆਦ ਕਿਤਨੀ ਹੈ ਅਤੇ ਕਿਸ ਘੜੀ ਮਰ ਜਾਣਾ ਹੈ ? ਇਸ ਲਈ (ਹੇ ਭਰਾਓ !) ਨਾਨਕ ਦੀ ਬੇਨਤੀ ਹੈ ਕਿ ਉਸ ਪਰਮਾਤਮਾ ਦਾ ਸਿਮਰਨ ਕਰੋ, ਜਿਸ ਦੇ ਜਿੰਦ ਅਤੇ ਪ੍ਰਾਣ ਹਨ ।
[ਅ. ਆਦਮੀ : ਮਨੁੱਖ, ਆਦਮ ਤੋਂ ਪੈਦਾ ਹੋਇਆ, ਆਦਮ ਦੀ ਸੰਤਾਨ ।]

**ਆਦਰੁ**: ਆਦਰਯੋਗ, ਮੰਨਣਯੋਗ । ੪੨੭

ਸਰਵਰ ਮਹਿ ਹੰਸੁ ਹੰਸ ਮਹਿ ਸਾਗਰੁ ॥
ਅਕਥ ਕਥਾ ਗੁਰਬਚਨੀ ਆਦਰੁ ॥੩॥

ਧਨਾ., (ਅਸ.), ਮਹਲਾ ੧, ੧, ਸਫ਼ਾ ੬੮੫

**ਅਰਥ**: (ਜਿਵੇਂ) ਹੰਸ ਸਰੋਵਰ ਵਿਚ ਅਤੇ ਸਰੋਵਰ ਹੰਸ ਵਿਚ ਇਕਮਿਕ ਹੋ ਕੇ ਰਹਿੰਦੇ ਹਨ, (ਇਸੇ ਤਰ੍ਹਾਂ ਗੁਰੂ ਸਿੱਖ ਵਿਚ ਅਤੇ ਸਿੱਖ ਗੁਰੂ ਵਿਚ ਇਕ ਰੂਪ ਹੋ ਕੇ ਵਰਤਦੇ ਹਨ) । ਇਹ ਅਵਸਥਾ ਬਿਆਨ ਨਹੀਂ ਹੋ ਸਕਦੀ (ਨਾ ਹੀ ਕਿਸੇ ਜੁਗਤਿ ਜਾਂ ਦਲੀਲ ਨਾਲ ਸਿੱਧ ਹੋ ਸਕਦੀ ਹੈ), ਗੁਰੂ ਦਾ ਬਚਨ ਹੋਣ ਕਰ ਕੇ (ਹੀ ਇਹ ਅਕਥ ਕਥਾ) ਆਦਰਯੋਗ (ਭਾਵ ਮੰਨਣਯੋਗ) ਹੈ ।
[ਸੰਸ. आदर (ਆਦਰ) आ+दृ+अप् : ਆਦਰ, ਸਨਮਾਨ ।
ਪ੍ਰਾ. आदर (ਆਦਰ), आयर (ਆਯਰ) : ਸਤਿਕਾਰ, ਸਨਮਾਨ, ਸੰਭਾਲ।]

**ਆਦਰੋ**: ਆਦਰ । ੪੨੮

**ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥**
**ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥**

ਜੈਤ. (ਵਾਰ), ਮਹਲਾ ੫, ਪਉੜੀ ੭, ਸਫ਼ਾ ੭੦੭
ਵੇਖੋ 'ਉਦਿਆਨ' ੩੦੪

[ਵੇਖੋ ੪੨੭]

**ਆਦਿ**: ਆਰੰਭ, ਆਰੰਭ ਵਿਚ, ੪੨੯
ਰਚਨਾ ਤੋਂ ਪਹਿਲਾਂ, ਜਦੋਂ ਅਜੇ ਸਮੇਂ ਦੀ ਹੋਂਦ ਨਹੀਂ ਸੀ ।

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥**

ਜਪੁ , ਸਲੋਕ ੧, ਸਫ਼ਾ ੧

**ਅਰਥ**: (ਅਕਾਲ-ਪੁਰਖ) ਸਮੇਂ ਦੀ ਹੋਂਦ ਤੋਂ ਪਹਿਲਾਂ ਮੌਜੂਦ ਸੀ, ਜੁਗਾਂ ਦੇ ਆਰੰਭ ਵਿਚ ਕਾਇਮ ਸੀ, (ਹੁਣ) ਵੀ ਵਿਦਮਾਨ ਹੈ, (ਅੱਗੋਂ ਲਈ ਸਦਾ) ਸਥਿਰ ਹੋਵੇਗਾ ।
**ਆਦਿ**- ਆਦਿ ਪਦ ਉਸ ਅਕਥ ਸਥਿਤੀ ਦਾ ਬੋਧਕ ਹੈ, ਜੋ ਕਿ ਸਮੇਂ ਤੋਂ ਪਹਿਲਾਂ ਸੀ ਅਰਥਾਤ ਜਦੋਂ ਨਾ ਸ੍ਰਿਸ਼ਟੀ, ਨਾ ਜੁਗ, ਨਾ ਕਾਲ, ਨਾ ਵਸਤੂ, ਨਾ ਨਿਮਿਤ ਸੀ । **ਸਚੁ**- ਸਤਿ, ਨਾਸ਼ ਰਹਿਤ, ਸਦਾ ਇਕ ਰਸ । **ਜੁਗਾਦਿ**- ਜੁਗਾਂ ਦੇ ਆਦਿ ਵਿਚ ; ਭਾਵ ਸਮੇਂ ਦੇ ਆਰੰਭ ਵਿਚ ।
[ਵੇਖੋ ੪੭]

**ਆਦਿ**: (ਜੋ ਸਭ ਦਾ) ਮੁੱਢ ਹੈ । ੪੩੦

**ਆਦੇਸੁ ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥**

ਜਪੁ , ਪਉੜੀ ੨੮, ਸਫ਼ਾ ੬
ਵੇਖੋ 'ਅਨਾਹਤਿ' ੨੫੨੭

[ਵੇਖੋ ੪੭]

**ਆਦਿ**: ਰਚਨਾ ਦਾ ਮੁੱਢ । ੪੩੧

**ਆਦਿ ਕਉ ਕਵਨੁ ਬੀਚਾਰੁ ਕਥੀਅਲੇ ਸੁੰਨ ਕਹਾ ਘਰ ਵਾਸੋ ॥**

ਰਾਮ. (ਗੋਸਟਿ), ਮਹਲਾ ੧, ੨੧, ਸਫ਼ਾ ੯੪੦

**ਅਰਥ**: (ਜੋਗੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕਹਿੰਦੇ ਹਨ ਕਿ) ਰਚਨਾ ਦੇ ਮੁੱਢ ਵਿਚ ਕਿਹੋ ਜਿਹੀ (ਸਥਿਤੀ ਸੀ) ? (ਇਸ ਸੰਬੰਧੀ) ਤੁਸੀਂ ਆਪਣੇ ਵਿਚਾਰ ਕੀ ਦੱਸਦੇ ਹੋ ? (ਉਸ ਸਮੇਂ) ਸੁੰਨ (ਸ਼ੂਨਯਤਾ) ਦਾ ਨਿਵਾਸ ਕਿਸ ਘਰ (ਭਾਵ ਕਿਸ ਹਿਰਦੇ) ਵਿਚ ਸੀ ?
**ਕਵਨੁ**- ਕੀ । **ਕਥੀਅਲੇ**- ਕਥਦੇ ਹੋ ; ਭਾਵ ਦੱਸਦੇ ਹੋ । **ਵਾਸੋ**- ਨਿਵਾਸ ।
[ਵੇਖੋ ੪੭]

**ਆਦਿ**: ਧੁਰ ਤੋਂ । ੪੩੨

**ਸਲੋਕ ਮ: ੩॥...॥ ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰਪਰਸਾਦਿ ॥**
**ਤਿਨ੍ਹੀ ਪੀਤਾ ਰੰਗ ਸਿਉ ਜਿਨ ਕਉ ਲਿਖਿਆ ਆਦਿ ॥੧॥**

ਸਾਰੰਗ (ਵਾਰ), ਮਹਲਾ ੪, ਪਉੜੀ ੪, ਸਫ਼ਾ ੧੨੩੮

**ਅਰਥ**: ਹੇ ਨਾਨਕ ! ਮਨ ਵਿਚ ਹੀ ਅੰਮ੍ਰਿਤ ਹੈ, ਗੁਰੂ ਦੀ ਮਿਹਰ ਨਾਲ ਪਾਈਦਾ ਹੈ । ਜਿਨ੍ਹਾਂ ਦੇ (ਭਾਗਾਂ ਵਿਚ) ਧੁਰ ਤੋਂ ਲਿਖਿਆ ਸੀ, ਉਨ੍ਹਾਂ ਨੇ ਪ੍ਰੇਮ ਨਾਲ ਅੰਮ੍ਰਿਤ ਪੀਤਾ ।
**ਰੰਗ ਸਿਉ**- ਪਿਆਰ ਨਾਲ ।
[ਵੇਖੋ ੪੭]

**ਆਦਿ:** ਆਦਿਕ । ੪੩੩

**ਪਰਮਾਦਿ ਪੁਰਖਮਨੋਪਿਮੰ ਸਤਿ ਆਦਿ ਭਾਵ ਰਤੰ ॥**
**ਪਰਮਦਭੁਤੰ ਪਰਕ੍ਰਿਤਿ ਪਰੰ ਜਦਿਚਿੰਤਿ ਸਰਬ ਗਤੰ ॥੧॥**

ਗੂਜਰੀ, ਜੈਦੇਵ, ੧, ਸਫ਼ਾ ੫੨੬

**ਅਰਥ:** (ਅਕਾਲ-ਪੁਰਖ) ਜੋ ਸਭ ਦਾ ਮੂਲ ਹੈ, ਉਪਮਾ ਤੋਂ ਰਹਿਤ ਅਤੇ ਸਤਿ (ਚਿੱਤ, ਆਨੰਦ) ਆਦਿਕ ਭਾਵਾਂ ਵਿਚ ਜਿਸ ਦੀ ਪ੍ਰੀਤੀ ਹੈ, ਜੋ ਅਤਿਅੰਤ ਅਸਚਰਜ ਰੂਪ ਵਾਲਾ ਮਾਇਆ ਤੋਂ ਉਪਰ ਹੈ ਅਤੇ ਜਿਸ ਦੇ ਧਿਆਨ ਨਾਲ ਸਭ ਨੂੰ ਮੁਕਤੀ ਮਿਲਦੀ ਹੈ, (ਉਸ ਦਾ ਸਿਮਰਨ ਕਰ) ।

**ਪਰਮਾਦਿ**- ਸਭ ਦਾ ਮੂਲ । **ਪੁਰਖਮਨੋਪਿਮੰ** (ਪੁਰਖਮੁ+ਅਨੁਪਿਮੰ)- ਪੁਰਖਮ: ਵਿਆਪਕ । ਅਨੁਪਿਮੰ : ਉਪਮਾ ਤੋਂ ਰਹਿਤ । **ਸਤਿ ਆਦਿ**- ਸਤਿ, ਚਿੱਤ ਅਤੇ ਆਨੰਦ । **ਰਤੰ**- ਰੱਤਾ ਹੋਇਆ ਹੈ ਭਾਵ ਪ੍ਰੀਤ ਕਰਦਾ ਹੈ । **ਪਰਮਦਭੁਤੰ** (ਪਰਮ+ਅਦਭੁਤੰ)- ਅਤਿ ਅਸਚਰਜ ਰੂਪ । **ਪਰਕ੍ਰਿਤਿ ਪਰੰ**- ਮਾਇਆ (ਪ੍ਰਕ੍ਰਿਤੀ) ਤੋਂ ਉਪਰ । **ਜਦਿਚਿੰਤਿ** (ਜਦ+ਅਚਿੰਤਿ)- ਜਿਸ ਦੇ ਚਿੰਤਨ ਨਾਲ ਭਾਵ ਧਿਆਨ ਕਰਨ ਨਾਲ । **ਸਰਬ ਗਤੰ**- ਸਾਰਿਆਂ ਨੂੰ ਮੁਕਤੀ ਮਿਲਦੀ ਹੈ ।

[ਵੇਖੋ ੪੭]

**ਆਦਿ:** ਵਾਹਿਗੁਰੂ, ਪਰਮਾਤਮਾ । ੪੩੪

**ਮਨ ਆਦਿ ਗੁਣ ਆਦਿ ਵਖਾਣਿਆ ॥**
**ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ ॥੧॥ਰਹਾਉ॥**

ਮਾਰੂ , ਜੈਦੇਉ , ੧, ਸਫ਼ਾ ੧੧੦੬

**ਅਰਥ:** ਵਾਹਿਗੁਰੂ ਮਨ ਸਹਿਤ ਸਾਰੇ ਗੁਣਾਂ ਦਾ ਆਦਿ ਹੈ, (ਹੇ ਭਾਈ ! ਜਦੋਂ ਤੂੰ ਉਸ ਨੂੰ) ਸਿਮਰਿਆ ਤਾਂ ਤੇਰੀ ਦੁਬਿਧਾ ਵਾਲੀ ਦ੍ਰਿਸ਼ਟੀ (ਪਲਟ ਕੇ) ਇਕ-ਸਮਾਨ ਹੋ ਗਈ (ਅਰਥਾਤ ਦੁਬਿਧਾ ਖ਼ਤਮ ਹੋ ਗਈ) ।

**ਵਖਾਣਿਆ**- ਬਿਆਨ ਕੀਤਾ ; ਭਾਵ ਸਿਮਰਿਆ । **ਦੁਬਿਧਾ**- ਦ੍ਵੈਤ ਵਾਲੀ (ਦ੍ਰਿਸ਼ਟੀ) । **ਸੰਮਾਨਿਆ**- ਇਕ-ਸਮਾਨ ਹੋ ਗਈ ।

[ਵੇਖੋ ੪੭]

**ਆਦਿ:** ਪੂਰਬਲਾ, ਪਹਿਲਾਂ ਦਾ । ੪੩੫

**ਗਹਿ ਕੰਠਿ ਲਾਏ ਸਹਜਿ ਸੁਭਾਏ ਆਦਿ ਅੰਕੁਰੁ ਆਇਆ ॥**
**ਬਿਨਵੰਤ ਨਾਨਕ ਆਪਿ ਮਿਲਿਆ ਬਹੁੜਿ ਕਤਹੂ ਨ ਜਾਇਆ ॥੫॥**

ਬਿਹਾ. (ਛੰਤ), ਮਹਲਾ ੫, ੭, ਸਫ਼ਾ ੫੪੭

**ਅਰਥ:** ਸਹਿਜ-ਸੁਭਾਅ ਪਕੜ ਕੇ (ਭਾਵ ਮਾਇਆ ਤੋਂ ਉਪਰ ਚੁਕ ਕੇ ਵਾਹਿਗੁਰੂ ਨੇ) ਕੰਠ ਨਾਲ ਲਾ ਲਿਆ ਤਾਂ ਕੋਈ ਪੂਰਬਲੇ (ਕਰਮ-ਬੀਜ ਦਾ) ਅੰਗੂਰ ਫੁੱਟ ਪਿਆ । ਨਾਨਕ ਬੇਨਤੀ ਕਰਦਾ ਹੈ ਕਿ ਜਿਸ ਨੂੰ ਉਹ ਆਪ ਮਿਲਦਾ ਹੈ, ਫਿਰ ਉਹ ਕਿਤੇ ਨਹੀਂ ਜਾਂਦਾ (ਮੁੜ ਵਿਛੋੜਦਾ ਨਹੀਂ) ।

**ਗਹਿ**- ਪਕੜ ਕੇ । **ਕੰਠਿ**- ਗਲ ਨਾਲ । **ਅੰਕੁਰੁ**- (ਕਰਮ-ਬੀਜ ਦਾ) ਫੁਟਾਰਾ । **ਬਹੁੜਿ**- ਮੁੜ । **ਕਤਹੂ**- ਕਿਤੇ ।

[ਵੇਖੋ ੪੭]

**ਆਦਿ:** ਜਨਮ ਸਮੇਂ, ਜਨਮ ਤੋਂ । ੪੩੬

**ਆਦਿ ਅੰਤਿ ਜੋ ਰਾਖਨਹਾਰੁ ॥**
**ਤਿਸ ਸਿਉ ਪ੍ਰੀਤਿ ਨ ਕਰੈ ਗਵਾਰੁ ॥...॥੩॥**

ਗਉੜੀ (ਸੁਖ.), ਮਹਲਾ ੫, ੪, ਸਫ਼ਾ ੨੬੭

**ਅਰਥ:** ਜਨਮ ਤੋਂ ਲੈ ਕੇ ਮਰਨ ਤਕ, ਜੋ ਰਖਿਆ ਕਰਨਹਾਰ ਹੈ, ਉਸ (ਪ੍ਰਭੂ) ਨਾਲ ਮੂਰਖ ਪ੍ਰੀਤੀ ਨਹੀਂ ਪਾਂਦਾ ।

[ਵੇਖੋ ੪੭]

**ਆਦਿ:** ਪੁਰਾਤਨ ਕਾਲ । ੪੩੭

**ਗਾਵਹਿ ਕਪਿਲਾਦਿ ਆਦਿ ਜੋਗੇਸੁਰ ਅਪਰੰਪਰ ਅਵਤਾਰ ਵਰੋ ॥**

ਸਵ., ਮਹਲੇ ਪਹਿਲੇ ਕੇ, ਕਲ੍ਯ ੪, ਸਫ਼ਾ ੧੩੯੯

**ਅਰਥ:** ਪਰਮਾਤਮਾ ਦੇ ਸ਼ਿਰੋਮਣੀ ਅਵਤਾਰ (ਗੁਰੂ ਨਾਨਕ ਦੇਵ ਜੀ ਦੀ ਮਹਿਮਾ) ਨੂੰ ਕਪਿਲ ਆਦਿ ਰਿਸ਼ੀ ਅਤੇ ਪੁਰਾਤਨ ਕਾਲ ਦੇ ਵੱਡੇ ਜੋਗੀ ਗਾਂਦੇ ਹਨ ।

**ਕਪਿਲਾਦਿ**- ਕਪਿਲ ਆਦਿ ਰਿਸ਼ੀ । **ਜੋਗੇਸੁਰ**- ਵੱਡੇ ਜੋਗੀ । **ਅਪਰੰਪਰ**- ਪਰਮਾਤਮਾ । **ਅਵਤਾਰ ਵਰੋ**- ਸ਼ਿਰੋਮਣੀ ਅਵਤਾਰ ।

[ਵੇਖੋ ੪੭]

**ਆਦਿ:** ਆਦਿ ਪੁਰਖ, ਕਰਤਾ-ਪੁਰਖ । ੪੩੮

**ਨਾਨਕ ਨਾਮੁ ਧਿਆਇਆ ॥ ਆਦਿ ਪੁਰਖ ਪ੍ਰਭੁ ਪਾਇਆ ॥੨॥**

ਸੋਰਠਿ, ਮਹਲਾ ੫, ੬੫, ਸਫ਼ਾ ੬੨੫-੨੬

ਅਰਥ: ਹੇ ਨਾਨਕ ! (ਮੈਂ ਪਰਮਾਤਮਾ ਦੇ) ਨਾਮ ਨੂੰ ਆਰਾਧ ਕੇ (ਉਸ) ਕਰਤਾ ਪੁਰਖ ਨੂੰ ਪ੍ਰਾਪਤ ਕਰ ਲਿਆ ਹੈ।

[ਵੇਖੋ ੪੭]

**ਆਦਿ:** ਮੁਢਲਾ, ਬੁਨਿਆਦੀ, ਪਹਿਲਾ ੪੩੯
(ਭਾਵ ਨਾਮ ਮੰਤ੍ਰ ਤੋਂ ਹੈ) ।

**ਤੇਰਾ ਕੀਆ ਕਿਰਮ ਜੰਤੁ ॥ ਦੇਹਿ ਤ ਜਾਪੀ ਆਦਿ ਮੰਤੁ ॥੧॥**

ਬਸੰਤੁ ਮਹਲਾ ੩, ੧੩, ਸਫ਼ਾ ੧੧੭੬

**ਅਰਥ:** (ਮੈਂ) ਤੇਰਾ ਕੀਤਾ ਹੋਇਆ ਇਕ ਨਿਖਿਧ ਜੀਵ ਹਾਂ । ਜੇ ਤੂੰ ਕਿਰਪਾ ਕਰੇਂ ਤਾਂ ਮੈਂ ਨਾਮ ਮੰਤ੍ਰ ਜਪਾਂ ।

**ਕਿਰਮ ਜੰਤੁ**- ਨਿਖਿਧ ਜੀਵ । **ਜਾਪੀ**- ਜਪਾਂ ।

[ਵੇਖੋ ੪੭]

**ਆਦਿ (ਜੁਗਾਦਿ):** ਸਦਾ ਹੀ । ੪੪੦

**ਆਚਾਰਾ ਵੀਚਾਰੁ ਸਰੀਰਿ ॥ ਆਦਿ ਜੁਗਾਦਿ ਸਹਜਿ ਮਨੁ ਧੀਰਿ ॥...੭॥**

ਧਨਾ. (ਅਸ.), ਮਹਲਾ ੧, ੨, ਸਫ਼ਾ ੬੮੬

ਵੇਖੋ 'ਆਚਾਰਾ' III-੨੯੮

[ਵੇਖੋ ੪੭]

**ਆਦਿ (ਮਧਿ, ਅੰਤਿ)**: ਸਾਰਾ ਜੀਵਨ, ੪੪੧
ਪੂਰਾ ਜੀਵਨ, (ਤਕਨੀਕੀ ਤੌਰ ਤੇ 'ਆਦਿ' ਦਾ ਅਰਥ ਭਾਵੇਂ ਮੁੱਢ ਹੀ ਹੈ, ਪਰ ਜੀਵਨ ਨਾਲ ਸੰਬੰਧਿਤ ਕਰਦਿਆਂ ਆਦਿ ਦੇ ਨਾਲ ਮਧਿ ਅਤੇ ਅੰਤਿ ਦੀ ਜਿਵੇਂ ਵਰਤੋਂ ਹੋਈ ਹੈ, ਉਸ ਸਥਿਤੀ-ਵਿਸ਼ੇਸ਼ ਵਿਚ ਸਮੁੱਚਾ ਭਾਵ 'ਸਾਰਾ ਜੀਵਨ' ਹੋ ਗਿਆ ਹੈ ।

**ਆਦਿ ਮਧਿ ਜੋ ਅੰਤਿ ਨਿਬਾਹੈ ॥ ਸੋ ਸਾਜਨੁ ਮੇਰਾ ਮਨੁ ਚਾਹੈ ॥੧॥**
ਗਉੜੀ ਗੁਆ.(ਅਸ.), ਮਹਲਾ ੫, ੧੧, ਸਫ਼ਾ ੨੪੦

**ਅਰਥ**: ਜੋ (ਵਿਅਕਤੀ) ਪੂਰਾ ਜੀਵਨ ਮੇਰਾ ਸਾਥ ਦੇਵੇ, ਉਸ ਸੱਜਣ (ਦੇ ਸੰਗ) ਨੂੰ ਮੇਰਾ ਮਨ ਲੋਚਦਾ ਹੈ ।

**ਨਿਬਾਹੈ**- ਸਾਥ ਦੇਵੇ, ਸੰਗ ਪਾਲੇ । **ਮਨੁ ਚਾਹੈ**- ਮਨ (ਸਾਥ) ਚਾਹੁੰਦਾ ਹੈ ।
[ਵੇਖੋ ੪੭]

**ਆਦਿਤ**: ਰਵਿਵਾਰ, ਸੂਰਜ ਦਾ ਵਾਰ, ਐਤਵਾਰ । ੪੪੨

**ਆਦਿਤ ਕਰੈ ਭਗਤਿ ਆਰੰਭ ॥ ਕਾਇਆ ਮੰਦਰ ਮਨਸਾ ਥੰਭ ॥...੧॥**
ਗਉੜੀ (ਵਾਰ), ਕਬੀਰ, ਪਉੜੀ ੧, ਸਫ਼ਾ ੩੪੪
ਵੇਖੋ 'ਅਹਿਨਿਸਿ' ੧੬੪੩

**ਨੋਟ**: ਇਥੇ 'ਵਾਰ' ਸ਼ਬਦ ਪੰਜਾਬੀ ਦੇ ਉਸ ਪ੍ਰਚਲਿਤ ਕਾਵਿ-ਰੂਪ ਵਾਸਤੇ ਨਹੀਂ, ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ੨੨ ਵਾਰਾਂ ਰਚੀਆਂ ਗਈਆਂ ਹਨ, ਸਗੋਂ ਇਥੇ 'ਵਾਰ' ਸ਼ਬਦ 'ਸਤਵਾਰੇ' ਵਾਸਤੇ ਵਰਤਿਆ ਗਿਆ ਹੈ । 'ਸਤਵਾਰਾ' ਉਹ ਰਚਨਾ ਹੈ, ਜਿਸ ਵਿਚ ਸਪਤਾਹ ਦੇ ਸੱਤ ਦਿਨਾਂ ਦਾ ਉਸੇ ਤਰ੍ਹਾਂ ਜ਼ਿਕਰ ਕੀਤਾ ਜਾਂਦਾ ਹੈ, ਜਿਵੇਂ 'ਬਾਰਾਮਾਹੇ' ਵਿਚ ਸਾਲ ਦੇ ਬਾਰ੍ਹਾਂ ਮਹੀਨਿਆਂ ਦਾ । ਕਬੀਰ ਜੀ ਦੇ ਇਸ 'ਸਤਵਾਰੇ' ਦੇ ਸਿਰਲੇਖ ਵਿਚ ਆਇਆ ੭ ਇਸ ਪਾਸੇ ਸੰਕੇਤ ਕਰਦਾ ਹੈ, ਯਥਾ- ਰਾਗੁ ਗਉੜੀ ਵਾਰ ਕਬੀਰ ਜੀਉ ਕੇ ੭ ।

[ਸੰਸ. आदित्य: (ਆਦਿਤ੍ਯ:) अदिति+ण्य : ਸੂਰਜ, ਅਦਿਤੀ ਦਾ ਪੁੱਤਰ ।
ਪ੍ਰਾ. आइच्च (ਆਇਚ੍ਚ) : ਸੂਰਜ, ਰਵੀ ।
'ਆਦਿਤ' ਤੋਂ ਆਦਿਤਵਾਰ ਹੋ ਕੇ ਅਰਥ ਸੂਰਜ ਦਾ ਵਾਰ, ਐਤਵਾਰ ਹੋ ਗਏ ।]

**ਆਦਿਤਵਾਰਿ**: ਰਵਿਵਾਰ, ਐਤਵਾਰ । ੪੪੩

**ਆਦਿਤਵਾਰਿ ਆਦਿ ਪੁਰਖੁ ਹੈ ਸੋਈ ॥**
**ਆਪੇ ਵਰਤੈ ਅਵਰੁ ਨ ਕੋਈ ॥...੧॥**
ਬਿਲਾ., ਮਹਲਾ ੩, ੧, ਸਫ਼ਾ ੮੪੧

**ਅਰਥ**: ਐਤਵਾਰ (ਦੁਆਰਾ ਉਪਦੇਸ਼ ਹੈ ਕਿ) ਆਦਿ ਪੁਰਖ ਆਪ ਹੀ (ਸਾਰੇ ਰੂਪ ਹੋ ਕੇ) ਵਰਤ ਰਿਹਾ ਹੈ, (ਉਸ ਤੋਂ ਬਿਨਾ) ਹੋਰ ਕੋਈ (ਦੂਜਾ) ਨਹੀਂ ਹੈ ।
[ਵੇਖੋ ੪੪੨]

**ਆਦੀ**: ਆਂਦੀ, ਲਿਆਂਦੀ । ੪੪੪

**ਸਲੋਕ ਮ: ੧॥...**
**ਰੋਵੈ ਦਹਸਿਰੁ ਲੰਕ ਗਵਾਇ ॥**
**ਜਿਨਿ ਸੀਤਾ ਆਦੀ ਡਉਰੂ ਵਾਇ ॥.......੧॥**
ਰਾਮ. (ਵਾਰ), ਮਹਲਾ ੩, ਪਉੜੀ ੧੪, ਸਫ਼ਾ ੯੫੩-੯੫੪

**ਅਰਥ**: ਦਸਾਂ ਸਿਰਾਂ ਵਾਲਾ ਰਾਵਣ, ਜਿਸ ਨੇ ਡਮਰੂ ਵਜਾ ਕੇ (ਭਾਵ ਭਿਖਿਆ ਮੰਗਣ ਵਾਲੇ ਦਾ ਭੇਸ ਧਾਰ ਕੇ) ਸੀਤਾ ਲੈ ਆਂਦੀ ਸੀ, ਲੰਕਾ ਗਵਾ ਕੇ (ਉਹ ਵੀ) ਰੋਇਆ ।

**ਭਾਵ**: ਵੱਡੇ-ਵੱਡੇ ਲੋਕਾਂ ਦੇ ਦੁਖ ਗਿਣ ਕੇ, ਇਸੇ ਸ਼ਬਦ ਦੇ ਅੰਤ ਵਿਚ ਕਿਹਾ ਹੈ-

**ਨਾਨਕ ਦੁਖੀਆ ਸਭੁ ਸੰਸਾਰ ॥**

**ਦਹਸਿਰੁ**- ਰਾਵਣ । ਵਿਸਤਾਰ ਲਈ ਵੇਖੋ **'ਅਚੇਤਿ'** ੨੦੯੧ ੳ ।
**ਲੰਕ**- ਲੰਕਾ । ਵਿਸਤਾਰ ਲਈ ਵੇਖੋ **'ਅਚੇਤਿ'** ੨੦੯੧ ੳ ।
**ਡਉਰੂ ਵਾਇ**- ਡਉਰੂ ਵਜਾ ਕੇ ।
[ਵੇਖੋ ੬]

**ਆਦੇ**: ਲਿਆਂਦੇ । ੪੪੫

**ਤੁਸੀ ਭੋਗਿਹੁ ਭੁੰਚਹੁ ਭਾਈਹੋ ॥ ਗੁਰਿ ਦੀਬਾਣਿ ਕਵਾਇ ਪੈਨਾਈਓ ॥**
**ਹਉ ਹੋਆ ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ ਸਰੀਕ ਜੀਉ ॥੪॥**
ਸਿਰੀ. (ਅਸ.), ਮਹਲਾ ੫, ੨੯, ਸਫ਼ਾ ੭੩

**ਅਰਥ**: ਹੇ ਭਰਾਓ ! ਤੁਸੀਂ (ਗੁਰੂ ਦੀ ਸ਼ਰਨੀ ਪੈ ਕੇ ਨਾਮ-ਰੂਪੀ ਅੰਮ੍ਰਿਤ ਨੂੰ) ਭੋਗੋ ਅਤੇ ਇਸ ਦਾ ਆਨੰਦ ਮਾਣੋ । ਸਤਿਗੁਰੂ ਨੇ ਮੈਨੂੰ (ਆਪਣੇ) ਦਰਬਾਰ ਵਿਚ ਸਨਮਾਨ-ਸੂਚਕ ਬਸਤ੍ਰ ਬਖ਼ਸ਼ਿਸ਼ ਕੀਤਾ ਹੈ । (ਪਰਮਾਤਮਾ ਦਾ ਜਸ ਗਾਣ ਨਾਲ) ਮੈਂ ਆਪਣੇ ਸਰੀਰ ਦੀ ਵਾਸਤਵਿਕਤਾ (ਭਲੀ-ਭਾਂਤ) ਸਮਝ ਗਿਆ ਹਾਂ (ਭਾਵ ਮੇਰਾ ਮਨ, ਬੁੱਧੀ ਅਤੇ ਇੰਦ੍ਰਿਆਂ ਉਤੇ ਨਿਯੰਤ੍ਰਣ ਹੋ ਗਿਆ ਹੈ) । ਕਾਮਾਦਿ ਪੰਜ ਦੋਖੀਆਂ ਨੂੰ ਮੈਂ ਆਪਣੀ ਗ੍ਰਿਫ਼ਤ ਵਿਚ ਲੈ ਆਂਦਾ ਹੈ ।

**ਭੋਗਿਹੁ**- ਉਪਭੋਗ ਕਰੋ, ਵਰਤੋ । **ਭੁੰਚਹੁ**- ਸਵਾਦ ਸਹਿਤ ਵਰਤੋਂ ਕਰੋ, ਆਨੰਦ ਮਾਣੋ । **ਦੀਬਾਣਿ**- ਦਰਬਾਰ ਵਿਚ । **ਕਵਾਇ**- ਸਿਰੋਪਾ, ਆਦਰ-ਸੂਚਕ ਬਸਤ੍ਰ । **ਮਾਹਰੁ**- ਵਿਸ਼ੇਸ਼ੱਗ, ਭੇਤ ਜਾਣਨ ਵਾਲਾ । **ਪੰਜ**- ਕਾਮਾਦਿ । **ਸਰੀਕ**- ਵਿਰੋਧੀ। ਸਾਧਾਰਨ ਬੋਲਚਾਲ ਵਿਚ 'ਸ਼ਰੀਕ' ਸ਼ਬਦ ਸੱਕੇ ਸੰਬੰਧੀਆਂ ਲਈ ਵਰਤਿਆ ਜਾਂਦਾ ਹੈ। ਜਾਇਦਾਦ ਵਿਚ ਹਿੱਸੇਦਾਰੀ ਕਾਰਣ ਉਹ ਵਿਰੋਧੀ ਵੀ ਹੁੰਦੇ ਹਨ, ਉਂਞ ਬਾਹਰੀ ਸੰਕਟ ਕਾਰਣ ਭ੍ਰਾਤਰੀਭਾਵ ਦੇ ਜਾਗ੍ਰਿਤ ਹੋਣ ਵੇਲੇ ਉਹ ਮਦਦਗਾਰ ਵੀ ਹੁੰਦੇ ਹਨ । ਇਸੇ ਤਰ੍ਹਾਂ ਹੀ ਕਾਮਾਦਿ ਵੀ ਇਸ ਸਰੀਰ ਦੇ ਸ਼ਰੀਕ ਹਨ । ਸਰੀਰ ਰੂਪੀ ਸੰਪਤੀ ਨੂੰ ਇਹ ਆਪਣੇ-ਆਪਣੇ ਤਰੀਕੇ ਨਾਲ ਵੱਧ ਤੋਂ ਵੱਧ ਆਪਣੇ ਰਸ ਲਈ ਵਰਤਣ ਦੀ ਦੌੜ ਵਿਚ ਲਗੇ ਹੋਣ ਕਰ ਕੇ ਜੀਵਾਤਮਾ ਦੇ ਆਨੰਦ ਨੂੰ ਭੰਗ ਕਰਨ ਵਾਲੇ ਵਿਰੋਧੀ ਹਨ, ਪਰ ਜਦੋਂ ਆਤਮਾ ਦਾ ਪ੍ਰਭਾਵ ਕਾਇਆ ਵਿਚ ਉਦੈ ਹੁੰਦਾ ਹੈ, ਉਸ ਸਮੇਂ ਪਰਮ ਮਿੱਤਰ ਹੋ ਕੇ ਆਨੰਦ ਪ੍ਰਾਪਤੀ ਲਈ ਨਜ਼ਦੀਕੀ ਮਦਦਗਾਰ ਵੀ ਇਹੋ ਹੁੰਦੇ ਹਨ । ਇਸੇ ਕਾਰਣ ਗੁਰਮਤਿ ਵਿਚ ਕਾਮਾਦਿ ਦੀ ਸੰਜਮਿਤ ਵਰਤੋਂ ਨਿਖੇਧਿਤ ਨਹੀਂ। ਉਕਤ ਤੁਕਾਂ ਕਾਮਾਦਿ ਸੰਬੰਧੀ ਇਸੇ ਨਜ਼ਰੀਏ ਨੂੰ ਪ੍ਰਗਟ ਕਰਦੀਆਂ

ਹਨ ।
[ਵੇਖੋ ੬]

**ਆਦੇਸਾ**: ਮੱਥਾ ਟੇਕਦੀ ਹਾਂ, ਨਮਸਕਾਰ ਕਰਦੀ ਹਾਂ । ੪੪੬

**ਇਹੁ ਕਾਪੜੁ ਤਨਿ ਨ ਸੁਖਾਵਈ ਕਰਿ ਨ ਸਕਉ ਹਉ ਵੇਸਾ ॥**
**ਜਿਨੀ ਸਖੀ ਲਾਲੁ ਰਾਵਿਆ ਪਿਆਰਾ ਤਿਨ ਆਗੈ ਹਮ ਆਦੇਸਾ ॥੩॥**

ਵਡ., ਮਹਲਾ ੫, ੯, ਸਫ਼ਾ ੫੬੪

**ਅਰਥ**: (ਪਤੀ ਦੇ ਵਿਛੋੜੇ ਵਿਚ) ਇਸ ਤਨ ਉਤੇ ਕਪੜਾ ਨਹੀਂ ਸੁਖਾਉਂਦਾ, (ਇਸ ਕਰ ਕੇ) ਮੈਂ ਕੋਈ ਵੇਸ ਕਰ ਹੀ ਨਹੀਂ ਸਕਦੀ । ਜਿਹੜੀਆਂ ਸਖੀਆਂ ਆਪਣੇ ਪਿਆਰੇ ਲਾਲ ਨੂੰ ਮਿਲ ਕੇ ਆਨੰਦ ਮਾਣ ਰਹੀਆਂ ਹਨ, (ਉਹ ਧੰਨ ਹਨ) ਉਨ੍ਹਾਂ ਨੂੰ ਮੈਂ ਮੱਥਾ ਟੇਕਦੀ ਹਾਂ ।

**ਕਾਪੜੁ**- ਕਪੜਾ । **ਸੁਖਾਵਈ**- ਸੁਖਾਂਦਾ ਹੈ, ਸੁਖਦਾਈ ਲਗਦਾ ਹੈ । **ਵੇਸਾ**- ਵੇਸ, ਭੇਖ । **ਰਾਵਿਆ**- ਮਾਣਿਆ ।

[ਸੰਸ. आदेश: (ਆਦੇਸ਼:) आ+दिश्+घञ : ਹੁਕਮ, ਆਗਿਆ ; ਸਲਾਹ ; ਉਪਦੇਸ਼ ; ਨਿਯਮ ; ਸੂਚਨਾ ।
ਪ੍ਰਾ. आदेस (ਆਦੇਸ), आएस (ਆਏਸ) : ਉਪਦੇਸ਼ ; ਆਗਿਆ ; ਮਹਿਮਾਨ ; ਸਿੱਖਿਆ ।]

**ਆਦੇਸੁ**: ਆਦੇਸ, ਨਮਸਕਾਰ । ੪੪੭

**ਆਦੇਸੁ ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥**

ਜਪੁ , ਪਉੜੀ ੨੮, ਸਫ਼ਾ ੬

ਵੇਖੋ 'ਅਨਾਹਤਿ' ੨੫੨੭

[ਵੇਖੋ ੪੪੬]

**ਆਦੇਸੁ**: ਹੁਕਮ । ੪੪੮

**ਆਪਸ ਕਉ ਆਪਹਿ ਆਦੇਸੁ ॥ ਤਿਹੁ ਗੁਣ ਕਾ ਨਾਹੀ ਪਰਵੇਸੁ ॥...੬॥**

ਗਉੜੀ (ਸੁਖ.), ਮਹਲਾ ੫, ੨੧ ਸਫ਼ਾ ੨੯੧

**ਅਰਥ**: (ਜਦੋਂ ਰਚਨਾ ਨਹੀਂ ਸੀ, ਤਦੋਂ ਪਰਮਾਤਮਾ) ਆਪਣਾ ਹੁਕਮ ਆਪਣੇ-ਆਪ ਨੂੰ ਹੀ ਸੁਣਾਂਦਾ ਸੀ (ਭਾਵ ਤਦੋਂ ਹੁਕਮ ਉਸ ਵਿਚ ਹੀ ਸਮਾਇਆ ਹੋਇਆ ਸੀ । ਪ੍ਰਕ੍ਰਿਤੀ ਦੀ ਅਣਹੋਂਦ ਕਾਰਣ ਉਸ ਸਮੇਂ ਹੁਕਮ) ਤ੍ਰਿਗੁਣੀ ਮਾਇਆ (ਦੇ ਲੱਛਣਾਂ) ਤੋਂ ਅਪ੍ਰਭਾਵਿਤ ਸੀ ।

**ਪਰਵੇਸੁ**- ਦਖਲ, ਪ੍ਰਭਾਵਿਤ ਕਰਨਾ ।

**ਨੋਟ**: ਹੁਕਮ ਦੀ ਪਰਮਸੱਤਾ ਵਿਚ ਇਸ ਲੀਨਤਾ ਤੋਂ ਇਹ ਸੰਕੇਤ ਮਿਲਦਾ ਹੈ ਕਿ ਵਾਸਤਵ ਵਿਚ ਕਰਤਾਰ ਦਾ ਆਦਿ-ਸੁਭਾਅ ਹੀ ਹੁਕਮ ਹੈ । ਉਸ ਦਾ ਇਹ ਆਦਿ-ਸੁਭਾਅ ਕੁਦਰਤ ਅੰਦਰ ਵਿਦਮਾਨ ਹੈ ਅਤੇ ਉਸ ਦੀ ਖ਼ਾਲਿਸ ਕੁਦਰਤ ਵਿਚ ਮਾਨਵੀ-ਮਨ ਦੀ ਲੀਨਤਾ ਜਾਂ ਦੈਵੀ-ਸੁਭਾਅ ਦਾ ਅਨੁਸਰਣ ਹੀ ਹੁਕਮ ਦੀ ਪਾਲਣਾ ਹੈ । ਇੰਞ ਬਨਾਵਟ-ਰਹਿਤ ਸੁਭਾਵਿਕ ਕੁਦਰਤੀ ਸਹਿਜ-ਜੀਵਨ ਹੀ ਹੁਕਮੀ ਜੀਵਨ ਹੈ । ਬੁੱਧਾਂ ਦੀ ਸੱਤਾ-ਵਿਰੋਧੀ ਸ਼ੂਨਯਤਾ ਹਰ ਵਸਤੂ ਨੂੰ ਅਸੱਤ ਸਿੱਧ ਕਰਨ ਵਾਸਤੇ ਸੁਭਾਅ-ਸ਼ੂਨਯਤਾ ਦਾ ਸਿਧਾਂਤ ਸਾਹਮਣੇ ਲਿਆਂਦੀ ਹੈ ਅਤੇ ਇੰਞ ਮਹਿਸੂਸ ਹੁੰਦਾ ਹੈ ਕਿ ਗੁਰੂ ਸਾਹਿਬ ਸੁਭਾਅਹੀਣਤਾ ਦੇ ਇਸ ਵਿਚਾਰ ਨੂੰ ਕੱਟਣ ਵਾਸਤੇ 'ਹੁਕਮ' ਦੇ ਸਿਧਾਂਤ ਰਾਹੀਂ ਵਸਤੂਆਂ ਵਿਚ ਸਥਿਰ-ਸੁਭਾਅ ਹੋਣ ਦਾ ਵਿਚਾਰ ਪ੍ਰਤੀਪਾਦਿਤ ਕਰਦੇ ਹਨ ।

[ਵੇਖੋ ੪੪੬]

**ਆਦੇਸੋ**: ਨਮਸਕਾਰ ਹੈ । ੪੪੯

**ਅੰਤਰਿ ਬਾਹਰਿ ਪੁਰਖੁ ਨਿਰੰਜਨੁ ਆਦਿ ਪੁਰਖੁ ਆਦੇਸੋ ॥**
**ਘਟ ਘਟ ਅੰਤਰਿ ਸਰਬ ਨਿਰੰਤਰਿ ਰਵਿ ਰਹਿਆ ਸਚੁ ਵੇਸੋ ॥੨॥**

ਭੈਰਉ ਮਹਲਾ ੧, ੬, ਸਫ਼ਾ ੧੧੨੭

**ਅਰਥ**: (ਅਕਾਲ-ਪੁਰਖ) ਨੂੰ ਨਮਸਕਾਰ ਹੈ, ਜੋ ਅੰਦਰ (ਸਰੀਰ ਵਿਚ) ਅਤੇ ਬਾਹਰ (ਬ੍ਰਹਮੰਡ ਵਿਚ) ਵਿਆਪਕ ਹੈ । ਉਹ ਮਾਇਆ ਦੇ ਪ੍ਰਭਾਵ ਤੋਂ ਰਹਿਤ ਹੈ ਅਤੇ ਜਗਤ ਵਿਚ ਵਿਦਮਾਨ ਹੈ । (ਪਰਮਾਤਮਾ) ਸਤਿ ਸਰੂਪ ਹੈ, ਜੋ ਸਾਰੇ ਰੂਪਾਂ-ਰੰਗਾਂ ਅਤੇ ਜੀਵਾਂ ਦੇ ਹਿਰਦਿਆਂ ਵਿਚ ਇਕ-ਰਸ ਵਿਆਪਕ ਹੈ ।

**ਅੰਤਰਿ**- ਸੰਸਾਰ ਦੇ ਅੰਦਰ, ਸਰੀਰ ਵਿਚ । **ਪੁਰਖੁ**- ਵਿਆਪਕ । **ਨਿਰੰਜਨੁ**- ਮੈਲ-ਰਹਿਤ, ਨਿਰਮਲ । **ਨਿਰੰਤਰਿ**- ਇਕ-ਰਸ ।

[ਵੇਖੋ ੪੪੬]

**ਆਧ**: ਅੱਧੀ । ੪੫੦

**ਤਨ ਤੇ ਪ੍ਰਾਨ ਹੋਤ ਜਬ ਨਿਆਰੇ ਟੇਰਤ ਪ੍ਰੇਤਿ ਪੁਕਾਰਿ ॥**
**ਆਧ ਘਰੀ ਕੋਊ ਨਹਿ ਰਾਖੈ ਘਰ ਤੇ ਦੇਤ ਨਿਕਾਰਿ ॥੧॥**

ਦੇਵ., ਮਹਲਾ ੯, ੨, ਸਫ਼ਾ ੫੩੬

**ਅਰਥ**: ਜਦ ਸਰੀਰ ਤੋਂ ਪ੍ਰਾਣ ਵਖ ਹੁੰਦੇ ਹਨ (ਤਦ ਸੱਕੇ ਸੰਬੰਧੀ ਵੀ ਜੀਵ ਨੂੰ) ਪ੍ਰੇਤ ਕਹਿ ਕੇ ਪੁਕਾਰਦੇ ਹਨ । (ਮ੍ਰਿਤ ਸਰੀਰ ਨੂੰ) ਅੱਧੀ ਘੜੀ (ਘਰ ਵਿਚ) ਕੋਈ ਨਹੀਂ ਰਖਦਾ, ਘਰ ਤੋਂ (ਜਲਦੀ ਨਾਲ) ਕਢ ਦਿੰਦੇ ਹਨ ।

**ਪ੍ਰਾਨ**- ਪ੍ਰਾਣ, ਜਿੰਦ । **ਨਿਆਰੇ**- ਵਖ (ਭਾਵ ਨਿਕਲ ਜਾਂਦੇ ਹਨ) । **ਟੇਰਤ**- ਆਖਦੇ ਹਨ । **ਪੁਕਾਰਿ**- ਪੁਕਾਰ ਕੇ (ਭਾਵ ਉੱਚੀ ਕਹਿ ਕੇ) । **ਘਰੀ**- ਘੜੀ । **ਨਿਕਾਰਿ**- ਨਿਕਾਲ ।

[ਵੇਖੋ ੩੨੭]

**ਆਧਾਰ**: ਆਸਰਾ । ੪੫੧

**ਹਰਿ ਕੇ ਚਰਨ ਕਮਲ ਆਧਾਰ ॥**
**ਸੰਤ ਪ੍ਰਸਾਦਿ ਪਾਇਓ ਸਚ ਬੋਹਿਥੁ ਚੜਿ ਲੰਘਉ ਬਿਖੁ ਸੰਸਾਰ ॥੧॥ਰਹਾਉ॥**

ਸੋਰਠਿ, ਮਹਲਾ ੫, ੩੮, ਸਫ਼ਾ ੬੧੮

**ਅਰਥ**: (ਮੈਨੂੰ) ਹਰੀ ਦੇ ਚਰਨ ਕਮਲਾਂ ਦਾ ਆਸਰਾ ਹੈ । (ਇਹ) ਸੱਚ ਰੂਪੀ ਜਹਾਜ਼ ਸੰਤਾਂ ਦੀ ਕਿਰਪਾ ਦੁਆਰਾ ਪਾਇਆ ਹੈ, (ਜਿਸ ਉਪਰ) ਚੜ੍ਹ ਕੇ (ਮੈਂ) ਵਿਸ਼ੈਲੇ ਸੰਸਾਰ (ਤੋਂ ਪਾਰ) ਲੰਘਦਾ ਹਾਂ ।

**ਬੋਹਿਥੁ**- ਜਹਾਜ਼ ।

[ਸੰਸ. आधार: (ਆਧਾਰ:) आ+धृ+घञ : ਆਸਰਾ, ਟੇਕ, ਸਹਾਇਤਾ, ਸੰਭਾਲ ਰਖਣ ਦੀ ਸ਼ਕਤੀ ।

ਪ੍ਰਾ. आधार (ਆਧਾਰ), आहार (ਆਹਾਰ) : ਆਸਰਾ ; ਆਕਾਸ਼ ; ਯਾਦ ਰਖਣਾ ।]

**ਆਧਾਰਾ**: ਆਸਰਾ । ੪੫੨

**ਤੇਰੀ ਟੇਕ ਤੇਰਾ ਆਧਾਰਾ ਹਾਥ ਦੇਇ ਤੂੰ ਰਾਖਹਿ ॥**
**ਜਿਸੁ ਜਨ ਊਪਰਿ ਤੇਰੀ ਕਿਰਪਾ ਤਿਸ ਕਉ ਬਿਪੁ ਨ ਕੋਊ ਭਾਖੈ ॥੨॥**

ਆਸਾ, ਮਹਲਾ ੫, ੪੯, ਸਫ਼ਾ ੩੮੩

**ਅਰਥ**: ਹੇ ਪ੍ਰਭੂ ! ਤੇਰੀ ਟੇਕ ਹੈ, ਤੇਰਾ (ਹੀ) ਆਸਰਾ ਹੈ । (ਸੰਕਟ ਵੇਲੇ) ਤੂੰ ਹੱਥ ਦੇ ਕੇ ਰਖਦਾ ਹੈਂ । ਜਿਸ ਸੇਵਕ ਦੇ ਉਤੇ ਤੇਰੀ ਮਿਹਰ ਹੁੰਦੀ ਹੈ, ਉਸ ਨੂੰ ਕੋਈ ਨਿਰਾਦਰ ਦੇ ਬਚਨ ਨਹੀਂ ਕਹਿੰਦਾ ।

**ਬਿਪੁ**- ਵਿਪ੍ਰਯ ਦਾ ਸੰਖੇਪ, ਉਲਟੇ ਵਾਕ, ਬੇਅਦਬੀ ਦੇ ਵਾਕ, ਮੰਦੇ ਬਚਨ ।
**ਭਾਖੈ**- ਬੋਲਦਾ, ਕਹਿੰਦਾ ।
[ਵੇਖੋ ੪੫੧]

**ਆਧਾਰਿ**: ਆਸਰੇ । ੪੫੩

**ਜੀਅ ਜੰਤ ਤੇਰੇ ਆਧਾਰਿ ॥ ਕਰਿ ਕਿਰਪਾ ਪ੍ਰਭ ਲੇਹਿ ਨਿਸਤਾਰਿ ॥੨॥**

ਬਸੰਤੁ , ਮਹਲਾ ੫, ੧੦, ਸਫ਼ਾ ੧੧੮੩

**ਅਰਥ**: ਹੇ ਪ੍ਰਭੂ ! ਸਾਰੇ ਜੀਵ-ਜੰਤ ਤੇਰੇ ਆਸਰੇ ਹਨ । ਕਿਰਪਾ ਕਰ ਕੇ (ਸਭ ਨੂੰ ਸੰਸਾਰ ਸਾਗਰ ਤੋਂ) ਤਾਰ ਲੈ ।

**ਲੇਹਿ ਨਿਸਤਾਰਿ**- ਤਾਰ ਲੈ ।
[ਵੇਖੋ ੪੫੧]

**ਆਧਾਰੀ**: ਸਹਾਰਾ । ੪੫੪

**ਨਾ ਤਿਸੁ ਕੁਟੰਬੁ ਨਾ ਤਿਸੁ ਮਾਤਾ ॥**
**ਏਕੋ ਏਕੁ ਰਵਿਆ ਸਭ ਅੰਤਰਿ ਸਭਨਾਂ ਜੀਆ ਕਾ ਆਧਾਰੀ ਹੇ ॥੧੩॥**

ਮਾਰੂ (ਸੋਲ.), ਮਹਲਾ ੩, ੭, ਸਫ਼ਾ ੧੦੫੧

**ਅਰਥ**: ਉਸ (ਪਰਮੇਸ਼ਰ) ਦਾ ਕੋਈ ਕੁਟੰਬ ਨਹੀਂ, ਨਾ ਉਸ ਦੀ ਮਾਤਾ ਹੈ । (ਉਹ) ਇਕੋ-ਇਕ (ਆਪਣੇ ਆਪ ਕਾਇਮ ਹੈ), ਸਭ ਵਿਚ ਵਿਆਪਕ ਅਤੇ ਸਾਰਿਆਂ ਦਾ ਸਹਾਰਾ ਹੈ ।

[ਵੇਖੋ ੪੫੧]

**ਆਧਾਰੀ**: ਝੋਲੀ, ਜਿਸ ਵਿਚ ਕੁਝ ਧਾਰਨ ਕੀਤਾ ਜਾਵੇ । ੪੫੫

**ਡੰਡਾ ਮੁੰਦ੍ਰਾ ਖਿੰਥਾ ਆਧਾਰੀ ॥ ਭ੍ਰਮ ਕੈ ਭਾਇ ਭਵੈ ਭੇਖਧਾਰੀ ॥੧॥**

ਬਿਲਾ., ਕਬੀਰ, ੮, ਸਫ਼ਾ ੮੫੬

**ਅਰਥ**: (ਕਬੀਰ ਜੀ ਨੇ ਕਿਸੇ ਜੋਗੀ ਪ੍ਰਤੀ ਕਿਹਾ ਹੈ) ਡੰਡਾ, ਮੁੰਦਰਾਂ, ਗੋਦੜੀ ਅਤੇ ਝੋਲੀ ਵਾਲਾ (ਭੇਖ ਕੀਤਾ ਹੈ), ਹੇ ਭੇਖੀ ! ਤੂੰ ਭਰਮ ਦੇ ਪ੍ਰਭਾਵ ਵਿਚ ਭਟਕ ਰਿਹਾ ਹੈਂ ।

**ਖਿੰਥਾ**- ਗੋਦੜੀ । **ਭਾਇ**- ਪ੍ਰਭਾਵ ਵਿਚ । **ਭਵੈ**- ਭਟਕ ਰਿਹਾ ਹੈਂ ।
**ਭੇਖਧਾਰੀ**- ਭੇਖੀ, ਦਿਖਾਵੇ ਵਾਲੇ ਧਾਰਮਿਕ ਲਿਬਾਸ ਵਾਲਾ ।
[ਵੇਖੋ ੪੫੧]

**ਆਧਾਰੁ**: ਸਹਾਰਾ, ਆਸਰਾ । ੪੫੬

**ਨਾਮੁ ਤੇਰਾ ਆਧਾਰੁ ਮੇਰਾ ਜਿਉ ਫੂਲੁ ਜਈ ਹੈ ਨਾਰਿ ॥**
**ਕਹਿ ਕਬੀਰ ਗੁਲਾਮੁ ਘਰ ਕਾ ਜੀਆਇ ਭਾਵੈ ਮਾਰਿ ॥੨॥**

ਗਉੜੀ (ਪੂਰਬੀ), ਕਬੀਰ, ੬੯, ਸਫ਼ਾ ੩੩੮

**ਅਰਥ**: ਤੇਰਾ ਨਾਮ ਮੇਰੇ ਜੀਵਨ ਲਈ (ਉਸੇ ਤਰ੍ਹਾਂ) ਸਹਾਰਾ ਹੈ, ਜਿਵੇਂ ਪਾਣੀ ਦੇ ਸਹਾਰੇ ਨਾਲ ਫੁੱਲ ਜੀਵਿਤ ਰਹਿੰਦਾ ਹੈ । ਕਬੀਰ ਆਖਦਾ ਹੈ (ਹੇ ਪਰਮਾਤਮਾ !) ਮੈਂ ਤੇਰੇ ਘਰ ਦਾ ਚਾਕਰ ਹਾਂ, ਭਾਵੇਂ ਤੂੰ ਜੀਵਿਤ ਰਖ, ਭਾਵੇਂ ਮਾਰ ।

**ਫੂਲੁ ਜਈ ਹੈ**- ਫੁੱਲ ਨੂੰ ਜੀਵਨ ਮਿਲਦਾ ਹੈ, ਫੁੱਲ ਜੀਵਿਤ ਰਹਿੰਦਾ ਹੈ ।
**ਨਾਰਿ**- ਪਾਣੀ ਆਸਰੇ ।
[ਵੇਖੋ ੪੫੧]

**ਆਧਾਰੇ**: ਆਸਰਾ । ੪੫੭

**ਹਰਿ ਜੀਉ ਕ੍ਰਿਪਾ ਕਰਹੁ ਤੁਮ ਪਿਆਰੇ ॥**
**ਸਤਿਗੁਰੁ ਦਾਤਾ ਮੇਲਿ ਮਿਲਾਵਹੁ ਹਰਿ ਨਾਮ ਦੇਵਹੁ ਆਧਾਰੇ ॥ਰਹਾਉ॥**

ਸੋਰਠਿ, ਮਹਲਾ ੩, ੧੧, ਸਫ਼ਾ ੬੦੩-੦੪

**ਅਰਥ**: ਹੇ ਪਿਆਰੇ ਵਾਹਿਗੁਰੂ ਜੀ ! ਤੁਸੀਂ ਕਿਰਪਾ ਕਰੋ, ਸਤਿਗੁਰ ਦਾਤੇ ਦੀ ਸੰਗਤ ਵਿਚ ਮਿਲਾਓ ਅਤੇ ਅਕਾਲ-ਪੁਰਖ ਦੇ ਨਾਮ ਦਾ ਆਸਰਾ ਦਿਓ (ਭਾਵ ਨਾਮ ਪ੍ਰਦਾਨ ਕਰੋ) ।

[ਵੇਖੋ ੪੫੧]

**ਆਧਾਰੈ**: ਆਸਰੇ, ਸਹਾਰੇ । ੪੫੮

**ਨਿਰਭਉ ਭਏ ਸਗਲ ਭਉ ਮਿਟਿਆ ਚਰਨ ਕਮਲ ਆਧਾਰੈ ॥**
**ਗੁਰ ਕੈ ਬਚਨਿ ਜਪਿਓ ਨਾਉ ਨਾਨਕ ਪ੍ਰਗਟ ਭਇਓ ਸੰਸਾਰੈ ॥੨॥**

ਸਾਰਗ, ਮਹਲਾ ੫, ੬੮, ਸਫ਼ਾ ੧੨੧੭

**ਅਰਥ**: (ਹੇ ਭਾਈ !) ਕਰਤਾਰ ਦੇ ਸੁੰਦਰ ਚਰਨਾਂ ਦੇ ਸਹਾਰੇ ਨਾਲ ਸੇਵਕ ਦੇ ਸਾਰੇ ਡਰ ਮਿਟ ਜਾਂਦੇ ਹਨ, (ਇਸ ਕਰ ਕੇ) ਉਹ ਨਿਡਰ ਹੋ ਜਾਂਦਾ ਹੈ । ਹੇ ਨਾਨਕ ! ਗੁਰੂ ਦੀ ਸਿੱਖਿਆ ਅਨੁਸਾਰ ਜੋ ਨਾਮ ਜਪਦਾ ਹੈ, ਉਸ (ਦੀ ਕੀਰਤੀ) ਸੰਸਾਰ ਵਿਚ ਪਸਰ ਜਾਂਦੀ ਹੈ ।

[ਵੇਖੋ ੪੫੧]

**ਆਧਾਰੋ**: ਆਧਾਰ, ਸਹਾਰਾ । ੪੫੯

**ਸਾਚਾ ਨਾਮੁ ਮੇਰਾ ਆਧਾਰੋ ॥**
**ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥**

ਰਾਮ. (ਅਨੰਦੁ), ਮਹਲਾ ੩, ੪, ਸਫ਼ਾ ੯੧੭

**ਅਰਥ**: (ਪਰਮਾਤਮਾ ਦਾ) ਸਦਾ-ਥਿਰ ਨਾਮ ਮੇਰੇ ਲਈ (ਜੀਵਨ-)

<u>ਸਹਾਰਾ</u> ਹੈ । ਸੱਚਾ ਨਾਮ (ਇਹੋ ਜਿਹਾ) ਆਧਾਰ ਹੈ, ਜਿਸ ਨੇ ਹੋਰ ਸਭ (ਮਾਇਆ ਵਾਲੀਆਂ) ਭੁਖਾਂ ਦੂਰ ਕਰ ਦਿੱਤੀਆਂ ਹਨ ।
[ਵੇਖੋ ੪੫੧]

**ਆਧਿ:** ਮਾਨਸਿਕ ਤਾਪ । ੪੬੦

**ਆਧਿ ਬਿਆਧਿ ਉਪਾਧਿ ਰਸ ਕਬਹੁ ਨ ਤੂਟੈ ਤਾਪ ॥**
**ਪਾਰਬ੍ਰਹਮ ਪੂਰਨ ਧਨੀ ਨਹ ਬੂਝੈ ਪਰਤਾਪ ॥**
ਗਉੜੀ (ਥਿਤੀ), ਮਹਲਾ ੫, ਪਉੜੀ ੩, ਸਫ਼ਾ ੨੯੭
ਵੇਖੋ **'ਉਪਾਧਿ'** ੪੭੫

[ਸੰਸ. आधि: (ਆਧਿ:) आ+धा+कि : ਮਾਨਸਿਕ ਪੀੜਾ, ਚਿੰਤਾ, ਸੰਤਾਪ ।
ਪ੍ਰਾ. आहि (ਆਹਿ) : ਮਨ ਦੀ ਪੀੜਾ ।
ਡਿੰ. आधी (ਆਧੀ) : ਆਧਿ ।]

**ਆਧੀ:** ਅੱਧੀ । ੪੬੧

**ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥**
**ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥**
ਸਲੋਕ, ਕਬੀਰ, ੨੩੨, ਸਫ਼ਾ ੧੩੭੭

**ਅਰਥ:** ਹੇ ਕਬੀਰ ! ਇਕ ਘੜੀ, <u>ਅੱਧੀ</u> ਘੜੀ, ਘੜੀ ਦੇ ਚੌਥੇ ਹਿੱਸੇ ਜਿਤਨਾ ਚਿਰ ਵੀ ਸੰਤਾਂ ਨਾਲ ਵਿਚਾਰ ਕੀਤੀ ਜਾਵੇ, ਉਸ ਤੋਂ ਲਾਭ ਹੁੰਦਾ ਹੈ ।
**ਘਰੀ-** ਘੜੀ । **ਭਗਤਨ-** ਭਗਤਾਂ, ਸੰਤਾਂ । **ਸੇਤੀ-** ਨਾਲ । **ਗੋਸਟੇ-** ਵਿਚਾਰ-ਚਰਚਾ ।
[ਵੇਖੋ ੩੨੭]

**ਆਧੁ :** ਅੱਧਾ, ਇੱਥੇ 'ਏਕੁ ਆਧੁ' ਤੋਂ ਭਾਵ ਹੈ ਵਿਰਲਾ । ੪੬੨

**ਤੇਰਾ ਜਨੁ ਏਕੁ ਆਧੁ ਕੋਈ ॥**
**ਕਾਮ ਕ੍ਰੋਧੁ ਲੋਭੁ ਮੋਹੁ ਬਿਬਰਜਿਤ ਹਰਿ ਪਦੁ ਚੀਨੈ ਸੋਈ ॥੧॥ਰਹਾਉ॥**
ਕੇਦਾਰਾ, ਕਬੀਰ, ੧, ਸਫ਼ਾ ੧੧੨੩

**ਅਰਥ:** (ਹੇ ਵਾਹਿਗੁਰੂ !) ਤੁਹਾਡਾ <u>ਕੋਈ ਵਿਰਲਾ</u> ਸੇਵਕ ਹੀ ਇਹੋ ਜਿਹਾ ਹੈ, ਜੋ ਕਾਮ, ਗੁੱਸੇ, ਲਾਲਚ ਅਤੇ ਮੋਹ ਨੂੰ ਸੰਜਮਿਤ ਕਰ ਕੇ ਵਾਹਿਗੁਰੂ ਦੇ ਮਿਲਾਪ ਨੂੰ ਸਮਝਦਾ ਹੈ ।
**ਬਿਬਰਜਿਤ-** ਰੋਕ ਲਵੇ, ਸੰਜਮਿਤ ਕਰ ਲਵੇ । **ਚੀਨੈ-** ਪਛਾਣਦਾ ਹੈ, ਸਮਝਦਾ ਹੈ ।
[ਵੇਖੋ ੩੨੭]

**ਆਧੇਰੈ:** ਅੰਧੇਰੇ ਵਿਚ, ਹਨ੍ਹੇਰੇ ਵਿਚ । ੪੬੩

**ਸਲੋਕ ਮ: ੧॥...**
**ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥...੧॥**
ਮਾਝ (ਵਾਰ), ਮਹਲਾ ੧, ਪਉੜੀ ੧੬, ਸਫ਼ਾ ੧੪੫

**ਅਰਥ:** ਮੈਂ ਸੱਚ ਨੂੰ ਲਭਦੀ ਵਿਆਕੁਲ ਹੋ ਗਈ ਹਾਂ, <u>ਹਨ੍ਹੇਰੇ ਵਿਚ</u> ਕੋਈ ਰਾਹ ਨਹੀਂ ਦਿਸਦਾ ।
**ਵਿਕੁੰਨੀ-** ਵਿਆਕੁਲ ।
[ਸੰਸ. अन्धकार: (ਅੰਧਕਾਰ:) अन्ध+कृ+अण् : ਅੰਧੇਰਾ ।
ਪ੍ਰਾ. अंधार (ਅੰਧਾਰ) : ਅੰਧੇਰਾ ।]

**ਆਨੰ:** ਹੋਰ, ਵਖਰੇ, ਭਿੰਨ । ੪੬੪

**ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ ॥**
**ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥੧॥**
ਮਲਾਰ ਰਵਿਦਾਸ, ੧, ਸਫ਼ਾ ੧੨੯੩

**ਅਰਥ:** ਹੇ ਭਾਈ ! ਜੇ ਕਦੇ ਗੰਗਾ ਜਲ ਦੀ ਸ਼ਰਾਬ ਬਣੀ ਹੋਵੇ, ਤਾਂ ਵੀ ਸੰਤ ਜਨ ਪਾਨ ਨਹੀਂ ਕਰਦੇ । ਅਪਵਿੱਤਰ ਸ਼ਰਾਬ ਅਤੇ ਭਾਵੇਂ ਹੋਰ (ਅਪਵਿੱਤਰ) ਜਲ ਜੇ ਗੰਗਾ ਵਿਚ ਮਿਲ ਜਾਣ ਤਾਂ <u>ਹੋਰ</u> ਨਹੀਂ ਰਹਿੰਦੇ (ਭਾਵ ਗੰਗਾ ਹੀ ਹੋ ਜਾਂਦੇ ਹਨ) ।
**ਭਾਵ:** ਰਵਿਦਾਸ ਜੀ ਜਾਤਿ ਦਾ ਅਭਿਮਾਨ ਕਰਨ ਵਾਲਿਆਂ ਨੂੰ ਕਹਿੰਦੇ ਹਨ ਕਿ ਜਿਵੇਂ ਗੰਗਾ ਦੇ ਜਲ ਤੋਂ ਬਣੀ ਸ਼ਰਾਬ ਵੀ ਭਲੇ ਪੁਰਖਾਂ ਦੇ ਸੇਵਨ ਕਰਨ ਯੋਗ ਨਹੀਂ ਹੈ, ਉਸੇ ਤਰ੍ਹਾਂ ਅਹੰਕਾਰ ਵੀ ਗ੍ਰਹਿਣ ਕਰਨ ਯੋਗ ਨਹੀਂ, ਭਾਵੇਂ ਉਹ ਜਾਤਿ ਦਾ ਹੀ ਕਿਉਂ ਨਾ ਕੀਤਾ ਜਾਵੇ ? ਫਿਰ ਇਕ ਹੋਰ ਉਦਾਹਰਣ ਰਾਹੀਂ ਕਹਿੰਦੇ ਹਨ ਕਿ ਜਿਵੇਂ ਨਾਲਿਆਂ ਦਾ ਗੰਦਾ ਪਾਣੀ, ਇਥੋਂ ਤਕ ਕਿ ਸ਼ਰਾਬ ਵੀ ਗੰਗਾ-ਜਲ ਵਿਚ ਹੋੜ੍ਹ ਦੇਈਏ ਤਾਂ ਵੀ ਗੰਗਾ ਅਪਵਿੱਤਰ ਨਹੀਂ ਹੋ ਜਾਂਦੀ । ਇਸੇ ਤਰ੍ਹਾਂ ਛੋਟੀ ਜਾਤਿ ਦਾ ਬੰਦਾ ਵੀ ਜਦੋਂ ਵਾਹਿਗੁਰੂ ਨਾਲ ਅਭੇਦ ਹੋ ਜਾਂਦਾ ਹੈ, ਤਾਂ ਰੱਬ ਜਿਹਾ ਹੀ ਪਵਿੱਤਰ ਹੋ ਜਾਂਦਾ ਹੈ, ਕਿਉਂ ਜੁ ਰੱਬ ਨਾਲੋਂ ਵਖਰਾ ਉਸ ਦਾ ਅਸਤਿਤਵ ਰਹਿ ਹੀ ਨਹੀਂ ਜਾਂਦਾ ।
**ਸੁਰਸਰੀ-** ਗੰਗਾ । **ਸਲਲ-** ਪਾਣੀ, ਜਲ । **ਕ੍ਰਿਤ-** ਬਣੀ ਹੋਈ । **ਬਾਰੁਨੀ-** ਸ਼ਰਾਬ । **ਪਾਨੰ-** ਪੀਂਦੇ । **ਸੁਰਾ-** ਸ਼ਰਾਬ । **ਨਤ-** ਭਾਵੇਂ । **ਅਵਰ ਜਲ-** ਹੋਰ ਪਾਣੀ ।
[ਸੰਸ. अन्य (ਅਨ੍ਯ) अन्+य : ਦੂਸਰਾ, ਭਿੰਨ, ਹੋਰ, ਅਨੋਖਾ ।
ਪ੍ਰਾ. अण्ण (ਅਣ੍ਣ) : ਦੂਸਰਾ, ਹੋਰ ।]

**ਆਨ (ਆਨ):** ਹੋਰ-ਹੋਰ, ਹਰ ਪਾਸੇ, ਹਰ ਇਕ ਵਿਚ । ੪੬੫

**ਏਕ ਹੀ ਏਕ ਅਨੇਕ ਹੋਇ ਬਿਸਥਰਿਓ**
**ਆਨ ਰੇ ਆਨ ਭਰਪੂਰਿ ਸੋਊ ॥ਰਹਾਉ॥**
ਮਲਾਰ, ਰਵਿਦਾਸ, ੨, ਸਫ਼ਾ ੧੨੯੩

**ਅਰਥ:** ਕੇਵਲ ਇਕੋ (ਪਰਮਾਤਮਾ) ਹੀ ਅਨੇਕਾਂ ਰੂਪਾਂ ਵਿਚ ਵਿਸਤ੍ਰਿਤ ਹੋਇਆ ਹੈ । (ਜਿਧਰ-ਕਿਧਰ) <u>ਹਰ ਇਕ ਵਿਚ</u> ਉਹੋ ਹੀ ਵਿਆਪਕ ਹੈ ।
**ਬਿਸਥਰਿਓ-** ਵਿਸਤ੍ਰਿਤ ਹੋਇਆ ਹੈ ।
[ਵੇਖੋ ੪੬੪]

**(ਏਕ) ਆਨ:** ਇਕ ਤੇ ਦੂਜਾ, ੪੬੬
ਇਕੋ ਜਿਹੇ, ਇਕ-ਰੂਪ ।
**ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ ॥੨॥**
ਧਨਾ., ਨਾਮਦੇਵ, ੪, ਸਫ਼ਾ ੬੯੩
**ਅਰਥ:** ਪਰਮਾਤਮਾ ਦੇ ਬਚਨ ਹਨ, ਕਿ ਇਸਤ੍ਰੀ-ਮਰਦ (ਆਦਿ ਸਮੁੱਚੀ ਰਚਨਾ) ਇਕ-ਰੂਪ ਹੈ ।
**ਕੇਸਵਾ-** ਕੇਸ਼ਵ ਦੇ, ਕ੍ਰਿਸ਼ਨ ਦੇ , ਪਰਮਾਤਮਾ ਦੇ । **ਬਚਉਨੀ-** ਬਚਨ । **ਅਈਏ-** ਇਸਤ੍ਰੀ । **ਮਈਏ-** ਪੁਰਖ, ਮਰਦ ।
[ਵੇਖੋ ੪੬੪]

**ਆਨ:** ਇੱਜ਼ਤ, ਲਾਜ । ੪੬੭
**ਉਨ ਕੈ ਬਸਿ ਆਇਓ ਭਗਤਿ ਬਛਲੁ ਜਿਨਿ ਰਾਖੀ ਆਨ ਸੰਤਾਨੀ ॥**
**ਕਹੁ ਨਾਨਕ ਹਰਿ ਸੰਗਿ ਮਨੁ ਮਾਨਿਆ ਸਭ ਚੂਕੀ ਕਾਣਿ ਲੋੁਕਾਨੀ ॥੨॥**
ਸਾਰਗ, ਮਹਲਾ ੫, ੩੧, ਸਫ਼ਾ ੧੨੧੦
**ਅਰਥ:** ਭਗਤ-ਵਛਲ (ਵਾਹਿਗੁਰੂ), ਜਿਸ ਨੇ ਸੰਤਾਂ ਦੀ ਲਾਜ ਰਖੀ ਹੈ, ਉਨ੍ਹਾਂ (ਸੰਤਾਂ ਦੇ ਪਿਆਰ) ਦੇ ਵਸ ਵਿਚ ਆਇਆ ਰਹਿੰਦਾ ਹੈ । ਆਖ ਨਾਨਕ (ਉਨ੍ਹਾਂ ਸੰਤਾਂ ਦੀ ਮਿਹਰ ਨਾਲ) ਮੇਰਾ ਮਨ ਹਰੀ ਨਾਲ ਪਤੀਜ ਗਿਆ ਹੈ ਅਤੇ (ਹੁਣ) ਲੋਕਾਂ ਦੀ ਮੁਥਾਜੀ ਦੂਰ ਹੋ ਗਈ ਹੈ ।
**ਬਸਿ-** ਵਸ ਵਿਚ । **ਸੰਤਾਨੀ-** ਸੰਤਾਂ ਦੀ । **ਚੂਕੀ-** ਦੂਰ ਹੋ ਗਈ । **ਕਾਣਿ-** ਮੁਥਾਜੀ । **ਲੋੁਕਾਨੀ-** ਲੋਕਾਂ ਦੀ । 'ਲੋੁਕਾਨੀ' ਸ਼ਬਦ ਲੋਕ ਤੋਂ ਬਣਿਆ ਹੈ । ਇਸ ਦਾ ਸ਼ੁੱਧ ਰੂਪ ਦਰਸਾਣ ਵਾਸਤੇ 'ਲੱਲੇ' ਉਤੇ ਹੋੜੇ ਦੀ ਮਾਤਰਾ ਲਾਈ ਹੈ । ਪਰ ਕੀਰਤਨ ਸਮੇਂ ਇਸ ਦੇ ਉਚਾਰਣ ਵਿਚ ਵਜ਼ਨ ਨੂੰ ਥੋੜ੍ਹਾ ਜਿਹਾ ਘਟਾਣ ਵਾਸਤੇ ਨਿਯਮ-ਵਿਰੁੱਧ 'ਲੱਲੇ' ਦੇ ਹੇਠ ਔਂਕੜ ਵੀ ਲਾ ਦਿੱਤਾ ਹੈ । ਭਾਵ ਸ਼ੁੱਧ ਰੂਪ 'ਲੋਕਾਨੀ' ਹੈ, ਪਰ ਉਚਾਰਣ 'ਲੁਕਾਨੀ' ਕਰਨਾ ਹੈ ।
[ਵੇਖੋ ੩੩੬]

**ਆਨ:** ਹੋਰ । ੪੬੮
**ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ ॥**
**ਆਨ ਨ ਸਮਸਰਿ ਕੋਊ ਲਾਗੈ ਢੂਢਿ ਰਹੇ ਹਮ ਮੂਚਾ ॥੧॥ਰਹਾਉ॥**
ਦੇਵ., ਮਹਲਾ ੫, ੩੨, ਸਫ਼ਾ ੫੩੪
**ਅਰਥ:** ਹੇ (ਸਖੀ !) ਮੈਂ ਉਸ ਮਨਮੋਹਨ ਅਤੇ ਉੱਚੇ (ਵਾਹਿਗੁਰੂ ਨੂੰ) ਦੇਖਿਆ ਹੈ । ਉਹ ਸਭ ਤੋਂ ਉੱਚਾ ਹੈ । (ਮੈਂ) ਬਹੁਤ ਤਲਾਸ਼ ਕੀਤੀ (ਪਰ) ਉਸ ਦੇ ਬਰਾਬਰ ਦਾ ਹੋਰ ਕੋਈ ਨਹੀਂ ਲਗਦਾ ।
**ਪੇਖਿਓ-** ਵੇਖਿਆ ਹੈ । **ਮੋਹਨੁ-** ਮਨ ਨੂੰ ਮੋਹ ਲੈਣ ਵਾਲਾ, ਅਕਾਲ-ਪੁਰਖ, ਪਰਮਾਤਮਾ । **ਸਮਸਰਿ-** ਤੁੱਲ, ਬਰਾਬਰ । **ਮੂਚਾ-** ਬਹੁਤ ।
[ਵੇਖੋ ੪੬੪]

**ਆਨ:** ਪਰਾਇਆ । ੪੬੯
**ਜਉ ਲਉ ਭਾਉ ਅਭਾਉ ਇਹੁ ਮਾਨੈ ਤਉ ਲਉ ਮਿਲਣੁ ਦੂਰਾਈ ॥**
**ਆਨ ਆਪਨਾ ਕਰਤ ਬੀਚਾਰਾ ਤਉ ਲਉ ਬੀਚੁ ਬਿਖਾਈ ॥੧॥**
ਸੋਰਠਿ, ਮਹਲਾ ੫, ੩, ਸਫ਼ਾ ੬੦੯
ਵੇਖੋ 'ਅਭਾਉ' ੨੮੪੮
[ਵੇਖੋ ੪੬੪]

**ਆਨ (ਤਿਆਗਿ):** ਹੋਰ ਆਸਰੇ ਤਿਆਗ ਕੇ ॥ ੪੭੦
**ਆਨ ਤਿਆਗਿ ਭਏ ਇਕ ਆਸਰ ਸਰਣਿ ਸਰਣਿ ਕਰਿ ਆਏ ॥**
**ਸੰਤ ਅਨੁਗ੍ਰਹ ਭਏ ਮਨ ਨਿਰਮਲ ਨਾਨਕ ਹਰਿ ਗੁਨ ਗਾਏ ॥੨॥**
ਧਨਾ., ਮਹਲਾ ੫, ੩੪, ਸਫ਼ਾ ੬੭੯
**ਅਰਥ:** ਹੋਰ ਸਾਰੇ ਆਸਰੇ ਛੱਡ ਕੇ ਇਕੋ (ਵਾਹਿਗੁਰੂ) ਦਾ ਆਸਰਾ (ਲੈ ਲਿਆ), ਉਸੇ ਦੀ ਸ਼ਰਨ ਵਿਚ ਆ ਗਏ ਹਾਂ । ਜਦੋਂ ਨਾਨਕ ਨੇ ਪਰਮਾਤਮਾ ਦੇ ਗੁਣ ਗਾਏ ਤਾਂ ਸੰਤ (ਗੁਰੂ) ਦੀ ਕ੍ਰਿਪਾ ਨਾਲ ਮਨ ਪਵਿੱਤਰ ਹੋ ਗਿਆ ।
[ਵੇਖੋ ੪੬੪]

**ਆਨ (ਬਾਟ) :** ਹੋਰ ਰਾਹ, ੪੭੧
(ਭਾਵ ਉਤਪਤੀ ਦਾ ਦੂਜਾ ਰਸਤਾ) ।
**ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥**
**ਤਉ ਆਨ ਬਾਟ ਕਾਹੇ ਨਹੀ ਆਇਆ ॥੨॥**
ਗਉੜੀ, ਕਬੀਰ, ੭, ਸਫ਼ਾ ੩੨੪
**ਅਰਥ:** ਜੇ ਤੂੰ ਇਸ ਕਾਰਣ ਬ੍ਰਾਹਮਣ ਹੈਂ ਕਿ ਤੂੰ ਬ੍ਰਾਹਮਣੀ ਦੇ ਪੇਟ ਤੋਂ ਜਨਮ ਲਿਆ ਹੈ, ਤਾਂ ਤੂੰ (ਪੈਦਾਇਸ਼) ਦੇ ਕਿਸੇ ਹੋਰ ਰਸਤੇ ਤੋਂ ਕਿਉਂ ਨਹੀਂ (ਇਸ ਸੰਸਾਰ ਵਿਚ) ਆਇਆ ।
**ਭਾਵ:** ਬ੍ਰਾਹਮਣੀ ਤੋਂ ਜਨਮ ਲੈਣਾ ਵੀ ਹੋਰ ਵਰਣਾਂ ਦੇ ਲੋਕਾਂ ਵਾਂਗ ਮਾਂ ਦੇ ਪੇਟ ਤੋਂ ਜਨਮ ਲੈਣਾ ਹੀ ਹੈ, ਹੋਰ ਮਨੁੱਖਾਂ ਤੋਂ ਭਿੰਨ ਬ੍ਰਹਾਮਣ ਪੂਜਣ ਯੋਗ ਅਜੋਨੀ ਨਹੀਂ ਹੈ । ਇਸ ਕਰ ਕੇ ਜਨਮ ਤੋਂ ਕੋਈ ਬ੍ਰਾਹਮਣ ਨਹੀਂ, ਮਨੁੱਖ ਚੰਗੇ-ਮੰਦੇ ਕਰਮਾਂ ਕਾਰਣ ਉੱਤਮ ਜਾਂ ਨੀਚ ਹੁੰਦਾ ਹੈ ।
**ਜੌ-** ਜਉ, ਜੇ । **ਬਾਟ-** ਵਾਟ, ਰਸਤਾ । **ਜਾਇਆ-** ਪੈਦਾ ਹੋਇਆ, ਜਨਮਿਆ ।
[ਵੇਖੋ ੪੬੪]

**ਆਨੰਤ:** ਅਸੀਮ, ਅਨੰਤ । ੪੭੨
**ਹਰਖਵੰਤ ਆਨੰਤ ਦਇਆਲਾ ॥**
**ਪ੍ਰਗਟਿ ਰਹਿਓ ਪ੍ਰਭੁ ਸਰਬ ਉਜਾਲਾ ॥...॥੨॥**
ਮਾਰੂ (ਸੋਲ.), ਮਹਲਾ ੫, ੩, ਸਫ਼ਾ ੧੦੭੩
ਵੇਖੋ 'ਉਜਾਲਾ' ੧੨੦
[ਸੰਸ. अनन्त (ਅਨਨ੍ਤ) : ਅੰਤ-ਰਹਿਤ, ਅਮਿਤ, ਅਸੀਮ, ਅਬਿਨਾਸ਼ੀ ।
ਪ੍ਰਾ. अणंत (ਅਣੰਤ) : ਕੇਵਲ ਗਿਆਨ ; ਆਕਾਸ਼ ; ਅਸੀਮ, ਅਮਿਤ, ਅਸੰਖ ਤੋਂ ਵੀ ਜ਼ਿਆਦਾ ।]

**ਆਨੰਤਾ**: ਆਨੰਤ । ੪੭੩

**ਸਹਜ ਬਿਨੋਦ ਚੋਜ ਆਨੰਤਾ ॥ ਨਾਨਕ ਕਉ ਪ੍ਰਭੁ ਮਿਲਿਓ ਅਚਿੰਤਾ ॥੧॥**

ਭੈਰਉ (ਅਸ.), ਮਹਲਾ ੫, ੬, ਸਫ਼ਾ ੧੧੫੭

ਵੇਖੋ 'ਅਚਿੰਤ' ੨੦੫੮

[ਵੇਖੋ ੪੭੨]

**ਆਨੰਦ**: ਖ਼ੁਸ਼ੀ, ਆਤਮਿਕ ਸੁਖ । ੪੭੪

**ਰਤਨ ਜਵੇਹਰ ਮਾਣਿਕਾ ਅੰਮ੍ਰਿਤੁ ਹਰਿ ਕਾ ਨਾਉ ॥**
**ਸੂਖ ਸਹਜ ਆਨੰਦ ਰਸ ਜਨ ਨਾਨਕ ਹਰਿ ਗੁਣ ਗਾਉ ॥੪॥**

ਸਿਰੀ., ਮਹਲਾ ੫, ੮੭, ਸਫ਼ਾ ੪੮

**ਅਰਥ**: ਵਾਹਿਗੁਰੂ ਦਾ ਨਾਮ ਰੂਪੀ ਅੰਮ੍ਰਿਤ ਰਤਨ, ਜਵਾਹਰ ਅਤੇ ਲਾਲ (ਦੇ ਸਮਾਨ) ਹੈ । ਦਾਸ ਨਾਨਕ ਕਰਤਾਰ ਦੇ ਗੁਣ ਗਾਉਂਦਾ ਹੈ, (ਜਿਸ ਤੋਂ ਉਪਜੇ) ਸੁਖ, ਅਡੋਲਤਾ ਅਤੇ ਆਨੰਦ ਕਾਰਣ ਮੇਰਾ ਜੀਵਨ ਰਸ-ਭਰਪੂਰ ਹੋ ਗਿਆ ਹੈ।

**ਜਵੇਹਰ**- ਰਤਨ, ਕੀਮਤੀ ਪੱਥਰ । **ਮਾਣਿਕਾ**- ਲਾਲ ।

ਵਿਸਥਾਰ ਲਈ ਵੇਖੋ **'ਅਨੰਦੁ'** ੨੪੮੦

[ਸੰਸ आनन्दः (ਆਨੰਦ:) आ+नन्द्+घञ् : ਖ਼ੁਸ਼ੀ, ਚਾਉ, ਪ੍ਰਸੰਨਤਾ, ਸੁਖ ; ਈਸ਼ਵਰ, ਪਰਮਾਤਮਾ ।
ਪ੍ਰਾ. आणंद (ਆਣੰਦ) : ਖ਼ੁਸ਼ੀ, ਵਿਸ਼ੇਸ਼ ਦੇਵ ।]

**ਆਨੰਦ (ਮੂਲੁ)**: ਆਨੰਦ ਦਾ ਸੋਮਾ । ੪੭੫

**ਆਨੰਦ ਮੂਲੁ ਅਨਾਥ ਅਧਾਰੀ ॥**
**ਗੁਰਮੁਖਿ ਭਗਤਿ ਸਹਜਿ ਬੀਚਾਰੀ ॥...॥੫॥**

ਧਨਾ. (ਅਸ.), ਮਹਲਾ ੧, ੧, ਸਫ਼ਾ ੬੮੫

ਵੇਖੋ **'ਅਨਾਥ'** ੨੫੩੨

[ਵੇਖੋ ੪੭੪]

**ਆਨੰਦਮੈ**: ਆਨੰਦਮਈ, ਆਨੰਦ-ਰੂਪ । ੪੭੬

**ਜਾ ਕੇ ਭਗਤ ਆਨੰਦਮੈ ॥ ਜਾ ਕੇ ਭਗਤ ਕਉ ਨਾਹੀ ਖੈ ॥**
**ਜਾ ਕੇ ਭਗਤ ਕਉ ਨਾਹੀ ਭੈ ॥ ਜਾ ਕੇ ਭਗਤ ਕਉ ਸਦਾ ਜੈ ॥੩॥**

ਬਸੰਤੁ, ਮਹਲਾ ੫, ੫, ਸਫ਼ਾ ੧੧੮੧

**ਅਰਥ**: ਜਿਸ (ਵਾਹਿਗੁਰੂ) ਦੇ ਭਗਤ ਆਨੰਦਮਈ, ਵਿਨਾਸ਼-ਰਹਿਤ ਅਤੇ ਨਿਰਭੈ ਹਨ, ਜਿਸ (ਵਾਹਿਗੁਰੂ) ਦੇ ਭਗਤਾਂ ਦੀ ਸਦਾ ਜੈ ਹੁੰਦੀ ਹੈ, (ਉਸ ਦੀ ਉਪਮਾ ਕੌਣ ਕਰ ਸਕਦਾ ਹੈ ?) ।

**ਖੈ**- ਨਾਸ਼, ਨਾਸ਼ਮਾਨਤਾ ।

[ਸੰਸ. आनन्दमय (ਆਨੰਦਮਯ) आनन्द+मयट् : ਆਨੰਦ ਵਿਚ ਭਰਪੂਰ, ਖ਼ੁਸ਼ੀ ਸਹਿਤ । ਆਨੰਦ ਲਈ ਵੇਖੋ ੪੭੪]

**ਆਨੰਦਾ**: ਆਨੰਦ । ੪੭੭

**ਸੁਖ ਸਹਜ ਆਨੰਦਾ ॥ ਪ੍ਰਭੁ ਮਿਲਿਓ ਮਨਿ ਭਾਵੰਦਾ ॥...॥੧॥**

ਸੋਰਠਿ, ਮਹਲਾ ੫, ੫੫, ਸਫ਼ਾ ੬੨੨

**ਅਰਥ**: (ਸਤਿਗੁਰੂ ਦੀ ਮਿਹਰ ਨਾਲ) ਮਨ ਭਾਉਂਦਾ ਵਾਹਿਗੁਰੂ ਮਿਲ ਪਿਆ, ਫਿਰ ਸੁਖ ਅਤੇ ਆਨੰਦ ਸਹਿਜ ਸੁਭਾਅ ਹੀ ਪ੍ਰਾਪਤ ਹੋ ਗਏ ।

[ਵੇਖੋ ੪੭੪]

**ਆਨੰਦਿ**: ਆਨੰਦ ਵਿਚ । ੪੭੮

**ਸਹਜ ਕਲਾਲਨਿ ਜਉ ਮਿਲਿ ਆਈ ॥**
**ਆਨੰਦਿ ਮਾਤੇ ਅਨਦਿਨੁ ਜਾਈ ॥੨॥**

ਗਉੜੀ (ਗੁਆ.), ਕਬੀਰ, ੨੭, ਸਫ਼ਾ ੩੨੮

**ਅਰਥ**: ਜਦ ਸਹਿਜ ਰੂਪੀ ਸ਼ਰਾਬ ਪਿਲਾਣ ਵਾਲੀ ਆ ਮਿਲੀ ਹੈ, (ਤਦ ਉਸ ਦੇ ਹੱਥੋਂ ਪੀ ਕੇ) ਦਿਨ ਰਾਤ ਆਨੰਦ ਵਿਚ ਮਸਤ ਹੋਇਆਂ ਬੀਤਦਾ ਹੈ ।

**ਕਲਾਲਨਿ**- ਕਲਾਲ-ਇਸਤ੍ਰੀ, ਸ਼ਰਾਬ ਕਢਣ ਅਤੇ ਪਿਲਾਣ ਵਾਲੀ । **ਜਉ**- ਜਦੋਂ । **ਮਿਲਿ ਆਈ**- ਆ ਮਿਲੀ । **ਅਨਦਿਨੁ**- ਦਿਨ ਰਾਤ । **ਮਾਤੇ**- ਮਸਤ । **ਜਾਈ**- ਬੀਤਦਾ ਹੈ ।

[ਵੇਖੋ ੪੭੪]

**ਆਨੰਦੀ**: ਆਨੰਦ ਦਾਤਾ, ਪ੍ਰਭੂ । ੪੭੯

**ਗੁਰਮੁਖਿ ਸੋਇ ਜਿ ਹਰਿ ਜੀਉ ਭਾਇਆ ॥**
**ਤਿਸੁ ਕਉਣੁ ਮਿਟਾਵੈ ਜਿ ਪ੍ਰਭਿ ਪਹਿਰਾਇਆ ॥**
**ਸਦਾ ਅਨੰਦੁ ਕਰੇ ਆਨੰਦੀ ਜਿਸੁ ਸਿਰਪਾਉ ਪਇਆ ਗਲਿ ਖਾਸਾ ਹੇ ॥੧੩॥**

ਮਾਰੂ (ਸੋਲ.), ਮਹਲਾ ੫, ੨, ਸਫ਼ਾ ੧੦੭੩

**ਅਰਥ**: ਗੁਰਮੁਖ ਉਹੋ ਹੀ ਹੈ, ਜੋ ਵਾਹਿਗੁਰੂ ਨੂੰ ਚੰਗਾ ਲਗੇ । ਜਿਸ ਨੂੰ ਅਕਾਲ-ਪੁਰਖ ਨੇ ਸਨਮਾਨ ਦਿੱਤਾ ਹੈ, ਉਸ ਨੂੰ ਕੌਣ ਮਿਟਾ ਸਕਦਾ ਹੈ । ਜਿਸ ਦੇ ਗਲ ਵਿਚ ਕੀਮਤੀ ਸਿਰੋਪਾਉ ਕਰਤਾਰ ਨੇ ਪਾਇਆ ਹੈ, ਉਹ ਸਦਾ ਹੀ ਆਨੰਦ ਦਾਤੇ (ਪ੍ਰਭੂ) ਦੇ ਨਾਲ ਆਨੰਦ ਮਾਣਦਾ ਹੈ ।

**ਸਿਰਪਾਉ**- ਸਿਰੋਪਾ, ਸਨਮਾਨ-ਵਸਤ੍ਰ । **ਖਾਸਾ**- ਉਤਮ, ਕੀਮਤੀ ।

[ਵੇਖੋ ੪੭੪]

**ਆਨੰਦੁ**: ਆਨੰਦ, ਖ਼ੁਸ਼ੀ, ਖੇੜਾ । ੪੮੦

**ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ ॥**
**ਜਾਣਿਆ ਆਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ ॥**

ਰਾਮ. (ਅਨੰਦੁ), ਮਹਲਾ ੩, ੭, ਸਫ਼ਾ ੯੧੭

**ਅਰਥ**: ਸਾਰੇ ਹੀ (ਲੋਕ) ਆਨੰਦ-ਆਨੰਦ ਕਹਿ ਰਹੇ ਹਨ, (ਪਰ ਮੈਂ ਸੱਚਮੁਚ ਦਾ) ਆਨੰਦ ਗੁਰੂ ਤੋਂ ਹੀ ਸਮਝਿਆ ਹੈ । ਹੇ ਪਿਆਰੇ ! ਜਿਸ ਉਪਰ ਗੁਰੂ ਕਿਰਪਾ ਕਰੇ, ਉਹੀ ਸਦਾ ਆਨੰਦ ਨੂੰ ਜਾਣਦਾ ਹੈ ।

[ਵੇਖੋ ੪੭੪]

**ਆਨਦ (ਰੂਪ)**: ਆਨੰਦਮਈ । ੪੮੧

**ਜਿਸ ਕਉ ਮੇਲੇ ਸੁਰਤਿ ਸਮਾਏ ॥ ਗੁਰਸਬਦੀ ਹਰਿ ਨਾਮੁ ਧਿਆਏ ॥**
**ਆਨਦ ਰੂਪ ਅਨੂਪ ਅਗੋਚਰ ਗੁਰ ਮਿਲਿਐ ਭਰਮੁ ਜਾਇਆ ॥੩॥**

ਮਾਰੂ, ਮਹਲਾ ੧, ੨੨, ਸਫ਼ਾ ੧੦੪੨

**ਅਰਥ:** ਜਿਸ ਨੂੰ ਸੁਰਤ ਦੀ ਲੀਨਤਾ ਵਿਚ ਵਾਹਿਗੁਰੂ (ਆਪਣਾ) ਮਿਲਾਪ ਕਰਵਾਂਦਾ ਹੈ, ਉਹ ਗੁਰੂ ਦੇ ਸ਼ਬਦ ਰਾਹੀਂ ਕਰਤਾਰ ਦਾ ਨਾਮ ਸਿਮਰਦਾ ਹੈ। (ਵਾਹਿਗੁਰੂ) ਜੋ ਆਨੰਦਮਈ, ਉਪਮਾ-ਰਹਿਤ ਅਤੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, (ਉਸ ਸੰਬੰਧੀ) ਸਮੁਚਾ ਅਗਿਆਨ ਗੁਰੂ ਦੇ ਮਿਲਾਪ ਨਾਲ ਦੂਰ ਹੋ ਗਿਆ ।

**ਅਨੂਪ-** ਉਪਮਾ-ਰਹਿਤ । **ਅਗੋਚਰ-** ਇੰਦ੍ਰਿਆਵੀ ਪਹੁੰਚ ਤੋਂ ਪਰੇ । **ਜਾਇਆ-** ਚਲਾ ਗਿਆ, ਦੂਰ ਹੋ ਗਿਆ ।

[ਵੇਖੋ ੪੭੪]

**ਆਨਦਾ:** ਅਨੰਦ ਦੇਣ ਵਾਲਾ । ੪੮੨

**ਆਨਦਾ ਸੁਖ ਸਹਜ ਮੂਰਤਿ ਤਿਸੁ ਆਨ ਨਾਹੀ ਭਾਂਤਿ ॥੧॥**

ਕਾਨੜਾ, ਮਹਲਾ ੫, ੧੫, ਸਫ਼ਾ ੧੩੦੦-੦੧

**ਅਰਥ:** (ਉਹ ਅਕਾਲ-ਪੁਰਖ) ਜੋ ਆਨੰਦ-ਰੂਪ, ਸੁਖ-ਸਰੂਪ ਅਤੇ ਅਡੋਲਤਾ ਦੀ ਮੂਰਤ ਹੈ, ਉਸ ਵਰਗਾ ਹੋਰ ਕੋਈ ਵੀ ਨਹੀਂ ਹੈ ।

**ਤਿਸੁ-** ਉਸ । **ਆਨ-** ਅਨ੍ਯ, ਦੂਜਾ, ਹੋਰ ਕੋਈ । **ਭਾਂਤਿ-** ਵਰਗਾ ।

[ਵੇਖੋ ੪੭੪]

**ਆਨਦੁ:** ਆਨੰਦ । ੪੮੩

**ਸੁਖ ਸਹਜ ਆਨਦੁ ਘਣਾ ਹਰਿ ਕੀਰਤਨੁ ਗਾਉ ॥**
**ਗਰਹ ਨਿਵਾਰੇ ਸਤਿਗੁਰੂ ਦੇ ਆਪਣਾ ਨਾਉ ॥੧॥**

ਆਸਾ, ਮਹਲਾ ੫, ੧੨੦, ਸਫ਼ਾ ੪੦੦

**ਅਰਥ:** ਵਾਹਿਗੁਰੂ ਦੀਆਂ ਵਡਿਆਈਆਂ ਗਾਉਂਦਿਆਂ ਸਹਿਜ ਦਾ ਸੁਖ (ਪਾ ਕੇ) ਬਹੁਤ ਆਨੰਦ ਹੋਇਆ ਹੈ । ਸਤਿਗੁਰੂ ਨੇ ਆਪਣਾ ਨਾਉਂ ਦੇ ਕੇ (ਸਾਰੇ) ਕਸ਼ਟ ਦੂਰ ਕਰ ਦਿੱਤੇ ਹਨ ।

ਸੰਥਯਾ, ਸਫ਼ਾ ੨੫੦੯

**ਘਣਾ-** ਬਹੁਤ । **ਗਰਹ-** ਗ੍ਰਹਿ ; ਭਾਵ ਸੰਕਟ । **ਨਿਵਾਰੇ-** ਦੂਰ ਕਰ ਦਿੱਤੇ।

[ਵੇਖੋ ੪੭੪]

**ਆਨਦੋ:** ਖ਼ੁਸ਼ੀਆਂ ਹੀ (ਖ਼ੁਸ਼ੀਆਂ)।

੪੮੪

**ਹਰਿ ਆਵਤੇ ਕੀ ਖਬਰਿ ਗੁਰਿ ਪਾਈ ਮਨਿ ਤਨਿ ਆਨਦੋ ਆਨੰਦ ਭਏ**
**ਹਰਿ ਆਵਤੇ ਸੁਨੇ ਮੇਰੇ ਲਾਲ ਹਰਿ ਲਾਲ ॥...॥੨॥**

ਨਟ. (ਪੜਤਾਲ), ਮਹਲਾ ੪, ੭, ਸਫ਼ਾ ੯੭੭

**ਅਰਥ:** ਗੁਰੂ ਦੁਆਰਾ ਵਾਹਿਗੁਰੂ ਦੇ ਆਉਣ ਦੀ ਸੋਅ ਮਿਲੀ, ਮਨ ਅਤੇ ਤਨ ਖ਼ੁਸੀਆਂ ਹੀ ਖ਼ੁਸ਼ੀਆਂ ਨਾਲ ਭਰਪੂਰ ਹੋ ਗਏ । (ਇਹ ਅਸਰ ਹੋਇਆ ਕੇਵਲ) ਉਸ ਦੇ ਆਉਣ ਦੀ ਸੋਅ ਸੁਣ ਕੇ, (ਉਸ ਦੀ) ਜੋ ਮੇਰਾ ਕਰਤਾਰ ਹੈ, ਮੇਰਾ ਪਿਆਰਾ ਹੈ, ਮੇਰਾ ਸੋਹਣਾ ਪ੍ਰੀਤਮ ਹੈ ।

**ਆਵਤੇ ਕੀ-** ਆਉਣ ਦੀ । **ਖਬਰਿ-** ਸੂਚਨਾ, ਸੋਅ ।

[ਵੇਖੋ ੪੭੪]

**ਆਨਾ:** ਹੋਰ ਦੇ, ਹੋਰ ਕਿਸੇ ਦੇ । ੪੮੫

**ਜੋ ਹਰਿ ਹਰੇ ਸੁ ਹੋਹਿ ਨ ਆਨਾ ॥**
**ਕਹਿ ਕਬੀਰ ਰਾਮ ਨਾਮ ਪਛਾਨਾ ॥੨॥**

ਗਉੜੀ (ਗੁਆ.), ਕਬੀਰ, ੩੭, ਸਫ਼ਾ ੩੩੦

**ਅਰਥ:** ਜੋ ਹਰੀ ਨੇ ਅਪਣਾ ਲਏ ਹਨ, (ਉਹ) ਹੋਰ ਕਿਸੇ ਦੇ ਨਹੀਂ ਬਣਦੇ। ਕਬੀਰ ਆਖਦਾ ਹੈ ਕਿ ਪਰਮਾਤਮਾ ਦਾ ਨਾਮ ਜਪ ਕੇ ਮੈਂ ਰੱਬ ਨੂੰ ਪਛਾਣ ਲਿਆ ਹੈ ਭਾਵ ਪਾ ਲਿਆ ਹੈ ।

**ਭਾਵ:** ਜੋ ਹਰੀ ਦੇ ਹੋ ਜਾਂਦੇ ਹਨ, ਉਹ ਹੋਰ ਕਿਸੇ ਪਾਸੇ ਨਹੀਂ ਤੱਕਦੇ । ਬਾਬਾ ਫ਼ਰੀਦ ਜੀ ਦੇ ਬਚਨ ਹਨ -

**ਜਿਨ੍ਾ ਨਾਉ ਸੁਹਾਗਣੀ ਤਿਨ੍ਾ ਝਾਕ ਨ ਹੋਰ ॥**

ਸਲੋਕ, ਫਰੀਦ, ੧੧੪, ਸਫ਼ਾ ੧੩੮੪

[ਵੇਖੋ ੪੬੪]

**ਆਨਾਨਾਂ:** ਕਿਸੇ ਦੂਜੇ ਨੂੰ । ੪੮੬

**ਮਾਈ ਮੋਹਿ ਅਵਰੁ ਨ ਜਾਨਿਓ ਆਨਾਨਾਂ ॥...॥ਰਹਾਉ॥**

ਗਉੜੀ, ਕਬੀਰ, ੭੪, ਸਫ਼ਾ ੩੩੯

ਵੇਖੋ 'ਅਵਰੁ' ੩੨੮੮

[ਵੇਖੋ ੪੬੪]

**ਆਨਾਨਾ:** ਲਿਆਂਦਾ । ੪੮੭

**ਏਕ ਸੁਮਤਿ ਰਤਿ ਜਾਨਿ ਮਾਨਿ ਪ੍ਰਭ ਦੂਸਰ ਮਨਹਿ ਨ ਆਨਾਨਾ ॥**
**ਚੰਦਨ ਬਾਸੁ ਭਏ ਮਨ ਬਾਸਨ ਤਿਆਗਿ ਘਟਿਓ ਅਭਿਮਾਨਾਨਾ ॥੨॥**

ਗਉੜੀ, ਕਬੀਰ, ੭੪, ਸਫ਼ਾ ੩੩੯

ਵੇਖੋ 'ਅਭਿਮਾਨਾਨਾ' ੨੮੭੧ ੳ

[ਵੇਖੋ ੬]

**ਆਨਿ:** ਲਿਆ ਕੇ, ਆਣ ਕੇ । ੪੮੮

**ਆਨਿ ਆਨਿ ਸਮਧਾ ਬਹੁ ਕੀਨੀ ਪਲੁ ਬੈਸੰਤਰ ਭਸਮ ਕਰੀਜੈ ॥**
**ਮਹਾ ਉਗ੍ਰ ਪਾਪ ਸਾਕਤ ਨਰ ਕੀਨੇ ਮਿਲਿ ਸਾਧੂ ਲੂਕੀ ਦੀਜੈ ॥੪॥**

ਕਲਿ., ਮਹਲਾ ੪, ੨, ਸਫ਼ਾ ੧੩੨੪

**ਅਰਥ:** (ਲਕੜਾਂ) ਲਿਆ-ਲਿਆ ਕੇ ਬਾਲਣ ਦਾ ਵੱਡਾ ਢੇਰ ਇਕੱਠਾ ਕੀਤਾ ਜਾਏ, (ਤਾਂ ਜਿਵੇਂ ਉਸ ਨੂੰ) ਅੱਗ ਪਲ ਵਿਚ ਭਸਮ ਕਰ ਦਿੰਦੀ ਹੈ, (ਉਸੇ ਤਰ੍ਹਾਂ) ਰੱਬ ਤੋਂ ਟੁੱਟੇ (ਜਿਹੜੇ) ਮਨੁੱਖ ਵੱਡੇ ਬਜਰ ਪਾਪ (ਵੀ) ਕਰਦੇ ਹਨ, (ਉਹ) ਸਾਧੂ ਨੂੰ ਮਿਲ ਕੇ (ਪਾਪਾਂ-ਵਿਕਾਰਾਂ ਨੂੰ ਸਾੜਨ ਲਈ ਨਾਮ ਦੇ ਇਕ ਕਿਣਕੇ ਰਾਹੀਂ) ਚੁਆਤੀ ਦੇ ਸਕਦੇ ਹਨ ।

**ਸਮਧਾ-** ਲਕੜਾਂ ਦਾ ਢੇਰ । **ਪਲੁ-** ਪਲ ਵਿਚ । **ਬੈਸੰਤਰ-** ਅੱਗ । **ਭਸਮ-** ਸਵਾਹ । **ਕਰੀਜੈ-** ਕਰ ਸਕਦੀ ਹੈ । **ਮਹਾ ਉਗ੍ਰ ਪਾਪ-** ਵੱਡੇ ਬਜਰ ਪਾਪ ।

**ਸਾਕਤ**- ਸ਼ਾਕਤ, ਸ਼ਕਤੀ-ਪੂਜ, ਮਨਮੁਖ । **ਲੂਕੀ**- ਚੁਆਤੀ, ਅੱਗ । **ਦੀਜੈ**- ਦੇ ਸਕਦੇ ਹਨ ।
[ਵੇਖੋ ੬]

**ਆਨਿ**: ਲਿਆ ਕੇ ; ਭਾਵ ਪੈਦਾ ਕਰ ਕੇ । ੪੮੯

**ਕੋਰੀ ਕੋ ਕਾਹੂ ਮਰਮੁ ਨ ਜਾਨਾਂ ॥**
**ਸਭੁ ਜਗੁ ਆਨਿ ਤਨਾਇਓ ਤਾਨਾਂ ॥੧॥ਰਹਾਉ॥**

ਆਸਾ, ਕਬੀਰ, ੩੬, ਸਫ਼ਾ ੪੮੪

**ਅਰਥ**: (ਕੁਝ ਲੋਕ ਕਬੀਰ ਜੀ ਨੂੰ ਜੁਲਾਹਾ ਕਹਿ ਕੇ ਨੀਚ-ਜਾਤੀ ਪ੍ਰਚਾਰਦੇ ਤਾਂ ਕਬੀਰ ਜੀ ਨੇ ਕਿਹਾ ਕਿ ਪਰਮਾਤਮਾ ਵੀ ਇਕ ਜੁਲਾਹਾ ਹੀ ਹੈ) ਤੁਸਾਂ ਕਿਸੇ ਨੇ (ਪਰਮਾਤਮਾ ਰੂਪੀ) ਉਸ ਜੁਲਾਹੇ ਦਾ ਰਹੱਸ ਨਹੀਂ ਜਾਣਿਆ, ਜਿਸ ਨੇ ਇਹ ਸਾਰਾ ਜਗਤ ਪੈਦਾ ਕਰ ਕੇ (ਮਾਨੋ) ਤਾਣਾ ਤਣਿਆ ਹੋਇਆ ਹੈ ।

ਕੋਰੀ- ਜੁਲਾਹਾ । **ਕਾਹੂ**- ਕਿਸੇ ਨੇ । **ਮਰਮੁ**- ਰਹੱਸ, ਭੇਦ । **ਤਨਾਇਓ**- ਤਾਣਿਆ ਹੈ । ਆਨਿ- ਲਿਆ ਕੇ, ਪੈਦਾ ਕਰ ਕੇ । ਤਾਨਾਂ- ਜੁਲਾਹੇ ਦੀ ਖੱਡੀ।
[ਵੇਖੋ ੧]

**ਆਨਿ**: ਇੱਜ਼ਤ, ਪੱਤ । ੪੯੦

**ਆਪੇ ਹੀ ਪ੍ਰਭੁ ਰਾਖਤਾ ਭਗਤਨ ਕੀ ਆਨਿ ॥**
**ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ ॥੧॥ਰਹਾਉ॥**

ਬਿਲਾ., ਮਹਲਾ ੫, ੬੬, ਸਫ਼ਾ ੮੧੭

**ਅਰਥ**: ਵਾਹਿਗੁਰੂ ਭਗਤਾਂ ਦੀ ਪੱਤ ਆਪ ਰਖਦਾ ਹੈ । ਸਾਧ-ਜਨ (ਭਗਤ) ਜੋ-ਜੋ ਚਿਤਵਦੇ ਹਨ, (ਪ੍ਰਭੂ ਉਹ) ਮੰਨ ਲੈਂਦਾ ਹੈ ।

**ਭਗਤਨ**- ਭਗਤਾਂ ਦੀ । **ਚਿਤਵਹਿ**- ਚਿੰਤਨ ਕਰਦੇ ਹਨ । **ਲੇਤਾ**- ਲੈਂਦਾ ਹੈ । ਮਾਨਿ- ਮੰਨ (ਲੈਂਦਾ ਹੈ)।
[ਵੇਖੋ ੩੩੬]

**ਆਨਿਓ**: ਲਿਆਂਦਾ । ੪੯੧

**ਜੈਸੇ ਕੁੰਭ ਉਦਕ ਪੂਰਿ ਆਨਿਓ ਤਬ ਉਹੁ ਭਿੰਨ ਦ੍ਰਿਸਟੋ ॥**
**ਕਹੁ ਨਾਨਕ ਕੁੰਭੁ ਜਲੈ ਮਹਿ ਡਾਰਿਓ ਅੰਭੈ ਅੰਭ ਮਿਲੋ ॥੪॥**

ਸਾਰਗ, ਮਹਲਾ ੫, ੩, ਸਫ਼ਾ ੧੨੦੩

ਵੇਖੋ **'ਅੰਭ'** ੧੨੬੩

[ਵੇਖੋ ੬]

**ਆਨਿਆ**: ਆਣਿਆ, ਲਿਆਂਦਾ । ੪੯੨

**ਪਕਰਿ ਜੀਉ ਆਨਿਆ ਦੇਹ ਬਿਨਾਸੀ ਮਾਟੀ ਕਉ ਬਿਸਮਿਲਿ ਕੀਆ ॥**
**ਜੋਤਿ ਸਰੂਪ ਅਨਾਹਤ ਲਾਗੀ ਕਹੁ ਹਲਾਲੁ ਕਿਆ ਕੀਆ ॥੨॥**

ਪ੍ਰਭਾਤੀ (ਬਿਭਾ.), ਕਬੀਰ, ੪, ਸਫ਼ਾ ੧੩੫੦

ਵੇਖੋ 'ਅਨਾਹਤ' ੨੫੨੬

[ਵੇਖੋ ੬]

**ਆਨੀਤਾ**: ਅਨਿੱਤ, ਨਾਸ਼ਵੰਤ, ਝੂਠ । ੪੯੩

**ਸਾਜਨ ਸੰਤ ਹਮਾਰੇ ਮੀਤਾ ॥ ਬਿਨੁ ਹਰਿ ਹਰਿ ਆਨੀਤਾ ਰੇ ॥**
**ਸਾਧ ਸੰਗਿ ਮਿਲਿ ਹਰਿ ਗੁਣ ਗਾਏ**
**ਇਹੁ ਜਨਮੁ ਪਦਾਰਥੁ ਜੀਤਾ ਰੇ ॥੧॥ਰਹਾਉ॥**

ਆਸਾ, ਮਹਲਾ ੫ , ੧੩੦, ਸਫ਼ਾ ੪੦੪

**ਅਰਥ**: ਹੇ ਸੱਜਣੋ ! ਹੇ ਸੰਤੋ ! ਹੇ ਸਾਡੇ ਮਿੱਤਰੋ ! ਕਰਤਾਰ ਦੇ ਸਿਮਰਨ ਤੋਂ ਬਿਨਾ (ਸਭ ਕੁਛ) ਝੂਠ ਹੈ । ਸਾਧਸੰਗਤ ਵਿਚ ਮਿਲ ਕੇ (ਜਿਸ ਨੇ) ਰੱਬ ਦੇ ਗੁਣ ਗਾਏ, (ਉਸ ਨੇ) ਪੰਜ-ਭੌਤਿਕ (ਮਾਨਵੀ) ਜੀਵਨ ਦੇ ਅੰਤਿਮ-ਪ੍ਰਯੋਜਨਾਂ ਨੂੰ ਪ੍ਰਾਪਤ ਕਰ ਲਿਆ ਹੈ ।

**ਹਮਾਰੇ ਮੀਤਾ**- ਸਾਡੇ ਮਿੱਤਰੋ । **ਸਾਧ ਸੰਗਿ**- ਸਾਧ ਸੰਗਤ ਵਿਚ ।

[ਸੰਸ. अनित्य (ਅਨਿਤ੍ਯ) नि+त्यप् = नित्य : ਸਦੀਵੀ, ਅਬਿਨਾਸ਼ੀ ।)
अ+नित्य= न नित्य : ਜੋ ਨਿੱਤ ਨਾ ਰਹੇ, ਖਿਨ-ਭੰਗੁਰ, ਨਾਸ਼ਵੰਤ ; ਅਸਥਿਰ ; ਅਨਿਯਮਿਤ ; ਅਨਿਸ਼ਚਿਤ ।
ਪ੍ਰਾ. अणिच्च (ਅਣਿਚ੍ਚ) : ਅਸਥਾਈ, ਨਾਸ਼ਵੰਤ ।]

**ਆਨੀ**: ਲਿਆਂਦੇ ਹੋਏ, ਆਂਦੇ ਹੋਏ । ੪੯੪

**ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੋੁਆਨੀ ॥**
**ਬਹੁਤੁ ਦਰਬੁ ਹਸਤੀ ਅਰੁ ਘੋੜੇ ਲਾਲ ਲਾਖ ਬੈ ਆਨੀ ॥**
**ਆਗੈ ਦਰਗਹਿ ਕਾਮਿ ਨ ਆਵੈ ਛੋਡਿ ਚਲੈ ਅਭਿਮਾਨੀ ॥੧॥**

ਆਸਾ, ਮਹਲਾ ੫, ੩੮, ਸਫ਼ਾ ੩੭੯

**ਅਰਥ**: ਹਕੂਮਤ, ਜਾਇਦਾਦ, ਜੋਬਨ, ਘਰ, ਇੱਜ਼ਤ, ਸੁੰਦਰਤਾ, ਜਵਾਨੀ, ਬਹੁਤੀ ਦੌਲਤ, ਹਾਥੀ ਅਤੇ ਘੋੜੇ, ਲੱਖਾਂ (ਰੁਪੈ ਖ਼ਰਚ ਕਰ ਕੇ) ਖ਼ਰੀਦ ਕੇ ਲਿਆਂਦੇ ਹੋਏ ਜਵਾਹਰਾਤ, ਅੱਗੇ ਦਰਗਾਹ ਵਿਚ ਕੰਮ ਨਹੀਂ ਆਉਣਗੇ । (ਇਨ੍ਹਾਂ ਵਸਤਾਂ ਦਾ) ਅਭਿਮਾਨੀ (ਹੰਕਾਰ ਤੇ ਮਾਨ ਕਰਨ ਵਾਲਾ ਸਭੋ ਕੁਛ ਏਥੇ ਹੀ) ਛਡ ਕੇ ਤੁਰ ਪਵੇਗਾ ।

ਸੰਥਯਾ, ਸਫ਼ਾ ੨੩੮੯

**ਮਿਲਕ**- ਮਿਲਖ, ਜਾਇਦਾਦ । **ਗ੍ਰਿਹ**- ਘਰ । **ਸੋਭਾ**- ਇੱਜ਼ਤ । **ਦਰਬ**- ਦ੍ਰਵ੍ਯ, ਧਨ । ਹਸਤੀ- ਹਾਥੀ । ਲਾਲ- ਜਵਾਹਰਾਤ । **ਲਾਖ**- ਲੱਖਾਂ (ਰੁਪਏ ਖ਼ਰਚ ਕੇ) । **ਬੈ**- ਬੈਅ, ਮੁੱਲ ਖ਼ਰੀਦ ਕੇ । **ਜੋੁਆਨੀ**- ਜਵਾਨੀ । ਠੀਕ ਸ਼ਬਦ-ਰੂਪ 'ਜੁਆਨੀ' ਹੈ, ਪਰ ਕੀਰਤਨ ਵਿਚ ਵਜ਼ਨ ਪੂਰਾ ਕਰਨ ਲਈ ਲਟਕਾ ਕੇ 'ਜੋਆਨੀ' ਪੜ੍ਹਨਾ ਹੈ ।
[ਵੇਖੋ ੬]

**ਆਨੀਲੇ**: ਆਣ ਕੇ, ਲਿਆ ਕੇ । ੪੯੫

**ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ ॥੧॥**

ਆਸਾ ਨਾਮਦੇਵ, ੨, ਸਫ਼ਾ ੪੮੫

ਵੇਖੋ **'ਊਦਕ'** ੭੪੯

[ਵੇਖੋ ੬]

**ਆਨੂਪ**: ਬੇਮਿਸਾਲ, ਉਪਮਾ-ਰਹਿਤ, ਸੁੰਦਰ । ੪੯੬

**ਸਫਲ ਦਰਸਨੁ ਤੁਮਰਾ ਪ੍ਰਭ ਪ੍ਰੀਤਮ ਚਰਨ ਕਮਲ ਆਨੂਪ ॥**
**ਅਨਿਕ ਬਾਰ ਕਰਉ ਤਿਹ ਬੰਦਨ ਮਨਹਿ ਚਰ੍ਹਾਵਉ ਧੂਪ ॥੧॥**

ਜੈਤ., ਮਹਲਾ ੫, ੮, ਸਫ਼ਾ ੭੦੧

**ਅਰਥ:** ਹੇ ਪ੍ਰੀਤਮ ਵਾਹਿਗੁਰੂ ! ਤੇਰੇ ਅਨੂਪ ਚਰਨ ਕਮਲਾਂ ਦਾ ਦਰਸ਼ਨ ਸਫਲ ਹੈ । ਉਨ੍ਹਾਂ ਨੂੰ ਮੈਂ ਵਾਰ-ਵਾਰ ਨਮਸਕਾਰ ਕਰਦਾ ਹਾਂ, ਮਨ ਨੂੰ ਹੀ ਧੂਪ ਬਣਾ ਕੇ ਚੜ੍ਹਾਉਂਦਾ ਹਾਂ (ਭਾਵ ਮਨ ਨੂੰ ਭੇਟ ਕਰਦਾ ਹਾਂ) ।
**ਅਨਿਕ ਬਾਰ**- ਅਨੇਕਾਂ ਵਾਰ, ਵਾਰ-ਵਾਰ । **ਤਿਹ**- ਉਸ ਨੂੰ । **ਬੰਦਨ**- ਪ੍ਰਣਾਮ, ਨਮਸਕਾਰ । **ਮਨਹਿ**- ਮਨ ਨੂੰ । **ਚਰ੍ਹਾਵਉ**- ਚੜ੍ਹਾਂਦਾ ਹਾਂ ।
[ਸੰਸ. अनुपम (ਅਨੁਪਮ) : ਉਪਮਾ ਤੋਂ ਉਪਰ, ਬੇਜੋੜ, ਸਰਵੋਤਮ, ਅਤੁੱਲ ।
ਪ੍ਰਾ. अणुवम (ਅਣੁਵਮ) : ਉਪਮਾ-ਰਹਿਤ, ਬੇਜੋੜ, ਅਦੁੱਤੀ ।]

**ਆਨੂਪੁ:** ਉਪਮਾ ਤੋਂ ਪਰੇ । ੪੯੭

**ਅਛਲ ਅਛੇਦ ਅਪਾਰ ਪ੍ਰਭ ਊਚਾ ਜਾ ਕਾ ਰੂਪੁ ॥**
**ਜਪਿ ਜਪਿ ਕਰਹਿ ਅਨੰਦੁ ਜਨ ਅਚਰਜ ਆਨੂਪੁ ॥੩॥**

ਧਨਾ., ਮਹਲਾ ੫, ੨੭, ਸਫ਼ਾ ੬੭੭

ਵੇਖੋ **'ਅਚਰਜ'** ੨੦੨੬

[ਵੇਖੋ ੪੯੬]

**ਆਨੇਰਾ:** ਹਨੇਰਾ ; ਅਗਿਆਨ । ੪੯੮

**ਬਿਨੁ ਸਬਦੈ ਅੰਤਰਿ ਆਨੇਰਾ ॥ ਨ ਵਸਤੁ ਲਹੈ ਨ ਚੂਕੈ ਫੇਰਾ ॥...॥੭॥**

ਮਾਝ (ਅਸ.), ਮਹਲਾ ੩, ੨੫, ਸਫ਼ਾ ੧੨੪

**ਅਰਥ:** ਸ਼ਬਦ ਦੇ ਬਗ਼ੈਰ ਮਨ ਵਿਚ ਹਨੇਰਾ ਹੈ । (ਇਸ ਅੰਧਕਾਰ ਵਿਚ) ਨਾਮ ਪਦਾਰਥ ਨਹੀਂ ਲਭਦਾ । ਫਲਸਰੂਪ ਆਵਾਗੌਣ ਦਾ ਚੱਕਰ ਨਹੀਂ ਮੁੱਕਦਾ।
**ਅੰਤਰਿ**- ਮਨ ਵਿਚ । **ਵਸਤੁ**- ਨਾਮ ਪਦਾਰਥ । (ਨ) **ਲਹੈ** - ਲਭਦਾ ਨਹੀਂ । ਨ **ਚੂਕੈ**- ਮੁੱਕਦਾ ਨਹੀਂ । **ਫੇਰਾ**- ਆਵਾਗਵਣ ।
[ਵੇਖੋ ੪੬੩]

**ਆਨੇਰੁ:** ਅੰਧੇਰਾ, ਹਨੇਰਾ ; ਅਗਿਆਨ । ੪੯੯

**ਰਾਤਿ ਦਿਨਸੁ ਉਪਾਇਅਨੁ ਸੰਸਾਰ ਕੀ ਵਰਤਣਿ ॥**
**ਗੁਰਮਤੀ ਘਟਿ ਚਾਨਣਾ ਆਨੇਰੁ ਬਿਨਾਸਣਿ ॥**

ਰਾਮ. (ਵਾਰ), ਮਹਲਾ ੩, ਪਉੜੀ ੫, ਸਫ਼ਾ ੯੪੮

**ਅਰਥ:** (ਵਾਹਿਗੁਰੂ ਨੇ) ਰਾਤ ਦਿਨ ਪੈਦਾ ਕੀਤੇ ਹਨ, ਤਾਂ ਕਿ ਸੰਸਾਰ ਦਾ ਕਾਰ-ਵਿਹਾਰ (ਸੁਵਿਧਾ ਸਹਿਤ) ਚਲ ਸਕੇ । (ਬਾਹਰ ਭਾਵੇਂ ਦਿਨ ਵੇਲੇ ਚਾਨਣਾ ਹੋ ਜਾਂਦਾ ਹੈ, ਪਰ ਦਿਲ ਅੰਦਰ ਅੰਧੇਰਾ ਹੀ ਬਣਿਆ ਰਹਿੰਦਾ ਹੈ) ਜੇ ਗੁਰੂ ਦੀ ਮੱਤ ਉਤੇ ਤੁਰਿਆ ਜਾਵੇ ਤਾਂ ਦਿਲ ਦੇ ਅੰਦਰ ਚਾਨਣ ਹੋ ਜਾਂਦਾ ਹੈ ਅਤੇ (ਅੰਦਰਲਾ) ਅੰਧੇਰਾ ਨਸ਼ਟ ਹੋ ਜਾਂਦਾ ਹੈ ।
**ਭਾਵ:** ਸੂਰਜ, ਚੰਦਰਮਾ ਆਦਿ ਬਾਹਰਲਾ ਪ੍ਰਕਾਸ਼ ਕਰ ਕੇ ਜੀਵਾਂ ਦੇ ਵਿਚਰਨ ਦੀ ਸੁਵਿਧਾ ਪ੍ਰਦਾਨ ਕਰਦੇ ਹਨ । ਇਹ ਮਨ ਵਿਚ ਚਾਨਣ ਨਹੀਂ ਕਰ ਸਕਦੇ । ਮਨ ਵਿਚ ਪ੍ਰਕਾਸ਼ ਗੁਰੂ ਦਾ ਗਿਆਨ ਹੀ ਕਰ ਸਕਦਾ ਹੈ ।
**ਉਪਾਇਅਨੁ**- ਪੈਦਾ ਕੀਤੇ ਹਨ । **ਵਰਤਣਿ**- ਕਾਰ-ਵਿਹਾਰ ਵਾਸਤੇ ।
[ਵੇਖੋ ੪੬੩]

**ਆਨ੍ਹੇਰੁ:** ਅੰਧੇਰਾ, ਅੰਧਕਾਰ । ੫੦੦

**ਮ: ੩॥ ਜੀਆ ਅੰਦਰਿ ਜੀਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ ॥**
**ਬਿਨੁ ਸਬਦੈ ਜਗਿ ਆਨ੍ਹੇਰੁ ਹੈ ਸਬਦੇ ਪਰਗਟੁ ਹੋਇ ॥...੨॥**

ਸਾਰੰਗ (ਵਾਰ), ਮਹਲਾ ੪, ਪਉੜੀ ੩੩, ਸਫ਼ਾ ੧੨੫੦

**ਅਰਥ:** ਜੀਵਾਂ ਦੇ ਅੰਦਰ (ਅਸਲ) ਜੀਵਨ ਦੇਣ ਵਾਲਾ ਸ਼ਬਦ ਹੈ, ਜਿਸ ਤੋਂ ਵਾਹਿਗੁਰੂ ਨਾਲ ਮੇਲ ਹੋ ਜਾਂਦਾ ਹੈ । ਸ਼ਬਦ ਤੋਂ ਬਿਨਾ ਸੰਸਾਰ ਵਿਚ (ਝੂਠ ਦਾ) ਅੰਧਕਾਰ ਪਸਰਿਆ ਹੋਇਆ ਹੈ, ਕਿਉਂਕਿ (ਸੱਚ ਰੂਪੀ ਪ੍ਰਕਾਸ਼ ਸਿਰਫ਼) ਸ਼ਬਦ ਤੋਂ ਹੀ ਪ੍ਰਗਟ ਹੁੰਦਾ ਹੈ ।
**ਜੀਉ**- ਜੀਵ ਭਾਵ ਜੀਵਨ ਦੇਣ ਵਾਲਾ । **ਜਿਤੁ**- ਜਿਸ ਤੋਂ । **ਸਹ**- ਸ਼ਹੁ, ਵਾਹਿਗੁਰੂ ।
[ਵੇਖੋ ੪੬੩]

**ਆਨੈ:** ਲਿਆਂਦੀ ਹੈ (ਹੇਠਲੀਆਂ ਪੰਕਤੀਆਂ ਦੇ ਪ੍ਰਕਰਣ ਵਿਚ 'ਆਨੈ' ਦੇ ਅਰਥ ਕਰਦਾ/ਕਰਦੀ ਹੋ ਜਾਣਗੇ ) । ੫੦੧

**ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ ॥**
**ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ ॥੩॥**

ਗਉੜੀ, ਮਹਲਾ ੫, ੧੨੬, ਸਫ਼ਾ ੨੦੬

**ਅਰਥ:** (ਇਹ ਜੀਵ) ਕਾਠ ਦੀ ਪੁਤਲੀ ਹੈ, ਵਿਚਾਰੀ ਕੀ ਕਰ ਸਕਦੀ ਹੈ ? (ਇਸ ਨੇ ਕੀ ਕਰਨਾ ਹੈ, ਇਹ ਤਾਂ ਇਸ ਨੂੰ ) ਖਿਡਾਣ ਵਾਲਾ ਪ੍ਰਭੂ ਹੀ ਜਾਣਦਾ ਹੈ । ਬਾਜੀਗਰ (ਵਾਹਿਗੁਰੂ) ਜਿਹੋ-ਜਿਹਾ ਭੇਖ ਇਸ ਪਾਸੋਂ ਕਰਵਾਂਦਾ ਹੈ, ਇਹ (ਜੀਵ-ਰੂਪ ਪੁਤਲੀ) ਉਹੋ ਜਿਹਾ ਹੀ ਸਾਂਗ ਕਰਦੀ ਹੈ ।
**ਕਾਠ**- ਲਕੜੀ । **ਪੁਤਰੀ**- ਪੁਤਲੀ । **ਕਹਾ ਕਰੈ**- ਕੀ ਕਰ ਸਕਦੀ ਹੈ । **ਬਪੁਰੀ**- ਵਿਚਾਰੀ । **ਖਿਲਾਵਨਹਾਰੋ**- ਖਿਡਾਣ ਵਾਲਾ, ਨਚਾਣ ਵਾਲਾ (ਪ੍ਰਭੂ) । **ਭੇਖੁ**- ਸਾਂਗ, ਵੇਸ । **ਬਾਜੀਗਰੁ**- ਖੇਡ ਰਚਾਣ ਵਾਲਾ, ਵਾਹਿਗੁਰੂ । **ਤੈਸੋ ਹੀ**- ਉਹੋ ਜਿਹਾ ਹੀ । **ਸਾਜੁ**- ਸਾਂਗ ।
[ਵੇਖੋ ੬]

**ਆਨੋ:** ਲਿਆਓ । ੫੦੨

**ਉਸਤਤਿ ਨਿੰਦਾ ਦੋਊ ਪਰਹਰ ਹਰਿ ਕੀਰਤਿ ਉਰਿ ਆਨੋ ॥**
**ਜਨ ਨਾਨਕ ਸਭ ਹੀ ਮੈ ਪੂਰਨ ਏਕ ਪੁਰਖ ਭਗਵਾਨੋ ॥੨॥**

ਬਸੰਤੁ, ਮਹਲਾ ੯, ੧, ਸਫ਼ਾ ੧੧੮੬

**ਅਰਥ:** ਖ਼ੁਸ਼ਾਮਦ ਅਤੇ ਨਿੰਦਿਆ ਦੋਹਾਂ ਨੂੰ ਛਡ ਕੇ ਪਰਮਾਤਮਾ ਦੇ ਜਸ ਨੂੰ ਹਿਰਦੇ ਵਿਚ ਲਿਆਓ (ਭਾਵ ਵਸਾਓ) । ਦਾਸ ਨਾਨਕ (ਕਹਿੰਦਾ ਹੈ) ਕਿ ਇਕ ਅਕਾਲ-ਪੁਰਖ ਸਭ ਵਿਚ ਵਿਆਪਕ ਹੈ ।
**ਭਗਵਾਨੋ**- ਵਾਹਿਗੁਰੂ । **ਪਰਹਰ**- ਤਿਆਗ ਕੇ । **ਉਰਿ**- ਹਿਰਦੇ ਵਿਚ । **ਪੂਰਨ**- ਵਿਆਪਕ ।
[ਵੇਖੋ ੬]

**ਆਪ**: ਖ਼ੁਦ । ੫੦੩

**ਜਾ ਕੈ ਅੰਤਰਿ ਪ੍ਰਗਟਿਓ ਆਪ ॥ ਤਾ ਕਉ ਨਾਹੀ ਦੂਖ ਸੰਤਾਪ ॥...॥੩॥**

ਰਾਮ., ਮਹਲਾ ੫, ੧੫, ਸਫ਼ਾ ੮੮੭

**ਅਰਥ**: ਜਿਸ ਦੇ ਅੰਦਰ (ਅਰਥਾਤ ਮਨ ਵਿਚ ਵਾਹਿਗੁਰੂ) ਆਪ ਪ੍ਰਗਟਿਆ ਹੈ, ਉਸ ਨੂੰ (ਕਿਸੇ ਪ੍ਰਕਾਰ ਦਾ) ਦੁਖ-ਸੰਤਾਪ ਨਹੀਂ ਲਗਦਾ । [ਪ੍ਰਾ. अप्प (ਅਪ੍ਪ), अप्पणो (ਅਪ੍ਪਣੋ) : ਆਪ, ਖ਼ੁਦ, ਨਿਜ ।]

**ਆਪ**: ਆਪਣਾ । ੫੦੪

**ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪ ॥**
**ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ ॥੧॥**

ਸਾਰਗ, ਮਹਲਾ ੪, ੭, ਸਫ਼ਾ ੧੨੦੦

**ਅਰਥ**: ਜਿਸ ਧਨ ਦਾ ਤੁਸੀਂ ਮਾਣ ਕਰਦੇ ਹੋ, ਉਹ ਧਨ ਕਿਸੇ ਦਾ ਆਪਣਾ ਨਹੀਂ । ਧਨ ਇਕ ਵਿਸ਼ੇ-ਰਸ ਹੈ ਜੋ ਖਿਨ ਵਿਚ ਛਡ ਜਾਂਦਾ ਹੈ, (ਜਿਸ ਵੇਲੇ ਚਲਾ ਜਾਂਦਾ ਹੈ) ਤਾਂ ਪਛਤਾਵਾ ਲਗਦਾ ਹੈ ।

**ਹਉ**- ਹੋ । ਗੁਰਬਾਣੀ ਵਿਚ 'ਹਉ' ਸ਼ਬਦ ਆਮ ਤੌਰ ਤੇ ਮੈਂ, ਅਹੰਕਾਰ ਜਾਂ ਆਪਣੇਪਨ ਦੇ ਅਰਥਾਂ ਵਿਚ ਆਇਆ ਹੈ ਅਤੇ 'ਹੋ' ਦੇ ਅਰਥਾਂ ਵਿਚ 'ਹਹੁ' ਆਇਆ ਹੈ । ਮਿਸਾਲ ਲਈ:-

**ਜਬ ਹਮ ਹੋਤੇ ਤਬ ਤੁਮ ਨਾਹੀ ਅਬ ਤੁਮ ਹਹੁ ਹਮ ਨਾਹੀ ॥**

ਗਉੜੀ, ਕਬੀਰ, ੭੨, ਸਫ਼ਾ ੩੩੯

**ਪਛੁਤਾਪ**- ਪਛਤਾਵਾ ।

**ਨੋਟ**: ਰਿਵਾਇਤ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੇ ਵੱਡੇ ਪੁੱਤਰ ਪ੍ਰਿਥੀ ਚੰਦ ਵਲੋਂ ਘਰ ਵਿਚ ਪੈਦਾ ਕੀਤੇ ਕਲੇਸ਼ਾਂ ਤੋਂ ਉਸ ਨੂੰ ਵਰਜਣ ਹਿਤ ਇਸ ਸ਼ਬਦ ਰਾਹੀਂ ਉਪਦੇਸ਼ ਦਿੱਤਾ ।

[ਵੇਖੋ ੫੦੩]

**ਆਪ**: ਆਪਾ ਭਾਵ, ਹਉਮੈ, ਅਹੰਕਾਰ । ੫੦੫

**ਜਬ ਤੇ ਛੂਟੇ ਆਪ ਹਾਂ ॥ ਤਬ ਤੇ ਮਿਟੇ ਤਾਪ ਹਾਂ ॥...॥੧॥**

ਆਸਾਵਰੀ, ਮਹਲਾ ੫, ੧੬੨, ਸਫ਼ਾ ੪੧੦

**ਅਰਥ**: ਜਿਸ ਸਮੇਂ ਆਪਾ ਭਾਵ (ਅਰਥਾਤ ਹਉਮੈ) ਤੋਂ ਛੁਟਕਾਰਾ ਮਿਲ ਗਿਆ, ਉਸ ਵੇਲੇ ਤੋਂ (ਦੁਖ) ਸੰਤਾਪ (ਵੀ) ਮਿਟ ਗਏ ।

**ਤਾਪ**- ਦੁਖ : ਆਧਿਭੌਤਿਕ, ਆਧਿਦੈਵਿਕ ਅਤੇ ਅਧਿਆਤਮਿਕ ਦੁਖ ।

[ਵੇਖੋ ੫੦੩]

**ਆਪ**: ਆਪਣੇ (ਸਰੀਰ ਜਿਤਨੇ ਤੋਲ ਦਾ) । ੫੦੬

**ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ**
**ਐਸੋ ਦਾਨੁ ਨਿਤ ਨਿਤਹਿ ਕੀਜੈ ॥**
**ਆਤਮ ਜਉ ਨਿਰਮਾਇਮਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ**
**ਰਾਮ ਨਾਮ ਸਰਿ ਤਊ ਨ ਪੂਜੈ ॥੩॥**

ਰਾਮ., ਨਾਮਦੇਉ , ੪, ਸਫ਼ਾ ੯੭੩

ਵੇਖੋ 'ਅਸੁ ਦਾਨ' ੧੫੫੮

[ਵੇਖੋ ੫੦੩]

**ਆਪ (ਕਉ)**: (ਆਪਣੇ) ਆਪ (ਨੂੰ) । ੫੦੭

**ਮਹਲਾ ੨॥ ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ ॥**
**ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥...॥੨॥**

ਮਾਝ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੧੪੮

**ਅਰਥ**: ਹੇ ਨਾਨਕ ! (ਜਿਹੜਾ ਆਪਣੇ) ਆਪ ਨੂੰ ਪਰਖਦਾ ਹੈ, ਉਸ ਨੂੰ ਹੀ ਪਾਰਖੂ ਸਮਝੋ । (ਜਿਹੜਾ ਮਨੁੱਖ) ਰੋਗ ਅਤੇ ਦਾਰੂ ਦੋਹਾਂ ਨੂੰ ਸਮਝਦਾ ਹੈ, ਉਹੋ ਹੀ ਸਿਆਣਾ ਵੈਦ ਹੈ ।

**ਪਾਰਖੁ**- ਪਾਰਖੂ । **ਬੁਝੈ**- ਸਮਝੇ, ਸਮਝਦਾ ਹੈ । **ਸੁਜਾਣੁ**- ਸਿਆਣਾ ।

[ਵੇਖੋ ੫੦੩]

**ਆਪਸ**: ਆਪਣੇ ਆਪ (ਨੂੰ) । ੫੦੮

**ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ॥**
**ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ ॥੨॥**

ਮਾਰੂ, ਕਬੀਰ, ੧, ਸਫ਼ਾ ੧੧੦੩

ਵੇਖੋ 'ਅਧਰਮੁ' ੨੩੧੦ ੳ

[ਵੇਖੋ ੫੦੩]

**ਆਪਹਿ**: ਆਪ ਹੀ । ੫੦੯

**ਬੂਝੈ ਦੇਖੈ ਕਰੈ ਬਿਬੇਕ ॥ ਆਪਹਿ ਏਕ ਆਪਹਿ ਅਨੇਕ ॥...॥੬॥**

ਗਉੜੀ (ਸੁਖ.), ਮਹਲਾ ੫, ੧੨, ਸਫ਼ਾ ੨੭੯

**ਅਰਥ**: ਜਾਣਦਾ ਹੈ, ਵੇਖਦਾ ਹੈ, ਪਛਾਣਦਾ ਹੈ । ਆਪ ਹੀ ਇਕ ਹੈ, ਆਪ ਹੀ ਅਨੇਕ ਹੈ ।

**ਬਿਬੇਕ**- ਵਿਵੇਕ, ਸਮਝ । ਇਥੇ ਵਿਸ਼ੇਸ਼ ਭਾਵ 'ਪਛਾਣਦਾ ਹੈ' ।

[ਵੇਖੋ ੫੦੩]

**ਆਪਹਿ**: ਆਪਣਾ ਅਸਲ ਰੂਪ ਹੀ, ੫੧੦
ਵਾਹਿਗੁਰੂ ਦਾ ਰੂਪ ਹੀ ।

**ਆਪੁ ਗਇਆ ਤਾ ਆਪਹਿ ਭਏ ॥ ਕ੍ਰਿਪਾ ਨਿਧਾਨ ਕੀ ਸਰਨੀ ਪਏ ॥੩॥**

ਗਉੜੀ, ਮਹਲਾ ੫, ੧੧੦, ਸਫ਼ਾ ੨੦੨

**ਅਰਥ**: (ਜਦ) ਕ੍ਰਿਪਾ-ਨਿਧਾਨ (ਪਰਮਾਤਮਾ) ਦੀ ਸ਼ਰਨ ਵਿਚ ਆ ਪਏ ਤਾਂ ਅਹੰਕਾਰ (ਆਪਾ-ਭਾਵ) ਦੂਰ ਹੋ ਗਿਆ ਅਤੇ ਤਦੋਂ ਵਾਹਿਗੁਰੂ ਦਾ ਰੂਪ ਹੀ ਹੋ ਗਏ ।

[ਵੇਖੋ ੫੦੩]

**ਆਪਹਿ**: ਆਪਣੇ ਨਾਲ । ੫੧੧

**ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥**

**ਨਾਨਕ ਹਰਿ ਪ੍ਰਭਿ ਆਪਹਿ ਮੇਲੇ ॥੪॥**

ਗਉੜੀ (ਸੁਖ.), ਮਹਲਾ ੫, ੨੨, ਸਫ਼ਾ ੨੯੨-੯੩

**ਅਰਥ**: (ਵਾਹਿਗੁਰੂ ਦੇ ਨਾਮ ਵਿਚ ਲੀਨ ਸੇਵਕ) ਇਸ ਲੋਕ ਵਿਚ ਪ੍ਰਸੰਨ ਰਹਿੰਦੇ ਹਨ ਅਤੇ ਪਰਲੋਕ ਵਿਚ ਵੀ ਸੁਖੀ ਹੁੰਦੇ ਹਨ । ਹਰੀ ਪ੍ਰਭੂ (ਉਨ੍ਹਾਂ ਨੂੰ) ਆਪਣੇ ਨਾਲ ਮੇਲ ਲੈਂਦਾ ਹੈ ।

**ਇਹ ਲੋਕ**- ਇਸ ਲੋਕ ਵਿਚ । **ਸੁਹੇਲੇ**- ਸੁਖੀ ।

[ਵੇਖੋ ੫੦੩]

**ਆਪਹੁ**: ਆਪਣੇ ਆਪ ਤੋਂ (ਮਨੁੱਖ ਤੋਂ) । ੫੧੨

**ਆਪਹੁ ਕਛੂ ਨ ਹੋਵਤ ਭਾਈ ॥ ਜਿਸੁ ਪ੍ਰਭ ਦੇਵੈ ਸੋ ਨਾਮੁ ਪਾਈ ॥੩॥**

ਬਿਲਾ., ਮਹਲਾ ੫, ੧੫, ਸਫ਼ਾ ੮੦੫

**ਅਰਥ**: ਹੇ ਭਾਈ ! ਆਪਣੇ ਆਪ ਤੋਂ ਕੁਛ ਨਹੀਂ ਹੋ ਸਕਦਾ, ਜਿਸ ਨੂੰ ਪ੍ਰਭੂ ਦਿੰਦਾ ਹੈ, ਉਹੋ ਨਾਮ (ਪਦਾਰਥ) ਪਾਂਦਾ ਹੈ ।

**ਨ ਹੋਵਤ**- ਨਹੀਂ ਹੋ ਸਕਦਾ । **ਪਾਈ**- ਪਾਂਦਾ ਹੈ ।

[ਵੇਖੋ ੫੦੩]

**ਆਪਹੁ**: ਆਪਣੇ ਆਪ ਨੂੰ । ੫੧੩

**ਸਲੋਕ ਮ: ੧ ॥..... ਆਪਹੁ ਜੇ ਕੋ ਭਲਾ ਕਹਾਏ ॥**
**ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ ॥੧॥**

ਸਿਰੀ. (ਵਾਰ), ਮਹਲਾ ੪, ਪਉੜੀ ੩, ਸਫ਼ਾ ੮੩

**ਅਰਥ**: ਜੇ ਕੋਈ (ਜੀਵ) ਆਪਣੇ ਆਪ ਨੂੰ ਭਲਾ ਅਖਵਾਏ, (ਤਾਂ ਇਹ ਠੀਕ ਨਹੀਂ) । ਹੇ ਨਾਨਕ ! (ਉਹ ਕਿਤਨਾ ਕੁ ਚੰਗਾ ਹੈ) ਇਹ ਤਾਂ (ਉਸ ਵੇਲੇ) ਪਤਾ ਲਗੇਗਾ, ਜਦੋਂ (ਪਰਮਾਤਮਾ ਦੀ ਦਰਗਾਹ ਵਿਚ) ਲੇਖਾ ਦੇਣ ਵੇਲੇ ਸਨਮਾਨ ਪ੍ਰਾਪਤ ਕਰ ਲਵੇਗਾ ।

**ਜਾਪੈ**- ਪਤਾ ਲਗੇਗਾ । **ਪਤਿ**- ਇੱਜ਼ਤ । **ਲੇਖੈ**- ਲੇਖੇ ਵਿਚ, ਲੇਖਾ ਦੇਣ ਲਗਿਆਂ ।

[ਵੇਖੋ ੫੦੩]

**ਆਪਹੁ**: (ਪ੍ਰਭੂ ਨੇ) ਆਪ ਹੀ । ੫੧੪

**ਇਹ ਜਗਤੁ ਭਰਮਿ ਭੁਲਾਇਆ ॥ ਆਪਹੁ ਤੁਧੁ ਖੁਆਇਆ ॥**
**ਪਰਤਾਪੁ ਲਗਾ ਦੋਹਾਗਣੀ ਭਾਗ ਜਿਨਾ ਕੇ ਨਾਹਿ ਜੀਉ ॥੬॥**

ਸਿਰੀ. (ਅਸ.), ਮਹਲਾ ੧, ੧, ਸਫ਼ਾ ੭੨

**ਅਰਥ**: (ਹੇ ਭਾਈ !) ਇਸ ਜਗਤ ਨੂੰ (ਪਰਮਾਤਮਾ ਨੇ) ਭਰਮ ਵਿਚ ਭੁਲਾਇਆ ਹੋਇਆ ਹੈ । (ਹੇ ਅਕਾਲ-ਪੁਰਖ !) ਆਪ ਹੀ ਤੂੰ (ਜੀਵਾਂ ਨੂੰ ਧਰਮ ਦੇ ਰਾਹ ਤੋਂ) ਖੁੰਝਾ ਦਿੱਤਾ ਹੈ । ਜਿਨ੍ਹਾਂ ਦੇ ਭਾਗਾਂ ਵਿਚ (ਪ੍ਰਭੂ-ਮਿਲਾਪ) ਨਹੀਂ ਹੈ, (ਉਨ੍ਹਾਂ) ਦੋਹਾਗਣਾਂ ਨੂੰ ਦੁਖ ਲਗਿਆ ਰਹਿੰਦਾ ਹੈ ।

**ਖੁਆਇਆ**- ਖੁੰਝਾਇਆ ਹੈ । **ਪਰਤਾਪੁ**- ਪੀੜਾ, ਦੁਖ । **ਦੋਹਾਗਣੀ**- ਪਤੀ ਦੀਆਂ ਤਿਆਗੀਆਂ ਇਸਤ੍ਰੀਆਂ ਨੂੰ ।

[ਵੇਖੋ ੫੦੩]

**ਆਪਹੁ**: ਆਪਣੇ ਆਪ ਤੋਂ, ਆਪਣੇ ਵਲੋਂ । ੫੧੫

**ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥...॥੩॥**

ਸੂਹੀ (ਗੁਣਵੰਤੀ), ਮਹਲਾ ੧, ੩, ਸਫ਼ਾ ੭੬੩

**ਅਰਥ**: ਮੈਂ ਆਪਣੇ ਵਲੋਂ (ਅਰਥਾਤ ਆਪਣੀ ਇੱਛਾ ਅਨੁਸਾਰ) ਬੋਲ ਕੇ ਦੱਸਣਾ ਨਹੀਂ ਜਾਣਦਾ । ਮੈਂ ਤਾਂ ਸਭ (ਵਾਹਿਗੁਰੂ ਦੇ) ਹੁਕਮ ਅਨੁਸਾਰ ਕਿਹਾ ਹੈ ।

**ਭਾਵ**: ਗੁਰਵਾਕ ਹੈ :-

**ਬੋਲਾਇਆ ਬੋਲੀ ਖਸਮ ਦਾ ॥**

ਸਿਰੀ. (ਅਸ.), ਮਹਲਾ ੫, ੨੯, ਸਫ਼ਾ ੭੪

[ਵੇਖੋ ੫੦੩]

**ਆਪਣ**: ਆਪਣੇ । ੫੧੬

**ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ ॥...॥੧॥**

ਸਲੋਕ, ਫ਼ਰੀਦ, ੧, ਸਫ਼ਾ ੧੩੭੭

**ਅਰਥ**: ਆਪਣੇ ਹੱਥੀਂ ਜਿੰਦ ਤੋਰ ਕੇ (ਜਿਸ ਨੂੰ ਮੌਤ ਦਾ ਫ਼ਰਿਸ਼ਤਾ ਵਹੁਟੀ ਵਾਂਗ ਵਿਆਹ ਕੇ ਲੈ ਚਲਿਆ ਹੈ, ਉਹ ਜਿੰਦ ਹੁਣ) ਕਿਸ ਦੇ ਗਲ ਧਾ ਕੇ ਲਗੇਗੀ ?

**ਭਾਵ**: ਜਰਜਰ ਹੋਈ ਉਹ ਕਾਇਆ, ਜਿਸ ਦੇ ਆਸਰੇ ਜਿੰਦ ਟਿਕੀ ਹੋਈ ਸੀ, ਹੁਣ ਇਸ ਨੂੰ ਟਿਕੇ ਰਹਿਣ ਲਈ ਆਸਰਾ ਨਹੀਂ ਦੇ ਸਕਦੀ ਅਤੇ ਕੋਈ ਹੋਰ ਵੀ ਸਹਾਰਾ ਦੇਣ ਵਾਲਾ ਨਜ਼ਰ ਨਹੀਂ ਅਉਂਦਾ ਕਿ ਜਿੰਦ ਉਸ ਨਾਲ ਜਾ ਲਿਪਟੇ ।

**ਹਥੀ**- ਹੱਥਾਂ ਨਾਲ । **ਜੋਲਿ ਕੈ**- ਤੋਰ ਕੇ । **ਧਾਇ**- ਦੌੜ ਕੇ ।

[ਪ੍ਰਾ. अप्पण (ਅਪ੍ਪਣ) : ਆਪਣਾ ।
अप्पणय (ਅਪ੍ਪਣਯ) : ਆਪਣੀ ।]

**ਆਪਣ**: ਆਪਣ (ਲੀਆ), ਆਪਣੇ ਯਤਨ ਨਾਲ । ੫੧੭

**ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ ॥...॥੪॥**

ਮਾਝ (ਬਾਰਹ.), ਮਹਲਾ ੫, ੪, ਸਫ਼ਾ ੧੩੪

**ਅਰਥ**: ਜੇ ਆਪਣੇ ਯਤਨ ਨਾਲ (ਪ੍ਰਭੂ) ਮਿਲ ਸਕਦਾ ਹੋਵੇ, ਤਾਂ (ਜੀਵ) ਉਸ ਤੋਂ ਵਿਛੜ ਕੇ ਕਿਉਂ ਦੁਖੀ ਹੋਣ ?

**ਵਿਛੁੜਿ**- ਵਿਛੜ ਕੇ । **ਰੋਵੰਨਿ**- ਰੋਣ (ਭਾਵ ਦੁਖੀ ਹੋਣ) ।

[ਵੇਖੋ ੫੧੬]

**ਆਪਣ**: ਆਪਣੀ । ੫੧੮

**ਆਪਣ ਵਾਰੀ ਸਭਸੈ ਆਵੈ ਪਕੀ ਖੇਤੀ ਲੁਣੀਐ ॥...॥੫॥**

ਤੁਖਾਰੀ, ਮਹਲਾ ੧, ੨, ਸਫ਼ਾ ੧੧੧੦

**ਅਰਥ**: ਸਭ ਕਿਸੇ ਦੀ ਆਪਣੀ ਵਾਰੀ ਆਉਣੀ ਹੈ । ਪਕੀ ਖੇਤੀ ਤਾਂ ਜ਼ਰੂਰ ਵੱਢੀ ਜਾਣੀ ਹੈ, (ਕਿਉਂਕਿ ਉਸ ਦੀ ਵਾਰੀ ਪੁੱਗ ਗਈ ਹੈ) ।

**ਆਪਣ ਵਾਰੀ**- ਆਪਣੀ ਵਾਰੀ (ਸੰਸਾਰ ਤੋਂ ਜਾਣ ਦੀ) । **ਸਭਸੈ**- ਸਭ ਦੀ ।

**ਲੁਣੀਐ**- ਵੱਢੀ ਜਾਣੀ ਹੈ ।
[ਵੇਖੋ ੫੧੬]

**ਆਪਣਾਂ**: ਆਪਣਾ, ਖ਼ੁਦ ਦਾ । ੫੧੯

**ਜਾ ਆਪਿ ਕ੍ਰਿਪਾਲੁ ਹੋਵੈ ਹਰਿ ਸੁਆਮੀ**
**ਤਾ ਆਪਣਾਂ ਨਾਉ ਹਰਿ ਆਪਿ ਜਪਾਵੈ ॥**
**ਆਪੇ ਸਤਿਗੁਰੁ ਮੇਲਿ ਸੁਖੁ ਦੇਵੈ ਆਪਣਾਂ ਸੇਵਕੁ ਆਪਿ ਹਰਿ ਭਾਵੈ ॥**

ਬਿਹਾ. (ਵਾਰ), ਮਹਲਾ ੪, ਪਉੜੀ ੧੭, ਸਫ਼ਾ ੫੫੫

**ਅਰਥ**: ਜਦੋਂ (ਸਭ ਦਾ) ਮਾਲਿਕ ਵਾਹਿਗੁਰੂ ਕਿਸੇ ਤੇ ਮਿਹਰਬਾਨ ਹੋ ਜਾਂਦਾ ਹੈ, ਤਾਂ ਉਸ (ਵਿਅਕਤੀ ਤੋਂ) ਆਪਣਾ (ਪਵਿੱਤਰ) ਨਾਮ ਵਾਹਿਗੁਰੂ ਆਪ ਹੀ ਜਪਾ ਲੈਂਦਾ ਹੈ । (ਨਾਮ ਦਾ ਜਾਪ ਕਰਨ ਵਾਲਾ) ਉਸ ਦਾ ਸੇਵਕ ਉਹਨੂੰ ਬਹੁਤ ਚੰਗਾ ਲਗਦਾ ਹੈ, ਇਸ ਕਰ ਕੇ (ਅਜਿਹੇ ਸੇਵਕ ਨੂੰ) ਆਪ ਹੀ ਸੱਚੇ ਗੁਰੂ ਨਾਲ ਮਿਲਾ ਕੇ ਸੁਖ (ਪ੍ਰਾਪਤੀ ਦਾ ਮਾਰਗ ਦਿਖਾ) ਦਿੰਦਾ ਹੈ।
[ਵੇਖੋ ੫੧੬]

**ਆਪਣਾ**: ਆਪਣਾ, ਨਿਜੀ । ੫੨੦

**ਆਪੈ ਨਾਲਿ ਗੋਸਟਿ ਆਪਿ ਉਪਦੇਸੈ ਆਪੇ ਸੁਘੜੁ ਸਰੂਪੁ ਸਿਆਣੀ ॥**
**ਆਪਣਾ ਚੋਜੁ ਕਰਿ ਵੇਖੈ ਆਪੇ ਆਪੇ ਸਭਨਾ ਜੀਆ ਕਾ ਹੈ ਜਾਣੀ ॥੧੨॥**

ਬਿਹਾ. (ਵਾਰ), ਮਹਲਾ ੪, ਪਉੜੀ ੧੨, ਸਫ਼ਾ ੫੫੩

**ਅਰਥ**: ਅਕਾਲ-ਪੁਰਖ ਆਪਣੇ ਆਪ ਨਾਲ ਚਰਚਾ ਕਰਦਾ ਹੈ, ਆਪ ਹੀ (ਆਪਣੇ ਆਪ ਨੂੰ) ਉਪਦੇਸ਼ ਦਿੰਦਾ ਹੈ । ਆਪ ਹੀ ਸੁਚਜੇ ਸਰੂਪ ਵਾਲਾ ਹੈ, ਸਿਆਣਾ ਹੈ । ਆਪਣਾ ਕੌਤਕ (ਅਰਥਾਤ ਰਚਨਾ) ਰਚ ਕੇ ਆਪ ਹੀ ਫਿਰ ਉਸ ਨੂੰ ਦੇਖ ਰਿਹਾ ਹੈ, ਆਪ ਹੀ ਸਾਰੇ ਜੀਵਾਂ ਦੇ ਹਿਰਦੇ ਦੀ ਜਾਣਦਾ ਹੈ ।
**ਆਪੈ ਨਾਲਿ**- ਆਪਣੇ ਆਪ ਨਾਲ । **ਗੋਸਟਿ**- ਚਰਚਾ । **ਸੁਘੜੁ ਸਰੂਪੁ**- ਸੁਚਜ-ਸਰੂਪ । **ਸਿਆਣੀ**- ਸਿਆਣਾ । **ਜਾਣੀ**- ਜਾਣਨ ਵਾਲਾ, ਜਾਣਦਾ ਹੈ ।
[ਵੇਖੋ ੫੧੬]

**ਆਪਣਿਆ**: ਆਪਣੇ । ੫੨੧

**ਹਰਿ ਜੀਉ ਸਾਚੀ ਨਦਰਿ ਤੁਮਾਰੀ ॥**
**ਆਪਣਿਆ ਦਾਸਾ ਨੋ ਕ੍ਰਿਪਾ ਕਰਿ ਪਿਆਰੇ ਰਾਖਹੁ ਪੈਜ ਹਮਾਰੀ ॥ਰਹਾਉ॥**

ਸੋਰਠਿ, ਮਹਲਾ ੩, ੩, ਸਫ਼ਾ ੬੦੦

**ਅਰਥ**: ਹੇ ਵਾਹਿਗੁਰੂ ਜੀ ! ਤੁਹਾਡੀ (ਮਿਹਰ ਦੀ) ਦ੍ਰਿਸ਼ਟੀ (ਸੇਵਕਾਂ ਸਿਰ) ਸਦਾ ਸਤਿ-ਸਰੂਪ ਹੈ । ਹੇ ਪਿਆਰੇ ! ਆਪਣੇ ਦਾਸਾਂ ਉਪਰ ਕਿਰਪਾ ਕਰੋ, ਮੇਰੀ ਵੀ ਇੱਜ਼ਤ ਰਖੋ ।
[ਵੇਖੋ ੫੧੬]

**ਆਪਣੀ**: ਆਪਣੇ ਆਪ ਦੀ । ੫੨੨

**ਆਪੇ ਮੇਲੇ ਮੇਲਿ ਮਿਲਾਏ ॥ ਆਪਣੀ ਕੀਮਤਿ ਆਪੇ ਪਾਏ ॥੧॥**

ਆਸਾ, ਮਹਲਾ ੩, ੪੨, ਸਫ਼ਾ ੩੬੧

**ਅਰਥ**: (ਵਾਹਿਗੁਰੂ) ਆਪ ਹੀ ਸਤਿਗੁਰੂ ਮਿਲਾਉਂਦਾ ਹੈ । (ਸਤਿਗੁਰੂ) ਨੂੰ ਮਿਲਾ ਕੇ (ਅਕਾਲ-ਪੁਰਖ) ਆਪਣੇ ਚਰਨਾਂ ਵਿਚ ਜੋੜ ਲੈਂਦਾ ਹੈ (ਇਸ ਤਰ੍ਹਾਂ) ਆਪਣੇ ਆਪ ਦੀ ਕਦਰ ਆਪ ਹੀ ਪ੍ਰਗਟ ਕਰਦਾ ਹੈ ।
[ਵੇਖੋ ੫੧੬]

**ਆਪਣੇ**: ਆਪਣੇ ਹੀ । ੫੨੩

**ਸਰਣਿ ਪਏ ਪ੍ਰਭ ਆਪਣੇ ਗੁਰੁ ਹੋਆ ਕਿਰਪਾਲੁ ॥**
**ਸਤਗੁਰ ਕੈ ਉਪਦੇਸਿਐ ਬਿਨਸੇ ਸਰਬ ਜੰਜਾਲ ॥...॥੧॥**

ਸਿਰੀ., ਮਹਲਾ ੫, ੮੬, ਸਫ਼ਾ ੪੮

ਵੇਖੋ '**ਉਪਦੇਸਿਐ**' ੪੩੦

[ਵੇਖੋ ੫੧੬]

**ਆਪਣੈ**: ਆਪਣੇ । ੫੨੪

**ਬੁਰਾ ਕਰੇ ਸੁ ਕੇਹਾ ਸਿਝੈ ॥ ਆਪਣੈ ਰੋਹਿ ਆਪੇ ਹੀ ਦਝੈ ॥**

ਸਲੋਕ (ਵਧੀਕ), ਮਹਲਾ ੩, ੪੬, ਸਫ਼ਾ ੧੪੧੮

**ਅਰਥ**: ਜੋ ਬੁਰਾ ਕਰਦਾ ਹੈ, ਉਹ ਕਿਵੇਂ ਸਫਲ ਹੋ ਸਕਦਾ ਹੈ ? ਉਹ ਆਪਣੇ ਗੁੱਸੇ ਨਾਲ ਆਪ ਹੀ ਸੜਦਾ ਰਹਿੰਦਾ ਹੈ ।
**ਕੇਹਾ**- ਕਿਵੇਂ । **ਸਿਝੈ**- ਕਾਮਯਾਬ ਹੁੰਦਾ ਹੈ । **ਰੋਹਿ**- ਗੁੱਸੇ ਨਾਲ । **ਦਝੈ**- ਸੜਦਾ ਹੈ ।
[ਵੇਖੋ ੫੧੬]

**ਆਪਣੋ**: ਆਪਣਾ । ੫੨੫

**ਣਾ ਕੋ ਜਾਣੈ ਆਪਣੋ ਏਕਹਿ ਟੇਕ ਅਧਾਰ ॥**
**ਰੈਣਿ ਦਿਣਸੁ ਸਿਮਰਤ ਰਹੈ ਸੋ ਪ੍ਰਭੁ ਪੁਰਖੁ ਅਪਾਰ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੩੧, ਸਫ਼ਾ ੨੫੬

**ਅਰਥ**: (ਜਿਹੜਾ ਮਨੁੱਖ) ਇਕ (ਅਕਾਲ-ਪੁਰਖ) ਦੀ ਓਟ ਆਸਰੇ ਵਿਚ ਰਹੇ ਅਤੇ ਕਿਸੇ (ਹੋਰ ਨੂੰ) ਆਪਣਾ (ਸਹਾਰਾ) ਨਾ ਸਮਝੇ, ਰਾਤ-ਦਿਨ ਉਸ ਪਰਿਪੂਰਣ ਅਤੇ ਅਨੰਤ ਪ੍ਰਭੂ ਦਾ ਸਿਮਰਨ ਕਰਦਾ ਰਹੇ (ਉਹ ਸਦਾ ਸੁਖ ਪਾਵੇਗਾ ) ।
**ਣਾ ਕੋ ਜਾਣੈ**- ਕਿਸੇ ਨੂੰ ਨਾ ਸਮਝੇ । **ਆਪਣੋ**- ਆਪਣਾ ਸਹਾਰਾ, ਆਪਣਾ ਇਸ਼ਟ । **ਦਿਣਸੁ**- ਦਿਨ ।
[ਵੇਖੋ ੫੧੬]

**ਆਪਤ**: ਮੁਸੀਬਤ, ਦੁਖ, ਬਿਪਤਾ । ੫੨੬

**ਮਾਨੁ ਅਭਿਮਾਨੁ ਦੋਊ ਸਮਾਨੇ ਮਸਤਕੁ ਡਾਰਿ ਗੁਰ ਪਾਗਿਓ ॥**
**ਸੰਪਤ ਹਰਖੁ ਨ ਆਪਤ ਦੂਖਾ ਰੰਗੁ ਠਾਕੁਰੈ ਲਾਗਿਓ ॥੧॥**

ਗਉੜੀ (ਮਾਲਾ), ਮਹਲਾ ੫, ੧੬੦, ਸਫ਼ਾ ੨੧੫

**ਅਰਥ**: ਹੇ ਭੈਣ ! (ਜਦੋਂ ਤੋਂ) ਮੈਂ ਆਪਣਾ ਸੀਸ ਗੁਰੂ-ਚਰਨਾਂ 'ਤੇ ਝੁਕਾ ਦਿਤਾ ਹੈ, (ਤਦੋਂ ਤੋਂ) ਮੈਨੂੰ ਮਾਨ-ਸਨਮਾਨ ਅਤੇ ਬੇਕਦਰੀ ਇਕੋ ਜਿਹੇ ਲਗਣ

ਲਗ ਪਏ ਹਨ । ਮੇਰੀ (ਹੁਣ) ਵਾਹਿਗੁਰੂ ਨਾਲ ਪ੍ਰੀਤ (ਹੀ ਇਤਨੀ ਵਧ ਗਈ) ਹੈ ਕਿ ਦੌਲਤ ਆਉਂਦੀ ਵੇਖ ਕੇ ਕੋਈ (ਬਹੁਤੀ) ਖ਼ੁਸ਼ੀ ਨਹੀਂ ਹੁੰਦੀ ਅਤੇ ਬਿਪਤਾ ਆਈ ਜਾਣ ਕੇ ਕੋਈ ਦੁਖ ਮਹਿਸੂਸ ਨਹੀਂ ਹੁੰਦਾ ।

**ਅਭਿਮਾਨੁ**- ਕਿਸੇ ਵਲੋਂ ਆਕੜ ਭਰਿਆ ਸਲੂਕ ਅਰਥਾਤ ਬੇਕਦਰੀ ਵਾਲਾ ਵਿਵਹਾਰ । **ਦੋਊ**- ਦੋਵੇਂ । **ਸਮਾਨੇ**- ਬਰਾਬਰ, ਇਕੋ ਜਿਹੇ । **ਮਸਤਕੁ**- ਮੱਥਾ, ਸਿਰ । **ਗੁਰ ਪਾਗਿਓ**- ਗੁਰੂ-ਚਰਨਾਂ ਉੱਤੇ । **ਸੰਪਤ**- ਦੌਲਤ । **ਹਰਖੁ**- ਖ਼ੁਸ਼ੀ । (ਨ) **ਦੂਖਾ**- ਦੁਖ ਨਹੀਂ ਜਾਪਦਾ । **ਰੰਗੁ**- ਪਿਆਰ ।

[ਸੰਸ. आपत्ति (ਆਪਤ੍ਤਿ) आ+पद्+क्तिन् : ਕਸ਼ਟ, ਦੁਖ, ਮੁਸੀਬਤ।
आपद् (ਆਪਦ੍) आ+पद्+क्विप् : ਸੰਕਟ, ਮੁਸੀਬਤ, ਖ਼ਤਰਾ ।
ਪ੍ਰਾ. आवत्ति (ਆਵਤ੍ਤਿ) : ਆਪਦਾ, ਕਸ਼ਟ ; ਉਤਪਤੀ ।
आवया (ਆਵਯਾ) : ਆਪਦਾ, ਬਿਪਤਾ, ਸੰਕਟ ।
ਫ਼ਾ. ਆਫ਼ਤ) : ਮੁਸੀਬਤ, ਸੰਕਟ ।]

**ਨੋਟ**: ਗੁਰੂ ਗ੍ਰੰਥ ਸਾਹਿਬ ਵਿਚ 'ਆਪਤ' ਇਕ ਵਾਰੀ ਅਤੇ 'ਆਪਤੁ' ਦੋ ਵਾਰੀ ਆਇਆ ਹੈ । 'ਆਪਤ' ਸੰਕਟ ਦੇ ਅਰਥ ਵਿਚ ਅਤੇ 'ਆਪਤੁ' ਦੋਵੇਂ ਵਾਰ 'ਅਪਣੱਤ' ਦੇ ਅਰਥਾਂ ਵਿਚ । ਸੰਸਕ੍ਰਿਤ ਭਾਸ਼ਾ ਦੇ 'ਆਪੱਤੀ' ਅਤੇ 'ਆਪਦ' ਦੇ ਇਕੋ ਅਰਥ ਹਨ ਅਤੇ ਇਹ ਦੋਵੇਂ ਸ਼ਬਦ ਇਕੋ ਧਾਤੂ 'ਪਦ' ਤੋਂ ਬਣੇ ਹਨ । ਗੁਰਬਾਣੀ ਵਿਚ ਆਇਆ ਸ਼ਬਦ 'ਆਪਤ' ਸੰਸਕ੍ਰਿਤ 'ਆਪੱਤੀ' ਦਾ ਵਿਕ੍ਰਿਤ ਰੂਪ ਹੈ ਜਾਂ 'ਆਪਦ' ਦਾ ਜਾਂ ਫਿਰ ਫ਼ਾਰਸੀ 'ਆਫ਼ਤ' ਦਾ, ਇਸ ਸੰਬੰਧੀ ਅਲਗ-ਅਲਗ ਵਿਚਾਰ ਹੋ ਸਕਦੇ ਹਨ । ਗੁਰਬਾਣੀ ਦੀ ਅੰਦਰਲੀ ਗਵਾਹੀ ਤੋਂ ਇਹ ਪਤਾ ਲਗਦਾ ਹੈ ਕਿ ਇਹ ਸ਼ਬਦ 'ਆਪਦ' ਤੋਂ ਬਣਿਆ ਹੈ । ਗੁਰਬਾਣੀ ਦੀ ਇਕ ਤੁਕ ਹੈ -

**ਜਹਾਂ ਬੀਸਰੈ ਠਾਕੁਰੁ ਪਿਆਰੋ ਤਹਾਂ ਦੂਖ ਸਭ ਆਪਦ ॥**

'ਆਪਦ' ਵੀ ਇਕੋ ਵਾਰ ਸੰਕਟ ਦੇ ਅਰਥ ਵਿਚ ਹੀ ਆਇਆ ਹੈ । ਗੁਰਬਾਣੀ ਵਿਚ 'ਆਪੱਤੀ' ਸ਼ਬਦ ਦੀ ਵਰਤੋਂ ਕਿਤੇ ਵੀ ਨਹੀਂ ਕੀਤੀ ਗਈ । 'ਆਪਤ' ਦੇ ਫ਼ਾਰਸੀ ਮੂਲ ਨਾਲ ਸੰਬੰਧਿਤ ਹੋਣ ਦੀ ਸੰਭਾਵਨਾ ਨਹੀਂ ਕਿਉਂਕਿ ਜਿਹੜੇ ਪਦਿਆਂ ਵਿਚ ਇਨ੍ਹਾਂ ਸ਼ਬਦਾਂ ਦੀ ਵਰਤੋਂ ਹੋਈ ਹੈ, ਉਨ੍ਹਾਂ ਵਿਚ ਫ਼ਾਰਸੀ ਸ਼ਬਦਾਵਲੀ ਦੀ ਵਰਤੋਂ ਰਤਾ ਵੀ ਨਹੀਂ ਹੋਈ । 'ਆਪਦ' ਤੋਂ ਹੀ 'ਆਪਤ' ਬਣ ਜਾਣਾ ਸੁਭਾਵਿਕ ਜਾਪਦਾ ਹੈ ।

**ਆਪਤੁ**: ਆਪਾ ਭਾਵ, ਅਪਣੱਤ । ੫੨੭

**ਚਰਨ ਪਖਾਰਿ ਕਰਉ ਗੁਰ ਸੇਵਾ ਮਨਹਿ ਚਰਾਵਉ ਭੋਗ ॥**
**ਛੋਡਿ ਆਪਤੁ ਬਾਦੁ ਅਹੰਕਾਰਾ ਮਾਨੁ ਸੋਈ ਜੋ ਹੋਗੁ ॥੧॥**

ਟੋਡੀ, ਮਹਲਾ ੫, ੮, ਸਫ਼ਾ ੭੧੩

**ਅਰਥ**: ਮੈਂ ਗੁਰੂ ਦੇ ਚਰਨ ਧੋ ਕੇ ਉਸ ਦੀ ਸੇਵਾ ਕਰਦਾ ਹਾਂ । (ਮੇਰੀ ਦਿਲੀ ਖ਼ਾਹਿਸ਼ ਹੈ ਕਿ) ਆਪਣੇ ਮਨ ਨੂੰ ਮੈਂ ਗੁਰੂ ਦੇ ਅੱਗੇ ਪ੍ਰਸ਼ਾਦ ਵਜੋਂ ਚੜ੍ਹਾ ਦੇਵਾਂ । ਹੇ ਮਨ ! ਤੂੰ ਅਪਣੱਤ, ਝਗੜੇ ਅਤੇ ਅਹੰਕਾਰ ਦੀਆਂ ਗੱਲਾਂ ਛਡ ਦੇ, ਉਸ ਗੱਲ ਨੂੰ ਮੰਨ ਲੈ ਜੋ (ਉਸ ਦੇ ਹੁਕਮ ਵਿਚ) ਹੋਣੀ ਹੈ ।

**ਭਾਵ**: ਮਨ ਨੂੰ ਪ੍ਰਸ਼ਾਦ ਵਾਂਗ ਚੜ੍ਹਾਣ ਦਾ ਭਾਵ ਹੈ ਕਿ ਵਾਹਿਗੁਰੂ ਅੱਗੇ ਆਪਣਾ ਮਨ ਅਰਪਨ ਕਰ ਦੇਣਾ ਤਾਂ ਜੁ ਇਸ ਭੇਟ ਨੂੰ ਗ੍ਰਹਿਣ ਕਰ ਕੇ ਉਹ ਹਮੇਸ਼ਾ ਮਨ ਵਿਚ ਵਸਿਆ ਰਹੇ ।

**ਪਖਾਰਿ**- ਧੋ ਕੇ । **ਚਰਾਵਉ**- ਚੜ੍ਹਾਂਦਾ ਰਹਾਂ । **ਮਨਹਿ**- ਮਨ ਨੂੰ । **ਬਾਦੁ**- ਝਗੜੇ । **ਮਾਨੁ**- ਮੰਨ ਲੈ ।

[ਵੇਖੋ ੫੦੩]

**ਆਪਦ**: ਬਿਪਤਾ, ਆਫ਼ਤ । ੫੨੮

**ਜਹਾਂ ਬੀਸਰੈ ਠਾਕੁਰੁ ਪਿਆਰੋ ਤਹਾਂ ਦੂਖ ਸਭ ਆਪਦ ॥**
**ਜਹ ਗੁਨ ਗਾਇ ਆਨੰਦ ਮੰਗਲ ਰੂਪ ਤਹਾਂ ਸਦਾ ਸੁਖ ਸੰਪਦ ॥੧॥**

ਸਾਰਗ, ਮਹਲਾ ੫, ੭, ਸਫ਼ਾ ੧੨੦੪

**ਅਰਥ**: ਜਿੱਥੇ (ਭਾਵ ਜਿਸ ਥਾਂ ਦੇ ਲੋਕਾਂ ਨੂੰ) ਪਿਆਰਾ ਵਾਹਿਗੁਰੂ ਵਿਸਰ ਜਾਂਦਾ ਹੈ, ਉਥੇ ਸਾਰੇ ਦੁਖ ਅਤੇ ਬਿਪਤਾ ਆ ਜਾਂਦੀਆਂ ਹਨ । ਜਿੱਥੇ ਆਨੰਦ ਮੰਗਲ ਰੂਪ ਵਾਹਿਗੁਰੂ ਦੇ ਗੁਣ ਗਾਏ ਜਾਂਦੇ ਹਨ, ਉਥੇ ਸੁਖ ਅਤੇ ਖ਼ੁਸ਼ਹਾਲੀ ਸਦਾ ਬਣੀ ਰਹਿੰਦੀ ਹੈ ।

**ਬੀਸਰੈ**- ਵਿਸਰ ਜਾਂਦਾ ਹੈ । **ਪਿਆਰੋ**- ਪਿਆਰਾ । **ਸੰਪਦ**- ਦੌਲਤ ਭਾਵ ਖ਼ੁਸ਼ਹਾਲੀ ।

[ਵੇਖੋ ੫੨੬]

**ਆਪਨ**: ਆਪ, ਖ਼ੁਦ । ੫੨੯

**ਅਵਰ ਮੂਏ ਕਿਆ ਸੋਗੁ ਕਰੀਜੈ ॥ ਤਉ ਕੀਜੈ ਜਉ ਆਪਨ ਜੀਜੈ ॥੧॥**

ਗਉੜੀ, ਕਬੀਰ, ੧੨, ਸਫ਼ਾ ੩੨੫

**ਅਰਥ**: ਦੂਜਿਆਂ ਦੇ ਮਰਨ ਤੇ ਕੀ ਦੁਖ ਕਰੀਏ ? (ਸੋਗ) ਤਾਂ ਕਰੀਏ ਜੇ ਆਪ ਜਿਉਂਦੇ ਰਹਿਣਾ ਹੋਵੇ ।

**ਅਵਰ**- ਦੂਜਿਆਂ ਦੇ । **ਸੋਗੁ**- ਦੁਖ । **ਜੀਜੈ**- ਜਿਉਂਦੇ ਰਹਿਣਾ ਹੋਵੇ ।

[ਵੇਖੋ ੫੧੬]

**ਆਪਨ**: ਆਪਣੇ । ੫੩੦

**ਮਰਨ ਜੀਵਨ ਕੀ ਸੰਕਾ ਨਾਸੀ ॥ ਆਪਨ ਰੰਗਿ ਸਹਜ ਪਰਗਾਸੀ ॥੧॥**

ਪ੍ਰਭਾਤੀ, ਕਬੀਰ, ੧, ਸਫ਼ਾ ੧੩੪੯

**ਅਰਥ**: (ਜਦ) ਸਹਿਜੇ ਹੀ ਆਪਣੇ (ਸਰੂਪ) ਦਾ ਆਨੰਦ ਪ੍ਰਗਟ ਹੋ ਗਿਆ ਤਾਂ ਜਨਮ-ਮਰਨ ਦੀ ਚਿੰਤਾ ਮਿਟ ਗਈ ।

**ਸੰਕਾ**- ਸ਼ੰਕਾ, ਚਿੰਤਾ । **ਨਾਸੀ**- ਦੌੜ ਗਈ, ਮਿਟ ਗਈ ।

[ਵੇਖੋ ੫੧੬]

**ਆਪਨ**: (ਜੋ) ਆਪਣਾ (ਹੈ) । ੫੩੧

**ਆਪਨ ਨਹੀ ਕਾ ਕਉ ਲਪਟਾਇਓ ॥**
**ਆਪਨ ਨਾਮੁ ਸਤਿਗੁਰ ਤੇ ਪਾਇਓ ॥੧॥ਰਹਾਉ॥**

ਗਉੜੀ, ਮਹਲਾ ੫, ੧੦੬, ਸਫ਼ਾ ੧੮੭

**ਅਰਥ**: (ਜੇ ਸਰੀਰ ਅਤੇ ਸੰਪਤੀ) ਆਪਣੇ ਹੀ ਨਹੀਂ ਹਨ (ਤਾਂ ਹੇ ਮਨੁੱਖ ! ਤੂੰ) ਕਿਸ ਨਾਲ ਚਿੰਬੜਿਆ ਹੋਇਆ ਹੈਂ ? (ਕੇਵਲ) ਨਾਮ (ਸਿਮਰਨ) ਆਪਣਾ ਹੈ, ਜੋ ਸਤਿਗੁਰੂ ਤੋਂ ਪ੍ਰਾਪਤ ਹੁੰਦਾ ਹੈ ।

**ਕਾ ਕਉ**- ਕਿਸ ਨਾਲ । **ਲਪਟਾਇਓ**- ਚੰਬੜਿਆ ਹੈਂ ।
[ਵੇਖੋ ੫੧੬]

**ਆਪਨ:** ਆਪਣੇ ਆਪ, ਆਪੇ ਹੀ । ੫੩੨

**ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ ॥**
**ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ ॥੨॥**

ਆਸਾ, ਕਬੀਰ, ੮, ਸਫ਼ਾ ੪੭੭

**ਅਰਥ**: ਹੇ ਭਾਈ ! ਮੈਂ ਨਹੀਂ ਮੰਨ ਸਕਦਾ (ਕਿ ਸੁੰਨਤ ਕਰਨਾ ਰੱਬ ਦੀ ਪ੍ਰਾਪਤੀ ਨਾਲ ਸੰਬੰਧਿਤ ਹੈ, ਸਗੋਂ ਬਹੁਤੇ ਲੋਕ) ਇਸਤ੍ਰੀ ਦੇ ਮੋਹ ਕਾਰਣ (ਭਾਵ ਕਾਮੁਕ ਤ੍ਰਿਪਤੀ ਲਈ) ਸੁੰਨਤ ਕਰਵਾਂਦੇ ਹਨ । ਜੇ ਖ਼ੁਦਾ ਨੇ (ਸੁੰਨਤ ਨਾਲ ਹੀ) ਮੈਨੂੰ ਮੁਸਲਮਾਨ ਬਨਾਉਣਾ ਹੈ, ਤਾਂ (ਮੇਰੀ ਇੰਦਰੀ) ਆਪੇ ਹੀ ਕੱਟ ਜਾਵੇਗੀ ।

**ਸਕਤਿ**- ਇਸਤ੍ਰੀ । **ਸਨੇਹੁ**- ਪਿਆਰ । **ਸੁੰਨਤਿ**- ਸੁਨਤ, ਖ਼ਤਨਾ । **ਬਦਉਗਾ**- ਮੰਨਾਂਗਾ, ਮੰਨ ਸਕਦਾ ਹਾਂ । ਮੁਸਲਮਾਨੀ ਰਸਮ ਜਿਸ ਵਿਚ ਆਦਮੀ ਦੀ ਇੰਦਰੀ ਦੇ ਅਗਲੇ ਹਿੱਸੇ ਉਪਰ ਦਾ ਮਾਸ ਕੁਛ ਕੁ ਕੱਟ ਦਿੱਤਾ ਜਾਂਦਾ ਹੈ । 'ਬਾਈਬਲ' ਅਨੁਸਾਰ ਸੁੰਨਤ ਦੀ ਰਸਮ ਹਜ਼ਰਤ ਅਬਰਾਹਮ ਦੇ ਸਮੇਂ ਤੋਂ ਪ੍ਰਚਲਿਤ ਹੋਈ । ਇਹ ਪੈਗ਼ੰਬਰ ਅਬਰਾਹਮ ਤੇ ਰੱਬ ਵਿਚ ਹੋਏ 'ਅਹਿਦ' ਦੀ ਨਿਸ਼ਾਨੀ ਹੈ । ਰੱਬ ਨੇ ਆਖਿਆ ਕਿ ਮੇਰੇ ਨਾਲ ਹੋਏ ਅਹਿਦ ਕਾਰਣ ਅਬਰਾਹਮ ਅਤੇ ਉਸ ਦੀ ਕੌਮ ਦੇ ਸਾਰੇ ਪੁਰਸ਼ 'ਸੁੰਨਤ' ਕਰਵਾਣਗੇ ਅਤੇ ਅਗਲੀਆਂ ਪੀੜ੍ਹੀਆਂ ਇਸ ਨਿਯਮ ਦਾ ਪਰੰਪਰਾਗਤ ਪਾਲਣ ਕਰਣਗੀਆਂ ।

ਬਾਈਬਲ ਉਤਪਤਿ, ੧੭.੧੦-੧੨

[ਵੇਖੋ ੫੧੬]

**ਆਪਨ:** ਆਪਣੇ (ਅਹੰਕਾਰ) ਨੂੰ । ੫੩੩

**ਅੰਤਰ ਕਾ ਅਭਿਮਾਨੁ ਜੋਰੁ ਤੂ ਕਿਛੁ ਕਿਛੁ ਕਿਛੁ ਜਾਨਤਾ**
**ਇਹੁ ਦੂਰਿ ਕਰਹੁ ਆਪਨ ਗਹੁ ਰੇ ॥...॥੨॥**

ਕੇਦਾਰਾ, ਮਹਲਾ ੪, ੨, ਸਫ਼ਾ ੧੧੧੯

**ਅਰਥ**: ਹੇ ਭਾਈ ! ਆਪਣੇ ਅੰਦਰਲਾ ਇਹ ਪ੍ਰਬਲ ਹੰਕਾਰ ਦੂਰ ਕਰ ਕਿ ਤੂੰ ਬਹੁਤ ਗਿਆਨਵਾਨ ਹੈਂ (ਭਾਵ ਬਹੁਤ ਸਿਆਣਾ ਹੈਂ) । ਤੂੰ ਆਪਣੇ ਆਪੇ ਨੂੰ ਕਾਬੂ ਕਰ ।

**ਅਭਿਮਾਨੁ ਜੋਰੁ**- ਪ੍ਰਬਲ ਅਹੰਕਾਰ । **ਗਹੁ**- ਪਕੜ, ਕਾਬੂ ਕਰ ।
[ਵੇਖੋ ੫੧੬]

**ਆਪਨੜਾ:** ਆਪਣਾ, ਸਾਡਾ । ੫੩੪

**ਸਭੁ ਮਨੁ ਤਨੁ ਜੀਉ ਕਰਹੁ ਹਰਿ ਪ੍ਰਭ ਕਾ ਇਤੁ ਮਾਰਗਿ ਭੈਣੇ ਮਿਲੀਐ ॥**
**ਆਪਨੜਾ ਪ੍ਰਭੁ ਨਦਰਿ ਕਰਿ ਦੇਖੈ ਨਾਨਕ ਜੋਤਿ ਜੋਤੀ ਰਲੀਐ ॥੩॥**

ਵਡ., ਮਹਲਾ ੪, ੩, ਸਫ਼ਾ ੫੬੧

**ਅਰਥ**: ਹੇ ਭੈਣ ! ਆਪਣਾ ਮਨ, ਤਨ, ਜਿੰਦ ਸਭ ਕੁਝ ਹਰੀ ਵਾਹਿਗੁਰੂ ਨੂੰ ਅਰਪਣ ਕਰ ਦੇ ਕਿਉਂਕਿ ਇਸ ਰਸਤੇ ਉਪਰ ਚਲਣ ਨਾਲ (ਪ੍ਰਭੂ ਨੂੰ) ਮਿਲੀਦਾ ਹੈ । ਸਾਡਾ ਪ੍ਰਭੂ ਜਿਸ ਉਪਰ ਮਿਹਰ ਦੀ ਦ੍ਰਿਸ਼ਟੀ ਕਰਦਾ ਹੈ, (ਉਸ) ਜੀਵ ਦੀ ਜੋਤੀ ਪ੍ਰਭੂ-ਜੋਤੀ ਨਾਲ ਮਿਲ ਜਾਂਦੀ ਹੈ ।

**ਜੋਤਿ**- ਜੀਵ ਦੀ ਜੋਤੀ ਭਾਵ ਜੀਵਾਤਮਾ । **ਜੋਤੀ**- ਵਾਹਿਗੁਰੂ ਦੀ ਜੋਤ ਨਾਲ।
[ਵੇਖੋ ੫੧੬]

**ਆਪਨੜੇ:** ਆਪਣੇ । ੫੩੫

**ਜੀਉ ਪਿੰਡੁ ਧਨ ਅਰਪਿਆ ਸੇਈ ਪਤਿਵੰਤੇ ॥**
**ਆਪਨੜੇ ਪ੍ਰਭ ਭਾਣਿਆ ਨਿਤ ਕੇਲ ਕਰੰਤੇ ॥੩॥**

ਆਸਾ, ਮਹਲਾ ੫, ੧੧੪, ਸਫ਼ਾ ੩੯੯

**ਅਰਥ**: (ਜਿਨ੍ਹਾਂ ਨੇ ਆਪਣਾ) ਮਨ, ਤਨ ਅਤੇ ਧਨ (ਰੱਬ ਨੂੰ) ਅਰਪਿਆ ਹੈ, ਉਹ ਇੱਜ਼ਤ ਵਾਲੇ ਹਨ । ਉਹ ਆਪਣੇ ਅਕਾਲ-ਪੁਰਖ ਨੂੰ ਭਾ ਗਏ ਹਨ ਅਤੇ ਸਦਾ (ਉਸ ਦੇ ਨਾਲ) ਆਨੰਦ ਮਾਣਦੇ ਹਨ ।

**ਕੇਲ** (ਸੰਸ. ਕੇਲਿ)- ਖੇਲ, ਆਨੰਦ । **ਕਰੰਤੇ**- ਕਰਦੇ ਹਨ ।
[ਵੇਖੋ ੫੧੬]

**ਆਪਨੜੈ:** ਆਪਣੇ, ਆਪਣੇ (ਹਿਰਦੇ ਵਿਚ) । ੫੩੬

**ਇਆਨੜੀਏ ਮਾਨੜਾ ਕਾਇ ਕਰੇਹਿ ॥**
**ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥...॥੧॥**

ਤਿਲੰਗ, ਮਹਲਾ ੧, ੪, ਸਫ਼ਾ ੭੨੨

**ਅਰਥ**: ਹੇ ਇਆਣੀਏ ! ਘਮੰਡ ਕਿਉਂ ਕਰਦੀ ਹੈਂ ? ਆਪਣੇ (ਹਿਰਦੇ ਵਿਚ) ਵਾਹਿਗੁਰੂ ਦੇ ਪ੍ਰੇਮ ਨੂੰ ਕਿਉਂ ਨਹੀਂ ਮਾਣਦੀ ?

**ਇਆਨੜੀਏ**- ਹੇ ਅਗਿਆਨੀ (ਜੀਵ ਰੂਪੀ) ਇਸਤ੍ਰੀਏ ! ਹੇ ਮੂਰਖ ਇਸਤ੍ਰੀਏ ! **ਮਾਨੜਾ**- ਮਾਨ, ਅਹੰਕਾਰ । **ਕਾਇ**- ਕਿਉਂ । **ਹਰਿ ਰੰਗੋ**- ਅਕਾਲ-ਪੁਰਖ ਦਾ ਪਿਆਰ । **ਕੀ ਨ**- ਕਿਉਂ ਨਹੀਂ । **ਮਾਣੇਹਿ**- ਮਾਣਦੀ ।
[ਵੇਖੋ ੫੧੬]

**ਆਪਨਾ:** ਆਪਣੇ, ਆਪਣਾ । ੫੩੭

**ਆਪਨਾ ਗੁਰੁ ਸੇਵਿ ਸਦ ਹੀ ਰਮਹੁ ਗੁਣ ਗੋਬਿੰਦ ॥**
**ਸਾਸਿ ਸਾਸਿ ਅਰਾਧਿ ਹਰਿ ਹਰਿ ਲਹਿ ਜਾਇ ਮਨ ਕੀ ਚਿੰਦ ॥੧॥**

ਗੂਜਰੀ, ਮਹਲਾ ੫, ੨੮, ਸਫ਼ਾ ੫੦੧

**ਅਰਥ**: ਸਦਾ ਹੀ ਆਪਣੇ ਗੁਰੂ ਦੀ ਸੇਵਾ ਕਰ । ਗੋਬਿੰਦ ਦੇ ਗੁਣਾਂ ਨੂੰ ਯਾਦ ਕਰ । ਹਰ ਸਵਾਸ ਨਾਲ ਕਰਤਾਰ ਦੀ ਅਰਾਧਨਾ ਕਰ, (ਤਦ ਤੇਰੇ) ਮਨ ਦਾ ਚਿੰਤਾ-ਫ਼ਿਕਰ ਦੂਰ ਹੋ ਜਾਏਗਾ ।

**ਚਿੰਦ**- ਚਿੰਤਾ ।
[ਵੇਖੋ ੫੧੬]

**ਆਪਨੀ:** ਆਪਣੀ । ੫੩੮

**ਹਰਿ ਕਾ ਗ੍ਰਿਹੁ ਹਰਿ ਆਪਿ ਸਵਾਰਿਓ**
**ਹਰਿ ਰੰਗ ਰੰਗ ਮਹਲ ਬੇਅੰਤ ਲਾਲ ਲਾਲ ਹਰਿ ਲਾਲ ॥**
**ਹਰਿ ਆਪਨੀ ਕ੍ਰਿਪਾ ਕਰੀ ਆਪਿ ਗ੍ਰਿਹਿ ਆਇਓ**

**ਹਮ ਹਰਿ ਕੀ ਗੁਰ ਕੀਈ ਹੈ ਬਸੀਠੀ**

**ਹਮ ਹਰਿ ਦੇਖੇ ਭਈ ਨਿਹਾਲ ਨਿਹਾਲ ਨਿਹਾਲ ਨਿਹਾਲ ॥੨॥**

ਨਟ, ਮਹਲਾ ੪, ੭, ਸਫ਼ਾ ੯੭੭

**ਅਰਥ:** ਹੇ ਮਨੁੱਖ ! (ਤੇਰੀ ਕਾਇਆ ਰੂਪ) ਵਾਹਿਗੁਰੂ ਦਾ ਇਹ ਘਰ (ਉਸ) ਵਾਹਿਗੁਰੂ ਨੇ ਆਪ ਹੀ ਬਹੁਤ ਸੁੰਦਰ ਬਣਾਇਆ ਹੈ । ਵਾਹਿਗੁਰੂ ਨੇ ਕਈ ਪ੍ਰਕਾਰ ਦੇ ਬੇਸ਼ੁਮਾਰ (ਕਾਇਆ-) ਮਹਿਲ ਸਿਰਜੇ ਹਨ ਅਤੇ ਸਾਰਿਆਂ ਵਿਚ ਵਸ ਕੇ (ਅਨੇਕਾਂ) ਸੁੰਦਰ ਰੂਪ ਧਾਰਨ ਕਰਦਾ ਹੈ । ਮੈਂ ਉਸ (ਸੋਹਣੇ) ਅਕਾਲ-ਪੁਰਖ ਨੂੰ ਪਾਣ ਲਈ ਗੁਰੂ ਨੂੰ ਵਿਚੋਲਾ ਬਣਾਇਆ ਹੈ, ਇਸ ਕਰ ਕੇ ਕਰਤਾਰ ਨੇ ਆਪਨੀ ਮਿਹਰ ਕੀਤੀ ਕਿ ਮੇਰੇ ਹਿਰਦੇ ਵਿਚ ਆਣ ਪ੍ਰਗਟ ਹੋਇਆ ਹੈ । ਮੈਂ ਉਸ (ਦਾ ਪ੍ਰਗਟ-ਪ੍ਰਤਾਪ) ਵੇਖ ਕੇ ਬਹੁਤ ਖ਼ੁਸ਼, ਅਤੀ ਪ੍ਰਸੰਨ, ਤ੍ਰਿਪਤ ਅਤੇ ਆਨੰਦਿਤ ਹੋ ਗਈ ।

**ਭਾਵ:** ਵਾਹਿਗੁਰੂ ਦਾ ਸਾਜਿਆ ਇਹ ਸੰਸਾਰ ਆਪਣੇ ਅਸਲ ਰੂਪ ਵਿਚ ਨਿਰਾ-ਪੁਰਾ ਬੁਰਾਈਆਂ ਅਤੇ ਦੁਖਾਂ ਨਾਲ ਹੀ ਭਰਿਆ ਹੋਇਆ ਨਹੀਂ, ਸਗੋਂ ਇਸ ਦਾ ਅਸਲ ਰੂਪ ਬਹੁਤ ਸੁੰਦਰ, ਅਤਿ ਪਵਿੱਤਰ ਅਤੇ ਸੁਖ-ਭਰਪੂਰ ਹੈ। ਕਰਤਾਰ ਦੇ ਸਾਜੇ ਸਾਰੇ ਰੂਪ ਬਹੁਤ ਸੁੰਦਰ ਹਨ । ਸਾਰਿਆਂ ਵਿਚ ਸੁੰਦਰਤਾ ਦਾ ਮੂਲ, ਉਹ ਆਪ ਵਸਦਾ ਹੈ, ਪਰ ਉਸ ਦੇ ਹਿਰਦੈ-ਨਿਵਾਸ ਦਾ ਅਨੁਭਵ ਕੇਵਲ ਉਨ੍ਹਾਂ ਨੂੰ ਹੁੰਦਾ ਹੈ, ਜੋ ਸੱਚੇ ਗੁਰੂ ਦੇ ਲੜ ਲਗਦੇ ਹਨ । **ਗ੍ਰਿਹੁ**- ਘਰ ; ਸਰੀਰ । **ਸਵਾਰਿਓ**- ਸੋਹਣਾ ਬਣਾਇਆ ਹੈ । **ਰੰਗ ਰੰਗ**- ਭਾਂਤ-ਭਾਂਤ ਦੇ । **ਬਸੀਠੀ**- ਵਿਚੋਲਗੀ ।

[ਵੇਖੋ ੫੧੬]

**ਆਪਨੇ:** ਆਪਣੇ । ੫੩੯

**ਬਲਿਹਾਰੀ ਗੁਰ ਆਪਨੇ ਚਰਨਨ੍ ਬਲਿ ਜਾਉ ॥**

**ਅਨਦ ਸੂਖ ਮੰਗਲ ਬਨੇ ਪੇਖਤ ਗੁਨ ਗਾਉ ॥੧॥ਰਹਾਉ॥**

ਬਿਲਾ., ਮਹਲਾ ੫, ੭੦, ਸਫ਼ਾ ੮੧੮

ਵੇਖੋ 'ਅਨਦ' ੨੪੪੮

[ਵੇਖੋ ੫੧੬]

**ਆਪਨੈ:** ਆਪਣੇ । ੫੪੦

**ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ ॥**

**ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ ॥੫॥**

ਗਉੜੀ (ਸੁਖ.), ਮਹਲਾ ੫, ੧੬, ਸਫ਼ਾ ੨੮੪

**ਅਰਥ:** (ਪਰਮਾਤਮਾ) ਕਿਰਪਾ ਕਰ ਕੇ ਜਿਸ ਨੂੰ ਆਪਣੇ ਨਾਮ ਵਿਚ ਲਗਾ ਲਵੇ, ਉਹ ਪੁਰਖ ਚੌਥੇ ਪਦ (ਤੁਰੀ-ਅਵਸਥਾ) ਵਿਚ ਪਹੁੰਚ ਕੇ ਮੁਕਤੀ ਪਾ ਲੈਂਦਾ ਹੈ ।

**ਚਉਥਾ ਪਦ**- ਤੁਰੀ-ਅਵਸਥਾ, ਜਾਗ੍ਰਿਤ, ਸੁਪਨ, ਸੁਖੋਪਤ ਰੂਪ ਚਿੱਤ ਦੀਆਂ ਤਿੰਨ ਅਵਸਥਾਵਾਂ, ਸਹਿਜ ਪਦ । ਗੁਰਵਾਕ ਹੈ-

**ਤੁਰੀ ਅਵਸਥਾ ਸਤਿਗੁਰ ਤੇ ਹਰਿ ਜਾਨੁ ॥੧॥**

ਗਉੜੀ, ਮਹਲਾ ੧, ੧੨, ਸਫ਼ਾ ੧੫੪

ਗੁਰਮਤਿ ਵਿਚ ਚੌਥੀ ਅਵਸਥਾ ਵਾਹਿਗੁਰੂ ਦੀ ਬਖ਼ਸ਼ਿਸ਼ ਪ੍ਰਾਪਤੀ ਦੀ ਹੈ । ਯੋਗੀਆਂ ਅਤੇ ਹੋਰ ਭਾਰਤੀ ਸਾਧਕਾਂ ਦੀ ਧਿਆਨ-ਆਧਾਰਿਤ ਤੁਰੀ-ਅਵਸਥਾ ਦਾ ਸਿੱਖ ਧਰਮ ਉਤੇ ਕੋਈ ਪ੍ਰਭਾਵ ਨਹੀਂ । ਗੁਰੂ ਸਾਹਿਬ ਨੇ ਉੱਚੀ ਸੁਰਤਿ ਦਾ ਪ੍ਰਗਟਾਵਾ ਕਰਨ ਵਾਸਤੇ ਇਸ ਨੂੰ ਨਵੀਨ ਅਰਥ ਦਿੰਦਿਆਂ ਪ੍ਰਚਲਿਤ ਸ਼ਬਦਾਵਲੀ ਦੇ ਤੌਰ ਤੇ ਹੀ ਵਰਤੋਂ ਕੀਤੀ ਹੈ । ਇਸ ਅਵਸਥਾ ਵਿਚ ਸਾਧਕ ਹਰੀ ਰੂਪ ਹੋ ਜਾਂਦਾ ਹੈ । ਉਸ ਦੀ ਆਤਮਾ ਪਰਮਾਤਮਾ ਵਿਚ ਲੀਨ ਹੋ ਜਾਂਦੀ ਹੈ । ਇਹ ਅਵਸਥਾ ਕਿਸੇ ਵਿਰਲੇ ਨੂੰ ਪ੍ਰਾਪਤ ਹੁੰਦੀ ਹੈ, ਗੁਰਵਾਕ ਹੈ-

**ਸਲੋਕ ॥ ਤੀਨਿ ਬਿਆਪਹਿ ਜਗਤ ਕਉ ਤੁਰੀਆ ਪਾਵੈ ਕੋਇ ॥...॥੩॥**

ਗਉੜੀ (ਥਿਤੀ), ਮਹਲਾ ੫, ੩, ਸਫ਼ਾ ੨੯੭

[ਵੇਖੋ ੫੧੬]

**ਆਪਨੋ:** ਆਪਣਾ । ੫੪੧

**ਐਸੀ ਭਗਤਿ ਗੋਵਿੰਦ ਕੀ ਕੀਟਿ ਹਸਤੀ ਜੀਤਾ ॥**

**ਜੋ ਜੋ ਕੀਨੋ ਆਪਨੋ ਤਿਸੁ ਅਭੈ ਦਾਨੁ ਦੀਤਾ ॥੨॥**

ਬਿਲਾ., ਮਹਲਾ ੫, ੩੭, ਸਫ਼ਾ ੮੦੯-੧੦

**ਅਰਥ:** ਪਰਮਾਤਮਾ ਦੀ ਭਗਤੀ ਅਜਿਹੀ ਹੈ ( ਕਿ ਇਸ ਦੇ ਪ੍ਰਭਾਵ ਨਾਲ) ਕੀੜੀ ਨੇ ਹਾਥੀ ਨੂੰ ਜਿੱਤ ਲਿਆ । ਜਿਸ-ਜਿਸ ਨੂੰ (ਪਰਮਾਤਮਾ ਨੇ) ਆਪਣਾ ਬਣਾ ਲਿਆ ਹੈ, ਉਸ ਨੂੰ ਨਿਰਭੈਤਾ ਦਾ ਦਾਨ ਦੇ ਦਿੱਤਾ ਹੈ ।

**ਭਾਵ:** ਕੀੜੀ ਨਿਮਰਤਾ ਦਾ ਪ੍ਰਤੀਕ ਹੈ ਅਤੇ ਹਾਥੀ ਅਹੰਕਾਰ ਲਈ ਵਰਤ ਕੇ ਇਹ ਉਪਦੇਸ਼ ਦਿੱਤਾ ਗਿਆ ਹੈ ਕਿ ਕਿਵੇਂ ਨਿਮਰਤਾ ਦੁਆਰਾ ਅਹੰਕਾਰ ਨੂੰ ਜਿੱਤਿਆ ਜਾ ਸਕਦਾ ਹੈ ?

**ਭਗਤਿ**- ਭਗਤੀ । **ਕੀਟਿ**- ਕੀੜੀ । **ਹਸਤੀ**- ਹਾਥੀ । **ਅਭੈ ਦਾਨੁ**- ਨਿਰਭੈਤਾ ਦਾ ਦਾਨ । **ਦੀਤਾ**- ਦਿੱਤਾ ।

[ਵੇਖੋ ੫੧੬]

**ਆਪਰਸਾ:** (ਵਿਸ਼ੇਸ਼ ਸਾਧੂ) ਜੋ ਕਿਸੇ ਨਾਲ ਸਪਰਸ਼ ਨਹੀਂ ਕਰਦੇ, ਅਸਪਰਸ਼ । ੫੪੨

**ਨਿਰਹਾਰ ਵਰਤੀ ਆਪਰਸਾ ॥**

**ਇਕਿ ਲੂਕਿ ਨ ਦੇਵਹਿ ਦਰਸਾ ॥ ਇਕਿ ਮਨ ਹੀ ਗਿਆਤਾ ॥੬॥**

ਸਿਰੀ., ਮਹਲਾ ੫, ੨੭, ਸਫ਼ਾ ੭੧

**ਅਰਥ:** ਕਈ ਸਾਧੂ ਨਿਰਾਹਾਰ ਵਰਤ ਰਖਦੇ ਹਨ (ਭਾਵ ਅੰਨ ਦਾ ਪ੍ਰਹੇਜ਼ ਕਰਦੇ ਹਨ), ਕਈ ਆਪਣੇ ਆਪ ਨੂੰ ਅਸਪਰਸ਼ ਕਹਾਉਂਦੇ ਹਨ, ਕਿਸੇ ਨਾਲ ਨਹੀਂ ਛੂੰਹਦੇ । ਕੁਝ ਲੁਕ-ਲੁਕ ਬਹਿੰਦੇ ਹਨ, ਕਿਸੇ ਦੇ ਮੂੰਹ-ਮੱਥੇ ਨਹੀਂ ਲਗਦੇ । ਇਕ ਆਪਣੇ ਮਨ ਵਿਚ ਆਪ ਨੂੰ ਗਿਆਨਵਾਨ ਮੰਨੀ ਬੈਠੇ ਹਨ, (ਇਹੋ ਜਿਹੇ ਸਾਰੇ ਯਤਨ ਤਾਂ ਸਿਰਫ਼ ਪਾਖੰਡ ਕਰਮ ਹਨ, ਅਕਾਲ-ਪੁਰਖ ਉਸ ਦੀ ਸ਼ਰਨ ਵਿਚ ਸਮਾ ਜਾਣ ਨਾਲ ਮਿਲਦਾ ਹੈ) ।

**ਨਿਰਹਾਰ**- ਨਿਰ ਆਹਾਰ, ਭੋਜਨ ਤੋਂ ਬਿਨਾ । **ਲੂਕਿ**- ਲੁਕ ਕੇ । **ਦਰਸਾ**- ਦਰਸ਼ਨ । **ਗਿਆਤਾ**- ਗਿਆਨਵਾਨ ।

[ਸੰਸ. अस्पर्शनम् (ਅਸ੍ਪ੍ਰਸ਼ਨਮ੍) : ਸੰਪਰਕ ਨਾ ਹੋਣਾ, ਕਿਸੇ ਚੀਜ਼ ਦੇ ਸਪਰਸ਼ ਨੂੰ ਟਾਲਣਾ ।]

**ਨੋਟ:** ਸੰਸਕ੍ਰਿਤ 'ਸਪਰਸ਼' ਤੋਂ ਸੰਖਿਪਿਤ ਹੋ ਕੇ 'ਪਰਸ' ਬਣਿਆ ਹੈ। 'ਪਰਸ' ਦਾ ਅਰਥ ਹੈ 'ਛੂਹਣਾ'। ਅ+ਪਰਸ=ਅਪਰਸ ਜਿਸ ਦਾ ਅਰਥ ਹੈ 'ਨਾ ਛੂਹਣਾ' ਜਾਂ 'ਜਿਸ ਨੂੰ ਕਿਸੇ ਨਾ ਛੂਹਿਆ ਹੋਵੇ'। ਗੁਰਬਾਣੀ ਦੀ ਉਕਤ ਪੰਕਤੀ ਵਿਚ 'ਆਪਰਸਾ' ਦੇ ਅਰਥ ਹਨ, ਜੋ ਭਿੱਟ ਮੰਨਣ ਕਰ ਕੇ ਸਪਰਸ਼ ਨਹੀਂ ਕਰਦੇ।

**ਆਪਾ:** ਆਪਣਾ ਸਰੂਪ। ੫੪੩

**ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰਿ ਗਿਆਨੁ ਬਤਾਈ ॥**
**ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥੨॥**

ਧਨਾ., ਮਹਲਾ ੯, ੧, ਸਫ਼ਾ ੬੮੪

**ਅਰਥ:** ਅੰਦਰ-ਬਾਹਰ ਇਕੋ (ਕਰਤਾਰ) ਨੂੰ ਵਿਆਪਕ ਹੋ ਰਿਹਾ ਜਾਣੋ, ਇਹ ਗਿਆਨ (ਦੀ ਜੁਗਤਿ) ਗੁਰੂ ਨੇ ਦੱਸੀ ਹੈ। ਆਪਣਾ ਸਰੂਪ ਜਾਣੇ ਬਿਨਾ ਭਰਮ ਦੀ ਮੈਲ ਦੂਰ ਨਹੀਂ ਹੁੰਦੀ ਹੈ।

**ਬਾਹਰਿ-** ਦਿਸਦੇ ਸੰਸਾਰ ਵਿਚ। **ਭੀਤਰਿ-** ਆਪਣੇ ਹਿਰਦੇ ਸਹਿਤ ਸਾਰੀ ਰਚਨਾ ਵਿਚ। **ਗੁਰਿ-** ਗੁਰੂ ਨੇ। **ਬਿਨੁ ਚੀਨੈ-** ਬਿਨਾ ਸਮਝੇ, ਬਿਨਾ ਜਾਣੇ। **ਭ੍ਰਮ-** ਅਗਿਆਨ। **ਕਾਈ-** ਮੈਲ।

[ਵੇਖੋ ੫੦੩]

**ਆਪਾ (ਮਧੇ):** ਆਪਣੇ (ਹਿਰਦੇ ਵਿਚ)। ੫੪੪

**ਗੁਰਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ ॥**
**ਆਪਾ ਮਧੇ ਆਪੁ ਪਰਗਾਸਿਆ ਪਾਇਆ ਅੰਮ੍ਰਿਤੁ ਨਾਮੁ ॥੧॥**

ਪ੍ਰਭਾਤੀ ਬਿਭਾਸ, ਮਹਲਾ ੧, ੭, ਸਫ਼ਾ ੧੩੨੯

**ਅਰਥ:** ਗੁਰੂ ਦੀ ਮਿਹਰ ਦੁਆਰਾ ਬ੍ਰਹਮ-ਵਿਦਿਆ ਨੂੰ ਜੋ ਵਿਚਾਰਦਾ ਹੈ, ਉਸ ਨੂੰ ਪੜ੍ਹ-ਪੜ੍ਹ ਕੇ ਸੰਸਾਰ ਵਿਚ ਸਨਮਾਨ ਪ੍ਰਾਪਤ ਹੁੰਦਾ ਹੈ। ਪਰ ਅਸਲ ਪ੍ਰਾਪਤੀ ਇਹੋ ਹੈ ਕਿ ਆਪਣੇ (ਹਿਰਦੇ ਵਿਚ) ਪਰਮਾਤਮਾ ਦੇ ਗਿਆਨ ਦਾ ਪ੍ਰਕਾਸ਼ ਹੋ ਜਾਵੇ ਅਤੇ ਅੰਮ੍ਰਿਤ ਨਾਮ ਮਿਲ ਜਾਵੇ।

[ਵੇਖੋ ੫੦੩]

**ਆਪਾਉ:** ਸਿੰਚਿਤ ਕਰ। ੫੪੫

**ਇਹੁ ਤਨੁ ਧਰਤੀ ਬੀਜੁ ਕਰਮਾ ਕਰੋ ਸਲਿਲ ਆਪਾਉ ਸਾਰਿੰਗਪਾਣੀ ॥**
**ਮਨੁ ਕਿਰਸਾਣੁ ਹਰਿ ਰਿਦੈ ਜੰਮਾਇ ਲੈ**
**ਇਉ ਪਾਵਸਿ ਪਦੁ ਨਿਰਬਾਣੀ ॥੧॥**

ਸਿਰੀ., ਮਹਲਾ ੧, ੨੬, ਸਫ਼ਾ ੨੩

**ਅਰਥ:** (ਹੇ ਪ੍ਰਾਣੀ!) ਇਸ ਸਰੀਰ ਨੂੰ ਖੇਤ ਬਣਾ, ਆਪਣੇ ਸ਼ੁਭ ਅਮਲ ਨੂੰ ਬੀਜ ਬਣਾ ਅਤੇ ਪਰਮਾਤਮਾ ਦੇ ਨਾਮ-ਪਾਣੀ ਰਾਹੀਂ (ਧਰਤੀ) ਨੂੰ ਸਿੰਚਿਤ ਕਰ। ਮਨ ਨੂੰ ਕਿਰਸਾਨ ਬਣਾ ਅਤੇ ਵਾਹਿਗੁਰੂ (ਦੀ ਹੋਂਦ ਉਤੇ ਵਿਸ਼ਵਾਸ਼) ਹਿਰਦੇ ਵਿਚ ਉਗਾ ਲੈ (ਭਾਵ ਪਕਾ ਕਰ ਲੈ)। ਇਸ ਤਰ੍ਹਾਂ ਮੁਕਤ ਅਵਸਥਾ ਪ੍ਰਾਪਤ ਕਰ ਲਵੇਂਗਾ।

**ਧਰਤੀ-** ਜ਼ਮੀਨ, ਖੇਤ। **ਕਰਮਾ-** ਅਮਲਾਂ ਨੂੰ। **ਸਲਿਲ-** ਪਾਣੀ। **ਸਾਰਿੰਗਪਾਣੀ-** ਵਾਹਿਗੁਰੂ ਦਾ ਨਾਮ। **ਕਿਰਸਾਣੁ-** ਕਿਸਾਨ। **ਪਾਵਸਿ-** ਪਾਵੇਂਗਾ। **ਪਦੁ ਨਿਰਬਾਣੀ-** ਨਿਰਬਾਣ ਪਦ, ਉਹ ਅਵਸਥਾ ਜਦ ਪਰਮਾਤਮਾ ਵਿਚ ਲੀਨ ਹੋ ਕੇ ਆਨੰਦ ਸਰੂਪ ਹੋ ਜਾਈਦਾ ਹੈ।

[ਸੰਸ. आप: (ਆਪ:) आप्+असुन् : ਪਾਣੀ।
आप्य (ਆਪ੍ਯ) : ਜਲਮਈ।
आप्यायनम् (ਆਪ੍ਯਾਯਨਮ੍) : ਪੂਰਾ ਭਰਨਾ, ਸੰਤੋਖ, ਤ੍ਰਿਪਤੀ।]

**ਆਪਾਇਓ:** ਅਪਨਾ ਲਿਆ, ਆਪਣਾ ਬਣਾ ਲਿਆ। ੫੪੬

**ਪਾਵਕੁ ਸਾਗਰੁ ਗਹਰੋ ਚਰਿ ਸੰਤਨ ਨਾਵ ਤਰਾਇਓ ॥੩॥**
**ਨਾ ਹਮ ਕਰਮ ਨ ਧਰਮ ਸੁਚ ਪ੍ਰਭਿ ਗਹਿ ਭੁਜਾ ਆਪਾਇਓ ॥੪॥**

ਗਉੜੀ (ਅਸ.), ਮਹਲਾ ੫, ੧੪, ਸਫ਼ਾ ੨੪੧

**ਅਰਥ:** (ਇਹ) ਸੰਸਾਰ ਅੱਗ ਦਾ ਡੂੰਘਾ ਸਮੁੰਦਰ ਹੈ, ਸੰਤਾਂ ਨੇ ਨਾਮ ਰੂਪੀ ਬੇੜੀ ਉਪਰ ਚੜ੍ਹਾ ਕੇ (ਸੇਵਕ-ਸਿੱਖਾਂ ਨੂੰ) ਤਾਰ ਲਿਆ। ਅਸੀਂ ਆਪੂੰ ਨਾ (ਸ਼ੁਭ) ਕਰਮ, ਨਾ ਧਰਮ ਅਤੇ ਨਾ ਸੁੱਚ-ਸੰਜਮ ਕੀਤੇ ਸਨ, ਪ੍ਰਭੂ ਨੇ ਆਪ ਬਾਂਹ ਫੜ ਕੇ ਆਪਣਾ ਬਣਾ ਲਿਆ।

**ਪਾਵਕੁ-** ਅੱਗ। **ਗਹਰੋ-** ਡੂੰਘਾ। **ਚਰਿ-** ਚੜ੍ਹਾ ਕੇ। **ਨਾਵ-** ਕਿਸ਼ਤੀ, ਨਾਮ ਦੀ ਬੇੜੀ। **ਗਹਿ-** ਪਕੜ ਕੇ। **ਭੁਜਾ-** ਬਾਂਹ।

[ਵੇਖੋ ੫੦੩]

**ਆਪਾਇਓ:** ਆਪ ਹੀ। ੫੪੭

**ਨਾਦ ਬਿਨੋਦ ਕੋਡ ਆਨੰਦਾ ਸਹਜੇ ਸਹਜਿ ਸਮਾਇਓ ॥**
**ਕਰਨਾ ਆਪਿ ਕਰਾਵਨ ਆਪੇ ਕਹੁ ਨਾਨਕ ਆਪਿ ਆਪਾਇਓ ॥...॥੨॥**

ਸਾਰਗ, ਮਹਲਾ ੫, ੫੩, ਸਫ਼ਾ ੧੨੧੫

**ਅਰਥ:** ਨਾਨਕ ਆਖਦਾ ਹੈ! ਕਿ (ਮੈਨੂੰ) ਸੰਗੀਤਕ (ਰਸ), ਕੌਤਕ ਅਤੇ ਕਰੋੜਾਂ ਖ਼ੁਸ਼ੀਆਂ ਮਿਲ ਗਈਆਂ ਹਨ, ਸੁਭਾਵਿਕ ਹੀ ਅਡੋਲ ਅਵਸਥਾ ਵਿਚ ਲੀਨ ਹੋ ਗਿਆ ਹਾਂ। ਵਾਹਿਗੁਰੂ ਆਪ ਹੀ ਕਰਨ-ਕਰਾਵਣ ਵਾਲਾ ਹੈ, ਆਪੇ ਕਰਣਹਾਰ ਹੈ। ਸਭ ਕੁਛ ਆਪ ਹੀ ਆਪ ਹੈ।

**ਨਾਦ-** ਸੰਗੀਤ। **ਬਿਨੋਦ-** ਕੌਤਕ, ਤਮਾਸ਼ੇ। **ਕੋਡ-** ਕਰੋੜਾਂ।

[ਵੇਖੋ ੫੦੩]

**ਆਪਾਹੁ:** ਨਿਰਲੇਪ। ੫੪੮

**ਸਲੋਕ ਮ: ੧॥...**
**ਆਪਿ ਖੜੋਵਹਿ ਆਪਿ ਕਰਿ ਆਪੀਣੈ ਆਪਾਹੁ ॥**
**ਗੁਰਮੁਖਿ ਸੇਵਾ ਥਾਇ ਪਵੈ ਉਨਮਨਿ ਤਤੁ ਕਮਾਹੁ ॥...॥੧॥**

ਸੂਹੀ (ਵਾਰ), ਮਹਲਾ ੩, ਪਉੜੀ ੧੦, ਸਫ਼ਾ ੭੮੮

**ਅਰਥ:** ਤੂੰ ਆਪ ਰਚਨਾ ਰਚ ਕੇ ਸਭ ਵਿਚ ਵਿਆਪਕ ਹੈਂ ਅਤੇ ਆਪ ਹੀ ਨਿਰਲੇਪ ਵੀ ਹੈਂ। ਗੁਰੂ ਦੇ ਦੁਆਰਾ ਸਹਿਜ ਅਵਸਥਾ ਵਿਚ (ਟਿਕ ਕੇ) ਜੋ (ਨਾਮ) ਤੱਤ ਕਮਾਉਂਦੇ ਹਨ, ਉਨ੍ਹਾਂ ਦੀ ਸੇਵਾ ਪ੍ਰਵਾਨ ਹੁੰਦੀ ਹੈ।

**ਖੜੋਵਹਿ-** ਵਿਆਪਕ ਹੁੰਦਾ ਹੈ। **ਆਪਿ ਕਰਿ-** ਆਪ ਰਚ ਕੇ। **ਆਪੀਣੈ-**

ਆਪ ਹੀ । **ਉਨਮਨਿ**- ਸਹਿਜ ਅਵਸਥਾ । **ਕਮਾਹੁ**- ਕਮਾਉਂਦੇ ਹਨ ।
[ਸੰਸ. अपहानि: (ਅਪਹਾਨਿ:) अप्+हा+क्तिन् : ਪਰਿਤਿਆਗ, ਵਿਛੇਦ, ਵਰਜਣ, ਰੁਕ ਜਾਣਾ, ਓਝਲ ਹੋਣਾ ; ਅੰਤਰ-ਧਿਆਨ ।]
**ਨੋਟ**: ਆਮ ਤੌਰ ਤੇ ਗੁਰਬਾਣੀ ਵਿਆਖਿਆਕਾਰਾਂ ਨੇ 'ਅਪਾਹੁ' ਜਾਂ 'ਆਪਾਹੁ' ਸ਼ਬਦ ਦੀ ਉਤਪਤੀ ਨੂੰ ਪੰਜਾਬੀ ਦੇ ਸ਼ਬਦ 'ਪਾਹ' ਨਾਲ ਸੰਬੰਧਿਤ ਕੀਤਾ ਹੈ । 'ਪਾਹ' ਦੇ ਅਰਥ ਹਨ - ਕਪੜਾ ਰੰਗਣ ਸਮੇਂ ਫਟਕਰੀ ਆਦਿ ਨਾਲ ਦਿੱਤੀ ਜਾਣ ਵਾਲੀ ਪੁੱਠ ਜਾਂ ਲਾਗ । ਜੇ 'ਪਾਹ' ਤੋਂ 'ਅਪਾਹ' ਮੰਨ ਲਿਆ ਜਾਵੇ ਤਾਂ ਅਰਥ ਉਲਟੇ ਹੋ ਕੇ 'ਬੇਲਾਗ' ਜਾਂ 'ਨਿਰਲੇਪ' ਹੋ ਸਕਦੇ ਹਨ । 'ਪਾਹ' ਸ਼ਬਦ ਸੰਬੰਧੀ ਸਮਸਿਆ ਹੈ ਕਿ ਇਸ ਦਾ ਮੂਲ ਸੰਸਕ੍ਰਿਤ ਜਾਂ ਪ੍ਰਾਕ੍ਰਿਤ ਵਿਚੋਂ ਲਭਣਾ ਕਠਿਨ ਹੈ, ਇਸ ਕਰ ਕੇ ਵਿਦਵਾਨਾਂ ਨੇ ਇਸ ਨੂੰ ਪੰਜਾਬੀ ਸ਼ਬਦ ਸਵੀਕਾਰ ਕਰ ਕੇ ਹੋਰ ਜਾਂਚ ਦੀ ਖੇਚਲ ਨਹੀਂ ਕੀਤੀ । ਜਿਥੋਂ ਤਕ 'ਅਪਾਹੁ' ਸ਼ਬਦ ਦੀ ਉਤਪਤੀ ਦਾ ਮਸਲਾ ਹੈ ਤਾਂ ਸੰਸਕ੍ਰਿਤ ਵਿਚ ਇਕ ਸ਼ਬਦ 'ਅਪਹਾਨਿ:' ਹੈ । ਇਹ ਸ਼ਬਦ 'ਹਾ' ਧਾਤੂ ਤੋਂ ਬਣਿਆ ਹੈ । 'ਹਾ' ਦੇ ਅਰਥ ਹਨ - ਛਡਣਾ, ਜਾਣਾ, ਚਲਣਾ ਆਦਿ । ਇਸ ਧਾਤੂ ਵਿਚ ਨਿਰਲੇਪਤਾ ਦਾ ਭਾਵ ਮੌਜੂਦ ਹੈ, ਇਸ ਕਾਰਣ 'ਅਪਹਾਨਿ:' ਨੂੰ 'ਅਪਾਹੁ' ਦਾ ਮੂਲ ਮਿਥ ਲੈਣਾ ਯੁਕਤੀ-ਰਹਿਤ ਨਹੀਂ ਹੋਵੇਗਾ ।

## ਆਪਾਹੇ: ਨਿਰਲੇਪ । ੫੪੯

**ਜੀਅ ਜੰਤ ਕਉ ਰਿਜਕੁ ਸੰਬਾਹੇ ॥**
**ਕਰਣ ਕਾਰਣੁ ਸਮਰਥ ਆਪਾਹੇ ॥...॥੨॥**

ਮਾਰੂ (ਸੋਲ.), ਮਹਲਾ ੫, ੧, ਸਫ਼ਾ ੧੦੭੧

**ਅਰਥ**: ਕਰਣ-ਕਾਰਣ ਸਮਰਥ (ਵਾਹਿਗੁਰੂ) ਸਾਰੇ ਜੀਵਾਂ-ਜੰਤਾਂ ਨੂੰ ਰਿਜ਼ਕ ਪਹੁੰਚਾਂਦਾ ਹੈ, (ਫਿਰ ਵੀ ਆਪ) ਨਿਰਲੇਪ ਰਹਿੰਦਾ ਹੈ ।
**ਸੰਬਾਹੇ**- ਦੇਂਦਾ ਹੈ, ਪਹੁੰਚਾਂਦਾ ਹੈ ।
[ਵੇਖੋ ੫੪੮]

## ਆਪਾਰ: ਬੇਅੰਤ, ਅਸੀਮ । ੫੫੦

**ਅਪੁਨੇ ਚਲਿਤ ਆਪਿ ਕਰਣੈਹਾਰ ॥**
**ਕਉਤਕ ਕਰੈ ਰੰਗ ਆਪਾਰ ॥..॥੭॥**

ਗਉੜੀ (ਸੁਖ.), ਮਹਲਾ ੫, ੧੨, ਸਫ਼ਾ ੨੭੯

**ਅਰਥ**: ਆਪਣੇ ਕੌਤਕ ਆਪ ਕਰਣਹਾਰ ਹੈ । (ਉਹ) ਐਸੇ ਕੌਤਕ ਕਰਦਾ ਹੈ, ਜਿਨ੍ਹਾਂ ਦੇ ਰੰਗ ਬੇਅੰਤ ਹਨ ।
**ਚਲਿਤ**- ਚਰਿਤ੍ਰ, ਕੌਤਕ । **ਕਉਤਕ**- ਕੌਤਕ, ਚਮਤਕਾਰ ।
[ਸੰਸ. अपार (ਅਪਾਰ) : ਜਿਸ ਦਾ ਪਾਰ ਨਾ ਹੋਵੇ, ਸੀਮਾ-ਰਹਿਤ, ਜੋ ਸਮਾਪਤ ਨਾ ਹੋਵੇ, ਪਹੁੰਚ ਤੋਂ ਬਾਹਰ, ਜੋ ਜਿੱਤਿਆ ਨਾ ਜਾ ਸਕੇ, ਬੇਅੰਤ ।
ਪ੍ਰਾ. अपार (ਅਪਾਰ) : ਪਾਰ-ਰਹਿਤ, ਅਨੰਤ ।]

## ਆਪਾਰਾ: ਬੇਅੰਤ । ੫੫੧

**ਬਹੁ ਬਿਧਿ ਰੂਪ ਰੰਗ ਆਪਾਰਾ ॥**
**ਪੇਖੈ ਖੁਸੀ ਭੋਗ ਨਹੀ ਹਾਰਾ ॥ ਸਭਿ ਰਸ ਲੈਤ ਬਸਤ ਨਿਰਾਰਾ ॥੧॥**

ਸੂਹੀ, ਮਹਲਾ ੫, ੪੫, ਸਫ਼ਾ ੭੪੬

**ਅਰਥ**: (ਉਸ ਵਾਹਿਗੁਰੂ ਦੇ) ਬਹੁਤ ਤਰ੍ਹਾਂ ਦੇ ਬੇਅੰਤ ਰੂਪ ਅਤੇ ਰੰਗ ਹਨ, (ਉਹ ਸਭ ਨੂੰ) ਵੇਖਦਾ, ਖ਼ੁਸ਼ ਹੁੰਦਾ ਅਤੇ ਭੋਗਦਾ ਹੈ, (ਪਰ) ਥੱਕਦਾ ਨਹੀਂ । (ਉਹ) ਸਾਰੇ ਸਵਾਦ ਮਾਣਦਾ ਹੈ, (ਫਿਰ ਵੀ) ਨਿਰਲੇਪ ਰਹਿੰਦਾ ਹੈ ।
**ਬਹੁ ਬਿਧਿ**- ਬਹੁਤ ਤਰੀਕਿਆਂ ਨਾਲ (ਭਾਵ ਬਹੁਤ ਪ੍ਰਕਾਰ ਦੇ) । **ਪੇਖੈ**- ਵੇਖਦਾ ਹੈ । **ਖੁਸੀ**- ਖ਼ੁਸ਼ ਹੁੰਦਾ ਹੈ । **ਭੋਗ**- ਭੋਗਦਾ ਹੈ । **ਹਾਰਾ**- ਥੱਕਦਾ । **ਲੈਤ**- ਲੈਂਦਾ ਹੈ, ਮਾਣਦਾ ਹੈ । **ਬਸਤ**- ਵਸਦਾ ਹੈ, ਰਹਿੰਦਾ ਹੈ । **ਨਿਰਾਰਾ**- ਨਿਰਲੇਪ ।
[ਵੇਖੋ ੫੫੦]

## ਆਪਾਰੁ: ਅਦੁੱਤੀ । ੫੫੨

**ਜਿਸੁ ਗੁਰਪਰਸਾਦੀ ਨਾਮੁ ਅਧਾਰੁ ॥ ਕੋਟਿ ਮਧੇ ਕੋ ਜਨੁ ਆਪਾਰੁ ॥੭॥**

ਰਾਮ. (ਅਸ.), ਮਹਲਾ ੧, ੪, ਸਫ਼ਾ ੯੦੫

**ਅਰਥ**: ਜਿਸ (ਮਨੁੱਖ) ਦਾ ਗੁਰੂ ਦੀ ਕਿਰਪਾ ਸਦਕਾ (ਜੀਵਨ) ਆਧਾਰ ਵਾਹਿਗੁਰੂ ਦਾ ਨਾਮ ਹੈ, ਉਹ ਕਰੋੜਾਂ ਵਿਚੋਂ ਕੋਈ ਵਿਰਲਾ ਅਦੁੱਤੀ ਪੁਰਖ ਹੈ।
**ਕੋਟਿ**- ਕਰੋੜਾਂ । **ਮਧੇ**- ਵਿਚੋਂ । **ਕੋ**- ਵਿਰਲਾ ।
[ਵੇਖੋ ੫੫੦]

## ਆਪਿ: ਆਪ, ਵਾਹਿਗੁਰੂ । ੫੫੩

**ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥**
**ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥**

ਸਲੋਕ, ਕਬੀਰ, ੧੫੫, ਸਫ਼ਾ ੧੩੭੨

**ਅਰਥ**: ਕਬੀਰ ਆਖਦਾ ਹੈ (ਹੇ ਭਾਈ !) ਜਿੱਥੇ ਗਿਆਨ ਹੈ, ਉਥੇ ਧਰਮ ਹੈ, ਜਿੱਥੇ ਝੂਠ ਹੈ ਉਥੇ ਪਾਪ ਹੈ । ਜਿੱਥੇ ਲੋਭ ਹੈ ਉਥੇ ਮੌਤ ਹੈ ਅਤੇ ਜਿੱਥੇ ਖਿਮਾ ਹੈ ਉਥੇ (ਪਰਮਾਤਮਾ) ਆਪ ਹੈ ।
**ਗਿਆਨੁ**- ਵਿਵੇਕ, ਜਿਸ ਨਾਲ ਚੰਗੇ-ਮੰਦੇ ਦੇ ਫ਼ਰਕ ਦੀ ਤਮੀਜ਼ ਹੁੰਦੀ ਹੈ। **ਲੋਭੁ**- ਲਾਲਚ । **ਕਾਲੁ**- ਮੌਤ ।
[ਵੇਖੋ ੫੦੩]

## ਆਪਿ: ਆਪ, ਖ਼ੁਦ । ੫੫੪

**ਉਧਰਹਿ ਆਪਿ ਤਰੈ ਸੰਸਾਰੁ ॥ ਰਾਮ ਨਾਮ ਜਪਿ ਏਕੰਕਾਰੁ ॥**
**ਆਪਿ ਕਮਾਉ ਅਵਰਾ ਉਪਦੇਸ ॥ ਰਾਮ ਨਾਮ ਹਿਰਦੈ ਪਰਵੇਸ ॥੩॥**

ਗਉੜੀ (ਗੁਆ.), ਮਹਲਾ ੫, ੮੭, ਸਫ਼ਾ ੧੮੫

ਵੇਖੋ '**ਉਪਦੇਸ**' ੪੨੩

[ਵੇਖੋ ੫੦੩]

## ਆਪਿ: ਆਪਣੇ (ਯਤਨ ਨਾਲ) । ੫੫੫

**ਸਲੋਕ ਮ: ੧॥...**
**ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ ॥**
**ਆਪਿ ਛੁਟੇ ਨਹ ਛੁਟੀਐ ਨਾਨਕ ਬਚਨਿ ਬਿਣਾਸੁ ॥੧॥**
ਮਲਾਰ (ਵਾਰ), ਮਹਲਾ ੧, ਪਉੜੀ ੨੫, ਸਫ਼ਾ ੧੨੮੯

**ਅਰਥ:** ਸਤਿਗੁਰੂ ਨਾਲ ਮਿਲ ਕੇ (ਕਰਤਾ-ਪੁਰਖ ਦੇ) ਹੁਕਮ ਨੂੰ ਬੁਝ ਲਵੇ ਤਾਂ, ਉਸ ਦਾ (ਸੰਸਾਰ ਵਿਚ ਆਉਣਾ) ਸਫਲ ਹੋ ਜਾਂਦਾ ਹੈ । ਆਪਣੇ (ਯਤਨ ਨਾਲ ਜੇ) ਬਚਣਾ ਚਾਹੀਏ, ਤਾਂ ਨਹੀਂ ਬਚਿਆ ਜਾ ਸਕਦਾ । ਹੇ ਨਾਨਕ ! ਇਨ੍ਹਾਂ ਗੱਲਾਂ ਨਾਲ ਤਾਂ ਹਾਨੀ ਹੀ ਹੁੰਦੀ ਹੈ ।
**ਛੁਟੇ**- (ਜੇ) ਬਚਣਾ ਚਾਹੀਏ । **ਬਚਨਿ**- ਗੱਲਾਂ ਨਾਲ । **ਬਿਣਾਸੁ**- ਹਾਨੀ ।
[ਵੇਖੋ ੫੦੩]

**ਆਪਿ:** ਆਪਾ ਭਾਵ, ਹਉਮੈ । ੫੫੬
**ਕਰਣੀਕਾਰ ਧੁਰਹੁ ਫੁਰਮਾਈ ਆਪਿ ਮੁਆ ਮਨੁ ਮਾਰੀ ॥**
**ਨਾਨਕ ਨਾਮੁ ਮਹਾ ਰਸੁ ਮੀਠਾ ਤ੍ਰਿਸਨਾ ਨਾਮਿ ਨਿਵਾਰੀ ॥੫॥**
ਧਨਾ., ਮਹਲਾ ੧, ੨, ਸਫ਼ਾ ੬੮੯

**ਅਰਥ:** (ਭਗਤੀ ਦੀ ਸ੍ਰੇਸ਼ਠ) ਕਰਨੀ ਦਾ ਧੁਰ ਤੋਂ ਹੁਕਮ ਹੋਇਆ ਹੈ, ਇਸ ਨਾਲ ਆਪਾ ਭਾਵ ਮਰ ਗਿਆ । (ਫਲਸਰੂਪ) ਮਨ ਮਾਰਿਆ ਗਿਆ । ਹੇ ਨਾਨਕ ! ਨਾਮ ਮਹਾਰਸ ਮਿੱਠਾ ਲਗ ਗਿਆ । ਨਾਮ ਨੇ ਤ੍ਰਿਸ਼ਨਾ ਮੂਲੋਂ ਦੂਰ ਕਰ ਦਿੱਤੀ ।
[ਵੇਖੋ ੫੦੩]

**ਆਪਿਓ:** ਦੇ ਦਿੱਤੀ । ੫੫੭
**ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥**
**ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥**
ਸੋਰਠਿ, ਨਾਮਦੇਵ, ੨, ਸਫ਼ਾ ੬੫੭

**ਅਰਥ:** ਹੇ ਭੈਣ ! (ਵਾਹਿਗੁਰੂ ਰੂਪੀ ਉਸ) ਤਰਖਾਣ ਦੇ ਗੁਣ ਸੁਣ ਲੈ । ਉਸ ਨੇ ਆਪਣੀ ਜੁਗਤ ਵਿਚ ਸਮੁੰਦਰ ਨੂੰ ਬੰਨ੍ਹ ਕੇ ਰਖਿਆ ਹੋਇਆ ਹੈ । ਉਸ ਨੇ ਧ੍ਰੂ ਤਾਰੇ ਨੂੰ ਇਕ ਟਿਕਾਣੇ ਸਥਾਪਿਤ ਕਰ ਦਿੱਤਾ ਹੈ । (ਉਸ ਲਈ ਇਹ ਕਰਤੱਵ ਐਸੇ ਸੌਖੇ ਹਨ, (ਜਿਸ ਤਰ੍ਹਾਂ) ਨਾਮੇ ਦੇ ਸਵਾਮੀ (ਰਾਮ ਚੰਦ੍ਰ ਨੇ ਸਮੁੰਦਰ ਤੇ ਪੁਲ ਬੰਨ੍ਹ ਦਿੱਤਾ), ਸੀਤਾ (ਲੰਕਾ ਤੋਂ) ਮੋੜ ਕੇ ਲਿਆਂਦੀ ਅਤੇ ਬਿਭੀਖਣ ਨੂੰ ਲੰਕਾ ਦੇ ਦਿੱਤੀ ਸੀ ।
**ਨੋਟ:** ਰਿਵਾਇਤ ਹੈ ਕਿ ਨਾਮਦੇਵ ਦੀ ਛਪਰੀ ਬਹੁਤ ਸੁੰਦਰ ਬਣੀ ਵੇਖ ਕੇ ਗਵਾਂਢਣ ਨੇ ਤਰਖਾਣ ਦਾ ਪਤਾ ਪੁੱਛਿਆ ਤਦ ਨਾਮਦੇਵ ਨੇ ਕਿਹਾ- ਉਸ ਤਰਖਾਣ ਦਾ ਪਤਾ ਨਹੀਂ ਦਿੱਤਾ ਜਾ ਸਕਦਾ । ਉਹ ਸਾਰਿਆਂ ਵਿਚ ਸਮਾ ਰਿਹਾ ਹੈ । ਮਜ਼ੂਰੀ ਉਸ ਦੀ ਪ੍ਰੇਮ ਹੈ । ਸਭ ਵਲੋਂ ਪਿਆਰ ਹਟਾ ਲਵੋ, ਤਦ ਆਪੇ ਆ ਜਾਂਦਾ ਹੈ ।
**ਬੇਢੀ**- ਤਰਖਾਣ, ਬਢੱਈ । **ਜਲਧਿ**- ਸਮੁੰਦਰ । **ਧ੍ਰੂ**- ਇਕ ਪੌਰਾਣਿਕ ਭਗਤ। ਵਿਸਤਾਰ ਲਈ ਵੇਖੋ 'ਅੰਬਰੀਕ' ੧੨੪੮
**ਸੀਅ**- ਸੀਤਾ । ਵਿਸਤਾਰ ਲਈ ਵੇਖੋ 'ਅਧਿਕਾਰ' ੨੩੪੨
**ਭਭੀਖਣ**- ਰਾਵਣ ਦਾ ਭਰਾ । ਵਿਸਤਾਰ ਲਈ ਵੇਖੋ 'ਅੰਬਰੀਕ' ੧੨੪੮
**ਲੰਕ**- ਲੰਕਾ । ਵਿਸਤਾਰ ਲਈ ਵੇਖੋ 'ਅਚੇਤਿ' ੨੦੯੧-ੳ
**ਬਹੋਰੀ**- ਮੋੜ ਲਿਆਂਦੀ ।
[ਸੰਸ. ਅਰ੍ਪਣਮ (ਅਰ੍ਪਣਮ੍) ਋+ਣਿਚ੍+ਲ੍ਯੁਟ੍ ਪ੍ਰਕਾਗਮ : ਦੇਣਾ, ਭੇਟ ਕਰਨਾ, ਤਿਆਗਣਾ ।
ਪ੍ਰਾ. ਅਪ੍ਪਣ (ਅਪ੍ਪਣ) : ਭੇਟ, ਉਪਹਾਰ, ਦਾਨ ।
ਅਪ੍ਪਿਅ (ਅਪ੍ਪਿਅ) : ਭੇਟ ਕਰਨਾ, ਅਰਪਣ ਕਰਨਾ ।]

**ਆਪੀਣੈ:** ਆਪ ਹੀ । ੫੫੮
**ਸਲੋਕ ਮ: ੧॥.....**
**ਆਪਿ ਖੜੋਵਹਿ ਆਪਿ ਕਰਿ ਆਪੀਣੈ ਆਪਾਹੁ ॥**
**ਗੁਰਮੁਖਿ ਸੇਵਾ ਥਾਇ ਪਵੈ ਉਨਮਨਿ ਤਤੁ ਕਮਾਹੁ ॥...॥੧॥**
ਸੂਹੀ (ਵਾਰ), ਮਹਲਾ ੩, ਪਉੜੀ ੧੦, ਸਫ਼ਾ ੭੮੮
ਵੇਖੋ **'ਉਨਮਨਿ'** ੩੮੨

[ਵੇਖੋ ੫੧੬]

**ਆਪੀਨੈ:** ਆਪ ਹੀ । ੫੫੯
**ਸਚੁ ਸਿਰੰਦਾ ਸਚਾ ਜਾਣੀਐ ਸਚੜਾ ਪਰਵਦਗਾਰੋ ॥**
**ਜਿਨਿ ਆਪੀਨੈ ਆਪੁ ਸਾਜਿਆ ਸਚੜਾ ਅਲਖ ਅਪਾਰੋ ॥...॥੧॥**
ਵਡ. (ਦਖਣੀ), ਮਹਲਾ ੧, ੩, ਸਫ਼ਾ ੫੮੦

**ਅਰਥ:** ਸੱਚ (ਸਰੂਪ ਪਰਮਾਤਮਾ) ਸਿਰਜਣਹਾਰ ਹੈ, ਸੱਚ (ਸਰੂਪ) ਹੀ ਪਾਲਣਹਾਰ ਹੈ, (ਉਸ ਨੂੰ) ਸਦਾ ਥਿਰ ਜਾਣਨਾ ਚਾਹੀਦਾ ਹੈ । ਜਿਸ ਨੇ ਆਪ ਹੀ ਆਪਣੇ ਆਪ ਨੂੰ ਸੁੰਦਰ ਰੂਪ ਦਿੱਤਾ ਹੈ (ਭਾਵ ਸੋਹਣਾ ਸਾਕਾਰ ਜਗਤ ਸਿਰਜਿਆ ਹੈ), (ਉਹੋ) ਸੱਚਾ, ਅਦ੍ਰਿਸ਼ਟ ਅਤੇ ਬੇਅੰਤ ਹੈ ।
**ਸਿਰੰਦਾ**- ਸਿਰਜਣਹਾਰ । **ਪਰਵਦਗਾਰੋ**- ਪਾਲਣਹਾਰ । **ਜਾਣੀਐ**- ਮੰਨੀਏ, ਉਸ ਉਤੇ ਸ਼ਰਧਾ ਰਖੀਏ । **ਸਾਜਿਆ**- ਬਣਾਇਆ ; ਸੁੰਦਰ ਰੂਪ ਦਿੱਤਾ ।
[ਵੇਖੋ ੫੧੬]

**ਆਪੁ:** ਹਉਮੈ, ਆਪਾ ਭਾਵ, ਅਹੰਭਾਵ । ੫੬੦
**ਨਦਰਿ ਕਰੇ ਤਾ ਸਤਿਗੁਰੁ ਮੇਲੇ ਤਾ ਨਿਜ ਘਰਿ ਵਾਸਾ ਇਹੁ ਮਨੁ ਪਾਏ ॥**
**ਆਪੈ ਆਪੁ ਖਾਇ ਤਾ ਨਿਰਮਲੁ ਹੋਵੈ ਧਾਵਤੁ ਵਰਜਿ ਰਹਾਏ ॥**
ਰਾਮ. (ਗੋਸਟਿ), ਮਹਲਾ ੧, ੬੪, ਸਫ਼ਾ ੯੪੫
ਵੇਖੋ **'ਅਉਧੂ'** ੧੪੧੧-੧੨

[ਵੇਖੋ ੫੦੩]

**ਆਪੁ:** ਆਪਾ, ਆਪ ਨੂੰ, ਨਿਜ ਨੂੰ । ੫੬੧
**ਪਰਹਰਿ ਪਾਪੁ ਪਛਾਣੈ ਆਪੁ ॥**
**ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ॥**
ਰਾਮ. (ਓਅੰ.), ਮਹਲਾ ੧, ੩੮, ਸਫ਼ਾ ੯੩੫

**ਅਰਥ:** (ਜੇ ਜੀਵ) ਪਾਪ (-ਬਿਰਤੀ) ਨੂੰ ਤਿਆਗ ਕੇ ਆਪਣੇ ਆਪ ਨੂੰ

ਪਛਾਣ ਲਵੇ ਤਾਂ ਉਸ ਨੂੰ ਦੁਖ, ਵਿਛੋੜਾ ਅਤੇ ਕਸ਼ਟ ਨਹੀਂ ਹੋਵੇਗਾ ।
**ਪਰਹਰਿ**- ਤਿਆਗ ਕੇ । **ਵਿਜੋਗੁ**- ਵਿਛੋੜਾ । **ਸੰਤਾਪੁ**- ਦੁਖ, ਕਸ਼ਟ ।
[ਵੇਖੋ ੫੦੩]

**ਆਪੁ**: ਆਪ ਨਾਲ । ੫੬੨

**ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਈ ॥**
**ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਸੋਈ ॥**
**ਹਰਿ ਜੀਉ ਸਾਚਾ ਸਾਚੀ ਬਾਣੀ ਸਬਦਿ ਮਿਲਾਵਾ ਹੋਈ ॥੧॥**

ਸਿਰੀ., ਮਹਲਾ ੩, ੪੮, ਸਫ਼ਾ ੩੨

**ਅਰਥ**: ਗੁਰੂ ਕਿਰਪਾ ਕਰੇ ਤਾਂ ਭਗਤੀ ਕੀਤੀ ਜਾਂਦੀ ਹੈ, ਗੁਰੂ ਦੀ (ਮਿਹਰ ਤੋਂ) ਬਿਨਾ ਭਗਤੀ ਨਹੀਂ ਹੋ ਸਕਦੀ । (ਜਦ ਗੁਰੂ) ਆਪ ਹੀ ਆਪਣੇ ਆਪ ਨਾਲ (ਭਗਤ ਨੂੰ) ਮਿਲਾ ਲੈਂਦਾ ਹੈ, ਤਾਂ (ਸਿੱਖ ਗੁਰ ਉਪਦੇਸ਼ ਨੂੰ) ਸਮਝਦਾ ਹੈ ਅਤੇ ਤਦ ਉਹ ਮੈਲ-ਰਹਿਤ (ਭਾਵ ਪਵਿੱਤਰ ਜੀਵਨ ਵਾਲਾ) ਹੋ ਜਾਂਦਾ ਹੈ । ਪਰਮਾਤਮਾ ਸੱਚਾ ਹੈ, (ਗੁਰੂ ਦੀ) ਬਾਣੀ ਵੀ ਸੱਚੀ ਹੈ, ਜਿਸ ਵਿਚ ਦਰਸਾਏ ਉਪਦੇਸ਼ (ਦਾ ਪਾਲਨ ਕਰਨ) ਨਾਲ ਵਾਹਿਗੁਰ ਦਾ ਮਿਲਾਪ ਹੁੰਦਾ ਹੈ ।
[ਵੇਖੋ ੫੦੩]

**ਆਪੁ**: (ਪਰਮਾਤਮਾ ਨੇ) ਆਪਣੇ ਆਪ ਨੂੰ । ੫੬੩

**ਏਕਮ ਏਕੈ ਆਪੁ ਉਪਾਇਆ ॥ ਦੁਬਿਧਾ ਦੂਜਾ ਤ੍ਰਿਬਿਧਿ ਮਾਇਆ ॥**
**ਚਉਥੀ ਪਉੜੀ ਗੁਰਮੁਖਿ ਊਚੀ ਸਚੋ ਸਚੁ ਕਮਾਵਣਿਆ ॥੪॥**

ਮਾਝ (ਅਸ.), ਮਹਲਾ ੩, ੭, ਸਫ਼ਾ ੧੧੩

**ਅਰਥ**: ਪਹਿਲਾਂ ਪਰਮਾਤਮਾ ਆਪ ਇਕੋ ਇਕ ਸੀ, ਉਸ ਨੇ ਆਪਣੇ ਆਪ ਨੂੰ ਪ੍ਰਗਟ ਕੀਤਾ ਤਾਂ ਦ੍ਵੈਤ (ਲੱਛਣ) ਵਾਲੀ ਦੂਜੀ ਕੁਦਰਤ ਹੋਂਦ ਵਿਚ ਆਈ । (ਇਸ ਦ੍ਵੈਤ-ਭਾਵੀ ਕੁਦਰਤ ਵਿਚ) ਮਾਇਆ ਦੇ ਤ੍ਰਿਗੁਣ ਪ੍ਰਗਟ ਹੋ ਗਏ । ਜੋ ਮਨੁੱਖ ਗੁਰੂ ਦੇ ਸਨਮੁਖ ਰਹਿੰਦਾ ਹੈ, ਉਹ ਨਿਰੋਲ ਸੱਚ ਦੀ ਕਮਾਈ ਕਰਦਿਆਂ ਤਿੰਨ-ਗੁਣੀ ਮਾਇਆ ਦੇ ਪ੍ਰਭਾਵ ਤੋਂ ਉੱਚੀ (ਚੌਥੀ) ਸਹਿਜ ਅਵਸਥਾ ਵਿਚ ਟਿਕ ਜਾਂਦਾ ਹੈ ।
**ਏਕਮ**- ਇਕਤਵ, ਜੋ ਦ੍ਵੈਤ ਤੋਂ ਰਹਿਤ ਹੈ । **ਏਕੈ**- ਇਕ ਨੇ, ਬ੍ਰਹਮ ਨੇ । **ਦੁਬਿਧਾ ਦੂਜਾ**- ਦੂਜੀ ਚੀਜ਼ ਭਾਵ ਕੁਦਰਤ । **ਤ੍ਰਿਬਿਧਿ ਮਾਇਆ**- ਤਿੰਨਾਂ ਗੁਣਾਂ ਵਾਲੀ ਮਾਇਆ । ਰਜੋ, ਤਮੋ, ਸਤੋ ਗੁਣਾਂ ਵਾਲੀ ਮਾਇਆ । **ਚਉਥੀ ਪਉੜੀ**- ਤੁਰੀ-ਅਵਸਥਾ, ਰਜ-ਤਮ-ਸਤ ਗੁਣਾਂ ਅਧੀਨ ਕੀਤੇ ਕਰਮਾਂ ਤੋਂ ਉਪਰਲੀ ਅਵਸਥਾ, ਪਾਪ-ਪੁੰਨ ਦੇ ਫ਼ਜ਼ੂਲ ਵਿਚਾਰਾਂ ਤੋਂ ਮੁਕਤ ਅਵਸਥਾ, ਸਹਿਜ ਅਵਸਥਾ ।
[ਵੇਖੋ ੫੦੩]

**ਆਪੁ (ਗਣਾਇਦਾ)**: ਆਪਣਾ ਆਪਾ ਜਤਾਂਦਾ ਹੈ । ੫੬੪

**ਸਲੋਕੁ ਮ: ੩ ॥ ਏਹੁ ਸਭੁ ਕਿਛੁ ਆਵਣ ਜਾਣੁ ਹੈ ਜੇਤਾ ਹੈ ਆਕਾਰੁ ॥**
**ਜਿਨਿ ਏਹੁ ਲੇਖਾ ਲਿਖਿਆ ਸੋ ਹੋਆ ਪਰਵਾਣੁ ॥**
**ਨਾਨਕ ਜੇ ਕੋ ਆਪੁ ਗਣਾਇਦਾ ਸੋ ਮੂਰਖੁ ਗਾਵਾਰੁ ॥੧॥**

ਗੂਜਰੀ (ਵਾਰ), ਮਹਲਾ ੩, ਪਉੜੀ ੨੦, ਸਫ਼ਾ ੫੧੯

**ਅਰਥ**: ਇਹ ਜਿਤਨਾ ਵੀ ਦ੍ਰਿਸ਼ਟਮਾਨ ਆਕਾਰ (ਸ੍ਰਿਸ਼ਟੀ) ਹੈ, ਸਾਰਾ ਹੀ ਅਸਥਿਰ (ਭਾਵ ਨਾਸ਼ਵੰਤ) ਹੈ । ਜੋ (ਵਿਅਕਤੀ) ਇਸ ਲੇਖੇ ਨੂੰ ਲਿਖ ਲੈਂਦਾ ਹੈ (ਭਾਵ ਇਸ ਗੱਲ ਨੂੰ ਸਮਝ ਲੈਂਦਾ ਹੈ), ਉਹ ਵਾਹਿਗੁਰੂ ਦੇ ਦਰ ਤੇ ਪ੍ਰਵਾਨ ਹੋ ਗਿਆ (ਸਮਝੋ) । ਜਿਹੜਾ ਆਪਣਾ ਆਪਾ ਜਤਾਂਦਾ ਹੈ, ਉਹ ਮੂਰਖ ਅਤੇ ਗਵਾਰ ਹੈ ।
**ਏਹੁ ਲੇਖਾ ਲਿਖਿਆ**- ਇਸ ਲੇਖੇ ਨੂੰ ਲਿਖ ਲੈਂਦਾ ਹੈ, ਇਸ ਗੱਲ ਨੂੰ ਸਮਝ ਲੈਂਦਾ ਹੈ ।
[ਵੇਖੋ ੫੦੩]

**ਆਪੁ (ਗਵਾਇ)**: ਅਹੰਕਾਰ ਮਾਰ ਕੇ । ੫੬੫

**ਸਲੋਕੁ ਮਃ ੩ ॥**
**ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥**
**ਸਬਦਿ ਮਰਹਿ ਫਿਰਿ ਨਾ ਮਰਹਿ ਤਾ ਸੇਵਾ ਪਵੈ ਸਭ ਥਾਇ ॥...੧ ॥**

ਸੋਰਠਿ (ਵਾਰ), ਮਹਲਾ ੪, ਪਉੜੀ ੧੮, ਸਫ਼ਾ ੬੪੯

**ਅਰਥ**: ਸੱਚੇ ਗੁਰੂ ਦੀ ਸੇਵਾ ਮੁਸ਼ਕਿਲ ਹੈ, ਕਿਉਂਕਿ ਇਹ ਸਿਰ (ਭੇਟ) ਕਰ ਕੇ ਅਤੇ ਅਹੰਕਾਰ ਮਾਰ ਕੇ ਪ੍ਰਾਪਤ ਹੁੰਦੀ ਹੈ । ਗੁਰੂ ਦੇ ਸ਼ਬਦ ਰਾਹੀਂ ਜੋ (ਮਨ ਨੂੰ) ਮਾਰ ਲੈਂਦੇ ਹਨ, ਉਹ ਫਿਰ (ਅਧਿਆਤਮਿਕ ਪਤਨ ਰੂਪੀ) ਮੌਤ ਦਾ ਸ਼ਿਕਾਰ ਨਹੀਂ ਹੁੰਦੇ ਅਤੇ ਉਨ੍ਹਾਂ ਦੁਆਰਾ ਕੀਤੀ ਸਾਰੀ ਸੇਵਾ (ਵੀ) ਸਫਲ ਹੋ ਜਾਂਦੀ ਹੈ ।
**ਗਾਖੜੀ**- ਔਖੀ, ਮੁਸ਼ਕਿਲ । **ਸਬਦਿ ਮਰਹਿ**- ਗੁਰ-ਸ਼ਬਦ ਰਾਹੀਂ ਮਨ ਮਾਰਦੇ ਹਨ । **ਪਵੈ ਥਾਇ**- ਸਫਲ ਹੋ ਜਾਂਦੀ ਹੈ ।
[ਵੇਖੋ ੫੦੩]

**ਆਪੁ (ਛੋਡਿ)**: ਆਪਾ ਭਾਵ ਛਡ ਕੇ, ਅਹੰਕਾਰ ਛਡ ਕੇ । ੫੬੬

**ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ ॥**
**ਆਪੁ ਛੋਡਿ ਨਾਉ ਮਨਿ ਵਸਿਆ ਭਾਈ ਜੋਤੀ ਜੋਤਿ ਮਿਲਾਇ ॥੩॥**

ਸੋਰਠਿ, ਮਹਲਾ ੩, ੨, ਸਫ਼ਾ ੬੩੮

**ਅਰਥ**: ਹੇ ਭਾਈ ! (ਅਸੀਂ) ਮਨੂਰ (ਅਰਥਾਤ ਅਸ਼ੁੱਧ ਲੋਹੇ) ਤੋਂ ਸੋਨਾ ਬਣ ਗਏ । (ਇਹ ਪਰਿਵਰਤਨ) ਗੁਰੂ ਦੀ ਪਾਰਸ-ਛੋਹ ਨਾਲ ਪ੍ਰਾਪਤ ਹੋਇਆ । ਹੇ ਭਾਈ ! ਅਹੰਕਾਰ ਦਾ ਤਿਆਗ ਕਰ ਕੇ ਨਾਮ ਮਨ ਵਿਚ ਵਸ ਗਿਆ, ਜੋਤੀ ਨਾਲ ਜੋਤੀ ਦਾ ਮਿਲਾਪ ਹੋ ਗਿਆ ।
**ਮਨੂਰੈ**- ਅਸ਼ੁੱਧ ਜਾਂ ਖੰਘਰ ਲੋਹੇ ਤੋਂ । ਇਥੇ ਭਾਵ ਉਸ ਨਿਖਿਧ ਜੀਵ ਤੋਂ ਹੈ, ਜੋ ਵਿਸ਼ੇ-ਵਿਕਾਰਾਂ ਵਿਚ ਖਚਿਤ ਹੋ ਕੇ ਕਮਜ਼ੋਰ ਹੋ ਗਿਆ ਹੈ । **ਕੰਚਨ**- ਸੋਨਾ (ਭਾਵ ਸ਼ੁਭ ਗੁਣਾਂ ਵਾਲਾ ਇਨਸਾਨ) । **ਪਾਰਸੁ**- ਆਪਣੀ ਛੋਹ ਨਾਲ ਨਿਖਿਧ ਧਾਤਾਂ ਨੂੰ ਸੋਨੇ ਵਿਚ ਬਦਲਣ ਵਾਲਾ ਇਕ ਕਾਲਪਨਿਕ ਪੱਥਰ । ਇਥੇ ਮੁਰਾਦ ਗੁਰੂ ਤੋਂ ਹੈ, ਜੋ ਆਪਣੀ ਛੋਹ ਨਾਲ ਵਿਕਾਰਾਂ ਵਿਚ ਸੜੇ ਮਨੁੱਖ ਨੂੰ ਉਜਲ-ਜੀਵਨ ਪ੍ਰਦਾਨ ਕਰਦਾ ਹੈ ।
[ਵੇਖੋ ੫੦੩]

**ਆਪੁ (ਤਿਆਗਿ)**: ਅਹੰਕਾਰ ਨੂੰ ਛਡ ਕੇ । ੫੬੭

**ਆਪੁ ਤਿਆਗਿ ਸੰਤ ਚਰਨ ਲਾਗਿ ਮਨੁ ਪਵਿਤੁ ਜਾਹਿ ਪਾਪ ॥੧॥**
**ਨਾਨਕ ਬਾਰਿਕ ਕਛੂ ਨ ਜਾਨੈ ਰਾਖਨ ਕਉ ਪ੍ਰਭੁ ਮਾਈ ਬਾਪ ॥੨॥**

ਪ੍ਰਭਾਤੀ ਬਿਭਾਸ (ਪੜ.), ਮਹਲਾ ੫, ੧੪, ਸਫ਼ਾ ੧੩੪੧

**ਅਰਥ**: ਅਹੰਕਾਰ ਨੂੰ ਛਡ ਕੇ ਸੰਤਾਂ ਦੀ ਚਰਨੀ ਲਗ ਜਾ, (ਇਸ ਤਰ੍ਹਾਂ) ਮਨ ਪਵਿੱਤਰ ਹੋ ਜਾਵੇਗਾ ਅਤੇ ਪਾਪ ਨਸ਼ਟ ਹੋ ਜਾਣਗੇ । ਨਾਨਕ ਬਾਲਕ ਕੁਛ ਨਹੀਂ ਸਮਝਦਾ । ਵਾਹਿਗੁਰੂ ਆਪ ਰਖਣ ਲਈ ਮਾਂ-ਪਿਉ ਹੈ ।

[ਵੇਖੋ ੫੦੩]

**ਆਪੁ (ਨਿਵਾਰੀਐ)**: ਹਉਮੈ ਨੂੰ ਦੂਰ ਕਰਦਾ ਹੈ । ੫੬੮

**ਸਲੋਕ ਮ: ੩॥...**
**ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ ॥**
**ਨਾਨਕ ਗੁਰਮੁਖਿ ਬੁਝੀਐ ਜਾ ਆਪੇ ਨਦਰਿ ਕਰੇਇ ॥੧॥**

ਸੋਰਠਿ (ਵਾਰ), ਮਹਲਾ ੪, ਪਉੜੀ ੧੪, ਸਫ਼ਾ ੬੪੮

**ਅਰਥ**: ਇਸ ਤਰ੍ਹਾਂ (ਐਦਾ ਕਰ ਕੇ) ਗੁਰਮੁਖ ਹਉਮੈ ਨੂੰ ਦੂਰ ਕਰਦਾ ਹੈ, ਸਾਰੀ ਸ੍ਰਿਸ਼ਟੀ ਦਾ ਰਾਜ ਲੈ ਲੈਂਦਾ ਹੈ । ਹੇ ਨਾਨਕ ! (ਹਉਮੈ ਛਡਣ ਨਾਲ ਸਾਰੀ ਸ੍ਰਿਸ਼ਟੀ ਦਾ ਰਾਜ ਕਿਸ ਤਰ੍ਹਾਂ ਪ੍ਰਾਪਤ ਹੋ ਜਾਂਦਾ ਹੈ ?) ਇਸ ਦੀ ਸਮਝ ਗੁਰੂ ਰਾਹੀਂ ਤਦੋਂ ਆਉਂਦੀ ਹੈ, ਜਦੋਂ ਉਹ (ਵਾਹਿਗੁਰੂ) ਆਪ ਮਿਹਰ ਕਰੇ ।

**ਨਦਰਿ**- ਕ੍ਰਿਪਾ ਦ੍ਰਿਸ਼ਟੀ, ਮਿਹਰ ।

[ਵੇਖੋ ੫੦੩]

**ਆਪੁ (ਪਛਾਣੈ)**: ਆਪਣੇ ਆਪ ਨੂੰ (ਪਛਾਣਦਾ ਹੈ) । ੫੬੯

**ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ ॥**
**ਆਪੁ ਪਛਾਣੈ ਬੂਝੈ ਸੋਇ ॥...॥੪॥**

ਸਿਰੀ., ਮਹਲਾ ੧, ੩੦, ਸਫ਼ਾ ੨੫

**ਅਰਥ**: ਨਾਨਕ ਬੇਨਤੀ ਕਰ ਕੇ (ਗੁਰਮੁਖਾਂ ਨੂੰ ਪੁੱਛਦਾ) ਹੈ ਕਿ ਗਿਆਨਵਾਨ ਕਿਹੋ ਜਿਹਾ ਹੋਣਾ ਚਾਹੀਦਾ ਹੈ ? (ਗੁਰਮੁਖ ਦੱਸਦੇ ਹਨ ਕਿ ਗਿਆਨਵਾਨ ਉਹ ਹੈ) ਜੋ ਆਪਣੇ ਆਪ (ਭਾਵ ਆਤਮ ਸਰੂਪ) ਨੂੰ ਪਛਾਣਦਾ ਹੈ, ਉਹੀ (ਪ੍ਰਭੂ ਨੂੰ) ਜਾਣਦਾ ਹੈ (ਭਾਵ ਉਸ ਨਾਲ ਸਾਂਝ ਪਾਉਂਦਾ ਹੈ) ।

**ਪ੍ਰਣਵਤਿ**- ਬੇਨਤੀ ਕਰਦਾ ਹੈ, ਬੇਨਤੀ ਕਰ ਕੇ (ਪੁੱਛਦਾ ਹੈ) । **ਕੈਸਾ**- ਕਿਹੋ ਜਿਹਾ । **ਸੋਇ**- ਉਸ ਨੂੰ (ਭਾਵ ਪਰਮਾਤਮਾ ਨੂੰ) ।

[ਵੇਖੋ ੫੦੩]

**ਆਪੁ (ਬੰਧਾਇਓ)**: ਆਪਣੇ ਆਪ ਨੂੰ ਫਸਾਇਆ ਹੈ । ੫੭੦

**ਭੂਲਿਓ ਮਨੁ ਮਾਇਆ ਉਰਝਾਇਓ ॥**
**ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ ॥੧॥ਰਹਾਉ॥**

ਜੈਤ., ਮਹਲਾ ੯, ੧, ਸਫ਼ਾ ੭੦੨

ਵੇਖੋ 'ਉਰਝਾਇਓ' ੫੭੨

[ਵੇਖੋ ੫੦੩]

**ਆਪੁ (ਮਿਟਾਇਆ)**: ਹਉਮੈ ਮਿਟਾ ਦਿੱਤੀ । ੫੭੧

**ਕਬੀਰੈ ਸੋ ਧਨੁ ਪਾਇਆ ॥ ਹਰਿ ਭੇਟਤ ਆਪੁ ਮਿਟਾਇਆ ॥੪॥**

ਸੋਰਠਿ, ਕਬੀਰ, ੬, ਸਫ਼ਾ ੬੫੫

**ਅਰਥ**: ਕਬੀਰ ਨੇ ਉਹ ਕੀਮਤੀ ਵਸਤ (ਗੁਰੂ ਤੋਂ) ਪਾ ਲਈ ਹੈ । ਪਰਮਾਤਮਾ ਨੂੰ ਮਿਲ ਕੇ (ਅਰਥਾਤ ਉਸ ਦੇ ਚਰਨਾਂ ਨਾਲ ਜੁੜ ਕੇ) ਹਉਮੈ ਮਿਟਾ ਦਿੱਤੀ ਹੈ ।

**ਭਾਵ**: ਧਨ-ਸੰਪਤਿ ਪਾ ਕੇ ਸੰਸਾਰੀ ਲੋਕ ਅਹੰਕਾਰ ਨਾਲ ਆਫਰ ਜਾਂਦੇ ਹਨ। ਪਰਮਾਰਥਕ ਧਨ ਐਸਾ ਹੈ, ਜਿਸ ਦਾ ਅਸਰ ਇਸ ਲਿਹਾਜ਼ ਨਾਲ ਉਲਟਾ ਹੁੰਦਾ ਹੈ । ਅਹੰਕਾਰ ਹਟ ਜਾਂਦਾ ਹੈ, ਆਪਾ ਭਾਵ ਨਵਿਰਤ ਹੋ ਜਾਂਦਾ ਹੈ ।

**ਕਬੀਰੈ**- ਕਬੀਰ ਨੇ । **ਭੇਟਤ**- ਮਿਲ ਗਿਆ ।

[ਵੇਖੋ ੫੦੩]

**ਆਪੁ (ਮੁਆ)**: ਅਹੰਕਾਰ (ਮਰ ਗਿਆ) । ੫੭੨

**ਨਿਰਮਲ ਅੰਮ੍ਰਿਤੁ ਗੁਰ ਤੇ ਪਾਇਆ ॥**
**ਵਿਚਹੁ ਆਪੁ ਮੁਆ ਤਿਥੈ ਮੋਹੁ ਨ ਮਾਇਆ ॥...॥੩॥**

ਮਾਝ (ਅਸ.), ਮਹਲਾ ੩, ੨੦, ਸਫ਼ਾ ੧੨੧

**ਅਰਥ**: (ਜਿਸ ਨੇ ਵਾਹਿਗੁਰੂ ਦਾ ਨਾਮ ਰੂਪੀ) ਪਵਿੱਤਰ ਅੰਮ੍ਰਿਤ ਗੁਰੂ ਤੋਂ ਪ੍ਰਾਪਤ ਕਰ ਲਿਆ, (ਉਸ ਦੇ) ਮਨ ਅੰਦਰੋਂ ਅਹੰਕਾਰ ਮਰ ਗਿਆ ; ਫਿਰ ਉਥੇ (ਅਰਥਾਤ ਉਹ ਦੇ ਮਨ ਵਿਚ) ਮੋਹ-ਮਾਇਆ (ਵੀ) ਨਹੀਂ ਰਹੇ ।

**ਵਿਚਹੁ**- ਮਨ ਅੰਦਰੋਂ । **ਤਿਥੈ**- ਉਸ ਸਥਾਨ ਤੇ ਭਾਵ ਮਨ ਵਿਚ ।

[ਵੇਖੋ ੫੦੩]

**ਆਪੁ (ਰਖਾਂਤਿ)**: (ਵਾਹਿਗੁਰੂ) ਆਪਾ ਰਖ ਦਿੰਦਾ ਹੈ । ੫੭੩

**ਹਰਿ ਕਾ ਚਿਹਨੁ ਸੋਈ ਹਰਿ ਜਨ ਕਾ**
**ਹਰਿ ਆਪੇ ਜਨ ਮਹਿ ਆਪੁ ਰਖਾਂਤਿ ॥**
**ਧਨੁ ਧੰਨੁ ਗੁਰੂ ਨਾਨਕੁ ਸਮਦਰਸੀ ਜਿਨਿ**
**ਨਿੰਦਾ ਉਸਤਤਿ ਤਰੀ ਤਰਾਂਤਿ ॥੪॥**

ਮਲਾਰ, ਮਹਲਾ ੪, ੫, ਸਫ਼ਾ ੧੨੬੪

**ਅਰਥ**: ਵਾਹਿਗੁਰੂ ਦਾ ਜੋ ਚਿੰਨ੍ਹ (ਭਾਵ ਲੱਛਣ) ਹੈ, ਉਹੀ ਉਸ ਦੇ ਸੇਵਕ ਦਾ ਹੁੰਦਾ ਹੈ । ਅਕਾਲ-ਪੁਰਖ ਆਪ ਹੀ, ਆਪਣੇ ਦਾਸਾਂ ਵਿਚ ਆਪਾ ਰਖ ਦਿੰਦਾ ਹੈ । (ਗੁਰੂ ਰਾਮਦਾਸ ਜੀ ਦਾ ਕਥਨ ਹੈ ਕਿ) ਇਕ-ਸਮਾਨ ਦ੍ਰਿਸ਼ਟੀ ਵਾਲੇ ਗੁਰੂ ਨਾਨਕ ਦੇਵ ਜੀ ਧੰਨਤਾ ਯੋਗ ਹਨ, ਜਿਨ੍ਹਾਂ ਨੇ ਨਿੰਦਾ ਅਤੇ ਉਸਤਤ ਰੂਪ ਨਦੀ ਪਾਰ ਕਰ ਲਈ ਹੈ (ਅਤੇ ਹੋਰਨਾਂ ਨੂੰ ਵੀ) ਤਰਾਂਦੇ ਹਨ ।

**ਚਿਹਨੁ**- ਨਿਸ਼ਾਨ, ਲੱਛਣ । **ਸਮਦਰਸੀ**- ਸਮਾਨ ਭਾਵ ਨਾਲ ਦੇਖਣ ਵਾਲਾ । ਤਰੀ- ਨਦੀ । ਤਰਾਂਤਿ- ਤਰਾਂਦੇ ਹਨ ।

[ਵੇਖੋ ੫੦੩]

**ਆਪੁ (ਲਖਾਇ):** ਆਪਾ ਨਸ਼ਰ ਕਰ ਕੇ । ੫੭੪

**ਸਲੋਕ ਮ: ੨॥ ਨਾਨਕ ਅੰਧਾ ਹੋਇ ਕੈ ਰਤਨਾ ਪਰਖਣ ਜਾਇ ॥**
**ਰਤਨਾ ਸਾਰ ਨ ਜਾਣਈ ਆਵੈ ਆਪੁ ਲਖਾਇ ॥੧॥**

ਰਾਮ. (ਵਾਰ), ਮਹਲਾ ੩, ਪਉੜੀ ੧੫, ਸਫ਼ਾ ੯੫੪

**ਅਰਥ:** ਹੇ ਨਾਨਕ ! (ਜੇ ਕੋਈ ਵਿਅਕਤੀ) ਆਪ ਤਾਂ ਅੰਨ੍ਹਾਂ ਹੋਵੇ, (ਪਰ) ਰਤਨਾਂ ਦੀ ਪਰਖ ਕਰਨ ਲਈ ਜਾਵੇ । (ਉਹ) ਰਤਨਾਂ ਦੀ ਸਮਝ ਤਾਂ ਰਖਦਾ ਨਹੀਂ, (ਇਸ ਲਈ) ਆਪਾ ਨਸ਼ਰ ਕਰ ਕੇ ਆਵੇਗਾ (ਭਾਵ ਆਪਣੀ ਬੇਸਮਝੀ ਦਾ ਹੀ ਮੁਜ਼ਾਹਰਾ ਕਰੇਗਾ) ।

**ਸਾਰ-** ਸਮਝ, ਗਿਆਨ, ਪਰਖ । **ਨ ਜਾਣਈ-** ਨਹੀਂ ਜਾਣਦਾ, ਨਹੀਂ ਸਮਝਦਾ ।

[ਵੇਖੋ ੫੦੩]

**ਆਪੁ (ਵਞਾਵਣਿਆ):** ਆਪਾ ਭਾਵ ਗਵਾ ਲਿਆ ਹੈ । ੫੭੫

**ਇਸੁ ਗੁਫਾ ਮਹਿ ਅਖੁਟ ਭੰਡਾਰਾ ॥**
**ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ ॥**
**ਆਪੇ ਗੁਪਤੁ ਪਰਗਟੁ ਹੈ ਆਪੇ ਗੁਰਸਬਦੀ ਆਪੁ ਵਞਾਵਣਿਆ ॥੧॥**

ਮਾਝ (ਅਸ.), ਮਹਲਾ ੩, ੨੫, ਸਫ਼ਾ ੧੨੪

**ਅਰਥ:** ਇਸ (ਦੇਹ ਰੂਪੀ) ਗੁਫ਼ਾ ਵਿਚ (ਆਤਮਿਕ ਸ਼ਕਤੀ ਦਾ) ਅਮੁੱਕ ਭੰਡਾਰਾ ਹੈ । ਉਸੇ (ਦੇਹ) ਵਿਚ ਅਦ੍ਰਿਸ਼ਟ ਅਤੇ ਬੇਅੰਤ ਵਾਹਿਗੁਰੂ ਵਸਦਾ ਹੈ। ਆਪੇ ਗੁਪਤ ਹੈ ਅਤੇ ਆਪ ਹੀ ਜ਼ਾਹਰ (ਵਰਤਦਾ ਹੈ), ਪਰ ਜਿਨ੍ਹਾਂ ਨੇ ਗੁਰੂ ਦੀ ਬਾਣੀ ਦੁਆਰਾ ਆਪਾ ਭਾਵ ਗਵਾ ਲਿਆ ਹੈ, (ਕੇਵਲ ਉਨ੍ਹਾਂ ਨੂੰ ਇਸ ਭੇਦ ਦੀ ਸਮਝ ਆਉਂਦੀ ਹੈ) ।

**ਗੁਫਾ ਮਹਿ-** ਸਰੀਰ ਰੂਪ ਗੁਫਾ ਵਿਚ । **ਅਖੁਟ-** ਅਮੁੱਕ । **ਤਿਸੁ ਵਿਚਿ-** ਉਸੇ ਸਰੀਰ ਵਿਚ । **ਗੁਰਸਬਦੀ-** ਗੁਰੂ ਦੀ ਬਾਣੀ ਦੁਆਰਾ ।

[ਵੇਖੋ ੫੦੩]

**ਆਪੁ (ਵੇਚਾਈ):** ਆਪਣਾ ਆਪ ਵੇਚ ਦੇਵਾਂ । ੫੭੬

**ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮ ਪਿਆਰਾ**
**ਹਉ ਤਿਸੁ ਪਹਿ ਆਪੁ ਵੇਚਾਈ ॥੧॥**

ਸੂਹੀ (ਅਸ.), ਮਹਲਾ ੪, ੧, ਸਫ਼ਾ ੭੫੭

**ਅਰਥ:** ਕੋਈ ਆ ਕੇ ਮੈਨੂੰ ਮੇਰਾ ਪਿਆਰਾ ਸੱਜਣ ਮਿਲਾਵੇ, ਮੈਂ ਉਸ ਪਾਸ ਆਪਣਾ ਆਪ ਵੇਚ ਦੇਵਾਂ । (ਕਿਸ ਲਈ ? ਉੱਤਰ ਹੈ)-

**ਦਰਸਨੁ ਹਰਿ ਦੇਖਣ ਕੈ ਤਾਈ ॥**

[ਵੇਖੋ ੫੦੩]

**ਆਪੁਨ:** ਆਪਣਾ, ਆਪਣੀ । ੫੭੭

**ਆਪੁਨ ਆਪੁ ਆਪ ਹੀ ਉਪਾਯਉ ॥**

ਸਵ., ਮਹਲੇ ੪ ਕੇ, ਬਲ੍ਯ ੧, ਸਫ਼ਾ ੧੪੦੫

ਵੇਖੋ 'ਉਪਾਯਉ' ੪੭੮ ਅ

[ਵੇਖੋ ੫੧੬]

**ਆਪੁਨਾ:** ਆਪਣਾ । ੫੭੮

**ਜਿਨਿ ਗੁਰਿ ਮੋਕਉ ਦੀਨਾ ਜੀਉ ॥**
**ਆਪੁਨਾ ਦਾਸਰਾ ਆਪੇ ਮੁਲਿ ਲੀਉ ॥੬॥**

ਗਉੜੀ (ਅਸ.), ਮਹਲਾ ੫, ੯, ਸਫ਼ਾ ੨੪੦

**ਅਰਥ:** ਜਿਸ ਗੁਰੂ ਨੇ ਮੈਨੂੰ ਆਤਮਿਕ ਜੀਵਨ ਦਿੱਤਾ ਹੈ ਅਤੇ ਆਪਣਾ ਦਾਸ (ਬਣਾ ਕੇ) ਆਪੇ ਮੁੱਲ ਲੈ ਲਿਆ ਹੈ ।

**ਜਿਨਿ ਗੁਰਿ-** ਜਿਸ ਗੁਰੂ ਨੇ । **ਮੋਕਉ-** ਮੈਨੂੰ । **ਦੀਨਾ ਜੀਉ-** ਆਤਮਿਕ ਜੀਵਨ ਦਿੱਤਾ ਹੈ । **ਦਾਸਰਾ-** ਦਾਸ, ਸੇਵਕ ।

[ਵੇਖੋ ੫੧੬]

**ਆਪੁਨੀ:** ਆਪਣੀ (ਮੇਰੀ) । ੫੭੯

**ਆਪੁਨੀ ਭਗਤਿ ਨਿਬਾਹਿ ॥ ਠਾਕੁਰ ਆਇਓ ਆਹਿ ॥੧॥ਰਹਾਉ॥**

ਆਸਾ, ਮਹਲਾ ੫, ੧੪੬, ਸਫ਼ਾ ੪੦੭

**ਅਰਥ:** ਹੇ ਠਾਕੁਰ ਜੀ ! ਮੈਂ ਚਾਉ ਕਰ ਕੇ (ਆਪ ਦੀ ਸ਼ਰਨ) ਆਇਆ ਹਾਂ, ਮੇਰੀ ਭਗਤੀ ਸਿਰੇ ਚਾੜ੍ਹੋ ।

**ਨਿਬਾਹਿ-** ਪੂਰੀ ਕਰੋ, ਸਿਰੇ ਚੜ੍ਹਾਓ । **ਆਇਓ-** ਆਇਆ ਹਾਂ । **ਆਹਿ-** ਚਾਅ ਨਾਲ, ਤਾਂਘ ਕਰ ਕੇ ।

[ਵੇਖੋ ੫੧੬]

**ਆਪੁਨੋ:** ਆਪਣੀ । ੫੮੦

**ਆਪੁਨੋ ਭਾਵਨੁ ਕਰਿ ਮੰਤ੍ਰਿ ਨ ਦੂਸਰੋ ਧਰਿ**
**ਓਪਤਿ ਪਰਲੌ ਏਕੈ ਨਿਮਖ ਤੁ ਘਰਿ ॥**

ਸਵ. (ਮੁਖ.), ਮਹਲਾ ੫, ੨, ਸਫ਼ਾ ੧੩੯੨

**ਅਰਥ:** ਹੇ ਵਾਹਿਗੁਰੂ ! ਤੂੰ ਆਪਣੀ ਮਰਜ਼ੀ ਕਰਦਾ ਹੈਂ, ਕਿਸੇ ਹੋਰ ਨਾਲ ਸਲਾਹ ਨਹੀਂ ਕਰਦਾ, ਤੇਰੇ ਘਰ ਵਿਚ (ਸੰਸਾਰ ਦੀ) ਉਤਪਤੀ ਤੇ ਪਰਲੌ ਅੱਖ ਦੇ ਇਕ ਫੋਰ ਵਿਚ ਹੋ ਜਾਂਦੇ ਹਨ ।

**ਭਾਵਨੁ-** ਮਰਜ਼ੀ, ਇੱਛਾ । **ਮੰਤ੍ਰਿ-** ਸਲਾਹ । **ਦੂਸਰੋ-** ਦੂਸਰਿਆਂ ਨਾਲ । **ਓਪਤਿ-** ਉਤਪਤੀ। **ਪਰਲੌ-** ਕਿਆਮਤ, ਵਿਨਾਸ਼ । **ਨਿਮਖੁ-** ਪਲ ਵਿਚ। **ਤੁ ਘਰਿ-** ਤੇਰੇ ਘਰ ਵਿਚ ।

[ਵੇਖੋ ੫੧੬]

**ਆਪੇ (ਆਪੁ):** ਆਪਣੇ ਆਪ ਨੂੰ, ਨਿਜ ਸਰੂਪ ਨੂੰ । ੫੮੧

**ਗੁਰਸਬਦੁ ਨ ਮਾਨੈ ਫਾਹੀ ਫਾਥੀ ਸਾਧਨ ਮਹਲੁ ਨ ਪਾਏ ॥**
**ਨਾਨਕ ਆਪੇ ਆਪੁ ਪਛਾਣੈ ਗੁਰਮੁਖਿ ਸਹਜਿ ਸਮਾਏ ॥੪॥**

ਧਨਾ. (ਛੰਤ), ਮਹਲਾ ੧, ੩, ਸਫ਼ਾ ੬੮੯

**ਅਰਥ:** ਜਿਹੜੀ (ਜੀਵ ਰੂਪੀ) ਇਸਤ੍ਰੀ ਗੁਰੂ ਦੇ ਸ਼ਬਦ ਨੂੰ ਨਹੀਂ ਮੰਨਦੀ, ਉਹ (ਸੰਸਾਰਿਕ ਬੰਧਨਾਂ ਦੀ) ਫਾਹੀ ਵਿਚ ਫਸੀ ਹੋਈ ਪਰਮਾਤਮ-ਸਰੂਪ ਨੂੰ ਪ੍ਰਾਪਤ ਨਹੀਂ ਕਰ ਸਕਦੀ । ਹੇ ਨਾਨਕ ! ਗੁਰੂ ਦੁਆਰਾ ਨਿਜ ਸਰੂਪ ਨੂੰ ਪਛਾਣੇ ਤਾਂ ਸਹਿਜ ਅਵਸਥਾ (ਭਾਵ ਪਰਮਾਤਮ-ਸਰੂਪ) ਵਿਚ ਸਮਾ ਜਾਂਦੀ ਹੈ।

**ਫਾਥੀ**- ਫਸੀ ਹੋਈ ।

**ਸਾਧਨ**- 'ਸਾਧਨ' ਸ਼ਬਦ ਦੀ ਬਣਤਰ ਨੂੰ ਖੋਜਣਾ ਆਪਣੇ ਆਪ ਵਿਚ ਇਕ ਚੁਨੌਤੀ ਪੂਰਬਕ ਸਮਸਿਆ ਹੈ, ਕਿਉਂਕਿ ਕੁਝ ਨਵੀਨ ਗ੍ਰੰਥ ਛਾਪਕਾਂ ਨੇ ਇਸ ਸ਼ਬਦ ਦੀ ਸੰਧੀ ਵਿਛੇਦ ਕਰ ਕੇ ਸ਼ਬਦ-ਰੂਪ 'ਸਾ ਧਨ' ਸਵੀਕਾਰ ਕਰ ਲਿਆ ਹੈ, ਜਦੋਂ ਕਿ ਕੁਝ ਵਿਦਵਾਨ ਇਸ ਸ਼ਬਦ ਨੂੰ 'ਸਾਧਨ' ਹੀ ਲਿਖਦੇ ਹਨ । 'ਸ਼ਬਦਾਰਥ' ਵਿਚ ਇਸ ਨੂੰ ਸਭ ਥਾਂਈਂ 'ਸਾਧਨ' ਕਰ ਕੇ ਹੀ ਲਿਖਿਆ ਹੈ, ਜਦੋਂ ਕਿ ਕੁਝ ਵਿਦਵਾਨ ਕਦੇ 'ਸਾਧਨ' ਤੇ ਕਦੇ 'ਸਾ ਧਨ' ਲਿਖਦੇ ਹਨ । ਰੂਪ ਪਰਿਵਰਤਨ ਨਾਲ ਭਾਵੇਂ ਅਰਥਾਂ ਵਿਚ ਬਹੁਤੀ ਤਬਦੀਲੀ ਨਾ ਵੀ ਆਉਂਦੀ ਹੋਵੇ, ਪਰ ਇਸ ਦੁਚਿਤੀ ਨੇ ਇਸ ਸ਼ਬਦ ਦੀ ਉਤਪਤੀ ਸੰਬੰਧੀ ਇਕ ਭ੍ਰਾਮਿਕ ਸਥਿਤੀ ਜ਼ਰੂਰ ਪੈਦਾ ਕਰ ਦਿੱਤੀ ਹੈ । ਕੁਝ ਵਿਦਵਾਨਾਂ ਨੇ 'ਸਾਧਨ' ਦਾ ਅਰਥ 'ਇਸਤ੍ਰੀ' ਕੀਤਾ ਹੈ, ਜਦੋਂ ਕਿ ਕਈਆਂ ਦੇ ਖ਼ਿਆਲ ਵਿਚ 'ਧਨ' ਨਾਲ 'ਸਾ' ਲਗਣ ਕਰ ਕੇ ਇਸ ਦੇ ਅਰਥ 'ਭਲੀ ਇਸਤ੍ਰੀ' ਹੋ ਗਏ ਹਨ । ਜਿਹੜੇ ਵਿਦਵਾਨ ਇਸ ਨੂੰ ਨਿਖੇੜ ਕੇ ਲਿਖਦੇ ਹਨ, ਉਹ 'ਸਾ' ਦੇ ਅਰਥ 'ਉਹ' ਅਤੇ 'ਧਨ' ਦੇ ਅਰਥ ਇਸਤ੍ਰੀ ਵੀ ਕਰਦੇ ਹਨ, ਅਰਥਾਤ ਸਮੁਚਾ ਭਾਵ 'ਉਹ ਇਸਤ੍ਰੀ' ਹੋਇਆ ।

ਇਸ ਸਥਿਤੀ ਨੂੰ ਧਿਆਨ ਵਿਚ ਰਖਦਿਆਂ, ਇਸ ਸ਼ਬਦ ਦੀ ਉਤਪਤੀ ਸੰਬੰਧੀ ਕੁਝ ਵਿਚਾਰ ਕਰਨ ਤੋਂ ਪਹਿਲਾਂ, ਕੁਝ ਪੂਰਬਲੇ ਵਿਦਵਾਨਾਂ ਦੇ ਦ੍ਰਿਸ਼ਟੀਕੋਣ ਦਾ ਸੰਖਿਪਿਤ ਜ਼ਾਇਜ਼ਾ ਜ਼ਰੂਰੀ ਜਾਪਦਾ ਹੈ ! 'ਫ਼ਰੀਦਕੋਟ' ਵਾਲੇ ਟੀਕੇ ਵਿਚ ਟੀਕਾਕਾਰ ਨੇ ਸ਼ਬਦ-ਰੂਪ ਤਾਂ ਹਰ ਵਾਰੀ 'ਸਾਧਨ' ਹੀ ਰਖਿਆ ਹੈ, ਪਰ ਇਸ ਦੇ ਅਰਥ ਦੋ ਤਰੀਕਿਆਂ ਨਾਲ ਕੀਤੇ ਹਨ । ਮਸਲਨ 'ਮਾਝ ਕੀ ਵਾਰ' ਦੀ ਪੰਕਤੀ 'ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾਧਨ ਦਹੀ ਵਿਲੋਵੈ' ਦੇ ਅਰਥ ਕਰਦਿਆਂ ਟੀਕਾਕਾਰ ਲਿਖਦਾ ਹੈ "ਔਰ ਮੇਘ ਕੇ ਵੂਠੇ ਹੂਏ ਘਾਸ ਹੋਤਾ ਹੈ (ਸੁਰਹੀ) ਗਊਆਂ ਚਰਤੀਆਂ ਹੈ ਸੋ ਘਾਸ ਸੇ ਦੂਧ ਔ ਦਹੀ ਹੋਤਾ ਹੈ ਤਬ (ਧਨ) ਇਸਤ੍ਰੀਆਂ ਮਥਨ ਕਰਤੀਆਂ ਹੈਂ ।"

ਇਥੇ 'ਸਾ' ਦੇ ਅਰਥ 'ਤਬ' ਕਰ ਕੇ ਸੰਧੀ-ਛੇਦ ਪ੍ਰਵਾਨ ਕਰ ਲਿਆ ਹੈ । ਇਸੇ ਤਰ੍ਹਾਂ ਗਉੜੀ ਰਾਗ ਦੀ ਪੰਕਤੀ 'ਢਾਹਿ ਮੜੋਲੀ ਲੂਟਿਆ ਦੇਹੁਰਾ ਸਾਧਨ ਪਕੜੀ ਏਕ ਜਨਾ' ਵਿਚ 'ਸਾਧਨ' ਦੇ ਅਰਥ 'ਜੋ ਜੀਵ ਰੂਪ ਇਸਤ੍ਰੀ' ਕਰ ਕੇ 'ਸਾ' ਦੇ ਅਰਥ ਅਸਿੱਧੇ ਤਰੀਕੇ ਨਾਲ 'ਉਹ ਇਸਤ੍ਰੀ' ਮੰਨ ਲਏ ਗਏ ਹਨ । ਇਸੇ ਤਰ੍ਹਾਂ ਗਉੜੀ ਰਾਗ ਵਿਚ 'ਸਾਧਨ ਦੁਬਲੀਆ ਜੀਉ' ਦੇ ਅਰਥਾਂ ਵਿਚ ਵੀ 'ਸਾ' ਦੇ ਅਰਥ ਨਿਖੇੜ ਕੇ ਕੀਤੇ ਹਨ, ਪ੍ਰੰਤੂ 'ਸਾਧਨ ਬਿਨਉ ਕਰੇ ਜੀਉ ਹਰਿ ਕੇ ਗੁਣ ਸਾਰੇ' ਅਤੇ 'ਨਾਨਕ ਸਾਧਨ ਮਿਲੈ ਮਿਲਾਈ ਜਿਸ ਨੋ ਆਪਿ ਮਿਲਾਏ' ਵਿਚ ਉਹ 'ਸਾਧਨ' ਦੇ ਅਰਥ 'ਜਿਗਿਆਸੂ ਇਸਤ੍ਰੀ' ਭਾਵ ਭਲੀ ਇਸਤ੍ਰੀ ਕਰਦਾ ਹੈ ਅਤੇ ਇਹ ਅਰਥ 'ਸਾਧਨ' ਸ਼ਬਦ ਦੇ ਸੰਧੀ-ਛੇਦ ਦੇ ਵਿਪਰੀਤ ਹਨ ।

ਗਿ. ਨਰੈਣ ਸਿੰਘ, ਸੋਢੀ ਤੇਜਾ ਸਿੰਘ, ਪ੍ਰੋ. ਸਾਹਿਬ ਸਿੰਘ ਅਤੇ ਗਿ. ਹਰਿਬੰਸ ਸਿੰਘ ਪਾਠ ਸਭ ਥਾਂਵਾਂ ਤੇ 'ਸਾਧਨ' ਮੰਨ ਕੇ ਅਰਥ 'ਇਸਤ੍ਰੀ' ਜਾਂ 'ਇਸਤ੍ਰੀਆਂ' ਕਰਦੇ ਹਨ ਅਤੇ ਉਨ੍ਹਾਂ ਨੇ ਅਰਥ ਕਰਨ ਲਗਿਆਂ 'ਭਲੀ ਇਸਤ੍ਰੀ' ਅਤੇ 'ਭੁਲੜ ਇਸਤ੍ਰੀ' ਦੀ ਕੋਈ ਦੁਚਿੱਤੀ ਖੜ੍ਹੀ ਨਹੀਂ ਕੀਤੀ । ਗਿ. ਹਰਿਬੰਸ ਸਿੰਘ ਤਾਂ ਖ਼ਬਰਦਾਰ ਵੀ ਕਰਦੇ ਹਨ ਕਿ 'ਸਾਧਨ' ਨੂੰ 'ਸਾ ਧਨ' ਨਹੀਂ ਪੜ੍ਹਨਾ (ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ, ਪੋਥੀ ੨, ਪੰਨਾ ੬੫੬) ।

ਗਿ. ਬਿਸ਼ਨ ਸਿੰਘ ਜੀ ਦੇ ਟੀਕੇ ਵਿਚ ਸਾਧਨ, ਸਾ ਧਨ ਤਾਂ ਆਇਆ ਹੀ ਹੈ, ਇਕ ਥਾਂ ਤੇ ਪਾਠ 'ਸਾਧ ਨ' ਵੀ ਹੈ, ਪਰ ਅਰਥ ਵਾਚਣ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਇਹ ਛਪਾਈ ਵਿਚ ਵਰਤੀ ਲਾਪਰਵਾਹੀ ਕਾਰਣ ਹੋਇਆ ਹੈ, ਉਂਞ ਟੀਕਾਕਾਰ ਸਭ ਥਾਂਈਂ ਅਰਥ 'ਇਸਤ੍ਰੀ' ਭਾਵ 'ਜੀਵ-ਇਸਤ੍ਰੀ' ਹੀ ਕਰਦਾ ਹੈ ।

ਭਾਈ ਵੀਰ ਸਿੰਘ ਜੀ 'ਸਾਧਨ' ਦੇ ਅਰਥ ਅਤੇ ਉਤਪਤੀ ਦਾ ਜ਼ਿਕਰ ਕਰਦਿਆਂ ਲਿਖਦੇ ਹਨ "ਸਾਧਨ-{ਸੰਸ. ਸਾਧ੍ਵੀ ਜੋ 'ਸਾਧੁ' ਪਦ ਇਸਤ੍ਰੀ ਲਿੰਗ ਹੈ ਤੇ ਅਰਥ ਹੈ ਭਲੀ ਇਸਤ੍ਰੀ । ਅਥਵਾ: ਧੰਨਜ (= ਸੁਭਾਗ) ਇਸਤ੍ਰੀ । ਇਸ ਦਾ ਪ੍ਰਾਕ੍ਰਿਤ ਰੂਪ ਹੈ 'ਧਨ੍ਨ'। ਪੁ: ਪੰਜਾਬੀ ਰੂਪ ਹੈ: ਧੰਨਿ, ਧਨਿ । 'ਧਨਿ' ਦੇ ਪਹਿਲੇ 'ਸਾ' ਲਾ ਕੇ ਬਣਿਆ 'ਸਾਧਨਿ', ਫੇਰ ਅਰਥ ਲਿਆ-ਭਲੀ ਇਸਤ੍ਰੀ । ਫੇਰ ਅਰਥ ਹੋ ਗਿਆ 'ਇਸਤ੍ਰੀ'} ਇਸਤ੍ਰੀ।" ਉਹ 'ਸਾਧਨ' ਸ਼ਬਦ ਨੂੰ ਵਿਭਾਜਿਤ ਤਾਂ ਨਹੀਂ ਕਰਦੇ, ਪਰ ਕੁਝ ਥਾਂਵਾਂ ਤੇ ਅਰਥ 'ਉਹ ਇਸਤ੍ਰੀ/ਇਸਤ੍ਰੀਆਂ' ਕਰ ਦਿੰਦੇ ਹਨ, ਜਿਸ ਤੋਂ ਸ਼ਬਦ ਦੀ ਅਖੰਡਤਾ ਸ਼ੱਕੀ ਹੋ ਜਾਂਦੀ ਹੈ । ਉਨ੍ਹਾਂ ਦੀ ਉਕਤ ਵਿਆਖਿਆ ਇਸ ਸ਼ਬਦ ਦੀ ਉਤਪਤੀ ਸੰਬੰਧੀ ਭਰਮ ਨੂੰ ਘਟਾਂਦੀ ਨਹੀਂ, ਸਗੋਂ ਉਲਝਣ ਹੋਰ ਵਧ ਗਈ ਹੈ । ਉਹ ਇਕੋ ਸਾਹੇ ਇਸ ਦੀ ਉਤਪਤੀ ਸੰਸ.'ਸਾਧ੍ਵੀ' ਤੋਂ ਵੀ ਮੰਨਦੇ ਹਨ ਅਤੇ ਧੰਨਜ ਤੋਂ ਵੀ, ਜਿਸ ਦਾ ਪ੍ਰਾਕ੍ਰਿਤ ਰੂਪ 'ਧਨ੍ਨ' ਅਤੇ ਪੰਜਾਬੀ ਰੂਪ 'ਧਨਿ' ਹੈ । ਇਥੇ ਇਹ ਗੱਲ ਸਪਸ਼ਟ ਕਰਨੀ ਵੀ ਜ਼ਰੂਰੀ ਹੈ ਕਿ ਜੇ ਇਹ ਸ਼ਬਦ 'ਸਾ ਅਤੇ 'ਧਨ' ਦਾ ਸੁਮੇਲ ਹੋਵੇ ਤਾਂ ਇਸ ਦਾ 'ਧੰਨਜ' ਨਾਲ ਕੋਈ ਵਾਸਤਾ ਨਹੀਂ, ਸਗੋਂ ਇਸ ਦਾ ਨਿਕਾਸ ਸੰਸਕ੍ਰਿਤ 'ਧਨੀ' ਤੋਂ ਮੰਨਣਾ ਪਵੇਗਾ, ਜਿਸ ਦੇ ਅਰਥ ਹਨ ਤਰੁਣੀ ਜਾਂ ਇਸਤ੍ਰੀ । ਇਹ ਵੀ ਸਪਸ਼ਟ ਹੋਣਾ ਜ਼ਰੂਰੀ ਹੈ ਕਿ 'ਸਾਧ੍ਵੀ' ਦਾ ਧਾਤੂ 'ਸਾਧ੍' ਹੈ, ਜਦੋਂ ਕਿ 'ਧਨੀ' ਅਤੇ 'ਧੰਨਜ' ਦਾ ਧਾਤੂ 'ਧਨ੍' ਹੈ । 'ਧਨੀ' ਅਤੇ 'ਧੰਨਜ' ਦਾ ਧਾਤੂ ਇਕੋ ਹੁੰਦਿਆਂ ਵੀ ਦੋਹਾਂ ਦੇ ਅਰਥਾਂ ਵਿਚ ਵਿਭਿੰਨਤਾ ਹੈ ।

ਗੁਰਬਾਣੀ ਵਿਚ 'ਇਸਤ੍ਰੀ' ਜਾਂ 'ਜੀਵ-ਇਸਤ੍ਰੀ' ਲਈ 'ਧਨ' ਅਤੇ ਪਰਮਾਤਮਾ ਲਈ 'ਧਨੀ' ਜਾਂ 'ਧਣੀ' ਸ਼ਬਦ ਬਹੁਤ ਵਾਰ ਆਇਆ ਹੈ, ਜਿਸ ਤੋਂ ਇਹ ਸੰਭਾਵਨਾ ਬਣ ਸਕਦੀ ਹੈ ਕਿ ਇਹ ਸਾਧਨ ਸ਼ਬਦ ਅਸਲ ਵਿਚ 'ਸਾ' ਅਤੇ 'ਧਨ' ਦਾ ਸੰਯੁਕਤ ਰੂਪ ਹੋਵੇ । ਗੁਰਬਾਣੀ ਦੀਆਂ ਇਹ ਪੰਕਤੀਆਂ ਸ਼ਾਇਦ ਇਸ ਗੱਲ ਦੀ ਪ੍ਰੋੜ੍ਹਤਾ ਵੀ ਕਰਨ-

**ਮੁੰਧ ਰੈਣਿ ਦੁਹੇਲੜੀਆ ਜੀਉ ਨੀਦ ਨ ਆਵੈ ॥**
**ਸਾਧਨ ਦੁਬਲੀਆ ਜੀਉ ਪਿਰ ਕੈ ਹਾਵੈ ॥**
**ਧਨ ਥੀਈ ਦੁਬਲਿ ਕੰਤ ਹਾਵੈ ਕੇਵ ਨੈਣੀ ਦੇਖਏ ॥**
**ਸੀਗਾਰ ਮਿਠ ਰਸ ਭੋਗ ਭੋਜਨ ਸਭੁ ਝੂਠੁ ਕਿਤੈ ਨ ਲੇਖਏ ॥**

ਗਉੜੀ ਪੂਰਬੀ (ਛੰਤ), ਮਹਲਾ ੧, ੧, ਸਫ਼ਾ ੨੪੨

ਇਥੇ 'ਸਾਧਨ' ਉਹੋ ਹੈ ਜਿਸ ਨੂੰ ਅਗਲੀ ਪੰਕਤੀ ਵਿਚ 'ਧਨ' ਆਖਿਆ ਹੈ । ਪਰ ਇਸ ਸਥਿਤੀ ਵਿਚ 'ਸਾ' ਅਤੇ 'ਧਨ' ਦੀ ਸੰਧੀ ਸੰਭਵ ਨਹੀਂ, ਕਿਉ ਜੁ 'ਸਾ' ਦੇ ਅਰਥ ਸ਼੍ਰੇਸ਼ਠ ਜਾਂ ਉਤਮ ਹੋਣ ਕਰ ਕੇ 'ਸਾਧਨ' ਦੇ

ਅਰਥ 'ਭਲੀ ਇਸਤ੍ਰੀ' ਹੋ ਜਾਣਗੇ, ਜੋ ਅਜਿਹੀਆਂ ਕਈ ਪੰਕਤੀਆਂ ਦਾ ਅਪਵਾਦ ਹੈ-

**ਸਾਧਨ ਨਾਵੈ ਬਾਹਰੀ ਅਵਗਣਵੰਤੀ ਰੋਇ ॥**

ਸਿਰੀ., ਮਹਲਾ ੩, ੬੦, ਸਫ਼ਾ ੩੭

ਹੁਣ ਇਹ ਦੇਖੀਏ ਕਿ ਕਿਤੇ ਇਹ ਸ਼ਬਦ 'ਸਾ' ਅਤੇ 'ਧਨ' ਤਾਂ ਨਹੀਂ, ਜਿਸ ਨੂੰ ਮੰਨਣ ਲਈ 'ਸਾ' ਦੇ ਅਰਥ ਉਹ, ਉਸ, ਜੋ, ਜਿਹੜੀ ਇਤਿਆਦਿਕ ਮਿਥਣੇ ਪੈਣਗੇ । ਸਭ ਥਾਂਵਾਂ ਤੇ 'ਸਾ' ਦੇ ਅਜਿਹੇ ਅਰਥ ਸਿਰਫ਼ ਮੱਲੋਜ਼ੋਰੀ ਹੀ ਕੀਤੇ ਜਾ ਸਕਦੇ ਹਨ, ਯਥਾ-

**'ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾਧਨ ਦਹੀ ਵਿਲੋਵੈ ॥'**

ਮਾਝ (ਵਾਰ), ਮਹਲਾ ੧, ਪਉੜੀ ੨੬, ਸਫ਼ਾ ੧੫੦

ਇਸ ਪੰਕਤੀ ਵਿਚ 'ਸਾਧਨ' ਦੇ ਅਰਥ ਨਾ ਹੀ 'ਉਹ ਇਸਤ੍ਰੀ' ਹਨ ਅਤੇ ਨਾ ਹੀ 'ਭਲੀ ਇਸਤ੍ਰੀ' ਬਣਦੇ ਹਨ, ਕੇਵਲ 'ਇਸਤ੍ਰੀ' ਨਿਕਲਦੇ ਹਨ ।

ਭਾਈ ਕਾਨ੍ਹ ਸਿੰਘ 'ਨਾਭਾ' ਨੇ ਇਸ ਸ਼ਬਦ ਦੀ ਉਤਪਤੀ ਭਾਈ ਵੀਰ ਸਿੰਘ ਜੀ ਵਾਂਗ ਹੀ ਸੰਸਕ੍ਰਿਤ 'ਸਾਧ੍ਵੀ' ਤੋਂ ਮੰਨੀ ਹੈ । ਪੜਤਾਲ ਕੀਤਿਆਂ ਪਤਾ ਲਗਦਾ ਹੈ ਕਿ ਸੰਸਕ੍ਰਿਤ ਦਾ ਇਹ ਸ਼ਬਦ ਪ੍ਰਾਕ੍ਰਿਤ ਵਿਚ ਜਾ ਕੇ 'ਸਾਧ੍ਵੀ' ਤੋਂ 'ਸਾਹੁਈ' ਅਤੇ 'ਸਾਹੁਣੀ' ਹੋ ਜਾਂਦਾ ਹੈ । ਇਸ ਦੇ ਅਰਥ ਹਨ : ਸਾਧੂ ਇਸਤ੍ਰੀ, ਸ੍ਰਮਣੀ, ਸਤੀ ਇਸਤ੍ਰੀ, ਯਤਿਨੀ, ਅੱਛੀ, ਸੰਨਿਆਸਣੀ, ਵਿਧਵਾ ਆਦਿ । ਜਾਪਦਾ ਹੈ ਇਸੇ 'ਸਾਹੁਣੀ' ਤੋਂ ਵਿਗੜ ਕੇ 'ਸਾਧਨ' ਸ਼ਬਦ ਬਣਿਆ ਹੋਵੇਗਾ । ਜੀਵ-ਇਸਤ੍ਰੀ ਜਾਂ ਜੀਵਾਤਮਾ ਦਾ ਅਸਲਾ ਸ਼ੁੱਧ ਹੈ, ਇਸ ਕਰ ਕੇ ਉਹ ਭਲੀ ਹੈ । ਆਪਣੀ ਸ਼ੁੱਧਤਾ ਵਿਚ ਉਹ ਨਿਰਲੇਪ ਹੋਣ ਕਰ ਕੇ ਤਿਆਗੀ ਸਾਧ੍ਵੀ ਹੈ । ਸ੍ਰਮਣ-ਜੀਵਨ ਦੀ ਇਕੱਲ ਵਾਂਗ ਹੀ ਜੀਵਾਤਮਾ ਵਿਕਾਰਾਂ ਦੇ ਸਨਮੁਖ ਇਕੱਲੀ ਹੈ । ਰੱਬ ਤੋਂ ਵਿਛੜੀ ਹੋਣ ਕਰ ਕੇ ਜੀਵਾਤਮਾ ਵਿਧਵਾ ਵੀ ਹੈ, ਉਂਞ ਵਿਧਵਾ ਹੋਣਾ ਦੁਰਭਾਗ ਵੀ ਹੈ । ਇੰਞ ਅੱਛੇ ਅਤੇ ਬੁਰੇ ਦੋਵੇਂ ਭਾਵ ਹੋਣ ਕਰ ਕੇ ਹੀ ਆਖ਼ਿਰ ਇਹ ਸ਼ਬਦ ਸਿਰਫ਼ ਇਸਤ੍ਰੀ ਵਾਸਤੇ ਰਹਿ ਗਿਆ, ਉਹ ਵਿਕਾਰ-ਗ੍ਰਸੀ ਵੀ ਹੋ ਸਕਦੀ ਹੈ ਅਤੇ ਰੱਬ ਦੀ ਬਿਰਹਨ ਵੀ । ਇਸ ਪੱਖੋਂ ਦੇਖਿਆਂ ਇਸ ਸ਼ਬਦ ਦਾ ਸ਼ੁੱਧ ਰੂਪ 'ਸਾਧਨ' ਹੀ ਹੋਣਾ ਚਾਹੀਦਾ ਹੈ ਅਤੇ ਇਸ ਦੀ ਵਿਉਤਪਤੀ ਸੰਸਕ੍ਰਿਤ 'ਸਾਧ੍ਵੀ' ਤੋਂ ਮੰਨਣੀ ਹੀ ਉਚਿਤ ਹੈ।

[ਵੇਖੋ ੫੦੩]

**ਆਪੈ**: ਆਪੇ ਨੂੰ, ਆਪਣੇ ਨਿਜ-ਸਰੂਪ ਨੂੰ । ੫੮੨

**ਕਉਡੀ ਬਦਲੈ ਜਨਮੁ ਗਵਾਇਆ ਚੀਨਸਿ ਨਾਹੀ ਆਪੈ ॥**
**ਗੁਰਮੁਖਿ ਹੋਵੈ ਤਾ ਏਕੋ ਜਾਣੈ ਹਉਮੈ ਦੁਖੁ ਨ ਸੰਤਾਪੈ ॥੧॥**

ਸੂਹੀ (ਅਸ.), ਮਹਲਾ ੩, ੧, ਸਫ਼ਾ ੭੫੩

**ਅਰਥ**: (ਮਨੁੱਖ) ਤੁਛ ਧਨ-ਪਦਾਰਥਾਂ ਲਈ ਜਨਮ ਗਵਾ ਦਿੰਦਾ ਹੈ, (ਪਰ) ਆਪਣਾ ਨਿਜ-ਸਰੂਪ ਨਹੀਂ ਪਛਾਣਦਾ । ਜੇ ਗੁਰਮੁਖ ਬਣੇ, ਤਾਂ ਇਕੋ (ਪਰਮਾਤਮਾ) ਵਿਚ ਸ਼ਰਧਾ ਧਾਰੇਗਾ ਅਤੇ ਉਸ ਨੂੰ ਫਿਰ ਹਉਮੈ ਅਥਵਾ ਹੋਰ ਕੋਈ ਦੁਖ ਨਹੀਂ ਸਤਾਏਗਾ ।

**ਕਉਡੀ**- ਤੁਛ ਧਨ-ਪਦਾਰਥ । **ਚੀਨਸਿ**- ਪਛਾਣਦਾ, ਸਮਝਦਾ । **ਏਕੋ ਜਾਣੈ**- ਇਕੋ ਵਾਹਿਗੁਰੂ ਨੂੰ ਮੰਨੇ, ਇਕੋ ਵਿਚ ਸ਼ਰਧਾ ਰਖੇ । **ਸੰਤਾਪੈ**- ਸਤਾਂਦਾ ਹੈ, ਤੰਗ ਕਰਦਾ ਹੈ ।

[ਵੇਖੋ ੫੦੩]

**ਆਪੈ**: ਆਪ ਹੀ । ੫੮੩

**ਜਲ ਥਲ ਮਾਹੇ ਆਪਹਿ ਆਪ ॥ ਆਪੈ ਜਪਹੁ ਆਪਨਾ ਜਾਪੁ ॥੫॥**

ਗਉੜੀ (ਥਿਤੀਂ), ਕਬੀਰ, ੫, ਸਫ਼ਾ ੩੪੩

**ਅਰਥ**: (ਉਹ ਸਰਬ ਵਿਆਪਕ ਵਾਹਿਗੁਰੂ) ਜਲ-ਥਲ ਵਿਚ ਆਪ ਹੀ ਆਪ (ਮੌਜੂਦ) ਹੈ । (ਉਸ ਦੀ ਅੰਸ਼ ਹੋਣ ਕਾਰਣ ਜੀਵ ਜਦ ਉਸ ਦਾ ਜਾਪ ਜਪਦਾ ਹੈ, ਤਾਂ ਮਾਨੋ ਉਹ) ਆਪ ਹੀ ਆਪਣਾ ਜਾਪ ਜਪ ਰਿਹਾ ਹੈ ।
**ਮਾਹੇ**- ਵਿਚ । ਇਸ ਅਰਥ ਵਿਚ ਬਾਣੀ ਅੰਦਰ ਇਹ ਸ਼ਬਦ-ਰੂਪ ਕੇਵਲ ਚਾਰ ਵਾਰ ਆਇਆ ਹੈ । ਇਸ ਅਰਥ ਵਿਚ ਵਰਤਿਆ ਬਹੁ-ਪ੍ਰਚਲਿਤ ਸ਼ਬਦ-ਰੂਪ 'ਮਾਹਿ' ਹੈ, ਜੋ ਗੁਰੂ ਗ੍ਰੰਥ ਸਾਹਿਬ ਵਿਚ ਕੁਲ ੩੨੩ ਵਾਰ ਵਰਤਿਆ ਗਿਆ ਹੈ ।

[ਵੇਖੋ ੫੦੩]

**ਆਪੈ**: ਆਪੇ, ਸ਼ੁੱਧ ਸਰੂਪ ਆਪੇ ਨੇ । ੫੮੪

**ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ ॥**
**ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ ॥...੨॥**

ਸਿਰੀ. (ਛੰਤ), ਮਹਲਾ ੪, ੧, ਸਫ਼ਾ ੭੮

**ਅਰਥ**: (ਜਦ) ਗੁਰੂ ਦੁਆਰਾ ਗਿਆਨ ਰੂਪੀ ਦੀਪਕ ਬਲ ਪਿਆ ਤਾਂ (ਅਗਿਆਨ ਰੂਪੀ) ਅੰਧਕਾਰ ਦਾ ਵਿਨਾਸ਼ ਹੋ ਗਿਆ ਅਤੇ ਵਾਹਿਗੁਰੂ (ਦਾ ਨਾਮ) ਜੋ ਰਤਨ ਰੂਪ ਅਮੋਲਕ ਪਦਾਰਥ ਹੈ, ਲਭ ਪਿਆ । ਫਿਰ ਹਉਮੈ ਦਾ ਰੋਗ ਦੂਰ ਹੋ ਗਿਆ ਅਤੇ (ਜਨਮ-ਮਰਨ ਦਾ) ਦੁਖ ਵੀ ਮੁੱਕ ਗਿਆ । ਗੁਰੂ ਦੀ ਸਿੱਖਿਆ ਦੁਆਰਾ ਆਪੇ (ਸ਼ੁੱਧ ਸਰੂਪ ਆਪੇ) ਨੇ ਆਪਾ-ਭਾਵ (ਅਰਥਾਤ ਹੰਕਾਰ ਵਾਲੇ ਆਪੇ) ਨੂੰ ਖਾ ਲਿਆ ।
**ਭਾਵ**: ਜੀਵਾਂ ਅੰਦਰ ਆਪਣੇ ਅਸਤਿਤ੍ਵ ਸੰਬੰਧੀ ਚੇਤਨਾ ਵੀ ਦੋ ਤਰ੍ਹਾਂ ਦੀ ਹੈ, ਇਕ ਅਹੰਕਾਰ ਵਿਚ ਸਥਾਪਿਤ ਕੀਤਾ ਝੂਠਾ ਆਪਾ ਅਤੇ ਦੂਜਾ ਗਿਆਨ ਵਿਚ ਪ੍ਰਗਟ ਹੋਇਆ ਸ਼ੁੱਧ-ਸਰੂਪ । ਅਗਿਆਨ ਦੇ ਅਸਰ ਵਿਚ ਝੂਠਾ ਆਪਾ ਸਾਡੇ ਸ਼ੁੱਧ-ਸਰੂਪ ਨੂੰ ਢਕ ਲੈਂਦਾ ਹੈ, ਜਦੋਂ ਕਿ ਗਿਆਨ ਦੀ ਹਾਲਤ ਵਿਚ ਸ਼ੁੱਧ-ਸਰੂਪ ਸਾਡੇ ਅਹੰਮਈ ਆਪੇ ਨੂੰ ਨਿਗਲ ਜਾਂਦਾ ਹੈ ।
**ਲਾਧਾ**- ਲਭ ਪਿਆ ।

[ਵੇਖੋ ੫੦੩]

**ਆਪੈ**: ਆਪਣੀ । ੫੮੫

**ਇਕਿ ਫਿਰਹਿ ਉਦਾਸੀ ਤਿਨ੍ ਕਾਮਿ ਵਿਆਪੈ ॥**
**ਇਕਿ ਸੰਚਹਿ ਗਿਰਹੀ ਤਿਨ੍ ਹੋਇ ਨ ਆਪੈ ॥.....**

ਆਸਾ, ਮਹਲਾ ੫, ੧, ਸਫ਼ਾ ੩੭੦

**ਅਰਥ**: ਕਈ ਲੋਕ (ਗ੍ਰਿਹਸਤ ਤੋਂ) ਉਪਰਾਮ ਹੋ ਕੇ (ਤੀਰਥਾਂ, ਬਨਾਂ ਵਿਚ) ਫਿਰਦੇ ਹਨ, ਉਨ੍ਹਾਂ ਨੂੰ ਕਾਮ ਠਗ ਲੈਂਦਾ ਹੈ । ਕਈ ਗ੍ਰਿਹਸਤੀ ਮਾਇਆ ਨੂੰ ਇਕੱਠਾ ਕਰਦੇ ਹਨ, (ਇਹ ਮਾਇਆ) ਉਨ੍ਹਾਂ ਦੀ ਆਪਣੀ ਨਹੀਂ ਬਣਦੀ (ਭਾਵ ਉਨ੍ਹਾਂ ਦਾ ਸਾਥ ਨਹੀਂ ਦਿੰਦੀ) ।

ਇਕਿ- ਕਈ ਲੋਕ । **ਉਦਾਸੀ**- ਗ੍ਰਿਹਸਤ ਜੀਵਨ ਤੋਂ ਉਪਰਾਮ । **ਸੰਚਹਿ-ਧਨ** ਇਕੱਤਰ ਕਰਦੇ ਹਨ । **ਗਿਰਹੀ**- ਗ੍ਰਿਹਸਤੀ ।
[ਵੇਖੋ ੫੦੩]

**ਆਪੋ**: ਆਪਣੇ ਆਪੇ ਨੂੰ । ੫੮੬

**ਭਭੈ ਭਉਜਲੁ ਮਾਰਗੁ ਵਿਖੜਾ ਆਸ ਨਿਰਾਸਾ ਤਰੀਐ ॥**
**ਗੁਰਪਰਸਾਦੀ ਆਪੋ ਚੀਨ੍ਹੈ ਜੀਵਤਿਆ ਇਵ ਮਰੀਐ ॥**

ਰਾਮ. (ਗੋਸਟਿ), ਮਹਲਾ ੧, ੪੧, ਸਫ਼ਾ ੯੩੫

**ਅਰਥ**: ਭੱਭੇ (ਅੱਖਰ ਰਾਹੀਂ ਉਪਦੇਸ਼ ਹੈ) ਜੀਵਨ-ਰੂਪੀ ਸਮੁੰਦਰ ਦਾ ਰਸਤਾ ਔਖਾ ਹੈ, ਆਸ਼ਾਵਾਂ ਤੋਂ ਉਦਾਸੀਨ ਹੋ ਕੇ, (ਇਹ ਸਮੁੰਦਰ ਸਹਿਜੇ) ਤਰਿਆ ਜਾ ਸਕਦਾ ਹੈ । ਜਿਉਂਦਿਆਂ ਮਰਣ ਦੀ (ਭਾਵ ਖ਼ਾਹਿਸ਼ਾਂ ਤੋਂ ਮੁਕਤ ਹੋਣ ਦੀ) ਵਿਧੀ ਇਹ ਹੈ ਕਿ (ਸਾਧਕ) ਗੁਰੂ ਦੀ ਕ੍ਰਿਪਾ ਨਾਲ ਆਪਣੇ ਆਪੇ ਨੂੰ ਖੋਜੇ ।
**ਵਿਖੜਾ**- ਔਖਾ । **ਚੀਨੈ**- ਖੋਜੇ । **ਜੀਵਤਿਆ**- ਜਿਉਂਦਿਆਂ । **ਇਵ**- ਇਸ ਤਰ੍ਹਾਂ, ਇਸ ਵਿਧੀ ਨਾਲ ।
[ਵੇਖੋ ੫੦੩]

**ਆਪੋ (ਆਪਣਾ)**: ਵਖ-ਵਖ । ੫੮੭

**ਜੁਗਿ ਜੁਗਿ ਆਪੋ ਆਪਣਾ ਧਰਮੁ ਹੈ ਸੋਧਿ ਦੇਖਹੁ ਬੇਦ ਪੁਰਾਨਾ ॥**
**ਗੁਰਮੁਖਿ ਜਿਨੀ ਧਿਆਇਆ ਹਰਿ ਹਰਿ ਜਗਿ ਤੇ ਪੂਰੇ ਪਰਵਾਨਾ ॥੩॥**

ਬਿਲਾ., ਮਹਲਾ ੩, ੪, ਸਫ਼ਾ ੭੯੭-੯੮

**ਅਰਥ**: ਵੇਦਾਂ ਅਤੇ ਪੁਰਾਣਾਂ ਨੂੰ ਧਿਆਨ ਸਹਿਤ ਦੇਖ ਲਵੋ (ਤਾਂ ਪਤਾ ਲਗੇਗਾ ਕਿ) ਹਰ ਜੁਗ ਦਾ ਵਖ-ਵਖ ਧਰਮ ਹੈ, ਪਰ ਸੰਸਾਰ ਵਿਚ ਉਹੀ ਮਨੁੱਖ ਸੰਪੂਰਣ ਤੌਰ ਤੇ ਪ੍ਰਵਾਣ ਹੁੰਦੇ ਹਨ, ਜਿਨ੍ਹਾਂ ਨੇ ਗੁਰੂ ਦੁਆਰਾ ਅਕਾਲ-ਪੁਰਖ ਦਾ ਨਾਮ ਧਿਆਇਆ ਹੈ ।
**ਸੋਧਿ**- ਵਿਚਾਰ ਕੇ, ਧਿਆਨ ਸਹਿਤ । **ਜਗਿ ਤੇ**- ਸੰਸਾਰ ਵਿਚ ।
[ਵੇਖੋ ੫੦੩]

**ਆਪੋ (ਆਪਣੀ)**: ਆਪੋ ਆਪਣੇ । ੫੮੮

**ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥**
**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥**

ਜਪੁ, ਸਲੋਕ, ਸਫ਼ਾ ੮

**ਅਰਥ**: ਧਰਮਰਾਜ (ਅਕਾਲ-ਪੁਰਖ ਦੀ) ਹਜ਼ੂਰੀ ਵਿਚ (ਜੀਵਾਂ ਦੇ ਕੀਤੇ ਹੋਏ) ਸ਼ੁਭ-ਕਰਮਾਂ ਅਤੇ ਮੰਦੇ-ਕਰਮਾਂ ਨੂੰ ਪੜ੍ਹਦਾ (ਵਿਚਾਰਦਾ) ਹੈ । ਆਪੋ ਆਪਣੇ ਕਰਮਾਂ ਅਨੁਸਾਰ ਕਈ ਜੀਵ (ਵਾਹਿਗੁਰੂ) ਦੇ ਨੇੜੇ ਹੋ ਜਾਂਦੇ ਹਨ ਅਤੇ ਕਈ ਦੂਰ ਰਹਿ ਜਾਂਦੇ ਹਨ ।
**ਵਾਚੈ**- ਪੜ੍ਹਦਾ ਹੈ ; ਭਾਵ ਵਿਚਾਰਦਾ ਹੈ । **ਹਦੂਰਿ**- ਹਜ਼ੂਰੀ ਵਿਚ । **ਕਰਮੀ**- ਕਰਮਾਂ ਅਨੁਸਾਰ । **ਕੇ**- ਕਈ ਜੀਵ ।
[ਵੇਖੋ ੫੦੩]

**ਆਪੌ** : ਆਪਣੇ ਆਪ ਨੂੰ । ੫੮੯

**ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥**
**ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥**

ਜਪੁ , ਪਉੜੀ ੨੧, ਸਫ਼ਾ ੫

**ਅਰਥ**: ਅਕਾਲ-ਪੁਰਖ ਵੱਡਾ ਹੈ, ਉਸ ਦੀ ਵਡਿਆਈ ਵੀ ਵੱਡੀ ਹੈ । (ਜੋ ਕੁਝ ਸੰਸਾਰ ਵਿਚ) ਹੋ ਰਿਹਾ ਹੈ, ਉਸ ਦੇ (ਹੁਕਮ ਨਾਲ ਹੀ) ਹੋ ਰਿਹਾ ਹੈ। ਹੇ ਨਾਨਕ ! ਜੇ ਕੋਈ ਆਪਣੇ ਆਪ ਨੂੰ (ਵੱਡਾ) ਸਮਝਦਾ ਹੈ, ਤਾਂ ਉਹ ਅੱਗੇ (ਅਕਾਲ-ਪੁਰਖ ਦੀ ਦਰਗਾਹ ਵਿਚ) ਜਾ ਕੇ ਵਡਿਆਈ ਨਹੀਂ ਪਾਏਗਾ।
[ਵੇਖੋ ੫੦੩]

**ਆਫੂ**: ਬਖ਼ਸ਼ੇ ਜਾਂਦੇ ਹਨ, ਮੁਆਫ਼ ਹੋ ਜਾਂਦੇ ਹਨ । ੫੯੦

**ਅਜਰਾਈਲੁ ਯਾਰੁ ਬੰਦੇ ਜਿਸੁ ਤੇਰਾ ਆਧਾਰੁ ॥**
**ਗੁਨਹ ਉਸ ਕੇ ਸਗਲ ਆਫੂ ਤੇਰੇ ਜਨ ਦੇਖਹਿ ਦੀਦਾਰੁ ॥੩॥**

ਤਿਲੰਗ, ਮਹਲਾ ੫, ੪, ਸਫ਼ਾ ੭੨੪

ਵੇਖੋ '**ਅਜਰਾਈਲੁ**' ੨੧੩੦

[ਅ. ਅਫ਼ਵ : ਗੁਨਾਹ ਬਖ਼ਸ਼ਣਾ, ਖਿਮਾ ਕਰਨਾ, ਮੁਆਫ਼ੀ ਦੇਣਾ ।]

**ਆਬ**: ਪਾਣੀ । ੫੯੧

**ਮ: ੧॥ ਪਰੰਦਏ ਨ ਗਿਰਾਹ ਜਰ ॥ ਦਰਖਤ ਆਬ ਆਸ ਕਰ ॥**
**ਦਿਹੰਦ ਸੁਈ ॥ ਏਕ ਤੁਈ ॥ ਏਕ ਤੁਈ ॥੬॥**

ਮਾਝ (ਵਾਰ), ਮਹਲਾ ੩, ਪਉੜੀ ੧੩, ਸਫ਼ਾ ੧੪੪

**ਅਰਥ**: ਪੰਛੀਆਂ ਕੋਲ ਨਾ ਜੇਬ ਹੁੰਦੀ ਹੈ, ਨਾ ਪੈਸਾ । ਦਰਖ਼ਤਾਂ ਅਤੇ (ਕੁਦਰਤੀ ਮਿਲਦੇ) ਪਾਣੀ ਦੀ ਆਸਾ ਰਖਦੇ ਹਨ । ਉਨ੍ਹਾਂ ਨੂੰ (ਰਿਜ਼ਕ) ਦੇਣ ਵਾਲਾ ਉਹੀ (ਖ਼ੁਦਾ) ਹੈ । (ਹੇ ਕਰਤਾਰ ! ਸਭ ਨੂੰ ਦੇਣ ਵਾਲਾ) ਇਕੋ ਤੂੰ ਹੈਂ, ਇਕੋ ਤੂੰ ਹੈਂ ।
**ਪਰੰਦਏ**- ਪੰਛੀ । **ਗਿਰਾਹ**- ਗੰਢ, ਗੁੱਥੀ, ਜੇਬ । **ਜਰ**- ਸੋਨਾ, ਨਕਦੀ, ਪੈਸਾ। **ਦਿਹੰਦ**- ਦੇਣ ਵਾਲਾ । **ਸੁਈ**- ਉਹੀ ਜਾਂ ਉਹੋ ਹੀ । **ਤੁਈ**- ਤੂੰ (ਹੀ) ਹੈਂ ।
[ਫ਼ਾ. ਆਬ : ਪਾਣੀ, ਜਲ ।]

**ਆਬਾਦਾਨੁ**: ਆਬਾਦ, ਵਸਿਆ ਸ਼ਹਿਰ । ੫੯੨

**ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨॥**

ਗਉੜੀ (ਗੁਆ.), ਰਵਿਦਾਸ, ੨, ਸਫ਼ਾ ੩੪੫

**ਅਰਥ**: (ਬੇਗ਼ਮਪੁਰਾ) ਸਦਾ ਆਬਾਦ ਅਤੇ ਪ੍ਰਸਿੱਧ ਹੈ, ਉਥੇ ਰੱਜੇ ਹੋਏ ਖ਼ੁਸ਼ਹਾਲ (ਲੋਕ) ਵਸਦੇ ਹਨ ।
**ਮਸਹੂਰ**- ਮਸ਼ਹੂਰ, ਪ੍ਰਸਿੱਧ । **ਊਹਾਂ**- ਉਥੇ । **ਗਨੀ**- ਅਮੀਰ । **ਮਾਮੂਰ**- ਰੱਜੇ ਹੋਏ ।
[ਫ਼ਾ. ਆਬਾਦਾਨ : ਜ਼ਿਆਦਾ ਆਬਾਦ, ਵਸਿਆ ਹੋਇਆ ।]

**ਆਭਰਣ:** ਗਹਿਣੇ , ਜ਼ੇਵਰ । ੫੯੩

**ਬਸਤ੍ਰ ਹਮਾਰੇ ਰੰਗਿ ਚਲੂਲ ॥ ਸਗਲ ਆਭਰਣ ਸੋਭਾ ਕੰਠਿ ਫੂਲ ॥**
**ਪ੍ਰਿਅ ਪੇਖੀ ਦ੍ਰਿਸਟਿ ਪਾਏ ਸਗਲ ਨਿਧਾਨ ॥**
**ਦੁਸਟ ਦੂਤ ਕੀ ਚੂਕੀ ਕਾਨਿ ॥੩॥**

ਆਸਾ, ਮਹਲਾ ੫, ੭, ਸਫ਼ਾ ੩੭੨

**ਅਰਥ:** ਕਪੜੇ ਮੇਰੇ ਗੂੜ੍ਹੇ ਲਾਲ ਰੰਗ ਦੇ ਹਨ, ਸਾਰੇ ਜ਼ੇਵਰ ਪਾਏ ਹਨ, ਗਲ ਵਿਚ ਫੁੱਲਾਂ (ਦੀ ਮਾਲਾ) ਸੋਭ ਰਹੀ ਹੈ । ਅਜ ਅੱਖ ਭਰ ਕੇ ਪ੍ਰੀਤਮ ਨੇ ਵੇਖ ਲਿਆ ਹੈ, ਸਾਰੇ ਖ਼ਜ਼ਾਨੇ ਲਭ ਪਏ ਹਨ ! (ਸਾਰੇ ਸ਼ੰਕੇ ਨਵਿਰਤ ਹੋ ਗਏ ਹਨ) ਦੁਸ਼ਟਾਂ ਅਤੇ ਦੂਤਾਂ ਦੀ ਧੌਂਸ ਵੀ ਮੁੱਕ ਗਈ ਹੈ ।

**ਚਲੂਲ**- ਗੂੜ੍ਹੇ ਲਾਲ । **ਕੰਠਿ**- ਗਲ ਵਿਚ । **ਫੂਲ**- ਫੁੱਲਾਂ ਦੀ ਮਾਲਾ । **ਪੇਖੀ**- ਵੇਖ ਲਈ ਜਾਂ ਵੇਖ ਲਿਆ ਹੈ । **ਦ੍ਰਿਸਟਿ**- ਨਜ਼ਰ ਨਾਲ (ਭਾਵ ਨਜ਼ਰ ਭਰ ਕੇ ਚੰਗੀ ਤਰ੍ਹਾਂ) । **ਦੂਤ**- ਕਾਮਾਦਿ ਵਿਕਾਰ । **ਕਾਨਿ**- ਧੌਂਸ ।

[ਸੰਸ. आभरणं (ਆਭਰਣੰ) आ+भृ+ल्युट् : ਗਹਿਣਾ, ਸਜਾਵਟ, ਪਾਲਣ-ਪੋਸ਼ਣ ।
ਪ੍ਰਾ. आभरण (ਆਭਰਣ) : ਅਲੰਕਾਰ, ਗਹਿਣਾ ।]

**ਆਭਰਣੀ:** ਗਹਿਣਾ । ੫੯੪

**ਸੁਖ ਸੰਪਤਿ ਮਾਇਆ ਰਸ ਮੀਠੇ ਇਹ ਨਹੀ ਮਨ ਮਹਿ ਧਰਣੀ ॥**
**ਹਰਿ ਦਰਸਨ ਤ੍ਰਿਪਤਿ ਨਾਨਕ ਦਾਸ ਪਾਵਤ ਹਰਿ ਨਾਮ ਰੰਗ ਆਭਰਣੀ ॥**

**ਜੈਤ., ਮਹਲਾ ੫, ੧੨, ਸਫ਼ਾ ੭੦੨**

**ਅਰਥ:** (ਹੇ ਭਾਈ !) ਸੁਖੱਲੇ ਰਹਿਣ-ਸਹਿਣ, ਦੌਲਤ ਅਤੇ (ਹੋਰ) ਮਾਇਆਵੀ ਪਦਾਰਥਾਂ ਦੇ ਸਵਾਦ ਪਿਆਰੇ ਹਨ, ਪਰ ਇਨ੍ਹਾਂ ਨੂੰ ਮਨ ਵਿਚ ਨਹੀਂ ਵਸਾਣਾ (ਭਾਵ ਪਿਆਰ ਨਹੀਂ ਕਰਨਾ) । (ਰੱਬ ਦੇ) ਸੇਵਕ ਨਾਨਕ ਨੂੰ ਤਾਂ ਵਾਹਿਗੁਰੂ ਦੇ ਦਰਸ਼ਨਾਂ ਨਾਲ ਸੰਤੁਸ਼ਟੀ ਪ੍ਰਾਪਤ ਹੁੰਦੀ ਹੈ, ਕਿਉਂਕਿ ਕਰਤਾਰ ਦੇ ਨਾਮ ਦਾ ਪਿਆਰ ਮੇਰਾ ਗਹਿਣਾ (ਬਣ ਗਿਆ) ਹੈ ।

**ਸੰਪਤਿ**- ਦੌਲਤ ਦੇ । **ਰਸ**- ਸਵਾਦ । **ਨਹੀ ਧਰਣੀ**- ਨਹੀਂ ਵਸਾਣਾ । **ਤ੍ਰਿਪਤਿ**- ਸੰਤੁਸ਼ਟੀ ।

[ਵੇਖੋ ੫੯੩]

**ਆਭਾਗਾ:** ਬਦਕਿਸਮਤ । ੫੯੫

**ਮਨਮੁਖ ਧਾਤੁ ਦੂਜੈ ਹੈ ਲਾਗਾ ॥ ਜਨਮਤ ਕੀ ਨ ਮੂਓ ਆਭਾਗਾ ॥**
**ਆਵਤ ਜਾਤ ਬਿਰਥਾ ਜਨਮੁ ਗਵਾਇਆ**
**ਬਿਨੁ ਗੁਰ ਮੁਕਤਿ ਨ ਹੋਈ ਹੇ ॥੯॥**

ਮਾਰੂ (ਸੋਲ.), ਮਹਲਾ ੩, ੨, ਸਫ਼ਾ ੧੦੪੫

**ਅਰਥ:** ਮਨ ਦੇ ਪਿੱਛੇ ਚਲਣ ਵਾਲੇ ਮਨੁੱਖ ਨੂੰ ਮਾਇਆ (ਗ੍ਰਸ ਲੈਂਦੀ ਹੈ), ਕਿਉਂਕਿ ਉਹ ਦ੍ਵੈਤ-ਭਾਵ ਵਿਚ ਹੀ ਉਲਝਿਆ ਰਹਿੰਦਾ ਹੈ । (ਉਸ ਨੇ) ਜਨਮ-ਮਰਨ (ਸਹਿਤ) ਸਾਰਾ ਜੀਵਨ ਵਿਅਰਥ ਗੁਆ ਲਿਆ । ਉਹ ਬਦਕਿਸਮਤ ਜੰਮਦਿਆਂ ਕਿਉਂ ਨਾ ਮਰ ਗਿਆ ? (ਉਸ ਨੂੰ ਸਮਝ ਨਹੀਂ ਆਉਂਦੀ ਕਿ) ਗੁਰੂ ਬਿਨਾ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ ।

**ਧਾਤੁ**- ਮਾਇਆ । **ਜਨਮਤ**- ਜੰਮਦਿਆਂ । **ਕੀ ਨ**- ਕਿਉਂ ਨਾ ।

[ਸੰਸ. अभाग्य (ਅਭਾਗ੍ਯ) : ਭਾਗਹੀਣ, ਬਦਕਿਸਮਤ ।
ਪ੍ਰਾ. अभागधेज्ज (ਅਭਾਗਧੇਜ੍ਜ), अभाइ (ਅਭਾਇ) : ਕਮਨਸੀਬ, ਬਦਕਿਸਮਤ, ਅਭਾਗਾ ।]

**ਆਭੁਲੁ:** ਅਭੁਲ । ੫੯੬

**ਸਚਿ ਸਿਰਜਿਉ ਸੰਸਾਰੁ ਆਪਿ ਆਭੁਲੁ ਨ ਭੁਲਉ ॥**
**ਰਤਨ ਨਾਮੁ ਅਪਾਰੁ ਕੀਮ ਨਹੁ ਪਵੈ ਅਮੁਲਉ ॥**

ਸਵ. (ਮੁਖ.), ਮਹਲਾ ੫, ੭, ਸਫ਼ਾ ੧੩੯੬

ਵੇਖੋ '**ਅਮੁਲਉ**' ੨੯੯੪ ੳ

[ਪ੍ਰਾ. भुल्ल (ਭੁਲ) : ਡਿਗਣਾ, ਭੁਲਣਾ, ਭੁਲਿਆ ਹੋਇਆ ।
ਭੁਲ+ਅ=ਅਭੁਲ, ਆਭੁਲ।]

**ਆਭੂਖਨ:** ਜ਼ੇਵਰ । ੫੯੭

**ਜਿਹ ਪ੍ਰਸਾਦਿ ਆਭੂਖਨ ਪਹਿਰੀਜੈ ॥**
**ਮਨ ਤਿਸੁ ਸਿਮਰਤ ਕਿਉ ਆਲਸੁ ਕੀਜੈ ॥....॥੪॥**

ਗਉੜੀ (ਸੁਖ.), ਮਹਲਾ ੫, ੬, ਸਫ਼ਾ ੨੭੦

**ਅਰਥ:** ਜਿਸ ਦੀ ਮਿਹਰ ਕਰ ਕੇ ਜ਼ੇਵਰ ਪਾਈਦੇ ਹਨ, ਹੇ ਮਨ ! ਉਸ (ਪਰਮਾਤਮਾ ਨੂੰ) ਯਾਦ ਕਰਦਿਆਂ ਕਿਉਂ ਆਲਸ ਕੀਤਾ ਜਾਵੇ ?

[ਸੰਸ. भूषणं (ਭੂਸ਼ਣੰ) भूष्+ल्युट् : ਜ਼ੇਵਰ, ਸਜਾਵਟ, ਸ਼ਿੰਗਾਰ, ਸਜਾਵਟ ਦਾ ਸਮਾਨ, ਅਲੰਕਾਰ ।
ਪ੍ਰਾ. भूसण (ਭੂਸਣ) : ਅਲੰਕਾਰ, ਗਹਿਣਾ, ਸਜਾਵਟ ।]

**ਆਮਦ:** (ਤੂੰ) ਆਇਆ ਹੈਂ । ੫੯੮

**ਕੁਜਾ ਆਮਦ ਕੁਜਾ ਰਫਤੀ ਕੁਜਾ ਮੇ ਰਵੀ ॥**
**ਦ੍ਵਾਰਿਕਾ ਨਗਰੀ ਰਾਸਿ ਬੁਗੋਈ ॥੧॥**

ਤਿਲੰਗ, ਨਾਮਦੇਵ, ੩, ਸਫ਼ਾ ੭੨੭

**ਅਰਥ:** ਤੂੰ ਕਿਥੋਂ ਆਇਆ ਹੈਂ ? ਤੂੰ ਕਿਥੇ ਗਿਆ ਸੈਂ ? ਤੂੰ ਕਿਥੇ ਜਾ ਰਿਹਾ ਹੈਂ ? (ਭਾਵ ਨਾ ਤੂੰ ਕਿਤੋਂ ਆਇਆ ਅਤੇ ਨਾ ਤੂੰ ਕਦੇ ਕਿਤੇ ਗਿਆ, ਤੂੰ ਸਦਾ ਥਿਰ ਅਟਲ ਪਰਮਾਤਮਾ ਹੈਂ, ਤੂੰ ਆਪ ਹੀ ਨਿਰਾਕਾਰ ਅਜੋਨੀ ਹੈਂ ਅਤੇ ਆਕਾਰਧਾਰੀ ਹੋ ਕੇ) ਦੁਆਰਕਾ ਨਗਰੀ ਵਿਚ ਤੂੰ ਆਪ ਹੀ ਕਥਨ ਕਰਦਾ ਹੈਂ (ਭਾਵ ਰਾਸ ਪਾਂਦਾ ਹੈਂ) ।

**ਕੁਜਾ**- ਕਿਥੋਂ । **ਰਫਤੀ**- ਗਿਆ ਸੀ । **ਮੇ ਰਵੀ**- ਤੂੰ ਜਾ ਰਿਹਾ ਹੈਂ । **ਰਾਸਿ**- ਰਾਸ ਲੀਲ੍ਹਾ । **ਬੁਗੋਈ**- ਤੂੰ ਆਖਦਾ ਹੈਂ ਭਾਵ ਰਾਸ ਪਾਂਦਾ ਹੈਂ ।

[ਫ਼ਾ. ਆਮਦ : ਆਇਆ ।]

**ਆਮਰਿ:** ਨੌਕਰਾਣੀ, ਕਾਰਿੰਦੀ, ਦਾਸੀ । ੫੯੯

**ਧੁਰ ਕੀ ਭੇਜੀ ਆਈ ਆਮਰਿ ॥**
**ਨਉਖੰਡ ਜੀਤੇ ਸਭਿ ਥਾਨ ਥਨੰਤਰ ॥**

**ਤਟਿ ਤੀਰਥਿ ਨ ਛੋਡੈ ਜੋਗ ਸੰਨਿਆਸ ॥**
**ਪੜਿ ਥਾਕੇ ਸਿੰਮ੍ਰਿਤ ਬੇਦ ਅਭਿਆਸ ॥੨॥**

ਆਸਾ, ਮਹਲਾ ੫, ੪, ਸਫ਼ਾ ੩੭੧

**ਅਰਥ**: (ਮਾਇਆ) ਧੁਰ ਤੋਂ (ਜੀਵਾਂ ਦੀ) ਕਾਰਿੰਦੀ ਹੋ ਕੇ ਆਈ, (ਪਰ) ਇਸ ਨੇ ਨੌਂ ਖੰਡਾਂ, ਸਭ ਥਾਂਵਾਂ ਅਤੇ ਪੁਲਾੜਾਂ ਉਪਰ ਅਧਿਕਾਰ ਜਮਾ ਲਿਆ ਹੈ । ਤੀਰਥਾਂ ਉਤੇ ਵਸਣ ਵਾਲਿਆਂ, ਨਦੀਆਂ ਦੇ ਕਿਨਾਰੇ ਉਪਰ ਟਿਕੇ ਜੋਗੀਆਂ-ਸੰਨਿਆਸੀਆਂ, ਵੇਦ-ਪਾਠ ਦੇ ਅਭਿਆਸੀਆਂ ਅਤੇ ਸਿਮ੍ਰਤੀਆਂ ਦੇ ਪਾਠੀਆਂ, ਕਿਸੇ ਨੂੰ ਵੀ ਮਾਇਆ ਨੇ (ਕਾਬੂ ਕੀਤੇ ਬਿਨਾ) ਨਹੀਂ ਛਡਿਆ ।

[ਅ. ਆਮਿਲ : ਅਹਿਲਕਾਰ, ਕਰਮਚਾਰੀ, ਇਸਤ੍ਰੀ ਲਿੰਗ ਆਮਲਨੀ ।]

**ਆਮਰੋ**: ਅਮਰ । ੬੦੦

**ਤੀਨਿ ਸੰਙਿਆ ਕਰਿ ਦੇਹੀ ਕੀਨੀ ਜਲ ਕੂਕਰ ਭਸਮੇਹੀ ॥**
**ਹੋਇ ਆਮਰੋ ਗ੍ਰਿਹ ਮਹਿ ਬੈਠਾ ਕਰਣ ਕਾਰਣ ਬਿਸਰੋਹੀ ॥੨॥**

ਸੋਰਠਿ, ਮਹਲਾ ੫, ੪, ਸਫ਼ਾ ੬੦੯

**ਅਰਥ**: (ਹੇ ਭਾਈ ! ਅਕਾਲ-ਪੁਰਖ ਨੇ ਇਹ ਜੋ) ਕਾਇਆ ਬਣਾਈ ਹੈ (ਇਸ ਦਾ ਅੰਤਿਮ ਸੰਸਕਾਰ) ਤਿੰਨ ਸਥਿਤੀਆਂ ਜਲ ਪ੍ਰਵਾਹ, ਕੁੱਤਿਆਂ (ਆਦਿ ਜਾਨਵਰਾਂ ਦਾ ਖਾਜਾ ਬਣਾ ਕੇ) ਅਤੇ ਅੱਗ ਵਿਚ ਸਾੜ ਕੇ ਕੀਤਾ ਜਾਂਦਾ ਹੈ (ਭਾਵ ਹਰ ਹੀਲੇ ਸਰੀਰ ਨੇ ਮਿੱਟੀ ਵਿਚ ਮਿਲਨਾ ਹੈ) । ਪਰ (ਤੂੰ ਮਿੱਟੀ ਦੇ ਕੱਚੇ ਭਾਂਡੇ ਨੂੰ) ਅਮਰ ਸਮਝ ਕੇ ਸਰੀਰ ਰੂਪੀ ਘਰ ਵਿਚ ਬੈਠਾ ਹੋਇਆ ਹੈਂ ਅਤੇ ਕਰਣ-ਕਾਰਣ ਨੂੰ ਭੁਲਿਆ ਹੋਇਆ ਹੈਂ ।

**ਸੰਙਿਆ**- ਸਥਿਤੀਆਂ । **ਕੂਕਰ**- ਕੁੱਤਾ । ਇਥੇ ਭਾਵ ਹੈ ਕੁੱਤਿਆਂ ਨੂੰ ਖੁਆ ਕੇ । **ਭਸਮੇਹੀ**- ਭਸਮ ਕਰ ਕੇ । **ਬਿਸਰੋਹੀ**- ਭੁਲਿਆ ਹੋਇਆ ਹੈਂ ।

**ਨੋਟ**: ਵਿਸਥਾਰ ਲਈ ਵੇਖੋ '**ਉਸਟੀਅਹਿ**' ੨੧

[ਸੰਸ. ਮ੍ਰ ਧਾਤੁ ਸੇ ਅਸਰ (ਅਮਰ) : ਅਮਰ, ਅਬਿਨਾਸ਼ੀ, ਨਾ ਮਰਨ ਵਾਲਾ ।
ਪ੍ਰਾ. ਅਸਰ (ਅਮਰ) : ਦੇਵਤਾ, ਮੁਕਤ-ਆਤਮਾ, ਜੋ ਨਾ ਮਰੇ ।]

**ਆਯਉ**: ਆਏ ਹੋ । ੬੦੧

**ਗੁਰ ਨਾਨਕ ਅੰਗਦ ਅਮਰ ਲਾਗਿ ਉਤਮ ਪਦੁ ਪਾਯਉ ॥**
**ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ ॥੧॥**

ਸਵ., ਮਹਲੇ ੫ ਕੇ, ਕਲ੍ਹ ੧, ੧੪੦੭

ਵੇਖੋ '**ਉਤਰਿ**' ੨੧੬

[ਵੇਖੋ ੧]

**ਆਯਉ**: ਹੋਈ, ਮਿਲੀ, ਆਈ । ੬੦੨

**ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥**
**ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥**

ਸਵ., ਮਹਲੇ ੩ ਕੇ, ਭਿਖਾ ੨, ਸਫ਼ਾ ੧੩੯੫-੯੬

**ਅਰਥ**: (ਭਿੱਖੇ ਭੱਟ ਦੇ ਬਚਨ ਹਨ) ਇਕ ਸਾਲ ਮੈਂ ਫਿਰਦਾ ਰਿਹਾ, ਕਿਸੇ ਨੇ ਮੇਰੀ ਤਸੱਲੀ ਨਹੀਂ ਕੀਤੀ । ਕਹਿਣੀ ਹੀ ਕਹਿਣੀ ਸੁਣੀ, ਕਰਨੀ ਕਿਸੇ ਦੀ ਵੀ ਵੇਖ ਕੇ ਖ਼ੁਸ਼ੀ ਨਹੀਂ ਹੋਈ ।

**ਬਰਸੁ**- ਸਾਲ । ਨਹੁ- ਨਹੀਂ । **ਪਰਚਉ**- ਤਸੱਲੀ । **ਰਹਤ**- ਰਹਿਣੀ, ਕਰਨੀ ।

[ਵੇਖੋ ੧]

**ਆਯਾ**: ਆਇਆ, ਆ ਗਿਆ । ੬੦੩

**ਮ: ੩॥ ਹੰਸਾ ਵੇਖਿ ਤਰੰਦਿਆ ਬਗਾਂ ਭਿ ਆਯਾ ਚਾਉ ॥**
**ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ॥੩॥**

ਵਡ. (ਵਾਰ), ਮਹਲਾ ੪, ਪਉੜੀ ੧, ਸਫ਼ਾ ੫੮੫

**ਅਰਥ**: ਹੰਸਾਂ ਨੂੰ ਤਰਦਿਆਂ ਵੇਖ ਕੇ ਬਗਲਿਆਂ ਨੂੰ ਤਰਨ ਦਾ ਸ਼ੌਕ ਆ ਗਿਆ । (ਛਪੜੀਆਂ ਦੇ ਤਾਰੂ ਹੋਣ ਕਰ ਕੇ) ਬਗਲੇ ਵਿਚਾਰੇ (ਡੂੰਘੇ ਮਾਨ ਸਰੋਵਰ ਵਿਚ) ਡੁਬ ਕੇ ਮਰ ਗਏ, (ਡੁਬਦਿਆਂ ਉਨ੍ਹਾਂ ਦੇ) ਸਿਰ ਥੱਲੇ ਅਤੇ ਪੈਰ ਉਪਰ ਹੋ ਗਏ ।

**ਭਾਵ**: ਸੰਤਾਂ ਦੀ ਨਕਲ ਪਾਖੰਡੀਆਂ ਨੇ ਕਰਨੀ ਚਾਹੀ, ਪਰ ਐਸੇ ਮੋਹ ਮਾਇਆ ਵਿਚ ਫਸੇ ਕਿ ਡੁਬ ਮੋਏ ।

**ਤਰੰਦਿਆ**- ਤਰਦਿਆਂ ਹੋਇਆਂ । **ਬਗਾਂ**- ਬਗਲਿਆਂ ਨੂੰ । **ਚਾਉ**- ਸ਼ੌਕ । **ਬਪੁੜੇ**- ਵਿਚਾਰੇ, ਨਾਦਾਨ । **ਤਲਿ**- ਥੱਲੇ । **ਪਾਉ**- ਪੈਰ ।

[ਵੇਖੋ ੧]

**ਆਰ**: ਸੂਆ, ਮੋਚੀ ਦਾ ਇਕ ਸੰਦ ੬੦੪
ਜਿਸ ਨਾਲ ਛੇਦ ਕਰ ਕੇ ਸਿਲਾਈ ਕਰਦੇ ਹਨ ।

**ਆਰ ਨਹੀ ਜਿਹ ਤੋਪਉ ॥ ਨਹੀ ਰਾਂਬੀ ਠਾਉ ਰੋਪਉ ॥੧॥**

ਸੋਰਠਿ, ਰਵਿਦਾਸ, ੭, ਸਫ਼ਾ ੬੫੯

**ਅਰਥ**: ਮੇਰੇ ਪਾਸ ਆਰ ਨਹੀਂ ਕਿ ਮੈ (ਜੁੱਤੀ ਨੂੰ) ਤੋਪੇ ਲਾਵਾਂ (ਭਾਵ ਮੇਰੇ ਅੰਦਰ ਮੋਹ ਦੀ ਖਿਚ ਨਹੀਂ ਕਿ ਮੇਰੀ ਸੁਰਤ ਸਦਾ ਸਰੀਰ ਵਿਚ ਹੀ ਟਿਕੀ ਰਹੇ), ਮੇਰੇ ਕੋਲ ਰੰਬੀ ਨਹੀਂ ਕਿ ਜੁੱਤੀਆਂ ਨੂੰ ਟਾਕੀਆਂ ਲਾਵਾਂ (ਭਾਵ ਮੇਰੇ ਅੰਦਰ ਲੋਭ ਨਹੀਂ ਕਿ ਚੰਗੇ-ਚੰਗੇ ਖਾਣੇ ਲਿਆ ਕੇ ਨਿੱਤ ਸਰੀਰ ਨੂੰ ਪਾਲਦਾ ਰਹਾਂ) ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ੪, ਸਫ਼ਾ ੮੦੮-੦੯

[ਸੰਸ. ਆਰਾ (ਆਰਾ) : ਮੋਚੀ ਦੀ ਆਰ, ਚਾਕੂ ।
ਪ੍ਰਾ. ਆਰਾ (ਆਰਾ) : ਲੋਹੇ ਦੀ ਸਲਾਈ ।]

**ਆਰਸੀ**: ਸ਼ੀਸ਼ਾ । ੬੦੫

**ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ ॥**
**ਮੋਰਚਾ ਨ ਲਾਗੈ ਜਾ ਹਉਮੈ ਸੋਖੈ ॥...॥੪॥**

ਮਾਝ (ਅਸ.), ਮਹਲਾ ੩, ੧੦, ਸਫ਼ਾ ੧੧੫

**ਅਰਥ**: (ਸਿਲ੍ਹਾਬ ਅਰਥਾਤ ਨਮੀ ਨਾਲ ਸ਼ੀਸ਼ੇ ਨੂੰ ਜੰਗਾਲ ਲਗ ਜਾਂਦਾ ਹੈ)। ਇਹ ਮਨ ਸ਼ੀਸ਼ਾ ਹੈ, ਕੋਈ ਗੁਰਮੁਖ ਹੀ, ਇਸ ਵਿਚ ਝਾਤ ਮਾਰ ਕੇ ਵੇਖਦਾ

ਹੈ । ਹਉਮੈ ਦੀ ਸਿਲ੍ਹ (ਨਮੀ) ਸੁਕ ਜਾਵੇ (ਤਾਂ ਫਿਰ) ਇਸ ਨੂੰ ਜੰਗਾਲ ਨਹੀਂ ਲਗੇਗਾ ।
**ਮੋਰਚਾ**- ਜੰਗਾਲ । **ਸੋਖੈ**- ਸੁਕਾ ਦੇਵੇ, ਸੁਕ ਜਾਵੇ ।
[ਸੰਸ. आदर्श (ਆਦਰ੍ਸ਼) आ+दृश+घञ् : ਸ਼ੀਸ਼ਾ, ਆਈਨਾ, ਦਰਪਣ ।
ਪ੍ਰਾ. आयंस (ਆਯੰਸ) : ਦਰਪਣ, ਸ਼ੀਸ਼ਾ ।]

**ਆਰਸੀਆ**: ਸ਼ੀਸ਼ੇ । ੬੦੬

**ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ ॥੧॥**

ਆਸਾ (ਅਸ.), ਮਹਲਾ ੧, ੧੨, ਸਫ਼ਾ ੪੧੭

**ਅਰਥ**: (ਬਾਬਰ ਵਲੋਂ ਐਮਨਾਬਾਦ ਵਿਖੇ ਕੀਤੇ ਕਤਲੇਆਮ ਵੇਲੇ ਇਹ ਸ਼ਬਦ ਉਚਾਰਿਆ ਗਿਆ) ਕਿਥੇ ਹਨ ਉਹ ਸ਼ੀਸ਼ੇ ? ਕਿਥੇ ਹਨ (ਉਨ੍ਹਾਂ ਵਿਚ ਦੇਖੇ ਜਾਣ ਵਾਲੇ) ਸੁੰਦਰ ਚਿਹਰੇ, (ਉਹ ਹੁਣ) ਇਥੇ (ਕਿਤੇ ਵੀ) ਨਜ਼ਰ ਨਹੀਂ ਆਉਂਦੇ ।
**ਕਹਾ**- ਕਿਥੇ ਹਨ । **ਮੁਹ**- ਮੂੰਹ, ਚਿਹਰੇ । **ਬੰਕੇ**- ਸੁੰਦਰ, ਸੋਹਣੇ । **ਐਥੈ**- ਇਥੇ ।
[ਵੇਖੋ ੬੦੫]

**ਆਰਜਾ**: ਉਮਰ । ੬੦੭

**ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥**
**ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥**

ਜਪੁ , ਪਉੜੀ ੭, ਸਫ਼ਾ ੨

**ਅਰਥ**: ਜੇ (ਜੀਵ ਦੀ) ਉਮਰ ਚਾਰ ਜੁਗਾਂ ਜਿਤਨੀ ਲੰਬੀ ਹੋ ਜਾਵੇ, (ਫਿਰ ਇਸ ਤੋਂ ਵੀ) ਦਸ ਗੁਣੀ ਹੋਰ ਵਧ ਜਾਵੇ, (ਫਿਰ) ਨਵਾਂ-ਖੰਡਾਂ ਵਿਚ ਪ੍ਰਸਿੱਧ ਵੀ ਹੋ ਜਾਵੇ (ਅਤੇ ਇਤਨਾ ਸਤਿਕਾਰਿਆ ਜਾਵੇ ਕਿ) ਸਭ ਕੋਈ (ਆਦਰ ਲਈ) ਉਸ ਦੇ ਨਾਲ ਤੁਰੇ (ਪਰ ਇਹ ਸਭ ਕੁਝ ਕਿਸੇ ਕੰਮ ਨਹੀਂ, ਜੇ ਪ੍ਰਭੂ ਦੀ ਮਿਹਰ-ਦ੍ਰਿਸ਼ਟੀ ਨਾ ਹੋਵੇ) ।
**ਨਵਾ ਖੰਡਾ**- ਨੌਂ ਖੰਡਾਂ । ਪੌਰਾਣਿਕ ਸਾਹਿਤ ਅਨੁਸਾਰ ਪ੍ਰਿਥਵੀ ਦੇ ਨੌਂ-ਖੰਡ ਜਾਂ ਵਿਭਾਗ ਇਹ ਹਨ : ਭਾਰਤ, ਇਲਾਵ੍ਰਿਤ, ਕਿੰਪੁਰੁਖ, ਭਦ੍ਰ, ਕੇਤੁਮਾਲ, ਹਰਿ, ਹਿਰਣ੍ਯ, ਰਮ੍ਯ ਅਤੇ ਕੁਸ਼ (ਭਾਵ ਸੰਪੂਰਣ ਸੰਸਾਰ) ।
[ਸੰਸ. आर्द्रा (ਆਰ੍ਦਰ੍ਰਾ) अर्द्+रक् : ਛੇਵਾਂ ਨਛੱਤਰ ।
ਪ੍ਰਾ. अद्ध् (ਅਦਧ੍) : ਕਾਲ, ਸਮਾਂ, ਵਕਤ ।]

**ਆਰਜਾ**: ਇਸਤ੍ਰੀਆਂ, ਭਾਰਜਾ, ਰਾਗਨੀਆਂ । ੬੦੮

**ਸੰਗਿ ਲਾਈ ਪਾਂਚਉ ਆਰਜਾ ॥**

ਰਾਗ ਮਾਲਾ, ਸਫ਼ਾ ੧੪੩੦

ਵੇਖੋ **'ਅਹੀਰੀ'** ੧੬੬੫

[ਸੰਸ. आर्य्या (ਆਰ੍ਯ੍ਯਾ) : ਸ਼੍ਰੇਸ਼ਠ ਇਸਤ੍ਰੀ, ਆਦਰਯੋਗ ਇਸਤ੍ਰੀ ; ਪਾਰਬਤੀ ।
ਪ੍ਰਾ. आरिया (ਆਰਿਯਾ), अज्जा (ਅਜ੍ਜਾ) : ਸਾਧਵੀ , ਸਨਮਾਨਯੋਗ ਇਸਤ੍ਰੀ ; ਪਾਰਬਤੀ ।]

**ਆਰਜਾਰੀ**: ਉਮਰਾ । ੬੦੯

**ਬਿਨੁ ਸਿਮਰਨ ਜੈਸੇ ਸਰਪ ਆਰਜਾਰੀ ॥**
**ਤਿਉ ਜੀਵਹਿ ਸਾਕਤ ਨਾਮੁ ਬਿਸਾਰੀ ॥੧॥**

ਗਉੜੀ (ਅਸ.), ਮਹਲਾ ੫, ੭, ਸਫ਼ਾ ੨੩੯

**ਅਰਥ**: ਸੱਪ ਦੀ ਉਮਰ (ਲੰਮੀ ਤਾਂ ਹੁੰਦੀ ਹੈ, ਪਰ ਉਹ) ਸਿਮਰਨ ਵਿਹੂਣੀ ਹੋਣ ਕਰ ਕੇ ਜਿਵੇਂ (ਬਿਰਥੀ) ਜਾਂਦੀ ਹੈ, ਤਿਵੇਂ ਸਾਕਤ ਨਾਮ ਵਿਸਾਰ ਕੇ (ਬਿਰਥਾ) ਜਿਉਂਦੇ ਹਨ ।

ਸੰਥਯਾ, ਸਫ਼ਾ ੧੫੨੨

**ਸਾਕਤ**- ਸ਼ਕਤੀ ਦਾ ਉਪਾਸਕ, ਮਨਮੁਖ, ਮਾਇਆ-ਪ੍ਰੇਮੀ ।
[ਵੇਖੋ ੬੦੭]

**ਆਰਣਿ**: ਲੋਹੇ ਦਾ ਇਕ ਵੱਡਾ ਟੁਕੜਾ ੬੧੦
ਜਿਸ ਉਤੇ ਗਰਮ ਲੋਹੇ ਨੂੰ ਕੁੱਟ ਕੇ ਨਿਸ਼ਚਿਤ ਰੂਪ ਦਿੱਤਾ ਜਾਂਦਾ ਹੈ ।

**ਜਿਉ ਆਰਣਿ ਲੋਹਾ ਪਾਇ ਭੰਨਿ ਘੜਾਈਐ ॥**
**ਤਿਉ ਸਾਕਤੁ ਜੋਨੀ ਪਾਇ ਭਵੈ ਭਵਾਈਐ ॥**

ਸੂਹੀ, ਮਹਲਾ ੧, ੪, ਸਫ਼ਾ ੭੫੨

**ਅਰਥ**: ਜਿਸ ਤਰ੍ਹਾਂ ਅਹਰਣ ਉਤੇ ਰਖ ਕੇ ਲੋਹਾ ਕੁੱਟ ਕੇ ਘੜਾਈਦਾ ਹੈ, (ਤਾਂ ਉਹ ਸੁਧਰਦਾ ਹੈ) । ਉਸੇ ਤਰ੍ਹਾਂ ਸਾਕਤ ਨੂੰ ਜੂਨਾਂ ਵਿਚ ਪਾ ਕੇ ਭੁਆਇਆ ਜਾਂਦਾ ਹੈ (ਤਾਂ ਦੁਖ ਸਹਿ ਕੇ ਉਸ ਦਾ ਵੀ ਸੁਧਾਰ ਹੁੰਦਾ ਹੈ) ।
**ਭਾਵ**: ਅਕਾਲ-ਪੁਰਖ ਸਦਾ ਮਿਹਰਬਾਨ ਹੈ । ਗੁਰਮੁਖ ਅਤੇ ਮਨਮੁਖ ਦੋਵੇਂ ਹੀ ਉਸ ਦੇ ਆਪਣੇ ਬੱਚੇ ਹਨ । ਜਦੋਂ ਉਹ ਮਨਮੁਖਤਾਈ ਕਾਰਣ ਬੇਮੁਖਾਂ ਨੂੰ ਕਰਮ-ਫਲ ਦੇ ਰੂਪ ਵਿਚ ਤਕਲੀਫ਼ਾਂ ਦਿੰਦਾ ਹੈ, ਤਾਂ ਹਕੀਕਤ ਵਿਚ ਉਹ ਭੁਲਿਆਂ ਹੋਇਆਂ ਨੂੰ ਜੀਵਨ ਦਾ ਠੀਕ ਰਾਹ ਦੱਸਣ ਵਾਸਤੇ ਉਨ੍ਹਾਂ ਦੇ ਅਮਲ ਵਿਚ ਸੁਧਾਰ ਕਰਦਾ ਹੈ । ਉਹ ਕਦੇ ਵੀ ਕ੍ਰੋਪਿਤ ਹੋ ਕੇ ਮਨੁੱਖ ਤੋਂ ਬੁਰੇ ਕਰਮਾਂ ਦਾ ਬਦਲਾ ਨਹੀਂ ਲੈਂਦਾ ।
**ਭੰਨਿ**- ਤੋੜ ਕੇ (ਭਾਵ ਕੁੱਟ ਕੇ) । **ਘੜਾਈਐ**- ਘੜਾਈਦਾ ਹੈ (ਭਾਵ ਨਿਸ਼ਚਿਤ ਰੂਪ ਦੇਈਦਾ ਹੈ) ।
[ਸੰਸ. आहनन (ਆਹਨਨ) : ਲੁਹਾਰਾਂ ਅਤੇ ਸੁਨਿਆਰਾਂ ਦਾ ਔਜ਼ਾਰ ਜਿਸ ਉਤੇ ਰਖ ਕੇ ਉਹ ਲੋਹੇ ਅਤੇ ਸੋਨੇ ਨੂੰ ਨਿਸ਼ਚਿਤ ਰੂਪ ਦਿੰਦੇ ਹਨ ।
ਪ੍ਰਾ. आहणण (ਆਹਣਣ) : ਆਘਾਤ, ਸੱਟ ਮਾਰਨਾ, ਜਿਸ ਉਤੇ ਰਖ ਕੇ ਸੱਟ ਮਾਰੀ ਜਾਂਦੀ ਹੈ ।]

**ਆਰਣੁ**: ਭੱਠੀ । ੬੧੧

**ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ ॥**
**ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨੀ ਚਿੰਤ ਭਈ ॥੩॥**

ਮਾਰੂ, ਮਹਲਾ ੧, ੩, ਸਫ਼ਾ ੯੯੦

**ਅਰਥ**: (ਹੇ ਭਾਈ !) ਸਰੀਰ (ਲੁਹਾਰ ਦੀ ਇਕ) ਭੱਠੀ (ਬਣ ਗਿਆ) ਹੈ,

ਮਨ ਉਸ ਵਿਚ ਪਿਆ ਲੋਹਾ ਹੈ । ਪੰਜ ਕਾਮਾਦਿਕਾਂ ਦੀ ਅੱਗ ਉਸ ਨੂੰ ਲਗੀ ਹੋਈ ਹੈ । ਪਾਪ ਰੂਪ ਕੋਲੇ ਉਸ (ਮਨ) ਉਤੇ ਪੈ ਰਹੇ ਹਨ, (ਜਿਸ ਕਾਰਣ) ਮਨ ਸੜ ਗਿਆ ਹੈ । (ਹੁਣ ਤੇ) ਚਿੰਤਾ ਦੀ ਸੰਨ੍ਹੀ (ਸੜੇ ਹੋਏ ਮਨ ਨੂੰ ਉਲਟ-ਪੁਲਟ ਕੇ ਇਸ ਦੇ ਰਹਿੰਦੇ ਹਿੱਸੇ ਵੀ ਸਾੜ ਰਹੀ) ਹੈ ।
**ਪੰਚ ਅਗਨਿ**- ਕਾਮਾਦਿ ਪੰਜਾਂ ਦੀ ਅੱਗ । **ਤਿਸੁ**- ਉਸ ਨੂੰ (ਭਾਵ ਮਨ ਨੂੰ) । **ਸੰਨ੍ਹੀ**- ਲੋਹੇ ਆਦਿ ਨੂੰ ਪਕੜ ਕੇ ਪਲਟਾਣ ਵਾਲਾ ਯੰਤਰ । **ਚਿੰਤ**- ਚਿੰਤਾ । **ਤਿਸੁ ਊਪਰਿ**- ਉਸ ਉਤੇ (ਅਰਥਾਤ ਮਨ ਉਤੇ) ।
[ਵੇਖੋ ੬੧੦]

**ਆਰਤ**: ਆਤੁਰ, ਦੁਖੀ, ਪੀੜਿਤ । ੬੧੨

**ਸ੍ਰਵਨਿ ਨ ਸੁਰਤਿ ਨੈਨ ਸੁੰਦਰ ਨਹੀ ॥**
**ਆਰਤ ਦੁਆਰਿ ਰਟਤ ਪਿੰਗੁਰੀਆ ॥...੧ ॥**

ਗਉੜੀ, ਮਹਲਾ ੫, ੧੧੫, ਸਫ਼ਾ ੨੦੩

**ਅਰਥ**: ਕੰਨਾਂ ਵਿਚ ਸੁਣਨ ਦੀ ਸੁਰਤ (ਅਰਥਾਤ ਹੋਸ਼) ਨਹੀਂ, ਅੱਖਾਂ ਸੋਹਣੀਆਂ ਨਹੀਂ (ਭਾਵ ਅੱਖਾਂ ਦੀ ਜੋਤ ਕਮਜ਼ੋਰ ਹੋ ਗਈ ਹੈ) । (ਹੇ ਸਾਹਿਬ !) ਮੈਂ (ਇਹੋ-ਜਿਹਾ) ਪਿੰਗਲਾ ਹਾਂ, ਆਤੁਰ ਹੋ ਕੇ (ਆਪ ਦੇ) ਦੁਆਰੇ ਉਪਰ (ਮਦਦ ਲਈ) ਪੁਕਾਰ ਕਰ ਰਿਹਾ ਹਾਂ ।
**ਸ੍ਰਵਨਿ**- ਕੰਨਾਂ ਵਿਚ । **ਸੁਰਤਿ**- ਹੋਸ਼ । **ਰਟਤ**- ਵਾਰ-ਵਾਰ ਬੇਨਤੀ ਕਰ ਰਿਹਾ ਹਾਂ, ਪੁਕਾਰ ਕਰ ਰਿਹਾ ਹਾਂ । **ਪਿੰਗੁਰੀਆ**- ਪਿੰਗਲਾ ।
[ਸੰਸ. आर्त (ਆਰ੍ਤ) आ+ऋ+क्त : ਆਤੁਰ, ਦੁਖੀ, ਪੀੜਤ, ਬਿਮਾਰ, ਅਪ੍ਰਸੰਨ ।
आर्तिः (ਆਰ੍ਤਿ:) : ਦੁਖ, ਪੀੜਾ, ਕਸ਼ਟ, ਬਿਮਾਰੀ, ਵਿਨਾਸ਼ ।
ਪ੍ਰਾ. अत्त (ਅੱਤ੍ਤ) : ਪੀੜਿਤ, ਦੁਖੀ ।]

**ਆਰਤਾ**: ਦੁਖੀਆ, ਪੀੜਿਤ ; ਮੰਗਤਾ । ੬੧੩

**ਗੋਪਾਲ ਤੇਰਾ ਆਰਤਾ ॥**
**ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥੧॥ਰਹਾਉ॥**

ਧਨਾ., ਧੰਨਾ, ੪, ਸਫ਼ਾ ੬੯੫

**ਅਰਥ**: ਹੇ ਪਾਲਣਹਾਰੇ ਪ੍ਰਭੂ ! ਮੈਂ ਤੇਰੇ ਦਰ ਦਾ ਮੰਗਤਾ ਹਾਂ । ਜਿਹੜੇ ਸੇਵਕ ਤੇਰੀ ਭਗਤੀ ਕਰਦੇ ਹਨ, ਉਨ੍ਹਾਂ ਦੇ ਕਾਰਜ ਤੂੰ ਹੀ ਸਵਾਰਦਾ ਹੈਂ ।
[ਵੇਖੋ ੬੧੨]

**ਆਰਤੀ**: ਹਿੰਦੂ ਧਰਮ ਦੀ ਇਕ ਪੂਜਾ-ਵਿਧੀ । ੬੧੪

**ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ ॥**
**ਅਨਹਤਾ ਸਬਦ ਵਾਜੰਤ ਭੇਰੀ ॥੧॥ਰਹਾਉ॥**

ਧਨਾ., ਮਹਲਾ ੧, ੯, ਸਫ਼ਾ ੬੬੩

**ਅਰਥ**: ਹੇ ਜਨਮ-ਮ੍ਰਿਤੂ ਨਾਸ਼ ਕਰਨ ਵਾਲੇ (ਕਰਤਾਰ) ! (ਕੁਦਰਤ ਵਿਚ) ਤੇਰੀ ਕੈਸੀ (ਸੁੰਦਰ) ਆਰਤੀ ਹੋ ਰਹੀ ਹੈ ? (ਇਹ ਹੀ) ਤੇਰੀ (ਅਸਲ) ਆਰਤੀ ਹੈ । ਸ੍ਵੈ-ਪ੍ਰਵਾਹਿਤ (ਰੱਬੀ) ਹੁਕਮ ਤੇਰੀ ਆਰਤੀ ਕਰਨ ਲਈ ਨਗਾਰਾ ਵਜ ਰਿਹਾ ਹੈ ।

**ਨੋਟ**: ਰਿਵਾਇਤ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਜਗਨਨਾਥ ਪੁਰੀ ਗਏ ਸੀ, ਤਾਂ ਮੰਦਿਰ ਦੇ ਪੁਜਾਰੀਆਂ ਨੇ ਉਨ੍ਹਾਂ ਨੂੰ ਸੰਤ ਪੁਰਖ ਜਾਣ ਕੇ ਭਗਵਾਨ ਜਗਨ ਨਾਥ ਦੀ ਆਰਤੀ ਵਿਚ ਸ਼ਾਮਿਲ ਹੋਣ ਦਾ ਸੱਦਾ ਦਿੱਤਾ । ਸ੍ਰੀ ਗੁਰੂ ਜੀ ਨੇ ਇਹ ਸ਼ਬਦ ਉਚਾਰਣ ਕਰ ਕੇ ਧੂਪ, ਦੀਵੇ, ਫੁੱਲ ਆਦਿ ਨਾਲ ਕੀਤੀ ਜਾਣ ਵਾਲੀ ਕਰਮਕਾਂਡੀ ਹਿੰਦੂ ਆਰਤੀ ਦਾ ਨਿਖੇਧਕਰਦਿਆਂ, ਉਪਦੇਸ਼ ਦਿੱਤਾ ਕਿ ਰੱਬ ਦੀ ਅਸਲ ਆਰਤੀ ਕੁਦਰਤ ਆਪ-ਮੁਹਾਰੇ ਕਰ ਰਹੀ ਹੈ ਅਤੇ ਧਾਰਮਿਕ ਅਡੰਬਰਾਂ ਤੋਂ ਮੁਕਤ ਰਹਿ ਕੇ ਸੁਭਾਵਿਕ ਜੀਵਨ ਜੀਣਾ ਹੀ ਸੱਚੀ ਆਰਤੀ ਹੈ ।
**ਭਵਖੰਡਨਾ**- (ਹੇ) ਜਨਮ-ਮਰਣ ਨਾਸ਼ ਕਰਨ ਵਾਲੇ । **ਅਨਹਤਾ**- ਸ੍ਵੈ-ਪ੍ਰਵਾਹਿਤ । **ਸਬਦ**- ਹੁਕਮ । **ਵਾਜੰਤ**- ਵਜ ਰਿਹਾ ਹੈ । **ਭੇਰੀ**- ਨਗਾਰਾ ।
[ਸੰਸ. आरतिः (ਆਰਤਿ:) आ+रम्+क्तिन् : ਰੋਕ ; ਮੂਰਤੀ ਦੇ ਅੱਗੇ ਦੀਵੇ ਘੁਮਾ ਕੇ ਪੂਜਾ ਕਰਨ ਦੀ ਵਿਧੀ, ਆਰਤੀ ਉਤਾਰਨਾ ।
ਪ੍ਰਾ. आरत्तिय (ਆਰਤ੍ਤਿਯ): ਆਰਤੀ ।]

**ਆਰੰਭ**: ਸ਼ੁਰੂ, ਮੁੱਢ ।
੬੧੫

**ਆਦਿਤ ਕਰੈ ਭਗਤਿ ਆਰੰਭ ॥**
**ਕਾਇਆ ਮੰਦਰ ਮਨਸਾ ਥੰਭ ॥**
**ਅਹਿਨਿਸਿ ਅਖੰਡ ਸੁਰਹੀ ਜਾਇ ॥**
**ਤਉ ਅਨਹਦ ਬੇਣੁ ਸਹਜ ਮਹਿ ਬਾਇ ॥੧॥**

ਗਉੜੀ (ਵਾਰ ੭), ਕਬੀਰ, ੧, ਸਫ਼ਾ ੩੪੪

**ਅਰਥ**: (ਕਬੀਰ ਜੀ ਕਹਿੰਦੇ ਹਨ, ਹੇ ਭਾਈ !) ਐਤਵਾਰ ਨੂੰ ਭਗਤੀ ਦਾ ਆਰੰਭ ਕਰੋ । ਸਰੀਰ ਰੂਪੀ ਘਰ ਵਿਚ ਉਠ ਰਹੀਆਂ ਵਾਸ਼ਨਾਵਾਂ ਨੂੰ (ਭਗਤੀ ਦੇ ਸਹਾਰੇ ਨਾਲ) ਰੋਕੋ । (ਭਗਤੀ ਕਰਨ ਕਰ ਕੇ) ਦਿਨ ਰਾਤ ਤੁਹਾਡੀ ਪਵਿੱਤਰ ਸੁਰਤਿ ਲਗਾਤਾਰ (ਵਾਹਿਗੁਰੂ ਵਿਚ) ਲਗ ਜਾਵੇਗੀ । ਤਦ ਸੁਭਾਵਿਕ ਹੀ (ਹਿਰਦੇ ਵਿਚ) ਨਿਰਯਤਨ ਬੰਸਰੀ ਵਜਣ ਲਗੇਗੀ ।
**ਆਦਿਤ (ਵਾਰ)**- ਸੂਰਜ ਦਾ ਦਿਨ, ਐਤਵਾਰ । **ਕਾਇਆ ਮੰਦਰ**- ਸਰੀਰ ਰੂਪ ਘਰ । **ਮਨਸਾ**- ਮਨ ਦੇ ਫੁਰਨੇ, ਵਾਸ਼ਨਾਵਾਂ । **ਥੰਭ**- ਸਹਾਰਾ (ਭਾਵ ਰੋਕਣਾ) । **ਅਹਿਨਿਸਿ**- ਦਿਨ-ਰਾਤ । **ਸੁਰਹੀ**- ਸੁਰਭੀ, ਨਿਰਮਲ ਸੁਰਤਿ । **ਬੇਣੁ**- ਵੀਣਾ, ਬੰਸਰੀ । **ਬਾਇ**- ਵਜੇਗੀ ।
[ਸੰਸ. आरम्भः (ਆਰਮ੍ਭ:) आ+रभ्+घञ् : ਸ਼ੁਰੂਆਤ, ਭੂਮਿਕਾ ; ਕਰਮ, ਕੰਮ ; ਤੇਜ਼ੀ ।
ਪ੍ਰਾ. आरंभ (ਆਰੰਭ) : ਸ਼ੁਰੂਆਤ, ਆਰੰਭ ; ਹਿੰਸਾ ; ਜੀਵ ।]

**ਆਰੰਭਹਿ**: ਸ਼ੁਰੂ ਕਰ ਦਿੱਤੇ, ਪ੍ਰਚਲਿਤ ਹੋ ਗਏ । ੬੧੬

**ਜੁਗੁ ਦੁਆਪੁਰੁ ਆਇਆ ਭਰਮਿ ਭਰਮਾਇਆ**
**ਹਰਿ ਗੋਪੀ ਕਾਨ੍ਹੁ ਉਪਾਇ ਜੀਉ ॥**
**ਤਪੁ ਤਾਪਨ ਤਾਪਹਿ ਜਗ ਪੁੰਨ ਆਰੰਭਹਿ**
**ਅਤਿ ਕਿਰਿਆ ਕਰਮ ਕਮਾਇ ਜੀਉ ॥.....॥੩॥**

ਆਸਾ (ਛੰਤ), ਮਹਲਾ ੪, ੧੧, ਸਫ਼ਾ ੪੪੫

**ਅਰਥ**: (ਤੀਜਾ) ਜੁਗ ਆਇਆ ਦੁਆਪਰ (ਤਦੋਂ ਸਰੀਰਾਂ ਭਾਵ ਲੋਕਾਂ ਨੂੰ) ਭਰਮ ਨੇ ਭੁਲਾ ਲਿਆ ; ਵਾਹਿਗੁਰੂ ਨੇ ਕ੍ਰਿਸ਼ਨ ਤੇ ਗੋਪੀ (ਆਂ) ਪੈਦਾ ਕਰ ਦਿੱਤੇ । ਤਪੱਸਵੀ (ਲੋਕ) ਧੂਣੀਆਂ ਸਾਹਮਣੇ ਤਨ ਤਪਾਣ ਲਗ ਪਏ । ਯੱਗ ਅਤੇ ਦਾਨ-ਪੁੰਨ (ਪੁਜਾਰੀਆਂ ਦੀ ਭੇਟਾ) ਪ੍ਰਚਲਿਤ ਹੋ ਗਏ । (ਲੋਕ) ਕਈ ਪ੍ਰਕਾਰ ਦੇ (ਧਾਰਮਿਕ) ਕਰਮ-ਕਾਂਡ ਕਰਨ ਲਗ ਪਏ ।

**ਤਾਪਨ**- ਧੂਣੀਆਂ । **ਤਾਪਹਿ**- ਤਪਾਣ ਲਗੇ । **ਜਗ**- ਯੱਗ । **ਪੁੰਨ**- ਦਾਨ ਤੇ ਪੁੰਨ, ਪੂਜਾ-ਭੇਟ । **ਅਤਿ**- ਕਈ ਪ੍ਰਕਾਰ ਦੇ । **ਕਿਰਿਆ ਕਰਮ**- ਕਰਮ-ਕਾਂਡ । **ਕਮਾਇ**- ਕਰਨ ਲਗੇ ।

[ਵੇਖੋ ੬੧੫]

**ਆਰੰਭੁ**: ਮੁੱਢ, ਸ਼ੁਰੂਆਤ । ੬੧੭

**ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ ॥**
**ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ ॥੧॥**

ਸੂਹੀ (ਛੰਤ), ਮਹਲਾ ੪, ੨, ਸਫ਼ਾ ੭੭੩

**ਅਰਥ**: (ਪਹਿਲੀ ਲਾਵ ਵਿਚ ਕਿਹਾ ਹੈ) ਹੇ ਮਨੁੱਖ ! ਜਿਸ ਬੰਦੇ ਨੂੰ ਵਾਹਿਗੁਰੂ ਦਾ ਜਾਪ ਮਨ ਵਿਚ ਪਿਆਰਾ ਲਗਣ ਲਗ ਜਾਵੇ, ਉਸ ਨੂੰ ਸਹਿਜ ਸੁਭਾਵਿਕ ਸੁਖ ਮਿਲਦਾ ਹੈ । ਦਾਸ ਨਾਨਕ ਆਖਦਾ ਹੈ ਕਿ (ਸੰਸਾਰ ਵਿਚ ਆ ਕੇ ਮਨੁੱਖ ਜਦੋਂ ਨਾਮ ਜਪਦਾ ਹੈ ਤਾਂ ਜੀਵ-ਇਸਤ੍ਰੀ ਦੇ ਪ੍ਰਭੂ-ਪਤੀ ਨਾਲ ਵਿਆਹ ਦੀ ) ਸ਼ੁਰੂਆਤ ਹੋ ਜਾਂਦੀ ਹੈ । ਇਹੀ (ਵਿਆਹ ਦੀ) ਪਹਿਲੀ ਲਾਵ ਹੈ ।

**ਭਾਵ**: ਸੰਸਾਰ ਵਿਚ ਪਰਵਿਰਤ ਹੋਣਾ ਅਤੇ ਗ੍ਰਿਹਸਤ ਜੀਵਨ ਦੇ ਸੰਜੋਗ ਨੂੰ ਨ ਕਰਨਾ, ਪਰਮੇਸ਼ਰ ਨੇ ਆਪ ਵਿਧਾਨ ਕੀਤਾ ਹੈ ।

[ਵੇਖੋ ੬੧੫]

**ਆਰੰਭੈ**: ਸ਼ੁਰੂ ਕਰ ਦਿੰਦਾ ਹੈ । ੬੧੮

**ਥੋੜੈ ਥਲਿ ਥਾਨਕ ਆਰੰਭੈ ॥ ਬਿਨੁ ਹੀ ਥਾਭਹ ਮੰਦਿਰੁ ਥੰਭੈ ॥੨੩॥**

ਗਉੜੀ (ਬਾ. ਅ.), ਕਬੀਰ, ੨੩, ਸਫ਼ਾ ੩੪੧

**ਅਰਥ**: (ਜੀਵ) ਥੋੜ੍ਹੇ ਥਾਂ ਤੇ ਘਰ (ਉਸਾਰਨੇ) ਸ਼ੁਰੂ ਕਰ ਦਿੰਦਾ ਹੈ ਅਤੇ ਥੰਮ੍ਹਾਂ ਤੋਂ ਬਿਨਾ ਹੀ ਮੰਦਰ ਨੂੰ ਥੰਮ੍ਹਣ ਦਾ (ਵਿਅਰਥ) ਯਤਨ ਕਰਦਾ ਹੈ ।

**ਭਾਵ**: ਮਨੁੱਖ ਦੀ ਆਯੂ ਥੋੜ੍ਹੀ ਜਿੰਨੀ ਹੈ, ਪਰ ਇਹ ਭੁਲ ਕੇ ਵੱਡੇ-ਵੱਡੇ ਸੰਕਲਪ ਕਰਦਾ ਹੈ, ਜੋ ਇਕ ਅਜਿਹੇ ਮੰਦਿਰ ਵਾਂਗ ਹਨ, ਜੋ ਬਿਨਾ ਥੰਮ੍ਹਾਂ ਦੇ ਹੈ, ਨਿਰਾਧਾਰ ਹੈ ।

**ਥਲਿ**- ਜ਼ਮੀਨ ਤੇ (ਭਾਵ ਥਾਂ ਤੇ) । **ਥਾਨਕ**- ਸਥਾਨ, ਮੰਦਿਰ, ਘਰ । **ਥਾਭਹ**- ਥੰਮ੍ਹਾਂ ਤੋਂ । **ਥੰਭੈ**- ਥੰਮ੍ਹਦਾ ਹੈ (ਭਾਵ ਥੰਮ੍ਹਣ ਦਾ ਫ਼ਜ਼ੂਲ ਯਤਨ ਕਰਦਾ ਹੈ) ।

[ਵੇਖੋ ੬੧੫]

**ਆਰਾਉ**: ਸਜਾਂਦਾ ਹੈ । ੬੧੯

**ਜਾ ਕੇ ਰੁਖ ਬਿਰਖ ਆਰਾਉ ॥ ਜੇਹੀ ਧਾਤੁ ਤੇਹਾ ਤਿਨ ਨਾਉ ॥**
**ਫੁਲੁ ਭਾਉ ਫਲੁ ਲਿਖਿਆ ਪਾਇ ॥ ਆਪਿ ਬੀਜਿ ਆਪੇ ਹੀ ਖਾਇ ॥੨॥**

ਸਿਰੀ., ਮਹਲਾ ੧, ੩੨, ਸਫ਼ਾ ੨੫

**ਅਰਥ**: ਜਿਸ (ਮਾਲੀ) ਦੇ ਦਰਖ਼ਤ, ਬੂਟੇ ਹੁੰਦੇ ਹਨ, ਉਹੋ (ਮਾਲੀ ਪਰਵਰਿਸ਼ ਕਰਦਾ ਅਤੇ) ਸਜਾਂਦਾ ਹੈ । ਜਿਹੋ ਜਿਹਾ ਕਿਸੇ ਪੌਦੇ ਦਾ ਅਸਲਾ ਹੁੰਦਾ ਹੈ, ਉਹੋ ਨਾਮ ਉਸ ਦਾ ਰਖਿਆ ਜਾਂਦਾ ਹੈ । ਉਸੇ ਭਾਵ ਅਨੁਸਾਰ ਫੁਲ-ਫਲ ਪੈਂਦੇ ਹਨ । ਜਿਵੇਂ ਪੌਦੇ ਦੇ ਅਸਲੇ ਅਤੇ ਨਾਮ ਮੁਤਾਬਿਕ ਫੁਲ-ਫਲ ਪੈਂਦੇ ਹਨ, ਇਸੇ ਤਰ੍ਹਾਂ ਕਰਮਾਂ ਦੇ ਲਿਖੇ ਅਨੁਸਾਰ ਜੀਵ ਫਲ ਪਾਂਦਾ ਹੈ । ਇਉਂ ਜੀਵ ਆਪੇ ਕਰਮ ਬੀਜਦਾ, ਆਪੇ ਫਲ ਖਾਂਦਾ ਹੈ ।

[ ਫ਼ਾ. ਆਰਾ : ਸ਼ਿੰਗਾਰਣ ਵਾਲਾ, ਸੰਵਾਰਨਾ, ਖ਼ੁਸ਼ਨੁਮਾ ਕਰਨਾ, ਬਾਗ਼ ।]

**ਆਰਾਧ**: ਸਿਮਰ । ੬੨੦

**ਤਿਸੁ ਸਿਉ ਨ ਲਾਈਐ ਹੀਤੁ ॥**
**ਜਾ ਕੋ ਕਿਛੁ ਨਾਹੀ ਬੀਤੁ ਅੰਤ ਕੀ ਬਾਰ ਓਹੁ ਸੰਗਿ ਨ ਚਾਲੈ ॥**
**ਮਨਿ ਤਨਿ ਤੂ ਆਰਾਧ ਹਰਿ ਕੇ ਪ੍ਰੀਤਮ ਸਾਧ**
**ਜਾ ਕੈ ਸੰਗਿ ਤੇਰੇ ਬੰਧਨ ਛੂਟੈ ॥੨॥**

ਧਨਾ., ਮਹਲਾ ੫, ੨੯, ਸਫ਼ਾ ੬੭੮

**ਅਰਥ**: ਉਸ ਨਾਲ ਪ੍ਰੇਮ ਨਾ ਲਾਓ, ਜਿਸ ਦੀ ਕੁਝ ਸਮਰਥਾ ਨਹੀਂ ਹੈ, (ਕਿਉਂਕਿ) ਅੰਤ ਵੇਲੇ ਉਹ ਨਾਲ ਨਹੀਂ ਚਲੇਗਾ । ਹੇ ਵਾਹਿਗੁਰੂ ਦੇ ਪ੍ਰੀਤਮ ਸੰਤ ਜਨ ! ਤੂੰ ਮਨ ਅਤੇ ਤਨ ਕਰ ਕੇ ਪਰਮਾਤਮਾ ਦੇ (ਨਾਮ ਨੂੰ) ਸਿਮਰ, ਜਿਸ ਦੇ ਸੰਗ ਨਾਲ ਤੇਰੇ (ਜਨਮ-ਮਰਨ ਦੇ) ਬੰਧਨ ਦੂਰ ਹੋ ਜਾਣਗੇ ।

**ਹੀਤੁ**- ਹਿਤ, ਪਿਆਰ । **ਜਾ ਕੋ**- ਜਿਸ ਦਾ । **ਬੀਤੁ**- ਵਿੱਤ, ਸਮਰਥਾ । **ਬਾਰ**- ਵੇਲਾ ।

[ਸੰਸ. आराधनम् (ਆਰਾਧਨਮ੍) आ+राध्+ल्युट : ਉਪਾਸ਼ਨਾ ; ਪੂਜਾ ; ਧਿਆਨ ; ਸੇਵਾ ; ਪ੍ਰਸੰਨਤਾ, ਪ੍ਰਸੰਨ ਕਰਨ ਦੇ ਉਪਾਉ, ਆਦਰ ਕਰਨਾ ।

ਪ੍ਰਾ. आराहणा (ਆਰਾਹਣਾ) : ਆਰਾਧਨਾ, ਭਗਤੀ ; ਸੇਵਣਾ ; ਵਰਤ ।]

**ਆਰਾਧਉ**: ਮੈਂ ਧਿਆਉਂਦਾ ਹਾਂ । ੬੨੧

**ਆਰਾਧਉ ਤੁਝਹਿ ਸੁਆਮੀ ਅਪਨੇ ॥**
**ਊਠਤ ਬੈਠਤ ਸੋਵਤ ਜਾਗਤ ਸਾਸਿ ਸਾਸਿ ਸਾਸਿ ਹਰਿ ਜਪਨੇ ॥੧॥ਰਹਾਉ॥**

ਕਾਨੜਾ, ਮਹਲਾ ੫, ੨, ਸਫ਼ਾ ੧੨੯੮

**ਅਰਥ**: ਹੇ ਮੇਰੇ ਸਾਹਿਬ ! ਮੈਂ ਤੈਨੂੰ ਧਿਆਉਂਦਾ ਹਾਂ । ਹੇ ਵਾਹਿਗੁਰੂ ! ਮੈਂ ਉਠਦਿਆਂ, ਬੈਠਦਿਆਂ, ਸੌਂਦਿਆਂ, ਜਾਗਦਿਆਂ ਹਰ ਇਕ ਸਵਾਸ ਨਾਲ ਤੇਰਾ ਨਾਮ ਜਪਦਾ ਹਾਂ ।

**ਜਪਨੇ**- ਜਪਦਾ ਹਾਂ ।

[ਵੇਖੋ ੬੨੦]

**ਆਰਾਧਹਿ**: ਆਰਾਧਨਾ ਕਰਦੇ ਹਨ । ੬੨੨

**ਮਨ ਮੇਰੇ ਚਰਨ ਕਮਲ ਸੰਗਿ ਰਾਚੁ ॥**
**ਸਗਲ ਜੀਅ ਜਾ ਕਉ ਆਰਾਧਹਿ ਤਾਹੂ ਕਉ ਤੂੰ ਜਾਚੁ ॥੧॥ਰਹਾਉ॥**

ਗੂਜਰੀ, ਮਹਲਾ ੫, ੨੩, ਸਫ਼ਾ ੫੦੦

**ਅਰਥ**: ਹੇ ਮੇਰੇ ਮਨ ! (ਵਾਹਿਗੁਰੂ ਦੇ) ਚਰਨ ਕਮਲਾਂ ਨਾਲ ਪ੍ਰੇਮ ਕਰ । ਸਾਰੇ ਜੀਵ ਜਿਸ ਦੀ ਆਰਾਧਨਾ ਕਰਦੇ ਹਨ, ਤੂੰ ਵੀ ਉਸੇ ਪਾਸੋਂ ਮੰਗ । **ਰਾਚੁ**- ਲੀਨ ਹੋ ਜਾ, ਪ੍ਰੇਮ ਕਰ । **ਤਾਹੂ ਕਉ**- ਉਸੇ ਨੂੰ, ਉਸੇ ਪਾਸੋਂ । **ਜਾਚੁ**- ਜਾਚਨਾ ਕਰ, ਮੰਗ ।
[ਵੇਖੋ ੬੨੦]

**ਆਰਾਧਹੁ**: ਆਰਾਧਨਾ ਕਰੋ । ੬੨੩

**ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ॥**
**ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ ॥੧॥**

ਗੂਜਰੀ, ਮਹਲਾ ੫, ੧੩, ਸਫ਼ਾ ੪੯੮

**ਅਰਥ**: ਹੇ ਪਿਆਰਿਓ ! ਦਿਨ-ਰਾਤ (ਭਾਵ ਹਰ ਵੇਲੇ) ਪਿਆਰੇ ਵਾਹਿਗੁਰੂ ਦੀ ਆਰਾਧਨਾ ਕਰੋ, ਅੱਖ ਫਰਕਣ ਜਿੰਨੇ ਸਮੇਂ ਲਈ ਵੀ ਆਲਸ ਨਾ ਕਰੋ । ਮਾਣ ਅਤੇ ਹਠ ਤਿਆਗ ਕੇ ਸ਼ਰਧਾ ਨਾਲ ਗੁਰੂ ਦੀ ਸੇਵਾ ਕਰੋ । **ਪਿਆਰੋ**- ਪਿਆਰਿਓ । **ਨਿਮਖ**- ਨਿਮਿਖ, ਇਕ ਵਾਰੀ ਪਲਕ ਦੇ ਡਿਗਣ ਜਿੰਨਾ ਸਮਾਂ । **ਢੀਲਾ**- ਢਿੱਲ, ਆਲਸ । **ਭਾਵਨੀ**- ਪ੍ਰੀਤੀ, ਸ਼ਰਧਾ । **ਹਾਠੀਲਾ**- ਹਠ, ਮਨ ਦੀ ਕਠੋਰਤਾ ।
[ਵੇਖੋ ੬੨੦]

**ਆਰਾਧਣਾ**: ਸਿਮਰਨ, ਬੰਦਗੀ । ੬੨੪

**ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ ॥**
**ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ ॥**

ਮਾਂਝ (ਬਾਰਹ.), ਮਹਲਾ ੫, ੧੦, ਸਫ਼ਾ ੧੩੫

**ਅਰਥ**: (ਜੀਵ ਰੂਪੀ ਇਸਤ੍ਰੀਆਂ ਜੋ) ਵਾਹਿਗੁਰੂ ਦੇ ਦੁਆਰ ਉਤੇ ਉਸ ਦੀ ਸ਼ਰਨ ਵਿਚ ਪਈਆਂ ਹਨ, ਨਾਨਕ ਉਨ੍ਹਾਂ ਦੇ (ਚਰਨਾਂ ਦੀ) ਧੂੜੀ ਮੰਗਦਾ ਹੈ। ਮੱਘਰ (ਦੇ ਮਹੀਨੇ ਵਿਚ ਜਿਨ੍ਹਾਂ ਨੇ) ਪ੍ਰਭੂ ਦੀ ਬੰਦਗੀ ਕੀਤੀ ਹੈ, ਉਹ ਮੁੜ ਕੇ ਨਹੀਂ ਜੰਮਦੀਆਂ (ਭਾਵ ਆਵਾਗਵਣ ਤੋਂ ਮੁਕਤ ਹੋ ਜਾਂਦੀਆਂ ਹਨ)। **ਬਾਂਛੈ**- ਮੰਗਦਾ ਹੈ । **ਪੜੀਆਹ**- ਪਈਆਂ ਹਨ । **ਬਹੁੜਿ**- ਮੁੜ, ਫਿਰ । **ਜਨਮਣੜੀਆਹ**- ਜਨਮੀਆਂ, ਜੰਮਦੀਆਂ ।
[ਵੇਖੋ ੬੨੦]

**ਆਰਾਧਤ**: ਆਰਾਧਨਾ ਕਰਦਾ ਹੈ, ਧਿਆਨ ਕਰਦਾ ਹੈ । ੬੨੫

**ਗਰਭ ਕੁੰਡ ਨਰਕ ਤੇ ਰਾਖੈ ਭਵਜਲੁ ਪਾਰਿ ਉਤਾਰੇ ॥**
**ਚਰਨ ਕਮਲ ਆਰਾਧਤ ਮਨ ਮਹਿ ਜਮ ਕੀ ਤ੍ਰਾਸ ਬਿਦਾਰੇ ॥**

ਗਉੜੀ, ਮਹਲਾ ੫, ੧੩੮, ਸਫ਼ਾ ੨੧੦

**ਅਰਥ**: (ਵਾਹਿਗੁਰੂ ਮਾਤਾ ਦੇ) ਨਰਕ ਰੂਪੀ ਗਰਭ-ਕੁੰਡ ਤੋਂ ਰਖਿਆ ਕਰਦਾ ਹੈ ਅਤੇ ਸੰਸਾਰ ਰੂਪੀ ਸਾਗਰ ਤੋਂ ਵੀ ਪਾਰ ਕਰਦਾ ਹੈ । (ਜਿਹੜਾ ਜੀਵ ਵਾਹਿਗੁਰੂ ਦੇ) ਚਰਨ-ਕਮਲਾਂ ਦਾ ਮਨ ਵਿਚ ਧਿਆਨ ਕਰਦਾ ਹੈ, (ਅਕਾਲ-ਪੁਰਖ) ਉਸ ਦਾ ਜਮ ਦਾ ਡਰ ਦੂਰ ਕਰ ਦਿੰਦਾ ਹੈ ।

**ਭਾਵ**: ਗੁਰਬਾਣੀ ਵਿਚ ਮਾਤ-ਗਰਭ ਨੂੰ ਨਰਕ ਦੇ ਸਮਾਨ ਮੰਨਣਾ ਕੇਵਲ ਜਿਗਿਆਸੂ ਨੂੰ ਸਮਝਾਣ ਵਾਸਤੇ ਪ੍ਰਚਲਿਤ ਸ਼ਬਦਾਵਲੀ ਦੇ ਰੂਪ ਵਿਚ ਸਵੀਕਾਰ ਕਰਨਾ ਚਾਹੀਦਾ ਹੈ, ਕਿਉਂ ਜੁ ਸਿਧਾਂਤ ਰੂਪ ਵਿਚ ਗੁਰੂ ਜੀ ਦੀ ਦ੍ਰਿਸ਼ਟੀ ਵਿਚ ਇਹ ਜਗਤ ਵਾਹਿਗੁਰੂ ਦਾ ਰੂਪ ਹੋਣ ਕਰ ਕੇ ਨਿਰਮਲਤਾ ਨਾਲ ਭਰਪੂਰ ਹੈ । ਮਨੁੱਖ ਦਾ ਜਨਮ ਇਕ ਦੁਰਲਭ ਅਤੇ ਅਨਮੋਲ ਵਸਤੂ ਹੈ । ਮਾਤ-ਗਰਭ ਇਸ ਦ੍ਰਿਸ਼ਟੀ ਤੋਂ ਨਰਕ ਹੈ ਕਿ ਪਿਤਾ ਦੇ ਵੀਰਜ ਵਿਚਲੇ ਅਸੰਖਾਂ ਜੀਵ ਇਸ ਵਿਚ ਨਸ਼ਟ ਹੋ ਜਾਂਦੇ ਹਨ ਅਤੇ ਅਸੰਖਾਂ ਵਿਚੋਂ ਕੇਵਲ ਕੋਈ ਵਿਰਲਾ ਜੀਵ ਹੀ ਇਸ ਅਗਨ ਕੁੰਡ ਵਿਚ ਪ੍ਰਫੁਲਿਤ ਹੋ ਕੇ ਮਾਨਵੀ ਸਰੂਪ ਨੂੰ ਧਾਰਨ ਕਰ ਇਸ ਸੰਸਾਰ ਵਿਚ ਆਉਣ ਦੀ ਕ੍ਰਿਪਾ ਨੂੰ ਪ੍ਰਾਪਤ ਕਰਦਾ ਹੈ । ਮਾਤ-ਗਰਭ ਵਿਚ ਪ੍ਰਫੁਲਿਤ ਹੋਣਾ ਹੀ ਮਾਤ-ਗਰਭ ਵਿਚ ਕੀਤੀ ਰਖਿਆ ਹੈ, ਜੋ ਬੇਅੰਤ ਜੀਵਾਂ ਵਿਚੋਂ ਸਿਰਫ਼ ਕਿਸੇ ਭਾਗਵਾਨ ਜੀਵ ਨੂੰ ਹੀ ਪ੍ਰਾਪਤ ਹੁੰਦੀ ਹੈ ।
**ਰਾਖੈ**- ਰਖਦਾ ਹੈ, ਰਖਿਆ ਕਰਦਾ ਹੈ । **ਤ੍ਰਾਸ**- ਡਰ । **ਬਿਦਾਰੇ**- ਦੂਰ ਕਰਦਾ ਹੈ ।
[ਵੇਖੋ ੬੨੦]

**ਆਰਾਧਤੇ**: ਆਰਾਧਨਾ ਕਰਦੇ ਹੋਏ । ੬੨੬

**ਚਰਨ ਕਮਲ ਗੁਰ ਕੇ ਜਪਤ ਹਰਿ ਜਪਿ ਹਉ ਜੀਵਾ ॥**
**ਪਾਰਬ੍ਰਹਮੁ ਆਰਾਧਤੇ ਮੁਖਿ ਅੰਮ੍ਰਿਤੁ ਪੀਵਾ ॥੧॥ਰਹਾਉ॥**

ਬਿਲਾ., ਮਹਲਾ ੫, ੫੯, ਸਫ਼ਾ ੮੧੫

**ਅਰਥ**: ਗੁਰੂ ਦੇ ਚਰਨ-ਕਮਲਾਂ (ਦੇ ਆਸਰੇ ਨਾਲ) ਮੈਂ ਕਰਤਾਰ ਦਾ ਨਾਮ ਜਪਦਾ ਹਾਂ ਅਤੇ ਜਪ-ਜਪ ਕੇ ਜਿਊਂਦਾ ਹਾਂ । ਪਾਰਬ੍ਰਹਮ ਦੀ ਆਰਾਧਨਾ ਕਰਦੇ ਹੋਏ ਨਾਮ ਰੂਪੀ ਅੰਮ੍ਰਿਤ ਨੂੰ ਮੂੰਹ ਨਾਲ ਪੀਂਦਾ ਹਾਂ (ਭਾਵ ਨਾਮ ਜਪ ਕੇ ਮੂੰਹ ਪਵਿੱਤਰ ਕਰ ਲੈਂਦਾ ਹਾਂ) ।
**ਜਪਤ**- ਜਪਦਾ ਹਾਂ ।
[ਵੇਖੋ ੬੨੦]

**ਆਰਾਧਦੇ**: ਸਿਮਰਦੇ ਹਨ । ੬੨੭

**ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਹਰਿ ਜਨ ਪੂਰੇ ਸਹੀ ਜਾਣਿ ॥**
**ਜੋ ਗੁਰਮੁਖਿ ਹਰਿ ਆਰਾਧਦੇ ਤਿਨ ਚੂਕੀ ਜਮ ਕੀ ਜਗਤ ਕਾਣਿ ॥**

ਸੋਰਠਿ (ਵਾਰ), ਮਹਲਾ ੪, ਪਉੜੀ ੨੨, ਸਫ਼ਾ ੬੫੧

**ਅਰਥ**: ਉਨ੍ਹਾਂ ਨੂੰ ਨਿਸ਼ਚੇ ਕਰ ਕੇ ਵਾਹਿਗੁਰੂ ਦੇ ਪੂਰੇ ਸੇਵਕ ਸਮਝੋ, ਜਿਨ੍ਹਾਂ ਨੂੰ ਸਾਹ ਲੈਂਦਿਆਂ ਅਤੇ (ਭੋਜਨ) ਖਾਂਦਿਆਂ (ਕਿਸੇ ਸਮੇਂ ਵੀ) ਅਕਾਲ-ਪੁਰਖ ਨਹੀਂ ਵਿਸਰਦਾ । ਜਿਹੜੇ ਗੁਰੂ ਦੇ ਉਪਦੇਸ਼ ਰਾਹੀਂ ਕਰਤਾਰ ਨੂੰ ਸਿਮਰਦੇ ਹਨ, ਉਨ੍ਹਾਂ ਲਈ ਜਮ ਅਤੇ ਜਗਤ ਦੀ ਮੁਥਾਜੀ ਦੂਰ ਹੋ ਗਈ (ਸਮਝੋ) ।
**ਸਾਸਿ ਗਿਰਾਸਿ**- ਸਾਹ ਲੈਂਦੇ ਹੋਏ ਅਤੇ ਗਰਾਹੀ (ਭੋਜਨ) ਖਾਂਦੇ ਹੋਏ (ਭਾਵ ਹਰ ਵੇਲੇ) । **ਸਹੀ**- ਨਿਸ਼ਚੈ ਕਰ ਕੇ । **ਚੂਕੀ**- ਦੂਰ ਹੋ ਗਈ । **ਕਾਣਿ**- ਮੁਹਤਾਜੀ ।
[ਵੇਖੋ ੬੨੦]

**ਆਰਾਧਨ**: ਆਰਾਧਨਾ । ੬੨੮

**ਪ੍ਰਭੁ ਆਰਾਧਨ ਨਿਰਮਲ ਰੀਤਿ ॥ ਸਾਧ ਸੰਗਿ ਬਿਨਸੀ ਬਿਪਰੀਤਿ ॥੨॥**

ਭੈਰਉ, ਮਹਲਾ ੫, ੬, ਸਫ਼ਾ ੧੧੩੭

**ਅਰਥ**: ਵਾਹਿਗੁਰੂ ਦੀ ਆਰਾਧਨਾ ਪਵਿੱਤਰ ਜੀਵਨ-ਜੀਣ ਦੀ (ਅਸਲ) ਵਿਧੀ ਹੈ । (ਜਿਹੜੇ ਮਨੁੱਖ) ਸਾਧਸੰਗਤ ਵਿਚ ਰਹਿ ਕੇ (ਸਿਮਰਨ ਕਰਦੇ ਹਨ), ਉਨ੍ਹਾਂ ਦੀ ਵਿਪਰੀਤ-ਭਾਵਨਾ ਨਸ਼ਟ ਹੋ ਜਾਂਦੀ ਹੈ ।

**ਰੀਤਿ**- ਰੀਤੀ, ਮਰਯਾਦਾ, ਜੀਵਨ-ਜੁਗਤ । **ਬਿਪਰੀਤਿ**- ਉਲਟ (ਭਾਵ ਆਚਾਰ ਵਿਰੁੱਧ ਮਰਯਾਦਾ) ।

[ਵੇਖੋ ੬੨੦]

**ਆਰਾਧਨਾ**: ਸਿਮਰਨਾ । ੬੨੯

**ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ ॥੨॥**

ਮਾਰੂ (ਅਸ.), ਮਹਲਾ ੫, ੪, ਸਫ਼ਾ ੧੦੧੮

ਵੇਖੋ 'ਅਰਾਧਨੁ' ੩੦੯੪

[ਵੇਖੋ ੬੨੦]

**ਆਰਾਧਨਿ**: ਆਰਾਧਨਾ ਕਰਦੇ ਹਨ । ੬੩੦

**ਸੰਤਾ ਕੀ ਇਹ ਰੀਤਿ ਨਿਰਾਲੀ ॥ ਪਾਰਬ੍ਰਹਮੁ ਕਰਿ ਦੇਖਹਿ ਨਾਲੀ ॥**
**ਸਾਸਿ ਸਾਸਿ ਆਰਾਧਨਿ ਹਰਿ ਹਰਿ ਕਿਉ ਸਿਮਰਤ ਕੀਜੈ ਆਲਕਾ ॥੮॥**

ਮਾਰੂ (ਸੋਲ.), ਮਹਲਾ ੫, ੧੩, ਸਫ਼ਾ ੧੦੮੫

**ਅਰਥ**: ਰੱਬ ਦੇ ਪਿਆਰਿਆਂ ਦੀ (ਸੰਸਾਰੀਆਂ ਨਾਲੋਂ) ਵਖਰੀ ਮਰਯਾਦਾ ਹੈ, ਉਹ ਪਾਰਬ੍ਰਹਮ ਨੂੰ ਨਾਲ (ਅਰਥਾਤ ਹਰ ਸਥਾਨ ਤੇ ਅੰਗ-ਸੰਗ) ਵੇਖਦੇ ਹਨ। ਸਵਾਸ ਲੈਂਦਿਆਂ ਉਹ ਵਾਹਿਗੁਰੂ ਦੀ ਆਰਾਧਨਾ ਕਰਦੇ ਹਨ। (ਹੇ ਭਾਈ ! ਐਸੇ ਪਰਮੇਸ਼ਰ ਦਾ) ਸਿਮਰਨ ਕਰਨ ਵਿਚ ਕਿਉਂ ਆਲਸ ਕੀਤਾ ਜਾਵੇ ?

**ਨਿਰਾਲੀ**- ਵਖਰੀ । **ਨਾਲੀ**- ਨਾਲ, ਅੰਗ-ਸੰਗ । **ਸਾਸਿ ਸਾਸਿ**- ਹਰ ਸਵਾਸ ਨਾਲ, ਹਰ ਵੇਲੇ । **ਆਲਕਾ**- ਆਲਸ, ਸੁਸਤੀ, ਅਣਗਹਿਲੀ ।

[ਵੇਖੋ ੬੨੦]

**ਆਰਾਧਾ**: ਆਰਾਧਿਆ, ਸਿਮਰਿਆ । ੬੩੧

**ਹਰਿ ਕਾ ਨਾਮੁ ਜਿਨਿ ਮਨਿ ਨ ਆਰਾਧਾ ॥**
**ਚੋਰ ਕੀ ਨਿਆਈ ਜਮਪੁਰਿ ਬਾਧਾ ॥੬॥**

ਗਉੜੀ (ਅਸ.), ਮਹਲਾ ੫, ੧੦, ਸਫ਼ਾ ੨੪੦

**ਅਰਥ**: ਜਿਸ ਨੇ ਕਰਤਾਰ ਦਾ ਨਾਮ ਮਨ ਵਿਚ ਨਹੀਂ ਸਿਮਰਿਆ, ਉਹ ਚੋਰਾਂ ਵਾਂਗ ਜਮਪੁਰੀ ਵਿਚ (ਧਰਮਰਾਜ ਕੋਲ) ਬੰਨ੍ਹ ਕੇ ਲਿਜਾਇਆ ਜਾਵੇਗਾ ।

**ਨਿਆਈ**- ਵਾਂਗ । **ਬਾਧਾ**- ਬੰਨ੍ਹ ਕੇ ।

[ਵੇਖੋ ੬੨੦]

**ਆਰਾਧਿ**: ਸਿਮਰ, ਜਪ । ੬੩੨

**ਸਲੋਕੁ ॥ ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥**
**ਕਾਵ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ॥੧॥**

ਗਉੜੀ (ਬਾ. ਅ.), ਮਹਲਾ ੫, ਪਉੜੀ ੨੫, ਸਫ਼ਾ ੨੫੫

**ਅਰਥ**: ਸਵੇਰੇ ਉਠ ਕੇ ਨਾਮ ਜਪ, ਦਿਨੇ ਰਾਤ ਸਿਮਰਨ ਕਰ । (ਫਿਰ) ਤੈਨੂੰ ਕਾੜ੍ਹਾ ਨਹੀਂ ਲਗੇਗਾ, ਦੁਖ (ਵੀ) ਮਿਟ ਜਾਣਗੇ ।

**ਝਾਲਾਘੇ**- ਝਲਾਂਘ, ਸਵੇਰੇ । **ਨਿਸਿ**- ਰਾਤ । **ਬਾਸੁਰ**- ਦਿਨ । **ਕਾਵ੍ਹਾ**- ਕੁੜ੍ਹਨ-ਸੜਣ, ਝੋਰਾ, ਦਿਲ ਦੇ ਘਬਰਾ ਤੇ ਸ਼ਿਕਵੇ । **ਉਪਾਧਿ**- ਵਿਕਾਰ, ਬਿਪਤਾ, ਦੁਖ ।

[ਵੇਖੋ ੬੨੦]

**ਆਰਾਧਿਆ** : ਧਿਆਇਆ । ੬੩੩

**ਸਭੁ ਇਕੋ ਸਬਦੁ ਵਰਤਦਾ ਜੋ ਕਰੇ ਸੁ ਹੋਈ ॥**
**ਵਡਿਆਈ ਗੁਰਮੁਖਿ ਦੇਇ ਪ੍ਰਭੁ ਹਰਿ ਪਾਵੈ ਸੋਈ ॥**
**ਗੁਰਮੁਖਿ ਨਾਨਕ ਆਰਾਧਿਆ**
**ਸਭਿ ਆਖਹੁ ਧੰਨੁ ਧੰਨੁ ਧੰਨੁ ਗੁਰੁ ਸੋਈ ॥੨੯॥**

ਸੋਰਠਿ (ਵਾਰ), ਮਹਲਾ ੪, ਪਉੜੀ ੨੯, ਸਫ਼ਾ ੬੫੪

**ਅਰਥ**: (ਅਕਾਲ-ਪੁਰਖ ਦਾ) ਇਕੋ ਸ਼ਬਦ (ਅਰਥਾਤ ਹੁਕਮ) ਸਭ ਥਾਂਈਂ ਲਾਗੂ ਹੋ ਰਿਹਾ ਹੈ । ਜੋ ਉਹ ਕਰਦਾ ਹੈ, ਸੋਈ ਹੁੰਦਾ ਹੈ । ਗੁਰਮੁਖ (ਮਨੁੱਖ) ਨੂੰ ਵਡਿਆਈ ਵਾਹਿਗੁਰੂ ਦਿੰਦਾ ਹੈ, ਉਹੋ ਰੱਬ ਨੂੰ ਪਾਂਦਾ ਹੈ । ਜਿਸ ਗੁਰੂ ਦੇ ਦੁਆਰਾ (ਅਸੀਂ) ਵਾਹਿਗੁਰੂ ਨੂੰ ਧਿਆਇਆ ਹੈ, ਐਸੇ ਸਤਿਗੁਰੂ ਨੂੰ ਸਾਰੇ ਧੰਨ-ਧੰਨ ਆਖੋ ।

**ਵਰਤਦਾ**- ਲਾਗੂ ਹੋਇਆ ਹੈ ।

[ਵੇਖੋ ੬੨੦]

**ਆਰਾਧਿਹੁ**: ਸਿਮਰੋ । ੬੩੪

**ਆਰਾਧਿਹੁ ਸਚਾ ਸੋਇ ਸਭੁ ਕਿਛੁ ਜਿਸੁ ਪਾਸਿ ॥**
**ਦੁਹਾ ਸਿਰਿਆ ਖਸਮੁ ਆਪਿ ਖਿਨ ਮਹਿ ਕਰੇ ਰਾਸਿ ॥**

ਗੂਜਰੀ (ਵਾਰ), ਮਹਲਾ ੫, ਪਉੜੀ ੧੨, ਸਫ਼ਾ ੫੨੧

**ਅਰਥ**: ਜਿਸ ਕੋਲ ਸਭ ਕੁਛ ਹੈ, ਉਸੇ ਸੱਚੇ (ਕਰਤਾਰ) ਨੂੰ ਸਿਮਰੋ । (ਉਹ) ਲੋਕ-ਪਰਲੋਕ ਦਾ ਸਵਾਮੀ ਆਪ ਹੈ, ਇਕ ਪਲ ਵਿਚ (ਸੇਵਕਾਂ ਦੇ ਸਾਰੇ ਕਾਰਜ) ਠੀਕ ਕਰ ਦਿੰਦਾ ਹੈ ।

**ਦੁਹਾ ਸਿਰਿਆ**- ਦੋਹਾਂ ਸਿਰਿਆਂ ਦਾ, ਲੋਕ-ਪਰਲੋਕ ਦਾ । **ਰਾਸਿ**- ਠੀਕ ।

[ਵੇਖੋ ੬੨੦]

**ਆਰਾਧਿਤੰ**: ਆਰਾਧਦੇ ਹਨ । ੬੩੫

**ਭਗਤਿ ਪ੍ਰੇਮ ਆਰਾਧਿਤੰ ਸਚੁ ਪਿਆਸ ਪਰਮ ਹਿਤੰ ॥**
**ਬਿਲਲਾਪ ਬਿਲਲ ਬਿਨੰਤੀਆ ਸੁਖ ਭਾਇ ਚਿਤ ਹਿਤੰ ॥੧॥**

ਗੂਜਰੀ (ਅਸ.), ਮਹਲਾ ੧, ੫, ਸਫ਼ਾ ੫੦੫

**ਅਰਥ**: (ਜਿਹੜੇ ਮਨੁੱਖ) ਸੱਚ-ਸਰੂਪ ਵਾਹਿਗੁਰੂ ਨੂੰ ਪ੍ਰੇਮ-ਭਗਤੀ ਨਾਲ

ਆਰਾਧਦੇ ਹਨ ਅਤੇ ਅਤਿਅੰਤ ਪ੍ਰੇਮ ਦੇ ਪਿਆਸੇ ਹਨ, ਉਹ ਵਿਰਲਾਪ ਵਿਲਕਣੀਆਂ ਵਾਲੀਆਂ ਬੇਨਤੀਆਂ ਕਰਦੇ ਹਨ, ਪਰਮਾਤਮਾ ਦੀ ਪ੍ਰੀਤ ਵਿਚ ਚਿੱਤ ਜੁੜਿਆ ਰਹਿਣ ਕਰ ਕੇ ਉਹ ਆਤਮਿਕ ਆਨੰਦ ਮਾਣਦੇ ਹਨ ।

**ਪਰਮ**- ਬਹੁਤ, ਅਤਿਅੰਤ । **ਹਿਤੰ**- ਪ੍ਰੇਮ, ਪਿਆਰ ।

[ਵੇਖੋ ੬੨੦]

**ਆਰਾਧੀ**: ਪੂਜਾ ਕਰਾਂ, ਧਿਆਵਾਂ । ੬੩੬

**ਕਿਸੁ ਹਉ ਜਾਚੀ ਕਿਸੁ ਆਰਾਧੀ ਜਾ ਸਭੁ ਕੋ ਕੀਤਾ ਹੋਸੀ ॥**
**ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ ॥**
**ਨਿਰਭਉ ਨਿਰੰਕਾਰੁ ਭਵਖੰਡਨੁ ਸਭਿ ਸੁਖ ਨਵਨਿਧਿ ਦੇਸੀ ॥੧॥**

ਸੋਰਠਿ, ਮਹਲਾ ੫, ੧, ਸਫ਼ਾ ੬੦੮

**ਅਰਥ**: (ਹੇ ਮੇਰੇ ਕਰਤਾਰ !) ਮੈਂ ਕਿਸ ਤੋਂ ਮੰਗਾਂ ਅਤੇ ਕਿਸ ਦੀ ਆਰਾਧਨਾ ਕਰਾਂ, ਜਦੋਂ ਕਿ ਸਾਰਾ ਸੰਸਾਰ ਤੇਰਾ ਪੈਦਾ ਕੀਤਾ ਹੋਇਆ ਹੈ । ਜਿੰਨੇ ਵੀ ਵੱਡੇ-ਵੱਡੇ ਦਿਸਦੇ ਹਨ, ਉਹ ਸਭ (ਅੰਤ ਨੂੰ) ਮਿੱਟੀ ਵਿਚ ਮਿਲ ਜਾਣਗੇ । ਨਿਰਭਉ, ਨਿਰੰਕਾਰ ਅਤੇ ਜਨਮ-ਮਰਨ ਮਿਟਾਉਣ ਵਾਲਾ (ਪਰਮਾਤਮਾ) ਸਾਰੇ ਸੁਖ ਅਤੇ ਪਦਾਰਥਾਂ ਦੇ ਭੰਡਾਰ ਦੇਵੇਗਾ ।

**ਨਿਰਭਉ**- ਭੈ-ਰਹਿਤ ਪਰਮਾਤਮਾ । **ਨਿਰੰਕਾਰੁ**- ਨਿਰਾਕਾਰ, ਨਿਰਗੁਣ ਬ੍ਰਹਮ । **ਨਵਨਿਧਿ**- ਕੁਬੇਰ ਦੇ ਨੌਂ ਪ੍ਰਕਾਰ ਦੇ ਖ਼ਜ਼ਾਨੇ, ਨੌਂ ਨਿਧੀਆਂ । **ਖਾਕੂ**- ਮਿੱਟੀ ਵਿਚ । **ਭਵਖੰਡਨੁ**- ਡਰ ਦਾ ਨਾਸ਼ ਕਰਨ ਵਾਲਾ । **ਦੇਸੀ**- ਦੇਵੇਗਾ ।

[ਵੇਖੋ ੬੨੦]

**ਆਰਾਧੀਐ**: ਸਿਮਰੀਐ, ਅਰਾਧਨਾ ਕਰੀਏ । ੬੩੭

**ਹਰਿ ਜਪੀਐ ਆਰਾਧੀਐ ਆਠ ਪਹਰ ਗੋਵਿੰਦੁ ॥**
**ਜੀਅ ਪ੍ਰਾਣ ਤਨੁ ਧਨੁ ਰਖੇ ਕਰਿ ਕਿਰਪਾ ਰਾਖੀ ਜਿੰਦੁ ॥**
**ਨਾਨਕ ਸਗਲੇ ਦੋਖ ਉਤਾਰਿਅਨੁ ਪ੍ਰਭੁ ਪਾਰਬ੍ਰਹਮ ਬਖਸਿੰਦੁ ॥੪॥**

ਸਿਰੀ., ਮਹਲਾ ੫, ੮੨, ਸਫ਼ਾ ੪੬

**ਅਰਥ**: ਅੱਠੇ ਪਹਿਰ (ਉਸ) ਗੋਬਿੰਦ, (ਉਸ) ਹਰੀ ਦਾ (ਰਸਨਾ ਨਾਲ) ਜਾਪ ਕਰੀਏ, (ਤੇ ਮਨ ਨਾਲ) ਆਰਾਧਨਾ ਕਰੀਏ, (ਜਿਸ ਨੇ ਆਪਣੇ ਭਗਤਾਂ ਦੇ) ਜੀਵ, ਪ੍ਰਾਣ, ਤਨ ਅਤੇ ਧਨ (ਸਦਾ) ਬਚਾਏ ਹਨ ਤੇ ਕਿਰਪਾ ਕਰ ਕੇ ਜਿੰਦ ਦੀ ਰਾਖੀ ਕੀਤੀ ਹੈ । ਹੇ ਨਾਨਕ ! ਉਸ ਪਾਰਬ੍ਰਹਮ ਨੇ (ਆਪਣੇ ਭਗਤਾਂ ਦੇ) ਸਾਰੇ ਦੋਸ਼ (ਸਦਾ) ਦੂਰ ਕੀਤੇ ਹਨ, (ਕਿਉਂਕਿ ਉਹ) ਬਖ਼ਸ਼ਣਹਾਰ ਵਾਹਿਗੁਰੂ ਹੈ (ਭਾਵ ਐਸਾ ਮਾਲਿਕ ਹੈ ਜਿਸ ਦਾ ਬਿਰਦ ਬਖ਼ਸ਼ਿਸ਼ ਹੈ) ।

**ਦੋਖ**- ਦੋਸ਼ ।

[ਵੇਖੋ ੬੨੦]

**ਆਰਾਧੁ**: ਆਰਾਧਨਾ ਕਰੋ । ੬੩੮

**ਹਰਿ ਰਾਮ ਬੋਲਹੁ ਹਰਿ ਸਾਧੂ ਹਰਿ ਕੇ ਜਨ ਸਾਧੂ ਜਗਦੀਸੁ ਜਪਹੁ**
**ਮਨਿ ਬਚਨਿ ਕਰਮਿ ਹਰਿ ਹਰਿ ਆਰਾਧੂ ਹਰਿ ਕੇ ਜਨ ਸਾਧੂ ॥**
**ਹਰਿ ਰਾਮ ਬੋਲਿ ਹਰਿ ਰਾਮ ਬੋਲਿ ਸਭਿ ਪਾਪ ਗਵਾਧੂ॥...॥੨॥**

ਸਾਰਗ, ਮਹਲਾ ੪, ੯, ਸਫ਼ਾ ੧੨੦੧

**ਅਰਥ**: ਹੇ ਸੰਤ ਜਨੋ ! ਸਰਵ-ਵਿਆਪਕ ਵਾਹਿਗੁਰੂ ਦੇ ਨਾਮ ਦਾ ਉਚਾਰਣ ਕਰੋ । ਹੇ ਹਰੀ ਦੇ ਸੰਤ ਜਨੋ ! ਜਗਤ ਦੇ ਸਵਾਮੀ ਅਕਾਲ-ਪੁਰਖ ਦਾ ਜਾਪ ਕਰੋ । ਹੇ ਹਰੀ ਦੇ ਸੰਤ ਜਨੋ ! ਮਨ, ਬਚਨ ਅਤੇ ਕਰਮ ਨਾਲ ਵਾਹਿਗੁਰੂ ਦੀ ਨਿਰੰਤਰ ਆਰਾਧਨਾ ਕਰੋ । ਕਰਤਾਰ ਦਾ ਨਾਮ ਉਚਾਰਣ ਕਰ ਕੇ, ਹਰੀ ਦਾ ਨਾਮ ਜਪ ਕੇ ਸਾਰੇ ਪਾਪ ਦੂਰ ਕਰ ਲਓ ।

**ਗਵਾਧੂ**- ਗਵਾ ਲਓ, ਦੂਰ ਕਰ ਲਓ ।

[ਵੇਖੋ ੬੨੦]

**ਆਰਾਧੇ**: ਧਿਆਂਦਾ ਹੈ, ਆਰਾਧਦਾ ਹੈ । ੬੩੯

**ਜਿਸ ਨੋ ਕੀਤੋ ਕਰਮੁ ਆਪਿ ਪਿਆਰੇ ਤਿਸੁ ਪੂਰਾ ਗੁਰੂ ਮਿਲਾਇਆ ॥**
**ਸੋ ਆਰਾਧੇ ਸਾਸਿ ਸਾਸਿ ਪਿਆਰੇ ਰਾਮ ਨਾਮ ਲਿਵ ਲਾਇਆ ॥੧॥**

ਸੋਰਠਿ (ਅਸ.), ਮਹਲਾ ੫, ੨, ਸਫ਼ਾ ੬੪੦

**ਅਰਥ**: ਹੇ ਪਿਆਰੇ (ਪਰਮਾਤਮਾ) ! ਜਿਸ ਉਪਰ ਤੂੰ ਆਪ ਕ੍ਰਿਪਾ ਦ੍ਰਿਸ਼ਟੀ ਕੀਤੀ ਹੈ, ਉਸੇ ਨੂੰ ਤੂੰ ਪੂਰੇ ਗੁਰੂ ਨਾਲ ਮਿਲਾਇਆ ਹੈ । (ਫਿਰ ਉਹ) ਸਵਾਸ-ਸਵਾਸ (ਹਰ ਵੇਲੇ) ਪਿਆਰੇ ਵਾਹਿਗੁਰੂ ਨੂੰ ਆਰਾਧਦਾ ਹੈ ਅਤੇ ਰਾਮ ਨਾਮ ਵਿਚ ਸੁਰਤਿ ਜੋੜੀ ਰਖਦਾ ਹੈ ।

**ਜਿਸ ਨੋ**- ਜਿਸ ਨੂੰ । **ਕਰਮੁ**- ਬਖ਼ਸ਼ਿਸ਼ । **ਲਿਵ**- ਸੁਰਤਿ ।

[ਵੇਖੋ ੬੨੦]

**ਆਰਾਧੈ**: ਆਰਾਧਨਾ ਕਰੇ, ਸਿਮਰਨ ਕਰੇ । ੬੪੦

**ਨਾਮੋ ਸੇਵਿ ਨਾਮੋ ਆਰਾਧੈ ਬਿਨੁ ਨਾਮੈ ਅਵਰੁ ਨ ਕੋਇ ਜੀਉ ॥**
**ਸਤਸੰਗਤਿ ਮਨਿ ਭਾਈ ਹਰਿ ਰਸਨ ਰਸਾਈ**
**ਵਿਚਿ ਸੰਗਤਿ ਹਰਿ ਰਸੁ ਹੋਇ ਜੀਉ ॥੩॥**

ਆਸਾ (ਛੰਤ), ਮਹਲਾ ੪, ੧੨, ਸਫ਼ਾ ੪੪੬

**ਅਰਥ**: (ਹੇ ਭਾਈ ! ਮਨੁੱਖ ਨੂੰ ਚਾਹੀਦਾ ਹੈ ਕਿ) ਨਾਮ ਦੀ ਸੇਵਾ ਕਰੇ (ਭਾਵ ਜਾਪ ਕਰੇ), ਨਾਮ ਦੀ ਆਰਾਧਨਾ ਕਰੇ, (ਕਿਉਂਕਿ) ਨਾਮ (ਸਿਮਰਨ) ਤੋਂ ਬਿਨਾ ਹੋਰ (ਵਸੀਲਾ ਐਸਾ ਸਮਰਥ) ਨਹੀਂ ਹੈ । (ਜਿਨ੍ਹਾਂ ਨੂੰ) ਸਤਿਸੰਗਤ ਮਨ ਵਿਚ ਚੰਗੀ ਲਗੀ ਹੈ, (ਉਨ੍ਹਾਂ ਨੇ) ਰਸਨਾ ਕਰਤਾਰ ਦੇ ਨਾਮ ਰਸ ਵਿਚ ਰਸਮਈ ਕਰ ਲਈ ਹੈ, (ਕਿਉਂਕਿ) ਸਤਿਸੰਗਤ ਵਿਚ ਹਰੀ ਰਸ ਹੁੰਦਾ ਹੈ ।

[ਵੇਖੋ ੬੨੦]

**ਆਰਾ (ਪਾਰੁ)**: ਉਰਵਾਰ-ਪਾਰ, ਲੋਕ-ਪਰਲੋਕ । ੬੪੧

**ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ ॥**
**ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾਪਾਰੁ ਨ ਸੂਝ ॥੨॥**

ਗਉੜੀ, ਰਵਿਦਾਸ, ੪, ਸਫ਼ਾ ੩੪੬

**ਅਰਥ**: ਜਿਵੇਂ (ਕੋਈ) ਖੂਹ ਡੱਡੂਆਂ ਦਾ ਭਰਿਆ ਹੋਵੇ, (ਉਸ ਵਿਚ ਪਏ ਡੱਡੂਆਂ ਨੂੰ ਖੂਹ ਤੋਂ ਬਾਹਰਲੇ ਵਿਸਤ੍ਰਿਤ) ਦੇਸ-ਪਰਦੇਸ (ਭਾਵ ਸੰਸਾਰ) ਦੀ ਸਮਝ ਨਹੀਂ ਹੁੰਦੀ, ਉਸੇ ਤਰ੍ਹਾਂ ਮੇਰਾ ਮਨ ਵਿਸ਼ਿਆਂ ਨਾਲ ਮੋਹਿਆ ਹੋਇਆ ਹੈ, (ਇਸ ਨੂੰ) ਲੋਕ-ਪਰਲੋਕ ਦੀ ਸਮਝ ਨਹੀਂ ਪੈਂਦੀ ।

**ਕੂਪੁ**- ਖੂਹ । **ਦਾਦਿਰਾ**- ਦਾਦਰਾਂ, ਡੱਡੂਆਂ ਨਾਲ । **ਬਿਖਿਆ**- ਬਿਖਿਆਂ (ਭਾਵ ਵਿਸ਼ਿਆਂ) ਨਾਲ ਜਾਂ ਵਿਸ਼ਿਆਂ ਨੇ । **ਬਿਮੋਹਿਆ**- ਮੋਹਿਆ ਹੈ ।
[ਸੰਸ. आर (ਆਰ) आ+ऋ+घञ् : ਕਿਨਾਰਾ ।
पार (ਪਾਰ) पृ+घञ् वा : ਦੂਜਾ ਕਿਨਾਰਾ ; ਕਿਸੇ ਵਸਤੂ ਦਾ ਵਿਰੋਧੀ ਪੱਖ ।
आर (ਆਰ)+ पार (ਪਾਰ) : ਇਹ ਕਿਨਾਰਾ ਅਤੇ ਉਹ ਕਿਨਾਰਾ ਭਾਵ ਲੋਕ-ਪਰਲੋਕ
ਪ੍ਰਾ. आरा (ਆਰਾ) : ਪਹਿਲਾਂ, ਪਹਿਲਾ ਹਿੱਸਾ ।
पार (ਪਾਰ) : ਪਰਲਾ ਕਿਨਾਰਾ, ਪਰਲੋਕ ।
आरा+पार=आरापार : ਲੋਕ-ਪਰਲੋਕ ।]

**ਆਰੂੜਤੇ**: ਸਵਾਰ ਹੁੰਦੇ ਹਨ, ਚੜ੍ਹਦੇ ਹਨ । ੯੪੨

**ਆਰੂੜਤੇ ਅਸ੍ਵ ਰਥ ਨਾਗਹ ਬੁਝੰਤੇ ਪ੍ਰਭ ਮਾਰਗਹ ॥**
**ਬਿਚਰਤੇ ਨਿਰਭਯੰ ਸਤ੍ਰੁ ਸੈਨਾ ਧਾਯੰਤੇ ਗੋੁਪਾਲ ਕੀਰਤਨਹ ॥**

ਸਲੋਕ (ਸਹਸ.), ਮਹਲਾ ੫, ੨੯, ਸਫ਼ਾ ੧੩੫੬
ਵੇਖੋ 'ਅਸ੍ਵ' ੧੫੩੩

ਸੰਸ. आरूढ (ਆਰੂਢ) आ+रूह्+क्त : ਚੜ੍ਹਿਆ ਹਇਆ, ਸਵਾਰ, ਉਪਰ ਬੈਠਾ ਹੋਇਆ ।
ਪ੍ਰਾ. आरूढ (ਆਰੂਢ) : ਉਪਰ ਚੜ੍ਹਿਆ ਹੋਇਆ ।]

**ਆਰੋਅਹ**: ਸਵਾਰ ਹੋ । ੯੪੩

**ਅਗਮ ਨਿਗਮ ਉਧਰਣ ਜਰਾ ਜੰਮਿਹਿ ਆਰੋਅਹ ॥**

ਸਵ., ਮਹਲੇ ੪ ਕੇ, ਸਲ੍ਯ ੨, ਸਫ਼ਾ ੧੪੦੬
ਵੇਖੋ 'ਅਗਮ' ੧੯੭੭

[ਸੰਸ. आरोहः (ਆਰੋਹ:) आ+रुह्+घञ् : ਸਵਾਰ, ਚੜ੍ਹਨ ਵਾਲਾ ।
ਪ੍ਰਾ. आरोह (ਆਰੋਹ) : ਸਵਾਰ, ਸਵਾਰੀ ਕਰਨ ਵਾਲਾ ।]

**ਆਰੋਗ**: ਰੋਗ-ਰਹਿਤ, ਨਿਰੋਗ, ਨਵੇਂ ਨਰੋਏ । ੯੪੪

**ਮੇਰੇ ਰਾਮ ਹਰਿ ਜਨ ਆਰੋਗ ਭਏ ॥**
**ਗੁਰਬਚਨੀ ਜਿਨਾ ਜਪਿਆ ਮੇਰਾ ਹਰਿ ਹਰਿ**
**ਤਿਨ ਕੇ ਹਉਮੈ ਰੋਗ ਗਏ ॥੧॥ਰਹਾਉ॥**

ਸੂਹੀ, ਮਹਲਾ ੪, ੧੪, ਸਫ਼ਾ ੭੩੫

**ਅਰਥ**: ਹੇ ਮੇਰੇ ਵਾਹਿਗੁਰੂ ! ਤੁਹਾਡੇ ਸੇਵਕ ਤੰਦਰੁਸਤ ਹੋ ਗਏ ਹਨ । ਗੁਰੂ ਦੀ ਸਿੱਖਿਆ ਦੁਆਰਾ ਜਿਨ੍ਹਾਂ ਨੇ ਵੀ ਮੇਰੇ ਅਕਾਲ-ਪੁਰਖ ਦਾ ਨਾਮ ਜਪਿਆ, ਉਨ੍ਹਾਂ ਦੇ ਹਉਮੈ (ਤੋਂ ਉਪਜੇ ਸਾਰੇ) ਰੋਗ ਦੂਰ ਹੋ ਗਏ ।
[ਸੰਸ. अरोग (ਅਰੋਗ) : ਨਿਰੋਗ, ਰੋਗ ਰਹਿਤ ।
ਪ੍ਰਾ. आरोग्ग (ਆਰੋਗ੍ਗ) : ਨਿਰੋਗਤਾ, ਰੋਗ ਰਹਿਤ ।]

**ਆਰੋਗੁੰ**: ਅਰੋਗੀ (ਪੁਰਖ) । ੯੪੫

**ਆਰੋਗੁੰ ਮਹਾ ਰੋਗੁੰ ਬਿਸਿਮ੍ਰਿਤੇ ਕਰੁਣਾਮਯਹ ॥**

ਸਲੋਕ (ਸਹਸ.), ਮਹਲਾ ੫, ੨੫, ਸਫ਼ਾ ੧੩੫੬
ਵੇਖੋ 'ਅਨੁਗ੍ਰਹੰ' ੨੫੨੩

[ਵੇਖੋ ੯੪੪]

**ਆਰੋਗਤ**: ਨਰੋਆ, ਤੰਦਰੁਸਤ । ੯੪੬

**ਹਉਮੈ ਪੀਰ ਗਈ ਸੁਖੁ ਪਾਇਆ ਆਰੋਗਤ ਭਏ ਸਰੀਰਾ ॥**
**ਗੁਰਪਰਸਾਦੀ ਬ੍ਰਹਮੁ ਪਛਾਤਾ ਨਾਨਕ ਗੁਣੀ ਗਹੀਰਾ ॥੨॥**

ਸੂਹੀ (ਛੰਤ), ਮਹਲਾ ੪, ਸਫ਼ਾ ੭੭੩

**ਅਰਥ**: ਮੈਂ-ਮੇਰੀ ਦੀ ਪੀੜਾ ਦੂਰ ਹੋ ਗਈ ਹੈ, ਸੁਖ ਪਾ ਲਿਆ ਹੈ, ਸਰੀਰ ਤੰਦਰੁਸਤ ਹੋ ਗਿਆ ਹੈ । ਗੁਰੂ-ਮਿਹਰ ਨਾਲ ਗੁਣਾਂ ਦੇ ਖ਼ਜ਼ਾਨੇ ਅਤੇ ਗਹਿਰ-ਗੰਭੀਰ ਵਾਹਿਗੁਰੂ ਨੂੰ (ਅੰਤਰ-ਆਤਮੇ ਵਿਚ) ਅਨੁਭਵ (ਵੀ) ਕਰ ਲਿਆ ਹੈ ।
**ਪੀਰ**- ਪੀੜ । **ਪਛਾਤਾ**- ਪਛਾਣਿਆ, ਅਨੁਭਵ ਕੀਤਾ । **ਗੁਣੀ**- ਗੁਣਾਂ ਦਾ ਖ਼ਜ਼ਾਨਾ । **ਗਹੀਰਾ**- ਗੰਭੀਰ, ਡੂੰਘਾ, ਅਥਾਹ ।
[ਵੇਖੋ ੯੪੪]

**ਆਲ**: ਘਰ, ਘਰਾਂ । ੯੪੭

**ਆਲ ਜੰਜਾਲ ਬਿਕਾਰ ਤੇ ਰਹਤੇ ॥**
**ਰਾਮ ਨਾਮ ਸੁਨਿ ਰਸਨਾ ਕਹਤੇ ॥....॥੪॥**

ਗਉੜੀ (ਸੁਖ.), ਮਹਲਾ ੫, ੨੪, ਸਫ਼ਾ ੨੯੫

**ਅਰਥ**: (ਗੁਰੂ ਦੀ ਪ੍ਰਸੰਨਤਾ ਨਾਲ ਅਸੀਂ) ਘਰਾਂ ਦੇ (ਹੋਰ ) ਝੰਮੇਲਿਆਂ ਅਤੇ ਵਿਕਾਰਾਂ ਤੋਂ ਬਚੇ ਰਹੇ ਹਾਂ । (ਕੇਵਲ) ਰਾਮ-ਨਾਮ ਦੀ ਧੁਨ ਹੀ ਸੁਣਦੇ ਅਤੇ ਰਸਨਾ ਨਾਲ ਉਚਾਰਦੇ ਰਹੇ ਹਾਂ ।
**ਬਿਕਾਰ**- ਪੰਜ ਵਿਕਾਰ, ਕਾਮਾਦਿ । **ਰਹਤੇ**- ਬਚੇ ਰਹੇ ।
**ਆਲ ਜੰਜਾਲ**- ਸੰਸਾਰ ਦੇ ਫ਼ਜ਼ੂਲ ਝੰਮੇਲੇ । ਗੁਰੂ ਸਾਹਿਬ ਨੇ ਸੰਸਾਰ ਦੀ ਕਿਰਤ-ਵਿਰਤ ਨੂੰ ਫ਼ਜ਼ੂਲ ਦੇ ਝੰਬੇਲੇ ਨਹੀਂ ਦੱਸਿਆ, ਸਗੋਂ ਅਜਿਹੇ ਕੰਮ ਅਤੇ ਮਾਨਸਿਕ ਚਿੰਤਾਵਾਂ, ਜਿਨ੍ਹਾਂ ਦੀ ਸਾਡੇ ਆਪਣੇ ਜੀਵਨ ਅਤੇ ਸਮਾਜ ਲਈ ਕੋਈ ਉਪਯੋਗਤਾ ਨਹੀਂ, ਉਨ੍ਹਾਂ ਵਿਚ ਗ੍ਰਸੇ ਰਹਿਣ ਨੂੰ 'ਆਲ-ਜਾਲ' ਆਖਿਆ ਹੈ ।
[ਸੰਸ. आलय (ਆਲਯ) आ+ली+अच् : ਘਰ, ਨਿਵਾਸ-ਸਥਾਨ ।
ਪ੍ਰਾ. आलय (ਆਲਯ) : ਘਰ, ਸਥਾਨ ।]

**ਆਲ (ਜਾਲ)**: ਘਰੋਗੀ ਧੰਦਿਆਂ ਦੇ । ੯੪੮

**ਆਲ ਜਾਲ ਮਾਇਆ ਜੰਜਾਲ ॥ ਹਉਮੈ ਮੋਹ ਭਰਮ ਭੈ ਭਾਰ ॥...॥੭॥**

ਗਉੜੀ (ਸੁਖ.), ਮਹਲਾ ੫, ੨੧, ਸਫ਼ਾ ੨੯੨

**ਅਰਥ**: (ਜਦ ਪਰਮਾਤਮਾ ਨੇ ਰਚਨਾ ਰਚੀ ਤਦ ਉਸ ਦੇ ਹੁਕਮ ਵਿਚ) ਮਾਇਆ ਦੇ ਜੰਜਾਲ ਅਤੇ ਘਰਾਂ ਦੇ ਧੰਦਿਆਂ ਦੇ ਬੰਧਨ ਜੀਵਾਂ ਨੂੰ ਪੈ ਗਏ । (ਜੀਵ) ਅਹੰਕਾਰ, ਵਸਤੂ-ਸਨੇਹ, ਡਰ ਅਤੇ ਭਰਮ ਦੇ ਭਾਰ ਹੇਠ ਦਬੇ ਹੋਏ ਹਨ, (ਜਦ ਖੇਡ ਸਮੇਟ ਲਏਗਾ ਤਾਂ ਫਿਰ ਕੇਵਲ ਇਕੋ ਹੀ ਵਿਦਮਾਨ ਰਹੇਗਾ) ।
[ਵੇਖੋ ੯੪੭]

**ਆਲ (ਪਤਾਲ)**: ਆਕਾਸ਼-ਪਤਾਲ ਦੀਆਂ ਗੱਲਾਂ, ਊਲ-ਜਲੂਲ, ਉਲਟ-ਪੁਲਟ ਕਥਨੀ । ੬੪੯

**ਮਃ ੧ ॥... .ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ ॥**
**ਗਾਵਹਿ ਰਾਜੇ ਰਾਣੀਆ ਬੋਲਹਿ ਆਲ ਪਤਾਲ ॥...॥੨॥**

ਆਸਾ (ਵਾਰ), ਮਹਲਾ ੧, ਪਉੜੀ ੪, ਸਫ਼ਾ ੪੬੪

**ਅਰਥ**: ਬਾਜ਼ਾਰੀਏ (ਰਾਸ ਧਾਰੀਏ) ਬਾਜ਼ਾਰ ਵਿਚ (ਧਰਮ ਦਾ) ਬਾਜ਼ਾਰ ਆ ਲਾਂਦੇ ਹਨ ਅਤੇ (ਕਦੇ) ਰਾਜਿਆਂ ਦਾ, ਕਦੇ ਰਾਣੀਆਂ ਦਾ ਰੂਪ ਧਾਰ ਕੇ ਗਾਂਦੇ ਹਨ, ਊਲ-ਜਲੂਲ ਬੋਲਦੇ ਹਨ ।

[ਆਲ-ਪਤਾਲ ਇਕ ਪ੍ਰਚਲਿਤ ਮੁਹਾਵਰੇ ਦੇ ਤੌਰ ਤੇ ਵਰਤਿਆ ਜਾਂਦਾ ਹੈ, ਜਿਸ ਦਾ ਭਾਵ ਹੈ ਇਧਰ-ਉਧਰ ਦੀਆਂ ਗੱਲਾਂ । ਕੁਝ ਸਿਆਣਿਆਂ ਨੇ ਅਰਬੀ ਦੇ 'ਆਲ੍ਹਾ' ਤੋਂ ਲੈ ਕੇ 'ਆਲ' ਦੇ ਅਰਥ ਆਕਾਸ਼ ਕੀਤੇ ਹਨ, ਜੋ ਠੀਕ ਨਹੀਂ ਕਿਉਂਕਿ ਜੇ 'ਆਲ-ਜੰਜਾਲ' ਵਿਚ 'ਆਲ' ਦੇ ਅਰਥ ਦੇਖੀਏ ਤਾਂ ਆਕਾਸ਼ ਸਿੱਧ ਨਹੀਂ ਹੁੰਦੇ । 'ਜੰਜਾਲ' ਦਾ ਅਰਥ 'ਝੰਮੇਲੇ' ਹੈ ਅਤੇ 'ਆਲ-ਜੰਜਾਲ' ਦਾ ਅਰਥ 'ਫ਼ਜ਼ੂਲ ਝੰਮੇਲੇ' । 'ਆਲ-ਪਤਾਲ' ਤੋਂ ਮਤਲਬ ਹੈ ਕਦੇ ਇਸ ਸਿਰੇ ਦੀ ਕਦੇ ਉਸ ਸਿਰੇ ਦੀ ਗੱਲ ਕਰਨਾ । 'ਪਾਤਾਲ' ਇਕ ਸਿਰਾ ਹੈ, ਇਸ ਕਰ ਕੇ ਪਰਿਕਲਪਨਾ ਨਾਲ (ਤਕਨੀਕੀ ਆਧਾਰ ਤੇ ਨਹੀਂ), ਅਸੀਂ ਦੂਜਾ ਸਿਰਾ ਉਸ ਦੇ ਉਲਟ ਮਿਥ ਕੇ 'ਆਲ' ਦੇ ਅਰਥ ਆਕਾਸ਼ ਕਰਦੇ ਹਾਂ, ਜਿਸ ਤੋਂ ਭਾਵ ਹੈ ਕਦੇ ਆਕਾਸ਼ ਦੀ ਗੱਲ ਕਦੇ ਪਾਤਾਲ ਦੀ ਗੱਲ (ਭਾਵ ਇਧਰ-ਉਧਰ ਦੀਆਂ ਫ਼ਜ਼ੂਲ ਗੱਲਾਂ) ।]

**ਆਲ (ਪਤਾਲੁ)**: ਊਲ-ਜਲੂਲ, ਬਕਵਾਸ । ੬੫੦

**ਉਰਵਾਰ ਪਾਰ ਕੇ ਦਾਨੀਆ ਲਿਖਿ ਲੇਹੁ ਆਲ ਪਤਾਲੁ ॥**
**ਮੋਹਿ ਜਮਡੰਡੁ ਨ ਲਾਗਈ ਤਜੀਲੇ ਸਰਬ ਜੰਜਾਲ ॥ ੩ ॥**

ਗਉੜੀ ਬੈਰਾ., ਰਵਿਦਾਸ, ੧, ਸਫ਼ਾ ੩੪੬

**ਅਰਥ**: (ਕਰਮ-ਲੇਖ ਤੋਂ ਬੰਧਨ-ਮੁਕਤੀ ਪਾ ਕੇ ਰਵਿਦਾਸ ਜੀ ਕਾਲਪਨਿਕ 'ਚਿਤਰ-ਗੁਪਤ' ਨੂੰ ਵੰਗਾਰ ਕੇ ਕਹਿੰਦੇ ਹਨ) ਹੇ ਗੁਪਤ ਅਤੇ ਪ੍ਰਗਟ ਕਰਮਾਂ ਦਾ ਲੇਖਾ-ਜੋਖਾ ਰਖਣ ਵਾਲੇ ਦੂਤੋ ! ਜੋ ਮਨ ਚਾਹੇ ਬਕਵਾਸ ਲਿਖੀ ਜਾਓ (ਮੈਨੂੰ ਤੁਹਾਡੇ ਲੇਖੇ ਦੀ ਕੋਈ ਪ੍ਰਵਾਹ ਨਹੀਂ) । ਮੈਂ ਸੰਸਾਰ ਦੇ ਝੂਠੇ ਅਡੰਬਰਾਂ ਤੋਂ ਨਿਰਲੇਪ ਹਾਂ, ਇਸ ਕਰ ਕੇ ਮੌਤ ਦਾ ਕੋਈ ਫ਼ਰਿਸ਼ਤਾ ਮੈਨੂੰ ਸਜ਼ਾ ਨਹੀਂ ਦੇ ਸਕਦਾ ।

**ਉਰਵਾਰ**- ਇਸ ਪਾਸੇ ਦੀਆਂ (ਭਾਵ ਦ੍ਰਿਸ਼ਟਮਾਨ ਕਰਮਾਂ ਦੀਆਂ) । **ਪਾਰ**- ਪਰਲੋਕ ਦੀਆਂ (ਭਾਵ ਅਦ੍ਰਿਸ਼ਟ/ਗੁਪਤ ਕਰਮਾਂ ਦੀਆਂ) । **ਦਾਨੀਆ**- ਜਾਣਨ ਵਾਲਿਓ, ਹਿਸਾਬ ਰਖਣ ਵਾਲਿਓ । **ਤਜੀਲੇ**- ਤਿਆਗ ਦਿੱਤੇ ਹਨ ।
[ਵੇਖੋ ੬੪੯]

**ਆਲਸ**: ਸੁਸਤੀ । ੬੫੧

**ਸਿਮਰਤ ਨਾਮੁ ਰਿਦੈ ਸੁਖੁ ਪਾਇਆ ॥**
**ਕਰਿ ਕਿਰਪਾ ਭਗਤੰੀ ਪ੍ਰਗਟਾਇਆ ॥**
**ਸੰਤ ਸੰਗਿ ਮਿਲਿ ਹਰਿ ਹਰਿ ਜਪਿਆ ਬਿਨਸੇ ਆਲਸ ਰੋਗਾ ਜੀਉ ॥੧॥**

ਮਾਝ, ਮਹਲਾ ੫, ੪੮, ਸਫ਼ਾ ੧੦੮

**ਅਰਥ**: ਜਿਸ ਨੇ ਨਾਮ ਸਿਮਰਿਆ ਹੈ, ਉਸ ਨੇ ਹਿਰਦੇ ਅੰਦਰ ਸੁਖ ਪਾਇਆ ਹੈ, (ਐਸੇ) ਭਗਤਾਂ ਉਤੇ ਕਿਰਪਾ ਕਰ ਕੇ (ਵਾਹਿਗੁਰੂ ਪ੍ਰਗਟ) ਹੁੰਦਾ ਹੈ । (ਜਿਸ ਨੇ) ਸੰਤਾਂ ਦੀ ਸੰਗਤ ਵਿਚ ਮਿਲ ਕੇ 'ਵਾਹਿਗੁਰੂ-ਵਾਹਿਗੁਰੂ' ਜਪਿਆ ਹੈ, ਉਸ ਦੀ ਸੁਸਤੀ ਰੂਪ ਬਿਮਾਰੀ ਦੂਰ ਹੋ ਗਈ ਹੈ ।

[ਸੰਸ. आलस (ਆਲਸ) : ਸੁਸਤ ।
आलस्यं (ਆਲਸ੍ਯੰ) : ਸ਼ਿਥਿਲਤਾ, ਸੁਸਤੀ ।
ਪ੍ਰਾ. आलस (ਆਲਸ) : ਆਲਸੀ, ਸੁਸਤ ।
आलस्स (ਆਲਸ੍ਸ) : ਆਲਸ, ਸੁਸਤੀ ।
ਡਿੰ. असलाक (ਅਸਲਾਕ) : ਆਲਸ ।
ਸੰਸਕ੍ਰਿਤ 'ਲਸ੍' ਦਾ ਅਰਥ ਹੈ ਚਮਕਣਾ, ਦਮਕਣਾ, ਪ੍ਰਗਟ ਹੋਣਾ ਆਦਿ । ਲਸ੍+ਅਚ੍ ਤੋਂ ਬਣਦਾ ਹੈ 'ਅਲਸ' ਜਿਸ ਦੇ ਅਰਥ ਹਨ ਚਮਕ-ਰਹਿਤ, ਥੱਕਿਆ ਹੋਇਆ, ਆਲਸੀ ਆਦਿ । 'ਅਲਸ' ਸ਼ਬਦ ਤੋਂ 'ਆਲਸ' ਬਣਿਆ ਹੈ ।]

**ਆਲਸਾ**: ਹੇ ਆਲਸ ! ਹੇ ਸੁਸਤੀਏ ! ੬੫੨

**ਵੰਞੁ ਮੇਰੇ ਆਲਸਾ ਹਰਿ ਪਾਸਿ ਬੇਨੰਤੀ ॥**
**ਰਾਵਉ ਸਹੁ ਆਪਨੜਾ ਪ੍ਰਭ ਸੰਗਿ ਸੋਹੰਤੀ ॥.....॥੧॥**

ਆਸਾ (ਛੰਤ), ਮਹਲਾ ੫, ੧੨, ਸਫ਼ਾ ੪੬੦

**ਅਰਥ**: ਹੇ ਮੇਰੇ ਆਲਸ ! ਦੂਰ ਹੋ ਜਾ ! (ਤਾਂ ਕਿ ਮੈਂ ਉੱਦਮ ਕਰਾਂ ਅਤੇ ਜਾ ਕੇ) ਵਾਹਿਗੁਰੂ ਕੋਲ ਜੋਦੜੀਆਂ ਕਰ ਸਕਾਂ । ਆਪਣੇ ਸ਼ਹੁ ਦੇ ਮਿਲਾਪ ਦਾ ਆਨੰਦ ਮਾਣਾਂ । (ਮੈਂ) ਆਪਣੇ ਪ੍ਰਭੂ ਕੋਲ ਬੈਠੀ (ਹੀ) ਸੋਹਣੀ ਲਗਦੀ ਹਾਂ ।

**ਵੰਞੁ**- ਚਲਾ ਜਾ, ਦੂਰ ਹੋ ਜਾ । **ਬੇਨੰਤੀ**- ਬੇਨਤੀ, ਅਰਦਾਸ । **ਰਾਵਉ**- ਸੰਗ ਮਾਣਾਂ । **ਸੋਹੰਤੀ**- ਸੋਹਣੀ ਲਗਦੀ ਹਾਂ ।
[ਵੇਖੋ ੬੫੧]

**ਆਲਸੀਆ**: ਉੱਦਮ-ਰਹਿਤ, ਆਲਸੀ । ੬੫੩

**ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ ॥੧॥ਰਹਾਉ॥**

ਗੋਂਡ, ਨਾਮਦੇਵ, ੧, ਸਫ਼ਾ ੮੭੩

ਵੇਖੋ 'ਅਪੁਨੇ' ੨੭੪੪

[ਵੇਖੋ ੬੫੧]

**ਆਲਸੁ**: ਸੁਸਤੀ । ੬੫੪

**ਤੇਰਾ ਜਨੁ ਰਾਮ ਨਾਮ ਰੰਗਿ ਜਾਗਾ ॥**
**ਆਲਸੁ ਛੀਜਿ ਗਇਆ ਸਭੁ ਤਨ ਤੇ ਪ੍ਰੀਤਮ ਸਿਉ ਮਨੁ ਲਾਗਾ ॥ਰਹਾਉ॥**

ਧਨਾ., ਮਹਲਾ ੫, ੪੭, ਸਫ਼ਾ ੬੮੨

**ਅਰਥ**: ਤੇਰਾ ਦਾਸ ਵਾਹਿਗੁਰੂ ਦੇ ਨਾਮ ਦੁਆਰਾ ਤੇਰੇ ਪ੍ਰੇਮ ਵਿਚ ਜਾਗ ਪਿਆ (ਭਾਵ ਸੁਚੇਤ ਹੋ ਗਿਆ) । (ਇਸ ਮਾਨਸਿਕ ਜਾਗ੍ਰਿਤੀ ਕਾਰਣ) ਸਰੀਰ ਤੋਂ ਸਾਰੀ ਸੁਸਤੀ ਲੱਥ ਗਈ ਅਤੇ ਪ੍ਰੀਤਮ ਨਾਲ ਮਨ ਲਗ ਗਿਆ ।

**ਜਾਗਾ**- ਸੁਚੇਤ ਹੋ ਗਿਆ । **ਛੀਜਿ ਗਇਆ**- ਮੁੱਕ ਗਿਆ ।
[ਵੇਖੋ ੬੫੧]

**ਆਲਕ:** ਆਲਸ, ਸੁਸਤੀ । ੬੫੫

**ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ ॥**
**ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ ॥**
**ਸਹਜੇ ਸਹਜਿ ਖਿਲਾਇਦਾ ਨਹੀ ਕਰਦਾ ਆਲਕ ॥**
**ਅਉਗਣੁ ਕੋ ਨ ਚਿਤਾਰਦਾ ਗਲ ਸੇਤੀ ਲਾਇਕ ॥**

ਮਾਰੂ (ਵਾਰ), ਮਹਲਾ ੫, ਪਉੜੀ ੨੧, ਸਫ਼ਾ ੧੧੦੧

**ਅਰਥ:** ਵਾਹਿਗੁਰੂ ਜੀ ਮੇਰੀ ਮਾਤਾ ਹੈ, ਵਾਹਿਗੁਰੂ ਜੀ ਮੇਰਾ ਪਿਤਾ ਹੈ ਅਤੇ ਵਾਹਿਗੁਰੂ ਜੀ (ਮਾਪਿਆਂ ਵਾਂਗ ਮੇਰੀ) ਪਾਲਣਾ ਕਰਨ ਵਾਲਾ ਹੈ । ਉਹੋ ਮੇਰੀ ਸੰਭਾਲ ਰਖਦਾ ਹੈ, ਅਸੀਂ ਉਸ ਦੇ ਨਿਕੇ ਬੱਚੇ ਹਾਂ । ਉਹ ਹੌਲੇ-ਹੌਲੇ ਆਰਾਮ ਨਾਲ (ਲਗਾਤਾਰ) ਖਿਡਾਂਦਾ ਹੈ, ਆਲਸ ਨਹੀਂ ਕਰਦਾ । ਸਾਡੇ ਕੋਈ ਔਗੁਣ ਨਹੀਂ ਚਿਤਾਰਦਾ ਅਤੇ ਗਲੇ ਨਾਲ ਲਾ ਕੇ (ਪਿਆਰ ਸਹਿਤ) ਰਖਦਾ ਹੈ ।

**ਸਾਰ-** ਸੰਭਾਲ । **ਖਿਲਾਇਦਾ-** ਖਿਡਾਂਦਾ ਹੈ । **ਚਿਤਾਰਦਾ-** ਚੇਤੇ (ਨਹੀਂ) ਰਖਦਾ । **ਲਾਇਕ-** ਲਾ ਲੈਂਦਾ ਹੈ । ਇਸੇ ਪਉੜੀ ਦੀਆਂ ਅਗਲੀਆਂ ਪੰਕਤੀਆਂ ਵਿਚ ਫਿਰ ਦੋ ਵਾਰੀ 'ਲਾਇਕ' ਸ਼ਬਦ ਆਇਆ ਹੈ । ਉਥੇ ਇਕ ਵਾਰੀ 'ਯੋਗ' (ਕਾਬਿਲ) ਅਰਥਾਂ ਵਿਚ ਵਰਤੋਂ ਹੋਈ ਹੈ ਅਤੇ ਦੂਜੀ ਵਾਰੀ ਅਰਥ 'ਸਮਰਥ' ਬਣਦੇ ਹਨ । ਇਸ ਤਰ੍ਹਾਂ ਇਕੋ ਪਉੜੀ ਵਿਚ ਇਹ ਸ਼ਬਦ ਤਿੰਨ ਵਖਰੇ ਅਰਥਾਂ ਵਿਚ ਵਰਤਿਆ ਗਿਆ ਹੈ ।

[ਵੇਖੋ ੬੫੧]

**ਆਲਕਾ:** ਆਲਸ । ੬੫੬

**ਸੰਤਾ ਕੀ ਇਹ ਰੀਤਿ ਨਿਰਾਲੀ ॥ ਪਾਰਬ੍ਰਹਮੁ ਕਰਿ ਦੇਖਹਿ ਨਾਲੀ ॥**
**ਸਾਸਿ ਸਾਸਿ ਆਰਾਧਨਿ ਹਰਿ ਹਰਿ ਕਿਉ ਸਿਮਰਤ ਕੀਜੈ ਆਲਕਾ ॥ ੮ ॥**

ਮਾਰੂ (ਸੋਲ.), ਮਹਲਾ ੫, ੧੩, ਸਫ਼ਾ ੧੦੮੫

ਵੇਖੋ **'ਆਰਾਧਨਿ'** III-੬੩੦

[ਵੇਖੋ ੬੫੧]

**ਆਲਕੁ:** ਆਲਸ । ੬੫੭

**ਚਿਤਵਤ ਪਾਪ ਨ ਆਲਕੁ ਆਵੈ ॥**
**ਬੇਸੁਆ ਭਜਤ ਕਿਛੁ ਨਹ ਸਰਮਾਵੈ ॥**
**ਸਾਰੋ ਦਿਨਸੁ ਮਜੂਰੀ ਕਰੈ ॥**
**ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ ॥ ੧ ॥**

ਭੈਰਉ, ਮਹਲਾ ੫, ੨੮, ਸਫ਼ਾ ੧੧੪੩

**ਅਰਥ:** ਪਾਪ ਨੂੰ ਚਿਤਵਣ ਵੇਲੇ ਆਲਸ ਨਹੀਂ ਕਰਦਾ, ਵੇਸ਼ਵਾ ਨੂੰ ਭੋਗਦਾ ਥੋੜ੍ਹਾ ਜਿਹਾ ਵੀ ਸ਼ਰਮਿੰਦਾ ਨਹੀਂ, ਸਾਰਾ ਦਿਨ (ਉਸ) ਮਾਇਆ ਦੀ ਮਜ਼ਦੂਰੀ ਕਰਦਾ ਹੈ (ਜੋ ਛਡ ਜਾਏਗੀ) । (ਪਰ) ਵਾਹਿਗੁਰੂ ਦੇ ਸਿਮਰਨ ਸਮੇਂ ਸਿਰ ਉਤੇ ਬਿੱਜ ਪੈ ਜਾਂਦੀ ਹੈ ।

**ਬੇਸੁਆ-** ਵੇਸ਼ਵਾ । **ਭਜਤ-** ਭੋਗਦਿਆਂ । **ਮਜੂਰੀ-** ਮਜ਼ਦੂਰੀ । **ਬਜਰ-** ਵਜਰ, ਇੰਦ੍ਰ ਦਾ ਹਥਿਆਰ, ਪੱਥਰ, ਵੱਟਾ, ਸਿਲ, ਬਿਜਲੀ, ਬਿੱਜ ।

[ਵੇਖੋ ੬੫੧]

**ਆਲਜੁ:** ਆਲਯ, ਘਰ, ਘਰ ਦੇ ਜੰਜਾਲ । ੬੫੮

**ਜੋ ਤੇਰੀ ਸਰਨਾਗਤਾ ਤਿਨ ਨਾਹੀ ਭਾਰੁ ॥**
**ਊਚ ਨੀਚ ਤੁਮ ਤੇ ਤਰੇ ਆਲਜੁ ਸੰਸਾਰੁ ॥੨॥**

ਬਿਲਾ., ਰਵਿਦਾਸ, ੧, ਸਫ਼ਾ ੮੫੮

**ਅਰਥ:** ਜਿਹੜੇ ਤੇਰੀ ਸ਼ਰਨ ਪ੍ਰਾਪਤ ਕਰ ਲੈਂਦੇ ਹਨ, ਉਨ੍ਹਾਂ ਦੇ ਸਿਰ ਪਾਪਾਂ ਦਾ ਬੋਝ ਨਹੀਂ ਹੁੰਦਾ । ਊਚ ਜਾਂ ਨੀਚ ਪੁਰਸ਼ ਤੇਰੀ ਸ਼ਰਨ ਪੈ ਕੇ ਇਸ ਸੰਸਾਰ ਤੋਂ, ਜੋ ਨਿਰਾ ਜੰਜਾਲ ਹੀ ਹੈ, ਤਰ ਜਾਂਦੇ ਹਨ ।

**ਸਰਨਾਗਤਾ-** ਸ਼ਰਨ ਵਿਚ ਆ ਜਾਂਦੇ ਹਨ । **ਭਾਰੁ-** ਪਾਪਾਂ ਦਾ ਬੋਝ । **ਤੁਮ ਤੇ-** ਤੇਰੇ ਆਸਰੇ ।

[ਵੇਖੋ ੬੪੭]

**ਆਲਮ:** ਸਾਰਾ ਸੰਸਾਰ, ਜਹਾਨ, ਬ੍ਰਹਮੰਡ । ੬੫੯

**ਖਾਕ ਨੂਰ ਕਰਦੰ ਆਲਮ ਦੁਨੀਆਇ ॥**
**ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ ॥੧॥**

ਤਿਲੰਗ, ਮਹਲਾ ੫, ੧, ਸਫ਼ਾ ੭੨੩

ਵੇਖੋ **'ਅਸਮਾਨ'** ੧੫੧੬

[ਅ. ਆਲਮ : ਸੰਸਾਰ, ਜਗਤ, ਜੀਵ ।]

**ਆਲਮ:** ਸੰਸਾਰ । ੬੬੦

**ਚੰਦੀਂ ਹਜਾਰ ਆਲਮ ਏਕਲ ਖਾਨਾਂ ॥**
**ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥੩॥**

ਤਿਲੰਗ, ਨਾਮਦੇਵ, ੩, ਸਫ਼ਾ ੭੨੭

**ਭਗਤ:** (ਭਗਤ ਨਾਮਦੇਵ ਜੀ ਕਹਿੰਦੇ ਹਨ ਕਿ) ਕਈ ਹਜ਼ਾਰ ਸੰਸਾਰ ਹਨ, ਸਭ ਦਾ ਮਾਲਿਕ ਇਕ (ਪਰਮਾਤਮਾ ਹੀ) ਹੈ । ਇਹੋ ਜਿਹਾ ਸਾਂਵਲੇ ਰੰਗ ਵਾਲਾ (ਕ੍ਰਿਸ਼ਨ ਰੂਪ) ਤੂੰ ਪਾਤਸ਼ਾਹ ਹੈਂ ।

**ਚੰਦੀਂ-** ਕਈ । **ਹਮ ਚਿਨੀ-** ਇਹੋ ਜਿਹਾ । **ਬਰਨਾਂ-** ਰੰਗ ਵਾਲਾ । **ਏਕਲ ਖਾਨਾਂ-** ਮਾਲਿਕ ਇਕ ਹੈ ।

[ਵੇਖੋ ੬੫੯]

**ਆਲਮੁ:** ਸ੍ਰਿਸ਼ਟੀ, ਕੁਲ ਦੁਨੀਆ, ਸਾਰਾ ਜਹਾਨ । ੬੬੧

**ਖਖੈ ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ ॥**
**ਬੰਧਨਿ ਜਾ ਕੈ ਸਭੁ ਜਗੁ ਬਾਧਿਆ**
**ਅਵਰੀ ਕਾ ਨਹੀ ਹੁਕਮੁ ਪਇਆ ॥ ੬ ॥**

ਆਸਾ (ਪਟੀ), ਮਹਲਾ ੧, ੬, ਸਫ਼ਾ ੪੩੨

**ਅਰਥ:** (ਖੱਖੇ ਅੱਖਰ ਰਾਹੀਂ ਉਪਦੇਸ਼ ਹੈ) ਜਿਸ ਵਾਹਿਗੁਰੂ ਦੀ ਸਥਾਪਿਤ ਕੀਤੀ ਮਰਯਾਦਾ ਅਧੀਨ ਸਾਰਾ ਸੰਸਾਰ ਹੈ ਅਤੇ ਜਿਸ ਨੇ ਸਭ ਜੀਵਾਂ ਨੂੰ ਰਿਜ਼ਕ ਪ੍ਰਦਾਨ ਕੀਤਾ ਹੈ । ਉਹ ਸਾਰੇ ਜਹਾਨ ਦੇ ਸ਼ਾਹਾਂ ਦਾ ਖ਼ੁਦਾਵੰਦ ਹੈ। ਉਸ ਤੋਂ ਬਿਨਾ ਕਿਸੇ ਹੋਰ ਦਾ (ਸੰਸਾਰ ਵਿਚ) ਹੁਕਮ ਨਹੀਂ ਚਲਦਾ । (ਇਸ ਕਰ ਕੇ ਤੂੰ) ਉਸ ਦੇ ਨਾਮ ਦਾ ਵਾਪਾਰ ਕਰ ।

ਖੁੰਦਕਾਰੁ- ਖ਼ੁਦਾਵੰਦ ਦਾ ਸੰਖੇਪ, ਕਰਤਾ ਪੁਰਖ । **ਕਰਿ ਖਰੀਦਿ-** ਵਣਜ ਕਰ (ਭਾਵ ਨਾਮ ਜਪ) । **ਖਰਚੁ ਦੀਆ-** ਰੋਜ਼ੀ ਦਿੱਤੀ ।
[ਵੇਖੋ ੬੫੯]

**ਆਲਯਹ:** ਘਰ । ੬੬੨

**ਨਿਰਾਸ ਆਸ ਕਰਣੰ ਸਗਲ ਅਰਥ ਆਲਯਹ ॥**
**ਗੁਣ ਨਿਧਾਨ ਸਿਮਰੰਤਿ ਨਾਨਕ ਸਗਲ ਜਾਚੰਤ ਜਾਚਿਕਹ ॥**

ਸਲੋਕ (ਸਹਸ.), ਮਹਲਾ ੫, ੪੩, ਸਫ਼ਾ ੧੩੫੭

**ਅਰਥ:** (ਜੋ) ਨਿਰਾਸ਼ ਹੋ ਚੁਕਿਆਂ ਨੂੰ ਆਸ ਦੀ ਕਿਰਣ ਦਿਖਾਣ ਵਾਲਾ ਅਤੇ ਸਾਰੀਆਂ ਸੰਪਤੀਆਂ ਦਾ ਘਰ ਹੈ, ਉਸ ਗੁਣੀ-ਨਿਧਾਨ ਨੂੰ ਸਾਰੇ ਯਾਦ ਕਰਦੇ ਹਨ, ਸਾਰੇ ਜਾਚਕ ਉਸੇ ਤੋਂ ਮੰਗਦੇ ਹਨ ।
**ਸਗਲ ਅਰਥ-** ਸਾਰੀ ਦੌਲਤ, ਸਾਰੀਆਂ ਸੰਪਤੀਆਂ । **ਜਾਚੰਤ-** ਮੰਗਦੇ ਹਨ । **ਜਾਚਿਕਹ-** ਜੀਵ ਮੰਗਤੇ ।
[ਵੇਖੋ ੬੪੭]

**ਆਲਾ:** ਸੰਸਾਰ ਰੂਪੀ ਕੋਠੀ । ੬੬੩

**ਤੂ ਕੁਨੁ ਰੇ ॥ ਮੈ ਜੀ ॥ ਨਾਮਾ ॥ ਹੋ ਜੀ ॥**
**ਆਲਾ ਤੇ ਨਿਵਾਰਣਾ ਜਮ ਕਾਰਣਾ ॥੩॥**

ਧਨਾ., ਨਾਮਦੇਵ, ੪, ਸਫ਼ਾ ੬੯੩-੯੪
ਵੇਖੋ '**ਉਸ ਗਾ**' ੧੭

[ਵੇਖੋ ੬੪੭]

**ਆਲਾ:** ਦੀਵਾ ਆਦਿ ਰਖਣ ਲਈ ਦੀਵਾਰ ਵਿਚ ਬਣਾਈ ਥਾਂ । ੬੬੪

**ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ ॥**
**ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ ॥ ੪ ॥**

ਰਾਮ., ਬੇਣੀ, ੧, ਸਫ਼ਾ ੯੭੪
ਵੇਖੋ '**ਊਪਰਿ**' ੭੬੫

[ਵੇਖੋ ੬੪੭]

**ਆਲਾ:** ਸ਼੍ਰੇਸ਼ਠ । ੬੬੫

**ਮਕਾ ਮਿਹਰ ਰੋਜਾ ਪੈ ਖਾਕਾ ॥ ਭਿਸਤੁ ਪੀਰ ਲਫਜ ਕਮਾਇ ਅੰਦਾਜਾ ॥**
**ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ ॥੫॥**

ਮਾਰੂ, ਮਹਲਾ ੫, ੧੨, ਸਫ਼ਾ ੧੦੮੩-੮੪

**ਅਰਥ:** (ਜੀਵਾਂ ਉਪਰ) ਦਇਆ ਕਰਨੀ, ਮੱਕੇ ਜਾਣਾ ਹੈ । (ਸੰਤਾਂ ਦੀ) ਚਰਨ ਧੂੜ ਬਣਨਾ ਰੋਜ਼ੇ ਰਖਣਾ ਹੈ । ਮੁਰਸ਼ਿਦ ਦੇ ਬਚਨ ਸੂਝ-ਬੂਝ ਨਾਲ (ਮਰਯਾਦਾ ਪੂਰਬਕ) ਕਮਾਣੇ ਬਹਿਸ਼ਤ ਜਾਣਾ ਹੈ । ਖ਼ੁਦਾ ਦਾ ਨੂਰ ਹੂਰਾਂ ਹਨ । ਖ਼ੁਦਾ ਦੀ ਬੰਦਗੀ ਮੁਸ਼ਕ (ਖ਼ੁਸ਼ਬੋਈ) ਹੈ, ਖ਼ੁਦਾ ਨੂੰ ਸ਼੍ਰੇਸ਼ਠ ਜਾਣਨਾ ਹੁਜਰਾ ਹੈ ।
**ਮਿਹਰ-** ਦਇਆ-ਭਾਵ । **ਰੋਜਾ-** ਇਸਲਾਮੀ ਰੀਤੀ ਮੁਤਾਬਿਕ ਭੋਜਨ ਦਾ ਵਰਤ । **ਪੈ ਖਾਕਾ-** ਚਰਨ ਧੂੜ । **ਭਿਸਤੁ-** ਬਹਿਸ਼ਤ । **ਪੀਰ ਲਫਜ-** ਮੁਰਸ਼ਿਦ ਦੇ ਉਪਦੇਸ਼ । **ਅੰਦਾਜਾ-** ਸੂਝ-ਬੂਝ ਨਾਲ । **ਹੂਰ-** ਬਹਿਸ਼ਤ ਦੀ ਸੁੰਦਰੀ । **ਮੁਸਕੁ-** ਖ਼ੁਸ਼ਬੋਈ । **ਹੁਜਰਾ-** ਇਬਾਦਤਖ਼ਾਨਾ ।
[ਅ. ਆਅਲਾ : ਸ਼੍ਰੇਸ਼ਠ, ਉੱਤਮ, ਵੱਡਾ ।]

**ਆਲਾਉ:** ਬੋਲਦਾ ਹੈ । ੬੬੬

**ਮਃ ੩ ॥ ਮਨਮੁਖੁ ਊਧਾ ਕਉਲੁ ਹੈ ਨਾ ਤਿਸੁ ਭਗਤਿ ਨ ਨਾਉ ॥**
**ਸਕਤੀ ਅੰਦਰਿ ਵਰਤਦਾ ਕੂੜੁ ਤਿਸ ਕਾ ਹੈ ਉਪਾਉ ॥**
**ਤਿਸ ਕਾ ਅੰਦਰੁ ਚਿਤੁ ਨ ਭਿਜਈ ਮੁਖਿ ਫੀਕਾ ਆਲਾਉ ॥...॥੨॥**

ਗੂਜਰੀ (ਵਾਰ), ਮਹਲਾ ੩, ਪਉੜੀ ੮, ਸਫ਼ਾ ੫੧੧
ਵੇਖੋ '**ਅੰਦਰੁ**' ੧੧੪੧

[ਸੰਸ. आलाप (ਆਲਾਪ) आ+लप्+घञ् : ਬੋਲ, ਬਾਤ-ਚੀਤ, ਭਾਸ਼ਣ, ਕਥਨ ।
ਪ੍ਰਾ. आलाव (ਆਲਾਵ) : ਭਾਸ਼ਣ, ਬਾਤ-ਚੀਤ, ਪਹਿਲਾ ਭਾਸ਼ਣ ।]

**ਆਲਾਉ:** ਆਖਾਂ, ਕਹਾਂ । ੬੬੭

**ਸੁਤਿਆ ਗੁਰੁ ਸਾਲਾਹੀਐ ਉਠਦਿਆ ਭੀ ਗੁਰੁ ਆਲਾਉ ॥**
**ਕੋਈ ਐਸਾ ਗੁਰਮੁਖਿ ਜੇ ਮਿਲੈ ਹਉ ਤਾ ਕੇ ਧੋਵਾ ਪਾਉ ॥੪॥**

ਸੂਹੀ (ਅਸ.), ਮਹਲਾ ੪, ੧੧, ਸਫ਼ਾ ੭੫੮

**ਅਰਥ:** ਹੇ ਭਾਈ ! ਸੁੱਤੇ ਪਿਆਂ ਭੀ ਗੁਰੂ ਦੀ ਸਿਫ਼ਤ ਕਰਨੀ ਚਾਹੀਦੀ ਹੈ, ਉਠਦੇ ਸਾਰ ਭੀ ਮੈਂ ਗੁਰੂ ਦਾ ਨਾਮ (ਹੀ ਮੁੱਖੋਂ) ਆਖਾਂ, ਜੇ ਇਹੋ ਜਿਹੀ (ਮੱਤ ਦੇਣ ਵਾਲੇ) ਗੁਰੂ ਦੇ ਸਨਮੁਖ ਰਹਿਣ ਵਾਲਾ ਕੋਈ ਸੱਜਣ ਮੈਨੂੰ ਮਿਲ ਪਏ ਤਾਂ ਮੈਂ ਉਸ ਦੇ ਪੈਰ ਧੋਵਾਂ ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ੫, ਸਫ਼ਾ ੭੫੮

[ਵੇਖੋ ੬੬੬]

**ਆਲਾਇ:** ਪੁਕਾਰ । ੬੬੮

**ਝੜ ਝਖੜ ਓਹਾੜ ਲਹਰੀ ਵਹਨਿ ਲਖੇਸਰੀ ॥**
**ਸਤਿਗੁਰ ਸਿਉ ਆਲਾਇ ਬੇੜੇ ਡੁਬਣਿ ਨਾਹਿ ਭਉ ॥**

ਸਲੋਕ (ਵਧੀਕ), ਮਹਲਾ ੧, ੪, ਸਫ਼ਾ ੧੪੧੦
ਵੇਖੋ '**ਓਹਾੜ**' ੮੩੦

[ਵੇਖੋ ੬੬੬]

**ਆਲਾਇ:** ਬੋਲਦੀ ਹੈ । ੬੬੯

**ਜਲਉ ਇਹ ਜਿਹਵਾ ਦੂਜੈ ਭਾਇ ॥**
**ਹਰਿ ਰਸੁ ਨ ਚਾਖੈ ਫੀਕਾ ਆਲਾਇ ॥...॥੨॥**

ਗਉੜੀ (ਗੁਆ.), ਮਹਲਾ ੩, ੩, ਸਫ਼ਾ ੧੫੮

**ਅਰਥ:** ਸੜ ਜਾਏ ਇਹ ਜੀਭ, ਜੋ ਹਰੀ-ਰਸ ਨਹੀਂ ਚੱਖਦੀ, ਪ੍ਰੰਤੂ ਫਿੱਕਾ

ਬੋਲਦੀ ਹੈ ਅਤੇ ਦ੍ਵੈਤ-ਭਾਵ ਦੀਆਂ ਗੱਲਾਂ ਵਿਚ ਰੁਝੀ ਰਹਿੰਦੀ ਹੈ ।
**ਜਿਹਵਾ**- ਜੀਭ । **ਫੀਕਾ**- ਫਿੱਕਾ (ਭਾਵ ਕੌੜੇ ਬਚਨ) ।
[ਵੇਖੋ ੬੬੬]

**ਆਲਾਇਆ**: ਬੋਲਦੇ ਹਨ । ੬੭੦

**ਮਨਮੁਖਿ ਦੂਜਾ ਭਰਮੁ ਹੈ ਦੂਜੈ ਲੋਭਾਇਆ ॥**
**ਕੂੜੁ ਕਪਟੁ ਕਮਾਵਦੇ ਕੂੜੋ ਆਲਾਇਆ ॥...॥੩॥**

ਸਾਰੰਗ (ਵਾਰ), ਮਹਲਾ ੪, ਪਉੜੀ ੩, ਸਫ਼ਾ ੧੨੩੮

**ਅਰਥ**: ਮਨਮੁਖ ਦ੍ਵੈਤ-ਭਾਵ ਦੇ ਭਰਮ ਵਿਚ ਫਸੇ ਹੋਏ (ਵਾਹਿਗੁਰੂ ਨੂੰ ਛਡ ਕੇ) ਮਾਇਆ-ਮੋਹ ਵਿਚ ਲੋਭਾਏ ਹੋਏ ਹਨ । ਉਹ ਝੂਠ-ਕਪਟ ਕਮਾਂਦੇ ਹਨ ਅਤੇ ਝੂਠ ਹੀ ਬੋਲਦੇ ਹਨ ।
[ਵੇਖੋ ੬੬੬]

**ਆਲਾਏ**: ਉਚਾਰਦਾ ਹੈ । ੬੭੧

**ਬਲਿਹਾਰੀ ਗੁਰ ਆਪਣੇ ਜਿਨਿ ਅਉਗਣ ਮੇਟਿ ਗੁਣ ਪਰਗਟੀਆਏ ॥**
**ਵਡੀ ਵਡਿਆਈ ਵਡੇ ਕੀ ਗੁਰਮੁਖਿ ਆਲਾਏ ॥੭॥**

ਗਉੜੀ (ਵਾਰ), ਮਹਲਾ ੪, ਪਉੜੀ ੭, ਸਫ਼ਾ ੩੦੩

**ਅਰਥ**: ਮੈਂ ਆਪਣੇ ਗੁਰੂ ਤੋਂ ਬਲਿਹਾਰੀ ਜਾਂਦਾ ਹਾਂ, ਜਿਸ ਨੇ (ਮੇਰੇ) ਅਉਗੁਣ ਮਿਟਾ ਕੇ ਗੁਣ ਪ੍ਰਗਟ ਕਰ ਦਿੱਤੇ ਹਨ । (ਉਸ) ਵੱਡੇ ਪ੍ਰਭੂ ਦੀ ਵੱਡੀ ਵਡਿਆਈ ਹੈ, ਗੁਰਮੁਖ (ਇਸ ਪਵਿੱਤਰ ਸਿਫ਼ਤ ਨੂੰ ਆਪਣੇ ਮੂੰਹ ਤੋਂ) ਉਚਾਰਦਾ ਹੈ ।
**ਪਰਗਟੀਆਏ**- ਪ੍ਰਗਟ ਕਰ ਦਿੱਤੇ ।
[ਵੇਖੋ ੬੬੬]

**ਆਲਾਪ**: ਰਾਗ ਆਲਾਪ । ੬੭੨

ਗਾਇਨ ਸਮੇਂ ਜਦੋਂ ਸੁਰਾਂ ਤੇ ਟਿਕ ਕੇ ਲੰਬੀ ਹੇਕ ਲਾਈ ਜਾਂਦੀ ਹੈ, ਤਾਂ ਉਸ ਨੂੰ ਆਲਾਪ ਕਿਹਾ ਜਾਂਦਾ ਹੈ । ਆਲਾਪ ਦੀ ਸੁਰ-ਨਿਰੰਤਰਤਾ ਅਤੇ ਟਿਕਾਅ ਉਸ ਨੂੰ ਤਾਨ ਨਾਲੋਂ ਵਖ ਕਰ ਦਿੰਦੇ ਹਨ ।

**ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ ਰਾਗ ਰਤਨ ਰਸਨਾ ਆਲਾਪ ॥**
**ਕੋਟਿ ਜਨਮ ਕੀ ਤ੍ਰਿਸਨਾ ਨਿਵਾਰੀ ਰਾਮ ਰਸਾਇਣਿ ਆਤਮ ਧ੍ਰਾਪ ॥੧॥**

ਬਿਲਾ., ਮਹਲਾ ੫, ੮੫, ਸਫ਼ਾ ੮੨੧

**ਅਰਥ**: ਵਾਹਿਗੁਰੂ ਦੇ ਸਰਬੱਤ ਸੇਵਕੋ ! ਗੋਬਿੰਦ ਦੇ ਗੁਣ ਗਾਓ, ਅਮੋਲਕ ਰਾਗਾਂ ਦਾ ਰਸਨਾ ਰਾਹੀਂ ਆਲਾਪ ਕਰੋ । (ਵਾਹਿਗੁਰੂ ਦਾ ਗੁਣ-ਗਾਇਨ) ਕ੍ਰੋੜਾਂ ਜਨਮਾਂ ਦੀ ਤ੍ਰਿਸ਼ਨਾ ਦੂਰ ਕਰ ਦਿੰਦਾ ਹੈ, ਰਾਮ-ਨਾਮ ਸਾਰੇ ਸਵਾਦਾਂ ਦਾ ਘਰ ਹੈ, ਜਿਸ ਨਾਲ ਜੀਵ ਪੂਰੀ ਤਰ੍ਹਾਂ ਰੱਜ ਜਾਂਦਾ ਹੈ ।
**ਰਾਗ ਰਤਨ**- ਅਨਮੋਲ ਰਾਗ ; ਭਾਵ ਕੀਰਤਨ । **ਰਸਾਇਣਿ**- ਰਸਾਂ ਦਾ ਘਰ। **ਆਤਮ**- ਜੀਵਾਤਮਾ । **ਧ੍ਰਾਪ**- ਰੱਜ ਜਾਂਦਾ ਹੈ ।
[ਵੇਖੋ ੬੬੬]

**ਆਲਾਪਹਿ**: ਉਚਾਰਣ ਕਰਦੇ ਹਨ । ੬੭੩

**ਦੁਤੀਆ ਮਾਲਕਉਸਕ ਆਲਾਪਹਿ ॥ ਸੰਗਿ ਰਾਗਨੀ ਪਾਚਉ ਥਾਪਹਿ ॥**

ਰਾਗ ਮਾਲਾ, ਸਫ਼ਾ ੧੪੩੦

**ਅਰਥ**: (ਗਾਇਕ) ਦੂਸਰਾ ਮਾਲਕੌਂਸ ਨਾਮ ਜੋ ਰਾਗ ਹੈ ਤਿਸਕੋ ਉਚਾਰਨ ਕਰਤੇ ਹੈਂ, ਤਿਸ ਕੇ ਸਾਥ ਭੀ ਪੰਜ ਰਾਗਨੀਓਂ ਕੋ ਅਸਥਾਪਨ ਕਰਤੇ ਹੈਂ ।

ਟੀਕਾ ਫ਼ਰੀਦਕੋਟ, ਪੋਥੀ ੪, ਸਫ਼ਾ ੨੯੨੨

**ਦੁਤੀਆ**- ਦੂਜਾ (ਰਾਗ) । **ਆਲਾਪਹਿ**- ਆਲਾਪਦੇ ਹਨ (ਭਾਵ ਗਾਂਦੇ ਹਨ) । **ਮਾਲਕਉਸਕ**- ਇਕ ਰਾਗ ਜਿਸ ਦਾ ਪ੍ਰਚਲਿਤ ਨਾਮ 'ਮਾਲਕੌਂਸ' ਹੈ । ਹੋਰ ਵਿਸਤਾਰ ਲਈ ਵੇਖੋ 'ਮਾਲਕਉਸਕ' । **ਪਾਚਉ ਰਾਗਨੀ**- ਰਾਗਮਾਲਾ ਵਿਚ ਗੋਂਡਕਰੀ, ਦੇਵਗੰਧਾਰੀ, ਗੰਧਾਰੀ, ਸੀਹੁਤੀ ਅਤੇ ਧਨਾਸਰੀ ਇਹ ਪੰਜ 'ਮਾਲਕਉਸਕ' ਦੀਆਂ ਰਾਗਣੀਆਂ ਦਰਸਾਈਆਂ ਹਨ ।
[ਵੇਖੋ ੬੬੬]

**ਆਲਾਪਤ**: ਆਲਾਪਦਿਆਂ ਹੀ । ੬੭੪

**ਸਲੋਕੁ ਮਃ ੫ ॥ ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ ॥**
**ਧੰਨੁ ਸੁ ਜੰਤ ਸੁਹਾਵੜੇ ਜੋ ਗੁਰਮੁਖਿ ਜਪਦੇ ਨਾਉ ॥....॥੧॥**

ਰਾਮ (ਵਾਰ), ਮਹਲਾ ੫, ਪਉੜੀ ੪, ਸਫ਼ਾ ੯੫੮

**ਅਰਥ**: ਉਹ ਰਸ-ਭਰਪੂਰ ਰਾਗ ਧੰਨ ਹਨ, ਜਿਨ੍ਹਾਂ ਦੇ ਆਲਾਪਦਿਆਂ ਹੀ ਸਾਰੀ ਤ੍ਰਿਸ਼ਨਾ ਦੂਰ ਹੋ ਜਾਂਦੀ ਹੈ । ਉਹ ਸ਼ੋਭਾ ਵਾਲੇ ਜੀਵ ਧੰਨਤਾਂ-ਯੋਗ ਹਨ, ਜੋ ਗੁਰੂ ਦੁਆਰਾ ਨਾਮ ਜਪਦੇ ਹਨ (ਜਿਸ ਨਾਲ ਸਾਰੀ ਭੁਖ ਦੂਰ ਹੋ ਜਾਂਦੀ ਹੈ) ।
**ਸੁਰੰਗੜੇ**- ਸੋਹਣੇ, ਰਸ-ਭਰਪੂਰ । **ਤਿਖ**- ਪਿਆਸ, ਤ੍ਰਿਸ਼ਨਾ । **ਸੁਹਾਵੜੇ**- ਸੁੰਦਰ, ਸ਼ੋਭਨੀਕ ।
[ਵੇਖੋ ੬੬੬]

**ਆਲਾਵੰਤੀ**: ਘਰ ਵਾਲੇ, ਮੰਦਿਰ ਵਾਲੇ, ਪੁਜਾਰੀ । ੬੭੫

**ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ ॥...॥੧॥**

ਮਲਾਰ ਨਾਮਦੇਵ, ੨, ਸਫ਼ਾ ੧੨੯੨

**ਅਰਥ**: ਮੰਦਿਰ ਵਾਲੇ (ਅਰਥਾਤ ਪੁਜਾਰੀ) ਜੋ ਇਹ ਜਾਤਿ ਦਾ ਭਰਮ-ਭੇਦ ਕਰਦੇ ਹਨ, ਮੇਰੇ ਉਪਰ ਕ੍ਰੋਧ ਕਰ ਰਹੇ ਹਨ (ਗੁੱਸੇ ਹੋ ਰਹੇ ਹਨ) ।
**ਕੋਪਿਲਾ**- ਗੁੱਸਾ ਕਰ ਰਹੇ ਹਨ ।
[ਵੇਖੋ ੬੪੭]

**ਆਲਿ (ਜੰਜਾਲਿ)**: ਘਰ ਦੇ ਧੰਦਿਆਂ ਵਿਚ । ੬੭੬

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਮਨੁ ਲਗਾ ਆਲਿ ਜੰਜਾਲਿ ॥**
**ਧਨੁ ਚਿਤਵੈ ਧਨੁ ਸੰਚਵੈ ਵਣਜਾਰਿਆ ਮਿਤ੍ਰਾ**
**ਹਰਿ ਨਾਮਾ ਹਰਿ ਨ ਸਮਾਲਿ ॥...॥੩॥**

ਸਿਰੀ. (ਪਹਰੇ), ਮਹਲਾ ੪, ੩, ਸਫ਼ਾ ੭੬

**ਅਰਥ**: ਹੇ ਵਣਜਾਰੇ ਸੱਜਣ ! ਆਯੂ ਦੀ ਤੀਜੀ ਅਵਸਥਾ ਵਿਚ (ਮਨੁੱਖ ਦਾ) ਮਨ ਘਰ ਦੇ ਧੰਦਿਆਂ ਵਿਚ ਉਲਝ ਜਾਂਦਾ ਹੈ । ਉਹ ਧਨ ਸੰਬੰਧੀ ਸੋਚਦਾ ਹੈ ਅਤੇ (ਕਈ ਜੁਗਤਾਂ ਨਾਲ) ਧਨ ਇਕੱਠਾ ਕਰਦਾ ਹੈ । (ਪਰ) ਹੇ ਵਣਜਾਰੇ ਮਿੱਤਰ ! ਉਹ ਵਾਹਿਗੁਰੂ ਦਾ ਨਾਮ ਨਹੀਂ ਸਿਮਰਦਾ ।
**ਧਨੁ ਚਿਤਵੈ**- ਧਨ ਬਾਰੇ ਸੋਚਦਾ ਹੈ । **ਧਨ ਸੰਚਵੈ**- ਧਨ ਇਕੱਤਰ ਕਰਦਾ ਹੈ । **ਨ ਸਮਾਲਿ**- ਯਾਦ ਨਹੀਂ ਕਰਦਾ (ਭਾਵ ਸਿਮਰਦਾ ਨਹੀਂ) ।
[ਵੇਖੋ ੬੪੭]

**ਆਲੀਣਾ**: ਵਰਤ ਰਿਹਾ ਹੈ, ਪ੍ਰਵੇਸ਼ ਕਰ ਗਿਆ ਹੈ । ੬੭੭
**ਜਨਕ ਰਾਜੁ ਬਰਤਾਇਆ ਸਤਜੁਗੁ ਆਲੀਣਾ ॥**
**ਗੁਰਸਬਦੇ ਮਨੁ ਮਾਨਿਆ ਅਪਤੀਜੁ ਪਤੀਣਾ ॥**
ਸਵ., ਮਹਲੇ ੫ ਕੇ, ਕਲ੍ਹ ੩, ਸਫ਼ਾ ੧੪੦੭
ਵੇਖੋ 'ਅਪਤੀਜੁ' ੨੬੧੭
[ਸੰਸ. आलीन (ਆਲੀਨ) आ+ली+क्त : ਸਮਾਇਆ ਹੋਇਆ, ਅਭੇਦ ; ਪਿਘਲਿਆ ਹੋਇਆ ।
ਪ੍ਰਾ. आलीण (ਆਲੀਣ) : ਲੀਨ, ਸਮਾਇਆ ਹੋਇਆ ; ਤੱਤਪਰ ।]

**ਆਲੁ (ਜਾਲੁ)**: ਜੰਜਾਲ । ੬੭੮
**ਉਗਵੈ ਦਿਨਸੁ ਆਲੁ ਜਾਲੁ ਸਮ੍ਾਲੈ ਬਿਖੁ ਮਾਇਆ ਕੇ ਬਿਸਥਾਰੇ ॥**
**ਆਈ ਰੈਨਿ ਭਇਆ ਸੁਪਨੰਤਰੁ ਬਿਖੁ ਸੁਪਨੈ ਭੀ ਦੁਖ ਸਾਰੇ ॥ ੫ ॥**
ਨਟ (ਅਸ.), ਮਹਲਾ ੪, ੨, ਸਫ਼ਾ ੯੮੧
ਵੇਖੋ '**ਉਗਵੈ**' ੬੪
[ਵੇਖੋ ੬੪੭]

**ਆਲੁ (ਪਤਾਲੁ)**: ਨਿਰਰਥਕ ਬੋਲ, ੬੭੯
ਊਟ-ਪਟਾਂਗ ਗੱਲਾਂ ।
**ਸਚੁ ਸਚਾ ਜਿਨੀ ਨ ਸੇਵਿਆ ਸੇ ਮਨਮੁਖ ਮੂੜ ਬੇਤਾਲੇ ॥**
**ਓਹ ਆਲੁ ਪਤਾਲੁ ਮੁਹਹੁ ਬੋਲਦੇ ਜਿਉ ਪੀਤੈ ਮਦਿ ਮਤਵਾਲੇ ॥**
ਗਉੜੀ (ਵਾਰ), ਮਹਲਾ ੪, ਪਉੜੀ ੧੯, ਸਫ਼ਾ ੩੧੧
**ਅਰਥ**: ਸਦਾ ਸਥਿਰ ਸਚ-ਸਰੂਪ ਪਰਮਾਤਮਾ ਨੂੰ ਜਿਨ੍ਹਾਂ ਨੇ ਨਹੀਂ ਸੇਵਿਆ (ਸਿਮਰਿਆ), ਉਹ ਮਨਮੁਖ ਮੂਰਖ ਭੂਤਾਂ ਵਰਗੇ ਹਨ । ਜੋ ਕੁਛ ਵੀ ਉਹ ਬੋਲਦੇ ਹਨ, ਉਹ ਇਸ ਤਰ੍ਹਾਂ ਨਿਰਰਥਕ ਹੁੰਦਾ ਹੈ, ਜਿਵੇਂ ਕਿ ਸ਼ਰਾਬ ਪੀਤੇ ਹੋਏ ਨਸ਼ਈ ਦੇ ਮੂੰਹੋਂ ਨਿਕਲੇ ਬੇਮਤਲਬ ਬੋਲ ।
**ਮੂੜ**- ਮੂਰਖ । **ਬੇਤਾਲੇ**- ਵੇਤਾਲ, ਭੂਤ । **ਮਦਿ ਮਤਵਾਲੇ**- ਸ਼ਰਾਬ ਵਿਚ ਮਸਤ, ਸ਼ਰਾਬ ਪੀਤੇ ਨਸ਼ਈ ।
[ਵੇਖੋ ੬੪੯]

**ਆਲੂਦਿਆ**: ਮਲੀਨ, ਗੰਦਾ, ਅਪਵਿੱਤਰ । ੬੮੦
**ਮਃ ੫ ॥ ਰਤੇ ਰੰਗਿ ਪਾਰਬ੍ਰਹਮ ਕੈ ਮਨ ਤਨੁ ਅਤਿ ਗੁਲਾਲੁ ॥**
**ਨਾਨਕ ਵਿਣੁ ਨਾਵੈ ਆਲੂਦਿਆ ਜਿਤੀ ਹੋਰੁ ਖਿਆਲੁ ॥ ੩ ॥**
ਮਾਰੂ (ਵਾਰ), ਮਹਲਾ ੫, ਪਉੜੀ ੮੦, ਸਫ਼ਾ ੧੦੯੭
**ਅਰਥ**: ਪਾਰਬ੍ਰਹਮ ਦੇ ਪ੍ਰੇਮ ਵਿਚ ਜੋ ਰਚ ਗਏ, ਉਨ੍ਹਾਂ ਦੇ ਮਨ ਅਤੇ ਤਨ ਗੂੜ੍ਹੇ ਲਾਲ ਹੋਏ ਹਨ । ਨਾਮ ਤੋਂ ਬਿਨਾ ਜਿਤਨੇ ਹੋਰ ਖ਼ਿਆਲ ਹਨ, ਅਪਵਿੱਤਰ ਹਨ ।
[ਫ਼ਾ. ਆਲੂਦਹ : ਪਲੀਤ, ਗੰਦਾ, ਅਪਵਿੱਤਰ ।]

**ਆਲੇ**: ਮਹਾਨ, ਸ਼੍ਰੇਸ਼ਠ, ਸਰਵੋਤਮ । ੬੮੧
**ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ ॥**
**ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥੧॥ਰਹਾਉ॥**
ਤਿਲੰਗ ਨਾਮਦੇਵ, ੨, ਸਫ਼ਾ ੭੨੭
**ਅਰਥ**: (ਹੇ ਪਿਆਰੇ ਮੀਤ !) ਮੈਂ ਤੇਰੇ ਤੋਂ ਸਦਾ ਸਦਕੇ ਹਾਂ, ਕੁਰਬਾਨ ਹਾਂ । ਤੇਰੀ ਚਾਕਰੀ ਕਰਨੀ ਬਹੁਤ ਚੰਗੀ ਹੈ ਅਤੇ ਤੇਰਾ ਨਾਮ ਸਰਵੋਤਮ ਹੈ ।
**ਨੀਕੀ**- ਚੰਗੀ । **ਬਿਗਾਰੀ**- ਵੇਗਾਰ, ਚਾਕਰੀ, ਸੇਵਾ ।
[ਅ. ਆਲੀ : ਉੱਚਾ, ਉੱਤਮ, ਵੱਡਾ ।]

**ਆਵ**: ਉਮਰਾ । ੬੮੨
**ਜਮਕਾਲੁ ਨਿਹਾਲੇ ਸਾਸ ਆਵ ਘਟੈ ਬੇਤਾਲਿਆ ॥**
**ਨਾਨਕ ਗੁਰ ਸਰਣਾਈ ਉਬਰੇ ਹਰਿ ਗੁਰ ਰਖਵਾਲਿਆ ॥**
ਸਾਰੰਗ (ਵਾਰ), ਮਹਲਾ ੪, ਪਉੜੀ ੩੦, ਸਫ਼ਾ ੧੨੪੮
**ਅਰਥ**: ਕੁਰਾਹੀਏ ਮਨੁੱਖ ਦੇ ਸਵਾਸ ਮੌਤ ਦਾ ਦੂਤ ਦੇਖ ਰਿਹਾ ਹੈ (ਭਾਵ ਗਿਣ ਰਿਹਾ ਹੈ) । ਉਮਰ (ਸਵਾਸ-ਸਵਾਸ) ਘਟ ਰਹੀ ਹੈ । ਹੇ ਨਾਨਕ ! ਗੁਰੂ ਦੀ ਸ਼ਰਨ ਪੈਣ ਨਾਲ ਮਨੁੱਖ (ਮੌਤ ਦੇ ਸਹਿਮ ਤੋਂ) ਬਚ ਸਕਦਾ ਹੈ, ਕਿਉਂ ਜੁ ਵਾਹਿਗੁਰੂ ਰੂਪ ਗੁਰੂ ਰਖਿਆ ਕਰਨ ਦੇ ਸਮਰਥ ਹੈ ।
**ਜਮਕਾਲੁ**- ਮੌਤ ਦਾ ਦੂਤ । **ਨਿਹਾਲੇ**- ਨਿਹਾਰਦਾ ਹੈ, ਵੇਖਦਾ ਹੈ । **ਬੇਤਾਲਿਆ**- ਵੇਤਾਲ, ਭੂਤਨਾ, ਕੁਰਾਹੀਆ । **ਹਰਿ ਗੁਰ**- ਵਾਹਿਗੁਰੂ ਰੂਪ ਗੁਰੂ ।
[ਵੇਖੋ ੧੬]

**ਆਵਉ (ਜਾਉ)**: ਆਣਾ ਜਾਣਾ, ਜਨਮ ਮਰਨ । ੬੮੩
**ਜਨਮੇ ਕਾ ਫਲੁ ਕਿਆ ਗਣੀ ਜਾਂ ਹਰਿ ਭਗਤਿ ਨ ਭਾਉ ॥**
**ਪੈਧਾ ਖਾਧਾ ਬਾਦਿ ਹੈ ਜਾਂ ਮਨਿ ਦੂਜਾ ਭਾਉ ॥**
**ਵੇਖਣੁ ਸੁਨਣਾ ਝੂਠੁ ਹੈ ਮੁਖਿ ਝੂਠਾ ਆਲਾਉ ॥**
**ਨਾਨਕ ਨਾਮੁ ਸਲਾਹਿ ਤੂ ਹੋਰੁ ਹਉਮੈ ਆਵਉ ਜਾਉ ॥ ੧੧ ॥**
ਸਲੋਕ (ਵਧੀਕ), ਮਹਲਾ ੧, ੧, ਸਫ਼ਾ ੧੪੧੧
**ਅਰਥ**: (ਜਿਨ੍ਹਾਂ ਦੇ ਹਿਰਦੇ ਵਿਚ) ਨਾ ਭਗਤੀ ਹੈ, ਨਾ ਪ੍ਰੇਮ ਹੈ, (ਉਨ੍ਹਾਂ ਦੇ) ਜੰਮਣ ਦਾ ਫਲ ਕੀ ਗਿਣੀਏ ? ਜਿਨ੍ਹਾਂ ਦੇ ਮਨ ਵਿਚ ਦ੍ਵੈਤ-ਭਾਵ ਹੈ, (ਉਨ੍ਹਾਂ ਦਾ) ਖਾਧਾ (-ਪੀਤਾ) ਅਤੇ ਪਹਿਨਿਆ ਵਿਅਰਥ ਹੈ । (ਉਨ੍ਹਾਂ ਦਾ) ਵੇਖਣਾ ਅਤੇ ਸੁਣਨਾ ਝੂਠ ਹੈ, ਉਹ ਮੂੰਹੋਂ ਵੀ ਝੂਠ ਬੋਲਦੇ ਹਨ । ਹੇ ਨਾਨਕ ! ਤੂੰ ਨਾਮ ਨੂੰ ਸਾਲਾਹ (ਕਿਉਂਕਿ ਨਾਮ ਤੋਂ ਬਿਨਾ) ਹੋਰ (ਸਾਰੀ ਕਰਣੀ-ਕਰਤੂਤ) ਹਉਮੈ

(ਦੇ ਆਸਰੇ ਹੁੰਦੀ ਹੈ ਜਿਸ ਨਾਲ) ਆਉਣਾ-ਜਾਣਾ (ਜਨਮ-ਮਰਨ) ਬਣਿਆ ਰਹਿੰਦਾ ਹੈ ।
**ਕਿਆ ਗਣੀ**- ਕੀ ਗਿਣੀਏ । **ਭਾਉ**- ਪ੍ਰੇਮ । **ਪੈਧਾ**- ਪਹਿਨਿਆ । **ਬਾਦਿ**- ਵਿਅਰਥ । **ਝੂਠਾ ਆਲਾਉ**- ਝੂਠ ਬੋਲਦੇ ਹਨ ।
[ਵੇਖੋ ੧]

**ਆਵਉ (ਵੰਞਉ)**: ਆਂਦੀ ਜਾਂਦੀ ਹਾਂ, ੬੮੪
ਜੰਮਦੀ-ਮਰਦੀ ਹਾਂ ।
**ਆਵਉ ਵੰਞਉ ਡੁੰਮਣੀ ਕਿਤੀ ਮਿਤ੍ਰ ਕਰੇਉ ॥**
**ਸਾਧਨ ਢੋਈ ਨ ਲਹੈ ਵਾਢੀ ਕਿਉ ਧੀਰੇਉ ॥ ੧ ॥**
ਮਾਰੂ (ਕਾਫੀ), ਮਹਲਾ ੧, ੯, ਸਫ਼ਾ ੧੦੧੪
**ਅਰਥ**: ਮੈਂ ਦੁਖਿਆਰਣ ਜੰਮਦੀ-ਮਰਦੀ (ਰਹਿੰਦੀ) ਹਾਂ । ਕਿਤਨਿਆਂ ਹੀ (ਦੇਵੀ-ਦੇਵਾਂ) ਨੂੰ ਮਿੱਤਰ ਬਣਾਂਦੀ ਰਹੀ ਹਾਂ (ਭਾਵ ਉਨ੍ਹਾਂ ਦੀ ਪੂਜਾ ਕਰਦੀ ਰਹੀ ਹਾਂ) । ਇਸਤ੍ਰੀ (ਪਤੀ ਬਿਨਾ) ਢੋਈ ਨਹੀਂ ਪਾਉਂਦੀ, ਮੈਂ ਵਿਛੜੀ ਕਿਵੇਂ ਧੀਰਜ ਪਾਵਾਂ ?
**ਡੁੰਮਣੀ**- ਦੋ ਮਨੀ, ਦੋ ਚਿੱਤੀ, ਦੁਬਿਧਾ-ਗ੍ਰਸਤ । **ਕਿਤੀ**- ਕਿਤਨਿਆਂ ਨੂੰ । **ਸਾਧਨ**- ਇਸਤ੍ਰੀ । **ਵਾਢੀ**- ਵਿਛੜੀ ਹੋਈ । **ਕਿਉ**- ਕਿਵੇਂ । **ਧੀਰੇਉ**- ਧੀਰਜ ਕਰਾਂ ।
[ਵੇਖੋ ੧]

**ਆਵਊ**: ਆਵਾਂ । ੬੮੫
**ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ ॥**
**ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ ॥**
**ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੩ ॥**
ਸਿਰੀ., ਮਹਲਾ ੧, ੨, ਸਫ਼ਾ ੧੪-੧੫
ਵੇਖੋ 'ਅਸਮਾਨੀ' ੧੫੧੯

[ਵੇਖੋ ੧]

**ਆਵਈ**: ਆਇਆ । ੬੮੬
**ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥**
**ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥**
ਜਪੁ ,੭, ਸਫ਼ਾ ੨
**ਅਰਥ**: (ਭਾਵੇਂ ਕੋਈ) ਆਪਣਾ ਨਾਮ ਚੰਗਾ ਪ੍ਰਸਿੱਧ ਕਰਾ ਕੇ, ਜਗਤ ਵਿਚ, ਜਸ ਅਤੇ ਵਡਿਆਈ ਪ੍ਰਾਪਤ ਕਰ ਲਵੇ, ਪਰ ਜੇ ਉਸ ਪਰਮਾਤਮਾ ਦੀ ਮਿਹਰ ਦ੍ਰਿਸ਼ਟੀ ਵਿਚ ਨਹੀਂ ਆਇਆ ਤਦ (ਅੱਗੇ ਜਾਣ ਤੇ) ਕੋਈ ਸਾਰ ਨਹੀਂ ਪੁੱਛੇਗਾ ।
**ਕੀਰਤਿ**- ਵਡਿਆਈ । **ਤਿਸੁ**- ਉਸ, ਪਰਮਾਤਮਾ । **ਵਾਤ**- ਖ਼ਬਰ, ਸਾਰ । **ਕੇ**- ਕੋਈ ।
[ਵੇਖੋ ੧]

**ਆਵਏ**: ਆਉਂਦਾ ਹੈ । ੬੮੭
**ਸਤਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ ॥**
**ਅਨਦਿਨੁ ਰਹੈ ਲਿਵ ਲਾਇ ਤ ਸਹਜਿ ਸਮਾਵਏ ਜੀਉ ॥...॥੩॥**
ਧਨਾ.(ਛੰਤ), ਮਹਲਾ ੪, ੧, ਸਫ਼ਾ ੬੯੦
ਵੇਖੋ 'ਅਤੀਤੁ' ੨੨੫੧

[ਵੇਖੋ ੧]

**ਆਵਸਿ**: ਆਵੇਗਾ । ੬੮੮
**ਜਾਗੁ ਰੇ ਮਨ ਜਾਗਨਹਾਰੇ ॥**
**ਬਿਨੁ ਹਰਿ ਅਵਰੁ ਨ ਆਵਸਿ ਕਾਮਾ**
**ਝੂਠਾ ਮੋਹੁ ਮਿਥਿਆ ਪਾਸਾਰੇ ॥੧॥ ਰਹਾਉ॥**
ਆਸਾ, ਮਹਲਾ ੫, ੬੭, ਸਫ਼ਾ ੩੮੭
**ਅਰਥ**: ਹੇ (ਆਤਮਿਕ ਤੌਰ ਤੇ) ਚੇਤਨ ਮਨ ! (ਮੋਹ ਦੀ ਨੀਂਦ ਤਿਆਗ ਕੇ) ਸੁਚੇਤ ਹੋ ਜਾ । ਪਰਮਾਤਮਾ (ਦੇ ਨਾਮ) ਤੋਂ ਬਿਨਾ ਹੋਰ ਕੋਈ ਵੀ ਕੰਮ ਨਹੀਂ ਆਵੇਗਾ, (ਇਹ ਦ੍ਰਿਸ਼ਮਾਨ) ਪਸਾਰੇ ਮਿਥਿਆ ਹਨ ਅਤੇ (ਇਨ੍ਹਾਂ ਨਾਲ) ਮੋਹ ਕਰਨਾ ਵੀ ਝੂਠਾ ਹੈ ।
**ਜਾਗਨਹਾਰੇ**- ਜੋ ਹਕੀਕਤ ਵਿਚ ਚੇਤਨ-ਸਰੂਪ ਹੈ ।
[ਵੇਖੋ ੧]

**ਆਵਸੀ**: ਆ ਪਵੇਗੀ, ਆ ਪੈਣੀ ਹੈ । ੬੮੯
**ਸਲੋਕੁ ਮ: ੨॥ ਚੰਗਿਆਈਂ ਆਲਕੁ ਕਰੇ ਬੁਰਿਆਈ ਹੋਇ ਸੇਰੁ ॥**
**ਨਾਨਕ ਅਜੁ ਕਲਿ ਆਵਸੀ ਗਾਫਲ ਫਾਹੀ ਪੇਰੁ ॥੧॥**
ਗੂਜਰੀ (ਵਾਰ), ਮਹਲਾ ੫, ਪਉੜੀ ੩, ਸਫ਼ਾ ੫੧੮
ਵੇਖੋ 'ਅਜੁ' ੨੧੬੬ ੳ

[ਵੇਖੋ ੧]

**ਆਵਸੁ**: ਆਉਂਦਾ । ੬੯੦
**ਸਲੋਕ ॥..... ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ ॥**
**ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ ॥੨॥**
ਜੈਤ. (ਵਾਰ), ਮਹਲਾ ੫, ਪਉੜੀ ੯, ਸਫ਼ਾ ੭੦੭
ਵੇਖੋ 'ਉਜੜੁ' ੧੦੮

[ਵੇਖੋ ੧]

**ਆਵਹ**: ਆਈਏ । ੬੯੧
**ਧਾਰਿ ਅਨੁਗ੍ਰਹੁ ਸੁਆਮੀ ਮੇਰੇ ਦੁਤੀਆ ਭਾਉ ਨਿਵਾਰਿ ॥**
**ਬੰਧਨ ਕਾਟਿ ਲੇਹੁ ਅਪੁਨੇ ਕਰਿ ਕਬਹੂ ਨ ਆਵਹ ਹਾਰਿ ॥੧॥**
ਧਨਾ., ਮਹਲਾ ੫, ੧੮, ਸਫ਼ਾ ੬੭੫
**ਅਰਥ**: ਹੇ ਮਾਲਿਕ ! ਮੇਰੇ ਉਪਰ ਕਿਰਪਾ ਕਰ ਕੇ (ਮੇਰੇ ਮਨ ਵਿਚੋਂ) ਦ੍ਵੈਤ-ਭਾਵ ਦੂਰ ਕਰ ਦੇ । (ਮੋਹ-ਮਾਇਆ ਦੇ) ਬੰਧਨ ਕੱਟ ਕੇ ਆਪਣਾ ਬਣਾ

ਲਓ, ਫਿਰ ਕਦੇ (ਵਿਕਾਰਾਂ ਤੋਂ) ਹਾਰ ਕੇ ਨਾ ਆਈਏ ।
**ਅਨੁਗ੍ਰਹੁ**- ਕਿਰਪਾ । **ਦੂਤੀਆ ਭਾਉ**- ਦ੍ਵੈਤ-ਭਾਵ, ਮਇਆ ਦਾ ਪਿਆਰ । **ਨਿਵਾਰਿ**- ਦੂਰ ਕਰ । **ਕਬਹੂ**- ਕਦੇ ।
[ਵੇਖੋ ੧]

**ਆਵਹਿ**: ਆਉਂਦੇ ਹਨ, ਜਨਮ ਲੈਂਦੇ ਹਨ । ੬੯੨

**ਇਕਿ ਆਵਹਿ ਇਕਿ ਜਾਵਹਿ ਆਈ ॥**
**ਇਕਿ ਹਰਿ ਰਾਤੇ ਰਹਹਿ ਸਮਾਈ ॥**

ਆਸਾ (ਚਉ.), ਮਹਲਾ ੧, ੧੫, ਸਫ਼ਾ ੩੫੩

**ਅਰਥ**: ਕਈ ਜਗਤ ਵਿਚ ਆਉਂਦੇ ਹਨ (ਜਨਮ ਲੈਂਦੇ ਹਨ), ਕਈ ਜਾ ਰਹੇ (ਅਰਥਾਤ ਮਰ ਰਹੇ) ਹਨ । ਕਈ ਜਾ ਕੇ (ਮਰ ਕੇ) ਮੁੜ ਆ ਰਹੇ (ਜੰਮ ਰਹੇ) ਹਨ । ਕਈ ਵਾਹਿਗੁਰੂ ਦੇ ਪ੍ਰੇਮ ਵਿਚ ਰਚ ਗਏ ਹਨ ਅਤੇ ਉਸੇ ਵਿਚ ਸਮਾਏ ਰਹਿੰਦੇ ਹਨ ।
[ਵੇਖੋ ੧]

**ਆਵਹਿਗਾ**: ਆਵੇਂਗਾ । ੬੯੩

**ਜਜੈ ਜੋਤਿ ਹਿਰਿ ਲਈ ਤੇਰੀ ਮੂੜੇ ਅੰਤਿ ਗਇਆ ਪਛੁਤਾਵਹਿਗਾ ॥**
**ਏਕੁ ਸਬਦੁ ਤੂੰ ਚੀਨਹਿ ਨਾਹੀ ਫਿਰਿ ਫਿਰਿ ਜੂਨੀ ਆਵਹਿਗਾ ॥੪॥**

ਆਸਾ (ਪਟੀ), ਮਹਲਾ ੩, ੪, ਸਫ਼ਾ ੪੩੪

**ਅਰਥ**: ('ਜ' ਅੱਖਰ ਦੁਆਰਾ ਉਪਦੇਸ਼ ਕੀਤਾ ਹੈ) ਹੇ ਮੂੜ੍ਹ ! (ਅਗਿਆਨ ਨੇ) ਤੇਰੀ (ਆਤਮਿਕ) ਜੋਤਿ ਖੋਹ ਲਈ ਹੈ, ਅੰਤ ਨੂੰ (ਦੇਹ ਤਿਆਗਣ ਵੇਲੇ ਜਦ ਸੰਸਾਰ ਤੋਂ) ਜਾਏਂਗਾ, (ਤਾਂ ਤੈਨੂੰ) ਪਛਤਾਵਾ ਹੋਵੇਗਾ । ਇਕ ਸ਼ਬਦ (ਓਅੰਕਾਰ ਨੂੰ) ਤੂੰ ਪਛਾਣਦਾ ਨਹੀਂ, (ਇਸ ਲਈ) ਮੁੜ-ਮੁੜ ਜੂਨਾਂ ਵਿਚ ਆਵੇਂਗਾ ।
**ਹਿਰਿ ਲਈ**- ਖੋਹ ਲਈ । **ਮੂੜੇ**- ਹੇ ਮੂੜ੍ਹ, ਹੇ ਅਗਿਆਨੀ । **ਏਕੁ ਸਬਦੁ**- ਓਅੰਕਾਰ, ੧ਓ ਸਰੂਪ ਪਰਮਾਤਮਾ । **ਚੀਨਹਿ**- ਪਛਾਣਦਾ ।
[ਵੇਖੋ ੧]

**ਆਵਹਿਗੇ**: ਆਵਾਂਗੇ । ੬੯੪

**ਬਹੁਰਿ ਹਮ ਕਾਹੇ ਆਵਹਿਗੇ ॥**
**ਆਵਨ ਜਾਨਾ ਹੁਕਮੁ ਤਿਸੈ ਕਾ ਹੁਕਮੈ ਬੁਝਿ ਸਮਾਵਹਿਗੇ ॥੧॥ਰਹਾਉ॥**

ਮਾਰੂ, ਕਬੀਰ, ੪, ਸਫ਼ਾ ੧੧੦੩

**ਅਰਥ**: (ਵਾਹਿਗੁਰੂ ਵਿਚ ਲੀਨ ਹੋਣ ਪਿੱਛੋਂ) ਮੁੜ ਕੇ ਅਸੀਂ ਕਿਸ ਲਈ (ਸੰਸਾਰ ਵਿਚ) ਆਵਾਂਗੇ ? ਆਉਣਾ-ਜਾਣਾ (ਜਨਮ-ਮਰਨ) ਉਸ (ਵਾਹਿਗੁਰੂ) ਦਾ ਹੁਕਮ ਹੈ, ਉਸ ਦੇ ਹੁਕਮ ਨੂੰ ਮੰਨ ਕੇ (ਅਸੀਂ ਉਸ ਦੇ ਵਿਚ) ਸਮਾ ਜਾਵਾਂਗੇ (ਭਾਵ ਉਸ ਨਾਲ ਅਭੇਦ ਹੋ ਜਾਵਾਂਗੇ) ।
**ਬਹੁਰਿ**- ਫਿਰ, ਦੋਬਾਰਾ ।
[ਵੇਖੋ ੧]

**ਆਵਹੀ**: ਆਉਂਦਾ । ੬੯੫

**ਸਲੋਕੁ ਮ: ੧ ॥ ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ ॥**
**ਮਨਿ ਮੁਖਿ ਵਸਹਿ ਤਿਸੁ ਜਿਸੁ ਤੂੰ ਚਿਤਿ ਨ ਆਵਹੀ ॥.....॥੧॥**

ਮਾਝ (ਵਾਰ), ਮਹਲਾ ੧, ਪਉੜੀ ੨੧, ਸਫ਼ਾ ੧੪੭
ਵੇਖੋ 'ਅਕੁ' ੧੭੩੫

[ਵੇਖੋ ੧]

**ਆਵਹੀਂ**: ਆਂਦੇ ਹਨ । ੬੯੬

**ਉਦਮ ਕਰਹਿ ਅਨੇਕ ਹਰਿ ਨਾਮੁ ਨ ਗਾਵਹੀ ॥**
**ਭਰਮਹਿ ਜੋਨਿ ਅਸੰਖ ਮਰਿ ਜਨਮਹਿ ਆਵਹੀਂ ॥**

ਜੈਤ. (ਛੰਤ), ਮਹਲਾ ੫, ੩, ਸਫ਼ਾ ੭੦੫
ਵੇਖੋ 'ਉਦਮ' ੨੬੭

[ਵੇਖੋ ੧]

**ਆਵਹੁ**: ਆਉਂਦਾ ਰਹੇਂਗਾ । ੬੯੭

**ਪੁੰਨੀ ਪਾਪੀ ਆਖਣੁ ਨਾਹਿ ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥**
**ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥**

ਜਪੁ, ੨੦, ਸਫ਼ਾ ੪

**ਅਰਥ**: (ਹੇ ਜੀਵ !) ਪੁੰਨੀ ਜਾਂ ਪਾਪੀ ਨਿਰਾ ਕਹਿਣ ਮਾਤਰ ਨਹੀਂ ਹੈ । ਤੂੰ ਜਿਹੋ-ਜਿਹੇ ਕਰਮ ਕਰੇਂਗਾ (ਉਹੋ ਜਿਹੇ ਸੰਸਕਾਰਾਂ ਦਾ ਲੇਖਾ) ਲਿਖ ਕੇ ਆਪਣੇ ਨਾਲ ਲੈ ਜਾਏਂਗਾ । (ਕਰਮ ਕਰ ਕੇ ਤੂੰ) ਆਪ ਬੀਜ ਬੀਜਦਾ ਹੈਂ, ਉਨ੍ਹਾਂ ਦਾ (ਚੰਗਾ-ਮੰਦਾ) ਫਲ ਤੂੰ ਆਪ ਹੀ ਖਾਏਂਗਾ । ਹੇ ਨਾਨਕ ! (ਇੰਵ) ਪਰਮਾਤਮਾ ਦੇ ਹੁਕਮ ਵਿਚ ਤੂੰ ਆਉਂਦਾ ਜਾਂਦਾ ਰਹੇਂਗਾ (ਭਾਵ ਜਨਮ-ਮਰਨ ਦੇ ਚੱਕਰ ਵਿਚ ਰਹੇਂਗਾ) ।
**ਹੁਕਮੀ**- ਪਰਮਾਤਮਾ ਦੇ ਹੁਕਮ ਵਿਚ ।
[ਵੇਖੋ ੧]

**ਆਵਹੇ**: ਆਣਗੇ । ੬੯੮

**ਕੋਏ ਨ ਬੇਲੀ ਹੋਇ ਤੇਰਾ ਸਦਾ ਪਛੋਤਾਵਹੇ ॥**
**ਗੁਨ ਗੁਪਾਲ ਨ ਜਪਹਿ ਰਸਨਾ ਫਿਰਿ ਕਦਹੁ ਸੇ ਦਿਹ ਆਵਹੇ ॥...।੧।**

ਬਿਹਾ. (ਛੰਤ), ਮਹਲਾ ੫, ੭, ਸਫ਼ਾ ੫੪੬

**ਅਰਥ**: (ਪਾਪਾਂ ਦੀ ਕਮਾਈ ਦਾ ਫਲ ਭੁਗਤਦਿਆਂ) ਤੇਰਾ ਕੋਈ ਮਿੱਤਰ ਨਹੀਂ ਬਣੇਗਾ, (ਅਤੇ) ਸਦਾ ਪਛਤਾਂਦਾ ਰਹੇਂਗਾ । (ਹੁਣ ਤੂੰ) ਵਾਹਿਗੁਰੂ ਦੇ ਗੁਣ ਰਸਨਾ ਨਾਲ ਨਹੀਂ ਜਪਦਾ, ਫਿਰ ਉਹ ਦਿਨ ਕਦੋਂ ਆਣਗੇ ? (ਜਦ ਤੂੰ ਕਰਤਾਰ ਦੇ ਨਾਮ ਦਾ ਜਾਪ ਕਰ ਸਕੇਂਗਾ) ।
**ਬੇਲੀ**- ਮਿੱਤਰ । **ਕਦਹੁ**- ਕਦੋਂ । **ਸੇ**- ਉਹ । **ਦਿਹ**- ਦਿਨ ।
[ਵੇਖੋ ੧]

**ਆਵਹੋ**: ਆਓ । ੬੯੯

**ਆਵਹੋ ਸੰਤ ਜਨਹੁ ਗੁਣ ਗਾਵਹ ਗੋਵਿੰਦ ਕੇਰੇ ਰਾਮ ॥...॥੧॥**

ਸੂਹੀ (ਛੰਤ), ਮਹਲਾ ੪, ੪, ਸਫ਼ਾ ੭੭੫

**ਅਰਥ**: ਹੇ ਅਕਾਲ-ਪੁਰਖ ਦੇ ਸੇਵਕੋ ! ਆਓ, ਸਰਬ-ਵਿਆਪਕ ਵਾਹਿਗੁਰੂ ਦੇ (ਰਲ-ਮਿਲ ਕੇ) ਗੁਣ ਗਾਈਏ ।

**ਗੋਵਿੰਦ ਕੇਰੇ**- ਵਾਹਿਗੁਰੂ ਦੇ ।

[ਵੇਖੋ ੧]

## ਆਵਗਿ: ਆਉਂਦਾ ਹੈ, ਆਵੇਗਾ । ੬੯੯ ੳ

**ਜੈਸੇ ਅੰਭ ਕੁੰਡ ਕਰਿ ਰਾਖਿਓ ਪਰਤ ਸਿੰਧੁ ਗਲਿ ਜਾਹਾ ॥**
**ਆਵਗਿ ਆਗਿਆ ਪਾਰਬ੍ਰਹਮ ਕੀ ਉਠਿ ਜਾਸੀ ਮੁਹਤ ਚਸਾਹਾ ॥੩॥**

ਆਸਾ, ਮਹਲਾ ੫, ੧੨੩, ਸਫ਼ਾ ੪੦੨

ਵੇਖੋ 'ਅੰਭ' ੧੨੬੫

[ਵੇਖੋ ੧]

## ਆਵਟਣੁ: ਦੁੱਧ ਵਿਚ ਪਾਇਆ ਪਾਣੀ, ਹੰਘਾਲ । ੭੦੦

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ ॥**
**ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ ॥.....॥੪॥**

ਸਿਰੀ. (ਅਸ.), ਮਹਲਾ ੧, ੧੧, ਸਫ਼ਾ ੬੦

**ਅਰਥ**: ਹੇ ਮਨ ! ਤੂੰ ਵਾਹਿਗੁਰੂ ਨਾਲ ਐਸੀ ਪ੍ਰੀਤੀ ਕਰ ਜਿਹੋ-ਜਿਹੀ ਪਾਣੀ ਦੀ ਦੁੱਧ ਨਾਲ ਹੈ । ਹੰਘਾਲ ਆਪ (ਉਬਾਲੇ) ਸਹਿੰਦਾ ਹੈ, ਪਰ ਦੁੱਧ ਨੂੰ ਸੜਨ ਨਹੀਂ ਦਿੰਦਾ ।

**ਨੋਟ**: ਬਹੁਤੇ ਟੀਕਾਕਾਰਾਂ ਨੇ 'ਆਵਟਣੁ' ਦੇ ਅਰਥ 'ਉਬਲਨਾ' ਜਾਂ 'ਉਬਾਲਾ' ਕੀਤੇ ਹਨ, ਪਰ ਭਾਈ ਕਾਨ੍ਹ ਸਿੰਘ 'ਨਾਭਾ' ਅਤੇ ਗਿ. ਨਰੈਣ ਸਿੰਘ ਨੇ ਇਸ ਦੇ ਅਰਥ 'ਹੰਘਾਲ' (ਦੁੱਧ ਨੂੰ ਉਬਾਲਣ ਹਿਤ ਪਾਇਆ ਪਾਣੀ) ਕੀਤੇ ਹਨ । ਉਪਰਲੀਆਂ ਤੁਕਾਂ ਵਿਚ ਜਲ-ਦੁੱਧ ਦੀ ਪ੍ਰੀਤ ਦੱਸਦਿਆਂ, ਜਿਵੇਂ 'ਦੁੱਧ' ਨਾਲ ਪ੍ਰੀਤ ਕਰਨ ਵਾਲਾ 'ਆਵਟਣੁ ਆਪੇ' ਲਿਖਿਆ ਹੈ, ਉਸ ਤੋਂ ਸਪਸ਼ਟ ਸੰਕੇਤ ਮਿਲਦਾ ਹੈ ਕਿ ਇਥੇ ਭਾਵ ਇਹ ਹੈ ਕਿ 'ਹੰਘਾਲ' ਆਪ (ਸੇਕ) ਸਹਿੰਦਾ ਹੈ ਅਤੇ ਦੁੱਧ ਨੂੰ ਸੇਕ ਨਹੀਂ ਸਹਿਣ ਦਿੰਦਾ । ਜੇ ਕਰ 'ਆਵਟਣੁ' ਨੂੰ ਉਬਾਲ ਕਹੀਏ ਤਾ 'ਆਪੇ' ਸ਼ਬਦ ਆਪਣੀ ਕਲਪਨਾ ਨਾਲ ਹੀ ਪਾਣੀ ਲਈ ਵਰਤਣਾ ਪੈਂਦਾ ਹੈ । ਤੁਕ ਦੀ ਬਣਤਰ ਵੀ ਅਧੂਰੀ ਪ੍ਰਤੀਤ ਹੁੰਦੀ ਹੈ । ਉਂਞ ਵੀ ਰੀਤੀਗਤ ਪੇਂਡੂ ਧਾਰਨਾ ਇਹੋ ਹੈ ਕਿ ਉਬਾਲਣ ਤੋਂ ਪਹਿਲਾਂ ਦੁੱਧ ਵਿਚ ਪਾਇਆ 'ਹੰਘਾਲ' ਦੁੱਧ ਨੂੰ ਸੜਨ ਤੋਂ ਬਚਾਂਦਾ ਹੈ । ਸੰਸਕ੍ਰਿਤ 'ਆਵਰ੍ਤਨਮ੍' ਦਾ ਮੂਲ ਭਾਵ ਚੱਕਰ ਕਟਣਾ ਹੈ । 'ਹੰਘਾਲ' ਨੂੰ ਹਮੇਸ਼ਾ 'ਦੁੱਧ' ਵਾਲੇ ਬਰਤਨ ਵਿਚ ਚੰਗੀ ਤਰ੍ਹਾਂ ਘੁਮਾ ਕੇ ਦੁੱਧ ਵਿਚ ਪਾਈਦਾ ਹੈ, ਇਸ ਕਰ ਕੇ 'ਆਵਟਣੁ' ਦਾ ਅਰਥ 'ਹੰਘਾਲ' ਹੀ ਵਧੇਰੇ ਢੁਕਵਾਂ ਹੈ ।

[ਸੰਸ. आवर्तनम् (ਆਵਰ੍ਤਨਮ੍) आ+वृत्+ल्युट् : ਚੱਕਰ ਕਟਣਾ, ਘੁੰਮਣਾ ; ਪਿਘਲਣਾ, ਗਲਾਣਾ ।

ਪ੍ਰਾ. आवट्ट (ਆਵਟ੍ਟ): ਚੱਕਰ ਵਾਂਗ ਘੁੰਮਣਾ ; ਵਿਲੀਨ ਹੋਣਾ ; ਦੁਖੀ ਕਰਨਾ ; ਸੁਕਾਉਣਾ ।]

## ਆਵਟੇ: ਤਪਾਏ ਜਾਂਦੇ ਹਨ, ਦੁਖੀ ਕੀਤੇ ਜਾਂਦੇ ਹਨ । ੭੦੧

**ਜਹ ਆਵਟੇ ਬਹੁਤ ਘਨ ਸਾਥ ॥ ਪਾਰਬ੍ਰਹਮ ਕੇ ਸੰਗੀ ਸਾਧ ॥੩॥**

ਆਸਾ, ਮਹਲਾ, ੯੧, ਸਫ਼ਾ ੩੯੩

**ਅਰਥ**: (ਮਰਨ ਤੋਂ ਬਾਅਦ ਦੀ ਦਸ਼ਾ ਦਾ ਵਰਣਨ ਹੈ) ਜਿਥੇ ਬਹੁਤ ਕਾਫ਼ਲੇ (ਪਰਲੋਕਵਾਸੀਆਂ ਦੇ ਟੋਲੇ) ਤਪਾਏ ਜਾਂਦੇ ਹਨ, ਉਥੇ ਸਾਧੂਆਂ ਦਾ ਸੰਗੀ ਪਾਰਬ੍ਰਹਮ (ਉਨ੍ਹਾਂ ਦਾ ਸਹਾਈ) ਹੁੰਦਾ ਹੈ ।

**ਬਹੁਤ ਘਨ ਸਾਥ**- ਬਹੁਤ ਕਾਫ਼ਲੇ, ਪਰਲੋਕਵਾਸੀਆਂ ਦੇ ਟੋਲੇ ।

[ਵੇਖੋ ੭੦੦]

## ਆਵਣ (ਜਾਣ): ਜਨਮ-ਮਰਨ, ਆਵਾਗੌਣ । ੭੦੨

**ਰਾਮ ਨਾਮੁ ਪਿਆਰੇ ਸਭਿ ਕੁਲ ਉਧਾਰੇ ਰਾਮ ਨਾਮੁ ਮੁਖਿ ਬਾਣੀ ॥**
**ਆਵਣ ਜਾਣ ਰਹੇ ਸੁਖੁ ਪਾਇਆ ਘਰਿ ਅਨਹਦ ਸੁਰਤਿ ਸਮਾਣੀ ॥....॥੧॥**

ਸੂਹੀ, ਮਹਲਾ ੩, ੧੨, ਸਫ਼ਾ ੭੭੭

**ਅਰਥ**: (ਜੋ) ਵਾਹਿਗੁਰੂ ਦੇ ਨਾਮ ਦੇ ਪਿਆਰੇ ਹਨ, ਉਨ੍ਹਾਂ ਮੂੰਹੋਂ ਕਰਤਾਰ ਦੇ ਨਾਮ ਦਾ ਉਚਾਰਨ ਕਰ ਕੇ ਸਾਰੀ ਕੁਲ ਦਾ ਉਧਾਰ ਕਰ ਲਿਆ ਹੈ । (ਉਨ੍ਹਾਂ ਦਾ) ਜਨਮ-ਮਰਨ (ਦਾ ਗੇੜ) ਮੁੱਕ ਗਿਆ ਹੈ, ਸੁਖ ਦਾ ਜੀਵਨ ਬਤੀਤ ਕਰ ਰਹੇ ਹਨ ਅਤੇ ਉਨ੍ਹਾਂ ਦੀ ਸੁਰਤਿ ਨਿਰੰਤਰ ਸ਼ਬਦ ਵਿਚ ਸਮਾਈ ਹੋਈ ਹੈ ।

**ਮੁਖਿ ਬਾਣੀ**- ਮੂੰਹ ਵਿਚ ਬਾਣੀ (ਭਾਵ ਮੂੰਹੋਂ ਉਚਾਰਨਾ) ।

[ਵੇਖੋ ੧]

## ਆਵਣ (ਜਾਣੀ): ਆਉਣ ਜਾਣ ਵਾਲੀ, ਜਨਮ-ਮਰਨ ਵਾਲੀ ਸ੍ਰਿਸ਼ਟੀ । ੭੦੩

**ਨਾਮੁ ਤੇਰਾ ਸਭੁ ਕੋਈ ਲੇਤੁ ਹੈ ਜੇਤੀ ਆਵਣ ਜਾਣੀ ॥**
**ਜਾ ਤੁਧੁ ਭਾਵੈ ਤਾ ਗੁਰਮੁਖਿ ਬੂਝੈ ਹੋਰ ਮਨਮੁਖਿ ਫਿਰੈ ਇਆਣੀ ॥੫॥**

ਆਸਾ (ਅਸ.), ਮਹਲਾ ੩, ੨੩, ਸਫ਼ਾ ੪੨੩

**ਅਰਥ**: ਜਿਤਨੀ ਜਨਮ-ਮਰਨ ਵਾਲੀ ਸ੍ਰਿਸ਼ਟੀ ਹੈ, ਤੇਰਾ ਨਾਮ ਤਾਂ ਹਰ ਕੋਈ ਵਿਅਕਤੀ ਲੈ ਲੈਂਦਾ ਹੈ, (ਪਰ) ਜਦ ਤੈਨੂੰ ਭਾ ਜਾਵੇ ਤਦ ਹੀ (ਕੋਈ) ਗੁਰਮੁਖ (ਤੈਨੂੰ) ਅਨੁਭਵ ਕਰਦਾ ਹੈ । ਹੋਰ ਮਨਮੁਖੀ (ਸ੍ਰਿਸ਼ਟੀ) ਅਗਿਆਨ ਵਿਚ ਭਟਕਦੀ ਰਹਿੰਦੀ ਹੈ ।

**ਫਿਰੈ**- ਭਟਕਦੀ ਹੈ । **ਇਆਣੀ**- ਅਨਜਾਣ ।

[ਵੇਖੋ ੧]

## ਆਵਣ (ਜਾਣੇ): ਜਨਮ-ਮ੍ਰਿਤੂ ਦਾ ਚੱਕਰ । ੭੦੪

**ਈਹਾ ਸੁਖੁ ਆਗੈ ਮੁਖ ਊਜਲ ਮਿਟਿ ਗਏ ਆਵਣ ਜਾਣੇ ॥ ਨਿਰਭਉ ਭਏ ਹਿਰਦੈ ਨਾਮੁ ਵਸਿਆ ਅਪੁਨੇ ਸਤਿਗੁਰ ਕੈ ਮਨਿ ਭਾਣੇ ॥੩॥**

ਸੋਰਠਿ, ਮਹਲਾ ੫, ੨੧, ਸਫ਼ਾ ੬੧੪

**ਅਰਥ**: ਹੇ ਭਾਈ ! ਜੋ (ਸਿੱਖ) ਆਪਣੇ ਸਤਿਗੁਰੂ ਦੇ ਮਨ ਨੂੰ ਭਾ ਜਾਂਦੇ ਹਨ, ਉਨ੍ਹਾਂ ਦੇ ਦਿਲ ਵਿਚ ਨਾਮ ਟਿਕ ਜਾਂਦਾ ਹੈ, ਜਿਸ ਕਰ ਕੇ ਉਹ ਬੇਖ਼ੌਫ਼ ਹੋ

ਜਾਂਦੇ ਹਨ । (ਨਾਮ ਜਪਣ ਕਰ ਕੇ) ਉਹ ਇਸ ਲੋਕ ਵਿਚ ਸੁਖੀ ਰਹਿੰਦੇ ਹਨ ਅਤੇ ਪਰਲੋਕ ਵਿਚ ਚੰਗੇ ਕਰਮਾਂ ਦਾ ਚਾਨਣ ਲੈ ਜਾਂਦੇ ਹਨ । ਉਹ ਜਨਮ-ਮ੍ਰਿਤੂ ਦੇ ਚੱਕਰ ਤੋਂ ਮੁਕਤੀ ਪਾ ਲੈਂਦੇ ਹਨ ।
**ਈਹਾ**- ਇਸ ਲੋਕ ਵਿਚ । **ਆਗੈ**- ਅੱਗੇ, ਪਰਲੋਕ ਵਿਚ ।
[ਵੇਖੋ ੧]

**ਆਵਣ (ਵਾਰ)**: ਆਣ ਦੀ ਵਾਰੀ, ੨੦੫
ਜਨਮ ਲੈਣ ਦੀ ਵਾਰੀ ।

**ਬੋਲਹੁ ਸਚੁ ਨਾਮੁ ਕਰਤਾਰ ॥**
**ਫੁਨਿ ਬਹੁੜਿ ਨ ਆਵਣ ਵਾਰ ॥੧॥ਰਹਾਉ॥**

ਪ੍ਰਭਾਤੀ ਬਿਭਾਸ, ਮਹਲਾ ੧, ੯. ਸਫ਼ਾ ੧੩੨੯

**ਅਰਥ**: ਹੇ ਭਰਾਓ ! ਕਰਤਾ-ਪੁਰਖ ਦਾ ਅਬਿਨਾਸ਼ੀ ਨਾਮ ਜਪੋ । ਫਿਰ ਮੁੜ ਦੋਬਾਰਾ ਜਨਮ-ਲੈਣ ਦੀ ਵਾਰੀ ਨਹੀਂ ਆਵੇਗੀ (ਭਾਵ ਜਨਮ-ਮਰਣ ਦੇ ਚੱਕਰ ਤੋਂ ਮੁਕਤੀ ਮਿਲ ਜਾਵੇਗੀ) ।
**ਫੁਨਿ ਬਹੁੜਿ**- ਫਿਰ ਦੋਬਾਰਾ ।
[ਵੇਖੋ ੧]

**ਆਵਣਾ**: ਆਉਣਾ ਹੈ । ੨੦੬

**ਮਾਹਾ ਰੁਤੀ ਆਵਣਾ ਵੇਖਹੁ ਕਰਮ ਕਮਾਇ ॥**
**ਨਾਨਕ ਹਰੇ ਨ ਸੂਕਹੀ ਜਿ ਗੁਰਮੁਖਿ ਰਹੇ ਸਮਾਇ ॥੪॥**

ਬਸੰਤ, ਮਹਲਾ ੧, ੧, ਸਫ਼ਾ ੧੧੬੮

**ਅਰਥ**: ਮਹੀਨੇ ਅਤੇ ਰੁੱਤਾਂ ਨੇ (ਵਾਰੀ-ਵਾਰੀ) ਆਉਣਾ ਹੈ । ਤੂੰ (ਸ਼ੁਭ) ਕਰਮ ਕਰ ਕੇ ਵੇਖ (ਕੇਵਲ ਸ਼ੁਭ ਕਰਮ ਹੀ ਬਸੰਤ ਵਰਗਾ ਖੇੜਾ ਪ੍ਰਦਾਨ ਕਰਦੇ ਹਨ) । ਉਹ (ਮਨੁੱਖ ਸਦਾ) ਹਰੇ (ਅਰਥਾਤ ਆਨੰਦ ਵਿਚ) ਰਹਿੰਦੇ ਹਨ, ਜਿਹੜੇ ਗੁਰੂ ਦੁਆਰਾ (ਦਰਸਾਏ ਨਾਮ ਸਿਮਰਨ ਦੇ ਮਾਰਗ ਤੇ ਚਲ ਕੇ ਵਾਹਿਗੁਰੂ ਵਿਚ) ਸਮਾਏ ਰਹਿੰਦੇ ਹਨ, ਉਹ (ਕਦੇ) ਸੁਕਦੇ ਨਹੀਂ (ਭਾਵ ਦੁਖੀ ਨਹੀਂ ਹੁੰਦੇ) ।
**ਮਾਹਾ**- ਮਹੀਨੇ । **ਰੁਤੀ**- ਰੁੱਤਾਂ ਨੇ । **ਹਰੇ**- ਆਨੰਦਿਤ, ਖ਼ੁਸ਼ਹਾਲ । **ਨ ਸੂਕਹੀ**- ਸੁਕਦੇ ਨਹੀਂ, ਦੁਖੀ ਨਹੀਂ ਹੁੰਦੇ ।
[ਵੇਖੋ ੧]

**ਆਵਣਿ (ਜਾਣਿ)**: ਆਉਣ ਜਾਣ ਵਿਚ, ੨੦੭
ਜਨਮ-ਮਰਨ ਦੇ ਗੇੜ ਵਿਚ ।

**ਣਾ ਕੋ ਮੇਰਾ ਕਿਸੁ ਗਹੀ ਣਾ ਕੋ ਹੋਆ ਨ ਹੋਗੁ ॥**
**ਆਵਣਿ ਜਾਣਿ ਵਿਗੁਚੀਐ ਦੁਬਿਧਾ ਵਿਆਪੈ ਰੋਗੁ ॥**

ਰਾਮ. (ਓਅੰ.), ਮਹਲਾ ੧, ੩੨, ਸਫ਼ਾ ੯੩੪

**ਅਰਥ**: ਮੇਰਾ ਕੋਈ ਨਹੀਂ ਹੈ, (ਇਸ ਲਈ) ਮੈਂ ਕਿਸ ਨੂੰ ਫੜਾਂ (ਕਿਸ ਦਾ ਆਸਰਾ ਲਵਾਂ ?) ਨਾ ਕੋਈ ਪਹਿਲਾਂ ਹੋਇਆ ਹੈ ਅਤੇ ਨਾ (ਅੱਗੋਂ) ਹੋਵੇਗਾ । ਜਨਮ-ਮਰਨ ਦੇ ਗੇੜ ਵਿਚ ਦੁਬਿਧਾ-ਰੂਪੀ ਰੋਗ ਲਗਾ ਰਹਿੰਦਾ ਹੈ, (ਜਿਸ ਨਾਲ) ਖੁਆਰ ਹੋਈਦਾ ਹੈ ।

**ਭਾਵ**: ਅਸਲੀ ਆਸਰਾ ਨਾਮ ਹੈ, ਪਰ ਦੁਵਿਧਾ ਵਿਚ ਲਗੇ ਹੋਏ ਮਨੁੱਖ ਨਾਮ ਵਿਚ ਨਹੀਂ ਲਗ ਸਕਦੇ । ਨਾਮ ਤੋਂ ਸਖਣੇ ਆਦਮੀ ਕਲਰ ਦੀ ਕੰਧ ਵਾਂਗ ਹਨ, ਜੋ ਉਪਰੋਂ ਸਾਬਤ ਦਿਸਦੀ ਹੈ, ਪਰ ਵਿਚੋਂ ਭੁੱਗੀ (ਥੋਥੀ) ਹੁੰਦੀ ਹੈ । ਇਸੇ ਤਰ੍ਹਾਂ ਦੁਵਿਧਾ ਵਿਚ ਫਸੇ ਹੋਏ ਜੀਵਾਂ ਦਾ ਅੰਤ ਦੁਖਦਾਈ ਹੁੰਦਾ ਹੈ ।
**ਣਾ ਕੋ**- ਕੋਈ ਨਹੀਂ ਜਾਂ ਨਾ ਕੋਈ । **ਗਹੀ**- ਫੜਾਂ । **ਨ ਹੋਗੁ**- ਨਾ ਹੋਵੇਗਾ । **ਵਿਗੂਚੀਐ**- ਖੁਆਰ ਹੋਈਦਾ ਹੈ ।
[ਵੇਖੋ ੧]

**ਆਵਣਿਆ**: ਆਣਗੇ । ੨੦੮

**ਮਨਮੁਖ ਪੜਹਿ ਪੰਡਿਤ ਕਹਾਵਹਿ ॥ ਦੂਜੈ ਭਾਇ ਮਹਾ ਦੁਖੁ ਪਾਵਹਿ ॥**
**ਬਿਖਿਆ ਮਾਤੇ ਕਿਛੁ ਸੂਝੈ ਨਾਹੀ ਫਿਰਿ ਫਿਰਿ ਜੂਨੀ ਆਵਣਿਆ ॥੧॥**

ਮਾਝ (ਅਸ.), ਮਹਲਾ ੩, ੩੦, ਸਫ਼ਾ ੧੨੭-੨੮

**ਅਰਥ**: ਮਨਮੁਖ (ਵੇਦ, ਸ਼ਾਸਤ੍ਰ) ਪੜ੍ਹਦੇ ਹਨ, ਅਤੇ (ਆਪਣੇ ਆਪ ਨੂੰ) ਪੰਡਿਤ ਅਖਵਾਂਦੇ ਹਨ, (ਪਰ) ਦ੍ਵੈਤ-ਭਾਵ ਵਿਚ (ਫਸ ਕੇ) ਵੱਡੇ ਦੁਖ ਪਾਂਦੇ ਹਨ । ਬਿਖਿਆ ਵਿਚ ਮਸਤ ਰਹਿਣ ਕਰ ਕੇ ਉਨ੍ਹਾਂ ਨੂੰ ਕੁਝ ਸੁਝਦਾ ਨਹੀਂ, (ਇਸ ਲਈ) ਮੁੜ-ਮੁੜ ਕੇ ਜੂਨਾਂ ਵਿਚ ਆਉਣਗੇ ।
**ਮਨਮੁਖ**- ਮਨ ਪਿੱਛੇ ਚਲਣ ਵਾਲਾ, ਬੇਮੁਹਾਰਾ, ਗੁਰੂ ਤੋਂ ਬੇਮੁਖ । **ਬਿਖਿਆ**- ਵਿਕਾਰਾਂ ਵਿਚ, ਮਾਇਆ ਵਿਚ । **ਮਾਤੇ**- ਮਸਤ, ਲੀਨ ।
[ਵੇਖੋ ੧]

**ਆਵਣੁ (ਜਾਣੁ)**: ਜਨਮ-ਮਰਨ । ੨੦੯

**ਸਰਮੈ ਦੀਆ ਮੁੰਦ੍ਰਾ ਕੰਨੀ ਪਾਇ ਜੋਗੀ ਖਿੰਥਾ ਕਰਿ ਤੂ ਦਇਆ ॥**
**ਆਵਣੁ ਜਾਣੁ ਬਿਭੂਤਿ ਲਾਇ ਜੋਗੀ ਤਾ ਤੀਨਿ ਭਵਣ ਜਿਣਿ ਲਇਆ ॥੧॥**

ਰਾਮ. (ਅਸ.), ਮਹਲਾ ੩, ੧, ਸਫ਼ਾ ੯੦੮

**ਅਰਥ**: ਹੇ ਜੋਗੀ ! (ਕੱਚ ਦੀਆਂ ਮੁੰਦ੍ਰਾਂ ਦੀ ਥਾਂ) ਤੂੰ ਉੱਦਮੀ ਜੀਵਨ ਜੀਣ ਨੂੰ ਮੁੰਦਰਾਂ ਬਣਾ ਕੇ ਕੰਨਾਂ ਵਿਚ ਪਾ ਲੈ ਅਤੇ ਖਿੰਥਾ (ਗੋਦੜੀ ਦੀ ਥਾਂ ਤੇ) ਦਇਆ ਨੂੰ ਧਾਰਨ ਕਰ ਲੈ । ਹੇ ਜੋਗੀ ! ਜਨਮ-ਮਰਨ (ਦੀ ਵਾਸਤਵਿਕਤਾ ਨੂੰ ਸਮਝਣਾ) ਇਹ ਸਰੀਰ ਉਤੇ ਬਿਭੂਤੀ ਮਲ ਲੈ, (ਤਾਂ) ਇਹ ਸਮਝ ਕਿ ਤੂੰ ਤਿੰਨਾਂ ਭਵਣਾਂ ਨੂੰ ਜਿੱਤ ਲਿਆ ਹੈ ।
**ਸਰਮੈ**- ਉੱਦਮ । **ਖਿੰਥਾ**- ਜੋਗੀਆਂ ਦੀ ਗੋਦੜੀ । **ਬਿਭੂਤਿ**- ਸਰੀਰ ਉਤੇ ਮਲੀ ਸਵਾਹ । **ਤੀਨਿ ਭਵਣ**- ਤ੍ਰੈਲੋਕੀ । **ਜਿਣਿ**- ਜਿੱਤ ।
[ਵੇਖੋ ੧]

**ਆਵਣੁ (ਵੰਞਣੁ)**: ਜਨਮ-ਮਰਨ ਦਾ ਗੇੜਾ । ੨੧੦

**ਆਵਣੁ ਵੰਞਣੁ ਡਾਖੜੋ ਛੋਡੀ ਕੰਤਿ ਵਿਸਾਰਿ ॥੪॥**

ਸਿਰੀ. (ਅਸ.), ਮਹਲਾ ੧, ੫, ਸਫ਼ਾ ੫੬

**ਅਰਥ**: ਜਿਸ ਨੂੰ ਕੰਤ ਨੇ ਵਿਸਾਰ ਛਡਿਆ ਹੈ, ਉਸ ਦਾ ਜਨਮ-ਮਰਨ ਦਾ ਦੁਖਦਾਇਕ ਗੇੜਾ ਬਣਿਆ ਰਹਿੰਦਾ ਹੈ ।
**ਡਾਖੜੋ**- ਔਖਾ, ਦੁਖਦਾਈ । **ਕੰਤਿ**- ਪਤੀ ਵਾਹਿਗੁਰੂ ਨੇ ।
[ਵੇਖੋ ੧]

**ਆਵਣੇ (ਜਾਵਣੇ):** ਜਨਮ-ਮਰਨ ਦੇ ਫੇਰੇ । ੭੧੧

**ਦੂਖੀ ਭਰਿ ਆਇਆ ਜਗਤੁ ਸਬਾਇਆ ਕਉਣੁ ਜਾਣੈ ਬਿਧਿ ਮੇਰੀਆ ॥**
**ਆਵਣੇ ਜਾਵਣੇ ਖਰੇ ਡਰਾਵਣੇ ਤੋਟਿ ਨ ਆਵੈ ਫੇਰੀਆ ॥.....॥੭॥**

ਸੂਹੀ (ਛੰਤ), ਮਹਲਾ ੧, ੫, ਸਫ਼ਾ ੭੬੭

**ਅਰਥ:** ਸਾਰਾ ਜਗਤ ਦੁਖਾਂ ਨਾਲ ਭਰਿਆ ਪਿਆ ਹੈ, (ਇਸ ਲਈ) ਮੇਰੀ ਦਸ਼ਾ ਨੂੰ ਕੌਣ ਜਾਣੇਗਾ ? (ਨਾਮ ਤੋਂ ਵਿਹੂਣੇ ਜੀਵਾਂ ਲਈ) ਜਨਮ-ਮਰਨ ਦੇ ਫੇਰੇ ਬਹੁਤ ਡਰਾਉਣੇ ਹਨ, (ਚੌਰਾਸੀ ਲੱਖ ਜੂਨਾਂ ਦੇ) ਫੇਰਿਆਂ ਦੀ ਤੋਟ ਨਹੀਂ ਆਉਂਦੀ (ਭਾਵ ਇਹ ਦੁਖਦਾਈ ਭਟਕਣਾ ਮੁੱਕਣ ਵਿਚ ਨਹੀਂ ਆਉਂਦੀ) ।

**ਦੂਖੀ-** ਦੁਖਾਂ ਨਾਲ । **ਬਿਧਿ-** ਦਸ਼ਾ । **ਖਰੇ ਡਰਾਵਣੇ-** ਬਹੁਤ ਡਰਾਉਣੇ । **ਫੇਰੀਆ-** ਚੱਕਰਾਂ ਦੀ (ਭਾਵ ਜਨਮ-ਮਰਨ ਦੀ) ।

[ਵੇਖੋ ੧]

**ਆਵੰਤ (ਜਾਵੰਤ):** ਆਉਂਦੇ ਜਾਂਦੇ, ੭੧੨
ਜੀਵਨ-ਮ੍ਰਿਤੂ ਦੇ ਚੱਕਰ ਵਿਚ ।

**ਆਵੰਤ ਜਾਵੰਤ ਥਕੰਤ ਜੀਆ ਦੁਖ ਸੁਖ ਬਹੁ ਭੋਗਣਹ ॥**
**ਭ੍ਰਮ ਭਯਾਨ ਉਦਿਆਨ ਰਮਣੰ ਮਹਾ ਬਿਕਟ ਅਸਾਧ ਰੋਗਣਹ ॥੪੯॥**

ਸਲੋਕ (ਸਹਸ.), ਮਹਲਾ ੫, ੪੯, ਸਫ਼ਾ ੧੩੫੮

**ਅਰਥ:** (ਅਹੰਕਾਰ ਦੇ ਕਾਰਨ) ਜੀਵਨ-ਮ੍ਰਿਤੂ ਦੇ (ਅਬਾਧ) ਚੱਕਰ ਵਿਚ ਪਏ ਜੀਵ ਥੱਕ ਜਾਂਦੇ ਹਨ, (ਕਿਉਂ ਜੁ ਇਸ ਚੱਕਰ ਵਿਚ) ਅਨੇਕਾਂ ਦੁਖ-ਸੁਖ ਵਾਰ-ਵਾਰ ਭੋਗਣੇ ਪੈਂਦੇ ਹਨ । ਘੋਰ-ਅਗਿਆਨ ਦੇ ਭਿਆਨਕ ਜੰਗਲ ਵਿਚ ਜੀਵ (ਇਕੱਲਾ) ਵਿਚਰਦਾ ਹੈ ਅਤੇ ਕਸ਼ਟਕਾਰੀ (ਕਾਮਾਦਿ) ਅਸਾਧ ਰੋਗਾਂ ਹੱਥੋਂ ਦੁਖੀ ਹੁੰਦਾ ਹੈ ।

**ਭਾਵ:** ਕਾਮਾਦਿ ਰੋਗਾਂ, ਦੁਖਾਂ ਅਤੇ ਸੁਖਾਂ, ਜੀਵਨ ਅਤੇ ਮ੍ਰਿਤੂ ਅਥਵਾ ਘੋਰ ਅਗਿਆਨ ਦਾ ਮੂਲ ਕਾਰਨ ਅਹੰਕਾਰ ਹੈ ।

**ਥਕੰਤ-** ਥੱਕ ਜਾਂਦੇ ਹਨ । **ਭੋਗਣਹ-** ਭੋਗਣੇ ਪੈਂਦੇ ਹਨ । **ਭਯਾਨ-** ਭਿਆਨਕ। **ਉਦਿਆਨ-** ਜੰਗਲ । **ਰਮਣੰ-** ਵਿਚਰਦਾ ਹੈ । **ਬਿਕਟ-** ਕਸ਼ਟਕਾਰੀ । **ਅਸਾਧ-** ਲਾਇਲਾਜ । **ਰੋਗਣਹ-** ਰੋਗਾਂ ।

[ਵੇਖੋ ੧]

**ਆਵਤ:** ਆਉਣ ਵਾਲਾ । ੭੧੩

**ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ ॥**
**ਪਰ ਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ ॥੫॥**

ਗਉੜੀ (ਬੈਰਾਗਣਿ), ਮਹਲਾ ੧, ੧੮, ਸਫ਼ਾ ੨੨੯

ਵੇਖੋ 'ਅਪੁਨੋ' ੨੭੪੬

[ਵੇਖੋ ੧]

**ਆਵਤੁ:** ਜੰਮਦੇ ਨੂੰ, ਆਉਂਦੇ ਨੂੰ । ੭੧੪

**ਆਵਤੁ ਕਿਨੈ ਨ ਰਾਖਿਆ ਜਾਵਤੁ ਕਿਉ ਰਾਖਿਆ ਜਾਇ ॥**
**ਜਿਸ ਤੇ ਹੋਆ ਸੋਈ ਪਰੁ ਜਾਣੈ ਜਾ ਉਸ ਹੀ ਮਾਹਿ ਸਮਾਇ ॥੧॥**

ਪ੍ਰਭਾਤੀ, ਮਹਲਾ ੧, ੮, ਸਫ਼ਾ ੧੩੨੯

**ਅਰਥ:** (ਜੀਵ) ਜਨਮਦੇ ਨੂੰ ਕੋਈ ਨਹੀਂ ਰੋਕ ਸਕਿਆ ਤਾਂ (ਹੁਣ) ਮਰਦੇ ਨੂੰ ਕਿਵੇਂ ਰੋਕਿਆ ਜਾ ਸਕਦਾ ਹੈ ? ਜਿਸ (ਵਾਹਿਗੁਰੂ) ਤੋਂ (ਜੀਵ) ਉਤਪੰਨ ਹੁੰਦਾ ਹੈ, ਉਸੇ ਵਿਚ ਹੀ ਵਿਲੀਨ ਹੋ ਜਾਵੇਗਾ । (ਜਨਮ ਲੈਣ ਤੇ ਮਰ ਜਾਣ ਦੀ ਕਰਤਾਰੀ ਲੀਲ੍ਹਾ ਨੂੰ) ਉਹ (ਕਰਤਾਰ) ਹੀ (ਭਲੀ ਭਾਂਤੀ) ਜਾਣਦਾ ਹੈ ।

[ਵੇਖੋ ੧]

**ਆਵਤੇ:** ਆਵਨ ਦੀ । ੭੧੫

**ਹਰਿ ਆਵਤੇ ਕੀ ਖਬਰਿ ਗੁਰਿ ਪਾਈ ਮਨਿ ਤਨਿ ਆਨਦੋ ਆਨੰਦ ਭਏ**
**ਹਰਿ ਆਵਤੇ ਸੁਨੇ ਮੇਰੇ ਲਾਲ ਹਰਿ ਲਾਲ ॥....॥੨॥**

ਨਟ., ਮਹਲਾ ੪, ੭, ਸਫ਼ਾ ੯੭੭

ਵੇਖੋ 'ਆਨਦੋ' III-੪੮੪

[ਵੇਖੋ ੧]

**ਆਵਦਾ:** ਆ ਰਿਹਾ ਹੈ । ੭੧੬

**ਮ: ੩॥ ਨਦਰੀ ਆਵਦਾ ਨਾਲਿ ਨ ਚਲਈ ਵੇਖਹੁ ਕੋ ਵਿਉਪਾਇ ॥**
**ਸਤਿਗੁਰਿ ਸਚੁ ਦ੍ਰਿੜਾਇਆ ਸਚਿ ਰਹਹੁ ਲਿਵ ਲਾਇ ॥**
**ਨਾਨਕ ਸਬਦੀ ਸਚੁ ਹੈ ਕਰਮੀ ਪਲੈ ਪਾਇ ॥੨॥**

ਸਿਰੀ. (ਵਾਰ), ਮਹਲਾ ੪, ਪਉੜੀ ੫, ਸਫ਼ਾ ੮੪

**ਅਰਥ:** (ਜੋ ਕੁਛ) ਨਜ਼ਰ ਆ ਰਿਹਾ ਹੈ (ਅੰਤ ਸਮੇਂ) ਨਾਲ ਨਹੀਂ ਚਲਦਾ, ਨਿਰਣਾ ਕਰ ਕੇ ਵੇਖ ਲਓ । ਸਤਿਗੁਰੂ ਨੇ ਸੱਚ ਦ੍ਰਿੜ ਕਰਾਇਆ ਹੈ । (ਇਸ ਲਈ) ਸੱਚ (ਭਾਵ ਵਾਹਿਗੁਰੂ) ਵਿਚ ਲਿਵ ਲਾਈ ਰਖੋ। ਹੇ ਨਾਨਕ ! ਸ਼ਬਦ ਰਾਹੀਂ/ਸੱਚ ਮਿਲਦਾ ਹੈ ਅਤੇ (ਇਹ ਸ਼ਬਦ) ਬਖ਼ਸ਼ਿਸ਼ ਦੁਆਰਾ ਪ੍ਰਾਪਤ ਹੁੰਦਾ ਹੈ ।

**ਨਦਰੀ ਆਵਦਾ-** ਦ੍ਰਿਸ਼ਟਮਾਨ ਸੰਸਾਰ । **ਵਿਉਪਾਇ-** ਨਿਰਣਾ ਕਰ ਕੇ । **ਸਬਦੀ-** ਸ਼ਬਦ ਰਾਹੀਂ ।

[ਵੇਖੋ ੧]

**ਆਵਦੇ:** ਆਉਂਦੇ ਹਨ । ੭੧੭

**ਮ: ੪॥ ਧੰਨੁ ਧੰਨੁ ਸੇ ਸਾਹ ਹੈ ਜਿ ਨਾਮਿ ਕਰਹਿ ਵਾਪਾਰੁ ॥**
**ਵਣਜਾਰੇ ਸਿਖ ਆਵਦੇ ਸਬਦਿ ਲਘਾਵਣਹਾਰੁ ॥...॥੨॥**

ਗਉੜੀ (ਵਾਰ), ਮਹਲਾ ੪, ਪਉੜੀ ੨੨, ਸਫ਼ਾ ੩੧੩

**ਅਰਥ:** ਉਹ (ਸਿੱਖ ਰੂਪ) ਵਾਪਾਰੀ ਧੰਨਤਾ ਦੇ ਯੋਗ ਹਨ, ਜੋ ਨਾਮ ਦਾ ਵਾਪਾਰ ਕਰਦੇ ਹਨ । ਵਣਜਾਰੇ ਸਿੱਖ (ਨਾਮ ਦੇ ਵਾਪਾਰੀ ਬਣ ਕੇ ਸਤਿਗੁਰੂ ਪਾਸ) ਆਉਂਦੇ ਹਨ, (ਸਤਿਗੁਰੂ) ਸ਼ਬਦ ਦੁਆਰਾ (ਭਵਸਾਗਰ ਤੋਂ) ਪਾਰ ਲੰਘਾ ਦਿੰਦਾ ਹੈ ।

**ਵਣਜਾਰੇ-** ਨਾਮ ਦੇ ਵਾਪਾਰੀ, ਸਤਿਸੰਗੀ । **ਸਬਦਿ-** ਸ਼ਬਦ ਦੁਆਰਾ । **ਲਘਾਵਣਹਾਰੁ** (ਭਵਜਲ ਵਿਚੋਂ ਪਾਰ) ਲੰਘਾ ਦਿੰਦਾ ਹੈ ।

[ਵੇਖੋ ੧]

**ਆਵਧ:** ਹਥਿਆਰ, ਸ਼ਸਤ੍ਰ । ੭੧੮

**ਪਾਰਬ੍ਰਹਮੁ ਜਪਿ ਪਹਿਰਿ ਸਨਾਹ ॥ ਕੋਟਿ ਆਵਧ ਤਿਸੁ ਬੇਧਤ ਨਾਹਿ ॥**

ਸੂਹੀ, ਮਹਲਾ ੫, ੨੫, ਸਫ਼ਾ ੭੪੨

**ਅਰਥ:** ਪਾਰਬ੍ਰਹਮ ਨੂੰ ਜਪ ਕੇ (ਨਾਮ ਸਿਮਰਨ ਦੀ) ਇਹ ਸੰਜੋਅ ਪਹਿਨ ਲੈ (ਭਾਵ ਨਾਮ ਸਿਮਰਨ ਨੂੰ ਹੀ ਅਸਲ ਰਖਵਾਲਾ ਬਣਾ ਲੈ), ਕਰੋੜਾਂ ਹਥਿਆਰ ਵੀ ਇਸ ਨੂੰ ਵਿੰਨ੍ਹ ਨਹੀਂ ਸਕਦੇ ।

**ਸਨਾਹ-** ਸੰਜੋਅ, ਕਵਚ । **ਕੋਟਿ-** ਕਰੋੜਾਂ । **ਬੇਧਤ-** ਵਿੰਨ੍ਹਦੇ ।

[ਸੰਸ. आयुध (ਆਯੁਧ) आ+युध्+घञ् : ਹਥਿਆਰ, ਢਾਲ, ਸ਼ਸਤਰ । ਪ੍ਰਾ आउह (ਆਉਹ) : ਸ਼ਸਤਰ, ਹਥਿਆਰ ।]

**ਆਵਧ:** ਹਥਿਆਰਾਂ ਨਾਲ । ੭੧੯

**ਆਵਧ ਕਟਿਓ ਨ ਜਾਤ ਪ੍ਰੇਮ ਰਸ ਚਰਨ ਕਮਲ ਸੰਗਿ ॥**
**ਦਾਵਨਿ ਬੰਧਿਓ ਨ ਜਾਤ ਬਿਧੇ ਮਨ ਦਰਸ ਮਗਿ ॥...॥੧॥**

ਸਵ. (ਮੁਖ.), ਮਹਲਾ ੫, ੧੦, ਸਫ਼ਾ ੧੩੮੯

**ਅਰਥ:** ਜਿਸ ਨੇ ਵਾਹਿਗੁਰੂ ਦੇ ਚਰਨ ਕਮਲਾਂ ਨਾਲ (ਜੁੜ ਕੇ) ਪ੍ਰੇਮ-ਰਸ ਨੂੰ ਮਾਣਿਆ ਹੈ, ਉਹ ਹਥਿਆਰਾਂ ਨਾਲ ਕੱਟਿਆ ਨਹੀਂ ਜਾ ਸਕਦਾ । ਜਿਸ ਦਾ ਮਨ ਹਰੀ-ਦਰਸ਼ਨ ਦੇ ਰਾਹ ਵਿਚ ਵਿੰਨ੍ਹਿਆਂ ਗਿਆ ਹੈ, ਉਹ (ਮੋਹ ਰੂਪੀ ) ਰੱਸੀ ਨਾਲ ਬੰਨ੍ਹਿਆਂ ਨਹੀਂ ਜਾ ਸਕਦਾ ।

**ਦਾਵਨਿ-** ਰੱਸੀ ਨਾਲ । **ਬੰਧਿਓ-** ਬੰਨ੍ਹਿਆਂ । **ਬਿਧੇ ਮਨ-** ਮਨ ਵਿੰਨ੍ਹਿਆਂ ਗਿਆ ਹੈ । **ਦਰਸ ਮਗਿ-** ਦਰਸ਼ਨ ਦੇ ਮਾਰਗ ਵਿਚ ।

[ਵੇਖੋ ੭੧੮]

**ਆਵਧਹ:** ਸ਼ਸਤ੍ਰ । ੭੨੦

**ਸੈਨਾ ਸਾਧ ਸਮੂਹ ਸੂਰ ਅਜਿਤੰ ਸੰਨਾਹੰ ਤਨਿ ਨਿੰਮ੍ਰਤਾਹ ॥**
**ਆਵਧਹ ਗੁਣ ਗੋਬਿੰਦ ਰਮਣੰ ਓਟ ਗੁਰਸਬਦ ਕਰ ਚਰਮਣਹ ॥**

ਸਲੋਕ (ਸਹਸ.), ਮਹਲਾ ੫, ੨੯, ਸਫ਼ਾ ੧੩੫੬

ਵੇਖੋ 'ਅਜਿਤੰ' ੨੧੬੨

[ਵੇਖੋ ੭੧੮]

**ਆਵੰਨਿ:** ਆਵਣਗੇ, ਆਉਣਗੇ । ੭੨੧

**ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥**
**ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥੪॥**

ਗਉੜੀ (ਪੂਰਬੀ ਦੀਪਕੀ), ਮਹਲਾ ੧, ੧, ਸਫ਼ਾ ੧੨

**ਅਰਥ:** (ਲੋਕ ਮਰਦੇ ਹਨ) ਇਹ ਮਾਨੋ ਨਿੱਤ ਦੇ ਸੱਦੇ ਹਨ । ਘਰ-ਘਰ ਏਹੋ ਸੰਦੇਸ਼ ਪੁੱਜ ਰਿਹਾ ਹੈ ਕਿ ਇਹ ਦਿਨ ਆਉਣਗੇ । ਤਾਂ ਤੇ ਸਦਣ ਵਾਲੇ ਸਾਈਂ ਨੂੰ ਸਿਮਰੀਏ ।

**ਭਾਵ:** ਹਰ ਇਕ ਮੌਤ ਯਾਦ ਕਰਾਉਂਦੀ ਹੈ ਕਿ ਤੇਰਾ ਵੀ ਮਰਨ ਦਿਹਾੜਾ ਆ ਰਿਹਾ ਹੈ । ਇਹ ਮੁਕੱਰਰ ਹੈ, ਟਲ ਨਹੀਂ ਸਕਦਾ । ਗ਼ਾਫਿਲ ਨਾ ਹੋ, ਨਾ ਉਨ੍ਹਾਂ ਲਈ ਸੋਗ ਕਰ, ਜੋ ਸੱਦੇ ਜਾ ਰਹੇ ਹਨ । ਤੂੰ ਸਦਣਹਾਰੇ ਸਾਈਂ ਨੂੰ ਸਿਮਰ ਅਤੇ ਜਨਮ ਸਫਲ ਕਰ ।

**ਪਾਹੁਚਾ-** ਸੰਦੇਸ਼, ਵਿਆਹ ਲਈ ਸੱਦਾ ਪੱਤਰ (ਭਾਵ ਮੌਤ ਦਾ ਪਰਵਾਨਾ) । **ਸਦੜੇ-** ਸੁਨੇਹੇ । **ਸਦਣਹਾਰਾ-** ਸੁਨੇਹੇ ਭੇਜਣ ਵਾਲਾ, ਵਾਹਿਗੁਰੂ । **ਸੇ ਦਿਹ-** ਉਹ ਦਿਨ, ਮੌਤ ਦਾ ਦਿਹਾੜਾ ।

[ਵੇਖੋ ੧]

**ਆਵਨ (ਜਾਨਾ):** ਆਵਾਗੌਣ, ਜਨਮ-ਮ੍ਰਿਤੂ । ੭੨੨

**ਸਲੋਕੁ॥ ਆਵਤ ਹੁਕਮਿ ਬਿਨਾਸ ਹੁਕਮਿ ਆਗਿਆ ਭਿੰਨ ਨ ਕੋਇ ॥**
**ਆਵਨ ਜਾਨਾ ਤਿਹ ਮਿਟੈ ਨਾਨਕ ਜਿਹ ਮਨਿ ਸੋਇ ॥੧॥**

ਗਉੜੀ (ਬਾਵਨ.), ਮਹਲਾ ੫, ਪਉੜੀ ੭, ਸਫ਼ਾ ੨੫੧

**ਅਰਥ:** (ਜੀਵ) ਹੁਕਮ ਵਿਚ ਜੰਮਦੇ ਹਨ, ਹੁਕਮ ਵਿਚ ਹੀ ਮਰਦੇ ਹਨ, ਕਿਉਂਕਿ (ਵਾਹਿਗੁਰੂ ਦੇ) ਹੁਕਮ ਤੋਂ ਬਾਹਰ ਕੋਈ ਨਹੀਂ । ਹੇ ਨਾਨਕ ! ਆਵਾਗੌਣ ਕੇਵਲ ਉਸ ਦਾ ਮਿਟਦਾ ਹੈ, ਜਿਸ ਦੇ ਮਨ ਵਿਚ ਉਹ ਵਸ ਜਾਂਦਾ ਹੈ ।

**ਆਵਤ-** ਆਉਂਦੇ ਹਨ, ਜਨਮਦੇ ਹਨ । **ਬਿਨਾਸ-** ਨਸ਼ਟ ਹੁੰਦੇ ਹਨ, ਮਰਦੇ ਹਨ । **ਆਗਿਆ ਭਿੰਨ-** ਹੁਕਮ ਤੋਂ ਬਾਹਰ । **ਤਿਹ-** ਉਸ ਦਾ । **ਸੋਇ-** ਉਹ ਵਾਹਿਗੁਰੂ ।

[ਵੇਖੋ ੧]

**ਆਵਨ (ਜਾਨੁ):** ਜੀਵਨ-ਮੌਤ । ੭੨੩

**ਆਵਨ ਜਾਨੁ ਇਕੁ ਖੇਲੁ ਬਨਾਇਆ ॥**
**ਆਗਿਆਕਾਰੀ ਕੀਨੀ ਮਾਇਆ ॥...੬॥**

ਗਉੜੀ (ਸੁਖ.), ਮਹਲਾ ੫, ੨੩, ਸਫ਼ਾ ੨੯੪

**ਅਰਥ:** ਵਾਹਿਗੁਰੂ ਨੇ ਕੁਦਰਤ ਨੂੰ ਆਪਣੇ ਹੁਕਮ ਦਾ ਅਨੁਸਾਰੀ ਬਣਾਇਆ ਹੋਇਆ ਹੈ । (ਹੁਕਮ ਵਿਚ ਹੀ) ਉਸ ਨੇ ਜੀਵਨ-ਮੌਤ ਦੀ ਖੇਡ ਬਣਾਈ ਹੈ ।

**ਮਾਇਆ-** ਕੁਦਰਤ ।

[ਵੇਖੋ ੧]

**ਆਵਨਿ:** ਆਉਣਗੇ । ੭੨੪

**ਆਵਨਿ ਅਠਤਰੈ ਜਾਨਿ ਸਤਾਨਵੈ**
**ਹੋਰੁ ਭੀ ਉਠਸੀ ਮਰਦ ਕਾ ਚੇਲਾ ॥...॥੨॥**

ਤਿਲੰਗ, ਮਹਲਾ ੧, ੫, ਸਫ਼ਾ ੭੨੩

ਵੇਖੋ 'ਅਠਤਰੈ' ੨੧੯੮

[ਵੇਖੋ ੧]

**ਆਵਨੀ:** ਆਉਂਦੇ । ੭੨੫

**ਨਿਤ ਨਿਤ ਖਰਾ ਸਮਾਲੀਐ ਸਚੁ ਸਉਦਾ ਪਾਈਐ ॥**

**ਖੋਟੇ ਨਦਰਿ ਨ ਆਵਨੀ ਲੇ ਅਗਨਿ ਜਲਾਈਐ ॥੫॥**

ਆਸਾ (ਅਸ.), ਮਹਲਾ ੧, ੨੦, ਸਫ਼ਾ ੪੨੧

**ਅਰਥ:** ਹਰ ਸਮੇਂ ਪਰਮਾਤਮਾ ਨੂੰ ਯਾਦ ਕਰੀਏ ਤਾਂ ਸੱਚਾ ਸੌਦਾ (ਹਰੀ) ਪਾਈਦਾ ਹੈ। ਖੋਟੇ (ਮਨਮੁਖ, ਪ੍ਰਭੂ ਦੀ) ਕਿਰਪਾ ਦ੍ਰਿਸ਼ਟੀ ਹੇਠ ਨਹੀਂ ਆਉਂਦੇ, ਉਹ (ਵਿਕਾਰਾਂ ਦੀ) ਅੱਗ ਨਾਲ ਸਾੜੇ ਜਾਂਦੇ ਹਨ (ਦੁਖੀ ਹੁੰਦੇ ਹਨ)।

**ਖਰਾ**- ਸੱਚਾ, ਵਾਹਿਗੁਰੂ।

[ਵੇਖੋ ੧]

**ਆਵਨ੍ਹੀ:** ਆਉਂਦੇ, ਹੁੰਦੇ। ੨੨੬

**ਘਰ ਮਹਿ ਪੰਚ ਵਰਤਦੇ ਪੰਚੇ ਵੀਚਾਰੀ ॥**
**ਨਾਨਕ ਬਿਨੁ ਸਤਿਗੁਰ ਵਸਿ ਨ ਆਵਨ੍ਹੀ ਨਾਮਿ ਹਉਮੈ ਮਾਰੀ ॥੮॥**

ਆਸਾ (ਅਸ.) ਮਹਲਾ ੩, ੨੨, ਸਫ਼ਾ ੪੨੫

**ਅਰਥ:** (ਹਰ) ਸਰੀਰ ਵਿਚ ਪੰਜ (ਕਾਮਾਦਿ) ਸਕ੍ਰਿਯ ਹਨ, ਪਰ ਗਿਆਨਵਾਨਾਂ ਦੀ ਕਾਇਆ ਵਿਚ ਵਿਚਾਰਵਾਨ ਹੋ ਕੇ ਵਸਦੇ ਹਨ (ਭਾਵ ਸੰਜਮ ਵਿਚ ਰਹਿੰਦੇ ਹਨ)। ਹੇ ਨਾਨਕ! ਸਤਿਗੁਰੂ ਦੀ ਕ੍ਰਿਪਾ ਬਿਨਾ ਇਹ (ਕਿਸੇ ਦੇ) ਕਾਬੂ ਨਹੀਂ ਆਉਂਦੇ, (ਸਿਰਫ਼ ਗੁਰੂ ਦੁਆਰਾ ਦਿੱਤਾ) ਨਾਮ ਹੀ ਇਨ੍ਹਾਂ (ਦੇ ਮੂਲ ਕਾਰਨ) ਹਉਮੈ ਨੂੰ ਮਾਰ ਸਕਦਾ ਹੈ।

**ਭਾਵ:** ਗਿਆਨਵਾਨਾਂ ਨੇ ਗੁਰੂ-ਬਖ਼ਸ਼ੇ ਨਾਮ ਨੂੰ ਜਪ ਕੇ ਅਹੰਕਾਰ ਮਾਰ ਲਿਆ ਹੈ। ਇਸ ਕਰ ਕੇ ਪੰਜ ਕਾਮਾਦਿ ਉਨ੍ਹਾਂ ਦੇ ਕਾਬੂ ਵਿਚ ਹਨ। ਇੰਦ੍ਰਿਆਵੀ-ਦਮਨ ਦੀ ਉਨ੍ਹਾਂ ਨੂੰ ਕੋਈ ਲੋੜ ਨਹੀਂ ਪਈ।

**ਪੰਚ ਵਰਤਦੇ**- ਪੰਜ ਕਾਮਾਦਿ ਕ੍ਰਿਆਸ਼ੀਲ ਹਨ। **ਪੰਚੇ ਵੀਚਾਰੀ**- ਪੰਜੇ ਵਿਚਾਰਵਾਨ ਹੋ ਜਾਂਦੇ ਹਨ।

[ਵੇਖੋ ੧]

**ਆਵਰਤ:** ਘੁੰਮਣ-ਘੇਰੀ। ੨੨੭

**ਪੰਚ ਸਿੰਘ ਰਾਖੇ ਪ੍ਰਭਿ ਮਾਰਿ ॥ ਦਸ ਬਿਘਿਆੜੀ ਲਈ ਨਿਵਾਰਿ ॥**
**ਤੀਨਿ ਆਵਰਤ ਕੀ ਚੂਕੀ ਘੇਰ ॥ ਸਾਧ ਸੰਗਿ ਚੂਕੇ ਭੈ ਫੇਰ ॥੧॥**

ਰਾਮ., ਮਹਲਾ ੫, ੫੧, ਸਫ਼ਾ ੮੯੯

**ਅਰਥ:** ਪੰਜ ਕਾਮਾਦਿਕਾਂ ਨੂੰ ਵਾਹਿਗੁਰੂ ਨੇ ਮਾਰ ਕੇ ਥਾਂ ਰਖਿਆ ਹੈ। ਦਸ ਇੰਦ੍ਰੀਆਂ ਦੀ ਭਟਕਣ ਦੂਰ ਕਰ ਦਿੱਤੀ। ਤਿੰਨ ਗੁਣਾਂ ਦੀ ਘੁੰਮਣ-ਘੇਰੀ ਖ਼ਤਮ ਕਰ ਦਿੱਤੀ। (ਇੰਵ) ਸਾਧ ਸੰਗਤ ਵਿਚ ਵਸ ਕੇ ਆਵਾਗੌਣ ਦੇ ਫੇਰਿਆਂ ਦਾ ਡਰ ਹਟ ਗਿਆ।

**ਪੰਚ ਸਿੰਘ**- ਸ਼ੇਰਾਂ ਵਾਂਙ ਡਰਾਉਣੇ ਪੰਜ ਵਿਸ਼ੇ- ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ। **ਦਸ ਬਘਿਆੜੀ**- ਦਸ ਇੰਦ੍ਰੀਆਂ। **ਤੀਨਿ**- ਤਿੰਨ ਗੁਣ- ਰਜੋ, ਤਮੋ, ਸਤੋ। **ਭੈ ਫੇਰ**- ਆਵਾਗੌਣ ਦਾ ਡਰ।

[ਸੰਸ. आवर्तः (ਆਵਰ੍ਤ:) आ+वृत+घञ् : ਚੱਕਰ ਕਟਣਾ, ਭੰਵਰ, ਘੁੰਮਣ-ਘੇਰੀ।
ਪ੍ਰਾ. आवत्त (ਆਵੱਤ), आवट्ट (ਆਵੱਟ) : ਚੱਕਰ ਕਟਣਾ, ਘੁੰਮਣਾ।]

**ਆਵਰਦਾ:** ਉਮਰ, ਆਰਬਲਾ। ੨੨੮

**ਸਾਕਤ ਕੀ ਆਵਰਦਾ ਜਾਇ ਬ੍ਰਿਥਾਰੀ ॥**
**ਜੈਸੇ ਕਾਗਦ ਕੇ ਭਾਰ ਮੂਸਾ ਟੂਕਿ ਗਵਾਵਤ**
**ਕਾਮਿ ਨਹੀ ਗਾਵਾਰੀ ॥ਰਹਾਉ॥**

ਧਨਾ., ਮਹਲਾ ੫, ੪੨, ਸਫ਼ਾ ੬੮੧

**ਅਰਥ:** ਸਾਕਤ ਦੀ ਆਰਬਲਾ ਵਿਅਰਥ ਜਾਂਦੀ ਹੈ, (ਉਸੇ ਤਰ੍ਹਾਂ) ਜਿਸ ਤਰ੍ਹਾਂ ਚੂਹਾ ਕਾਗਜ਼ਾਂ ਦੇ ਢੇਰ ਟੁਕ-ਟੁਕ ਕੇ ਬੇਕਾਰ ਕਰ ਦਿੰਦਾ ਹੈ, ਜੋ ਉਸ ਮੂਰਖ ਦੇ ਕਿਸੇ ਕੰਮ ਨਹੀਂ ਆਉਂਦੇ।

**ਭਾਵ:** ਕੀਮਤੀ ਕਾਗ਼ਜ਼ ਚੂਹਾ ਵਿਅਰਥ ਟੁੱਕਦਾ ਹੈ, ਸਾਕਤ ਵੀ ਕੀਮਤੀ ਜੀਵਨ ਇਸੇ ਤਰ੍ਹਾਂ ਵਿਅਰਥ ਵਿਚ ਕਟੀ ਜਾ ਰਿਹਾ ਹੈ।

**ਸਾਕਤ**- ਸ਼ਕਤੀ-ਪੂਜ, ਮਨਮੁਖ। **ਬ੍ਰਿਥਾਰੀ**- ਵਿਅਰਥ, ਅਕਾਰਥ। **ਮੂਸਾ**- ਚੂਹਾ। **ਕਾਗਦ**- ਕਾਗ਼ਜ਼। **ਭਾਰ**- ਪੰਡਾਂ, ਢੇਰ। **ਟੂਕਿ**- ਟੁਕ-ਟੁਕ ਕੇ। **ਗਵਾਵਤ**- ਨਸ਼ਟ ਕਰਦਾ ਹੈ। **ਗਾਵਾਰੀ**- ਮੂਰਖ ਦੇ।

[ਵੇਖੋ ੧੬]

**ਆਵਲ (ਬਾਵਲ):** ਕਮਲੀ, ਬਾਵਲੀ, ਝੱਲੀ। ੨੨੯

**ਹਉ ਫਿਰਉ ਦਿਵਾਨੀ ਆਵਲ ਬਾਵਲ ਤਿਸੁ ਕਾਰਣਿ ਹਰਿ ਢੋਲੀਐ ॥**
**ਕੋਈ ਮੇਲੈ ਮੇਰਾ ਪ੍ਰੀਤਮੁ ਪਿਆਰਾ ਹਮ ਤਿਸ ਕੀ ਗੁਲ ਗੋਲੀਐ ॥੧॥**

ਦੇਵ., ਮਹਲਾ ੪, ੩, ਸਫ਼ਾ ੫੨੭

**ਅਰਥ:** ਪਿਆਰੇ ਵਾਹਿਗੁਰੂ ਦੇ ਮਿਲਣ ਵਾਸਤੇ ਮੈਂ ਦੀਵਾਨੀ ਝੱਲੀ ਹੋਈ ਫਿਰਦੀ ਹਾਂ, ਜੋ ਕੋਈ ਮੇਰਾ ਪ੍ਰੀਤਮ ਪਿਆਰਾ ਮੈਨੂੰ ਮਿਲਾ ਦੇਵੇ, ਮੈਂ ਉਸ ਦੀਆਂ ਦਾਸੀਆਂ ਦੀ ਦਾਸੀ ਬਣ ਜਾਵਾਂ।

**ਤਿਸੁ ਕਾਰਣਿ**- ਉਸ ਦੇ ਮਿਲਣ ਵਾਸਤੇ। **ਦਿਵਾਨੀ**- ਕਮਲੀ। **ਢੋਲੀਐ**- ਢੋਲਾ, ਪਿਆਰਾ। **ਗੁਲ ਗੋਲੀਐ**- ਦਾਸੀਆਂ ਦੀ ਦਾਸੀ।

[ਸੰਸ. अवर (ਅਵਰ) : ਛੋਟਾ, ਨੀਵਾਂ, ਘਟੀਆ, ਮਹੱਤਵਹੀਨ।
ਹਿੰ. आवरी (ਆਵਰੀ) : ਬੇਮੁਖ ; ਮੈਲੀ ; ਵਿਆਕੁਲ।
आवरी बावरी (ਆਵਰੀ ਬਾਵਰੀ) : ਜਿਸ ਦੇ ਦਿਮਾਗ ਨੂੰ ਹਵਾ ਚੜ੍ਹੀ ਹੋਵੇ, ਪਾਗਲ।]

**ਆਵਾ:** ਆਉਂਦੇ ਹਨ। ੨੩੦

**ਜਹਾ ਬੋਲ ਤਹ ਅਛਰ ਆਵਾ ॥ ਜਹ ਅਬੋਲ ਤਹ ਮਨੁ ਨ ਰਹਾਵਾ ॥**

ਗਉੜੀ (ਬਾ. ਅ.), ਕਬੀਰ, ੨, ਸਫ਼ਾ ੩੪੦

**ਅਰਥ:** ਜਿਥੇ ਬੋਲ ਹੈ, ਉਥੇ ਅੱਖਰ ਆਉਂਦੇ ਹਨ (ਅੱਖਰ ਵਰਤੇ ਜਾਂਦੇ ਹਨ), ਜਿਥੇ ਅਬੋਲ ਹੈ (ਕਥਨ-ਕਹਿਣ ਤੋਂ ਉਪਰ ਦੀ ਅਵਸਥਾ ਹੈ), ਉਥੇ ਮਨ ਨਹੀਂ ਟਿਕ ਸਕਦਾ (ਪਰਮਾਤਮਾ ਮਾਨਵੀ ਬਾਣੀ ਦੀ ਪਹੁੰਚ ਤੋਂ ਪਰੇ ਹੈ)।

**ਭਾਵ:** ਸ਼ਬਦ ਦਾ ਸਥੂਲ ਰੂਪ (ਅਰਥਾਤ ਅੱਖਰੀ ਰੂਪ) ਸਥੂਲ ਅਤੇ ਨਾਸ਼ਵੰਤ ਹੈ, ਪਰ ਸ਼ਬਦ ਸੂਖਮ ਅਤੇ ਅਬਿਨਾਸ਼ੀ ਹੈ।

**ਬੋਲ**- ਬੋਲੀ, ਬਾਣੀ, ਸ਼ਬਦ । **ਅਛਰ**- ਅੱਖਰ । **ਅਬੋਲ**- ਕਥਨ ਤੋਂ ਉਪ ਰਹਾਵਾ- ਟਿਕ ਸਕਦਾ ।ਰ।
[ਵੇਖੋ ੧]

**ਆਵਾ:** ਆ ਗਿਆ । ੭੩੧

**ਭਭਾ ਭੇਦਹਿ ਭੇਦ ਮਿਲਾਵਾ ॥ ਅਬ ਭਉ ਭਾਨਿ ਭਰੋਸਉ ਆਵਾ ॥**

ਗਉੜੀ (ਬਾ. ਅ.), ਕਬੀਰ, ੩੦, ਸਫ਼ਾ ੩੪੨

**ਅਰਥ:** (ਭੱਭੇ ਅੱਖਰ ਦੁਆਰਾ ਉਪਦੇਸ਼ ਹੈ) ਜੋ ਮਨੁੱਖ (ਵਾਹਿਗੁਰੂ ਨਾਲੋਂ ਪਈ) ਵਿੱਥ ਨੂੰ ਮੁਕਾ ਕੇ ਮਨ ਨੂੰ (ਵਾਹਿਗੁਰੂ ਦੀ ਯਾਦ ਵਿਚ) ਜੋੜਦਾ ਹੈ, ਤਾਂ ਉਸ ਯਾਦ ਦੀ ਬਰਕਤ ਨਾਲ ਡਰ ਦੂਰ ਕੀਤਿਆਂ, ਉਸ ਦਾ ਅਕਾਲ-ਪੁਰਖ ਤੇ ਵਿਸ਼ਵਾਸ ਆ ਗਿਆ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ੨, ਸਫ਼ਾ ੩੪੨

**ਭੇਦਹਿ**- ਵਿੱਥ ਨੂੰ । **ਭੇਦ**- ਮੁਕਾ ਕੇ । **ਅਬ**- ਹੁਣ । **ਭਾਨਿ**- ਭੰਨ ਕੇ, ਦੂਰ ਕਰ ਕੇ । **ਭਰੋਸਉ**- ਵਿਸ਼ਵਾਸ ।
[ਵੇਖੋ ੧]

**ਆਵਾਇਲੇ:** ਅਵੈੜਾਪਨ, ਅਮੋੜਪਨ । ੭੩੨

**ਮਨ ਸਮਝੁ ਛੋਡਿ ਆਵਾਇਲੇ ॥**
**ਅਪਨੇ ਰਹਨ ਕਉ ਠਉਰ ਨ ਪਾਵਹਿ**
**ਕਾਏ ਪਰ ਕੈ ਜਾਇਲੇ ॥ਰਹਾਉ॥**

ਗੋਂਡ, ਮਹਲਾ ੫, ੨, ਸਫ਼ਾ ੮੬੨

**ਅਰਥ:** ਹੇ ਮਨ ! ਸਮਝ ! ਅਵੈੜਾਪਨ ਛਡ ਦੇ । ਆਪਣੇ ਰਹਿਣ ਲਈ ਤੈਨੂੰ ਟਿਕਾਣਾ ਨਹੀਂ ਮਿਲਦਾ (ਆਪ ਭਟਕ ਰਿਹਾ ਹੈਂ) । ਤੂੰ ਹੋਰਨਾਂ ਦੇ ਧਨ-ਪਦਾਰਥ ਵਲ ਕਿਉਂ ਜਾਂਦਾ ਹੈਂ ।

**ਭਾਵ** (ਡਾ. ਬਲਬੀਰ ਸਿੰਘ): ਮਨ ਚੰਚਲ ਹੈ, ਇਸ ਨੂੰ ਵਸ ਵਿਚ ਰਖਣਾ ਕਠਿਨ ਹੈ । ਯੋਗ-ਮਾਰਗ ਵਿਚ ਮਨ ਨੂੰ ਰੋਕਣ ਦੇ ਸਾਧਨ ਹਨ । ਗੁਰੂ ਸਾਹਿਬ ਦਾ ਉਪਦੇਸ਼ ਹੈ ਕਿ ਮਨ ਨੂੰ ਰੋਕਣਾ ਨਹੀਂ । ਲੋੜ ਇਸ ਗੱਲ ਦੀ ਹੈ ਕਿ ਮਨ ਦੀ ਸੇਧ ਦਰੁਸਤ ਕੀਤੀ ਜਾਵੇ, ਇਸ ਦੀ ਚਾਲ ਨੂੰ ਅਡੋਲ ਕੀਤਾ ਜਾਵੇ । ਗੁਰਵਾਕ ਹੈ-

**ਗੁਰਮਤਿ ਚਾਲ ਨਿਹਚਲ ਨਹੀ ਡੋਲੈ ॥**
**ਗੁਰਮਤਿ ਸਾਚਿ ਸਹਜਿ ਹਰਿ ਬੋਲੈ ॥**

(ਗਉੜੀ, ਮਹਲਾ ੧, ੧੫, ਸਫ਼ਾ ੨੨੭)

ਮਨ ਦੀ ਚਾਲ ਅਡੋਲ ਤੇ ਤੁਲਵੀਂ ਹੋਣੀ ਚਾਹੀਦੀ ਹੈ । ਗੁਰੂ ਸਾਹਿਬ ਨੇ ਇਹ ਦ੍ਰਿੜ੍ਹ ਕਰਵਾਇਆ ਹੈ ਕਿ ਯੋਗ ਨਾਲ, ਹਠ ਨਾਲ, ਜ਼ੋਰ ਨਾਲ, ਜ਼ਿੱਦ ਨਾਲ, ਬਹੁਤੀ ਘਾਲ ਨਾਲ ਮਨ ਕਾਬੂ ਨਹੀਂ ਹੁੰਦਾ । ਇਹ ਸਾਧਨ ਮਨ ਦੀ ਸੇਧ ਦਰੁਸਤ ਕਰਨ ਲਈ ਕਾਰਗਰ ਨਹੀਂ ਹਨ । ਗੁਰਵਾਕ ਹੈ-

**ਮ: ੩॥ ਮਨ ਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ ॥**

ਸੂਹੀ (ਵਾਰ), ਮਹਲਾ ੩, ਪਉੜੀ ੭, ਸਫ਼ਾ ੭੮੭

ਜਦ ਮਨ ਦੀ ਚਾਲ ਅਡੋਲ ਹੋ ਜਾਵੇ ਤੇ ਅਡੋਲ ਚਾਲ ਦੀ ਸੇਧ ਨਿਸ਼ਾਨੇ ਵਾਲੀ ਹੋ ਜਾਵੇ, ਤਦ ਗੁਰਮੁਖਤਾਈ ਪੈਦਾ ਹੋ ਜਾਂਦੀ ਹੈ । ਗੁਰਮੁਖ ਸੇਵਾ, ਸਿਮਰਨ ਅਤੇ ਸਹਿਜ ਭਾਵ ਨਾਲ ਪਰਉਪਕਾਰ ਵਾਲਾ ਜੀਵਨ ਬਤੀਤ ਕਰਦਾ ਹੈ, ਵਾਹਿਗੁਰੂ ਦੇ ਪ੍ਰੇਮ ਵਿਚ ਲੀਨ ਹੋਣ ਨਾਲ ਜੀਵਨ ਇਕਮਿਕਤਾ ਵਾਲਾ (ਭਾਵ ਇਕਾਗਰਤਾ ਵਾਲਾ) ਹੋ ਜਾਂਦਾ ਹੈ ।
[ਸੰਸ. अवार्य (ਅਵਾਰਯੰ) : ਅਵੈੜਾਪਨ ।]

**ਆਵਾਗਉਣ:** ਆਵਾਗੌਣ, ੭੩੩
ਜਨਮ-ਮਰਨ ਦਾ ਚੱਕਰ ।

**ਦੇਖਿ ਬਿਸਮਾਦੁ ਇਹੁ ਮਨੁ ਨਹੀ ਚੇਤੇ ਆਵਾਗਉਣੁ ਸੰਸਾਰਾ ॥**
**ਸਤਿਗੁਰੁ ਸੇਵੇ ਸੋਈ ਬੂਝੈ ਪਾਏ ਮੋਖ ਦੁਆਰਾ ॥੫॥**

ਸਾਰਗ (ਅਸ.), ਮਹਲਾ ੩, ੩, ਸਫ਼ਾ ੧੨੩੪

**ਅਰਥ:** (ਜਿਸ ਮਨੁੱਖ) ਦਾ ਮਨ ਹੈਰਾਨ ਕਰਨ ਵਾਲੇ ਸੰਸਾਰ ਨੂੰ ਵੇਖ ਕੇ ਪਰਮਾਤਮਾ ਨੂੰ ਯਾਦ ਨਹੀਂ ਕਰਦਾ, (ਉਸ ਲਈ) ਇਹ ਸੰਸਾਰ ਜਨਮ-ਮਰਨ ਦਾ ਚੱਕਰ ਹੈ । ਜਿਹੜਾ (ਮਨੁੱਖ) ਸਤਿਗੁਰੂ ਦੀ ਸੇਵਾ ਕਰਦਾ ਹੈ, ਉਸ ਨੂੰ ਗਿਆਨ ਪ੍ਰਾਪਤ ਹੋ ਜਾਂਦਾ ਹੈ, ਉਹ ਮੋਖ-ਦੁਆਰਾ ਪਾ ਲੈਂਦਾ ਹੈ ।
**ਬਿਸਮਾਦੁ**- ਹੈਰਾਨੀਜਨਕ ਸੰਸਾਰ ।
[ਸੰਸ. गमनम् (ਗਮਨਮ੍) गम्+ल्युट् : ਜਾਣਾ, ਪਹੁੰਚਣਾ, ਨੇੜੇ ਪਹੁੰਚਣਾ ; ਗਤੀ, ਚਾਲ ; ਅਨੁਭਵ ਕਰਨਾ ; ਭੁਗਤਣਾ ; ਪ੍ਰਾਪਤ ਕਰਨਾ, । ਪ੍ਰਾ. गमण (ਗਮਣ) : ਗਮਨ ; ਗਤੀ ; ਵੇਦਨ ; ਬੋਧ ; ਵਿਆਖਿਆ ।

**ਨੋਟ:** 'ਆਵਾਗਉਣ' ਦੋ ਸ਼ਬਦਾਂ 'ਆਵਾ' ਭਾਵ 'ਆਉਣਾ' ਅਤੇ 'ਗਉਣ' (ਸੰਸਕ੍ਰਿਤ ਗਮਨਮ੍) ਦੀ ਸੰਧੀ ਤੋਂ ਬਣਿਆ ਹੈ । ਸੰਸਕ੍ਰਿਤ ਵਿਚ ਇਨ੍ਹਾਂ ਦੋਹਾਂ ਸ਼ਬਦਾਂ ਦੀ ਵਰਤੋਂ ਸੁਤੰਤਰ ਰੂਪ ਵਿਚ ਕੀਤੀ ਜਾਂਦੀ ਹੈ । ਇਥੇ 'ਗਉਣ' ਦੀ ਨਿਰੁਕਤੀ ਦਿੱਤੀ ਹੈ ਜਦੋਂ ਕਿ 'ਆਵਾ' ਦੀ ਨਿਰੁਕਤੀ ਪਿੱਛੇ ਆ ਚੁਕੀ ਹੈ (ਵੇਖੋ ਇੰਦਰਾਜ਼ ੧) । ਆਵਾਗਵਣ ਸ਼ਬਦ ਦੇ ਕਈ ਅਰਥ ਉਪਰ ਦੱਸੇ ਗਏ ਹਨ, ਪਰ ਅਧਿਆਤਮਿਕ ਖੇਤਰ ਵਿਚ ਇਸ ਦਾ ਅਰਥ ਹੈ 'ਕਰਮਾਂ ਦੇ ਫਲ ਅਨੁਸਾਰ ਜਨਮ ਲੈਣਾ ਅਤੇ ਮਰਨਾ' । ਇਸ ਧਾਰਮਿਕ ਮਾਨਤਾ ਦਾ ਮੂਲਾਧਾਰ ਕਰਮਵਾਦ ਹੈ । ਹਿੰਦੂ ਮਤ ਅਨੁਸਾਰ ਕਰਮ ਦਾ ਫਲ ਜ਼ਰੂਰ ਭੋਗਣਾ ਪੈਂਦਾ ਹੈ । ਜਿਹੜੇ ਕਰਮਾਂ ਦਾ ਫਲ ਜੀਵ ਇਸ ਜੀਵਨ ਵਿਚ ਨਹੀਂ ਭੋਗਦਾ, ਉਨ੍ਹਾ ਦਾ ਫਲ ਭੋਗਣ ਲਈ ਉਸ ਨੂੰ ਹੋਰ ਜਨਮ ਲੈਣਾ ਪੈਂਦਾ ਹੈ ਅਤੇ ਇਹ ਜਨਮ ਸੰਸਕਾਰਾਂ ਅਨੁਸਾਰ ਕਿਸੇ ਵੀ ਜੋਨੀ ਵਿਚ ਹੋ ਸਕਦਾ ਹੈ, ਜ਼ਰੂਰੀ ਨਹੀਂ ਕਿ ਮਨੁੱਖ ਨੂੰ ਅਗਲਾ ਜਨਮ ਵੀ ਮਨੁੱਖ ਦਾ ਹੀ ਮਿਲੇ । ਆਵਾਗਵਣ ਦਾ ਹੀ ਦੂਸਰਾ ਨਾਮ ਕਰਮ-ਬੰਧਨ ਹੈ । ਇਸ ਬੰਧਨ ਵਿਚੋਂ ਨਿਕਲ ਸਕਣਾ ਆਸਾਨ ਨਹੀਂ, ਕਿਉਂਕਿ ਇਸ ਦਾ ਪ੍ਰਭਾਵ ਅਨਾਦਿ ਹੈ ।

ਸ੍ਵੇਤਾਸ਼੍ਵਤਰ ਉਪਨਿਸ਼ਦ (੫/੭) ਅਨੁਸਾਰ ਜੀਵਾਤਮਾ ਗੁਣਾਂ ਨਾਲ ਬੰਨ੍ਹਿਆ ਹੋਇਆ ਫਲਦਾਇਕ ਕਰਮ ਕਰਦਾ ਹੈ ਅਤੇ ਉਸ ਕੀਤੇ ਹੋਏ ਕਰਮ ਦਾ ਉਪਭੋਗ ਕਰਨ ਲਈ ਵਖ-ਵਖ ਤਰ੍ਹਾਂ ਦੀਆਂ ਜੂਨਾਂ ਵਿਚ ਗਵਣ ਕਰਦਾ ਹੈ । ਇਕ ਕਰਮ ਦੀ ਦੂਜੇ ਕਰਮ ਨਾਲ ਸੰਗਲੀ ਅਟੁੱਟ ਹੈ । ਕਰਮ-ਫਲ ਨੂੰ ਭੋਗਣ ਲਈ ਜੀਵਾਤਮਾ ਦਾ ਕਿਸੇ ਦੇਹ ਨਾਲ ਸੰਬੰਧਿਤ ਹੋਣਾ 'ਜਨਮ' ਹੈ ਅਤੇ ਇਕ ਨਿਸ਼ਚਿਤ ਸਮੇਂ ਤੇ ਪੰਜ-ਭੌਤਿਕ ਦੇਹ ਜਾਂ ਸਰੀਰ ਦਾ ਨਸ਼ਟ ਹੋਣਾ 'ਮ੍ਰਿਤੂ' ਹੈ । ਜਨਮ-ਮਰਨ ਨੂੰ ਪ੍ਰਾਪਤ ਹੋਣ ਵਾਲੀਆਂ ਉਤਮ ਅਤੇ ਨੀਚ ਕੁਲ ੮੪ ਲੱਖ ਜੂਨਾਂ ਹਨ । ਇਨ੍ਹਾਂ ਸਾਰੀਆਂ ਜੂਨਾਂ ਵਿਚੋਂ ਮਨੁੱਖ ਦੀ ਜੂਨ ਸਰਬ-

ਸ਼੍ਰੇਸ਼ਠ ਹੈ । ਸ਼ੁਭ ਜਾਂ ਅਸ਼ੁਭ ਕਰਮਾਂ ਕਰ ਕੇ ਪ੍ਰਾਣੀ ਚੰਗੀ ਜਾਂ ਮਾੜੀ ਜੂਨ ਧਾਰਨ ਕਰਦਾ ਹੈ । ਇਹ ਇਕ ਸਰੀਰ ਵਿਚੋਂ ਨਿਕਲ ਕੇ ਦੂਜੇ ਸਰੀਰ ਵਿਚ ਪ੍ਰਵੇਸ਼ ਕਰਨਾ ਹੈ । ਇਹੋ ਪ੍ਰਕਾਰਜ ਆਵਾਗਵਣ ਹੈ । ਜੈਨ ਧਰਮ ਅਤੇ ਬੁਧ ਧਰਮ ਭਾਵੇਂ ਪਰਮਾਤਮਾ ਦੀ ਹੋਂਦ ਵਿਚ ਵਿਸ਼ਵਾਸ ਨਹੀਂ ਰਖਦੇ, ਫਿਰ ਵੀ ਉਹ ਆਵਾਗਵਣ ਦੀ ਵਿਚਾਰਧਾਰਾ ਵਿਚ ਯਕੀਨ ਰਖਦੇ ਹਨ ।

**ਆਵਾਗਉਣ:** ਆਣਾ-ਜਾਣਾ, ਗਤੀਮਾਨਤਾ । ੨੩੪

**ਪੰਦ੍ਰਹ ਥਿਤੀ ਤੈ ਸਤ ਵਾਰ ॥ ਮਾਹਾ ਰੁਤੀ ਆਵਹਿ ਵਾਰ ਵਾਰ ॥**
**ਦਿਨਸੁ ਰੈਣਿ ਤਿਵੈ ਸੰਸਾਰੁ ॥ ਆਵਾਗਉਣ ਕੀਆ ਕਰਤਾਰਿ ॥...॥੧੦॥**

ਬਿਲਾ. (ਵਾਰ ਸਤ), ਮਹਲਾ ੩, ੧, ਸਫ਼ਾ ੮੪੨

**ਅਰਥ:** (ਜਿਵੇਂ) ਪੰਦਰਾਂ ਤਿਥੀਆਂ ਅਤੇ ਸੱਤ ਵਾਰ ਹਨ, (ਬਾਰਾਂ) ਮਹੀਨੇ, (ਛੇ) ਰੁਤਾਂ, ਦਿਨ ਅਤੇ ਰਾਤ ਮੁੜ-ਮੁੜ ਆਉਂਦੇ ਹਨ, ਇਸੇ ਤਰ੍ਹਾਂ ਕਰਤਾ-ਪੁਰਖ ਨੇ ਸਾਰਾ ਜਗਤ ਗਤੀਮਾਨਤਾ ਅਧੀਨ ਰਖਿਆ ਹੈ ।

**ਭਾਵ:** ਇੱਥੇ ਗੁਰੂ ਸਾਹਿਬ ਰੂਹਾਂ ਦੇ ਵਾਰ-ਵਾਰ ਪੁਨਰ-ਜਨਮ ਦੀ ਗੱਲ ਨਹੀਂ ਕਰ ਰਹੇ, ਸਗੋਂ ਸੰਸਾਰ ਦੀ ਹਰ ਸਥੂਲ ਵਸਤੂ ਦੀ ਭਾਸਮਾਨ ਗਤੀਮਾਨਤਾ ਦੀ ਗੱਲ ਕਰਦਿਆਂ ਇਹ ਦੱਸ ਰਹੇ ਹਨ ਕਿ ਉਹੀ ਪਦਾਰਥ ਦਿਨ ਅਤੇ ਰਾਤ ਵਾਂਗ ਵਾਰ-ਵਾਰ ਨਵੇਂ ਰੂਪਾਂ, ਨਵੇਂ ਨਾਵਾਂ ਨਾਲ ਪ੍ਰਗਟ ਹੁੰਦਾ ਹੈ । ਭੌਤਿਕ ਸੰਸਾਰ ਵੀ ਕੇਵਲ ਸਰਸਰੀ ਦ੍ਰਿਸ਼ਟੀ ਤੋਂ ਪਰਿਵਰਤਨ-ਅਧੀਨ ਹੈ, ਵਾਸਤਵਿਕ ਦ੍ਰਿਸ਼ਟੀ ਤੋਂ ਦੇਖਿਆਂ ਇਸ ਪਰਿਵਰਤਨ ਦੇ ਪਿੱਛੇ ਸਦੀਵੀ-ਤੱਤ ਤੋਂ ਉਪਜਿਆ ਸਥਾਇਤਵ ਕ੍ਰਿਆਸ਼ੀਲ ਹੈ । ਜਿਵੇਂ ਨਵੀਂ ਰਾਤ ਜਾਂ ਨਵੇਂ ਦਿਨ ਵਿਚ ਕੁਝ ਵੀ ਨਵਾਂ ਨਹੀਂ, ਉਹੀ ਚੀਜ਼ ਨਵੇਂ ਰੂਪ ਵਿਚ ਦ੍ਰਿਸ਼ਟਮਾਨ ਹੁੰਦੀ ਹੈ । ਗੁਰੂ ਸਾਹਿਬ ਦਾ ਇਹ ਦ੍ਰਿਸ਼ਟੀਕੋਣ ਗੌਤਮ ਬੁੱਧ ਦੇ ਖਿਣਿਕਵਾਦ, ਜਿਸ ਅਨੁਸਾਰ ਕਿਸੇ ਵਸਤੂ ਦਾ ਸਥਾਈ ਸੁਭਾਅ ਨਹੀਂ ਅਤੇ ਹਰ ਵਸਤੂ ਹਰ-ਪਲ ਪਰਿਵਰਤਨ ਦੇ ਅਧੀਨ ਹੈ, ਦੇ ਵਿਪਰੀਤ ਸਥਾਇਤਵ, ਸੱਤਤਾ ਅਤੇ ਅਪਰਿਵਰਤਨਸ਼ੀਲਤਾ ਨੂੰ ਉਜਾਗਰ ਕਰਦਾ ਦਿਸਦਾ ਹੈ ।

**ਥਿਤੀ-** ਤਿਥੀਆਂ । **ਸਤ ਵਾਰ-** ਸੱਤ ਦਿਨ । **ਮਾਹਾ-** ਮਹੀਨੇ । **ਰੁਤੀ-** ਰੁਤਾਂ ।

[ਵੇਖੋ ੧ ਅਤੇ ੨੩੩]

**ਆਵਾਗਉਣੁ:** ਅਸਥਿਰ ਸੰਸਾਰ ਨੂੰ । ੨੩੫

**ਮਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ ॥**
**ਚਉਦਹ ਰਤਨ ਨਿਕਾਲਿਅਨੁ ਕਰਿ ਆਵਾਗਉਣੁ ਚਿਲਕਿਓਨੁ ॥**

ਰਾਮ. (ਵਾਰ), ਸਤਾ ਬਲਵੰਡਿ, ਪਉੜੀ ੪, ਸਫ਼ਾ ੯੬੭

**ਅਰਥ:** (ਦੇਵਤਿਆਂ ਤੇ ਰਾਕਸ਼ਾਂ ਦੁਆਰਾ ਮਿਲ ਕੇ ਸਮੁੰਦਰ ਮੰਥਨ ਕਰਨ ਵਾਂਗ ਹੀ) ਉਸ (ਬਾਬਾ ਨਾਨਕ ਜੀ ਨੇ) ਉੱਚੀ ਸੁਰਤਿ (ਪਰਬਤ) ਨੂੰ ਮਧਾਣੀ ਬਣਾਇਆ, ਮਨ (ਬਾਸਕ ਨਾਗ) ਨੂੰ ਨੇਤ੍ਰਾ ਬਣਾ ਕੇ (ਅਰਥਾਤ ਕਾਬੂ ਕਰ ਕੇ) ਸ਼ਬਦ ਦਾ ਮੰਥਨ ਕਰਨ ਦੀ ਰੀਤ ਤੋਰੀ । (ਸਤਿਗੁਰੂ ਨੇ ਸ਼ਬਦ ਰੂਪੀ ਸਮੁੰਦਰ) ਰਿੜਕ ਕੇ (ਰੱਬੀ ਗੁਣਾਂ ਦੇ) ਚੌਦਾਂ ਰਤਨ ਕਢੇ ਅਤੇ (ਇਸ ਗੁਣ-ਪੂੰਜੀ ਨੇ) ਅਸਥਿਰ ਸੰਸਾਰ ਨੂੰ ਸੋਹਣਾ ਬਣਾ ਦਿੱਤਾ ।

**ਪਰਬਤੁ-** ਮੇਰੂ ਪਰਬਤ, ਉੱਚੀ ਸੁਰਤਿ, ਚਿੱਤ ਨੂੰ ਮਾਨਵੀ ਕਾਇਆ ਦਾ ਆਕਾਸ਼ ਮੰਨਿਆ ਗਿਆ ਹੈ, ਇਹ ਚਿੱਤ ਮਨੁੱਖ ਦਾ ਮੇਰੂ ਪਰਬਤ ਹੈ । **ਨੇਤ੍ਰਿ-** ਨੇਤਰੇ ਵਿਚ । ਦੁਧ ਰਿੜਕਣ ਲਈ ਵਰਤੀ ਜਾਂਦੀ ਰੱਸੀ ਨੂੰ ਨੇਤ੍ਰਾ ਕਿਹਾ ਜਾਂਦਾ ਹੈ । **ਬਾਸਕੁ-** ਸ਼ੇਸ਼ਨਾਗ । **ਚਿਲਕਿਓਨੁ-** ਸੁੰਦਰ ਕੀਤਾ ।

[ਵੇਖੋ ੧ ਅਤੇ ੨੩੩]

**ਆਵਾਗਵਣ:** ਜਨਮ-ਮਰਨ ਦਾ ਗੇੜ । ੨੩੬

**ਕਾਮ ਕ੍ਰੋਧ ਲੋਭ ਮੋਹ ਮੂਠੇ ਸਦਾ ਆਵਾਗਵਣ ॥**
**ਪ੍ਰਭ ਪ੍ਰੇਮ ਭਗਤਿ ਗੁਪਾਲ ਸਿਮਰਣ ਮਿਟਤ ਜੋਨੀ ਭਵਣ ॥੩॥**

ਗੂਜਰੀ, ਮਹਲਾ ੫, ੩੦, ਸਫ਼ਾ ੫੦੨

**ਅਰਥ:** (ਜਿਹੜੇ ਮਨੁੱਖ) ਕਾਮ, ਕ੍ਰੋਧ, ਲੋਭ ਅਤੇ ਮੋਹ ਦੇ ਠਗੇ ਹੋਏ ਹਨ, (ਉਨ੍ਹਾਂ ਲਈ) ਸਦਾ ਜਨਮ-ਮਰਨ ਦਾ ਗੇੜ ਬਣਿਆ ਰਹਿੰਦਾ ਹੈ, (ਪਰ ਜੇ ਉਹ) ਵਾਹਿਗੁਰੂ ਦੀ ਪ੍ਰੇਮਾ-ਭਗਤੀ ਤੇ ਉਸ ਦੇ ਸਿਮਰਨ (ਵਿਚ ਲਗ ਜਾਣ ਤਾਂ ਉਨ੍ਹਾਂ ਦਾ) ਜੂਨਾਂ ਵਿਚ ਭਟਕਣਾ ਮਿਟ ਜਾਂਦਾ ਹੈ ।

**ਮੂਠੇ-** ਠਗੇ ਹੋਏ । **ਮਿਟਤ-** ਮਿਟ ਜਾਂਦਾ ਹੈ । **ਜੋਨੀ ਭਵਣ-** ਜੂਨਾਂ ਵਿਚ ਭਟਕਣਾ ।

[ਵੇਖੋ ੧ ਅਤੇ ੨੩੩]

**ਆਵਾਗਵਣੁ:** ਜੰਮਣ-ਮਰਨ ਦਾ ਗੇੜ । ੨੩੭

**ਆਵਾਗਵਣੁ ਸਿਰਜਿਆ ਤੂ ਥਿਰੁ ਕਰਣੈਹਾਰੋ ॥**
**ਜੰਮਣੁ ਮਰਣਾ ਆਇ ਗਇਆ ਬਧਿਕੁ ਜੀਉ ਬਿਕਾਰੋ ॥...॥੩॥**

ਵਡ. (ਦਖਣੀ), ਮਹਲਾ ੧, ੩, ਸਫ਼ਾ ੫੮੦

**ਅਰਥ:** ਹੇ ਕਰਤਾਰ ! ਆਵਾਗਵਣ ਤੂੰ ਹੀ ਬਣਾਇਆ ਹੈ, ਤੂੰ ਆਪ ਇਸ ਆਵਾਗਵਣ ਤੋਂ ਰਹਿਤ (ਅਚਲ) ਹੈਂ, ਤੂੰ ਹੀ (ਜੀਵਾਂ ਨੂੰ ਆਵਾਗਵਣ ਤੋਂ) ਮੁਕਤ ਕਰਨ ਵਾਲਾ ਹੈਂ । (ਇਹ) ਜੀਵ ਵਿਕਾਰਾਂ ਵਿਚ ਬੱਝਾ ਹੋਇਆ ਆਉਣ-ਜਾਣ, ਜਨਮ-ਮਰਨ ਦੇ (ਗੇੜ ਵਿਚ ਫਸਿਆ ਹੋਇਆ ਹੈ) ।

**ਥਿਰੁ-** ਸਦਾ ਰਹਿਣ ਵਾਲਾ । **ਬਧਿਕੁ-** ਬੱਝਾ ਹੋਇਆ । **ਜੀਉ-** ਜੀਵ । **ਬਿਕਾਰੋ-** ਵਿਕਾਰਾਂ ਵਿਚ ।

[ਵੇਖੋ ੧ ਅਤੇ ੨੩੩]

**ਆਵਾਗਵਨ:** ਜਨਮ-ਮਰਨ ਦਾ ਚੱਕਰ । ੨੩੮

**ਸਰਨਿ ਗਹੀ ਪਾਰਬ੍ਰਹਮ ਕੀ ਮਿਟਿਆ ਆਵਾਗਵਨ ॥**
**ਆਪਿ ਤਰਿਆ ਕੁਟੰਬ ਸਿਉ ਗੁਣ ਗੁਬਿੰਦ ਪ੍ਰਭ ਰਵਨ ॥...॥੧੫॥**

ਗਉੜੀ (ਥਿਤਿ), ਮਹਲਾ ੫, ਪਉੜੀ ੧੫, ਸਫ਼ਾ ੩੦੦

**ਅਰਥ:** ਪਾਰਬ੍ਰਹਮ ਦੀ ਸ਼ਰਨ ਜਾ ਪਕੜੀ, ਜਨਮ-ਮਰਨ ਦਾ ਚੱਕਰ ਮਿਟ ਗਿਆ । ਵਾਹਿਗੁਰੂ ਦੀ ਸਿਫ਼ਤ-ਸਾਲਾਹ ਕਰ ਕੇ ਅਤੇ (ਉਸ ਦੇ) ਗੁਣ ਗਾ ਕੇ ਉਹ ਕੁਟੰਬ ਸਮੇਤ ਆਪ (ਵੀ) ਤਰ ਗਿਆ ।

**ਰਵਨ-** ਸਿਮਰਨ ਨਾਲ, ਸਿਫ਼ਤ-ਸਾਲਾਹ ਨਾਲ ।

[ਵੇਖੋ ੧ ਅਤੇ ੨੩੩]

**ਆਵਾਗਵਨੁ**: ਜਨਮ-ਮਰਨ । ੭੩੯

**ਪਰਧਨ ਪਰਤਨ ਪਰਤੀ ਨਿੰਦਾ ਪਰ ਅਪਬਾਦੁ ਨ ਛੂਟੈ ॥**
**ਆਵਾਗਵਨੁ ਹੋਤੁ ਹੈ ਫੁਨਿ ਫੁਨਿ ਇਹੁ ਪਰਸੰਗੁ ਨ ਤੂਟੈ ॥੨॥**

ਰਾਮ., ਕਬੀਰ, ੮, ਸਫ਼ਾ ੯੭੧

**ਅਰਥ**: ਪਰਾਇਆ ਧਨ, ਪਰਾਈ ਇਸਤ੍ਰੀ, ਪਰਾਈ ਨਿੰਦਾ ਅਤੇ ਦੂਜਿਆਂ ਨਾਲ ਵਿਰੋਧ ਨਹੀਂ ਛੁਟਦੇ ਪਏ । (ਇਨ੍ਹਾਂ ਕਰ ਕੇ) ਮੁੜ-ਮੁੜ ਜਨਮ-ਮਰਨ ਹੋ ਰਿਹਾ ਹੈ । ਇਹ ਪ੍ਰਸੰਗ (ਅਰਥਾਤ ਸਿਲਸਿਲਾ) ਨਹੀਂ ਮੁੱਕ ਰਿਹਾ ।

**ਪਰ ਅਪਬਾਦੁ**- ਦੂਜਿਆਂ ਨਾਲ ਵਿਰੋਧ । **ਪਰਤੀ**- ਪਰਾਈ ਇਸਤ੍ਰੀ । **ਅਪਬਾਦੁ**- ਵਿਰੋਧ । **ਪਰਸੰਗੁ**- ਸਿਲਸਿਲਾ । **ਫੁਨਿ ਫੁਨਿ**- ਮੁੜ-ਮੁੜ ।
[ਵੇਖੋ ੧ ਅਤੇ ੭੩੩]

**ਆਵੀ**: ਆਉਂਦਾ ਹੈ । ੭੪੦

**ਮਨਮੁਖਾ ਨੋ ਪਰਤੀਤਿ ਨ ਆਵੀ ਅੰਤਰਿ ਲੋਭ ਸੁਆਉ ॥**
**ਗੁਰਮੁਖਿ ਹਿਰਦੈ ਸਬਦੁ ਨ ਭੇਦਿਓ ਹਰਿ ਨਾਮਿ ਨ ਲਾਗਾ ਭਾਉ ॥**
**ਕੂੜ ਕਪਟ ਪਾਜੁ ਲਹਿ ਜਾਸੀ ਮਨਮੁਖ ਫੀਕਾ ਅਲਾਉ ॥੩॥**

ਸੋਰਠਿ, ਮਹਲਾ ੩, ੧, ਸਫ਼ਾ ੬੩੭-੩੮

ਵੇਖੋ 'ਅਲਾਉ' ੩੧੫੯

[ਵੇਖੋ ੧]

**ਆਵੀ**: (ਸੰਸਾਰ ਰੂਪ) ਆਵੀ । ੭੪੧

**ਗਗੈ ਗੋਇ ਗਾਇ ਜਿਨਿ ਛੋਡੀ ਗਲੀ ਗੋਬਿਦੁ ਗਰਬਿ ਭਇਆ ॥**
**ਘੜਿ ਭਾਂਡੇ ਜਿਨਿ ਆਵੀ ਸਾਜੀ ਚਾੜਣ ਵਾਹੈ ਤਈ ਕੀਆ ॥**

ਆਸਾ (ਪਟੀ), ਮਹਲਾ ੧, ਪਉੜੀ ੭, ਸਫ਼ਾ ੪੩੨

**ਅਰਥ**: (ਗੱਗੇ ਦੁਆਰਾ ਉਪਦੇਸ਼ ਕੀਤਾ ਹੈ) ਜਿਸ ਨੇ (ਹਰੀ ਜਸ ਰੂਪ) ਬਾਣੀ ਗਾਉਣੀ ਛਡ ਦਿੱਤੀ ਹੈ (ਤੇ ਕੇਵਲ) ਗੱਲਾਂ ਨਾਲ ਗੋਬਿੰਦ ਨੂੰ (ਸਿੱਧ ਕਰਦਾ ਹੈ, ਉਹ ਆਪਣੀਆਂ ਗੱਲਾਂ ਦੇ) ਹੰਕਾਰ ਵਿਚ ਹੋ ਜਾਂਦਾ ਹੈ । ਐਸੇ (ਕੱਚੇ) ਨੂੰ ਪਕਾਉਣ ਲਈ ਉਹ ਭਾਂਡਿਆਂ ਦਾ ਸਿਰਜਣਹਾਰ ਕਰਤਾਰ ਆਵੇ ਤਿਆਰ ਕਰਦਾ ਹੈ (ਭਾਵ ਦੁਖ ਰੂਪ ਆਵੀ ਵਿਚ ਪਾ ਕੇ ਵਿਕਾਰ-ਮੁਕਤੀ ਵਲ ਰੁਚਿਤ ਕਰਦਾ ਹੈ) ।

**ਤਈ**- ਤਿਆਰ । **ਗਰਬਿ**- ਅਹੰਕਾਰ ।
[ਸੰਸ. आपाक: (ਆਪਾਕ:) आङ्+पच्+घञ् : ਘੁਮਿਆਰ ਦੀ ਆਵੀ । ਪ੍ਰਾ. आवाग (ਆਵਾਗ): ਮਿੱਟੀ ਦੇ ਭਾਂਡੇ ਪਕਾਉਣ ਵਾਲਾ ਆਵਾ ।]

**ਆਵੀਐ**: ਆਈਦਾ, ਚਲੀਦਾ । ੭੪੨

**ਭੈ ਭਰਮ ਨਾਠੇ ਛੁਟੀ ਗਾਠੇ ਜਮ ਪੰਥਿ ਮੂਲਿ ਨ ਆਵੀਐ ॥**
**ਬਿਨਵੰਤਿ ਨਾਨਕ ਧਾਰਿ ਕਿਰਪਾ ਸਦਾ ਹਰਿ ਗੁਣ ਗਾਵੀਐ ॥੮॥**

ਧਨਾ. (ਛੰਤ), ਮਹਲਾ ੫, ੧, ਸਫ਼ਾ ੬੯੧

**ਅਰਥ**: ਹੇ ਅਕਾਲ-ਪੁਰਖ ! ਨਾਨਕ ਬੇਨਤੀ ਕਰਦਾ ਹੈ ਕਿ ਆਪਣੀ ਮਿਹਰ ਵਰਤਾਓ, ਤਾਂ ਜੁ (ਅਸੀਂ) ਹਰ-ਵਕਤ ਕਰਤਾਰ ਦੀ ਉਸਤਤ ਦੇ ਗੀਤ ਗਾਂਦੇ ਰਹੀਏ । (ਸਿਫ਼ਤ ਕੀਤਿਆਂ) ਡਰ ਤੇ ਅਗਿਆਨ ਦੌੜ ਜਾਂਦੇ ਹਨ, ਮਨ ਵਿਚੋਂ (ਮੋਹ-ਮਾਇਆ ਦੀ ਪੀਡੀ) ਗੰਢ ਖੁਲ੍ਹ ਜਾਂਦੀ ਹੈ ਅਤੇ (ਇੰਞ) ਮੌਤ ਵਾਲੇ ਰਸਤੇ ਤੇ ਬਿਲਕੁਲ ਨਹੀਂ ਚਲੀਦਾ (ਭਾਵ ਇਸ ਤਰ੍ਹਾਂ ਮਨੁੱਖ ਅਧਿਆਤਮਿਕ ਪਤਨ ਵਲ ਨਹੀਂ ਜਾਂਦਾ) ।

**ਨਾਠੇ**- ਦੌੜ ਜਾਂਦੇ ਹਨ । **ਗਾਠੇ**- ਗੰਢ ।
[ਵੇਖੋ ੧]

**ਆਵੈਂ**: ਆਉਂਦੇ ਹਨ । ੭੪੩

**ਇੰਦ੍ਰੀ ਦਸੇ ਦਸੇ ਫੁਨਿ ਧਾਵਤ ਤ੍ਰੈ ਗੁਣੀਆ ਖਿਨੁ ਨ ਟਿਕਾਵੈਗੋ ॥**
**ਸਤਿਗੁਰ ਪਰਚੈ ਵਸਗਤਿ ਆਵੈਂ ਮੋਖ ਮੁਕਤਿ ਸੋ ਪਾਵੈਗੋ ॥੩॥**

ਕਾਨੜਾ (ਅਸ.), ਮਹਲਾ ੪, ੪, ਸਫ਼ਾ ੧੩੧੦

ਵੇਖੋ 'ਇੰਦ੍ਰੀ' III-੭੮੪

[ਵੇਖੋ ੧]

**ਆਵੈ (ਨ ਜਾਇ)**: ਜੋ ਆਉਂਦਾ ਜਾਂਦਾ ਨਹੀਂ, ਵਾਹਿਗੁਰੂ । ੭੪੪

**ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ ॥**
**ਆਵੈ ਨ ਜਾਇ ਮਰੈ ਨ ਜੀਵੈ ਤਾਸੁ ਖੋਜੁ ਬੈਰਾਗੀ ॥੧॥**

ਗਉੜੀ (ਬੈਰਾਗਣਿ), ਕਬੀਰ, ੪੭, ਸਫ਼ਾ ੩੩੩

ਵੇਖੋ 'ਉਲਟਤ' ੬੩੩

[ਵੇਖੋ ੧]

**ਆਵੈ (ਜਾਤਾ)**: ਆਏਗਾ-ਜਾਏਗਾ, ਜੰਮੇਗਾ-ਮਰੇਗਾ । ੭੪੫

**ਆਇ ਗਇਆ ਕੀ ਨ ਆਇਓ ਕਿਉ ਆਵੈ ਜਾਤਾ ॥...॥੩॥**

ਸੂਹੀ, ਮਹਲਾ ੧, ੫, ਸਫ਼ਾ ੭੬੬

ਵੇਖੋ 'ਆਇ ਗਇਆ' III-੨੫

[ਵੇਖੋ ੧]

**ਆਵੈਗੀ**: ਆਵੇਗੀ । ੭੪੬

**ਮੈਲੇ ਕਪਰੇ ਕਹਾ ਲਉ ਧੋਵਉ ॥**
**ਆਵੈਗੀ ਨੀਦ ਕਹਾ ਲਗੁ ਸੋਵਉ ॥੧॥**

ਮਲਾ., ਰਵਿਦਾਸ, ੩, ਸਫ਼ਾ ੧੨੯੩

**ਅਰਥ**: (ਸਾਧ ਸੰਗਤ ਦੀ ਬਰਕਤ ਨਾਲ ਮੈਂ ਨਿੰਦਾ ਤਿਆਗ ਦਿੱਤੀ ਹੈ ਕਿਉਂਕਿ) ਦੂਸਰਿਆਂ ਦੇ ਗੰਦੇ ਕਪੜੇ ਕਿੱਥੋਂ ਤਕ ਧੋਂਦਾ ਰਹਾਂ (ਭਾਵ ਪਰਾਏ ਅਵਗੁਣਾਂ ਦੀ ਕਥਨੀ ਕਿੱਥੋਂ ਤਕ ਕਰਦਾ ਰਹਾਂ) ? (ਮਾਇਆ) ਮੋਹ ਦੀ ਨੀਂਦ ਆਵੇਗੀ, (ਪਰ ਇਸ ਵਿਚ) ਕਦੋਂ ਤਕ ਸੁੱਤਾ ਰਹਾਂ (ਭਾਵ ਮੈਂ ਅਵਿਦਿਆ ਦੀ ਨੀਂਦ ਤੋਂ ਜਾਗ ਪਿਆ ਹਾਂ, ਹੁਣ ਅਗਿਆਨ ਪੋਹ ਨਹੀਂ ਸਕੇਗਾ) ।

**ਕਪਰੇ**- ਕਪੜੇ । **ਕਹਾ ਲਉ**- ਕਿਥੋਂ ਤਕ, ਕਦੋਂ ਤਕ । **ਕਹਾ ਲਗੁ**- ਕਦੋਂ ਤਕ । **ਸੋਵਉ**- ਸੁੱਤਾ ਰਹਾਂ (ਭਾਵ ਅਚੇਤ ਰਹਾਂ) ।
[ਵੇਖੋ ੧]

**ਆਵੈਗੋ**: ਆਵੇਗਾ । ੭੪੭

**ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ ॥**
**ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ ਨੀਝਰ ਧਾਰ ਚੁਆਵੈਗੋ ॥੩॥**

ਕਾਨੜਾ (ਅਸ.), ਮਹਲਾ ੪, ੧, ਸਫ਼ਾ ੧੩੦੮

**ਅਰਥ**: ਗੁਰੂ ਦੇ ਬਚਨ ਸੁਣਦਿਆਂ ਮੇਰਾ (ਮਾਇਆਵੀ ਪਕੜ ਨੇ ਕਠੋਰ ਕੀਤਾ) ਮਨ ਨਰਮ ਹੋ ਗਿਆ । (ਹੁਣ) ਇਹ ਰਸ-ਭਿੱਜਾ ਮਨ (ਪਦਾਰਥਾਂ ਪਿੱਛੇ ਉਡਾਰੀਆਂ ਲਾਣੀਆਂ ਤਿਆਗ ਕੇ) ਆਪਣੇ ਘਰ ਪਰਤ ਆਵੇਗਾ । ਉਸ ਸਮੇਂ (ਘਰ ਪਰਤਣ ਦੀ ਖ਼ੁਸ਼ੀ ਵਿਚ) ਨਿਰੰਤਰ ਸ਼ਬਦ-ਸੰਗੀਤ ਦੀਆਂ (ਰਸੀਲੀਆਂ) ਧੁਨਾਂ ਸਹਿਤ ਵਾਜੇ ਵਜਣਗੇ (ਭਾਵ ਰਸਮਈ ਸ਼ਬਦ ਦਾ ਅਨੰਤ-ਪ੍ਰਵਾਹ ਹਿਰਦੇ ਵਿਚ ਕ੍ਰਿਆਸ਼ੀਲ ਹੋਵੇਗਾ) ਅਤੇ (ਨਾਮ) ਅੰਮ੍ਰਿਤ ਦੀ ਧਾਰ ਹਿਰਦੇ ਨੂੰ ਸਿੰਚਿਤ ਕਰਦੀ ਰਹੇਗੀ ।
**ਦ੍ਰਵਿਆ**- ਨਰਮ ਹੋ ਗਿਆ । **ਭੀਨਾ**- ਰਸ-ਭਿੱਜਾ । **ਅਨਹਤ ਧੁਨੀ**- ਨਿਰਯਤਨ ਸੰਗੀਤ, ਸ਼ਬਦ ਦਾ ਨਿਰੰਤਰ ਪ੍ਰਵਾਹ । **ਬਾਜਹਿ**- ਵਜਣਗੇ । **ਨੀਝਰ**- ਨਿਰਝਰ, ਚਸ਼ਮਾ, ਨਾਮ-ਅੰਮ੍ਰਿਤ ।
[ਵੇਖੋ ੧]

**ਆੜਿ**: ਬਗਲੇ ਵਰਗਾ ਇਕ ਪੰਛੀ । ੭੪੮

**ਤੂ ਕੈਸੇ ਆੜਿ ਫਾਥੀ ਜਾਲਿ ॥**
**ਅਲਖੁ ਨ ਜਾਚਹਿ ਰਿਦੈ ਸਮ੍ਹਾਲਿ ॥੧॥ਰਹਾਉ॥**

ਮਲਾਰ (ਅਸ.), ਮ, ੧੫, ਸਫ਼ਾ ੧੨੭੫

**ਅਰਥ**: ਹੇ ਆੜਿ (ਸ਼ਿਕਾਰੀ ਪੰਛੀ ਵਰਗੀ ਮੇਰੀ ਜਿੰਦ) ਤੂੰ ਮਾਇਆ-ਮੋਹ ਦੇ ਜਾਲ ਵਿਚ ਕਿਵੇਂ ਫਸ ਗਈ ? ਉਸ ਅਦ੍ਰਿਸ਼ਟ ਅਕਾਲ-ਪੁਰਖ ਦਾ ਮਨ ਵਿਚ (ਸਦਾ) ਸਿਮਰਨ ਕਰਦਿਆਂ (ਉਸ ਪਾਸੋਂ) ਕਿਉਂ ਨਹੀਂ ਮੰਗਦੀ ?
**ਕੈਸੇ**- ਕਿਵੇਂ । **ਫਾਥੀ**- ਫਸ ਗਈ । **ਜਾਲਿ**- ਮਾਇਆ ਦੇ ਜਾਲ ਵਿਚ । **ਜਾਚਹਿ**- ਮੰਗਦੀ ।
[ਸੰਸ. ਆਡਿ (ਆਡਿ) : ਇਕ ਵਿਸ਼ੇਸ਼ ਪ੍ਰਕਾਰ ਦਾ ਪੰਛੀ, ਸ਼ਰਾਰ ।
ਪ੍ਰਾ. ਆਡਿ (ਆਡਿ) : ਇਕ ਵਿਸ਼ੇਸ਼ ਪੰਛੀ ।]

**ਐਡੌ**: ਇਤਨਾ । ੭੪੯

**ਮਨ ਦਸ ਨਾਜੁ ਟਕਾ ਚਾਰਿ ਗਾਂਠੀ ਐਡੌ ਟੇਢੌ ਜਾਤੁ ॥੧॥ਰਹਾਉ॥**

ਸਾਰਗ, ਕਬੀਰ, ੧, ਸਫ਼ਾ ੧੨੫੧

**ਅਰਥ**: ਦਸ ਮਣ ਅਨਾਜ ਜਾਂ ਚਾਰ ਟਕੇ ਜੇ ਪੱਲੇ ਹੋ ਵੀ ਗਏ, ਤਾਂ ਵੀ ਇਤਨਾ ਆਕੜ ਕੇ ਤੁਰਨ ਦੀ ਕੋਈ ਵਜਹ ਨਹੀਂ ।
[ਕਈ ਵਿਦਵਾਨਾਂ ਨੇ 'ਐਡੌ' ਦਾ ਅਰਥ 'ਆਕੜਿਆ ਹੋਇਆ' 'ਟੇਢਾ' ਕੀਤਾ ਹੈ, ਪਰੰਤੂ ਅਸੀਂ ਇਸ ਦਾ ਅਰਥ 'ਇਤਨਾ' ਇਸ ਆਧਾਰ ਤੇ ਮਿਥਿਆ ਹੈ, ਕਿਉਂਕਿ 'ਟੇਢੌ' ਸ਼ਬਦ ਦਾ ਅਰਥ ਵੀ 'ਟੇਢਾ' ਹੈ । ਇਸ ਲਈ ਇੱਥੇ 'ਐਡੌ' ਦਾ ਅਰਥ 'ਇਤਨਾ' ਕੀਤਾ ਜਾਣਾ ਠੀਕ ਜਾਪਦਾ ਹੈ।]
**ਮਨ ਦਸ**- ਦਸ ਮਣ । **ਨਾਜੁ**- ਅਨਾਜ । **ਟਕਾ ਚਾਰਿ**- ਚਾਰ ਟਕੇ, ਚਾਰ ਪੈਸੇ । **ਗਾਂਠੀ**- ਗੰਢ , ਪੱਲੇ । **ਟੇਢੌ ਜਾਤੁ**- ਟੇਢਾ ਜਾਂਦਾ ਹੈ, ਆਕੜ ਕੇ ਤੁਰਦਾ ਹੈ ।
[ਸੰਸ. ਇਯਤ੍ (ਇਯਤ੍) ਇਦਮ੍+ਵਤੁਪ੍ : ਇਤਨਾ ਜ਼ਿਆਦਾ, ਇਤਨਾ ਵੱਡਾ ।
ਪ੍ਰਾ. ਏਵਡ (ਏਵਡ) : ਇਤਨਾ ।
ਪੁਆਧੀ. ਐਡਾ : ਇਤਨਾ, ਏਡਾ ।]

**ਐਸਾ**: ਇਹੋ-ਜਿਹਾ, ਇਸ ਕਿਸਮ ਦਾ । ੭੫੦

**ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ ॥**
**ਐਸਾ ਸਤਿਗੁਰੁ ਜੇ ਮਿਲੈ ਤਾ ਸਹਜੇ ਲਏ ਮਿਲਾਇ ॥੩॥**

ਸਿਰੀ (ਅਸ.), ਮਹਲਾ ੧, ੭, ਸਫ਼ਾ ੫੭

**ਅਰਥ**: ਜੇ ਮਾਨਵੀ ਮਨ ਏਕੇ ਤੇ ਏਕਾਗਰ ਰਹੇ ਤਾਂ ਮਨੁੱਖ ਨੂੰ ਸੂਖਮ ਅਤੇ ਸਥੂਲ (ਨਿਰਾਕਾਰ ਤੇ ਆਕਾਰ) ਵਿਚ ਸਭ ਥਾਂ ਵਾਹਿਗੁਰੂ ਦਾ ਵਾਸਾ ਦਿਸ ਪਵੇਗਾ । ਇਹੋ-ਜਿਹਾ (ਤੱਤ-ਦਰਸ਼ਾ) ਸਤਿਗੁਰੂ ਜੇ ਮਿਲ ਪਵੇ ਤਾਂ ਮਾਨਵੀ ਮਨ ਅਡੋਲ ਏਕਾਗਰਤਾ ਵਿਚ ਲੀਨ ਹੋ ਜਾਂਦਾ ਹੈ ।
[ਸੰਸ. ਈਦ੍ਰਸ਼ (ਈਦ੍ਰਿਸ਼) ਇਦਮ੍+ਦ੍ਰਸ਼+ਕਿਨ੍ : ਐਸਾ, ਇਸ ਕਿਸਮ ਦਾ, ਇਸ ਪਹਿਲੂ ਦਾ, ਐਸੇ ਗੁਣਾਂ ਵਾਲਾ ।
ਪ੍ਰਾ. ਈਡ਼ਸ (ਈਇਸ) : ਐਸਾ, ਇਸ ਤਰ੍ਹਾਂ ਦਾ, ਇਹੋ-ਜਿਹਾ ।]

**ਐਸਾ**: ਇਹੋ ਜਿਹਾ । ੭੫੧

**ਐਸਾ ਗਿਆਨੁ ਕਥੈ ਬਨਵਾਰੀ ॥**
**ਮਨ ਰੇ ਪਵਨ ਦ੍ਰਿੜ ਸੁਖਮਨ ਨਾਰੀ ॥੧॥ਰਹਾਉ॥**

ਗਉੜੀ, ਕਬੀਰ, ੧੮, ਸਫ਼ਾ ੩੨੭

**ਅਰਥ**: ਇਹੋ-ਜਿਹਾ (ਨਾਮ-ਸਿਮਰਨ ਨਾਲ ਜੋੜਨ ਵਾਲਾ) ਗਿਆਨ (ਮਨੁੱਖਾਂ ਨੂੰ) ਆਪ ਹੀ ਵਾਹਿਗੁਰੂ ਦਿੰਦਾ ਹੈ, ਕਿ ਹੇ ਮਨ ! ਸਵਾਸ-ਸਵਾਸ ਵਾਹਿਗੁਰੂ ਦਾ ਨਾਮ ਜਪ । ਇਹੋ ਹੀ ਸੁਖਮਨਾ ਨਾੜੀ ਵਿਚ ਪ੍ਰਾਣ ਸਥਿਰ ਕਰਨ ਦੀ ਯੋਗਿਕ ਕ੍ਰਿਆ ਹੈ ।
**ਬਨਵਾਰੀ**- ਜੰਗਲ ਦਾ ਮਾਲਿਕ, ਪਰਮਾਤਮਾ ।
**ਨੋਟ**: ਇੜਾ, ਪਿੰਗਲਾ ਅਤੇ ਸੁਖਮਨਾ ਨਾੜੀਆਂ ਯੋਗ ਦੇ ਪ੍ਰਾਣਯਾਮ ਦਾ ਅੰਗ ਹਨ । ਯੋਗ ਮੱਤ ਅਨੁਸਾਰ ਨਿਰਬੀਜ, ਨਿਰਵਿਚਾਰ, ਨਿਰਵਿਕਲਪ ਸਮਾਧੀ ਪ੍ਰਾਪਤ ਕਰਨ ਲਈ ਪ੍ਰਾਣਾਂ ਨੂੰ ਸੁਖਮਨਾ ਵਿਚ ਟਿਕਾਣਾ ਪੈਂਦਾ ਹੈ । ਗੁਰਮਤਿ ਵਿਚ ਮਨੁੱਖ ਨੇ ਸ਼ੁਭ-ਵਿਚਾਰ ਦਾ ਮਾਨਵ-ਕਲਿਆਣ ਸੰਬੰਧਿਤ ਬੀਜ ਬੀਜਣਾ ਹੈ । ਇਸ ਲਈ ਸ਼ਬਦ-ਵਿਚਾਰ ਉਤੇ ਆਸ਼੍ਰਿਤ ਸਜੀਵ ਨਾਮ ਨੂੰ, ਮਨ ਵਿਚ ਸਥਿਰ ਕਰ ਕੇ ਸ਼ੁਭ-ਵਿਚਾਰ ਰਾਹੀਂ ਸ਼ੁਭ-ਅਮਲ ਨੂੰ ਜਨਮ ਦੇਣਾ ਗੁਰਮਤਿ ਦਾ ਉਦੇਸ਼ ਹੈ ।
[ਵੇਖੋ ੭੫੦]

**ਐਸੀ**: ਇਸ ਤਰ੍ਹਾਂ ਦੀ, ਅਜਿਹੀ । ੭੫੨
**ਸਲੋਕ ॥ ਛਾਤੀ ਸੀਤਲ ਮਨੁ ਸੁਖੀ ਛੰਤ ਗੋਬਿਦ ਗੁਨ ਗਾਇ ॥**
**ਐਸੀ ਕਿਰਪਾ ਕਰਹੁ ਪ੍ਰਭ ਨਾਨਕ ਦਾਸ ਦਸਾਇ ॥੧**
ਗਉੜੀ (ਬਾ. ਅ.), ਮਹਲਾ ੫, ਪਉੜੀ ੨੩, ਸਫ਼ਾ ੨੫੪
**ਅਰਥ**: ਹੇ ਵਾਹਿਗੁਰੂ ! ਨਾਨਕ ਤੇਰੇ ਦਾਸਾਂ ਦਾ ਦਾਸ (ਬੇਨਤੀ ਕਰਦਾ ਹੈ ਕਿ) ਅਜਿਹੀ ਕਿਰਪਾ (ਮੇਰੇ ਉਤੇ) ਕਰੋ, ਕਿ ਅਕਾਲ-ਪੁਰਖ ਦੇ ਗੁਣਾਂ ਦੇ ਗੀਤ ਗਾਂਦਿਆਂ ਮੇਰਾ ਹਿਰਦਾ ਠੰਡਾ ਅਤੇ ਮਨ ਸੁਖੀ (ਅਰਥਾਤ ਭਟਕਣਾ-ਮੁਕਤ) ਹੋ ਜਾਵੇ ।
**ਛਾਤੀ**- ਭਾਵ ਹਿਰਦਾ । **ਛੰਤ**- ਖ਼ੁਸ਼ੀ ਦੇ ਗੀਤ । **ਦਸਾਇ**- ਦਾਸਾਂ ਦਾ, (ਰੱਬ ਦੇ) ਸੇਵਕਾਂ ਦਾ ।
[ਵੇਖੋ ੭੫੦]

**ਐਸੇ**: ਇਹੋ ਜਿਹੇ । ੭੫੩
**ਐਸੇ ਸੰਤ ਨ ਮੋ ਕਉ ਭਾਵਹਿ ॥**
**ਡਾਲਾ ਸਿਉ ਪੇਡਾ ਗਟਕਾਵਹਿ ॥੧॥ਰਹਾਉ॥**
ਆਸਾ, ਕਬੀਰ, ੭, ਸਫ਼ਾ ੪੭੬
**ਅਰਥ**: ਇਹੋ ਜਿਹੇ (ਬਣਾਵਟੀ) ਸੰਤ ਮੈਨੂੰ ਚੰਗੇ ਨਹੀਂ ਲਗਦੇ, ਜੋ ਟਾਹਣੀਆਂ ਸਮੇਤ ਸਾਰਾ ਦਰਖ਼ਤ ਨਿਗਲ ਜਾਂਦੇ ਹਨ ।
**ਭਾਵ**: ਭੇਖੀ ਵਿਅਕਤੀ ਜੋ ਮੋਹ-ਮਾਇਆ ਦੇ ਠਗੇ ਕੇਵਲ ਧਨ ਉਗਰਾਹਣ ਵਾਸਤੇ ਧਾਰਮਿਕ ਲਿਬਾਸ ਪਹਿਨਦੇ ਹਨ, ਉਹ ਮਨੁੱਖਤਾ ਵਾਸਤੇ ਵੱਡਾ ਖ਼ਤਰਾ ਹੁੰਦੇ ਹਨ ।
**ਡਾਲਾ**- ਸ਼ਾਖਾਵਾਂ। **ਪੇਡਾ**- ਰੁਖ, ਦਰਖ਼ਤ। **ਗਟਕਾਵਹਿ**- ਨਿਗਲ ਜਾਂਦੇ ਹਨ।
[ਵੇਖੋ ੭੫੦]

**ਐਸੇ ਐਸੇ**: ਇਸ ਇਸ ਤਰ੍ਹਾਂ, ੭੫੪
ਇਸ ਤਰੀਕੇ ਨਾਲ ।
**ਰਾਮ ਜਪਉ ਜੀਅ ਐਸੇ ਐਸੇ ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥੧॥**
ਗਉੜੀ, ਕਬੀਰ, ੬੧, ਸਫ਼ਾ ੩੩੭
**ਅਰਥ**: (ਮੈਂ) ਰਾਮ-ਨਾਮ ਦਾ ਜਾਪ ਇਸ ਤਰੀਕੇ ਨਾਲ ਕਰਦਾ ਹਾਂ, ਜਿਵੇਂ ਧ੍ਰੂ ਅਤੇ ਪ੍ਰਹਿਲਾਦ ਨੇ (ਨਿਸ਼ਠਾ ਸਹਿਤ) ਕੀਤਾ ਸੀ ।
[ਵੇਖੋ ੭੫੦]

**ਐਸੇ**: ਇਸ ਤਰ੍ਹਾਂ । ੭੫੫
**ਐਸੇ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ ਭਾਇ ਸਮਾਣੀ ॥**
**ਸੁੰਦਰਿ ਸਾਇ ਸਰੂਪ ਬਿਚਖਣਿ ਕਹੀਐ ਸਾ ਸਿਆਣੀ ॥੪॥**
ਤਿਲੰਗ, ਮਹਲਾ ੧, ੪, ਸਫ਼ਾ ੭੨੨
**ਅਰਥ**: (ਜਿਹੜੀ ਜੀਵ-ਇਸਤ੍ਰੀ) ਇਸ ਤਰ੍ਹਾਂ ਪ੍ਰੇਮ ਵਿਚ ਰੰਗੀ ਹੋਈ ਹੈ, ਉਹ ਹੀ ਸਹਿਜ-ਗਿਆਨ ਵਿਚ ਮਸਤ ਹੈ । ਉਹ ਦਿਨ-ਰਾਤ (ਪਰਮਾਤਮਾ) ਦੇ ਪਿਆਰ ਵਿਚ ਲੀਨ ਹੈ । ਉਹੋ ਸੁੰਦਰ ਹੈ, ਸੋਹਣੇ ਨੈਣ-ਨਕਸ਼ਾਂ ਵਾਲੀ ਹੈ ਅਤੇ ਤੀਖਣ-ਬੁੱਧੀ ਵਾਲੀ ਹੈ । ਉਸੇ ਨੂੰ ਅਕਲਮੰਦ ਇਸਤ੍ਰੀ ਕਿਹਾ ਜਾ ਸਕਦਾ ਹੈ ।
**ਮਾਤੀ**- ਮਸਤ । **ਅਹਿਨਿਸਿ**- ਦਿਨ-ਰਾਤ । **ਭਾਇ**- ਪਿਆਰ ਵਿਚ । **ਸਾਇ**- ਉਹੋ ਹੀ । **ਬਿਚਖਣਿ**- ਵਿਚਕ੍ਸ਼ਣ, ਤੀਖਣ-ਬੁੱਧੀ ਵਾਲੀ ।
[ਵੇਖੋ ੭੫੦]

**ਐਸੋ**: ਅਜਿਹਾ । ੭੫੬
**ਐਸੋ ਗਿਆਨੁ ਬਿਰਲੋ ਈ ਪਾਏ ॥**
**ਜਤ ਜਤ ਜਾਈਐ ਤਤ ਦ੍ਰਿਸਟਾਏ ॥੧॥ਰਹਾਉ॥**
ਬਿਲਾ., ਮਹਲਾ ੫, ੬, ਸਫ਼ਾ ੮੦੩
**ਅਰਥ**: ਇਹੋ-ਜਿਹਾ ਗਿਆਨ ਕੋਈ ਵਿਰਲਾ ਹੀ ਪਾਂਦਾ ਹੈ ਕਿ ਜਿਥੇ ਵੀ ਉਹ ਜਾਏ ਉਥੇ ਹੀ (ਉਸ ਨੂੰ ਅਸਲੀਅਤ ਪ੍ਰਤੱਖ) ਦਿਸ ਪਵੇ ।
**ਬਿਰਲੋ ਈ**- ਵਿਰਲਾ ਹੀ । **ਜਤ ਜਤ**- ਜਿਥੇ-ਜਿਥੇ । **ਤਤ**- ਉਥੇ । **ਦ੍ਰਿਸਟਾਏ**- ਦਿਸ ਪੈਂਦਾ ਹੈ, ਦਿਸ ਪਵੇ ।
[ਵੇਖੋ ੭੫੦]

**ਐ (ਜੀ)**: ਹੇ (ਭਾਈ) ! ਹੇ (ਜੀ) । ੭੫੭
**ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ ॥**
**ਨਾਮ ਰਤੇ ਕੇਵਲ ਬੈਰਾਗੀ ਸੋਗ ਬਿਜੋਗ ਬਿਸਰਜਿਤ ਰੋਗ ॥੧॥**
ਗੂਜਰੀ (ਅਸ.), ਮਹਲਾ ੧, ੪, ਸਫ਼ਾ ੫੦੪
**ਅਰਥ**: ਹੇ ਜੀ ! ਅਸੀਂ ਉੱਤਮ, ਨੀਚ ਅਤੇ ਮੱਧਮ ਸ਼੍ਰੇਣੀਆਂ (ਵਿਚੋਂ ਨਿਕਲ ਗਏ ਹਾਂ) । ਅਸੀਂ ਵਾਹਿਗੁਰੂ ਦੀ ਸ਼ਰਨ ਵਿਚ ਗਏ ਹਾਂ, ਜਿਸ ਕਰਕੇ ਅਸੀਂ ਹੁਣ ਸਿਰਫ ਅਕਾਲ-ਪੁਰਖ ਦੇ ਲੋਕ ਹਾਂ (ਭਾਵ ਕਰਤਾਰ ਦੇ ਸੇਵਕ ਹਾਂ) । ਅਸੀਂ ਸੋਗ ਅਤੇ ਵਿਜੋਗ ਆਦਿਕ ਰੋਗ ਛਡ ਚੁਕੇ ਹਾਂ, (ਇਸ ਤਰ੍ਹਾਂ ਸੰਸਾਰਿਕ ਬੰਧਨਾਂ ਤੋਂ) ਵੈਰਾਗੀ ਹੋ ਕੇ ਅਸੀਂ ਕੇਵਲ (ਰੱਬ ਦੇ) ਨਾਮ ਵਿਚ ਰੱਤੇ ਹੋਏ ਹਾਂ ।
**ਭਾਵ**: ਗੁਰੂ ਸਾਹਿਬ ਕਹਿੰਦੇ ਹਨ ਕਿ ਵਰਣ-ਆਸ਼ਰਮ ਧਰਮ ਜਿਸ ਮੁਤਾਬਿਕ ਉਚ-ਨੀਚ ਦਾ ਭੇਦ-ਭਾਵ ਹੁੰਦਾ ਹੈ, ਅਸੀਂ ਤਿਆਗ ਦਿੱਤਾ ਹੈ। ਅਸਾਂ ਸ਼ਰਨਾਗਤ ਧਰਮ ਗ੍ਰਹਿਣ ਕਰ ਲਿਆ ਹੈ । ਇਥੇ ਕੋਈ ਜਾਤੀ-ਭੇਦ ਦਾ ਵਿਤ੍ਰੇਕ ਨਹੀਂ । ਅਸੀਂ ਸਾਰੇ ਰੋਗ ਅਤੇ ਸੋਗ ਵਿਸਰਜਨ ਕਰ ਦਿੱਤੇ ਹਨ । ਭਾਵ ਇਹ ਕਿ ਭੇਦ-ਭਾਵ ਮਿਟ ਜਾਣ ਕਾਰਨ ਇਕ ਨਵਾਂ ਨਿਰੋਗ ਸਮਾਜ ਹੋਂਦ ਵਿਚ ਆ ਗਿਆ ਹੈ । ਸਾਡਾ ਵਿਜੋਗ ਨਾਲ ਵੀ ਵੈਰਾਗ ਹੋ ਗਿਆ ਹੈ। ਵਿਜੋਗ ਨਾਲ ਵੈਰਾਗ ਹੋਣ ਕਾਰਨ ਅਸੀਂ ਪ੍ਰੇਮੀ ਬਣ ਗਏ ਹਾਂ। ਅਸੀਂ ਸ਼ਰਨ ਆਏ ਹੋਏ, ਨਾਮ ਅਤੇ ਪ੍ਰੇਮ ਨਾਲ ਰੰਗੇ ਗਏ ਹਾਂ ।
[ਸੰਸ. ਏ: (ਏ:) ਆ+ਇ+ਕ੍ਵਿਚ੍ : ਬੁਲਾਣ ਦਾ ਵਿਸਮਯਬੋਧਕ ਸ਼ਬਦ । ਪ੍ਰਾ. ਏ (ਏ) : ਹੇ, ਬੁਲਾਵਾ, ਸੰਬੋਧਨ ; ਸੰਭਾਵਨਾ ; ਪ੍ਰਸ਼ਨ ; ਪ੍ਰੀਤ ।]

**ਐਠਿ**: ਆਕੜ ਵਿਚ । ੭੫੮
**ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ ਜਰਾਵਤ ਹੇ ॥**

**ਐਸੇ ਗੜ ਮਹਿ ਐਠਿ ਹਠੀਲੋ ਫੂਲਿ ਫੂਲਿ ਕਿਆ ਪਾਵਤ ਹੇ ॥੨॥**

ਬਿਲਾ., ਮਹਲਾ ੫, ੮੯, ਸਫ਼ਾ ੮੨੧

**ਅਰਥ:** (ਹੇ ਮਨੁੱਖ !) ਕੱਖਾਂ ਦੇ ਮੰਦਰਾਂ ਨੂੰ ਸੋਹਣਾ ਰੂਪ ਦੇ ਕੇ ਥੱਲੇ ਤੂੰ ਅੱਗ ਬਾਲੀ ਬੈਠਾ ਹੈਂ (ਭਾਵ ਇਸ ਕਾਇਆ ਨੂੰ ਸਾਜ-ਸਵਾਰ ਕੇ ਤਾਂ ਰਖਦਾ ਹੈਂ, ਪਰ ਵਿਕਾਰਾਂ ਦੀ ਵਿਨਾਸ਼ਕਾਰੀ ਅੱਗ ਨਾਲ ਸਵਾਹ ਵੀ ਕਰ ਰਿਹਾ ਹੈਂ) । ਇਸ (ਕਾਮਾਦਿ ਅੱਗਾਂ ਵਿਚ ਜਲ ਰਹੇ) ਸਰੀਰ-ਰੂਪੀ ਕਿਲੇ ਵਿਚ ਤੂੰ ਸਥਿਰਤਾ ਦੇ ਭਾਵ ਨਾਲ ਆਕੜ ਵਿਚ ਫੁੱਲਿਆ ਬੈਠਾ ਹੈਂ, (ਉਂਞ ਅਜਿਹੇ ਜੀਵਨ ਦੀ) ਪ੍ਰਾਪਤੀ ਕੁਝ ਵੀ ਨਹੀਂ ਹੈ (ਭਾਵ ਅਜਿਹਾ ਜੀਵਨ ਸਮਾਜਿਕ ਕਲਿਆਣ ਲਈ ਅਕਾਰਥ ਤਾਂ ਹੈ ਹੀ, ਸਗੋਂ ਵਿਕਾਰੀ ਜੀਵਨ ਨੂੰ ਸਮਾਜ ਵਿਚ ਉਤਸਾਹਿਤ ਕਰ ਕੇ ਮਾਨਵਤਾ ਲਈ ਅਲਾਭਕਾਰੀ ਬਣ ਜਾਂਦਾ ਹੈ) ।

**ਤ੍ਰਿਣ**- ਤੀਲਾ, ਕੱਖ-ਕਾਨ । । **ਪਾਵਕੁ**- ਅੱਗ । **ਤਲੈ**- ਹੇਠਾਂ । **ਜਰਾਵਤ**- ਜਲਾਈ ਬੈਠਾ ਹੈਂ । **ਗੜ**- ਕਿਲਾ ; ਸਰੀਰ । **ਹਠੀਲੋ**- ਹਠੀ ਹੋ ਕੇ (ਅਰਥਾਤ ਸਥਿਰਤਾ ਦੇ ਭਾਵ ਨਾਲ) ।

[ਸੰਸ. आवेष्टनम् (ਆਵੇਸ਼ਟ੍ਨਮ੍) आ+वेष्ट्+णिच्+ल्युट् : ਬੰਨ੍ਹਣਾ ; ਲਪੇਟਣਾ ; ਦੀਵਾਰ ; ਵਾੜ ; ਅਹਾਤਾ ।

ਪ੍ਰਾ. आवेढण (ਆਵੇਢਣ): ਵਟ ਚਾੜ੍ਹਨਾ, ਲਪੇਟਣਾ ।]

**ਨੋਟ:** ਸੰਸਕ੍ਰਿਤ 'ਆਵੇਸ਼ਟਨਮ੍' ਦਾ ਪ੍ਰਾਕ੍ਰਿਤ ਰੂਪ 'ਆਵੇਢਣ' ਹੈ, ਜਿਸ ਦਾ ਅਰਥ 'ਵਟ ਚਾੜ੍ਹਨਾ' ਹੈ । 'ਵਟ ਚੜ੍ਹਿਆ ਰਹਿਣਾ' ਅਹੰਕਾਰ ਦਾ ਪ੍ਰਤੀਕ ਹੈ, ਜਿਵੇਂ ਕਿ ਪ੍ਰਚਲਿਤ ਮੁਹਾਵਰਾ ਹੈ 'ਰੱਸੀ ਸੜ ਗਈ ਪਰ ਵਟ ਨਾ ਗਿਆ' । 'ਆਵੇਢਣ' ਲਈ ਹਿੰਦੀ ਸ਼ਬਦ 'ਏਂਠਨ' ਹੈ, ਇਸੇ ਦਾ ਪੰਜਾਬੀ ਰੂਪ 'ਐਂਠ' ਹੈ ।

## ਐਡਾਨੋ: ਆਕੜਦੇ ਹੋ, ਅਹੰਕਾਰਦੇ ਹੋ । ੭੫੯

**ਇਹੁ ਜਗੁ ਹੈ ਸੰਪਤਿ ਸੁਪਨੇ ਕੀ ਦੇਖਿ ਕਹਾ ਐਡਾਨੋ ॥**
**ਸੰਗਿ ਤਿਹਾਰੈ ਕਛੂ ਨ ਚਾਲੈ ਤਾਹਿ ਕਹਾ ਲਪਟਾਨੋ ॥੧॥**

ਬਸੰਤੁ ਹਿੰਡੋਲ, ਮਹਲਾ ੯, ੧, ਸਫ਼ਾ ੧੧੮੬

**ਅਰਥ:** ਇਸ ਦੁਨੀਆ (ਦੇ ਪਦਾਰਥ) ਤਾਂ ਸੁਪਨੇ ਵਿਚ ਪ੍ਰਾਪਤ ਹੋਈ ਸੰਪਤੀ ਵਾਂਗ ਹਨ, ਇਨ੍ਹਾਂ ਨੂੰ ਵੇਖ ਕੇ ਕਿਉਂ ਅਹੰਕਾਰਦੇ ਹੋ ? ਤੁਹਾਡੇ ਨਾਲ ਕੁਝ ਵੀ ਨਹੀਂ ਚਲੇਗਾ, ਫਿਰ ਉਸ ਵਿਚ ਕਿਉਂ ਖਚਿਤ ਹੋ ?

[ਹਿੰਦਵੀ. ऍंडाना (ਐਂਡਾਨਾ), ऍंडना (ਐਂਡਨਾ) : ਆਕੜ ਦਿਖਾਣਾ ।]

[ਵੇਖੋ ੭੫੮]

## ਐਤੁ: ਇਸ । ੭੬੦

**ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ ॥**
**ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥**

ਆਸਾ (ਵਾਰ), ਮਹਲਾ ੧, ਪਉੜੀ ੧੯, ਸਫ਼ਾ ੪੭੩

**ਅਰਥ:** ਜਦੋਂ ਇਸ (ਨਾਸ਼ਮਾਨ) ਸੰਸਾਰ ਵਿਚ (ਸਦਾ) ਰਹਿਣਾ ਹੀ ਨਹੀਂ, ਤਾਂ ਅਹੰਕਾਰ ਵਿਚ ਪੈ ਕੇ ਕਿਉਂ ਖ਼ੁਆਰ ਹੋਵੀਏ ? ਵਿਦਿਆ ਪ੍ਰਾਪਤ ਕਰ ਕੇ (ਘੱਟੋ-ਘੱਟ) ਇਹ ਗੱਲ ਹੀ ਸਮਝ ਲਈਏ ਕਿ ਕਿਸੇ ਨਾਲ ਮੰਦਾ ਬਚਨ ਨਹੀਂ ਬੋਲਣਾ ਚਾਹੀਦਾ ।

**ਕਾਇਤੁ**- ਕਿਉਂ । **ਗਾਰਬਿ**- ਅਹੰਕਾਰ । **ਬੁਝੀਐ**- ਸਮਝ ਲਈਏ । **ਹੰਢੀਐ**- ਖਪੀਏ, ਖ਼ੁਆਰ ਹੋਈਏ ।

[ਵੇਖੋ ੪੨੨]

## ਐਥਾਊ: ਇੱਥੋਂ, ਇਸ ਥਾਂ ਤੋਂ । ੭੬੧

**ਸਲੋਕ ਮ: ੧॥**
**ਇਕਿ ਹੋਦਾ ਖਾਇ ਚਲਹਿ ਐਥਾਊ ਤਿਨਾ ਭਿ ਕਾਈ ਕਾਰ ॥...॥੧॥**

ਆਸਾ (ਵਾਰ), ਮਹਲਾ ੧, ਪਉੜੀ ੬, ਸਫ਼ਾ ੪੬੬

**ਅਰਥ:** ਕਈ (ਵਿਕਾਰਾਂ ਵਿਚ ਪਏ) ਪਿਛਲੇ ਜਨਮਾਂ ਵਿਚ ਕੀਤੀ ਕਮਾਈ ਵੀ (ਇਸ ਜੀਵਨ ਵਿਚ) ਖਾ-ਖਾ ਕੇ ਮੁਕਾ ਲੈਂਦੇ ਹਨ ਅਤੇ (ਖਾਲੀ ਹੱਥੀਂ) ਇੱਥੋਂ (ਸੰਸਾਰ ਤੋਂ) ਚਲ ਪੈਂਦੇ ਹਨ, (ਪਰ) ਉਨ੍ਹਾਂ ਨੂੰ (ਵੀ ਕਰਤਾਰ ਨੇ) ਕੋਈ ਨਾ ਕੋਈ ਕਾਰ ਸੌਂਪੀ ਹੋਈ ਹੈ ।

[ਸੰਸ. अत्र (ਅਤਰ੍) इदम्+त्रल् : ਇਸ ਥਾਂ ਤੇ, ਇੱਥੇ ; ਇਸ ਵਿਸ਼ੇ ਵਿਚ, ਇਸ ਮਸਲੇ ਵਿਚ, ਇਸ ਸੰਬੰਧ ਵਿਚ ।

ਪ੍ਰਾ. अत्त (ਅਤ੍ਤ), अत्थ (ਅਤ੍ਥ) : ਇੱਥੇ, ਇਸ ਥਾਂ ਵਿਚ । इत्थ (ਇਤ੍ਥ) : ਇੱਥੇ, ਇਸ ਥਾਂ ਤੇ ।]

## ਐਥੇ: ਇੱਥੇ, ਇਸ ਸੰਸਾਰ ਵਿਚ । ੭੬੨

**ਐਥੇ ਨਾਵਹੁ ਭੁਲਿਆ ਫਿਰਿ ਹਥੁ ਕਿਥਾਊ ਨ ਪਾਇ ॥**
**ਜੋਨੀ ਸਭਿ ਭਵਾਈਅਨਿ ਬਿਸਟਾ ਮਾਹਿ ਸਮਾਇ ॥੨॥**

ਮਾਰੂ, ਮਹਲਾ ੩, ੨, ਸਫ਼ਾ ੯੯੪

**ਅਰਥ:** ਇਸ ਸੰਸਾਰ ਵਿਚ ਨਾਮ ਤੋਂ ਟੁੱਟ ਕੇ ਫਿਰ ਕਿਤੇ ਹੱਥ ਨਹੀਂ ਅੜ ਸਕਦਾ (ਭਾਵ ਕੋਈ ਵੀ ਯਤਨ ਸਫਲ ਨਹੀਂ ਹੋ ਸਕਦਾ) । ਫਿਰ ਤਾਂ ਸਾਰੀਆਂ (ਤੁਛ) ਜੋਨੀਆਂ ਵਿਚ ਭਟਕਣਾ ਪੈਂਦਾ ਹੈ ਅਤੇ ਵਿਕਾਰਾਂ ਦੀ ਗੰਦਗੀ ਵਿਚ ਹੀ ਜਾ ਪਈਦਾ ਹੈ ।

**ਨਾਵਹੁ**- ਨਾਮ ਤੋਂ । **ਕਿਥਾਊ**- ਕਿਤੇ । **ਬਿਸਟਾ**- ਗੰਦਗੀ । **ਸਮਾਇ**- ਜਾ ਪਈਦਾ ਹੈ ।

[ਵੇਖੋ ੭੬੧]

## ਐਥੈ: ਇਸ ਥਾਂ ਵਿਖੇ, ਇਸ ਜਨਮ ਵਿਚ, ਇਸ ਜਗਤ ਵਿਚ, ਇੱਥੇ । ੭੬੩

**ਸਚੇ ਰਤੇ ਸੇ ਨਿਰਮਲੇ ਸਦਾ ਸਚੀ ਸੋਇ ॥**
**ਐਥੈ ਘਰਿ ਘਰਿ ਜਾਪਦੇ ਆਗੈ ਜੁਗਿ ਜੁਗਿ ਪਰਗਟੁ ਹੋਇ ॥**

ਆਸਾ (ਅਸ.), ਮਹਲਾ ੩, ੩੧, ਸਫ਼ਾ ੪੨੬-੨੭

**ਅਰਥ:** ਜੋ ਸੱਚੇ (ਪਰਮੇਸ਼ਰ) ਵਿਚ ਰਚ ਗਏ, ਉਹ ਪਵਿੱਤਰ ਹੋ ਗਏ, ਉਨ੍ਹਾਂ ਦੀ ਸਦਾ ਲਈ ਸੱਚੀ ਸ਼ੋਭਾ ਹੋ ਗਈ । ਇੱਥੇ (ਜਗਤ ਵਿਚ) ਹੁੰਦਿਆਂ, ਹਰ ਘਰ ਵਿਚ ਉਨ੍ਹਾਂ ਦਾ ਸਤਿਕਾਰ ਹੁੰਦਾ ਹੈ, ਅੱਗੋਂ ਨੂੰ ਉਹ ਜੁਗੋ-ਜੁਗ ਪ੍ਰਗਟ ਹੁੰਦੇ ਰਹਿਣਗੇ (ਭਾਵ ਹਰ ਸਮੇਂ ਦੇ ਲੋਕ ਉਨ੍ਹਾਂ ਦਾ ਨਾਮ ਸਤਿਕਾਰ ਨਾਲ ਲੈਣਗੇ) ।

ਜਾਪਦੇ- ਸਤਿਕਾਰ ਪਾਂਦੇ ਹਨ ।
[ਵੇਖੋ ੭੬੧]

**ਐਬ**: ਅਵਗੁਣ, ਬਦੀ, ਪਾਪ । ੭੬੪

**ਐਬ ਤਨਿ ਚਿਕੜੋ ਇਹੁ ਮਨੁ ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ॥**
**ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾ ਨਹ ਬੁਝਾਈ ॥੨॥**

ਸਿਰੀ., ਮਹਲਾ ੧, ੨੨, ਸਫ਼ਾ ੨੪

ਵੇਖੋ '**ਉਸਤਾਦੁ**' ੨੫

[ਅ. ਐਬ : ਭੈੜੀ ਵਾਦੀ, ਔਗੁਣ, ਦੋਸ਼ ।]

**ਐਬੋ**: ਆਵੇਗਾ । ੭੬੫

**ਇੰਦ੍ਰਲੋਕ ਸਿਵਲੋਕਹਿ ਜੈਬੋ ॥ ਓਛੇ ਤਪ ਕਰਿ ਬਾਹੁਰਿ ਐਬੋ ॥੧॥**

ਧਨਾ., ਕਬੀਰ, ੪, ਸਫ਼ਾ ੬੯੨

ਵੇਖੋ '**ਓਛੇ**' ੮੫੪

[ਵੇਖੋ ੧]

**ਐਵਡ**: ਇਤਨੇ ਵੱਡੇ । ੭੬੬

**ਕੁਦਰਤਿ ਅਹਿ ਵੇਖਾਲੀਅਨੁ ਜਿਣਿ ਐਵਡ ਪਿਡ ਠਿਣਕਿਓਨੁ ॥**
**ਲਹਣੇ ਧਰਿਓਨੁ ਛਤੁ ਸਿਰਿ ਅਸਮਾਨਿ ਕਿਆੜਾ ਛਿਕਿਓਨੁ ॥੪॥**

ਰਾਮ. (ਵਾਰ), ਸਤਾ ਬਲਵੰਡਿ, ੪, ਸਫ਼ਾ ੯੬੭

ਵੇਖੋ 'ਅਹਿ' ੧੬੩੨

[ਵੇਖੋ ੭੪੯]



**ਇੰਹ**: ਇਨ੍ਹਾਂ । ੭੬੭

**ਕਬੀਰ ਥੋਰੈ ਜਲਿ ਮਾਛੁਲੀ ਝੀਵਰਿ ਮੇਲਿਓ ਜਾਲੁ ॥**
**ਇੰਹ ਟੋਘਨੈ ਨ ਛੂਟਸਹਿ ਫਿਰਿ ਕਰਿ ਸਮੁੰਦੁ ਸਮ੍ਹਾਲਿ ॥**

ਸਲੋਕ, ਕਬੀਰ, ੪੯, ਸਫ਼ਾ ੧੩੬੭

**ਅਰਥ**: ਹੇ ਥੋੜ੍ਹੇ ਜਲ ਦੀ ਮੱਛੀ ! (ਮੌਤ ਰੂਪ) ਝੀਵਰ ਨੇ ਜਾਲ ਪਾ ਦਿੱਤਾ ਹੈ । (ਪਾਣੀ ਦੇ) ਇਨ੍ਹਾਂ (ਨਿਕੇ-ਨਿਕੇ) ਟੋਇਆਂ ਵਿਚ (ਤੂੰ) ਨਹੀਂ ਬਚ ਸਕਦੀ । ਮੁੜ ਕੇ ਸਮੁੰਦਰ ਦੀ ਸਾਰ ਲੈ ।

**ਥੋਰੈ**- ਥੋੜ੍ਹੇ । **ਝੀਵਰਿ**- ਝੀਉਰ । **ਮੇਲਿਓ ਜਾਲੁ**- ਜਾਲ ਪਾ ਦਿੱਤਾ ਹੈ । **ਟੋਘਨੈ**- ਟੋਏ ਵਿਚ, ਟੋਭੇ ਵਿਚ । **ਨ ਛੂਟਸਹਿ**- ਬਚ ਨਹੀਂ ਸਕਦੀ । **ਫਿਰਿ ਕਰਿ**- ਮੁੜ ਕੇ ; ਭਾਵ ਮਨ ਨੂੰ ਪਲਟ ਕੇ । **ਸਮ੍ਹਾਲਿ**- ਸੰਭਾਲ, ਆਸਰਾ ਲੈ ।

[ਸੰਸ. इह (ਇਹ) इदम्+ह : ਇੱਥੇ, ਇਸ ਥਾਂ ਤੇ, ਇਸ ਲੋਕ ਵਿਚ ; ਇਸ ਦਸ਼ਾ ਵਿਚ ।
ਪ੍ਰਾ. इह (ਇਹ) : ਇੱਥੇ, ਇਸ ਜਗ੍ਹਾ ।]

**ਇੰਹ**: ਇਸ । ੭੬੭ ੳ

**ਇੰਹ ਸੰਸਾਰ ਤੇ ਤਬ ਹੀ ਛੂਟਉ ਜਉ ਮਾਇਆ ਨਹ ਲਪਟਾਵਉ ॥**
**ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ ॥੩॥**

ਧਨਾ., ਨਾਮਦੇਵ, ੨, ਸਫ਼ਾ ੬੯੩

**ਅਰਥ**: ਇਸ ਸੰਸਾਰ ਦੇ (ਜਨਮ-ਮਰਨ) ਤੋਂ ਤਦ ਹੀ ਮੁਕਤੀ ਹੋ ਸਕਦੀ ਹੈ, ਜੇ ਮਾਇਆ ਦੇ ਮੋਹ ਵਿਚ ਖਚਿਤ ਨਾ ਹੋਵਾਂ । ਮਾਇਆ (ਉਸ ਮੋਹ) ਦਾ ਨਾਮ ਹੈ (ਜਿਸ ਕਾਰਨ ਜੀਵ) ਗਰਭ-ਜੋਨੀ ਵਿਚ ਪੈਂਦਾ ਹੈ । ਇਸ ਨੂੰ ਤਿਆਗ ਕੇ (ਪ੍ਰਭੂ ਦਾ) ਦਰਸ਼ਨ ਪ੍ਰਾਪਤ ਹੁੰਦਾ ਹੈ ।

**ਲਪਟਾਵਉ**- ਖਚਿਤ ਹੋਵਾਂ । **ਗਰਭ ਜੋਨਿ**- ਜੰਮਣ-ਮਰਣ ਦੇ ਚੱਕਰ ਵਿਚ । **ਤਜਿ**- ਤਿਆਗ ਕੇ ।
[ਵੇਖੋ ੭੬੭]

**ਇੰਛਤ**: ਇਛਿਤ, ਮਨ-ਬਾਂਛਤ । ੭੬੮

**ਮਥੁਰਾ ਭਨਿ ਭਾਗ ਭਲੇ ਉਨ੍ ਕੇ ਮਨ ਇੰਛਤ ਹੀ ਫਲ ਪਾਵਤ ਹੈ ॥**
**ਰਵਿ ਕੇ ਸੁਤ ਕੋ ਤਿਨ੍ ਤ੍ਰਾਸੁ ਕਹਾ ਜੁ ਚਰੰਨ ਗੁਰੂ ਚਿਤੁ ਲਾਵਤ ਹੈ ॥੩॥**

ਸਵ. ਮਹਲੇ ੪ ਕੇ, ਮਥੁਰਾ ੩, ਸਫ਼ਾ ੧੪੦੪

**ਅਰਥ**: (ਗੁਰੂ ਰਾਮਦਾਸ ਜੀ ਦੀ ਉਸਤਤੀ ਵਿਚ) ਮਥੁਰਾ ਭੱਟ ਕਹਿੰਦਾ ਹੈ ਕਿ ਉਨ੍ਹਾਂ ਦੇ ਚੰਗੇ ਭਾਗ ਹਨ, ਉਹ ਮਨ-ਬਾਂਛਤ ਫਲ ਪਾਉਂਦੇ ਹਨ, ਉਨ੍ਹਾਂ ਨੂੰ ਧਰਮਰਾਜ ਦਾ ਭੈਅ ਨਹੀਂ, ਜੋ ਗੁਰੂ ਦੇ ਚਰਨਾਂ ਵਿਚ ਚਿੱਤ ਲਾਂਦੇ ਹਨ ।

**ਰਵਿ ਕੇ ਸੁਤ ਕੋ**- ਸੂਰਜ ਦੇ ਪੁਤਰ ਜਮ ਦਾ (ਅਰਥਾਤ ਧਰਮਰਾਜ ਦਾ) । **ਤ੍ਰਾਸੁ**- ਡਰ । **ਕਹਾ**- ਕਿਥੇ ਰਹਿੰਦਾ ਹੈ (ਭਾਵ ਨਹੀਂ ਰਹਿੰਦਾ) । **ਚਰੰਨ ਗੁਰੂ**- ਗੁਰੂ ਦੇ ਚਰਨਾਂ ਵਿਚ ।

[ਸੰਸ. इच्छा (ਇਚ੍ਛਾ) इष्+श+टाप् : ਕਾਮਨਾ, ਅਭਿਲਾਸ਼ਾ ।
इच्छित (ਇਚ੍ਛਿਤ) इच्छा+इतच् : ਜਿਸ ਦੀ ਮਨ ਵਿਚ ਇੱਛਾ ਕੀਤੀ ਗਈ ਹੋਵੇ, ਮਨੋ-ਚਾਹਿਆ ।
ਪ੍ਰਾ. इच्छिय (ਇਚ੍ਛਿਯ) : ਮਨੋ-ਚਾਹਿਆ ।]

**ਇੰਦ**: ਇੰਦ੍ਰ, ਦੇਵਤਿਆਂ ਦਾ ਰਾਜਾ । ੭੬੯

**ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥**
**ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ॥**

ਜਪੁ , ੨੭, ਸਫ਼ਾ ੬

**ਅਰਥ**: (ਹੇ ਅਕਾਲ-ਪੁਰਖ !) ਕਈ ਇੰਦ੍ਰ ਆਪਣੇ ਆਸਣ ਉਤੇ ਬੈਠੇ (ਸਮੂਹ) ਦੇਵਤਿਆਂ ਨਾਲ ਮਿਲ ਕੇ ਤੇਰੇ ਦਰ ਤੇ ਜਸ ਗਾਇਨ ਕਰ ਰਹੇ ਹਨ। ਕਈ ਸਮਾਧੀ-ਸਥਿਤ ਸਿੱਧ ਗੁਣ ਗਾਂਦੇ ਹਨ ਅਤੇ (ਬਹੁਤੇਰੇ) ਮਹਾਤਮਾ ਗਿਆਨ ਸਹਿਤ (ਤੇਰੀ) ਕੀਰਤੀ ਉਚਾਰਦੇ ਹਨ ।

**ਇਦਾਸਣਿ**- ਇੰਦ੍ਰ ਦੇ ਆਸਣ ਉਤੇ । **ਦਰਿ**- ਦਰ ਤੇ । **ਵਿਚਾਰੇ**- ਵਿਚਾਰ ਸਹਿਤ, ਗਿਆਨ ਸਹਿਤ ।

[ਸੰਸ. इन्द्र (ਇੰਦ੍ਰ) इन्द्+रन् : ਇੰਦ੍ਰ ਦੇਵਤਾ, ਦੇਵਤਿਆਂ ਦਾ ਸਵਾਮੀ ; ਬੱਦਲ ; ਪਹਿਲਾ, ਸ਼੍ਰੇਸ਼ਠ ; ਸਵਾਮੀ ; ਸ਼ਾਸਕ ।
ਪ੍ਰਾ. इंद (ਇੰਦ) : ਦੇਵਤਿਆਂ ਦਾ ਰਾਜਾ ਇੰਦ੍ਰ ; ਸ਼੍ਰੇਸ਼ਠ, ਪ੍ਰਧਾਨ, ਨਾਇਕ ; ਪਰਮੇਸ਼ਰ ; ਆਤਮਾ, ਜੀਵ ; ਮੇਘ ; ਬਾਰਿਸ਼ ।]

## ਇੰਦੁ: ਮੇਘ, ਬੱਦਲ । ੨੨੦

**ਇੰਦੁ ਵਰਸੈ ਦਇਆ ਕਰਿ ਗੂੜੀ ਛਹਬਰ ਲਾਇ ॥**

ਸਲੋਕ (ਵਧੀਕ), ਮਹਲਾ ੩, ੫੨, ਸਫ਼ਾ ੧੪੨੦
ਵੇਖੋ 'ਅਨੁ' ੨੫੨੧

[ਵੇਖੋ ੨੬੯]

## ਇੰਦੁ: ਇੰਦ੍ਰ ਦੇਵਤਾ, ਦੇਵਤਿਆਂ ਦਾ ਰਾਜਾ ਇੰਦ੍ਰ । ੨੨੧

**ਮੈਲਾ ਬ੍ਰਹਮਾ ਮੈਲਾ ਇੰਦੁ ॥ ਰਵਿ ਮੈਲਾ ਮੈਲਾ ਹੈ ਚੰਦੁ ॥**
**ਮੈਲਾ ਮਲਤਾ ਇਹੁ ਸੰਸਾਰੁ ॥੧॥**
**ਇਕੁ ਹਰਿ ਨਿਰਮਲੁ ਜਾ ਕਾ ਅੰਤੁ ਨ ਪਾਰੁ ॥੧॥ਰਹਾਉ॥**

ਭੈਰਉ, ਕਬੀਰ, ੩, ਸਫ਼ਾ ੧੧੫੮

**ਅਰਥ**: ਬ੍ਰਹਮਾ, ਇੰਦ੍ਰ, ਸੂਰਜ ਅਤੇ ਚੰਦ, ਇਹ (ਸਾਰੇ ਦੇਵਤੇ) ਮੈਲੇ ਹਨ । ਇਹ ਸਾਰਾ ਸੰਸਾਰ ਹੀ ਮੈਲਾ ਅਤੇ ਗ਼ਲੀਜ਼ ਹੈ । ਇਕ ਕਰਤਾਰ ਹੀ ਨਿਰਮਲ ਹੈ, ਜਿਸ ਦਾ ਨਾ ਅੰਤ ਹੈ, ਨਾ ਪਾਰਲਾ ਕਿਨਾਰਾ ।

**ਮਲਤਾ**- ਗ਼ਲੀਜ਼, ਮੈਲ-ਯੁਕਤ ।

**ਨੋਟ**: ਕਬੀਰ ਸਾਹਿਬ ਇਸ ਸ਼ਬਦ ਵਿਚ ਸ੍ਰਿਸ਼ਟੀ ਪ੍ਰਤੀ ਕਿਸੇ ਨਕਾਰਾਤਮਿਕ ਦ੍ਰਿਸ਼ਟੀ ਤੋਂ ਪ੍ਰਭਾਵਿਤ ਨਹੀਂ, ਨਾ ਹੀ ਉਨ੍ਹਾਂ ਦੀ ਸਮੁੱਚੀ ਬਾਣੀ ਸੰਸਾਰ ਸੰਬੰਧੀ ਨਿਖੇਧਾਤਮਿਕ ਵਿਚਾਰਾਂ ਦੀ ਪ੍ਰਤੀਨਿਧ ਹੈ । ਕਬੀਰ ਦੇ ਸੰਸਾਰ ਵਿਚ ਪਾਰਸ ਤੇ ਚੰਦਨ ਦੀ ਉੱਤਮਤਾ ਵੀ ਹੈ-

**ਕਬੀਰ ਪਾਰਸ ਚੰਦਨੈ ਤਿਨ ਹੈ ਏਕ ਸੁਗੰਧ ॥**
**ਤਿਹ ਮਿਲਿ ਤੇਊ ਊਤਮ ਭਏ ਲੋਹ ਕਾਠ ਨਿਰਗੰਧ ॥੨੨॥**

ਸਫ਼ਾ ੧੩੬੮

ਹਉਮੈ ਮੇਟਿਆਂ ਸਭ ਭਲਾ ਹੀ ਭਲਾ ਹੈ-

**ਕਬੀਰ ਸੋਈ ਮਾਰੀਐ ਜਿਹ ਮੂਐ ਸੁਖੁ ਹੋਇ ॥**
**ਭਲੋ ਭਲੋ ਸਭੁ ਕੋ ਕਹੈ ਬੁਰੋ ਨ ਮਾਨੈ ਕੋਇ ॥੯॥**

ਸਫ਼ਾ ੧੩੬੮

ਜਦੋਂ ਕਬੀਰ ਜੀ ਸੰਸਾਰ ਨੂੰ ਮੈਲਾ ਕਹਿੰਦੇ ਹਨ, ਤਾਂ ਇਸ ਦਾ ਭਾਵ ਇਹ ਹੈ ਕਿ ਮਾਇਆ ਦੇ ਪ੍ਰਭਾਵ ਕਾਰਨ ਮਨੁੱਖ, ਉਸ ਦਾ ਧਰਮ-ਕਰਮ, ਦੇਵਤੇ, ਸਾਧਕ ਆਦਿ ਸਭ ਮਲੀਨ ਹੋ ਗਏ ਹਨ । ਧਰਮ ਜਦੋਂ ਧਨ ਦਾ ਵਾਪਾਰ ਰਹਿ ਜਾਵੇ ਤਾਂ ਅਜਿਹੀ ਸਥਿਤੀ ਨਿਰਮਿਤ ਹੋਣਾ ਸੁਭਾਵਿਕ ਹੈ । ਕਬੀਰ ਸਾਹਿਬ ਇਸੇ ਸ਼ਬਦ ਵਿਚ ਜਗਤ ਦੇ ਵਾਸਤਵਿਕ ਆਧਾਰ ਵਾਹਿਗੁਰੂ ਨੂੰ 'ਇਕੁ ਹਰਿ ਨਿਰਮਲੁ' ਕਹਿ ਕੇ ਕੁਦਰਤ ਵਿਚ ਵਸੀ ਪਵਿੱਤਰਤਾ ਦੀ ਸੂਚਨਾ ਵੀ ਦਿੰਦੇ ਹਨ ।

ਫਿਰ ਇਹ ਵੀ ਕਹਿੰਦੇ ਹਨ ਕਿ ਅਸਲ ਸੇਵਕ ਨਾਮ ਜਪ ਕੇ ਸੰਸਾਰ ਦੇ ਨਿਰਮਲ-ਰੂਪ ਨੂੰ ਪ੍ਰਾਪਤ ਕਰ ਲੈਂਦੇ ਹਨ-

**ਨਿਰਮਲ ਤੇ ਜੋ ਰਾਮਹਿ ਜਾਨ ॥**

ਜਗਤ ਕਿਉਂਕਿ ਸ਼ੁੱਧ ਸਰੂਪ ਵਿਚ ਵਾਹਿਗੁਰੂ ਦਾ ਰੂਪ ਹੈ, ਇਸ ਲਈ ਇਸ ਦਾ ਅਸਲ ਰੂਪ ਵਿਮਲ ਹੈ, ਮੈਲਾ ਨਹੀਂ ।

[ਵੇਖੋ ੨੬੯]

## ਇੰਦ੍ਰ: ਇੰਦ੍ਰ ਦੇਵਤਾ । ੨੨੨

**ਕੋਟਿ ਕਮੇਰ ਭਰਹਿ ਭੰਡਾਰ ॥**
**ਕੋਟਿਕ ਲਖਮੀ ਕਰੈ ਸੀਗਾਰ ॥**
**ਕੋਟਿਕ ਪਾਪ ਪੁੰਨ ਬਹੁ ਹਿਰਹਿ ॥**
**ਇੰਦ੍ਰ ਕੋਟਿ ਜਾ ਕੇ ਸੇਵਾ ਕਰਹਿ ॥੪॥**

ਭੈਰਉ, ਕਬੀਰ, ੨੦, ਸਫ਼ਾ ੧੧੬੩

**ਅਰਥ**: (ਭਗਤ ਕਬੀਰ ਜੀ ਕਹਿ ਰਹੇ ਹਨ ਕਿ ਮੈਂ ਜਦੋਂ ਮੰਗਦਾ ਹਾਂ ਤਾਂ ਕੇਵਲ ਉਸ ਪਰਮਾਤਮਾ ਤੋਂ ਮੰਗਦਾ ਹਾਂ) ਜਿਸ ਦੇ ਭੰਡਾਰ ਕਰੋੜਾਂ ਕੁਬੇਰ ਭਰ ਰਹੇ ਹਨ, ਕਰੋੜਾਂ ਲੱਛਮੀਆਂ (ਜਿਸ ਦਾ) ਸ਼ਿੰਗਾਰ ਕਰ ਰਹੀਆਂ ਹਨ, ਕਰੋੜਾਂ ਪਾਪ-ਪੁੰਨ (ਜਿਸ ਦੇ ਹੁਕਮ ਵਲ) ਦੇਖ ਰਹੇ ਹਨ ਅਤੇ ਕਰੋੜਾਂ ਇੰਦ੍ਰ ਸੇਵਾ ਕਰ ਰਹੇ ਹਨ ।

**ਕਮੇਰ**- ਕੁਬੇਰ, ਕੁਵੇਰ, ਧਨ ਦਾ ਦੇਵਤਾ । **ਲਖਮੀ**- ਧਨ ਦੀ ਦੇਵੀ, ਲੱਛਮੀ। **ਕੋਟਿਕ**- ਕਰੋੜਾਂ । **ਹਿਰਹਿ**- ਹੇਰਹਿ, ਵੇਖਦੇ ਹਨ ।

[ਵੇਖੋ ੨੬੯]

## ਇੰਦ੍ਰ (ਪੁਰੀ) : ਇੰਦ੍ਰ ਦਾ ਲੋਕ । ੨੨੩

**ਇੰਦ੍ਰਪੁਰੀ ਮਹਿ ਸਰਪਰ ਮਰਣਾ ॥ ਬ੍ਰਹਮਪੁਰੀ ਨਿਹਚਲੁ ਨਹੀ ਰਹਣਾ ॥**
**ਸਿਵਪੁਰੀ ਕਾ ਹੋਇਗਾ ਕਾਲਾ ॥ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ ॥੨॥**

ਗਉੜੀ, ਮਹਲਾ ੫, ੪, ਸਫ਼ਾ ੨੩੭

**ਅਰਥ**: ਇੰਦ੍ਰਪੁਰੀ ਵਿਚ ਵੀ ਮੌਤ ਅਵੱਸ਼ ਹੈ, ਬ੍ਰਹਮਪੁਰੀ ਨੇ ਵੀ ਅਟਲ ਨਹੀਂ ਰਹਿਣਾ । ਸ਼ਿਵਪੁਰੀ ਦਾ ਵੀ ਨਾਸ਼ ਹੋ ਜਾਵੇਗਾ, ਤ੍ਰੈ ਗੁਣਾਂ ਵਾਲੀ ਮਾਇਆ (ਅਤੇ ਉਸ ਵਿਚ ਫਸੇ) ਕਮਲੇ (ਜੀਵ ਵੀ) ਨਾਸ਼ ਹੋ ਜਾਣਗੇ ।

**ਬ੍ਰਹਮਪੁਰੀ**- ਬ੍ਰਹਮਾ ਦਾ ਲੋਕ। **ਸਿਵਪੁਰੀ**- ਸ਼ਿਵ ਦਾ ਲੋਕ। **ਤ੍ਰੈਗੁਣ**- ਮਾਇਆ ਦੇ ਤਿੰਨ ਗੁਣ : ਰਜੋ, ਤਮੋ ਅਤੇ ਸਤੋ। **ਬਿਤਾਲਾ**- ਬੇਤਾਲੇ, ਕਮਲੇ।

[ਵੇਖੋ ੨੬੯]

## ਇੰਦ੍ਰ (ਲੋਕ): ਇੰਦ੍ਰ ਦੇਵਤੇ ਦਾ ਲੋਕ, ਸਵਰਗ ਲੋਕ । ੨੨੪

**ਬ੍ਰਹਮਲੋਕ ਅਰੁ ਰੁਦ੍ਰਲੋਕ ਆਈ ਇੰਦ੍ਰਲੋਕ ਤੇ ਧਾਇ ॥**

**ਸਾਧਸੰਗਤਿ ਕਉ ਜੋਹਿ ਨ ਸਾਕੈ ਮਲਿ ਮਲਿ ਧੋਵੈ ਪਾਇ ॥੧॥**

ਗੂਜਰੀ, ਮਹਲਾ ੫, ੨੧, ਸਫ਼ਾ ੫੦੦

**ਅਰਥ:** (ਹੇ ਭਾਈ ! ਇਹ ਮਾਇਆ) ਬ੍ਰਹਮਪੁਰੀ, ਸ਼ਿਵਪੁਰੀ ਅਤੇ ਇੰਦ੍ਰਪੁਰੀ ਤੋਂ (ਇਨ੍ਹਾਂ ਲੋਕਾਂ ਦੇ ਵਾਸੀਆਂ ਨੂੰ ਪ੍ਰਭਾਵਿਤ ਕਰਨ ਪਿਛੋਂ) ਹੱਲਾ ਕਰ ਕੇ (ਮਾਤਲੋਕ ਦੇ ਜੀਵਾਂ ਵਲ) ਆਈ ਹੈ । (ਪਰ) ਸਾਧਸੰਗਤ (ਕਰਨ ਵਾਲਿਆਂ) ਵਲ ਤਾਂ ਇਹ ਦੇਖ ਵੀ ਨਹੀਂ ਸਕਦੀ, (ਸਗੋਂ ਗੁਰਮੁਖਾਂ ਦੇ) ਪੈਰ ਤਾਂ ਮਲ-ਮਲ ਕੇ ਧੋਂਦੀ ਹੈ (ਭਾਵ ਉਨ੍ਹਾਂ ਦੀ ਸੇਵਾ ਸ਼ਰਧਾ ਨਾਲ ਕਰਦੀ ਹੈ)।
**ਰੁਦ੍ਰ**- ਸ਼ਿਵ । **ਧਾਇ**- ਚੜ੍ਹਾਈ ਕਰ ਕੇ । **ਜੋਹਿ ਨਾ ਸਾਕੈ**- ਤੱਕ ਵੀ ਨਹੀਂ ਸਕਦੀ । **ਪਾਇ**- ਪੈਰ ।
[ਵੇਖੋ ੭੬੯]

## ਇੰਦ੍ਰਾ: ਸਵਰਗ ਦੇ ਨਿਵਾਸੀ । ੨੨੫

**ਮਾਇਆ ਅੰਤਰਿ ਭੀਨੇ ਦੇਵ ॥ ਸਾਗਰ ਇੰਦ੍ਰਾ ਅਰੁ ਧਰਤੇਵ ॥**

ਭੈਰਉ, ਕਬੀਰ, ੧੩, ਸਫ਼ਾ ੧੧੬੦

**ਅਰਥ:** ਦੇਵਤੇ ਵੀ ਮਾਇਆ (ਦੇ ਮੋਹ) ਵਿਚ ਭਿੱਜੇ ਹੋਏ ਹਨ । ਸਮੁੰਦਰ, ਧਰਤੀ ਅਤੇ ਸਵਰਗ ਦੇ (ਸਾਰੇ) ਜੀਵ (ਭਾਵ ਜਲ, ਥਲ ਅਤੇ ਆਕਾਸ਼ ਰੂਪੀ ਤ੍ਰਿਭਵਣ ਦੇ ਵਾਸੀ ਮਾਇਆ-ਮੋਹ ਦਾ ਸ਼ਿਕਾਰ ਹੋਏ ਹਨ) ।
**ਭੀਨੇ**- ਭਿੱਜੇ ਹੋਏ ਹਨ । **ਸਾਗਰ**- ਸਮੁੰਦਰ । **ਧਰਤੇਵ**- ਧਰਤੀ ਦੇ ਜੀਵ ।
[ਵੇਖੋ ੭੬੯]

## ਇੰਦ੍ਰਾਸਣਾ: ਇੰਦ੍ਰ ਦੇ ਰਾਜ-ਸਿੰਘਾਸਣ ਉਤੇ ਬੈਠਣ ਵਾਲੇ । ੨੨੬

**ਬ੍ਰਹਮੇ ਤੁਧੁ ਧਿਆਇਨਿ੍ ਇੰਦ੍ਰ ਇੰਦ੍ਰਾਸਣਾ ॥**
**ਸੰਕਰ ਬਿਸਨ ਅਵਤਾਰ ਹਰਿਜਸੁ ਮੁਖਿ ਭਣਾ ॥**

ਗੂਜਰੀ (ਵਾਰ), ਮਹਲਾ ੫, ਪਉੜੀ ੨, ਸਫ਼ਾ ੫੧੮

**ਅਰਥ:** (ਹੇ ਅਕਾਲ-ਪੁਰਖ !) ਤੈਨੂੰ ਕਈ ਬ੍ਰਹਮਾ ਦੇਵਤੇ ਅਤੇ ਇੰਦ੍ਰ-ਆਸਣ ਉਤੇ ਬਿਰਾਜਮਾਨ ਕਈ ਇੰਦ੍ਰ ਧਿਆਉਂਦੇ ਹਨ । (ਕਈ) ਸ਼ਿਵ, ਵਿਸ਼ਨੂੰ ਅਵਤਾਰ ਆਪਣੇ ਮੂੰਹ ਤੋਂ ਪਰਮਾਤਮਾ ਦਾ ਜਸ ਗਾਂਦੇ ਹਨ ।
**ਭਾਵ:** ਉਪਰੋਕਤ ਤੁਕਾਂ ਵਿਚੋਂ ਪਹਿਲੀ ਪਰਮੇਸ਼ਰ ਨੂੰ ਸੰਬੋਧਨ ਕਰਦਿਆਂ ਉਚਾਰੀ ਹੈ, ਪਰ ਦੂਜੀ ਪੰਕਤੀ ਵਿਚ ਆਇਆ 'ਹਰਿ ਜਸੁ ਮੁਖਿ ਭਣਾ' ਤੋਂ ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ, ਜਿਵੇਂ ਗੁਰੂ ਸਾਹਿਬ ਪਰਮੇਸ਼ਰ ਨੂੰ ਸੰਬੋਧਨ ਨਾ ਕਰ ਕੇ ਮਨੁੱਖਤਾ ਨੂੰ ਸੰਬੋਧਿਤ ਹੋ ਰਹੇ ਹਨ । ਧਰਮ ਗ੍ਰੰਥਾਂ ਵਿਚ ਇਹ ਗੱਲ ਆਮ ਤੌਰ ਤੇ ਦੇਖਣ ਨੂੰ ਮਿਲਦੀ ਹੈ । ਇਸ ਦਾ ਕਾਰਨ ਇਹ ਹੈ ਕਿ ਗੁਰੂ ਜਾਂ ਹੋਰ ਪੈਗ਼ੰਬਰ ਆਦਿ ਮਨੁੱਖਤਾ ਅਤੇ ਪਰਮੇਸ਼ਰ ਵਿਚ ਵਿਚੋਲਗੀ ਦਾ ਕੰਮ ਕਰਦੇ ਹਨ । ਉਨ੍ਹਾਂ ਦਾ ਮੂੰਹ ਕਦੇ ਮਨੁੱਖਤਾ ਵਲ, ਕਦੇ ਆਪਣੇ ਅੰਤਰ-ਆਤਮੇ ਵਲ ਅਤੇ ਕਦੇ ਪਰਮੇਸ਼ਰ ਵਲ ਹੁੰਦਾ ਹੈ । ਸੋ ਧਰਮ ਗ੍ਰੰਥਾਂ ਦਾ ਅਜਿਹਾ ਵਿਵਹਾਰ ਕੋਈ ਅਸੰਗਤੀ ਨਹੀਂ ਸਮਝੀ ਜਾਣੀ ਚਾਹੀਦੀ, ਬਲਕਿ ਯੁਕਤੀ-ਸੰਗਤ ਵਿਵਹਾਰ ਇਹੋ ਹੀ ਹੋ ਸਕਦਾ ਹੈ ।
**ਮੁਖਿ ਭਣਾ**- ਮੂੰਹ ਤੋਂ ਉਚਾਰਣ ਕੀਤਾ ।
[ਵੇਖੋ ੭੬੯]

## ਇੰਦ੍ਰਾਸਣਿ: ਆਸਣ ਤੇ ਬੈਠਾ ਇੰਦ੍ਰ । ੨੨੭

**ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ ॥**
**ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ ਗਾਵਨਿ ਤੁਧਨੋ ਸਾਧ ਬੀਚਾਰੇ ॥**

ਆਸਾ (ਸੋਦਰੁ), ਮਹਲਾ ੧, ੧, ਸਫ਼ਾ ੮

**ਅਰਥ:** ਸਵਰਗੀ ਰਾਜ ਦੇ ਸਿੰਘਾਸਣ ਉਤੇ ਬੈਠੇ ਇੰਦ੍ਰ ਵਰਗੇ ਕਈ ਸੁਰਇੰਦ੍ਰ ਹੋਰ ਦੇਵਤਿਆਂ ਨੂੰ ਨਾਲ ਲੈ ਕੇ (ਹੇ ਵਾਹਿਗੁਰੂ !) ਤੁਹਾਡੇ ਦਰ ਤੇ (ਖੜੋਤੇ) ਗੁਣ-ਗਾਇਨ ਕਰ ਰਹੇ ਹਨ । ਬਹੁਤ ਸਾਰੇ ਸਮਾਧੀ-ਸਥਿਤ ਸਿੱਧ ਚਿੱਤ-ਲੀਨਤਾ ਦੀ ਸਥਿਤੀ ਵਿਚ ਤੁਹਾਡੀ ਸਿਫ਼ਤ ਕਰ ਰਹੇ ਹਨ ਅਤੇ ਕਈ ਹੋਰ ਮਹਾਤਮਾ ਵਿਚਾਰ ਕੇ (ਚੰਗੇ ਢੰਗ ਨਾਲ) ਤੁਹਾਡੀ ਸ਼ਲਾਘਾ ਕਰਦੇ ਹਨ ।
[ਵੇਖੋ ੭੬੯]

## ਇੰਦ੍ਰਾਦ: ਇੰਦ੍ਰ ਆਦਿ । ੨੨੮

**ਗਾਵਹਿ ਇੰਦ੍ਰਾਦ ਭਗਤ ਪ੍ਰਹਿਲਾਦਿਕ ਆਤਮ ਰਸੁ ਜਿਨਿ ਜਾਣਿਓ ॥**
**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੨॥**

ਸਵ. ਮਹਲੇ ੧ ਕੇ, ਕਲ੍ਯ ੨, ਸਫ਼ਾ ੧੩੮੯

**ਅਰਥ:** (ਮੈਂ) ਕਵੀ ਕਲ੍ਯ (ਭੱਟ), ਗੁਰੂ ਨਾਨਕ ਜੀ, ਜਿਨ੍ਹਾਂ ਨੇ ਰਾਜ ਅਤੇ ਜੋਗ ਦੋਵੇਂ ਮਾਣੇ ਹਨ, ਉਨ੍ਹਾਂ ਦੇ ਸੋਹਣੇ ਗੁਣ ਗਾਇਨ ਕਰਦਾ ਹਾਂ । ਉਸ ਦਾ ਜਸ ਇੰਦ੍ਰ ਆਦਿ (ਦੇਵਤੇ), ਪ੍ਰਹਿਲਾਦ ਆਦਿ ਭਗਤ ਵੀ ਗਾਇਨ ਕਰਦੇ ਹਨ, ਜਿਨ੍ਹਾਂ ਨੇ ਆਤਮ ਰਸ ਜਾਣਿਆ ਹੈ ।
**ਭਾਵ:** ਬਾਣੀਕਾਰ ਕਹਿ ਰਿਹਾ ਹੈ ਕਿ ਮੈਂ ਤੇ ਇਕ ਮਾਮੂਲੀ ਭੱਟ ਹਾਂ, ਪਰ ਮੇਰੇ ਤੋਂ ਬਹੁਤ ਉੱਚੀਆਂ ਹਸਤੀਆਂ, ਉਹ ਦੇਵਤੇ ਅਤੇ ਭਗਤ ਜੋ ਆਤਮ ਰਸ ਦੇ ਗਿਆਤਾ ਹਨ, ਗੁਰੂ ਨਾਨਕ ਦਾ ਜਸ ਗਾ ਰਹੇ ਹਨ ।
**ਪ੍ਰਹਿਲਾਦਿਕ**- ਪ੍ਰਹਿਲਾਦ ਆਦਿਕ । **ਕਬਿ**- ਕਵੀ । **ਸੁਜਸੁ**- ਸੋਹਣਾ ਜਸ। **ਰਾਜੁ ਜੋਗੁ**- ਗ੍ਰਿਹਸਤ ਵਿਚ ਨਿਰਲੇਪਤਾ ।
[ਵੇਖੋ ੭੬੯]

## ਇੰਦ੍ਰਾਦਿਕ: ਇੰਦ੍ਰ ਆਦਿ । ੨੨੯

**ਸਿਧ ਸਮਾਧਿ ਜਪਿਓ ਲਿਵ ਲਾਈ ਸਾਧਿਕ ਮੁਨਿ ਜਪਿਆ ॥**
**ਜਤੀ ਸਤੀ ਸੰਤੋਖੀ ਧਿਆਇਆ ਮੁਖਿ ਇੰਦ੍ਰਾਦਿਕ ਰਵਿਆ ॥੧॥**

ਮਾਰੂ, ਮਹਲਾ ੪, ੨, ਸਫ਼ਾ ੯੯੫

**ਅਰਥ:** (ਹੇ ਮਨ !) ਸਮਾਧੀ-ਸਥਿਤ ਸਿੱਧਾਂ ਨੇ ਪੂਰੀ ਸੁਰਤਿ ਵਿਚ ਵਾਹਿਗੁਰੂ ਦਾ ਨਾਮ ਜਪਿਆ ਸੀ ਅਤੇ ਹੋਰ ਰਿਸ਼ੀ-ਮੁਨੀ ਸਾਧਕਾਂ ਨੇ ਵੀ ਉਸ ਦੀ ਆਰਾਧਨਾ ਕੀਤੀ । ਬ੍ਰਹਮਚਾਰੀਆਂ, ਦਾਨੀਆਂ ਅਤੇ ਸਿਦਕਵਾਨਾਂ ਨੇ ਉਸੇ ਦਾ ਸਿਮਰਨ ਕੀਤਾ ਅਤੇ ਇੰਦ੍ਰ ਆਦਿ ਦੇਵਤਿਆਂ ਨੇ ਮੂੰਹ ਤੋਂ ਉਸੇ ਦਾ ਜਸ ਗਾਇਆ ਹੈ ।
**ਸਾਧਿਕ:** ਅਧਿਆਤਮਿਕ ਸਾਧਨਾ ਕਰਨ ਵਾਲੇ । **ਮੁਨਿ**- ਮੁਨੀ, ਮਨਨ ਕਰਨ ਵਾਲਾ, ਰਿਸ਼ੀ । **ਸਤੀ**- ਦਾਨੀ । **ਮੁਖਿ ਰਵਿਆ**- ਮੂੰਹ ਤੋਂ ਜਸ ਗਾਇਆ ।
[ਵੇਖੋ ੭੬੯]

**ਇੰਦ੍ਰ**: ਇੰਦ੍ਰ ਨੇ । ੨੮੦

**ਗੁਰ ਕੀ ਭਗਤਿ ਕਰਹਿ ਕਿਆ ਪ੍ਰਾਣੀ ॥**
**ਬ੍ਰਹਮੈ ਇੰਦ੍ਰਿ ਮਹੇਸਿ ਨ ਜਾਣੀ ॥**
**ਸਤਿਗੁਰੁ ਅਲਖੁ ਕਹਹੁ ਕਿਉ ਲਖੀਐ**
**ਜਿਸ ਬਖਸੇ ਤਿਸਹਿ ਪਛਾਤਾ ਹੇ ॥੧੪॥**

ਮਾਰੂ (ਸੋਲ.), ਮਹਲਾ ੧, ੧੧, ਸਫ਼ਾ ੧੦੩੨

**ਅਰਥ**: ਗੁਰੂ ਦੀ ਭਗਤੀ ਕਰਨਾ (ਸਾਧਾਰਨ) ਮਨੁੱਖ ਨੂੰ ਕਿਵੇਂ ਪਤਾ ਚਲੇ ? ਜਦੋਂ ਕਿ ਬ੍ਰਹਮਾ, ਸ਼ਿਵ ਅਤੇ ਇੰਦ੍ਰ ਨੇ ਵੀ ਇਸ ਦੀ ਥਾਹ ਨਹੀਂ ਪਾਈ । ਸਤਿਗੁਰੂ ਮਨ-ਬੁੱਧੀ ਤੋਂ ਪਰੇ ਹੈ, ਦੱਸੋ ਉਸ ਨੂੰ ਕਿਵੇਂ ਸਮਝਿਆ ਜਾਵੇ ? (ਗੁਰੂ ਨੇ) ਜਿਸ ਉਤੇ (ਆਪ) ਕ੍ਰਿਪਾ ਕੀਤੀ ਹੋਵੇ, ਸਿਰਫ਼ ਉਹੀ ਪਛਾਣ (ਭਾਵ ਸਮਝ) ਸਕਦਾ ਹੈ ।

**ਅਲਖੁ**- ਅਦ੍ਰਿਸ਼ਟ, ਮਨ-ਬੁੱਧੀ ਤੋਂ ਪਰੇ । **ਕਹਹੁ**- ਆਖੋ (ਭਾਵ ਦੱਸੋ) । [ਵੇਖੋ ੨੬੯]

**ਇੰਦ੍ਰੀਂ**: ਕਾਮ-ਵਾਸ਼ਨਾ । ੨੮੧

**ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ ॥**
**ਇੰਦ੍ਰੀਂ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ ॥੧॥**

ਸੋਰਠਿ, ਰਵਿਦਾਸ, ੩, ਸਫ਼ਾ ੬੫੮

**ਅਰਥ**: ਅਸੀਂ ਸਭ ਕੁਝ ਜਾਣਦਿਆਂ ਹੋਇਆਂ ਵੀ ਕਮਲੇ ਅਤੇ ਅਗਿਆਨੀ ਬਣੇ ਹੋਏ ਹਾਂ, (ਕਿਉਂਕਿ) ਮੰਦੇ-ਚੰਗੇ ਵਿਚਾਰਾਂ (ਦੀ ਚਿੱਤ-ਅਸਥਿਰਤਾ) ਵਿਚ ਹੀ (ਸਾਡੀ ਉਮਰ ਦੇ) ਦਿਹਾੜੇ ਬੀਤ ਰਹੇ ਹਨ । ਸਾਡੀ ਕਾਮ-ਵਾਸ਼ਨਾ ਅਨਿਯੰਤ੍ਰਿਤ ਹੈ, ਪਰ ਵਿਵੇਕ ਕਮਜ਼ੋਰ ਹੋ ਗਿਆ ਹੈ, (ਜਿਸ ਕਰ ਕੇ) ਜੀਵਨ-ਆਦਰਸ਼ ਦੀ ਪ੍ਰਾਪਤੀ ਵਲ ਸਾਡੀ ਰੁਚੀ ਨਹੀਂ ਹੈ ।

**ਜਾਨਿ**- ਜਾਣ ਕੇ, ਸਮਝਦਿਆਂ । **ਅਜਾਨ**- ਬੇਸਮਝ । **ਬਾਵਰ**- ਕਮਲੇ । **ਅਸੋਚ**- ਮਾੜੀ ਸੋਚ । **ਸਬਲ**- ਬਲਵਾਨ, ਅਨਿਯੰਤ੍ਰਿਤ । **ਨਿਬਲ**- ਨਿਰਬਲ, ਕਮਜ਼ੋਰ । **ਪਰਮਾਰਥ**- ਜੀਵਨ-ਆਦਰਸ਼ ।

[ਸੰਸ. इन्द्रिय (ਇਨ੍ਦ੍ਰਿਯ) इन्द्र+घ-इय : ਗਿਆਨ ਇੰਦ੍ਰੀਆਂ, ਕਰਮ ਇੰਦ੍ਰੀਆਂ ; ਸਰੀਰਕ ਅਤੇ ਗਿਆਨ ਸ਼ਕਤੀ ; ਵੀਰਜ ।
ਪ੍ਰ. इंद्रिय (ਇੰਦਿਯ) : ਇੰਦ੍ਰੀ, ਸਰੀਰ ਦੀਆਂ ਇੰਦ੍ਰੀਆਂ ; ਗਿਆਨ ਦੇ ਸਾਧਨ ; ਆਤਮਾ ਦਾ ਚਿੰਨ੍ਹ ; ਅੰਗ ।]

**ਨੋਟ**: ਇੰਦ੍ਰੀਆਂ ਉਸ ਸ਼ਕਤੀ ਨੂੰ ਕਿਹਾ ਜਾਂਦਾ ਹੈ, ਜੋ ਬਾਹਰੀ ਸੰਸਾਰ ਨਾਲ ਸੰਬੰਧਿਤ ਸੰਪਰਕ ਵਿਚ ਆਏ ਵਿਸ਼ਿਆਂ ਦੀ ਅਨੁਭੂਤੀ ਕਰਵਾਂਦੀਆਂ ਹਨ । ਇਸ ਸ਼ਕਤੀ ਕਰ ਕੇ ਹੀ ਸੰਪਰਕ ਵਿਚ ਆਈਆਂ ਵਿਭਿੰਨ ਵਸਤੂਆਂ ਦੇ ਵਖ-ਵਖ ਗੁਣ ਹੋਣ ਕਾਰਨ ਭਿੰਨ-ਭਿੰਨ ਰੂਪਾਂ ਦਾ ਬੋਧ ਹੁੰਦਾ ਹੈ । ਸਰੀਰ ਦੇ ਉਹ ਅੰਗ ਜਿਨ੍ਹਾਂ ਦੁਆਰਾ ਇਹ ਚੇਤਨ-ਸ਼ਕਤੀ ਵਿਸ਼ਿਆਂ ਦਾ ਗਿਆਨ ਕਰਵਾਂਦੀ ਹੈ, ਨੂੰ ਵੀ ਇੰਦ੍ਰੀ ਕਿਹਾ ਜਾਂਦਾ ਹੈ । 'ਸਾਂਖ ਸ਼ਾਸਤ੍ਰ' ਨੇ ਕਰਮ ਕਰਨ ਵਾਲੇ ਅੰਗਾਂ ਨੂੰ ਵੀ ਇੰਦ੍ਰੀਆਂ ਮੰਨ ਕੇ ਇਨ੍ਹਾਂ ਨੂੰ ਗਿਆਨ-ਇੰਦ੍ਰੀਆਂ ਅਤੇ ਕਰਮ-ਇੰਦ੍ਰੀਆਂ ਰੂਪੀ ਦੋ ਭਾਗਾਂ ਵਿਚ ਵਿਭਾਜਿਤ ਕੀਤਾ ਹੈ । ਗਿਆਨ-ਇੰਦ੍ਰੀਆਂ ਉਨ੍ਹਾਂ ਨੂੰ ਕਿਹਾ ਗਿਆ ਹੈ, ਜਿਨ੍ਹਾਂ ਰਾਹੀਂ ਕੇਵਲ ਵਿਸ਼ਿਆਂ ਦੇ ਗੁਣਾਂ ਦੀ ਅਨੁਭੂਤੀ ਹੁੰਦੀ ਹੈ । ਪੰਜ ਗਿਆਨ ਇੰਦ੍ਰੀਆਂ ਅਤੇ ਉਨ੍ਹਾਂ ਦੇ ਵਿਸ਼ੇ ਹਨ- ਅੱਖਾਂ (ਜਿਨ੍ਹਾਂ ਨਾਲ ਰੂਪ ਦਾ ਬੋਧ ਹੁੰਦਾ ਹੈ), ਕੰਨ (ਜਿਨ੍ਹਾਂ ਤੋਂ ਸ਼ਬਦ ਦਾ ਗਿਆਨ ਹੁੰਦਾ ਹੈ), ਨਕ (ਗੰਧ ਦਾ ਗਿਆਨ ਹੁੰਦਾ ਹੈ), ਜੀਭ (ਸਵਾਦ ਦਾ ਗਿਆਨ ਹੁੰਦਾ ਹੈ) ਅਤੇ ਚਮੜੀ (ਸਪਰਸ਼ ਰਾਹੀਂ ਸੁਖ-ਦੁਖ ਜਾਂ ਵਸਤੂ-ਸੁਭਾਅ ਜਿਵੇਂ ਨਰਮ ਜਾਂ ਸਖ਼ਤ ਦਾ ਬੋਧ ਹੁੰਦਾ ਹੈ) । ਇਸੇ ਤਰ੍ਹਾਂ ਪੰਜ ਕਰਮ ਇੰਦ੍ਰੀਆਂ ਹਨ- ਹੱਥ (ਕੰਮ ਕਰਨ, ਪਕੜਨ ਲਈ), ਪੈਰ (ਚਲਣ-ਫਿਰਨ ਲਈ), ਮੂੰਹ (ਬੋਲਣ ਲਈ), ਗੁਦਾ (ਮਲ-ਤਿਆਗ ਲਈ) ਅਤੇ ਕਾਮ-ਇੰਦ੍ਰੀ (ਮੂਤ੍ਰ-ਤਿਆਗ ਅਤੇ ਕਾਮ-ਕ੍ਰੀੜਾ ਲਈ) । ਭਾਰਤੀ ਦਰਸ਼ਨ ਵਿਚ ਮਨ ਨੂੰ ਅਦ੍ਰਿਸ਼ਟ ਇੰਦ੍ਰੀ ਸਵੀਕਾਰ ਕਰ ਕੇ ਇੰਦ੍ਰੀਆਂ ਗਿਆਰ੍ਹਾਂ ਗਿਣੀਆਂ ਗਈਆਂ ਹਨ । ਬੁੱਧੀ, ਅਹੰਕਾਰ ਅਤੇ ਚਿੱਤ ਗਿਣ ਕੇ ਇੰਦ੍ਰੀਆਂ ਦੀ ਗਿਣਤੀ ੧੪ ਵੀ ਕੀਤੀ ਜਾਂਦੀ ਹੈ ।

**ਇੰਦ੍ਰੀ**: ਕਾਮ-ਇੰਦ੍ਰੀ । ੨੮੨

**ਦੇਹੀ ਗਾਵਾ ਜੀਉ ਧਰ ਮਹਤਉ ਬਸਹਿ ਪੰਚ ਕਿਰਸਾਨਾ ॥**
**ਨੈਨੂ ਨਕਟੂ ਸ੍ਰਵਨੂ ਰਸਪਤਿ ਇੰਦ੍ਰੀ ਕਹਿਆ ਨ ਮਾਨਾ ॥**

ਮਾਰੂ, ਕਬੀਰ, ੨, ਸਫ਼ਾ ੧੧੦੪

**ਅਰਥ**: ਮਾਨਵੀ ਸਰੀਰ ਇਕ ਪਿੰਡ ਹੈ, ਜੀਵ (ਇਸ ਨਗਰ ਦੀ) ਧਰਤੀ ਦਾ ਚੌਧਰੀ ਹੈ । ਇਸ ਵਿਚ ਪੰਜ ਕਿਸਾਨ ਅੱਖਾਂ, ਨਕ, ਕੰਨ, ਜੀਭ ਅਤੇ ਕਾਮ-ਇੰਦ੍ਰੀ ਵਸਦੇ ਹਨ । ਇਹ ਪੰਜੇ ਹੀ ਜੀਵਾਤਮਾ ਰੂਪੀ ਚੌਧਰੀ ਦਾ ਕਿਹਾ ਨਹੀਂ ਮੰਨਦੇ (ਭਾਵ ਆਤਮਾ ਦੇ ਨਿਰਮਾਇਲ ਸੁਭਾਅ ਦੀ ਪ੍ਰੇਰਨਾ ਵਿਚ ਨਹੀਂ ਚਲਦੇ) ।

**ਦੇਹੀ**- ਸਰੀਰ । **ਗਾਵਾ**- ਗਾਂਵ, ਪਿੰਡ । **ਧਰ**- ਧਰਤੀ । **ਮਹਤਉ**- ਚੌਧਰੀ। **ਬਸਹਿ**- ਵਸਦੇ ਹਨ । **ਪੰਚ ਕਿਰਸਾਨਾ**- ਪੰਜ ਕਿਸਾਨ: ਅੱਖਾਂ, ਨਕ, ਕੰਨ, ਜੀਭ ਅਤੇ ਕਾਮ-ਇੰਦ੍ਰੀ । **ਨੈਨੂ**- ਅੱਖਾਂ । **ਨਕਟੂ**- ਨਕ । **ਸ੍ਰਵਨੂ**- ਕੰਨ । **ਰਸਪਤਿ**- ਜੀਭ । [ਵੇਖੋ ੨੮੧]

**ਇੰਦ੍ਰੀ**: ਇੰਦ੍ਰੀਆਂ । ੨੮੩

**ਗੁਰ ਕਾ ਸਬਦੁ ਰਿਦ ਅੰਤਰਿ ਧਾਰੈ ॥ ਪੰਚ ਜਨਾ ਸਿਉ ਸੰਗੁ ਨਿਵਾਰੈ ॥**
**ਦਸ ਇੰਦ੍ਰੀ ਕਰਿ ਰਾਖੈ ਵਾਸਿ ॥ ਤਾ ਕੈ ਆਤਮੈ ਹੋਇ ਪਰਗਾਸੁ ॥੧॥**

ਗਉੜੀ ਗੁਆ. (ਅਸ.), ਮਹਲਾ ੫, ੩, ਸਫ਼ਾ ੨੩੬

**ਅਰਥ**: (ਜੇ ਕੋਈ ਮਨੁੱਖ) ਗੁਰੂ ਦੀ ਬਾਣੀ ਨੂੰ ਦਿਲ ਵਿਚ ਵਸਾਵੇ ਅਤੇ ਕਾਮਾਦਿ ਪੰਜ ਜਣਿਆਂ ਦਾ ਸਾਥ ਦੇਣਾ ਛੱਡ ਦੇਵੇ । ਫਿਰ ਦਸਾਂ (ਪੰਜ ਗਿਆਨ ਅਤੇ ਪੰਜ ਕਰਮ) ਇੰਦ੍ਰੀਆਂ ਨੂੰ (ਚੰਗੀ ਤਰ੍ਹਾਂ) ਕਾਬੂ ਕਰ ਕੇ ਰਖੇ ਤਾਂ (ਅਜਿਹੇ ਮਨੁੱਖ ਦੇ) ਅੰਤਹਕਰਣ ਵਿਚ ਆਤਮਿਕ ਚਾਨਣ ਹੋ ਜਾਂਦਾ ਹੈ ।

**ਰਿਦ**- ਦਿਲ । **ਜਨਾ**- ਜਣਿਆਂ । **ਨਿਵਾਰੈ**- ਤਿਆਗ ਦੇਵੇ, ਛਡ ਦੇਵੇ । **ਵਾਸਿ**- ਵਸ ਕਰ ਕੇ, ਕਾਬੂ ਕਰ ਕੇ । **ਆਤਮੈ**- ਅੰਤਹਕਰਣ ਵਿਚ । [ਵੇਖੋ ੨੮੧]

**ਇੰਦ੍ਰੀ**: ਇੰਦ੍ਰੀਆਂ, ਉਹ ਸ਼ਕਤੀ ਜਿਸ ਨਾਲ ਬਾਹਰੀ ਵਿਸ਼ਿਆਂ ਦਾ ਗਿਆਨ ਪ੍ਰਾਪਤ ਹੁੰਦਾ ਹੈ । ੨੮੪

**ਇੰਦ੍ਰੀ ਦਸੇ ਦਸੇ ਫੁਨਿ ਧਾਵਤ ਤ੍ਰੈਗੁਣੀਆ ਖਿਨੁ ਨ ਟਿਕਾਵੈਗੋ ॥**
**ਸਤਿਗੁਰ ਪਰਚੈ ਵਸਗਤਿ ਆਵੈਂ ਮੋਖ ਮੁਕਤਿ ਸੋ ਪਾਵੈਗੋ ॥੩॥**

ਕਾਨੜਾ, ਮਹਲਾ ੪, ੪, ਸਫ਼ਾ ੧੩੧੦

**ਅਰਥ**: (ਇਸ ਕਾਇਆ ਦੀਆਂ) ਦਸ ਇੰਦ੍ਰੀਆਂ ਹਨ ਅਤੇ ਦਸੇ ਹੀ (ਪਦਾਰਥਕ-ਸੁਖਾਂ ਪਿੱਛੇ) ਵਾਰ-ਵਾਰ ਦੌੜਦੀਆਂ ਹਨ । (ਪਦਾਰਥ-ਪ੍ਰਤੀ ਇੰਦ੍ਰਿਆਵੀ ਖਿਚ ਤੋਂ ਨਿਰਮਿਤ ਸੰਸਕਾਰਾਂ ਕਾਰਨ ਗਿਆਰ੍ਹਵਾਂ ਇੰਦ੍ਰਾ ਮੰਨਿਆ ਜਾਣ ਵਾਲਾ) ਮਨ, ਜੋ ਤ੍ਰਿਗੁਣੀ ਪ੍ਰਕ੍ਰਿਤੀ ਦੀ ਪਕੜ ਵਿਚ ਹੈ, ਇਕ ਪਲ ਵੀ ਟਿਕ ਨਹੀਂ ਸਕਦਾ । ਪਰ ਜਦੋਂ (ਕਿਸੇ ਸਿੱਖ ਉਤੇ) ਗੁਰੂ ਕ੍ਰਿਪਾ ਕਰਦਾ ਹੈ ਤਾਂ ਇਹ (ਇੰਦ੍ਰੀਆਂ) ਕਾਬੂ ਵਿਚ ਆ ਜਾਂਦੀਆਂ ਹਨ । ਅਜਿਹੇ ਵਿਅਕਤੀ ਦੀ (ਇੰਦ੍ਰਿਆਵੀ ਲਾਲਸਾਵਾਂ ਤੋਂ ਉਪਜੇ) ਵਿਕਾਰਾਂ ਤੋਂ ਖਲਾਸੀ ਹੋ ਜਾਂਦੀ ਹੈ ਅਤੇ ਉਹ ਵਿਕਾਰ-ਰਹਿਤ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ ।
**ਭਾਵ**: ਗੁਰੂ ਦੀ ਮੱਤ ਲੈ ਕੇ, ਇੰਦ੍ਰਿਆਂ ਸਹਿਤ, ਮਨ ਨੂੰ ਵਿਕਾਰਾਂ ਤੋਂ ਰੋਕ ਕੇ ਵਿਕਾਰ-ਮੁਕਤ ਨਵਜੀਵਨ ਸਿਰਜਨ ਦੀ ਲੋੜ ਹੈ, ਨਾ ਕਿ ਇੰਦ੍ਰਿਆਵੀ-ਦਮਨ ਦੀ ਫ਼ਜ਼ੂਲ ਕ੍ਰਿਆ ਰਾਹੀਂ ਜੀਵਨ ਨੂੰ ਨਿਸ਼ਕ੍ਰਿਯ ਕਰਨ ਦੀ ।
**ਫੁਨਿ**- ਵਾਰ-ਵਾਰ । **ਧਾਵਤ**- ਦੌੜਦੇ ਹਨ । **ਤ੍ਰੈਗੁਣੀਆ**- ਤ੍ਰੈ ਗੁਣਾਂ ਦੇ ਪ੍ਰਭਾਵ ਵਿਚ ਕੰਮ ਕਰਨ ਵਾਲਾ ਮਨ । **ਪਰਚੈ**- ਪਤੀਜਦਾ ਹੈ (ਅਰਥਾਤ ਕਿਰਪਾ ਕਰਦਾ ਹੈ) । **ਵਸਗਤਿ**- ਕਾਬੂ ਵਿਚ । **ਮੋਖ**- ਵਿਕਾਰ-ਰਹਿਤ ਅਵਸਥਾ ।
[ਵੇਖੋ ੭੮੧]

## ਇੰਦ੍ਰੀ (ਕੈ ਜਤਨਿ): ਇੰਦ੍ਰੀਆਂ ਨੂੰ ਵਸ ਵਿਚ ਕਰ ਕੇ । ੭੮੫

**ਤਸਕਰੁ ਸੋਇ ਜਿ ਤਾਤਿ ਨ ਕਰੈ ॥ ਇੰਦ੍ਰੀ ਕੈ ਜਤਨਿ ਨਾਮੁ ਉਚਰੈ ॥**

ਗੋਂਡ., ਕਬੀਰ, ੧੦, ਸਫ਼ਾ ੮੭੩

**ਅਰਥ**: (ਅਸਲ) ਚੋਰ ਉਹ ਹੈ ਜੋ ਈਰਖਾ ਨਾ ਕਰੇ (ਭਾਵ ਈਰਖਾ ਨੂੰ ਮਨ ਵਿਚੋਂ ਚੁਰਾ ਲਵੇ) । ਇੰਦ੍ਰੀਆਂ ਨੂੰ ਵਸ ਵਿਚ ਕਰ ਕੇ ਵਾਹਿਗੁਰੂ ਦੇ ਨਾਮ ਦਾ ਉਚਾਰਣ ਕਰੇ (ਭਾਵ ਆਪ ਤਾਂ ਜਪੇ ਹੀ, ਪਰ ਪ੍ਰੇਰਨਾ ਵਾਸਤੇ ਦੂਜਿਆਂ ਨੂੰ ਮੁਖ ਤੋਂ ਉਚਾਰ ਕੇ ਸੁਣਾਵੇ) ।
**ਤਸਕਰੁ**- ਚੋਰ । **ਤਾਤਿ**- ਈਰਖਾ ।
[ਵੇਖੋ ੭੮੧]

## ਇੰਦ੍ਰੀ (ਜਿਤ): ਜਿਸ ਨੇ ਆਪਣੀਆਂ ਇੰਦ੍ਰੀਆਂ ਉਤੇ ਕਾਬੂ ਪਾ ਲਿਆ ਹੈ । ੭੮੬

**ਇੰਦ੍ਰੀ ਜਿਤ ਪੰਚ ਦੋਖ ਤੇ ਰਹਤ ॥**
**ਨਾਨਕ ਕੋਟਿ ਮਧੇ ਕੋ ਐਸਾ ਅਪਰਸ ॥੧॥**

ਗਉੜੀ (ਸੁਖ.), ਮਹਲਾ ੫, ੯, ਸਫ਼ਾ ੨੭੪

**ਅਰਥ**: ਜਿਸ ਨੇ ਇੰਦ੍ਰੀਆਂ ਤੇ ਕਾਬੂ ਪਾ ਕੇ ਪੰਜ-ਵਿਕਾਰਾਂ ਤੋਂ ਮੁਕਤੀ ਪ੍ਰਾਪਤ ਕਰ ਲਈ, ਹੇ ਨਾਨਕ ! ਇਹੋ ਜਿਹਾ ਨਿਰਲੇਪ ਵਿਅਕਤੀ ਤਾਂ ਕਰੋੜਾਂ ਵਿਚੋਂ ਕੋਈ (ਇਕ) ਹੁੰਦਾ ਹੈ ।
**ਪੰਚ ਦੋਖ ਤੇ**- ਪੰਜ ਵਿਕਾਰਾਂ ਤੋਂ । **ਕੋਟਿ ਮਧੇ**- ਕਰੋੜਾਂ ਵਿਚੋਂ । **ਅਪਰਸ**- ਨਿਰਲੇਪ ।
[ਵੇਖੋ ੭੮੧]

## ਇੰਦ੍ਰੀ (ਧਾਤੁ): ਇੰਦ੍ਰਿਆਂ ਦੀ ਭੱਜ-ਦੌੜ । ੭੮੭

**ਇੰਦ੍ਰੀ ਧਾਤੁ ਸਬਲ ਕਹੀਅਤ ਹੈ ਇੰਦ੍ਰੀ ਕਿਸ ਤੇ ਹੋਈ ॥**
**ਆਪੇ ਖੇਲ ਕਰੈ ਸਭਿ ਕਰਤਾ ਐਸਾ ਬੂਝੈ ਕੋਈ ॥੩॥**

ਮਾਰੂ, ਮਹਲਾ ੩, ੨, ਸਫ਼ਾ ੯੯੩

**ਅਰਥ**: ਇੰਦ੍ਰਿਆਵੀ ਦੌੜ-ਭੱਜ ਬਹੁਤ ਬਲਵਾਨ ਕਹੀ ਜਾਂਦੀ ਹੈ, (ਪਰੰਤੂ ਪ੍ਰਸ਼ਨ ਇਹ ਉਠਦਾ ਹੈ ਕਿ) ਇੰਦ੍ਰੀਆਂ ਕਿਸ ਤੋਂ (ਪੈਦਾ) ਹੋਈਆਂ ? (ਦਰਅਸਲ ਇੰਦ੍ਰਿਆਵੀ ਦੌੜ-ਭੱਜ ਵੀ) ਸਭ ਕਰਤਾਰ ਦੀ ਆਪਣੀ ਖੇਡ (ਦਾ ਹਿੱਸਾ) ਹੈ, ਪਰ ਕੋਈ ਵਿਰਲਾ (ਗਿਆਨਵਾਨ ਮਨੁੱਖ ਹੀ) ਇਹ ਗੱਲ ਸਮਝ ਸਕਦਾ ਹੈ ।
**ਭਾਵ**: ਸਿੱਖ ਧਰਮ ਜਗਤ ਦਾ ਵਾਸਤਵਿਕ ਸਰੂਪ ਨਿਰਮਲ ਮੰਨਦਾ ਹੈ । ਦੂਜੀ ਗੱਲ ਇਹ ਕਿ ਕਰਨ-ਕਾਰਨ ਅਦ੍ਵੈ ਹੈ । ਇੰਦ੍ਰਿਆਵੀ ਦੌੜ-ਭੱਜ ਅਧੀਨ ਵਿਕਾਰੀ ਜੀਵਨ ਕਿਸੇ ਸ਼ੈਤਾਨ ਵਰਗੀ ਹੋਂਦ ਤੋਂ ਸੰਚਾਲਿਤ ਨਹੀਂ, ਨਾ ਹੀ ਵਿਕਾਰੀ ਜੀਵਨ ਵਿਆਪਕ ਨਿਰਮਲਤਾ ਦੇ ਘੇਰੇ ਤੋਂ ਬਾਹਰ ਹੈ । ਗੁਰਮੁਖਤਾਈ ਅਤੇ ਮਨਮੁਖਤਾਈ ਤਾਂ ਹਕੀਕਤਨ ਖੇਡ ਵਿਚ ਭਾਗ ਲੈ ਰਹੀਆਂ ਦੋ ਧਿਰਾਂ ਹਨ, ਜੋ ਉਚੇਰੇ ਪੱਧਰ ਤੇ ਨਿਰਮਲਤਾ ਵਿਚ ਲੀਨ ਇਕ ਰੂਪ ਹਨ ।
**ਸਬਲ**- ਬਲਵਾਨ । **ਇੰਦ੍ਰੀ**- ਇੰਦ੍ਰੀਆਂ ।
[ਵੇਖੋ ੭੮੧]

## ਇੰਦ੍ਰੀ (ਰਸ): ਕਾਮ-ਇੰਦ੍ਰੀ ਦਾ ਚਸਕਾ । ੭੮੮

**ਸੁਆਦ ਲੁਭਤ ਇੰਦ੍ਰੀ ਰਸ ਪ੍ਰੇਰਿਓ ਮਦਰਸ ਲੈਤ ਬਿਕਾਰਿਓ ਰੇ ॥**
**ਕਰਮ ਭਾਗ ਸੰਤਨ ਸੰਗਾਨੇ ਕਾਸਟ ਲੋਹ ਉਧਾਰਿਓ ਰੇ ॥੩॥**

ਗਉੜੀ, ਕਬੀਰ, ੫੬, ਸਫ਼ਾ ੩੩੫

**ਅਰਥ**: ਹੇ ਭਾਈ ! ਸਵਾਦ ਦੇ ਲਾਲਚ ਵਿਚ ਕਾਮ-ਇੰਦ੍ਰੀ ਦੇ ਚਸਕੇ ਦਾ ਪ੍ਰੇਰਿਆ ਤੂੰ (ਇਸ ਦੇ) ਨਸ਼ੇ ਦਾ ਆਨੰਦ ਲੈਣ ਲਈ ਬੁਰੇ ਕਰਮ ਕਰਦਾ ਹੈਂ। ਪੂਰਬਲੇ ਸੰਸਕਾਰਾਂ ਕਾਰਨ ਜਿਨ੍ਹਾਂ ਦੀ ਤਕਦੀਰ ਚੰਗੀ ਹੈ, ਉਹ ਗੁਰਮੁਖਾਂ ਦੀ ਸੰਗਤ ਵਿਚ ਇਸ ਤਰ੍ਹਾਂ ਤਰ ਜਾਂਦੇ ਹਨ, ਜਿਵੇਂ ਲਕੜ ਦੇ ਨਾਲ ਲੋਹਾ ਵੀ ਤਰ ਜਾਂਦਾ ਹੈ ।
**ਲੁਭਤ**- ਲੁਭਾਇਆ ਹੋਇਆ, ਲਾਲਚ ਵਿਚ । **ਮਦ ਰਸ**- (ਕਾਮ ਦੇ) ਨਸ਼ੇ ਦਾ ਆਨੰਦ । **ਲੈਤ**- ਲੈਣ ਵਾਸਤੇ । **ਬਿਕਾਰਿਓ**- ਬੁਰੇ ਕਰਮ ਕਰਦਾ ਹੈਂ । **ਕਰਮ ਭਾਗ**- ਪੂਰਬਲੇ ਸੰਸਕਾਰਾਂ ਅਨੁਸਾਰ ਚੰਗੀ ਤਕਦੀਰ । **ਸੰਗਾਨੇ**- ਸੰਗਤ ਵਿਚ । **ਕਾਸਟ**- ਲਕੜ । **ਲੋਹ**- ਲੋਹਾ ।
[ਵੇਖੋ ੭੮੧]

## ਇੰਦ੍ਰੀਆ: ਗਿਆਨ ਅਥਵਾ ਕਰਮ ਇੰਦ੍ਰੀਆਂ । ੭੮੯

**ਸਭਿ ਇੰਦ੍ਰੀਆ ਵਸਿ ਕਰਿ ਦਿਤੀਓ ਸਤਵੰਤਾ ਸਾੜਾ ॥**
**ਜਿਤੁ ਲਾਈਅਨਿ ਤਿਤੈ ਲਗਦੀਆ ਨਹ ਖਿੰਜੋਤਾੜਾ ॥**

ਮਾਰੂ (ਵਾਰ), ਮਹਲਾ ੫, ਪਉੜੀ ੧੦, ਸਫ਼ਾ ੧੦੯੭
ਵੇਖੋ **'ਸਤਵੰਤਾ'** III-੨੨੧੮

[ਵੇਖੋ ੭੮੧]

**ਇੰਦ੍ਰ**: ਬੱਦਲ । ੭੯੦

**ਜਿਉ ਧਰਣੀ ਕਉ ਇੰਦ੍ਰ ਬਾਲਹਾ ਕੁਸਮ ਬਾਸੁ ਜੈਸੇ ਭਵਰਲਾ ॥**
**ਜਿਉ ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੨॥**

ਧਨਾ., ਨਾਮਦੇਵ, ੩, ਸਫ਼ਾ ੬੯੩

ਵੇਖੋ 'ਅੰਬੁ' ੧੨੫੯

[ਵੇਖੋ ੭੬੯]

**ਇੰਦ੍ਰੈ**: ਵਰਖਾ ਦਾ ਦੇਵਤਾ, ਬੱਦਲ । ੭੯੧

**ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ ॥**
**ਅਨੁ ਧਨੁ ਉਪਜੈ ਬਹੁ ਘਣਾ ਕੀਮਤਿ ਕਹਣੁ ਨ ਜਾਇ ॥...॥੨॥**

ਮਲਾਰ (ਵਾਰ), ਮਹਲਾ ੧, ਪਉੜੀ ੭, ਸਫ਼ਾ ੧੨੮੧

**ਅਰਥ**: (ਜਦੋਂ ਪਰਮੇਸ਼ਰ ਨੇ ਕ੍ਰਿਪਾ ਕੀਤੀ ਤਾਂ ਉਸ) ਵਰਖਾ-ਦੇਵ (ਭਾਵ ਬੱਦਲ) ਨੂੰ ਆਗਿਆ ਕੀਤੀ (ਕਿ ਬਾਰਿਸ਼ ਕਰੋ), ਤਾਂ ਮੀਂਹ (ਸੁਖਦਾਈ ਰੂਪ ਵਿਚ) ਝੜੀ ਲਾ ਕੇ ਇਸ ਤਰ੍ਹਾਂ ਵਸਿਆ ਕਿ ਫਸਲਾਂ ਦੀ ਉਪਜ ਅਤੇ (ਲੋਕਾਂ ਦੀ) ਆਮਦਨੀ ਵਿਚ ਭਰਪੂਰ ਵਾਧਾ ਹੋਇਆ । (ਅਕਾਲ-ਪੁਰਖ ਦੀ ਇਹ ਬਖ਼ਸ਼ਿਸ਼) ਕੀਮਤ ਤੋਂ ਬਾਹਰੀ (ਅਨਮੋਲ) ਹੈ ।

**ਫ਼ਰਮਾਇਆ**-ਕਿਹਾ, ਆਗਿਆ ਕੀਤੀ । **ਵੁਠਾ**- ਵਸਿਆ । **ਛਹਬਰ**- ਝੜੀ। **ਘਣਾ**- ਬਹੁਤ, ਭਰਪੂਰ ।

[ਵੇਖੋ ੭੬੯]

**ਇੰਦ੍ਰੈ**: ਇੰਦ੍ਰ (ਦੇਵਤਾ) ਦੇ । ੭੯੨

**ਤਟ ਤੀਰਥ ਦੇਵ ਦੇਵਾਲਿਆ ਕੇਦਾਰੁ ਮਥੁਰਾ ਕਾਸੀ ॥**
**ਕੋਟਿ ਤੇਤੀਸਾ ਦੇਵਤੇ ਸਣੁ ਇੰਦ੍ਰੈ ਜਾਸੀ ॥**

ਮਾਰੂ (ਵਾਰ), ਮਹਲਾ ੫, ਪਉੜੀ ੧੮, ਸਫ਼ਾ ੧੧੦੦

**ਅਰਥ**: ਨਦੀਆਂ ਦੇ ਕਿਨਾਰਿਆਂ ਤੇ ਬਣੇ ਤੀਰਥ, ਦੇਵ-ਮੰਦਰ, ਕੇਦਾਰ ਨਾਥ, ਮਥੁਰਾ, ਕਾਸ਼ੀ ਆਦਿ (ਪ੍ਰਮੁਖ ਧਾਰਮਿਕ ਕੇਂਦਰ) ਅਤੇ ਇੰਦ੍ਰ ਦੇ ਸਮੇਤ ਤੇਤੀ ਕ੍ਰੋੜ ਦੇਵੀ-ਦੇਵਤੇ ਵੀ ਨਾਸ਼ਵੰਤ ਹਨ ।

**ਦੇਵਾਲਿਆ**- ਮੰਦਿਰ । **ਕੇਦਾਰੁ**- ਇਕ ਹਿੰਦੂ ਤੀਰਥ ਜਿਸ ਦਾ ਨਾਮ ਕੇਦਾਰ ਨਾਥ ਹੈ । **ਕੋਟਿ ਤੇਤੀਸਾ**- ਤੇਤੀ ਕਰੋੜ । **ਸਣੁ**- ਸਮੇਤ ।

**ਨੋਟ**: ਸ਼ਬਦਾਰਥ ਦੀਆਂ ਪੁਰਾਣੀਆਂ ਪੋਥੀਆਂ ਵਿਚ 'ਇੰਦ੍ਰੈ' ਦੀ ਥਾਂ ਪਾਠ 'ਇਦ੍ਰੈ' ਦਿਤਾ ਗਿਆ ਹੈ, ਜਦੋਂ ਕਿ ਨਵੇਂ ਸੰਸਕਰਣਾਂ ਵਿਚ ਪਾਠ 'ਇੰਦ੍ਰੈ' ਹੀ ਹੈ । ਗੁਰਬਾਣੀ ਵਿਚ ਹੋਰ ਕਿਤੇ 'ਇਦ੍ਰੈ' ਨਹੀਂ ਆਇਆ ਇਸ ਕਾਰਣ 'ਇਦ੍ਰੈ' ਦਾ ਇੰਦਰਾਜ਼ ਵੀ ਨਿਰਧਾਰਿਤ ਸਥਾਨ ਤੇ ਦੇ ਦਿਤਾ ਗਿਆ ਹੈ ।

[ਵੇਖੋ ੭੬੯]

**ਇਉ**: ਇਸ ਤਰ੍ਹਾਂ । ੭੯੩

**ਸਲੋਕ ਮ: ੩॥ ਜਾਂ ਸੁਖੁ ਤਾ ਸਹੁ ਰਾਵਿਓ ਦੁਖਿ ਭੀ ਸੰਮ੍ਾਲਿਓਇ ॥**
**ਨਾਨਕੁ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ ॥੨॥**

ਸੂਹੀ (ਵਾਰ), ਮਹਲਾ ੩, ਪਉੜੀ ੨੦, ਸਫ਼ਾ ੭੯੨

**ਅਰਥ**: ਨਾਨਕ ਆਖਦਾ ਹੈ, ਹੇ ਵਿਵੇਕੀ (ਜੀਵ-) ਇਸਤ੍ਰੀ ! ਪਤੀ (ਅਕਾਲ-ਪੁਰਖ) ਦਾ ਮਿਲਾਪ ਇਸ ਤਰ੍ਹਾਂ ਹੁੰਦਾ ਹੈ ਕਿ ਜਦੋਂ ਸੁਖ ਦੀ ਸਥਿਤੀ ਹੋਵੇ ਤਾਂ ਮਾਲਿਕ ਦੇ ਨਾਲ ਰਹਿਣਾ (ਭਾਵ ਉਸ ਨੂੰ ਨਾ ਭੁਲਣਾ) ਅਤੇ ਦੁਖ ਆਵੇ ਤਾਂ ਵੀ (ਵਿਆਕੁਲ ਨਾ ਹੋ ਕੇ) ਪਰਮੇਸ਼ਰ ਨੂੰ ਹੀ (ਦੁਖ ਨਿਵਿਰਤੀ ਲਈ) ਯਾਦ ਕਰਨਾ ।

**ਰਾਵਿਓ**- ਨਾਲ ਰਹਿਓ । **ਸੰਮ੍ਾਲਿਓਇ**- ਯਾਦ ਕਰਨਾ ।

[ਸੰਸ. ਇਵ (ਇਵ) ਇ+ਕਵਨ੍ : ਵਾਂਗ, ਇਸ ਤਰ੍ਹਾਂ, ਇਸ ਪ੍ਰਕਾਰ ; ਕੁਝ; ਥੋੜ੍ਹਾ ।
ਏਵਮੇਵ (ਏਵਮੇਵ) : ਇਉਂ, ਇਸ ਤਰ੍ਹਾਂ ।
ਪ੍ਰਾ. ਇਵ (ਇਵ) : ਇਉਂ, ਵਾਂਗ, ਇਸ ਤਰ੍ਹਾਂ ।
ਏਸੇਅ (ਏਮੇਅ) : ਇਸ ਤਰ੍ਹਾਂ ।]

**ਇਉ (ਹੀ)**: ਇਸੇ ਤਰ੍ਹਾਂ ਹੀ ੭੯੪
(ਅਰਥਾਤ ਬੇਪਰਵਾਹੀ ਵਿਚ) ।

**ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ ॥**
**ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤ ਹੈ ਬੀਤਿ ॥੩॥**

ਸਲੋਕ, ਮਹਲਾ ੯, ੩, ਸਫ਼ਾ ੧੪੨੬

**ਅਰਥ**: ਜਵਾਨੀ ਦਾ ਸਮਾਂ ਵੀ ਇਸੇ ਤਰ੍ਹਾਂ (ਅਕਾਰਥ) ਹੀ ਚਲਾ ਗਿਆ ਅਤੇ ਬੁਢਾਪੇ ਨੇ ਸਰੀਰ ਨੂੰ ਜਿੱਤ ਲਿਆ (ਭਾਵ ਬੁਢਾਪਾ ਆ ਗਿਆ) । ਨਾਨਕ ਕਹਿੰਦਾ ਹੈ ਕਿ ਹੇ ਮਨ ! ਵਾਹਿਗੁਰੂ ਨੂੰ ਯਾਦ ਕਰ ਉਮਰ ਤਾਂ ਬੀਤੀ ਜਾ ਰਹੀ ਹੈ ।

**ਤਰਨਾਪੋ**- ਤਰੁਣ ਅਵਸਥਾ, ਜਵਾਨੀ । **ਜਰਾ**- ਬੁਢਾਪਾ । **ਅਉਧ**- ਅਵਧੀ, ਉਮਰ । **ਜਾਤ ਹੈ**- ਜਾ ਰਹੀ ਹੈ ।

[ਵੇਖੋ ੭੯੩]

**ਇਆ**: ਇਹੋ ਜਿਹਾ, ਅਜਿਹਾ । ੭੯੫

**ਫਿਰਿ ਇਆ ਅਉਸਰੁ ਚਰੈ ਨਾ ਹਾਥਾ ॥**
**ਨਾਮੁ ਜਪਹੁ ਤਉ ਕਟੀਅਹਿ ਫਾਸਾ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੩੯, ਸਫ਼ਾ ੨੫੯

ਵੇਖੋ '**ਅਉਸਰੁ**' ੧੩੫੬

[ਸੰਸ. ਏਤਦ੍ (ਏਤਦ੍) ਇ+ਅਦਿ, ਤੁਕ੍ । ਏਤਦ੍+ਦ੍ਰਸ਼+ਕਞ੍= ਏਤਾਦ੍ਰਸ਼ (ਏਤਾਦ੍ਰਸ਼) : ਇਸੇ ਵਰਗਾ, ਇਹੋ ਜਿਹਾ ।
ਪ੍ਰਾ. ਈਅ (ਈਅ) : ਇਹ, ਇਹੋ ਜਿਹਾ ।]

**ਇਆ**: ਇਹ । ੭੯੬

**ਭਭਾ ਭਰਮੁ ਮਿਟਾਵਹੁ ਅਪਨਾ ॥ ਇਆ ਸੰਸਾਰ ਸਗਲ ਹੈ ਸੁਪਨਾ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੪੦, ਸਫ਼ਾ ੨੫੯

**ਅਰਥ**: ਹੇ ਭਾਈ ! ਭੱਭੇ ਅੱਖਰ ਰਾਹੀਂ ਸਿੱਖਿਆ ਹੈ ਕਿ ਇਹ ਸਾਰਾ ਸੰਸਾਰ ਸੁਪਨਾ ਹੈ, (ਇਸ ਸੁਪਨੇ ਤੋਂ ਪੈਦਾ ਹੋਇਆ) ਆਪਣਾ ਭਰਮ ਮਿਟਾ ਦਿਓ ।

**ਭਾਵ**: ਗੁਰੂ ਸਾਹਿਬ ਦੀ ਵਿਚਾਰਧਾਰਾ ਵਿਚ ਇਹ ਜਗਤ 'ਵੇਦਾਂਤ' ਵਾਂਗ ਭਰਮ, ਮਿਥਿਆ ਜਾਂ ਮਾਇਆ ਨਹੀਂ ਹੈ, ਸਗੋਂ ਜਦੋਂ ਉਹ ਇਸ ਨੂੰ ਭਰਮ ਕਹਿੰਦੇ ਹਨ ਤਾਂ ਮਨੁੱਖ ਦੀ ਉਸ ਅਗਿਆਨਤਾ ਵਲ ਇਸ਼ਾਰਾ ਕਰਦੇ ਹਨ, ਜਿਸ ਅਧੀਨ ਉਹ ਚਲਾਇਮਾਨ ਪਦਾਰਥ ਅਤੇ ਇਸ ਤੋਂ ਉਪਜੇ ਸੁਖਾਂ ਨੂੰ ਅਬਿਨਾਸ਼ੀ, ਸਦੀਵੀ ਤੇ ਸਥਿਰ ਸਮਝਦਾ ਹੈ ।
[ਵੇਖੋ ੭੬੭]

## ਇਆ: ਇਸ । ੭੯੭

**ਕਬੀਰ ਹੈ ਗਇ ਬਾਹਨ ਸਘਨ ਘਨ ਲਾਖ ਧਜਾ ਫਹਰਾਹਿ ॥**
**ਇਆ ਸੁਖ ਤੇ ਭਿਖ੍ਯਾ ਭਲੀ ਜਉ ਹਰਿ ਸਿਮਰਤ ਦਿਨ ਜਾਹਿ ॥**

ਸਲੋਕ, ਕਬੀਰ, ੧੧੨, ਸਫ਼ਾ ੧੩੭੦

**ਅਰਥ**: ਸਵਾਰੀ ਵਾਸਤੇ ਘੋੜੇ ਅਤੇ ਹਾਥੀ ਬਹੁਤ ਹੋਣ, ਲੱਖਾਂ ਝੰਡੇ ਝੂਲਦੇ ਹੋਣ, (ਪਰ ਜੇ ਦਿਨ ਵਾਹਿਗੁਰੂ ਦੇ ਸਿਮਰਨ ਤੋਂ ਖਾਲੀ ਜਾ ਰਿਹਾ ਹੈ ਤਾਂ) ਇਸ ਸੁਖ ਤੋਂ ਭਿੱਖ-ਮੰਗੀ (ਰੋਟੀ) ਚੰਗੀ ਹੈ, (ਕਿਉਂ ਜੁ ਭਿਖਿਆ ਬਹਾਨੇ) ਪਰਮਾਤਮਾ ਨੂੰ ਸਿਮਰਦਿਆਂ ਦਿਨ ਬਤੀਤ ਹੁੰਦਾ ਹੈ ।

**ਭਾਵ**: ਉਪਰੋਕਤ ਤੁਕਾਂ ਵਿਚ ਭਿਖਿਆ ਮੰਗਣ ਨੂੰ ਚੰਗਾ ਕਰਮ ਨਹੀਂ ਕਿਹਾ ਗਿਆ, ਸਗੋਂ ਮਾਇਆ ਦੇ ਸਵਾਦਾਂ ਕਾਰਨ ਪਰਾਇਆ ਹੱਕ ਮਾਰਨ ਵਾਲਿਆਂ ਨੂੰ ਕੋਸਿਆ ਹੈ ਕਿ ਪਾਪ-ਕਰਮਾਂ ਨਾਲ ਧਨ-ਦੌਲਤ ਇਕੱਤਰ ਕਰਨ ਵਾਲਿਆਂ ਦਾ ਜੀਵਨ ਭਿਖਾਰੀਆਂ ਨਾਲੋਂ ਵੀ ਬੁਰਾ ਹੈ, ਉਂਞ ਗੁਰੂ ਜੀ ਦੀ ਸਿੱਖਿਆ ਅਨੁਸਾਰ ਭਿਖਿਆ ਮੰਗਣਾ ਇਕ ਨਿੰਦਿਤ ਕਰਮ ਹੈ ।

**ਹੈ**- ਹਯ, ਘੋੜੇ । **ਗਇ**- ਗਯ, ਗਜ, ਹਾਥੀ । **ਬਾਹਨ**- ਵਾਹਨ, ਸਵਾਰੀ (ਭਾਵ ਸਵਾਰੀ ਵਾਸਤੇ) । **ਸਘਨ ਘਨ**- ਬਹੁਤ-ਬਹੁਤ । **ਧਜਾ**- ਧ੍ਵਜਾਂ, ਝੰਡੇ। **ਫਹਰਾਹਿ**- ਲਹਿਰਾਂਦੇ ਹੋਣ । **ਭਿਖ੍ਯਾ**- ਭਿਖਿਆ, ਸੰਨਿਆਸੀ ਨੂੰ ਭੋਜਨ ਲਈ ਦਿੱਤਾ ਜਾਣ ਵਾਲਾ ਅੰਨ ।
[ਵੇਖੋ ੭੬੭]

## ਇਆ: ਇਹ, ਇਸ । ੭੯੮

**ਕਉਨ ਕੋ ਪੁਰਖੁ ਕਉਨ ਕੀ ਨਾਰੀ ॥ ਇਆ ਤਤ ਲੇਹੁ ਸਰੀਰ ਬਿਚਾਰੀ ॥**

ਗਉੜੀ (ਗੁਆ.), ਕਬੀਰ, ੩੯, ਸਫ਼ਾ ੩੩੧

**ਅਰਥ**: ਕੌਣ (ਪੁਰਖ) ਕਿਸ (ਨਾਰੀ) ਦਾ ਪਤੀ ਹੈ ? ਕਿਹੜੀ (ਇਸਤ੍ਰੀ) ਕਿਸ (ਪੁਰਖ) ਦੀ ਪਤਨੀ ਹੈ ? ਸਰੀਰ (ਦੀ ਬਣਤਰ) ਸੰਬੰਧੀ ਇਹ ਤਥਾਤਮਿਕ ਗੱਲਾਂ ਵਿਚਾਰ ਕੇ ਦੇਖ ਲਓ ।

**ਭਾਵ**: ਇਨ੍ਹਾਂ ਤੁਕਾਂ ਦੇ ਦੋ ਭਾਵ ਹੋ ਸਕਦੇ ਹਨ । ਪਹਿਲਾ ਇਹ ਕਿ ਇਸਤ੍ਰੀ ਅਤੇ ਪੁਰਸ਼ ਜਾਂ ਪਤਨੀ ਅਤੇ ਪਤੀ ਵਿਚ ਸਥਾਪਿਤ ਕੀਤਾ ਭੇਦ-ਭਾਵ ਨਿਰਮੂਲ ਹੈ । ਪੰਜ ਤੱਤਾਂ ਦੀ ਕਾਇਆ ਵਿਚ ਇਕੋ ਜੋਤਿ ਵਿਦਮਾਨ ਹੋਣ ਕਰ ਕੇ ਭੇਦ-ਭਾਵ ਬੇਮਤਲਬ ਹੈ । ਦੂਜਾ ਇਹ ਕਿ ਪਤੀ-ਪਤਨੀ ਦਾ ਰਿਸ਼ਤਾ ਸਦੀਵੀ ਨਹੀਂ । ਪੂਰਬਲੇ ਸੰਜੋਗਾਂ ਕਾਰਨ ਇਹ ਕੁਝ ਸਮੇਂ ਲਈ ਇਕ ਦੂਜੇ ਨਾਲ ਸੰਬੰਧਿਤ ਹਨ, ਅੰਤ ਸਮੇਂ ਉਹ ਇਕ-ਦੂਜੇ ਦੇ ਸਹਾਈ ਨਹੀਂ ਹੋ ਸਕਦੇ । ਇਸ ਅਸਥਾਈ ਰਿਸ਼ਤੇ ਵਿਚ ਪਤੀ ਦੀ ਪਤਨੀ ਉਤੇ ਸਰਦਾਰੀ ਦਾ ਵਿਚਾਰ ਆਧਾਰਹੀਨ ਹੈ ।

**ਕਉਨ**- ਭਾਵ ਕੌਣ ਆਦਮੀ । **ਕੋ**- ਅਰਥਾਤ ਕਿਸ ਇਸਤ੍ਰੀ ਦਾ । **ਪੁਰਖੁ**- ਪਤੀ । **ਕਉਨ**- ਭਾਵ ਕਿਹੜੀ ਇਸਤ੍ਰੀ । **ਕੀ**- ਕਿਸ ਪੁਰਖ ਦੀ । **ਨਾਰੀ**- ਪਤਨੀ । **ਤਤ**- ਤਥਾਤਮਿਕ ਸਥਿਤੀ । **ਸਰੀਰ**- ਸੰਬੰਧੀ । **ਬਿਚਾਰੀ**- ਵਿਚਾਰ ਕੇ ।
[ਵੇਖੋ ੭੬੭]

## ਇਆਹੂ: ਅਜਿਹੇ, ਅਜਿਹੀ । ੭੯੯

**ਇਆਹੂ ਜੁਗਤਿ ਬਿਹਾਨੇ ਕਈ ਜਨਮ ॥**
**ਨਾਨਕ ਰਾਖਿ ਲੇਹੁ ਆਪਨ ਕਰਿ ਕਰਮ ॥੭॥**

ਗਉੜੀ (ਸੁਖ.), ਮਹਲਾ ੫, ੪, ਸਫ਼ਾ ੨੬੮

**ਅਰਥ**: ਅਜਿਹੇ ਢੰਗ ਨਾਲ ਕਈ ਜਨਮ ਜੀਵਨ ਜੀ ਲਿਆ ਹੈ । (ਹੇ ਪਰਮਾਤਮਾ !) ਹੁਣ ਆਪਣੀ ਬਖ਼ਸ਼ਿਸ਼ ਕਰ ਕੇ (ਅਜਿਹੀ ਜੀਵਨ-ਵਿਧੀ ਤੋਂ) ਨਾਨਕ ਦੀ ਰਖਿਆ ਕਰੋ ।

**ਬਿਹਾਨੇ**- ਬੀਤ ਗਏ, ਜੀ ਲਏ ।
[ਵੇਖੋ ੭੯੫]

## ਇਆਣਾ: ਅੰਵਾਣਾ, ਬੇਸਮਝ ਬਾਲਕ । ੮੦੦

**ਸਲੋਕ ਮ: ੨॥ ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ ॥**
**ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ ॥੫॥**

ਆਸਾ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੪੭੪

ਵੇਖੋ **'ਆਣਿ'** III-੩੩੭

[ਸੰਸ. अज्ञान (ਅਗਿਆਨ) : ਅਨਜਾਣ, ਬੇਸਮਝ, ਅਵਿਦਿਆ ।
ਪ੍ਰਾ. अयाण (ਅਯਾਣ) : ਅਨਜਾਣ, ਅਗਿਆਨੀ, ਮੂਰਖ ।]

## ਇਆਣਿਆ: ਹੇ ਅਨਜਾਣ ! ੮੦੧

**ਏ ਮਨ ਮੇਰਿਆ ਤੂ ਸਮਝੁ ਅਚੇਤ ਇਆਣਿਆ ਰਾਮ ॥**
**ਏ ਮਨ ਮੇਰਿਆ ਛਡਿ ਅਵਗਣ ਗੁਣੀ ਸਮਾਣਿਆ ਰਾਮ ॥...॥੧॥**

ਤੁਖਾਰੀ (ਛੰਤ), ਮਹਲਾ ੧, ੬, ਸਫ਼ਾ ੧੧੧੨

**ਅਰਥ**: ਹੇ ਮੇਰੇ ਅਵੇਸਲੇ, ਅੰਵਾਣ ਮਨ ! ਤੂੰ ਸਮਝ (ਹੋਸ਼) ਕਰ । ਹੇ ਮੇਰੇ ਮਨ ! ਔਗੁਣਾਂ ਨੂੰ ਛਡ ਦੇ ਅਤੇ (ਪਰਮਾਤਮਾ ਦੇ) ਗੁਣਾਂ ਵਿਚ ਲੀਨ ਹੋ ਜਾ ।

**ਅਚੇਤ**- ਗਾਫਿਲ, ਅਵੇਸਲਾ । **ਅਵਗਣ**- ਔਗੁਣ । **ਗੁਣੀ**- ਗੁਣਾਂ ਵਿਚ ।
[ਵੇਖੋ ੮੦੦]

## ਇਆਣੀ: ਅੰਵਾਣੀ, ਭੋਲੀ । ੮੦੨

**ਨਾਮੁ ਤੇਰਾ ਸਭੁ ਕੋਈ ਲੇਤੁ ਹੈ ਜੇਤੀ ਆਵਣ ਜਾਣੀ ॥**
**ਜਾ ਤੁਧੁ ਭਾਵੈ ਤਾ ਗੁਰਮੁਖਿ ਬੂਝੈ ਹੋਰ ਮਨਮੁਖਿ ਫਿਰੈ ਇਆਣੀ ॥੫॥**

ਆਸਾ, ਮਹਲਾ ੩, ੨੩, ਸਫ਼ਾ ੪੨੩

ਵੇਖੋ 'ਆਵਣ ਜਾਣੀ' III-੭੦੩
[ਵੇਖੋ ੮੦੦]

**ਇਆਣੀਆ**: ਇਆਣੇ ਸੁਭਾਅ ਵਾਲੀ । ੮੦੩

**ਸੋ ਪਿਰੁ ਸਚਾ ਸਦ ਹੀ ਸਾਚਾ ਹੈ ਨਾ ਓਹੁ ਮਰੈ ਨ ਜਾਏ ॥**
**ਭੂਲੀ ਫਿਰੈ ਧਨ ਇਆਣੀਆ ਰੰਡ ਬੈਠੀ ਦੂਜੈ ਭਾਏ ॥...॥੩॥**

ਵਡ. (ਅਲਾ.), ਮਹਲਾ ੩, ੨, ਸਫ਼ਾ ੫੮੩

**ਅਰਥ**: ਉਹ ਪਤੀ (ਪਰਮਾਤਮਾ) ਸਦਾ ਕਾਇਮ ਰਹਿਣ ਵਾਲਾ ਹੈ, ਸਦਾ ਹੀ ਸੱਚਾ ਹੈ, ਨਾ ਉਹ (ਕਦੇ) ਮਰਦਾ ਹੈ ਅਤੇ ਨਾ ਹੀ (ਵਿਛੜ ਕੇ ਕਿਧਰੇ) ਜਾਂਦਾ ਹੈ । ਅੰਞਾਣ ਇਸਤ੍ਰੀ (ਐਵੇਂ ਹੀ) ਭੁਲੀ ਫਿਰਦੀ ਹੈ ਅਤੇ ਦ੍ਵੈਤ-ਭਾਵਨਾ ਵਿਚ (ਫਸ ਕੇ ਵਾਹਿਗੁਰੂ ਤੋਂ) ਵਿਛੜੀ ਰਹਿੰਦੀ ਹੈ ।

**ਸਾਚਾ**- ਸਦਾ ਇਕ ਰਸ ਰਹਿਣ ਵਾਲਾ, ਸਦੀਵੀ, ਅਮਰ । **ਧਨ**- ਇਸਤ੍ਰੀ । **ਦੂਜੈ ਭਾਏ**- ਦ੍ਵੈਤ ਭਾਵ ਵਿਚ ।

[ਵੇਖੋ ੮੦੦]

**ਇਆਣੇ**: ਅਨਜਾਣ, ਘੱਟ ਸਮਝ ਵਾਲੇ, ਬੇਸਮਝ । ੮੦੪

**ਸਲੋਕ ਮ: ੨॥ ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥**
**ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ ॥...॥੩॥**

ਆਸਾ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੪੭੪

**ਅਰਥ**: ਕੋਈ ਵੀ ਵਿਅਕਤੀ ਇਸ ਗੱਲ ਦੀ ਭਾਵੇਂ ਪੜਚੋਲ ਕਰ ਕੇ ਵੇਖ ਲਵੇ ਕਿ ਕਿਸੇ ਬੇਸਮਝ (ਵਿਅਕਤੀ) ਨਾਲ ਲਾਈ ਹੋਈ ਮਿੱਤਰਤਾ ਕਦੇ ਸਿਰੇ ਨਹੀਂ ਚੜ੍ਹਦੀ, ਕਿਉਂਕਿ ਉਹ (ਬੇਸਮਝ) ਉਹੋ-ਜਿਹਾ ਹੀ ਵਿਵਹਾਰ ਕਰੇਗਾ, ਜਿਹੋ-ਜਿਹੀ ਉਸ ਦੀ ਸਮਝ ਹੁੰਦੀ ਹੈ ।

**ਕੋ**- ਕੋਈ । **ਤੇਹੋ**- ਉਹੋ ਜਿਹਾ ਹੀ । **ਨਿਰਜਾਸਿ**- (ਸੰਸ.) ਨਿਰ੍ਯਾਸ, ਕਿਸੇ ਸ਼ੈਅ ਦਾ ਕੱਢਿਆ ਸਤ ਜਾਂ ਤੱਤ, ਨਿਰਣਾ ਕਰ ਕੇ ।

[ਵੇਖੋ ੮੦੦]

**ਇਆਨ**: ਅੰਞਾਣੇ । ੮੦੫

**ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ ॥**
**ਸੁਤੁ ਖਿਨੁ ਖਿਨੁ ਭੂਲਿ ਬਿਗਾਰਿ ਜਗਤ ਪਿਤ ਭਾਵਹਿਗੇ ॥੧॥**

ਕਲਿ., ਮਹਲਾ ੪, ੬, ਸਫ਼ਾ ੧੩੨੧

**ਅਰਥ**: ਅਸੀਂ ਮੂਰਖ ਅੰਞਾਣੇ ਬੱਚੇ ਹਾਂ, (ਪ੍ਰਭੂ) ਪਿਤਾ ਸਦਾ (ਅਸਾਨੂੰ) ਸਮਝਾਂਦੇ ਰਹਿੰਦੇ ਹਨ । ਪੁੱਤਰ ਖਿਨ-ਖਿਨ ਭੁਲਾਂ ਨਾਲ ਵਿਗਾੜ ਕਰਦਾ ਹੈ, ਪਰ ਜਗਤ-ਪਿਤਾ (ਪਰਮਾਤਮਾ) ਨੂੰ ਜੀਵ ਪਿਆਰੇ ਲਗਦੇ ਹਨ (ਭਾਵ ਬੱਚਿਆਂ ਦੀਆਂ ਨਾਦਾਨੀਆਂ ਵੇਖ ਕੇ ਉਹ ਕ੍ਰੋਪਿਤ ਨਹੀਂ ਹੁੰਦਾ, ਸਦਾ ਮਿਹਰਬਾਨ ਹੈ) ।

**ਖਿਨੁ ਖਿਨੁ**- ਪਲ-ਪਲ, ਹਰਦਮ । **ਬਿਗਾਰਿ**- ਵਿਗਾੜ । **ਜਗਤ ਪਿਤ**- ਜਗਤ ਦੇ ਪਿਤਾ ।

[ਵੇਖੋ ੮੦੦]

**ਇਆਨਥ**: ਬੇਸਮਝੀ । ੮੦੬

**ਰੇ ਨਰ ਐਸੀ ਕਰਹਿ ਇਆਨਥ ॥**
**ਤਜਿ ਸਾਰੰਗਧਰ ਭ੍ਰਮਿ ਤੂ ਭੂਲਾ**
**ਮੋਹਿ ਲਪਟਿਓ ਦਾਸੀ ਸੰਗਿ ਸਾਨਥ ॥੧॥ਰਹਾਉ॥**

ਮਾਰੂ, ਮਹਲਾ ੫, ੧੦, ਸਫ਼ਾ ੧੦੦੧

**ਅਰਥ**: ਹੇ ਭਾਈ ! ਤੂੰ ਕਿਹੋ ਜਿਹੀ ਬੇਸਮਝੀ ਕਰਦਾ ਹੈਂ । ਅਕਾਲ-ਪੁਰਖ ਨੂੰ ਛਡ ਕੇ ਭੁਲੇਖੇ ਵਿਚ ਤੂੰ ਮਾਇਆ ਅੰਦਰ ਖਚਿਤ ਹੋ ਗਿਆ ਹੈਂ ਅਤੇ ਮੋਹ-ਵਸ (ਆਪਣੀ) ਸੇਵਕਾ ਨੂੰ ਮਦਦਗਾਰ ਸਮਝ ਬੈਠਾ ਹੈਂ ।

**ਸਾਰੰਗਧਰ**- ਪ੍ਰਿਥਵੀ ਨੂੰ ਧਾਰਣ ਕਰਨ ਵਾਲਾ, ਵਿਸ਼ਨੂੰ, ਪਰਮਾਤਮਾ ।
**ਸਾਨਥ**- ਸਹਾਇਕ, ਮਦਦਗਾਰ ।

[ਸੰਸ. अज्ञानं (ਅਗਿਆਨੰ): ਅਨਜਾਣਪੁਣਾ, ਵਿਸ਼ੇਸ਼ ਕਰ ਕੇ ਅਧਿਆਤਮਿਕ ਅਗਿਆਨ ।
ਪ੍ਰਾ. अजाणणा (ਅਜਾਣਣਾ) : ਅਨਜਾਣਪੁਣਾ, ਬੇਸਮਝੀ ।
अयाण (ਅਯਾਣ) : ਗਿਆਨ ਦਾ ਅਭਾਵ ।]

**ਇਆਨਪ**: ਬੇਸਮਝੀ । ੮੦੭

**ਇਆਨਪ ਤੇ ਸਭ ਭਈ ਸਿਆਨਪ ਪ੍ਰਭੁ ਮੇਰਾ ਦਾਨਾ ਬੀਨਾ ॥**
**ਹਾਥ ਦੇਇ ਰਾਖੈ ਅਪਨੇ ਕਉ ਕਾਹੂ ਨ ਕਰਤੇ ਕਛੁ ਖੀਨਾ ॥੧॥**

ਬਿਲਾ. (ਦੁਪਦੇ), ਮਹਲਾ ੫, ੯੭, ਸਫ਼ਾ ੮੨੩

**ਅਰਥ**: ਮੇਰਾ (ਵਾਹਿਗੁਰੂ) ਸਭ ਕੁਝ ਜਾਣਨ ਵਿਚ ਪ੍ਰਬੀਨ ਹੈ, ਉਹ ਆਪਣੇ (ਸੇਵਕ) ਨੂੰ ਹੱਥ ਦੇ ਕੇ ਰਖ ਲੈਂਦਾ ਹੈ । ਮੈਂ ਬੇਸਮਝ ਸਾਂ, ਪਰ (ਉਸ ਦੀ ਕਿਰਪਾ ਕਰ ਕੇ) ਮੇਰੀ ਬੇਸਮਝੀ ਸਿਆਣਪ ਵਿਚ ਤਬਦੀਲ ਹੋ ਗਈ ਹੈ । ਹੁਣ ਮੇਰਾ ਕੋਈ ਕੁਛ ਵੀ ਨਹੀਂ ਵਿਗਾੜ ਸਕਦਾ ।

**ਦਾਨਾ ਬੀਨਾ**- ਜਾਣਨਵਾਲਾ ਅਤੇ ਦੇਖਣਵਾਲਾ, ਗਿਆਤਾ ਅਤੇ ਦ੍ਰਸ਼ਟਾ ।
**ਖੀਨਾ**- ਨੁਕਸਾਨ, ਵਿਗਾੜ ।

[ਵੇਖੋ ੮੦੬]

**ਇਆਨੜੀਏ**: ਹੇ ਇਆਣੀਏ ! ੮੦੮

**ਇਆਨੜੀਏ ਮਾਨੜਾ ਕਾਇ ਕਰੇਹਿ ॥**
**ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥...॥੧॥**

ਤਿਲੰਗ, ਮਹਲਾ ੧, ੪, ਸਫ਼ਾ ੭੨੨

ਵੇਖੋ 'ਆਪਨੜੈ' III-੫੩੬
[ਵੇਖੋ ੮੦੦]

**ਇਆਨਾ**: ਹੇ ਅਨਜਾਣ ! ੮੦੯

**ਸਸਾ ਸਿਆਨਪ ਛਾਡੁ ਇਆਨਾ ॥**
**ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ ॥...॥੫੦॥**

ਗਉੜੀ (ਬਾ. ਅ.), ਮਹਲਾ ੫, ਪਉੜੀ ੫੦, ਸਫ਼ਾ ੨੬੦

**ਅਰਥ**: (ਸੱਸੇ ਅੱਖਰ ਦੁਆਰਾ ਕਿਹਾ ਹੈ) ਹੇ ਅਨਜਾਣ ਮਨ ! ਚਤੁਰਾਈਆਂ ਤਿਆਗ ਦੇ, ਕਿਉਂਕਿ ਵਾਹਿਗੁਰੂ ਚਾਲਾਕੀਆਂ ਨਾਲ ਅਤੇ ਹੁਕਮ ਚਲਾਇਆਂ ਰੀਝਦਾ ਨਹੀਂ ।
**ਸਿਆਨਪ**- ਚਤੁਰਾਈਆਂ । **ਹਿਕਮਤਿ**- ਚਾਲਾਕੀਆਂ ਨਾਲ । **ਹੁਕਮਿ**- ਹੁਕਮ ਚਲਾਣ ਨਾਲ । **ਨ ਪਤੀਆਨਾ**- ਰੀਝਦਾ ਨਹੀਂ ।
[ਵੇਖੋ ੮੦੦]

**ਇਆਨਿਆ**: ਹੇ ਅੰਞਾਣ ! ੮੧੦
**ਸਲੋਕੁ ॥ ਨਿਰਗੁਨੀਆਰ ਇਆਨਿਆ ਸੋ ਪ੍ਰਭੁ ਸਦਾ ਸਮਾਲਿ ॥**
**ਜਿਨਿ ਕੀਆ ਤਿਸੁ ਚੀਤਿ ਰਖੁ ਨਾਨਕ ਨਿਬਹੀ ਨਾਲਿ ॥੧॥**
ਗਉੜੀ (ਸੁਖ.), ਮਹਲਾ ੫, ੪, ਸਫ਼ਾ ੨੬੬
**ਅਰਥ**: ਹੇ ਗੁਣਹੀਨ ! ਹੇ ਅੰਞਾਣ ! ਉਸ ਅਕਾਲ-ਪੁਰਖ ਨੂੰ ਸਦਾ ਯਾਦ ਕਰ । ਹੇ ਨਾਨਕ ! ਜਿਸ ਨੇ ਤੈਨੂੰ ਪੈਦਾ ਕੀਤਾ ਹੈ, ਉਸ ਨੂੰ ਚਿੱਤ (ਵਿਚ ਪਰੋ ਕੇ) ਰਖ । (ਉਹ ਵਾਹਿਗੁਰੂ ਹੀ ਤੇਰੇ) ਨਾਲ ਨਿਭੇਗਾ (ਅਰਥਾਤ ਤੇਰਾ ਸਹਾਈ ਹੋਵੇਗਾ) ।
**ਜਿਨਿ ਕੀਆ**- ਜਿਸ ਨੇ ਪੈਦਾ ਕੀਤਾ ਹੈ । **ਨਿਰਗੁਨੀਆਰ**- ਗੁਣਹੀਨ ।
[ਵੇਖੋ ੮੦੦]

**ਇਆਨੇ**: ਹੇ ਅੰਞਾਣ ! ੮੧੧
**ਗੁਰ ਕੀ ਮਤਿ ਤੂੰ ਲੇਹਿ ਇਆਨੇ ॥**
**ਭਗਤਿ ਬਿਨਾ ਬਹੁ ਡੂਬੇ ਸਿਆਨੇ ॥...॥੬॥**
ਗਉੜੀ (ਸੁਖ.), ਮਹਲਾ ੫, ੧੯, ਸਫ਼ਾ ੨੮੮
**ਅਰਥ**: ਹੇ ਅੰਞਾਣ ! ਤੂੰ ਗੁਰੂ ਦੀ ਸਿੱਖਿਆ ਲੈ, (ਕਿਉਂਕਿ) ਭਗਤੀ-ਵਿਹੂਣੇ (ਮਨ ਦੀ ਮੱਤ ਵਾਲੇ) ਅਨੇਕ ਸਿਆਣੇ ਡੁਬ ਮੋਏ ਹਨ (ਭਾਵ ਗੁੰਮਰਾਹ ਹੋ ਗਏ ਹਨ) ।
[ਵੇਖੋ ੮੦੦]

**ਇਸ (ਨੋ)**: ਇਸ ਸਰੀਰ ਨੂੰ । ੮੧੨
**ਏਹੁ ਸਰੀਰੁ ਹੈ ਤ੍ਰੈਗੁਣ ਧਾਤੁ ॥ ਇਸ ਨੋ ਵਿਆਪੈ ਸੋਗ ਸੰਤਾਪੁ ॥**
**ਸੋ ਸੇਵਹੁ ਜਿਸੁ ਮਾਈ ਨ ਬਾਪੁ ॥ ਵਿਚਹੁ ਚੂਕੈ ਤਿਸਨਾ ਅਰੁ ਆਪੁ ॥੫॥**
ਪ੍ਰਭਾਤੀ, ਮਹਲਾ ੧, ੩, ਸਫ਼ਾ ੧੩੪੩
**ਅਰਥ**: ਇਹ ਸਰੀਰ ਮਾਇਆ ਦੇ ਤਿੰਨ ਗੁਣਾਂ ਰਜੋ, ਤਮੋ ਅਤੇ ਸਤੋ ਅਧੀਨ (ਕ੍ਰਿਯਾਸ਼ੀਲ) ਪੰਜ ਤੱਤਾਂ ਤੋਂ ਨਿਰਮਿਤ ਹੈ । ਇਸ ਕਰ ਕੇ ਇਸ ਸਰੀਰ ਨੂੰ ਦੁਖ ਰੋਗ ਲਗ ਜਾਂਦੇ ਹਨ । ਉਸ ਦੀ ਸੇਵਾ ਕਰੋ ਜਿਸ ਦਾ ਕੋਈ ਮਾਤਾ, ਪਿਤਾ ਨਹੀਂ (ਭਾਵ ਜੋ ਪੰਜ-ਤੱਤਾਂ ਤੇ ਤਿੰਨ-ਗੁਣਾਂ ਤੋਂ ਉਪਰ ਹੈ । ਉਸ ਦੀ ਸੇਵਾ ਨਾਲ) ਤੁਹਾਡੇ ਅੰਦਰੋਂ ਅਹੰਕਾਰ ਅਤੇ ਤ੍ਰਿਸ਼ਨਾ ਦੂਰ ਹੋ ਜਾਣਗੇ (ਜਿਸ ਦੇ ਨਤੀਜੇ ਵਜੋਂ ਮਾਇਆ-ਜਨਿਤ ਦੁਖਾਂ ਤੋਂ ਉਪਰ ਉਠ ਸਕੋਗੇ) ।
[ਸੰਸ. इदम् (ਇਦਮ੍) इन्द्+कमिन् : ਇਹ, ਉਪਸਥਿਤੀ, ਵਰਤਮਾਨ । एष (ਏਸ਼) : ਇਸ । ਪ੍ਰਾ. इय (ਇਯ), इम (ਇਮ) : ਇਹ ।]

**ਇਸਹਿ**: ਇਸ ਨੂੰ । ੮੧੩
**ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥**
**ਇਸਹਿ ਮਾਰਿ ਰਾਜ ਜੋਗੁ ਕਮਾਵੈ ॥੧॥ਰਹਾਉ॥**
ਗਉੜੀ, ਮਹਲਾ, ੫, ਸਫ਼ਾ ੨੩੭
**ਅਰਥ**: ਅਜਿਹਾ ਕੋਈ ਹੀ ਵਿਅਕਤੀ (ਹੁੰਦਾ) ਹੈ, ਜੋ ਮਨ ਦੀ ਦੁਚਿੱਤੀ ਉਤੇ ਕਾਬੂ ਪਾਂਦਾ ਹੈ, ਜੋ (ਵਿਅਕਤੀ) ਇਸ (ਦੁਚਿੱਤੇਪਨ) ਨੂੰ ਕਾਬੂ ਕਰ ਲੈਂਦਾ ਹੈ, ਉਹ (ਸੰਸਾਰਿਕ ਭੋਗਾਂ ਨੂੰ ਭੋਗਦਿਆਂ ਵੀ) ਇਨ੍ਹਾਂ ਤੋਂ ਨਿਰਲੇਪ ਰਹਿੰਦਾ ਹੈ ।
**ਦੁਬਿਧਾ**- ਦੁਚਿੱਤੀ ।
[ਵੇਖੋ ੮੧੨]

**ਇਸਹੀ**: ਇਸੇ (ਵਿਚ) । ੮੧੪
**ਪੁਤ੍ਰ ਕਲਤ੍ਰ ਗ੍ਰਿਹ ਦੇਖਿ ਪਸਾਰਾ ਇਸਹੀ ਮਹਿ ਉਰਝਾਏ ॥**
**ਮਾਇਆ ਮਦ ਚਾਖਿ ਭਏ ਉਦਮਾਤੇ ਹਰਿ ਹਰਿ ਕਬਹੁ ਨ ਗਾਏ ॥੨॥**
ਮਾਰੂ, ਮਹਲਾ ੫, ੩, ਸਫ਼ਾ ੯੯੯
ਵੇਖੋ 'ਉਦਮਾਤੇ' ੨੬੪
[ਵੇਖੋ ੮੧੨]

**ਇਸਕ**: ਇਸ਼ਕ, ਪ੍ਰੇਮ, ਮੁਹੱਬਤ । ੮੧੫
**ਸਲੋਮ ਮ: ੧॥ ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ ॥**
**ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ ॥੧॥**
ਮਾਰੂ (ਵਾਰ), ਮਹਲਾ ੩, ਪਉੜੀ ੧੨, ਸਫ਼ਾ ੧੦੯੦
**ਅਰਥ**: ਜੋ ਵਿਅਕਤੀ ਦਿਲ ਦੀ ਰਖਵਾਲੀ ਕਰਦਾ ਹੈ, ਉਸ ਦਾ ਦਿਲ ਸਿੱਧਾ ਹੋ ਜਾਂਦਾ ਹੈ, ਇਸੇ ਦਾ ਨਾਮ ਦਰਵੇਸ਼ੀ ਹੈ (ਫ਼ਕੀਰੀ ਹੈ), ਉਸ ਦੇ ਪ੍ਰੇਮ ਪਿਆਰ ਦਾ ਲੇਖਾ ਕਰਤਾ-ਪੁਰਖ ਦੇ ਕੋਲ ਹੈ, (ਭਾਵ ਫਿਰ ਧਰਮਰਾਜ ਪੁੱਛ-ਗਿੱਛ ਨਹੀਂ ਕਰ ਸਕਦਾ) ।
**ਦਿਲ ਦਰਵਾਨੀ**- ਦਿਲ ਦੀ ਰਾਖੀ (ਭਾਵ ਮਨ ਦੀ ਭਟਕਣਾ ਤੇ ਕਾਬੂ) । **ਦਿਲੁ ਰਾਸਿ**- ਮਨ ਸਿੱਧਾ ਹੋ ਜਾਂਦਾ ਹੈ । **ਕਰਤੇ ਪਾਸਿ**- ਕਰਤਾਰ ਕੋਲ, ਕਰਮਾਂ ਦਾ ਲੇਖਾ ਕਰਤੇ ਕੋਲ ਹੋਣ ਦਾ ਭਾਵ ਹੈ ਚਿਤ੍ਰ-ਗੁਪਤ, ਧਰਮਰਾਜ ਆਦਿ ਸੰਬੰਧੀ ਫ਼ਜ਼ੂਲ ਧਾਰਨਾਵਾਂ ਤੋਂ ਛੁਟਕਾਰਾ ਮਿਲ ਜਾਣਾ ।
[ਅ. ਇਸਕ : ਪ੍ਰੇਮ, ਪ੍ਰੀਤੀ, ਆਸਕਤਤਾ ।]

**ਇਸਟੰ**: ਪੂਜਣ ਯੋਗ, ਗੁਰੂ ਪੀਰ ਆਦਿ । ੮੧੬
**ਨ ਚ ਮਿਤ੍ਰੰ ਨ ਚ ਇਸਟੰ ਨ ਚ ਬਾਧਵ ਨ ਚ ਮਾਤ ਪਿਤਾ ਤਵ ਲਜਯਾ ॥**
**ਅਕਰਣੰ ਕਰੋਤਿ ਅਖਾਦ੍ਯਿ ਖਾਦ੍ਯੰ ਅਸਾਜ੍ਯੰ ਸਾਜਿ ਸਮਜਯਾ ॥**
ਸਲੋਕ (ਸਹਸ.), ਮਹਲਾ ੫, ੪੮, ਸਫ਼ਾ ੧੩੫੮
**ਅਰਥ**: (ਲੋਭੀ ਵਿਅਕਤੀ) ਲੋਭ ਕਾਰਨ ਨਾ ਕਿਸੇ ਮਿੱਤਰ ਦੀ, ਨਾ ਗੁਰੂ-

ਪੀਰ ਦੀ, ਨਾ ਰਿਸ਼ਤੇਦਾਰਾਂ ਦੀ ਅਤੇ ਨਾ ਹੀ ਮਾਤਾ-ਪਿਤਾ ਦੀ ਸ਼ਰਮ ਕਰਦਾ ਹੈ । ਉਹ ਵਰਜਿਤ-ਕਰਮ ਕਰਦਾ ਹੈ, (ਪਰਾਏ ਹੱਕ ਵਰਗੀਆਂ) ਨਾ ਖਾਣ ਵਾਲੀਆਂ ਚੀਜ਼ਾਂ ਖਾਂਦਾ ਹੈ ਅਤੇ ਮਨੁੱਖਾ-ਸਮਾਜ ਨੂੰ ਨੁਕਸਾਨਪਹੁੰਚਾਣ ਲਈ (ਹਮੇਸ਼ਾ) ਯਤਨਸ਼ੀਲ ਰਹਿੰਦਾ ਹੈ ।

**ਨ ਚ**- ਨਾ ਤਾਂ, ਨਾ ਹੀ । **ਬਾਧਵ**- ਰਿਸ਼ਤੇਦਾਰ । **ਲਜਯਾ**- ਸ਼ਰਮ । **ਅਕਰਣੰ**- ਨਾ ਕਰਨ ਯੋਗ (ਕੰਮ) । **ਕਰੋਤਿ**- ਕਰਦਾ ਹੈ । **ਅਖਾਦ੍ਰਿ**- ਨਾ ਖਾਣ ਯੋਗ । **ਖਾਦ੍ਰੰ**- ਖਾਂਦਾ ਹੈ । **ਅਸਾਜ੍ਰੰ**- ਨੁਕਸਾਨਦਾਇਕ । **ਸਮਜਯਾ**- ਸਮਾਜ ।

[ਸੰਸ. इष्ट (ਇਸ਼ਟ) इष्+क्त : ਜੀਅ ਨਾਲ ਚਾਹਿਆ ਹੋਇਆ, ਪਿਆਰਾ, ਪੂਜਣਯੋਗ, ਆਦਰਯੋਗ, ਸਨਮਾਨਤ, ਅਨੁਕੂਲ ।
ਪ੍ਰਾ. इट्ठ (ਇਟਠ੍) : ਅਭਿਲਾਸ਼ਤ, ਪੂਜਣਯੋਗ, ਸਤਿਕਾਰਯੋਗ ।]

**ਇਸਟ**: ਪੂਜਣਯੋਗ (ਵਿਅਕਤੀ) । ੮੧੭

**ਮਾਤ ਪਿਤਾ ਸੁਤ ਮੀਤ ਸੁਰਿ ਜਨ ਇਸਟ ਬੰਧਪ ਜਾਣਿਆ ॥**
**ਗਹਿ ਕੰਠਿ ਲਾਇਆ ਗੁਰਿ ਮਿਲਾਇਆ ਜਸੁ ਬਿਮਲ ਸੰਤ ਵਖਾਣਿਆ ॥੧॥**

ਆਸਾ (ਛੰਤ), ਮਹਲਾ ੫, ੯, ਸਫ਼ਾ ੪੫੮

**ਅਰਥ**: ਸੰਤ ਪੁਰਖਾਂ ਨੇ ਜਿਸ ਦੀ ਉਪਮਾ ਨੂੰ ਨਿਰਮਲ ਕਿਹਾ ਹੈ, (ਮੇਰੇ) ਗੁਰੂ ਨੇ ਉਸ ਨਾਲ ਮਿਲਾਪ ਕਰਵਾ ਦਿੱਤਾ ਅਤੇ ਵਾਹਿਗੁਰੂ ਨੇ (ਕ੍ਰਿਪਾ ਕਰ ਕੇ) ਪਕੜ ਕੇ ਛਾਤੀ ਨਾਲ ਲਾ ਲਿਆ ਹੈ । ਹੁਣ ਮੈਂ (ਅਕਾਲ-ਪੁਰਖ ਨੂੰ ਹੀ) ਮਾਤਾ, ਪਿਤਾ, ਪੁੱਤਰ, ਮਿੱਤਰ, ਨੇਕ ਸੰਗੀ, ਪੂਜਣਯੋਗ ਅਤੇ ਭਰਾ ਸਮਝਦਾ ਹਾਂ ।

**ਮੀਤ**- ਮਿੱਤਰ । **ਸੁਰਿ ਜਨ**- ਨੇਕ ਸੰਗੀ । **ਗਹਿ**- ਪਕੜ ਕੇ । **ਕੰਠਿ**- ਗਲ ਨਾਲ । **ਬਿਮਲ**- ਨਿਰਮਲ । **ਵਖਾਣਿਆ**- ਕਿਹਾ ਹੈ ।

[ਵੇਖੋ ੮੧੬]

**ਇਸਟ**: ਪਿਆਰੇ, ਪਿਆਰਿਆਂ । ੮੧੮

**ਮਾਯਾ ਚਿਤ ਭਰਮੇਣ ਇਸਟ ਮਿਤ੍ਰੇਖੁ ਬਾਂਧਵਹ ॥**
**ਲਬਧੰ ਸਾਧ ਸੰਗੇਣ ਨਾਨਕ ਸੁਖ ਅਸਥਾਨੰ ਗੋਪਾਲ ਭਜਣੰ ॥੪॥**

ਗਾਥਾ, ਮਹਲਾ ੫, ੪, ਸਫ਼ਾ ੧੩੬੦

**ਅਰਥ**: ਮਾਇਆ (ਮਨੁੱਖ ਦੇ) ਮਨ ਨੂੰ ਪਿਆਰਿਆਂ, ਮਿੱਤਰਾਂ ਅਤੇ ਭਰਾਵਾਂ (ਆਦਿ ਦੇ ਮੋਹ) ਵਿਚ ਭਟਕਾਂਦੀ ਹੈ (ਇਹ ਭਟਕਣਾ ਸੁਖੀ ਨਹੀਂ ਹੋਣ ਦਿੰਦੀ) । ਹੇ ਨਾਨਕ ! ਸੁਖ ਦਾ ਨਿਵਾਸ ਵਾਹਿਗੁਰੂ ਦੇ ਭਜਨ ਵਿਚ ਹੈ, ਜੋ ਗੁਰੂ ਦੀ ਸੰਗਤ ਵਿਚੋਂ ਪ੍ਰਾਪਤ ਹੁੰਦਾ ਹੈ ।

**ਭਰਮੇਣ**- ਭਟਕਾਂਦੀ ਹੈ । **ਮਿਤ੍ਰੇਖੁ**- (ਸੰਸ. ਮਿਤ੍ਰੇਸ਼ੁ), ਮਿੱਤਰਾਂ ਵਿਚ । **ਬਾਂਧਵਹ**- ਭਰਾਵਾਂ ਦੇ । **ਲਬਧੰ**- ਲਭ ਸਕਦਾ ਹੈ । **ਸੰਗੇਣ**- ਸੰਗਤ ਵਿਚੋਂ । **ਸੁਖ ਅਸਥਾਨੰ**- ਸੁਖ ਦਾ ਨਿਵਾਸ ।

[ਵੇਖੋ ੮੧੬]

**ਇਸਟੁ**: ਪੂਜਣਯੋਗ, ਵਾਹਿਗੁਰੂ । ੮੧੯

**ਨਾਮੁ ਇਸਟੁ ਮੀਤ ਸੁਤ ਕਰਤਾ ਮਨ ਸੰਗਿ ਤੁਹਾਰੈ ਚਾਲੈ ॥**
**ਕਰਿ ਸੇਵਾ ਸਤਿਗੁਰ ਅਪੁਨੇ ਕੀ ਗੁਰ ਤੇ ਪਾਈਐ ਪਾਲੈ ॥੩॥**

ਗਉੜੀ, ਮਹਲਾ ੫, ੧੫੩, ਸਫ਼ਾ ੨੧੩

**ਅਰਥ**: ਹੇ ਮਨ ! ਵਾਹਿਗੁਰੂ ਦਾ ਨਾਮ ਹੀ ਤੇਰੇ ਲਈ ਪੂਜਣ-ਯੋਗ ਹੈ, (ਇਹੀ ਤੇਰਾ) ਮਿੱਤਰ ਹੈ ਅਤੇ ਪੁੱਤਰ ਹੈ, ਇਹੀ ਤੇਰੇ ਨਾਲ ਸਦਾ ਸਾਥ ਨਿਭਾਂਦਾ ਹੈ । ਆਪਣੇ ਸਤਿਗੁਰੂ ਦੀ ਸੇਵਾ ਕਰ ਕੇ ਗੁਰੂ ਤੋਂ ਹੀ (ਨਾਮ) ਪ੍ਰਾਪਤ ਹੁੰਦਾ ਹੈ ।

**ਕਰਤਾ**- ਵਾਹਿਗੁਰੂ ਦਾ । **ਚਾਲੈ**- ਚਲਦਾ ਹੈ । **ਪਾਲੈ**- ਪੱਲੇ ।

[ਵੇਖੋ ੮੧੬]

**ਇਸਤਰੀ**: ਪ੍ਰਕਿਰਤੀ (ਕੁਝ ਟੀਕਾਕਾਰਾਂ ਨੇ ਇੱਥੇ ਇਸਤ੍ਰੀ ਦੇ ਅਰਥ ਨਾਰੀ ਕੀਤੇ ਹਨ ।) ੮੨੦

**ਇਸਤਰੀ ਪੁਰਖ ਹੋਇ ਕੈ ਕਿਆ ਓਇ ਕਰਮ ਕਮਾਹੀ ॥**
**ਨਾਨਾ ਰੂਪ ਸਦਾ ਹਹਿ ਤੇਰੇ ਤੁਝ ਹੀ ਮਾਹਿ ਸਮਾਹੀ ॥੨॥**

ਗਉੜੀ, ਮਹਲਾ ੩, ੩੫, ਸਫ਼ਾ ੧੬੨

**ਅਰਥ**: ਪ੍ਰਕਿਰਤੀ ਅਤੇ ਪੁਰਖ ਪਰਸਪਰ ਸੰਜੋਗ ਅਧੀਨ ਕਰਮ ਕਮਾਂਦੇ ਹਨ, ਪਰੰਤੂ ਪੁਰਖ ਅਤੇ ਪ੍ਰਕਿਰਤੀ ਦੀ ਖੇਡ ਤੇਰੇ ਅਨੇਕ ਰੂਪਾਂ ਦਾ ਹੀ ਵਿਸਤਾਰ ਹੈ, ਅਖੀਰ ਤੇਰੇ ਵਿਚ ਹੀ ਸਮਾ ਜਾਣਗੇ ।

**ਭਾਵ**: ਕਿਸੇ ਐਸੇ ਪੰਡਿਤ ਨਾਲ ਵਿਚਾਰ ਗੋਸ਼ਟੀ ਦਾ ਸਿੱਟਾ ਹੈ, ਜੋ ਸਾਂਖ ਦਰਸ਼ਨ ਦਾ ਅਨੁਆਈ ਹੈ । ਸਾਂਖ ਸ਼ਾਸਤ੍ਰ ਦਾ ਨਿਸ਼ਚਾ ਈਸ਼ਵਰ ਉਪਰ ਨਹੀਂ । ਇਹ ਜਗਤ ਕਿਸੇ ਈਸ਼ਵਰ ਨੇ ਨਹੀਂ ਬਣਾਇਆ, ਐਸਾ ਉਸ ਦਾ ਸਿਧਾਂਤ ਹੈ । ਜਗਤ ਦੀ ਰਚਨਾ ਵਿਚ ਪ੍ਰਧਾਨ ਅੰਗ ਪ੍ਰਕਿਰਤੀ ਦਾ ਹੈ । ਪੁਰਸ਼-ਪ੍ਰਕਿਰਤੀ ਵਿਚ ਰਚਿਆ-ਮਿਚਿਆ ਹੈ, ਇਸ ਤਰ੍ਹਾਂ ਦੋਨੋਂ ਵਿਲਾਸ ਵਿਚ ਫਸੇ ਚਲਦੇ ਹਨ । ਛੁਟਕਾਰਾ ਤਦ ਹੁੰਦਾ ਹੈ, ਜਦ ਪੁਰਸ਼ ਵਿਵੇਕ ਦੁਆਰਾ ਪ੍ਰਕਿਰਤੀ ਤੋਂ ਅਲਗ ਹੋ ਜਾਏ । ਸਾਂਖ ਮਤ ਅਨੁਸਾਰ ਪ੍ਰਕਿਰਤੀ ਅਤੇ ਪੁਰਸ਼ ਦੋਨੋਂ ਨਿੱਤ ਹਨ, ਸਦਾ ਹਨ ਅਤੇ ਅਨਾਦੀ ਹਨ ।

ਗੁਰੂ ਜੀ ਇਸ ਸਿਧਾਂਤ ਨੂੰ ਨਹੀਂ ਮੰਨਦੇ । ਉਨ੍ਹਾਂ ਦਾ ਨਿਸ਼ਚਾ ਇਕ ਪਰਮੇਸ਼ਰ ਉਤੇ ਹੈ । ਉਹੋ ਰਚਨਹਾਰ ਅਤੇ ਸਿਰਜਨਹਾਰ ਹੈ । ਪੁਰਸ਼ ਅਤੇ ਪ੍ਰਕਿਰਤੀ ਆਪਣੇ ਆਪ ਵਿਚ ਸੁਤੰਤਰ ਨਹੀਂ । ਇਨ੍ਹਾਂ ਦੀ ਹਸਤੀ ਪਰਮੇਸ਼ਰ ਉਤੇ ਆਧਾਰਿਤ ਹੈ । ਵਾਸਤਵ ਵਿਚ ਪ੍ਰਕਿਰਤੀ ਉਸੇ ਦਾ ਹੀ ਰੂਪ ਹੈ, ਪੁਰਸ਼ ਵੀ ਉਸੇ ਦਾ ਹੀ ਰੂਪ ਹੈ । ਇਹ ਜੁਦਾ-ਜੁਦਾ ਰੂਪ ਉਸੇ ਤੋਂ ਉਪਜੇ ਹੋਏ ਹਨ ਅਤੇ ਅੰਤ ਵਿਚ ਉਸੇ ਵਿਚ ਲੀਨ ਹੋ ਜਾਣਗੇ ।

ਗੁਰੂ ਜੀ ਇਹ ਸਪਸ਼ਟ ਕਰਨਾ ਚਾਹੁੰਦੇ ਹਨ ਕਿ ਪੁਰਸ਼ ਅਤੇ ਪ੍ਰਕਿਰਤੀ ਪਰਸਪਰ ਸੰਜੋਗ ਅਤੇ ਉਨ੍ਹਾਂ ਦੀ ਸੰਯੁਕਤ ਕ੍ਰਿਆ ਜਗਤ ਉਤਪਤੀ ਦਾ ਹੇਤੂ ਨਹੀਂ । ਕਾਰਨ, ਕਰਤਾ ਇਕੋ ਪਰਮਾਤਮਾ ਹੈ । ਉਹ ਇਹ ਵੀ ਦੱਸ ਰਹੇ ਹਨ ਕਿ ਪੁਰਸ਼ ਪ੍ਰਕਿਰਤੀ ਨਿੱਤ ਨਹੀਂ । ਇਹ ਦੋਨੋਂ ਆਪਣੀ ਹਸਤੀ ਗੁਆ ਕੇ ਉਸ ਵਿਚ ਸਮਾ ਜਾਣਗੇ । ਇਸਤ੍ਰੀ 'ਪ੍ਰਕਿਰਤੀ' ਜਾਂ ਕਾਇਆ ਹੈ । ਪੁਰਖ ਤੋਂ ਮੁਰਾਦ 'ਜੀਵ' ਜਾਂ 'ਪੁਰਖ' ਹੈ । ਸਾਰੀ ਪ੍ਰਕਿਰਤੀ ਵਿਚ ਦੋ ਰੂਪ ਕੰਮ ਕਰ ਰਹੇ ਹਨ, ਮਦੀਨ ਅਤੇ ਨਰ । ਮਨੁੱਖ ਜੀਵ-ਜੰਤੂ, ਬਨਸਪਤੀ ਆਦਿ ਸਭਨਾਂ ਵਿਚ ਨਰ, ਮਦੀਨ ਹੋ ਕੇ ਵਿਸ਼ਵ ਦਾ ਕੰਮ ਚਲ ਰਿਹਾ ਹੈ ।

[ਸੰਸ. ਸ੍ਤ੍ਰੀ (ਇਸਤ੍ਰੀ) : ਸ੍ਤ੍ਯੈ+ਡ੍ਰਪ੍+ਙੀਪ੍ : ਨਾਰੀ, ਔਰਤ, ਪਤਨੀ ; ਪ੍ਰਕਿਰਤੀ ।
ਪ੍ਰਾ. ਇਤ੍ਥੀ (ਇਤ੍ਥੀ) : ਜਨਾਨੀ, ਔਰਤ, ਮਹਿਲਾ ।
ਡਿੰ. ਅਸਤਰੀ (ਅਸਤਰੀ) : ਇਸਤ੍ਰੀ ।]

**ਇਸਤਰੀ:** ਇਸਤ੍ਰੀ, ਔਰਤ । ੮੨੧

**ਇਸਤਰੀ ਪੁਰਖ ਕਾਮਿ ਵਿਆਪੇ ਜੀਉ**
**ਰਾਮ ਨਾਮ ਕੀ ਬਿਧਿ ਨਹੀ ਜਾਣੀ ॥**
**ਮਾਤ ਪਿਤਾ ਸੁਤ ਭਾਈ ਖਰੇ ਪਿਆਰੇ ਜੀਉ**
**ਡੂਬਿ ਮੁਏ ਬਿਨੁ ਪਾਣੀ ॥**

ਗਉੜੀ (ਛੰਤ), ਮਹਲਾ ੩, ੪, ਸਫ਼ਾ ੨੪੫-੪੬

**ਅਰਥ:** ਇਸਤ੍ਰੀ ਅਤੇ ਪੁਰਖ ਕਾਮ ਵਿਚ ਫਸੇ ਹੋਏ ਹਨ, (ਇਸ ਕਰ ਕੇ ਉਨ੍ਹਾਂ ਨੇ) ਵਾਹਿਗੁਰੂ ਦੇ (ਸਿਮਰਨ ਦੀ) ਜੁਗਤ ਨਹੀਂ ਜਾਣੀ । (ਸੰਸਾਰੀ ਜੀਵਾਂ ਨੂੰ) ਮਾਤਾ, ਪਿਤਾ, ਪੁੱਤਰ ਅਤੇ ਭਰਾ ਬਹੁਤ ਪਿਆਰੇ ਲਗਦੇ ਹਨ, (ਸਾਰੇ ਮੋਹ-ਮਾਇਆ ਅਧੀਨ ਮ੍ਰਿਗ ਤ੍ਰਿਸ਼ਨਾ ਦੇ ਜਲ ਵਿਚ) ਬਿਨਾ ਪਾਣੀ ਡੁਬ ਮਰਦੇ ਹਨ ।

**ਵਿਆਪੇ-** ਪਰਵਿਰਤ ਹੋਏ । **ਬਿਧਿ-** ਵਿਧੀ ।

[ਵੇਖੋ ੮੨੦]

**ਇਸਤਰੀ:** ਪਤਨੀ । ੮੨੨

**ਸਲੋਕੁ ਮ: ੧॥**
**ਸਤੀ ਪਾਪੁ ਕਰਿ ਸਤੁ ਕਮਾਹਿ ॥ ਗੁਰ ਦੀਖਿਆ ਘਰਿ ਦੇਵਣ ਜਾਹਿ ॥**
**ਇਸਤਰੀ ਪੁਰਖੈ ਖਟਿਐ ਭਾਉ ॥ ਭਾਵੈ ਆਵਉ ਭਾਵੈ ਜਾਉ ॥...॥੭॥**

ਰਾਮ. (ਵਾਰ), ਮਹਲਾ ੩, ੧੧, ਸਫ਼ਾ ੯੫੧

**ਅਰਥ:** (ਕਲਿਜੁਗ ਵਿਚ ਪ੍ਰਚਲਿਤ ਵਿਵਹਾਰ ਦਾ ਵਰਣਨ ਕਰਦੇ ਹੋਏ ਗੁਰੂ ਜੀ ਨੇ ਫ਼ਰਮਾਇਆ ਹੈ ਕਿ) ਦਾਨੀ (ਧਰਮਾਤਮਾ ਕਹਾਉਣ ਵਾਲੇ) ਪਾਪ ਕਰ ਕੇ ਇਕੱਠੀ ਕੀਤੀ ਹੋਈ ਮਾਇਆ ਵਿਚੋਂ ਦਾਨ ਦਿੰਦੇ ਹਨ, ਗੁਰੂ ਚੇਲਿਆਂ ਦੇ ਘਰ ਦੀਖਿਆ ਦੇਣ ਲਈ ਜਾਂਦੇ ਹਨ, ਪਤਨੀ ਪਤੀ ਨਾਲ ਧਨ ਲਈ ਪਿਆਰ ਕਰਦੀ ਹੈ, (ਜੇ ਉਹ ਧਨ ਨਾ ਲਿਆਵੇ ਤਾਂ) ਭਾਵੇਂ ਕਿਥੋਂ ਪਿਆ ਆਵੇ-ਜਾਵੇ (ਉਸ ਦੀ ਕੋਈ ਪੁੱਛ ਨਹੀਂ ਹੁੰਦੀ) ।

**ਭਾਵ:** ਭਾਈ ਗੁਰਦਾਸ ਜੀ ਨੇ ਵੀ ਕਲਿਜੁਗ ਬਾਰੇ ਆਪਣੇ ਵਿਚਾਰ ਪ੍ਰਸਤੁਤ ਕਰਦੇ ਹੋਏ ਲਿਖਿਆ ਹੈ-

**ਕਲਿ ਆਈ ਕੁਤੇ ਮੁਹੀ ਖਾਜ ਹੋਇਆ ਮੁਰਦਾਰ ਗੁਸਾਈ ।...**
**ਸੇਵਕ ਬੈਠਨਿ ਘਰਾਂ ਵਿਚਿ ਗੁਰ ਉਠਿ ਘਰੀ ਤਿਨਾੜੇ ਜਾਈ ।...**
**ਇਸਤਰੀ ਪੁਰਖੈ ਦਾਮ ਹਿਤ ਭਾਵੈ ਆਇ ਕਿਥਾਊ ਜਾਈ ।**
**ਵਰਤਿਆ ਪਾਪ ਸਭਸ ਜਗ ਮਾਂਹੀ ॥**

ਵਾਰ ੧, ੩੦

[ਵੇਖੋ ੮੨੦]

**ਇਸਤਰੀਆ:** ਔਰਤਾਂ । ੮੨੩

**ਜੇ ਲਖ ਇਸਤਰੀਆ ਭੋਗ ਕਰਹਿ ਨਵਖੰਡ ਰਾਜੁ ਕਮਾਹਿ ॥**
**ਬਿਨੁ ਸਤਗੁਰ ਸੁਖੁ ਨ ਪਾਵਹੀ ਫਿਰਿ ਫਿਰਿ ਜੋਨੀ ਪਾਹਿ ॥੩॥**

ਸਿਰੀ., ਮਹਲਾ ੩, ੩੫, ਸਫ਼ਾ ੨੬

**ਅਰਥ:** ਜੇ ਕਰ (ਕੋਈ ਮਨੁੱਖ) ਲੱਖਾਂ (ਸੁੰਦਰ) ਇਸਤ੍ਰੀਆਂ ਨਾਲ ਕਾਮ-ਵਿਲਾਸ ਕਰ ਲਵੇ ਅਤੇ ਸਾਰੀ ਧਰਤੀ ਉਤੇ ਰਾਜ ਕਰਨ ਦਾ ਸੁਖ ਵੀ ਮਾਣ ਲਵੇ, ਤਾਂ ਵੀ ਉਹ ਸਤਿਗੁਰੂ (ਦੀ ਕ੍ਰਿਪਾ) ਬਿਨਾ (ਸੱਚਾ) ਸੁਖ ਨਹੀਂ ਪਾ ਸਕਦਾ, (ਸਗੋਂ) ਵਾਰ-ਵਾਰ ਜਨਮਾਂ ਵਿਚ ਆ ਕੇ (ਦੁਖ ਸਹਿੰਦਾ ਹੈ ।)

**ਭੋਗ-** ਕਾਮ-ਕ੍ਰੀੜਾ ।

[ਵੇਖੋ ੮੨੦]

**ਇਸਤ੍ਰੀ:** ਮਾਇਆ । ੮੨੪

**ਐਸੀ ਇਸਤ੍ਰੀ ਇਕ ਰਾਮਿ ਉਪਾਈ ॥**
**ਉਨਿ ਸਭੁ ਜਗੁ ਖਾਇਆ ਹਮ ਗੁਰਿ ਰਾਖੇ ਮੇਰੇ ਭਾਈ ॥ਰਹਾਉ॥**

ਆਸਾ, ਮਹਲਾ ੫, ੯੬, ਸਫ਼ਾ ੩੯੪

**ਅਰਥ:** ਹੇ ਮੇਰੇ ਭਾਈ ! ਪਰਮਾਤਮਾ ਨੇ ਇਕ ਐਸੀ ਇਸਤ੍ਰੀ (ਮਾਇਆ) ਪੈਦਾ ਕੀਤੀ ਹੈ, ਜਿਸ ਨੇ ਸਾਰਾ ਜਗਤ ਖਾ ਲਿਆ, (ਪਰ) ਅਸੀਂ ਗੁਰੂ (ਦੀ ਮਿਹਰ ਨਾਲ) ਬਚ ਗਏ ਹਾਂ ।

**ਭਾਵ:** ਮਾਇਆ ਦੀ ਸ਼ਕਤੀ ਮੋਹ ਹੈ । ਇਸ ਮੋਹ ਰੂਪੀ ਠਗ-ਬੂਟੀ ਨਾਲ ਮਾਇਆ ਸਭ ਨੂੰ ਵਸ ਵਿਚ ਕਰ ਲੈਂਦੀ ਹੈ । ਇਸ ਤੋਂ ਬਚਣ ਦਾ ਉਪਾਅ ਗੁਰੂ ਦੀ ਸ਼ਰਨ ਹੈ । ਗੁਰੂ ਨਾਮ ਸਿਮਰਨ ਦਾ ਉਪਦੇਸ਼ ਦਿੰਦਾ ਹੈ । ਵਾਹਿਗੁਰੂ ਦੇ ਨਾਮ ਵਿਚ ਅਨੁਰਕਤ ਵਿਅਕਤੀ ਮਾਇਆ ਦੀ ਪਕੜ ਤੋਂ ਉਪਰ ਉਠ ਕੇ ਬਚ ਜਾਂਦਾ ਹੈ ।

[ਵੇਖੋ ੮੨੦]

**ਇਸਤ੍ਰੀ:** ਇਸਤ੍ਰੀ, ਪਤਨੀ । ੮੨੫

**ਗੋਤਮੁ ਤਪਾ ਅਹਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ ॥**
**ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ ॥੧॥**

ਪ੍ਰਭਾਤੀ (ਦਖਣੀ), ਮਹਲਾ ੧, ੪, ਸਫ਼ਾ ੧੩੪੩-੪੪

ਵੇਖੋ 'ਅਹਲਿਆ' ੧੬੨੧

[ਵੇਖੋ ੮੨੦]

**ਇਸਤ੍ਰੀ:** ਇਸਤ੍ਰੀ, ਔਰਤ । ੮੨੬

**ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਬੇਸਵਾ ਜੋਨਿ ਵਲਿ ਵਲਿ ਅਉਤਰੈ ॥੨॥**

ਗੂਜਰੀ, ਤ੍ਰਿਲੋਚਨ, ੨, ਸਫ਼ਾ ੫੨੬

**ਅਰਥ:** ਅੰਤ ਵੇਲੇ (ਭਾਵ ਮਰਨ ਵੇਲੇ) ਜੋ ਕੋਈ ਇਸਤ੍ਰੀ ਨੂੰ ਯਾਦ ਕਰੇਗਾ ਅਤੇ ਇਸੇ ਚਿੰਤਨ ਵਿਚ ਹੀ ਮਰ ਜਾਵੇਗਾ, (ਤਾਂ ਉਹ) ਮੁੜ-ਮੁੜ ਵੇਸ਼ਵਾ ਦੀ ਜੂਨ ਵਿਚ ਜਨਮ ਪਾਵੇਗਾ ।

**ਭਾਵ**: ਇਥੇ ਇਸਤ੍ਰੀ ਨੂੰ ਯਾਦ ਕਰਨ ਦਾ ਭਾਵ ਇਹ ਹੈ ਕਿ ਜੇ ਕੋਈ ਕਾਮੀ ਵਿਅਕਤੀ ਕਾਮ-ਚਿੰਤਨ ਵਿਚ ਹੀ ਗ਼ਰਕ ਹੋ ਜਾਂਦਾ ਹੈ, ਤਾਂ ਉਹ ਵਾਰ-ਵਾਰ ਵੇਸ਼ਵਾ-ਵ੍ਰਿਤੀ ਵਿਚ ਪਰਵਿਰਤ ਹੁੰਦਾ ਹੈ ।
[ਵੇਖੋ ੮੨੦]

### ਇਸਨਾਨੰ: ਇਸ਼ਨਾਨ । ੮੨੭

**ਸਲੋਕ ॥ ਕੋਟਿ ਦਾਨ ਇਸਨਾਨੰ ਅਨਿਕ ਸੋਧਨ ਪਵਿਤ੍ਰਤਹ ॥**
**ਉਚਰੰਤਿ ਨਾਨਕ ਹਰਿ ਹਰਿ ਰਸਨਾ ਸਰਬ ਪਾਪ ਬਿਮੁਚਤੇ ॥**

ਜੈਤ. (ਵਾਰ), ਮਹਲਾ ੫, ੫, ਸਫ਼ਾ ੭੦੬

ਵੇਖੋ 'ਉਚਰੰਤਿ' ੮੫

[ਸੰਸ. स्नानम (ਸ੍ਨਾਨਮ) स्ना+ल्युट् : ਨਹਾਣਾ, ਮਜਨ ਕਰਨਾ, ਪਾਣੀ ਵਿਚ ਡੁਬਕੀ ਲਾਣਾ, ਧਾਰਮਿਕ ਜਾਂ ਮਜਨ ਸੰਸਕਾਰ, ਮੂਰਤੀ ਦਾ ਇਸ਼ਨਾਨ ਕਰਾਣਾ, ਉਹ ਵਸਤੂ ਜੋ ਇਸ਼ਨਾਨ ਵੇਲੇ ਕੰਮ ਆਵੇ ।
ਪ੍ਰਾ. सणाण (ਸਣਾਣ) : ਨਹਾਣਾ ।]

### ਇਸਨਾਨ: (ਤੀਰਥ) ਇਸ਼ਨਾਨ । ੮੨੮

**ਜਿਨਿ ਕੀਨੇ ਵਸਿ ਅਪੁਨੈ ਤ੍ਰੈਗੁਣ ਭਵਣ ਚਤੁਰ ਸੰਸਾਰਾ ॥**
**ਜਗ ਇਸਨਾਨ ਤਾਪ ਥਾਨ ਖੰਡੇ ਕਿਆ ਇਹੁ ਜੰਤੁ ਵਿਚਾਰਾ ॥੧॥**

ਧਨਾ., ਮਹਲਾ ੫, ੧੧, ਸਫ਼ਾ ੬੭੩

**ਅਰਥ**: ਜਿਸ (ਮਾਇਆ ਨੇ) ਤਿੰਨੇ ਗੁਣਾਂ (ਵਿਚ ਵਰਤ ਰਹੇ ਸਾਰੇ ਜੀਵ) ਆਪਣੇ ਵਸ ਕੀਤੇ ਹੋਏ ਹਨ, ਚਾਰੇ ਕੁੰਟਾਂ ਅਤੇ ਸਾਰਾ ਸੰਸਾਰ (ਕਾਬੂ ਕੀਤਾ ਹੈ) ਤਪੋਸਥਾਨ, ਯੱਗ ਅਤੇ (ਤੀਰਥ-)ਇਸ਼ਨਾਨ ਖੰਡਿਤ ਕੀਤੇ ਹਨ, (ਕਿਸੇ ਦੀ ਪੇਸ਼ ਨਹੀਂ ਚਲਣ ਦਿੱਤੀ) ਇਸ ਦੇ ਅੱਗੇ ਇਹ ਵਿਚਾਰਾ ਜੰਤ ਕੀ ਹੈ ?
[ਵੇਖੋ ੮੨੭]

### ਇਸਨਾਨਹੁ: ਇਸ਼ਨਾਨ ਤੋਂ । ੮੨੯

**ਸਲੋਕੁ ਮ: ੧॥...**
**ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ॥**
**ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ ॥...੧॥**

ਮਾਝ (ਵਾਰ), ਮਹਲਾ ੧, ੨੬, ਸਫ਼ਾ ੧੫੦

**ਅਰਥ**: (ਜੈਨੀ ਸਰੇਵੜਿਆਂ ਦੇ ਧਾਰਮਿਕ ਕਰਮ-ਕਾਂਡਾਂ ਅਤੇ ਮੁਖ-ਰੂਪ ਵਿਚ ਅਹਿੰਸਾਵਾਦ ਦਾ ਨਿਖੇਧ ਕਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ ਕਿ ਸਾਰੇ) ਜੀਵਾਂ ਨੂੰ ਮਾਰਨ ਵਾਲਾ ਅਤੇ (ਉਨ੍ਹਾਂ ਦੀ) ਰਖਿਆ ਕਰਨ ਵਾਲਾ ਉਹੀ (ਪਰਮਾਤਮਾ) ਹੈ ਅਤੇ ਹੋਰ ਕੋਈ (ਵਿਅਕਤੀ ਜਾਂ ਸਮੁਦਾਇ) ਇਨ੍ਹਾਂ ਦੀ ਰਖਿਆ ਨਹੀਂ ਕਰ ਸਕਦਾ (ਭਾਵ ਅਹਿੰਸਾਵਾਦ ਦੇ ਪ੍ਰਸਾਰ ਨਾਲ ਜੀਵ ਅਮਰ ਨਹੀਂ ਹੋ ਚਲੇ)। ਜੋ ਮਨੁੱਖ (ਗ੍ਰਿਹਸਤ ਤਿਆਗ ਕੇ ਨਿਸ਼ਕ੍ਰਿਯ ਜੀਵਨ ਬਤੀਤ ਕਰਨ ਕਰ ਕੇ) ਦੂਸਰਿਆਂ ਦੀ ਮਦਦ ਨਹੀਂ ਕਰਦੇ ਅਤੇ (ਸੁਭਾਵਿਕ) ਨਹਾਣ-ਧੋਣ ਤੋਂ ਵਾਂਝੇ ਹਨ (ਭਾਵ ਸਵੱਛ ਜੀਵਨ ਜੀਣ ਵਿਚ ਵਿਸ਼ਵਾਸ ਨਹੀਂ ਰਖਦੇ), ਉਨ੍ਹਾਂ ਸਿਰ ਖੁੱਥਿਆਂ (ਸਿਰ ਦੇ ਵਾਲ ਖੋਹਣ ਵਾਲੇ ਜੈਨ-ਸਾਧੂਆਂ) ਦੇ ਸਿਰਾਂ ਵਿਚ ਸਵਾਹ ਹੀ ਪੈਂਦੀ ਹੈ ।
[ਵੇਖੋ ੮੨੭]

### ਇਸਨਾਨਨ: (ਤੀਰਥ) ਇਸ਼ਨਾਨ ਕਰਨ ਵਾਲਿਆਂ (ਵਿਚੋਂ) । ੮੩੦

**ਨਾਮਨ ਮਹਿ ਤੇਰੋ ਪ੍ਰਭ ਨਾਮਾ ਗਿਆਨਨ ਮਹਿ ਗਿਆਨੀ ॥**
**ਜੁਗਤਨ ਮਹਿ ਤੇਰੀ ਪ੍ਰਭ ਜੁਗਤਾ ਇਸਨਾਨਨ ਮਹਿ ਇਸਨਾਨੀ ॥੬॥**

ਗੂਜਰੀ (ਅਸ.), ਮਹਲਾ ੫, ੧, ਸਫ਼ਾ ੫੦੭

**ਅਰਥ**: ਹੇ ਵਾਹਿਗੁਰੂ ! ਨਾਂਵਾਂ ਵਿਚੋਂ ਤੇਰਾ ਨਾਮ (ਪ੍ਰਧਾਨ) ਹੈ, ਗਿਆਨੀਆਂ ਵਿਚੋਂ (ਤੂੰ ਵੱਡਾ) ਗਿਆਨੀ ਹੈਂ, (ਜੀਵਨ) ਜੁਗਤਾਂ ਵਿਚੋਂ ਤੇਰੀ ਜੁਗਤ ਸੰਪੂਰਣ ਹੈ, (ਤੀਰਥ-) ਇਸ਼ਨਾਨ ਕਰਨ ਵਾਲਿਆਂ ਵਿਚੋਂ ਤੂੰ ਸਰਵੋਤਮ ਇਸ਼ਨਾਨ ਕਰਨ ਵਾਲਾ ਹੈਂ ।
**ਨਾਮਨ**- ਨਾਂਵਾਂ (ਵਿਚੋਂ) । **ਗਿਆਨਨ**- ਗਿਆਨੀਆਂ । **ਜੁਗਤਨ**- ਮਰਯਾਦਾ, ਵਿਧੀ । **ਇਸਨਾਨੀ**- ਇਸ਼ਨਾਨ ਕਰਨ ਵਾਲਾ ।
[ਵੇਖੋ ੮੨੭]

### ਇਸਨਾਨਾਂ: ਇਸ਼ਨਾਨ । ੮੩੧

**ਪੂਜਾ ਤਿਲਕ ਕਰਤ ਇਸਨਾਨਾਂ ॥ ਛੁਰੀ ਕਾਢਿ ਲੇਵੈ ਹਥਿ ਦਾਨਾ ॥੨॥**

ਗਉੜੀ, ਮਹਲਾ ੫, ੧੦੭, ਸਫ਼ਾ ੨੦੧

**ਅਰਥ**: (ਇਹ ਤੁਕਾਂ ਉਸ ਸ਼ਬਦ ਵਿਚੋਂ ਹਨ, ਜੋ ਇਕ ਪਾਖੰਡੀ ਬ੍ਰਾਹਮਣ ਪਰਥਾਇ ਉਚਾਰਿਆ ਗਿਆ ਹੈ )- (ਪਾਖੰਡੀ ਬ੍ਰਾਹਮਣ) ਇਸ਼ਨਾਨ ਕਰਦਾ ਹੈ, ਤਿਲਕ ਲਾਂਦਾ ਹੈ, ਪੂਜਾ ਕਰਦਾ ਹੈ, ਪਰ ਹੱਥ ਵਿਚ ਛੁਰੀ ਕਢ ਕੇ (ਡਰਾ ਧਮਕਾ ਕੇ ਜ਼ੋਰੀ) ਦਾਨ ਲੈਂਦਾ ਹੈ ।
**ਭਾਵ**- ਛੁਰੀ ਕਢ ਕੇ ਦਾਨ ਲੈਣ ਦਾ ਭਾਵ ਹੈ, ਅਸੁਭ ਅਤੇ ਅਮੰਗਲਮਈ ਆਪਤੀਆਂ ਦਰਸਾ ਕੇ ਅਥਵਾ ਨਰਕਾਂ ਦੇ ਡਰਾਵੇ ਦੇ ਕੇ ਦਾਨ ਉਗਰਾਹੁਣਾ ।
[ਵੇਖੋ ੮੨੭]

### ਇਸਨਾਨਾ: ਇਸ਼ਨਾਨ ਕਰਦੇ ਹਨ । ੮੩੨

**ਖਟੁ ਸਾਸਤ ਬਿਚਰਤ ਮੁਖਿ ਗਿਆਨਾ ॥**
**ਪੂਜਾ ਤਿਲਕੁ ਤੀਰਥ ਇਸਨਾਨਾ ॥...॥੨॥**

ਮਾਝ, ਮਹਲਾ ੫, ੧੨, ਸਫ਼ਾ ੯੮

**ਅਰਥ**: (ਰੱਬ ਦੇ ਦਰਸ਼ਨਾਂ ਲਈ ਹੇ ਭਾਈ ! ਬਹੁਤ ਲੋਕ ਅਜਿਹੇ ਹਨ, ਜੋ) ਛੇ ਦਰਸ਼ਨ-ਸ਼ਾਸਤ੍ਰਾਂ ਦਾ ਵਿਚਾਰ ਕਰਦੇ ਹਨ ਅਤੇ ਉਨ੍ਹਾਂ ਦੇ ਗਿਆਨ ਦੀਆਂ ਗੱਲਾਂ ਜ਼ੁਬਾਨ ਰਾਹੀਂ ਹੋਰਾਂ ਨੂੰ ਸਮਝਾਂਦੇ ਹਨ । (ਕਈ ਹੋਰ ਐਸੇ ਹਨ, ਜੋ) ਦੇਵੀ-ਦੇਵਤਿਆਂ ਦੀ ਪੂਜਾ ਕਰਦੇ ਹਨ, ਤਿਲਕ (ਆਦਿ ਧਾਰਮਿਕ ਚਿੰਨ੍ਹ) ਲਗਾਂਦੇ ਹਨ ਅਤੇ ਤੀਰਥਾਂ ਦਾ ਇਸ਼ਨਾਨ ਕਰਦੇ ਹਨ ।
**ਖਟੁ ਸਾਸਤ**- ਛੇ ਦਰਸ਼ਨ-ਸ਼ਾਸਤ੍ਰ (ਨਿਆਇ, ਵੈਸ਼ੇਸ਼ਿਕ, ਸਾਂਖ, ਯੋਗ, ਮੀਮਾਂਸਾ ਅਤੇ ਵੇਦਾਂਤ)। **ਬਿਚਰਤ**- ਵਿਚਾਰਦੇ ਹਨ । **ਗਿਆਨਾ**- ਗਿਆਨ ਦੀਆਂ ਗੱਲਾਂ, ਸ਼ਾਸਤ੍ਰ-ਸਾਰ । **ਪੂਜਾ**- ਦੇਵਤਿਆਂ ਦੀ ਪੂਜਾ । **ਤਿਲਕੁ**-

ਤਿਲਕ ਲਗਾਣਾ । **ਤੀਰਥ**- ਤੀਰਥਾਂ ਦਾ ।
[ਵੇਖੋ ੮੨੭]

**ਇਸਨਾਨੀ**: ਇਸ਼ਨਾਨ ਕਰਨ ਵਾਲਾ । ੮੩੩

**ਪ੍ਰਭ ਕੈ ਸਿਮਰਨਿ ਤੀਰਥ ਇਸਨਾਨੀ ॥**
**ਪ੍ਰਭ ਕੈ ਸਿਮਰਨਿ ਦਰਗਹ ਮਾਨੀ ॥...॥੩॥**

ਗਉੜੀ (ਸੁਖ.), ਮਹਲਾ ੫, ੧, ਸਫ਼ਾ ੨੬੨

**ਅਰਥ**: ਵਾਹਿਗੁਰੂ ਦਾ ਸਿਮਰਨ ਕਰਨ ਨਾਲ (ਜੀਵ) ਤੀਰਥ ਇਸ਼ਨਾਨੀ ਹੋ ਜਾਂਦਾ ਹੈ, (ਭਾਵ ਇਹ ਕਿ ਸਿਮਰਨ ਕਰਨ ਨਾਲ ਸਾਰੇ ਤੀਰਥਾਂ ਦੀ ਯਾਤਰਾ ਅਤੇ ਇਸ਼ਨਾਨ ਦਾ ਫਲ ਘਰ ਬੈਠਿਆਂ ਮਿਲ ਜਾਂਦਾ ਹੈ) । ਵਾਹਿਗੁਰੂ ਦਾ ਸਿਮਰਨ ਕਰਨ ਨਾਲ (ਜੀਵ) ਦਰਗਾਹ ਵਿਚ ਸਤਿਕਾਰ ਵਾਲਾ ਹੋ ਜਾਂਦਾ ਹੈ ।
**ਦਰਗਹ ਮਾਨੀ**- ਜਿਸ ਨੂੰ ਦਰਗਾਹ ਵਿਚ ਸਤਿਕਾਰ ਮਿਲੇ ।
[ਵੇਖੋ ੮੨੭]

**ਇਸਨਾਨੁ**: ਇਸ਼ਨਾਨ, ਨਹਾਉਣਾ । ੮੩੪

**ਹਰਿਸਰੁ ਸਾਗਰੁ ਨਿਰਮਲੁ ਸੋਈ ॥ ਸੰਤ ਚੁਗਹਿ ਨਿਤ ਗੁਰਮੁਖਿ ਹੋਈ ॥**
**ਇਸਨਾਨੁ ਕਰਹਿ ਸਦਾ ਦਿਨੁ ਰਾਤੀ ਹਉਮੈ ਮੈਲੁ ਚੁਕਾਵਣਿਆ ॥੪॥**

ਮਾਝ, ਮਹਲਾ ੩, ੩੨, ਸਫ਼ਾ ੧੨੮

**ਅਰਥ**: ਪਰਮਾਤਮਾਂ (ਵਿਸ਼ਾਲ) ਸਰੋਵਰ ਹੈ, ਵਾਹਿਗੁਰੂ ਸਾਗਰ ਹੈ । (ਜਿਵੇਂ ਉਹ ਆਪ) ਨਿਰਮਲ ਹੈ, ਉਸੇ ਤਰ੍ਹਾਂ ਸੰਤ ਜੋ ਗੁਰੂ ਦੁਆਰਾ (ਹਰੀਸਰ ਦੇ ਕਿਨਾਰੇ ਨਾਮ ਦੇ ਮੋਤੀ) ਨਿੱਤ ਚੁਗਦੇ ਹਨ, (ਉਹ ਨਿਰਮਲ) ਹੋ ਗਏ ਹਨ । ਉਹ ਦਿਨੇ ਰਾਤ, ਨਿੱਤ ਹੀ ਇਸ਼ਨਾਨ ਕਰਦੇ, ਹਉਮੈ ਦੀ ਮੈਲ ਦੂਰ ਕਰ ਲੈਂਦੇ ਹਨ ।
**ਚੁਗਹਿ**- ਚੁਗਦੇ ਹਨ ; ਅਰਥਾਤ ਗੁਣ ਗ੍ਰਹਿਣ ਕਰਦੇ ਹਨ ।
[ਵੇਖੋ ੮੨੭]

**ਇਸ੍ਨਾਨੁ**: ਨਹਾਣਾ । ੮੩੫

**ਸੰਧਿਆ ਪ੍ਰਾਤ ਇਸ੍ਨਾਨੁ ਕਰਾਹੀ ॥ ਜਿਉ ਭਏ ਦਾਦੁਰ ਪਾਨੀ ਮਾਹੀ ॥੧॥**

ਗਉੜੀ, ਕਬੀਰ, ੫, ਸਫ਼ਾ ੩੨੪

**ਅਰਥ**: (ਜਿਹੜੇ ਲੋਕ ਧਰਮ-ਕਰਮ ਅਧੀਨ) ਸਵੇਰੇ ਸ਼ਾਮ (ਦੋ ਵਕਤ) ਨਹਾਂਦੇ ਹਨ, (ਉਨ੍ਹਾਂ ਦਾ ਇਹ ਕਰਮ ਉਸੇ ਤਰ੍ਹਾਂ ਹੈ), ਜਿਵੇਂ ਡੱਡੂ (ਸਦਾ ਹੀ) ਪਾਣੀ ਵਿਚ ਵੜੇ ਰਹਿੰਦੇ ਹਨ ।
**ਸੰਧਿਆ**- ਰਾਤ-ਦਿਨ ਦੀ ਸੰਧੀ ਦਾ ਸਮਾਂ, ਸ਼ਾਮ ਵੇਲਾ । **ਪ੍ਰਾਤ**- ਸਵੇਰਾ ।
**ਦਾਦੁਰ**- ਡੱਡੂ ।
[ਵੇਖੋ ੮੨੭]

**ਇਸਨਾਨੇ**: ਇਸ਼ਨਾਨ ਕਰੇ । ੮੩੬

**ਅਸੁਮੇਧ ਜਗਨੇ ॥ ਤੁਲਾ ਪੁਰਖ ਦਾਨੇ ॥ ਪ੍ਰਾਗ ਇਸਨਾਨੇ ॥੧॥**

ਗੋਂਡ, ਨਾਮਦੇਉ , ੧, ਸਫ਼ਾ ੮੭੩

**ਅਰਥ**: (ਜੇ ਕੋਈ) ਅਸਮੇਧ ਯੱਗ ਕਰੇ, ਆਪਣੇ ਬਰਾਬਰ (ਸੋਨਾ, ਚਾਂਦੀ, ਅਨਾਜ ਆਦਿ) ਤੋਲ ਕੇ ਦਾਨ ਦੇਵੇ ਅਤੇ ਪ੍ਰਯਾਗ ਇਸ਼ਨਾਨ ਕਰੇ (ਤਾਂ ਵੀ ਇਹ ਸਾਰੇ ਵਿਧੀ ਪੂਰਬਕ ਕੀਤੇ ਕਰਮ ਵਾਹਿਗੁਰੂ ਦੀ ਕੀਰਤੀ ਅਤੇ ਨਾਮ ਦੇ ਤੁੱਲ ਨਹੀਂ ਪੁਜ ਸਕਦੇ) ।
**ਅਸੁਮੇਧ ਜਗਨੇ**- ਅਸ੍ਵਮੇਧ ਯੱਗ, ਉਹ ਯੱਗ ਜਿਸ ਵਿਚ ਘੋੜੇ ਦੀ ਬਲੀ ਦਿੱਤੀ ਜਾਂਦੀ ਹੈ । **ਤੁਲਾ ਪੁਰਖ**- ਪੁਰਖ ਬਰਾਬਰ, ਆਪਣੇ ਬਰਾਬਰ ।
**ਪ੍ਰਾਗ**- ਪ੍ਰਯਾਗ ।
[ਵੇਖੋ ੮੨੭]

**ਇਸਨਾਨੈ**: ਇਸ਼ਨਾਨ ਕਰਾਵਾਂ । ੮੩੭

**ਜੇਤੇ ਰੇ ਤੀਰਥ ਨਾਏ ਅਹੰਬੁਧਿ ਮੈਲੁ ਲਾਏ**
**ਘਰ ਕੋ ਠਾਕੁਰੁ ਇਕੁ ਤਿਲੁ ਨ ਮਾਨੈ ॥**
**ਕਦਿ ਪਾਵਉ ਸਾਧ ਸੰਗੁ ਹਰਿ ਹਰਿ ਸਦਾ ਆਨੰਦੁ**
**ਗਿਆਨ ਅੰਜਨਿ ਮੇਰਾ ਮਨੁ ਇਸਨਾਨੈ ॥੪॥**

ਧਨਾ. (ਅਸ.), ਮਹਲਾ ੩, ਸਫ਼ਾ ੬੮੭

ਵੇਖੋ 'ਅੰਜਨਿ' ੧੩੨

[ਵੇਖੋ ੮੨੭]

**ਇਸੁ**: ਇਸ । ੮੩੮

**ਅਵਰ ਜੋਨਿ ਤੇਰੀ ਪਨਿਹਾਰੀ ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥**
**ਸੁਇਨਾ ਰੂਪਾ ਤੁਝ ਪਹਿ ਦਾਮ ॥ ਸੀਲੁ ਬਿਗਾਰਿਓ ਤੇਰਾ ਕਾਮ ॥੪॥**

ਆਸਾ, ਮਹਲਾ ੫, ੧੨, ਸਫ਼ਾ ੩੭੪

**ਅਰਥ**: (ਹੇ ਇਨਸਾਨ !) ਹੋਰ ਸਾਰੀਆਂ ਜੂਨਾਂ ਤੇਰੀਆਂ ਪਾਣੀਹਾਰ (ਅਰਥਾਤ ਪਾਣੀ ਭਰਨ ਵਾਲੀਆਂ, ਸੇਵਾਦਾਰ) ਹਨ । ਇਸ ਧਰਤੀ ਵਿਚ ਤੇਰੀ ਸਰਦਾਰੀ (ਭਾਵ ਹਕੂਮਤ) ਹੈ । ਤੇਰੇ ਪਾਸ ਸੋਨਾ, ਚਾਂਦੀ, ਰੁਪਿਆ ਆਦਿ ਤਾਂ ਬਹੁਤ ਹੈ (ਜੋ ਹੋਰ ਪਸ਼ੂ ਆਦਿ ਜੋਨੀਆਂ ਦੇ ਜੀਵਾਂ ਕੋਲ ਨਹੀਂ), ਪਰ ਤੇਰੇ (ਮੰਦੇ) ਚਰਿਤ੍ਰ ਨੇ ਤੇਰਾ ਕੰਮ ਖ਼ਰਾਬ ਕਰ ਦਿੱਤਾ ਹੈ (ਭਾਵ ਬੁਰੇ ਚਰਿਤ੍ਰ ਨੇ ਤੇਰੀ ਉੱਤਮਤਾ ਨੂੰ ਨਸ਼ਟ ਕਰ ਦਿੱਤਾ ਹੈ) ।
**ਪਨਿਹਾਰੀ**- ਪਾਣੀ ਭਰਨ ਵਾਲੀਆਂ, ਸੇਵਕਾਵਾਂ । **ਸਿਕਦਾਰੀ**- ਚੌਧਰ, ਸਰਦਾਰੀ । **ਰੂਪਾ**- ਚਾਂਦੀ । **ਦਾਮ**- ਰੁਪਿਆ । **ਸੀਲੁ**- ਆਚਰਣ । **ਕਾਮ**- ਕੰਮ ।
[ਵੇਖੋ ੮੧੨]

**ਇਹ**: ਉਨ੍ਹਾਂ ਦਾ । ੮੩੯

**ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ ॥**
**ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ ॥੧॥**

ਸੂਹੀ, ਮਹਲਾ ੫, ੫੪, ਸਫ਼ਾ ੭੪੮-੪੯

**ਅਰਥ**: ਹੇ ਵਾਹਿਗੁਰੂ ! ਤੁਹਾਡੇ ਸੰਤ ਜਿਨ੍ਹਾਂ ਦੇ ਘਰ (ਹਿਰਦੇ) ਵਿਚ ਹਰੀ ਨਾਮ ਰੂਪੀ ਧਨ ਹੈ, ਖ਼ੁਸ਼-ਨਸੀਬ ਹਨ । ਉਨ੍ਹਾਂ ਦਾ ਸੰਸਾਰ ਵਿਚ ਆਇਆ

ਪ੍ਰਵਾਨ ਗਿਣਿਆ ਗਿਆ ਹੈ, ਉਨ੍ਹਾਂ ਦੇ ਕੰਮ ਪੂਰਨ ਸਫਲਤਾ ਨੂੰ ਪ੍ਰਾਪਤ ਹੁੰਦੇ ਹਨ ।
**ਭਾਗਠੜੇ**- ਵੱਡੇ ਭਾਗਾਂ ਵਾਲੇ । **ਪਰਵਾਣੁ ਗਣੀ**- ਪ੍ਰਵਾਨ ਗਿਣਿਆ ਗਿਆ ਹੈ ।
[ਵੇਖੋ ੭੬੭]

**ਇਹ**: ਇੱਥੇ, ਨੇੜੇ । ੮੪੦

**ਕੋਟਿ ਲਾਖ ਰਾਜ ਸੁਖ ਪਾਏ ਇਕ ਨਿਮਖ ਪੇਖਿ ਦ੍ਰਿਸਟਾਨਾ ॥**
**ਜਉ ਕਹਹੁ ਮੁਖਹੁ ਸੇਵਕ ਇਹ ਬੈਸੀਐ ਸੁਖ ਨਾਨਕ ਅੰਤੁ ਨ ਜਾਨਾਂ ॥੨॥**
ਸਾਰੰਗ, ਮਹਲਾ ੫, ੪੬, ਸਫ਼ਾ ੧੨੧੩

**ਅਰਥ**: (ਹੇ ਕਰਤਾਰ !) ਤੇਰੇ ਇਕ ਪਲ ਦਰਸ਼ਨ ਕਰਨ ਨਾਲ ਰਾਜ-ਭਾਗ ਦੇ ਲੱਖਾਂ-ਕਰੋੜਾਂ ਸੁਖਾਂ ਦੀ ਪ੍ਰਾਪਤੀ ਹੋ ਗਈ, ਪਰ ਜੇ ਤੂੰ (ਕ੍ਰਿਪਾ ਕਰ ਕੇ ਮੈਨੂੰ) ਮੂੰਹੋਂ ਇਹ ਆਖੇਂ ਕਿ ਆ ਸੇਵਕ ਇੱਥੇ (ਮੇਰੇ ਕੋਲ) ਬੈਠ, ਫਿਰ ਤਾਂ ਨਾਨਕ ਦੇ ਸੁਖਾਂ ਦਾ ਕੋਈ ਅੰਤ ਹੀ ਨਾ ਰਹੇ (ਭਾਵ ਮੈਨੂੰ ਅਸੀਮ ਸੁਖ ਮਿਲ ਜਾਣ) ।
**ਨਿਮਖ**- ਪਲ । **ਪੇਖਿ ਦ੍ਰਿਸਟਾਨਾ**- ਦਰਸ਼ਨ ਦੇਖਣ ਨਾਲ । **ਜਉ ਕਹਹੁ**- ਜੇ ਆਖੇਂ । **ਬੈਸੀਐ**- ਬੈਠ ।
[ਵੇਖੋ ੭੬੭]

**ਇਹ**: ਇਸ । ੮੪੧

**ਕਾਮ ਕ੍ਰੋਧ ਲੋਭ ਝੂਠ ਨਿੰਦਾ ਇਨ ਤੇ ਆਪਿ ਛਡਾਵਹੁ ॥**
**ਇਹ ਭੀਤਰ ਤੇ ਇਨ ਕਉ ਡਾਰਹੁ ਆਪਨ ਨਿਕਟਿ ਬੁਲਾਵਹੁ ॥੧॥**
ਸੋਰਠਿ, ਮਹਲਾ ੫, ੩੧, ਸਫ਼ਾ ੬੧੭

**ਅਰਥ**: ਹੇ ਵਾਹਿਗੁਰੂ ! ਕਾਮ, ਕ੍ਰੋਧ, ਲੋਭ, ਝੂਠ ਅਤੇ ਨਿੰਦਿਆ ਤੋਂ ਆਪ (ਮਿਹਰ ਕਰ ਕੇ) ਛੁਡਾ ਲਓ । ਮੇਰੇ ਇਸ ਮਨ ਵਿਚੋਂ ਇਨ੍ਹਾਂ (ਵਿਕਾਰਾਂ) ਨੂੰ ਕਢ ਦਿਓ ਅਤੇ ਆਪਣੇ ਨੇੜੇ ਸੱਦ ਲਓ (ਭਾਵ ਹਰ ਵੇਲੇ ਆਪ ਦੀ ਮੌਜੂਦਗੀ ਮਹਿਸੂਸ ਕਰ ਕੇ ਮੇਰਾ ਮਨ ਆਪ ਦੀ ਯਾਦ ਵਿਚ ਲੀਨ ਰਹੇ)।
**ਡਾਰਹੁ**- ਕਢ ਦਿਓ, ਨਸ਼ਟ ਕਰ ਦਿਓ ।
[ਵੇਖੋ ੭੬੭]

**ਇਹ (ਲੋਕ)**: ਜਗਤ, ੮੪੨
ਜਿਸ ਲੋਕ ਵਿਚ ਅਸੀਂ ਰਹਿ ਰਹੇ ਹਾਂ ।

**ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥**
**ਨਾਨਕ ਹਰਿ ਪ੍ਰਭਿ ਆਪਹਿ ਮੇਲੇ ॥੪॥**
ਗਉੜੀ (ਸੁਖ.) , ਮਹਲਾ ੫, ੨੨, ਸਫ਼ਾ ੨੯੨-੯੩
ਵੇਖੋ '**ਆਪਹਿ**' III-੫੧੧

[ਵੇਖੋ ੭੬੭]

**ਇਹਾ**: ਇਹੋ ਜਿਹੀ, ਇਹੋ ਜਿਹੇ । ੮੪੩

**ਜਿਹ ਕਰਣੀ ਹੋਵਹਿ ਸਰਮਿੰਦਾ ਇਹਾ ਕਮਾਨੀ ਰੀਤਿ ॥**
**ਸੰਤ ਕੀ ਨਿੰਦਾ ਸਾਕਤ ਕੀ ਪੂਜਾ ਐਸੀ ਦ੍ਰਿੜ੍ਹੀ ਬਿਪਰੀਤਿ ॥੧॥**
ਧਨਾ., ਮਹਲਾ ੫, ੯, ਸਫ਼ਾ ੬੭੩

**ਅਰਥ**: (ਹੇ ਮਨੁੱਖ !) ਤੂੰ ਇਹੋ ਜਿਹੇ ਜੀਵਨ-ਅਮਲ ਦੀ ਕਮਾਈ ਕਰ ਰਿਹਾ ਹੈਂ, ਜਿਸ ਅਮਲ ਦੇ ਕੀਤਿਆਂ (ਵਾਹਿਗੁਰੂ ਦੇ ਦਰ ਤੇ) ਸ਼ਰਮਿੰਦਾ ਹੋਣਾ ਪੈਂਦਾ ਹੈ । (ਦਰਅਸਲ) ਤੂੰ ਇਹੋ ਜਿਹੀ ਕੁਮੱਤ ਦਾ ਧਾਰਨੀ ਹੋ ਗਿਆ ਹੈਂ, ਕਿ (ਹੁਣ ਸੁਭਾਵਿਕ ਹੀ ਤੂੰ) ਰੱਬ ਦੇ ਪਿਆਰਿਆਂ ਦੀ ਬੁਰਾਈ, ਪਰ ਰੱਬ ਨਾਲੋਂ ਟੁੱਟਿਆਂ ਦੀ ਪੂਜਾ ਕਰਦਾ ਹੈਂ ।
**ਸਰਮਿੰਦਾ**- ਸ਼ਰਮਸਾਰ । **ਕਮਾਨੀ**- ਕਮਾ ਰਿਹਾ ਹੈਂ (ਭਾਵ ਪਾਲਣ ਕਰ ਰਿਹਾ ਹੈਂ) । **ਰੀਤਿ**- ਮਰਯਾਦਾ ; ਭਾਵ ਅਮਲ । **ਸਾਕਤ**- ਸ਼ਕਤੀ ਦਾ ਉਪਾਸਕ । ਗੰਦੀਆਂ ਤਾਂਤ੍ਰਿਕ ਪੂਜਾਵਾਂ ਵਿਚ ਲਿਪਤ ਇਕ ਧਾਰਮਿਕ ਸਮੁਦਾਇ ਨਾਲ ਸੰਬੰਧਿਤ ਵਿਅਕਤੀ । **ਬਿਪਰੀਤਿ**- ਉਲਟੀ (ਭਾਵ ਖੋਟੀ ਮੱਤ) ।
[ਵੇਖੋ ੭੬੭]

**ਇਹਿ**: ਇਹ ਦਾ ਬਹੁ-ਵਚਨ, ਇਹ ਸਾਰੇ । ੮੪੪

**ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥**
**ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ ॥੧॥**
ਗਉੜੀ, ਮਹਲਾ ੫, ੧੬੪, ਸਫ਼ਾ ੨੧੬

**ਅਰਥ**: ਪਰਮਾਤਮਾ ਦੇ ਸਿਮਰਨ ਤੋਂ ਬਿਨਾ ਹੋਰ (ਧਾਰਮਿਕ ਕਰਮ) ਵਿਅਰਥ ਹਨ । ਮੰਤ੍ਰ-ਜਾਪ, ਕਸ਼ਟਕਾਰੀ ਸਾਧਨਾ ਅਤੇ ਇੰਦ੍ਰਿਆਵੀ-ਦਮਨ ਸਹਿਤ (ਹੋਰ) ਜੋ ਵੀ ਕਰਮ ਕੀਤੇ ਜਾਂਦੇ ਹਨ, ਇਹ ਸਾਰੇ ਵਾਹਿਗੁਰੂ ਦੇ ਦਰ ਤੋਂ ਇਧਰ ਹੀ ਖੋਹ ਲਏ ਜਾਂਦੇ ਹਨ (ਭਾਵ ਰੱਬ ਤਕ ਨਹੀਂ ਪਹੁੰਚਾ ਸਕਦੇ) ।
**ਕ੍ਰਿਆ**- ਧਾਰਮਿਕ ਕਰਮ-ਕਾਂਡ । **ਬਿਰਥੇ**- ਫ਼ਜ਼ੂਲ । **ਓਰੈ**- ਉਰੇ ਹੀ, ਇਧਰ ਹੀ । **ਮੂਸੇ**- ਠਗੇ ਜਾਂਦੇ ਹਨ, ਖੋਹ ਲਏ ਜਾਂਦੇ ਹਨ ।
[ਵੇਖੋ ੭੬੭]

**ਇਹੀ**: ਇਹ ਹੀ । ੮੪੫

**ਇਹੀ ਹਮਾਰੈ ਸਫਲ ਕਾਜ ॥**
**ਅਪੁਨੇ ਦਾਸ ਕਉ ਲੇਹੁ ਨਿਵਾਜਿ ॥੧॥ਰਹਾਉ॥**
ਮਾਲੀ ਗਉੜਾ, ਮਹਲਾ ੫, ੪, ਸਫ਼ਾ ੯੮੭

**ਅਰਥ**: ਸਾਡੇ ਸਾਰੇ ਕੰਮਾਂ ਦੀ ਸਫਲਤਾ ਇਹ ਹੀ ਹੈ, (ਕਿ ਤੁਸੀਂ ਇਸ) ਆਪਣੇ ਦਾਸ ਨੂੰ ਨਵਾਜ਼ ਲਓ ।
**ਭਾਵ**: ਤੁਹਾਡੀ ਨਵਾਜ਼ਿਸ਼ ਹੀ ਸਾਡੀ ਪੂਰਣ ਸਫਲਤਾ ਹੈ ।
[ਵੇਖੋ ੭੬੭]

**ਇਹੁ**: ਇਹ (ਮਨੁੱਖ), ਇਹ (ਜੀਵ) । ੮੪੬

**ਜਬ ਇਹੁ ਮਨ ਮਹਿ ਕਰਤ ਗੁਮਾਨਾ ॥**
**ਤਬ ਇਹੁ ਬਾਵਰੁ ਫਿਰਤ ਬਿਗਾਨਾ ॥...॥੧॥**
ਗਉੜੀ ਗੁਆ. (ਅਸ.), ਮਹਲਾ ੫, ੧, ਸਫ਼ਾ ੨੩੫

**ਅਰਥ**: ਜਦੋਂ ਇਹ (ਜੀਵ) ਮਨ ਵਿਚ ਅਹੰਕਾਰ ਧਾਰਦਾ ਹੈ, ਤਦ ਇਹ

ਸਾਰਿਆਂ ਤੋਂ ਓਪਰਾ ਹੋ ਕੇ ਬਾਉਲਿਆਂ ਵਾਂਙ (ਖ਼ੁਦਗਰਜ਼ੀ ਦੇ ਚੱਕਰਾਂ ਵਿਚ) ਭਟਕਦਾ ਹੈ ।
**ਗੁਮਾਨਾ**- ਘਮੰਡ । **ਬਾਵਰੁ**- ਝੱਲਿਆਂ ਵਾਂਗ । **ਬਿਗਾਨਾ**- ਓਪਰਾ ।
[ਵੇਖੋ ੭੬੭]

**ਇਹੈ**: ਇਹੋ । ੮੪੭

**ਬ੍ਰਹਮ ਗਿਆਨੀ ਕਾ ਇਹੈ ਗੁਨਾਉ ॥**
**ਨਾਨਕ ਜਿਉ ਪਾਵਕ ਕਾ ਸਹਜ ਸੁਭਾਉ ॥੧॥**

ਗਉੜੀ (ਸੁਖ.), ਮਹਲਾ ੫, ੮, ਸਫ਼ਾ ੨੭੨

**ਅਰਥ**: ਹੇ ਨਾਨਕ ! ਜਿਵੇਂ ਅਗਨੀ ਦਾ ਸੁਭਾਅ ਕੁਦਰਤਨ ਹੀ (ਜਲਾਣਾ ਹੈ), ਇਸੇ ਤਰ੍ਹਾਂ ਬ੍ਰਹਮ ਗਿਆਨੀ ਦਾ ਇਹੋ ਸੁਭਾਵਿਕ ਗੁਣ ਹੈ (ਕਿ ਉਹ ਸੰਸਾਰੀ ਜੀਵਾਂ ਦੇ ਅਗਿਆਨ-ਅੰਧਕਾਰ ਦਾ ਵਿਨਾਸ਼ ਕਰ ਕੇ ਗਿਆਨ-ਆਧਾਰਿਤ ਪ੍ਰਭੂ ਭਗਤੀ ਵਿਚ ਜੋੜਦਾ ਹੈ) ।

**ਭਾਵ**: ਬ੍ਰਹਮ-ਗਿਆਨੀ ਸਤਿ-ਸਰੂਪ ਵਾਹਿਗੁਰੂ ਨੂੰ ਕਣ-ਕਣ ਵਿਚ ਵਿਆਪਕ ਵੇਖ ਕੇ ਉਸ ਦੀ ਯਾਦ ਵਿਚ ਲੀਨ ਰਹਿੰਦਾ ਹੈ । ਉਸ ਦੇ ਜੀਵਨ ਦਾ ਮਨੋਰਥ ਪਰਉਪਕਾਰ ਹੈ । ਉਹ ਸਰਬੱਤ ਦੇ ਭਲੇ ਲਈ ਤਤਪਰ ਰਹਿੰਦਾ ਹੈ ।
**ਗੁਨਾਉ**- ਗੁਣ, ਸੁਭਾਅ । **ਸਹਜ**- ਸੁਭਾਵਿਕ ।
[ਵੇਖੋ ੭੬੭]

**ਇਕ**: ਇਕ । ੮੪੮

**ਰੋਗੀ ਖਟ ਦਰਸਨ ਭੇਖਧਾਰੀ ਨਾਨਾ ਹਠੀ ਅਨੇਕਾ ॥**
**ਬੇਦ ਕਤੇਬ ਕਰਹਿ ਕਹ ਬਪੁਰੇ ਨਹ ਬੂਝਹਿ ਇਕ ਏਕਾ ॥੬॥**

ਭੈਰਉ (ਅਸ.), ਮਹਲਾ ੧, ੧, ਸਫ਼ਾ ੧੧੫੩

**ਅਰਥ**: ਛਿਆਂ ਦਰਸ਼ਨਾਂ ਦੇ ਭੇਖਧਾਰੀ, ਬਾਹਲੇ ਸਾਧੂ ਅਤੇ ਅਨੇਕਾਂ ਪ੍ਰਕਾਰ ਦੇ ਹਠੀ (ਸਾਰੇ) ਰੋਗੀ ਹਨ । ਵੇਦ, ਕਤੇਬ ਵਿਚਾਰੇ ਕੀ ਕਰਨ ? (ਪੜ੍ਹਨ ਵਾਲੇ) ਇਕੋ ਇਕ ਨੂੰ ਨਹੀਂ ਲੱਖਦੇ ।
ਨਾਨਾ- ਅਨੇਕ ਪ੍ਰਕਾਰ ਦੇ । ਕਹ- ਕੀ । **ਇਕ ਏਕਾ**- ਇਕੋ ਇਕ ।
[ਸੰਸ. एक (ਏਕ) इ+कन् : ਇਕ, ਇਕੱਲਾ, ਕੇਵਲ ਮਾਤ੍ਰ, ਉਹੀ ; ਇਕ ਬਚਨ ; ਪ੍ਰਮੁਖ ; ਬੇਜੋੜ ; ਬਹੁਤਿਆਂ ਵਿਚੋਂ ਇਕ ।
ਪ੍ਰਾ. एक (ਏਕ), एग (ਏਗ) : ਇਕ, ਇਕੱਲਾ ; ਬੇਸਹਾਰਾ ; ਦੂਜਾ ; ਸਮਾਨ ।]

**ਇਕ**: ਇਕ ਗੱਲ, ਇਹ ਤੱਥ । ੮੪੯

**ਕੂਅਟਾ ਏਕੁ ਪੰਚ ਪਨਿਹਾਰੀ ॥ ਟੂਟੀ ਲਾਜੁ ਭਰੈ ਮਤਿ ਹਾਰੀ ॥੩॥**
**ਕਹੁ ਕਬੀਰ ਇਕ ਬੁਧਿ ਬੀਚਾਰੀ ॥ ਨਾ ਓਹੁ ਕੂਅਟਾ ਨਾ ਪਨਿਹਾਰੀ ॥੪॥**

ਗਉੜੀ, ਕਬੀਰ, ੧੨, ਸਫ਼ਾ ੩੨੫

**ਅਰਥ**: (ਮਨੁੱਖਾ) ਸਰੀਰ ਇਕ ਖੂਹ ਹੈ ਅਤੇ ਪੰਜ ਗਿਆਨ-ਇੰਦ੍ਰੀਆਂ (ਖੂਹ ਤੋਂ ਪਾਣੀ ਖਿਚਣ ਦੇ ਕੰਮ ਆਉਣ ਵਾਲੀਆਂ) ਪੰਜ ਚਰਖੀਆਂ ਹਨ। ਭ੍ਰਸ਼ਟ ਬੁੱਧੀ (ਸਵਾਦਾਂ ਦਾ) ਪਾਣੀ ਭਰਨ ਦੇ ਯਤਨ ਵਿਚ ਹੈ । ਪਰ (ਪਾਣੀ ਖਿਚਣ ਵਾਲੀ) ਲੱਜ ਟੁੱਟੀ ਹੋਈ ਹੈ । ਹੇ ਕਬੀਰ ਆਖ ! (ਪ੍ਰਕਾਸ਼ਮਾਨ) ਵਿਵੇਕ ਨਾਲ ਇਹ ਤੱਥ (ਪਤਾ ਲਗਿਆ ਕਿ) ਨਾ ਉਹ (ਸਰੀਰ ਆਨੰਦ ਦਾ) ਖੂਹ ਸੀ ਅਤੇ ਨਾ ਹੀ (ਘੁੰਮਣ ਵਾਲੀਆਂ ਭਾਵ ਅਸਥਿਰ ਇੰਦ੍ਰੀਆਂ ਆਨੰਦ ਪ੍ਰਦਾਨ ਕਰਨ ਵਾਲੀਆਂ) ਚਰਖੀਆਂ ਸਨ ।

**ਭਾਵ**: ਮਨੁੱਖ ਅਗਿਆਨ ਕਾਰਨ ਇਸ ਸਰੀਰ ਨੂੰ ਆਨੰਦ ਦਾ ਸੋਮਾ ਸਮਝਦਾ ਹੈ ਅਤੇ ਇੰਦ੍ਰੀਆਂ ਰਾਹੀਂ ਆਨੰਦ ਮਾਨਣ ਦੇ ਯਤਨ ਵਿਚ ਹੈ । ਭ੍ਰਸ਼ਟ ਬੁੱਧੀ ਇਸ ਵਿਕ੍ਰਿਤ ਸੰਤੁਸ਼ਟੀ ਲਈ ਮਨ ਨੂੰ ਪ੍ਰੇਰਿਤ ਕਰਦੀ ਹੈ । ਗਿਆਨ ਦੇ ਜਾਗ੍ਰਿਤ ਹੋਣ ਨਾਲ ਭ੍ਰਮਮਈ ਸਥਿਤੀ ਤੋਂ ਮੁਕਤੀ ਹੋ ਜਾਏ ਤਾਂ ਇਹ ਪਤਾ ਲਗਦਾ ਹੈ ਕਿ ਸਰੀਰ ਆਨੰਦ ਦਾ ਸੋਮਾ ਨਹੀਂ ਤੇ ਇੰਦ੍ਰਿਆਵੀ ਰਸ ਵਾਸਤਵਿਕ ਆਨੰਦ ਪ੍ਰਾਪਤੀ ਲਈ ਸਹਾਇਕ ਨਹੀਂ ਹਨ ।
**ਕੂਅਟਾ**- (ਸਰੀਰ ਰੂਪ) ਖੂਹ । **ਪੰਚ ਪਨਿਹਾਰੀ**- ਪਾਣੀ ਭਰਨ ਵਾਲੀਆਂ ਪੰਜ ਗਿਆਨ ਇੰਦ੍ਰੀਆਂ (ਭਾਵ ਮਨ ਨੂੰ ਪਦਾਰਥਕ ਮੋਹ ਸਿੰਚਿਤ ਕਰਨ ਵਾਲੀਆਂ ਇੰਦ੍ਰੀਆਂ) । **ਲਾਜ**- ਲੱਜ, ਖੂਹ ਵਿਚੋਂ ਪਾਣੀ ਕਢਣ ਵਾਲੀ ਰੱਸੀ । **ਮਤਿ ਹਾਰੀ**- ਭ੍ਰਸ਼ਟ ਹੋਈ ਅਕਲ ।
[ਵੇਖੋ ੮੪੮]

**ਇਕ (ਸਬਦੀ)**: ਇਕ ਸ਼ਬਦ ਉਚਾਰਣ ਵਾਲਾ । ੮੫੦

ਉਹ ਸਾਧੂ ਜੋ ਇਕ 'ਅਲਖ ਅਲਖ' ਜਾਂ ਕੋਈ ਹੋਰ ਐਸਾ ਪਦ ਉਚਾਰਦਾ ਗਲੀਆਂ ਕੂਚਿਆਂ ਵਿਚੋਂ ਲੰਘ ਜਾਂਦਾ ਹੈ । ਕਿਸੇ ਘਰ ਅੱਗੇ ਖੜੋਕੇ ਨਹੀਂ ਮੰਗਦਾ । ਉਸ ਨੂੰ ਚਲਦੇ ਨੂੰ ਭਿਖਿਆ ਮਿਲ ਜਾਂਦੀ ਹੈ ।

**ਇਕ ਸਬਦੀ ਬਹੁ ਰੂਪਿ ਅਵਧੂਤਾ ॥ ਕਾਪੜੀ ਕਉਤੇ ਜਾਗੂਤਾ ॥**
**ਇਕਿ ਤੀਰਥਿ ਨਾਤਾ ॥੫॥**

ਸਿਰੀ. (ਅਸ.), ਮਹਲਾ ੫, ੨੭, ਸਫ਼ਾ ੭੧
ਵੇਖੋ '**ਅਵਧੂਤਾ**' ੩੨੬੫

[ਵੇਖੋ ੮੪੮]

**ਇਕ (ਸਾਹਾ)**: ਇਕੋ ਸਾਹੀ (ਭਾਵ ਲਗਾਤਾਰ) । ੮੫੧

**ਹਉ ਵਾਰੀ ਘੁੰਮਾ ਜਾਵਦਾ ॥ ਇਕ ਸਾਹਾ ਤੁਧੁ ਧਿਆਇਦਾ ॥...੬॥**

ਸਿਰੀ., ਮਹਲਾ ੫, ੨੯, ਸਫ਼ਾ ੭੩

**ਅਰਥ**: ਮੈਂ (ਤੈਥੋਂ) ਸਦਕੇ ਜਾਂਦਾ ਹਾਂ ਅਤੇ ਲਗਾਤਾਰ ਤੇਰਾ ਨਾਮ ਸਿਮਰਦਾ ਹਾਂ ।
[ਵੇਖੋ ੮੪੮]

**ਇਕ (ਠਾਈ)**: ਇਕੋ ਥਾਂਵੇਂ, ੮੫੨

(ਭਾਵ ਦੋਵੇਂ ਇਕੋ ਥਾਂ ਦਿਲ ਵਿਚ ਹਨ ।

**ਨੀਲ ਅਨੀਲ ਅਗਨਿ ਇਕ ਠਾਈ ॥**
**ਜਲਿ ਨਿਵਰੀ ਗੁਰਿ ਬੂਝ ਬੁਝਾਈ ॥੩॥**

ਗਉੜੀ (ਅਸ.), ਮਹਲਾ ੧, ੨, ਸਫ਼ਾ ੨੨੧

ਵੇਖੋ 'ਅਗਨਿ' ੧੯੨੭

[ਵੇਖੋ ੮੪੮]

**ਇਕ (ਦਮੀ):** ਇਕ ਦਮ ਦੇ (ਮਹਿਮਾਨ), ੮੫੩
ਇਕ ਸਾਹ ਦੇ (ਮੁਹਤਾਜ), ਥੋੜ੍ਹਾ ਚਿਰ ਜਿਊਣ ਵਾਲੇ ।

**ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ ॥**
**ਨਾਨਕੁ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ ॥੧॥**

ਧਨਾ., ਮਹਲਾ ੧, ੨, ਸਫ਼ਾ ੬੬੦

ਵੇਖੋ 'ਆਦਮੀ' III-੪੨੬

[ਵੇਖੋ ੮੪੮]

**ਇਕ:** ਇਕ ਪਰਮਾਤਮਾ । ੮੫੪

**ਸਭਨਾ ਵਿਚਿ ਤੂ ਵਰਤਦਾ ਸਾਹਾ**
**ਸਭਿ ਤੁਝਹਿ ਧਿਆਵਹਿ ਦਿਨੁ ਰਾਤਿ ॥**
**ਸਭਿ ਤੁਝ ਹੀ ਥਾਵਹੁ ਮੰਗਦੇ ਮੇਰੇ ਸਾਹਾ**
**ਤੂ ਸਭਨਾ ਕਰਹਿ ਇਕ ਦਾਤਿ ॥੨॥**

ਧਨਾ., ਮਹਲਾ ੪, ੧੩, ਸਫ਼ਾ ੬੭੦

**ਅਰਥ:** ਹੇ ਸ਼ਾਹ ! ਤੂੰ ਸਾਰਿਆਂ ਵਿਚ ਵਰਤ ਰਿਹਾ ਹੈਂ, ਸਾਰੇ ਦਿਨੇ ਰਾਤ ਤੈਨੂੰ ਧਿਆਉਂਦੇ ਹਨ । ਸਾਰੇ ਤੇਰੇ ਹੀ ਕੋਲੋਂ ਮੰਗਦੇ ਹਨ ਅਤੇ ਇਕ ਤੂੰ ਹੀ ਸਾਰਿਆਂ ਨੂੰ ਦਾਤ ਦਿੰਦਾ ਹੈਂ ।

**ਤੁਝ ਹੀ ਥਾਵਹੁ-** ਤੇਰੇ ਹੀ ਕੋਲੋਂ, ਤੈਥੋਂ ।

[ਵੇਖੋ ੮੪੮]

**ਇਕ (ਦੂ ਇਕਿ):** ਇਕ ਦੂਜੇ ਤੋਂ ਵਧੀਕ । ੮੫੫

**ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ ॥**
**ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ ॥......੧॥**

ਸੂਹੀ (ਕੁਚਜੀ), ਮਹਲਾ ੧, ੧, ਸਫ਼ਾ ੭੬੨

ਵੇਖੋ 'ਅੰਮਾਵਣਿ' ੧੩੪੪

[ਵੇਖੋ ੮੪੮]

**ਇਕ (ਪੈਰਿ):** ਇਕ ਪੈਰ ਦੇ ਭਾਰ ਖੜੋ ਕੇ । ੮੫੬

**ਸਲੋਕ ਮ: ੧॥ ਪੁਰੀਆ ਖੰਡਾ ਸਿਰਿ ਕਰੇ ਇਕ ਪੈਰਿ ਧਿਆਏ ॥**
**ਪਉਣੁ ਮਾਰਿ ਮਨਿ ਜਪੁ ਕਰੇ ਸਿਰੁ ਮੁੰਡੀ ਤਲੈ ਦੇਇ ॥**

ਸਾਰੰਗ (ਵਾਰ), ਮਹਲਾ ੪, ਪਉੜੀ ੧੦, ਸਫ਼ਾ ੧੨੪੧

**ਅਰਥ:** (ਜੇ ਕੋਈ) ਮਨੁੱਖ ਸਿਰ ਭਾਰ ਹੋ ਕੇ ਸਾਰੀਆਂ ਧਰਤੀਆਂ ਅਤੇ ਧਰਤੀ ਦੇ ਸਾਰੇ ਭਾਗਾਂ ਉਤੇ ਫਿਰ ਆਵੇ, (ਜੇ) ਇਕ ਪੈਰ ਦੇ ਭਾਰ ਖੜੋ ਕੇ ਧਿਆਨ ਲਗਾਈ ਰਖੇ, (ਜੇ) ਸਵਾਸਾਂ ਨੂੰ ਰੋਕ ਕੇ ਮਨ ਵਿਚ ਜਾਪ ਕਰੇ, (ਜੇ) ਆਪਣਾ ਸਿਰ ਧੌਣ ਦੇ ਹੇਠ ਰਖੇ ਭਾਵ ਸੀਸ ਆਸਣ ਟਿਕਿਆ ਰਹੇ (ਇਹ ਸਾਰੇ ਯਤਨ ਤੁੱਛ ਹਨ, ਕਰਤਾਰ ਦਾ ਹੁਕਮ ਅਤੇ ਉਸ ਦੀ ਬਖਸ਼ਿਸ਼ ਹੀ ਮੁਕਤੀ-ਮਾਰਗ ਉਤੇ ਅਸਲ ਸਹਾਇਕ ਹਨ) ।

**ਪੁਰੀਆ-** ਹਿੰਦੂ ਧਰਮ ਦੀਆਂ ਕਲਪਿਤ ਪੁਰੀਆਂ । ਇਨ੍ਹਾਂ ਦੀ ਗਿਣਤੀ ਕਈ ਦ੍ਰਿਸ਼ਟੀਕੋਣਾਂ ਤੋਂ ਕੀਤੀ ਜਾਂਦੀ ਹੈ । ਇੱਥੇ ਭਾਵ ਸਾਰੀ ਧਰਤੀ ਹੈ । **ਖੰਡਾ-** ਧਰਤੀ ਦੇ ਨੌਂ ਖੰਡ ਭਾਵ ਪ੍ਰਿਥਵੀ ਦੇ ਸਾਰੇ ਭਾਗ । **ਪਉਣ-** ਸਵਾਸ । **ਮਾਰਿ-** ਰੋਕ ਕੇ । **ਤਲੈ-** ਥੱਲੇ ।

[ਵੇਖੋ ੮੪੮]

**ਇਕ (ਮਨਿ ਇਕ ਚਿਤਿ):** ਏਕਾਗਰਤਾ ਨਾਲ । ੮੫੭

**ਹਉ ਸਤਿਗੁਰੁ ਸੇਵੀ ਆਪਣਾ ਇਕ ਮਨਿ ਇਕ ਚਿਤਿ ਭਾਇ ॥**
**ਸਤਿਗੁਰੁ ਮਨ ਕਾਮਨਾ ਤੀਰਥੁ ਹੈ ਜਿਸ ਨੋ ਦੇਇ ਬੁਝਾਇ ॥......੧॥**

ਸਿਰੀ., ਮਹਲਾ ੩, ੮, ਸਫ਼ਾ ੨੬

**ਅਰਥ:** (ਇਨ੍ਹਾਂ ਤੁਕਾਂ ਵਿਚ ਗੁਰੂ ਅਮਰਦਾਸ ਜੀ ਨੇ ਤਜ਼ਰਬੇ ਦੇ ਆਧਾਰ ਉਪਰ ਦੱਸਿਆ ਹੈ ਕਿ) ਮੈਂ ਆਪਣੇ ਸਤਿਗੁਰੂ (ਅੰਗਦ ਦੇਵ ਜੀ) ਦੀ ਸ਼ਰਧਾ-ਭਰਪੂਰ ਏਕਾਗਰਤਾ ਨਾਲ ਸੇਵਾ ਕੀਤੀ । ਉਹ ਮਨ ਦੀਆਂ ਸਭ ਕਾਮਨਾਵਾਂ ਪੂਰੀਆਂ ਕਰਨ ਵਾਲੇ ਤੀਰਥ ਹਨ । ਜਿਸ ਨੂੰ ਵਾਹਿਗੁਰੂ ਆਪ ਸਤਿਗੁਰੂ ਦੀ ਮਹਿਮਾ ਲਖਾਵੇ ਉਹੋ ਬੁਝ ਸਕਦਾ ਹੈ ।

**ਮਨ ਕਾਮਨਾ ਤੀਰਥੁ-** ਐਸਾ ਤੀਰਥ ਜੋ ਸਭ ਕਾਮਨਾ ਪੂਰੀ ਕਰੇ ।

[ਵੇਖੋ ੮੪੮]

**ਇਕ (ਰੰਗਾ):** ਅਬਦਲ ਸਥਿਤੀ, ੮੫੮
ਸਥਿਰ ਹਾਲਤ ।

**ਅਨਿਕ ਰੰਗ ਨਿਰਗੁਨ ਇਕ ਰੰਗਾ ॥ ਆਪੇ ਜਲੁ ਆਪ ਹੀ ਤਰੰਗਾ ॥੨॥**

ਬਿਲਾ., ਮਹਲਾ ੫, ੬, ਸਫ਼ਾ ੮੦੩

**ਅਰਥ:** ਮਾਇਆ ਤੋਂ ਉਪਰ ਅਬਦਲ ਸਥਿਤੀ ਵਿਚ ਰਹਿਣ ਵਾਲਾ ਪਰਮਾਤਮਾ ਹੀ ਮਾਇਆ ਦੇ ਅਨੇਕਾਂ ਕੌਤਕਾਂ ਵਿਚ ਵਸਦਾ ਹੈ। ਵਾਸਤਵ ਵਿਚ ਉਹ ਆਪ ਹੀ ਪਾਣੀ ਹੈ ਅਤੇ ਆਪ ਹੀ ਪਾਣੀ ਦੀ ਲਹਿਰ।

**ਭਾਵ:** ਨਿਰਗੁਣ ਅਤੇ ਸਰਗੁਣ ਦੀਆਂ ਸਥਿਤੀਆਂ ਵਿਚ ਵਾਹਿਗੁਰੂ ਨੂੰ ਵਿਭਾਜਿਤ ਨਹੀਂ ਕੀਤਾ ਜਾ ਸਕਦਾ । ਉਹ ਸਥਿਰ ਸਥਿਤੀ ਵਿਚ ਟਿਕਿਆ ਨਿਰਗੁਣ ਪਰਮੇਸ਼ਰ ਆਪ ਹੀ ਪਰਿਵਰਤਨਸ਼ੀਲ ਸਰਗੁਣ ਜਗਤ ਵਿਚ ਵਸਿਆ ਹੋਇਆ ਹੈ, ਪਰ ਭਾਸਮਾਨ ਪਰਿਵਰਤਨਸ਼ੀਲਤਾ ਵਿਚ ਵੱਸ ਕੇ ਵੀ ਅਪਰਿਵਰਤਿਤ ਹੀ ਰਹਿੰਦਾ ਹੈ । ਇੰਞ ਨਿਰਗੁਣ ਅਤੇ ਸਰਗੁਣ ਦੋਵੇਂ ਰੂਪ ਅਭੇਦ ਹਨ ।

[ਵੇਖੋ ੮੪੮]

**ਇਕ (ਰੰਗੀ):** ਇਕ-ਰਸ, ਲਗਾਤਾਰ । ੮੫੯

**ਦਾਸਨਿ ਦਾਸੁ ਹੋਵੈ ਤਾ ਹਰਿ ਪਾਏ ਵਿਚਹੁ ਆਪੁ ਗਵਾਈ ॥**
**ਭਗਤਾ ਕਾ ਕਾਰਜੁ ਹਰਿ ਅਨੰਦੁ ਹੈ ਅਨਦਿਨੁ ਹਰਿ ਗੁਣ ਗਾਈ ॥**
**ਸਬਦਿ ਰਤੇ ਸਦਾ ਇਕ ਰੰਗੀ ਹਰਿ ਸਿਉ ਰਹੇ ਸਮਾਈ ॥੧॥**

ਸੋਰਠਿ, ਮਹਲਾ ੩, ੩, ਸਫ਼ਾ ੬੦੦

**ਅਰਥ**: ਵਾਹਿਗੁਰੂ ਦੇ ਸੇਵਕਾਂ ਦਾ ਸੇਵਾਦਾਰ ਹੋ ਕੇ, ਆਪਾ ਭਾਵ ਆਪਣੇ ਅੰਦਰੋਂ ਦੂਰ ਕਰੇ, ਤਾਂ ਅਕਾਲ-ਪੁਰਖ ਨੂੰ ਮਿਲ ਪੈਂਦਾ ਹੈ । ਭਗਤਾਂ ਦਾ ਨਿੱਤ-ਕਾਰਜ ਕਰਤਾਰ ਦੇ ਗੁਣ ਗਾਣਾ ਅਤੇ ਪਰਮਾਤਮਾ ਦੇ ਮੇਲ ਦਾ ਆਨੰਦ ਲੈਣਾ ਹੈ । ਸ਼ਬਦ ਵਿਚ ਮਗਨ ਹੋਏ, ਉਹ ਇਕ-ਰਸ ਰਹਿੰਦੇ ਹਨ, ਉਹ ਸਦਾ ਪਰਮੇਸ਼ਰ ਵਿਚ ਲੀਨ ਰਹਿੰਦੇ ਹਨ ।

**ਦਾਸਨਿ ਦਾਸ**- ਸੇਵਕਾਂ ਦਾ ਸੇਵਕ । **ਵਿਚਹੁ**- ਅੰਦਰੋਂ, ਮਨ ਵਿਚੋਂ ।

[ਵੇਖੋ ੮੪੮]

**ਇਕ (ਰੰਗੀ)**: ਇਕੋ-ਇਕ ਦੇ ਪ੍ਰੇਮ ਵਾਲੇ । ੮੬੦

**ਸਾਚਿ ਰਤੇ ਭਗਤ ਇਕ ਰੰਗੀ ਦੂਜਾ ਰੰਗੁ ਨ ਕੋਈ ॥**
**ਨਾਨਕ ਜਿਸ ਕਉ ਮਸਤਕਿ ਲਿਖਿਆ ਤਿਸੁ ਸਚੁ ਪਰਾਪਤਿ ਹੋਈ ॥੪॥**

ਸੂਹੀ, ਮਹਲਾ ੩, ੩, ਸਫ਼ਾ ੭੬੯

**ਅਰਥ**: ਸੱਚ ਸਰੂਪ ਵਿਚ ਜੋ ਲੀਨ ਹਨ, ਉਹ ਇਕੋ-ਇਕ ਦੇ ਪ੍ਰੇਮ ਵਾਲੇ ਅਦੁੱਤੀ ਭਗਤ ਹਨ, ਉਨ੍ਹਾਂ ਨੂੰ ਦੂਜਾ ਕੋਈ ਹੋਰ ਰੰਗ ਚੰਗਾ ਨਹੀਂ ਲਗਦਾ । ਸੱਚ ਮਿਲਦਾ ਉਸ ਨੂੰ ਹੈ, ਜਿਸ ਦੇ ਮੱਥੇ ਉਪਰ ਅਜਿਹਾ ਲੇਖ ਅੰਕਿਤ ਹੁੰਦਾ ਹੈ ।

**ਰੰਗੁ**- ਪ੍ਰੇਮ । **ਮਸਤਕਿ**- ਮੱਥੇ ਉਤੇ ।

[ਵੇਖੋ ੮੪੮]

**ਇਕ (ਰਸ)**: ਨਿਰੰਤਰ ਜਾਪ । ੮੬੧

**ਨਾਮੁ ਇਕ ਰਸ ਰੰਗ ਨਾਮਾ ਨਾਮਿ ਲਾਗੀ ਲੀਉ ॥**
**ਮੀਤੁ ਸਾਜਨੁ ਸਖਾ ਬੰਧਪੁ ਹਰਿ ਏਕੁ ਨਾਨਕ ਕੀਉ ॥੨॥**

ਮਾਰੂ, ਮਹਲਾ ੫, ੨੮, ਸਫ਼ਾ ੧੦੦੨

**ਅਰਥ**: ਹੇ ਨਾਨਕ ! ਜਿਨ੍ਹਾਂ ਵਿਅਕਤੀਆਂ ਨੇ ਸੱਜਣ, ਮਿੱਤਰ, ਸਾਥੀ ਅਤੇ ਰਿਸ਼ਤੇਦਾਰ ਇਕ ਵਾਹਿਗੁਰੂ ਨੂੰ ਬਣਾ ਲਿਆ ਹੈ, ਉਹ ਨਾਮ ਵਿਚ ਸੁਰਤਿ ਇਕਾਗਰ ਕਰਨ ਲਈ ਨਾਮ ਦਾ ਨਿਰੰਤਰ ਜਾਪ ਕਰਦੇ ਹਨ ਅਤੇ ਨਾਮ ਨਾਲ (ਅਥਾਹ) ਪਿਆਰ ਕਰਦੇ ਹਨ ।

**ਲੀਉ**- ਲਿਵ, ਸੁਰਤਿ । **ਬੰਧਪੁ**- ਰਿਸ਼ਤੇਦਾਰ, ਸਨਬੰਧੀ । **ਰੰਗ**- ਪਿਆਰ।

[ਵੇਖੋ ੮੪੮]

**ਇਕ (ਰਾਤੀ)**: ਇਕ ਰੱਤੀ ਭਰ ਵੀ, ਥੋੜ੍ਹਾ ਚਿਰ ਵੀ । ੮੬੨

**ਹਰਿ ਬਿਨੁ ਰਹਿ ਨ ਸਕਉ ਇਕ ਰਾਤੀ ॥**
**ਜਿਉ ਬਿਨੁ ਅਮਲੈ ਅਮਲੀ ਮਰਿ ਜਾਈ ਹੈ**
**ਤਿਉ ਹਰਿ ਬਿਨੁ ਹਮ ਮਰਿ ਜਾਤੀ ॥ਰਹਾਉ॥**

ਧਨਾ., ਮਹਲਾ ੪, ੫, ਸਫ਼ਾ ੬੬੮

ਵੇਖੋ 'ਅਮਲੀ' ੨੯੫੮

[ਵੇਖੋ ੮੪੮]

**ਇਕ (ਲੋਕੀ)**: ਇਕ ਦੇਵਤਿਆਂ ਲਈ । ੮੬੩

**ਇਕ ਲੋਕੀ ਹੋਰੁ ਛਮਿਛਰੀ ਬ੍ਰਹਮਣੁ ਵਟਿ ਪਿੰਡੁ ਖਾਇ ॥**
**ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ ॥੪॥**

ਆਸਾ, ਮਹਲਾ ੧, ੩੨, ਸਫ਼ਾ ੩੫੮

**ਅਰਥ**: ਬ੍ਰਾਹਮਣ (ਜਵਾਂ ਜਾਂ ਚੌਲਾਂ ਦਾ) ਪਿੰਨ ਵਟ ਕੇ ਇਕ ਪਿੰਨ ਦੇਵਤਿਆਂ ਨੂੰ ਭੇਟਾ ਕਰਦਾ ਹੈ ਅਤੇ ਦੂਜਾ ਪਿੰਨ ਪਿਤਰਾਂ ਨੂੰ, (ਪਿੰਨ ਵਟਣ ਪਿਛੋਂ) ਉਹ ਆਪ (ਖੀਰ-ਪੂਰੀ ਆਦਿ ਜਜਮਾਨਾਂ ਦੇ ਘਰੋਂ) ਖਾਂਦਾ ਹੈ । (ਪਰ) ਹੇ ਨਾਨਕ ! (ਬ੍ਰਾਹਮਣ ਦਾ ਇਹ ਪਿੰਨ ਕਦ ਤਕ ਟਿਕਿਆ ਰਹੇਗਾ) ਪਰਮਾਤਮਾ ਦੀ ਮੇਹਰ ਦਾ ਪਿੰਨ ਕਦੇ ਮੁੱਕਦਾ ਹੀ ਨਹੀਂ ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ੩, ਸਫ਼ਾ ੩੫੮

**ਭਾਵ**: ਪਿਤਰਾਂ ਆਦਿਕ ਦੇ ਨਿਮਿਤ ਪਿੰਡ ਭਰਾਉਣੇ ਵਿਅਰਥ ਹਨ । ਇਹ ਸਥੂਲ ਭੋਜਨ ਪਰਲੋਕ ਵਿਚ ਨਹੀਂ ਪਹੁੰਚ ਸਕਦਾ । ਇਸ ਦਾ ਕੋਈ ਅਧਿਆਤਮਿਕ ਲਾਭ ਵੀ ਨਹੀਂ, ਸਿਵਾਇ ਇਸ ਦੇ ਕਿ ਬ੍ਰਾਹਮਣ ਦੀ ਰੋਜ਼ੀ ਦੇ ਵਸੀਲੇ ਦਾ ਇਹ ਇਕ ਅੰਗ ਹੈ । ਸੋ ਦਰਅਸਲ ਬ੍ਰਾਹਮਣ ਹੀ ਖਾਂਦਾ ਹੈ, ਪਿਤਰ ਨਹੀਂ ਖਾਂਦੇ । ਕਬੀਰ ਜੀ ਦਾ ਵਚਨ ਹੈ ਕਿ ਪਿੰਡ ਕਾਂ ਕੁੱਤੇ ਖਾਂਦੇ ਹਨ-

**ਪਿਤਰ ਭੀ ਬਪੁਰੇ ਕਹੁ ਕਉ ਪਾਵਹਿ ਕਊਆ ਕੂਕਰ ਖਾਹੀ ॥**

ਗਉੜੀ, ਕਬੀਰ, ੪, ਸਫ਼ਾ ੩੩੨

ਗੁਰੂ ਜੀ ਦਾ ਸਿਧਾਂਤ ਹੈ ਕਿ ਉਹ ਰੂਹਾਂ ਜਿਨ੍ਹਾਂ ਉਪਰ ਬਖ਼ਸ਼ਿਸ਼ ਹੋ ਗਈ ਹੈ ਉਹ ਉਸ ਭੋਜਨ ਨਾਲ ਤ੍ਰਿਪਤ ਰਹਿੰਦੀਆਂ ਹਨ, ਜੋ ਦਿਵਯ ਭੋਜਨ ਹੈ ਅਤੇ ਆਤਮਾ ਦਾ ਨਿੱਤ ਆਧਾਰ ਹੈ ।

**ਲੋਕੀ**- ਦੇਵਤਿਆਂ ਨਿਮਿਤ । **ਬ੍ਰਾਹਮਣ ਵਟਿ ਪਿੰਡ**- ਬ੍ਰਾਹਮਣ ਪਿੰਡ ਵਟਦਾ ਹੈ । **ਛਮਿਛਰੀ**- ਪਿਤਰ । **ਪਿੰਡੁ**- ਪਿਤਰਾਂ ਨਮਿਤ ਅਨਾਜ ਦਾ ਪਿੰਨਾ । **ਨਿਖੂਟਸਿ ਨਾਹਿ**- ਮੁੱਕਦਾ ਨਹੀਂ ।

[ਵੇਖੋ ੮੪੮]

**ਇਕਸ**: ਇਕ ਦਾ ਹੀ । ੮੬੪

**ਇਕਸ ਕਾ ਮਨਿ ਆਸਰਾ ਇਕੋ ਪ੍ਰਾਣ ਅਧਾਰੁ ॥**
**ਤਿਸੁ ਸਰਣਾਈ ਸਦਾ ਸੁਖੁ ਪਾਰਬ੍ਰਹਮੁ ਕਰਤਾਰੁ ॥੧॥**

ਸਿਰੀ., ਮਹਲਾ ੫, ੭੯, ਸਫ਼ਾ ੪੫

**ਅਰਥ**: ਇਕ ਦਾ ਹੀ ਮਨ ਨੂੰ ਸਹਾਰਾ ਹੈ, (ਉਹ) ਇਕੋ ਹੀ ਜੀਵਨ ਆਧਾਰ ਹੈ । ਉਸ ਪਾਰਬ੍ਰਹਮ ਕਰਤਾ-ਪੁਰਖ ਦੀ ਸ਼ਰਨ ਵਿਚ ਹਮੇਸ਼ਾ ਸੁਖ ਮਿਲਦਾ ਹੈ ।

**ਪ੍ਰਾਣ ਅਧਾਰੁ**- ਪ੍ਰਾਣਾਧਾਰ, ਜੀਵਨ ਦਾ ਆਸਰਾ ।

[ਸੰਸ. ਏਕਸ਼ (ਏਕਸ਼) एक+शस् : ਇਕ ਇਕ ਕਰ ਕੇ, ਇਕੱਲਾ ।
ਪ੍ਰਾ. एकसि (ਏਕਸਿ) : ਇਕ ਵਾਰ ।]

**ਇਕਸਰ**: ਇਕੱਲਿਆਂ ਹੀ । ੮੬੫

**ਦੁਖ ਸੁਖ ਕਰਿ ਕੈ ਕੁਟੰਬੁ ਜੀਵਾਇਆ ॥**
**ਮਰਤੀ ਬਾਰ ਇਕਸਰ ਦੁਖ ਪਾਇਆ ॥੨॥**

ਸੂਹੀ, ਕਬੀਰ, ੧, ਸਫ਼ਾ ੭੯੨

**ਅਰਥ**: ਔਖੇ-ਸੌਖੇ ਹੋ ਕੇ (ਹੇ ਮਨੁੱਖ ਤੂੰ !) ਪਰਿਵਾਰ ਦੀ ਪਾਲਣਾ ਕੀਤੀ, ਪਰ ਮ੍ਰਿਤੂ ਸਮੇਂ ਤੂੰ ਇਕੱਲਿਆਂ ਹੀ ਦੁਖੀ ਹੋਇਆ (ਭਾਵ ਜਿਨ੍ਹਾਂ ਲਈ ਔਖਾ ਹੋਇਆ ਉਨ੍ਹਾ ਕੋਈ ਮਦਦ ਨਾ ਕੀਤੀ) ।
**ਕੁਟੰਬੁ ਜੀਵਾਇਆ**- ਪਰਿਵਾਰ ਪਾਲਿਆ । **ਮਰਤੀ ਬਾਰ**- ਮਰਨ ਸਮੇਂ ।
[ਵੇਖੋ ੮੬੪]

## ਇਕਸੁ: ਇਕ (ਵਾਹਿਗੁਰੂ) । ੮੬੬

**ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ ॥**
**ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ ॥**
**ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ ॥.....੩॥**

ਮਾਝ (ਬਾਰਹ.), ਮਹਲਾ ੫, ੧, ਸਫ਼ਾ ੧੩੩-੩੪

**ਅਰਥ**: ਇਕ (ਵਹਿਗੁਰੂ) ਦਾ ਸਿਮਰਨ ਛਡ ਕੇ ਹੋਰ ਜੋ ਕਰਮ ਕੀਤੇ ਜਾਂਦੇ ਹਨ, ਉਹ ਸਾਰੇ ਮਰਨ ਤੋਂ ਪਹਿਲਾਂ ਹੀ ਖੋਹ ਲਏ ਜਾਂਦੇ ਹਨ ਜਾਂ ਮੁੱਕ ਜਾਂਦੇ ਹਨ (ਭਾਵ ਉਹ ਸੰਸਾਰ ਦੀ ਸ਼ੁਹਰਤ ਨਾਲ ਸੰਬੰਧਿਤ ਹੁੰਦੇ ਹਨ ਅਤੇ ਅਧਿਆਤਮਿਕ ਜੀਵਨ ਦਾ ਅੰਗ ਨਹੀਂ ਬਣ ਸਕਦੇ) । ਪਰਮਾਤਮਾ ਤੋਂ ਬਿਨਾ ਜੀਵਨ ਵਿਚ ਕੋਈ ਹੋਰ ਸੱਚਾ ਸਾਥੀ ਨਹੀਂ ਹੈ । ਉਸ ਨੂੰ ਵਿਸਾਰ ਕੇ ਖੁਆਰ ਹੋਣਾ ਪੈਂਦਾ ਹੈ । ਪਿਆਰ-ਸਰੂਪ ਅਕਾਲ-ਪੁਰਖ ਦੀ ਸ਼ਰਨ ਵਿਚ ਜੋ ਮਨੁੱਖ ਚਲੇ ਜਾਂਦੇ ਹਨ, ਉਨ੍ਹਾਂ ਦੀ ਮਹਿਮਾ ਪਵਿੱਤਰ (ਵਿਅਕਤੀ ਦੇ ਰੂਪ ਵਿਚ) ਹੁੰਦੀ ਹੈ ।
**ਅਗੈ**- ਪਹਿਲਾਂ ਹੀ । **ਖੋਹਿ**- ਖੋਹੇ । **ਦਯੁ**- ਪਿਆਰਾ ਪਰਮਾਤਮਾ । **ਵਿਗੁਚਣਾ**- ਖੁਆਰ ਹੋਣਾ ।
[ਵੇਖੋ ੮੬੪]

## ਇਕਸੈ: ਇਕ ਦੀ ਹੀ । ੮੬੭

**ਇਕੋ ਦਿਸੈ ਸਜਣੋ ਇਕੋ ਭਾਈ ਮੀਤੁ ॥**
**ਇਕਸੈ ਦੀ ਸਾਮਗਰੀ ਇਕਸੈ ਦੀ ਹੈ ਰੀਤਿ ॥...੪॥**

ਸਿਰੀ., ਮਹਲਾ ੫, ੭੫, ਸਫ਼ਾ ੪੪

**ਅਰਥ**: ਇਕੋ ਵਾਹਿਗੁਰੂ ਹੀ ਸੱਜਣ ਦਿਸਦਾ ਹੈ, ਉਹੋ ਇਕ ਭਰਾ ਅਤੇ ਮਿੱਤਰ ਹੈ । ਉਸ ਇਕ ਦੀ ਹੀ ਸਾਰੀ ਵਸਤੂ ਹੈ ਅਤੇ ਉਸ ਇਕ ਦੀ ਹੀ ਤੋਰੀ ਜਗਤ-ਮਰਯਾਦਾ ਤੁਰ ਰਹੀ ਹੈ ।
**ਸਾਮਗਰੀ**- ਵਸਤੂਆਂ । **ਰੀਤਿ**- ਸੰਸਾਰ ਦੀ ਮਰਯਾਦਾ ।
[ਵੇਖੋ ੮੬੪]

## ਇਕਹੀ: ਕਈਆਂ ਨੂੰ । ੮੬੮

**ਇਕ ਹੀ ਕਉ ਘਾਸੁ ਇਕ ਹੀ ਕਉ ਰਾਜਾ**
**ਇਨ ਮਹਿ ਕਹੀਐ ਕਿਆ ਕੂੜਾ ॥੫॥**

ਮਾਰੂ (ਸੋਲ.), ਮਹਲਾ ੫, ੧੦, ਸਫ਼ਾ ੧੦੮੧

**ਅਰਥ**: ਕਈਆਂ ਨੂੰ ਘਾਹ (ਖੋਦਣ ਦੀ ਕਿਰਤ ਦਿੱਤੀ ਹੈ) ਕਈਆਂ ਨੂੰ ਰਾਜਾ ਬਣਾਇਆ ਹੈ, ਇਨ੍ਹਾਂ (ਕੰਮਾਂ) ਵਿਚੋਂ ਕਿਸ ਨੂੰ ਗਲਤ ਕਹੀਏ ? (ਦੋਵੇਂ ਵਾਹਿਗੁਰੂ ਦੇ ਬਣਾਏ, ਉਸ ਨੇ ਆਪ ਵਖ-ਵਖ ਕੰਮਾਂ ਵਿਚ ਲਗਾਏ ਹਨ)।
**ਘਾਸੁ**- ਘਾਹ ਖੋਦਣ ਦਾ ਕੰਮ ।
[ਵੇਖੋ ੮੪੮]

## ਇਕਹੁ: ਇਕ (ਅਕਾਲ-ਪੁਰਖ) ਤੋਂ । ੮੬੯

**ਇਕਹੁ ਜਿ ਲਾਖੁ ਲਖਹੁ ਅਲਖੁ ਹੈ ਇਕੁ ਇਕੁ ਕਰਿ ਵਰਨਿਅਉ ॥**
**ਗੁਰ ਅਮਰਦਾਸ ਜਾਲਪੁ ਭਣੈ ਤੂ ਇਕੁ ਲੋੜਹਿ ਇਕੁ ਮੰਨਿਅਉ ॥੩॥**

ਸਵ., ਮਹਲੇ ੩ ਕੇ, ਜਾਲਪ ੩, ਸਫ਼ਾ ੧੩੯੪

**ਅਰਥ**: ਜਾਲਪ (ਭੱਟ) ਆਖਦਾ ਹੈ ਕਿ ਹੇ ਸਤਿਗੁਰੂ ਅਮਰਦਾਸ ਜੀ ! ਜਿਸ ਇਕ ਅਕਾਲ-ਪੁਰਖ ਤੋਂ ਲੱਖਾਂ ਰੂਪ ਸਿਰਜੇ ਗਏ ਅਤੇ ਜੋ ਇਨ੍ਹਾਂ ਲੱਖਾਂ ਰੂਪਧਾਰੀ ਜੀਵਾਂ ਦੀ ਪਹੁੰਚ ਤੋਂ ਪਰੇ ਹੈ, ਤੁਸੀਂ ਉਸ ਇਕ (ਪਰਮ ਹਸਤੀ) ਨੂੰ ਕੇਵਲ ਇਕ (ਅਦ੍ਵੈ) ਕਹਿ ਕੇ ਬਿਆਨਿਆ ਹੈ । ਤੁਸੀਂ (ਹਰ ਸਮੇਂ ਸਿਰਫ਼) ਇਕੋ ਦੀ ਚਾਹਨਾ ਕੀਤੀ ਹੈ ਅਤੇ ਉਸ ਇਕੋ ਨੂੰ (ਪੂਜਣ ਯੋਗ) ਮੰਨਿਆ ਹੈ ।
**ਲਖਹੁ**- ਲੱਖਾਂ ਤੋਂ । **ਵਰਨਿਅਉ**- ਵਰਣਨ ਕੀਤਾ ਹੈ, ਬਿਆਨਿਆ ਹੈ । **ਲੋੜਹਿ**- ਚਾਹੁੰਦਾ ਹੈਂ, ਚਾਹਨਾ ਕੀਤੀ ਹੈ । **ਭਣੈ**- ਆਖਦਾ ਹੈ ।
[ਵੇਖੋ ੮੪੮]

## ਇਕਠਾ: ਇਕੱਤਰ । ੮੭੦

**ਵੈਦਾ ਸੰਦਾ ਸੰਗੁ ਇਕਠਾ ਹੋਇਆ ॥**
**ਅਉਖਦ ਆਏ ਰਾਸਿ ਵਿਚਿ ਆਪਿ ਖਲੋਇਆ ॥**

ਫੁਨਹੇ, ਮਹਲਾ ੫, ੨੩, ਸਫ਼ਾ ੧੩੬੩

ਵੇਖੋ '**ਅਉਖਦ**' ੧੩੬੩ ੳ

[ਸੰਸ. एकस्थ (ਏਕਸ੍ਥ) : ਇਕੱਠਾ, ਇਕੱਤਰ ।
ਪ੍ਰਾ. एगट्ठ (ਏਗਟ੍ਠ) : ਇਕੱਠਾ, ਇਕੱਤਰ ।]

## ਇਕਠੀਆ: ਇਕੱਤਰ । ੮੭੧

**ਹਉ ਗੋਸਾਈ ਦਾ ਪਹਿਲਵਾਨੜਾ ॥ ਮੈ ਗੁਰ ਮਿਲਿ ਉਚ ਦੁਮਾਲੜਾ ॥**
**ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ ॥੧੭॥**

ਸਿਰੀ., ਮਹਲਾ ੫, ੨੯, ਸਫ਼ਾ ੭੪

ਵੇਖੋ '**ਉਚ ਦੁਮਾਲੜਾ**' ੭੪

[ਵੇਖੋ ੮੭੦]

## ਇਕਠੇ: ਇਕੱਠੇ (ਹੋਏ ਹਨ) । ੮੭੨

**ਸਭ ਇਕਠੇ ਹੋਇ ਆਇਆ ॥ ਘਰਿ ਜਾਸਨਿ ਵਾਟ ਵਟਾਇਆ ॥**
**ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ ॥੧੯॥**

ਸਿਰੀ., ਮਹਲਾ ੫, ੨੯, ਸਫ਼ਾ ੭੪

**ਅਰਥ**: ਸਾਰੇ ਜੀਵ ਇਸ ਦੁਨੀਆ ਵਿਚ ਆ ਇਕੱਠੇ ਹੋਏ ਹਨ । ਉਮਰ

ਪੂਰੀ ਹੋਣ ਤੇ ਸਾਰੇ ਘਰ ਵਲ ਮੁੜ ਜਾਣਗੇ, (ਪਰ ਇਕੋ ਰਸਤੇ ਨਹੀਂ ਜਾਣਗੇ) ਰਸਤੇ ਵਟਾ ਕੇ ਆਪੋ-ਆਪਣੇ ਥਾਂ ਨੂੰ ਜਾਣਗੇ । ਗੁਰਮੁਖ ਉਸ ਰਸਤੇ ਜਾਣਗੇ ਜੋ ਲਾਹਾ ਲੈ ਜਾਣ ਵਾਲਿਆਂ ਦਾ ਹੈ ਅਤੇ ਮਨਮੁਖ ਉਸ ਰਸਤੇ ਪੈਣਗੇ, ਜੋ ਪੂੰਜੀ ਗਵਾ ਦੇਣ ਵਾਲਿਆਂ ਦਾ ਹੈ ।

**ਘਰਿ**- ਜੀਵ ਜਿਥੋਂ ਆਏ ਸੀ ਉਸ ਘਰ ਵਿਚ, ਆਪਣੇ ਅਸਲੇ ਕੋਲ । **ਵਾਟ ਵਟਾਇਆ**- ਰਸਤੇ ਵਟਾ ਕੇ ਭਾਵ ਆਪੋ-ਆਪਣੇ ਰਾਹੇ । **ਮੂਲੁ**- ਉਹ ਗੁਣ ਪੂੰਜੀ ਜੋ ਜੀਵ ਲੈ ਕੇ ਆਇਆ ਸੀ ।

[ਵੇਖੋ ੮੭੦]

**ਇਕਤ**: ਇਕੱਠੀ । ੮੭੩

**ਲੈਦਾ ਬਦਦੁਆਇ ਤੂੰ ਮਾਇਆ ਕਰਹਿ ਇਕਤ ॥**
**ਜਿਸ ਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ ॥.....੩॥**

ਸਿਰੀ., ਮਹਲਾ ੫, ੭੧, ਸਫ਼ਾ ੪੨

**ਅਰਥ**: (ਲੋਕਾਂ ਦੀਆਂ) ਬਦਅਸੀਸਾਂ ਲੈ ਕੇ ਤੂੰ ਮਾਇਆ ਇਕੱਠੀ ਕਰਦਾ ਹੈਂ (ਪਰ) ਜਿਸ ਨੂੰ ਤੂੰ ਆਸਰਾ ਬਣਾਂਦਾ ਹੈਂ, ਉਹ ਮਾਇਆ ਤੇਰੇ ਸਮੇਤ ਨਾਸ਼ਮਾਨ ਹੈ ।

**ਬਦਦੁਆਇ**- ਬਦਅਸੀਸਾਂ । **ਅਨਿਤ**- ਨਾਸ਼ਵੰਤ । **ਪਤੀਆਇਦਾ**- ਆਸਰਾ ਬਣਾਂਦਾ ਹੈਂ ।

[ਸੰਸ. एकत्र (ਏਕਤ੍ਰ) एक+त्रल् : ਇਕੱਠਾ, ਸਭ ਇਕੱਠੇ ਮਿਲ ਕੇ, ਇਕ ਥਾਂ ਤੇ ।
ਪ੍ਰਾ. एक्कसि (ਏਕ੍ਕਸਿ) : ਇਕੱਠਾ ।]

**ਇਕੰਤੀ**: ਏਕਾਂਤ ਰਹਿਣ ਵਾਲਾ, ਇਕੱਲਾ, ਅਫੁਰ ਬ੍ਰਹਮ । ੮੭੪

**ਖਿਨ ਮਹਿ ਥਾਪਿ ਉਥਾਪਨਹਾਰਾ ॥**
**ਆਪਿ ਇਕੰਤੀ ਆਪਿ ਪਸਾਰਾ ॥.....੩॥**

ਮਾਝ, ਮਹਲਾ ੫, ੪੧, ਸਫ਼ਾ ੧੦੮

ਵੇਖੋ '**ਉਥਾਪਨਹਾਰਾ**' ੨੩੭

[ਸੰਸ. एकान्तं (ਏਕਾਨ੍ਤੰ) : ਇਕੱਲਾ ; ਵਿਸ਼ਾਲ ; ਨਿੱਤ, ਸਦਾ ; ਜ਼ਿਆਦਾ, ਸਮੁੱਚਾ ।
ਪ੍ਰਾ. एक्कंत (ਏਕ੍ਕੰਤ) : ਹਰ-ਤਰ੍ਹਾਂ ; ਬਿਲਕੁਲ ; ਜ਼ਰੂਰ ; ਵਿਸ਼ੇਸ਼ , ਨਿਰਾਲਾ ; ਅਸਾਧਾਰਣਤਾ ; ਇਕੱਲਾ ।]

**ਇਕਤੀਆਰ**: ਧਾਰਨ ਕਰ, ਰਾਹ ਫੜ । ੮੭੫

**ਬੰਦੇ ਬੰਦਗੀ ਇਕਤੀਆਰ ॥**
**ਸਾਹਿਬੁ ਰੋਸੁ ਧਰਉ ਕਿ ਪਿਆਰੁ ॥੧॥ਰਹਾਉ॥**

ਗਉੜੀ, ਕਬੀਰ, ੬੯, ਸਫ਼ਾ ੩੩੮

**ਅਰਥ**: ਹੇ ਇਨਸਾਨ ! ਭਗਤੀ ਦਾ ਰਾਹ ਫੜ । ਭਾਵੇਂ ਮਾਲਿਕ ਗੁੱਸਾ ਕਰੇ ਭਾਵੇਂ ਪਿਆਰ । (ਤੂੰ ਆਗਿਆ ਪਾਲਣ ਵਿਚ ਤੱਤਪਰ ਰਹਿ) ।

[ਅ. ਇਖ਼ਤਯਾਰ: ਅਧਿਕਾਰ, ਕਾਬੂ, ਅੰਗੀਕਾਰ, ਸਵੀਕਾਰ ।]

**ਇਕਤੁ (ਘਰਿ)**: ਇਕ ਟਿਕਾਣੇ ਉਤੇ । ੮੭੬

**ਮਨੁ ਇਕਤੁ ਘਰਿ ਆਣੈ ਸਭ ਗਤਿ ਮਿਤਿ ਜਾਣੈ ਹਰਿ ਰਾਮੋ ਨਾਮੁ ਰਸਾਏ ॥**
**ਜਨ ਕੀ ਪੈਜ ਰਖੈ ਰਾਮ ਨਾਮਾ ਪ੍ਰਹਿਲਾਦ ਉਧਾਰਿ ਤਰਾਏ ॥........੫॥**

ਆਸਾ (ਛੰਤ), ਮਹਲਾ ੪, ੯, ਸਫ਼ਾ ੪੪੩

ਵੇਖੋ '**ਉਧਾਰਿ**' ੩੫੧ ੳ

[ਵੇਖੋ ੮੭੩]

**ਇਕਤੁ (ਨਾਮਿ)**: ਇਕ ਨਾਮ ਵਿਚ । ੮੭੭

**ਹਰਿ ਜੀਉ ਅਵਗਣਿਆਰੇ ਨੋ ਗੁਣੁ ਕੀਜੈ ॥**
**ਆਪੇ ਬਖਸਿ ਲੈਹਿ ਨਾਮੁ ਦੀਜੈ ॥**
**ਗੁਰਮੁਖਿ ਹੋਵੈ ਸੋ ਪਤਿ ਪਾਏ ਇਕਤੁ ਨਾਮਿ ਨਿਵਾਸੀ ਹੇ ॥੧੨॥**

ਮਾਰੂ (ਸੋਲ.), ਮਹਲਾ ੫, ੫, ਸਫ਼ਾ ੧੦੪੮

**ਅਰਥ**: ਹੇ ਵਾਹਿਗੁਰੂ ਜੀ ! ਮੈਨੂੰ ਔਗੁਣ ਭਰੇ ਨੂੰ ਗੁਣਾਂ ਦੀ ਦਾਤ ਦਿਓ, ਮਿਹਰ ਕਰ ਕੇ (ਗੁਨਾਹ) ਮੁਆਫ਼ ਕਰੋ ਅਤੇ ਨਾਮ ਦਾ ਦਾਨ ਦਿਓ । ਕੇਵਲ ਇਕ ਨਾਮ ਵਿਚ ਨਿਵਾਸ ਬਖ਼ਸ਼ੋ । ਮੈਨੂੰ ਮਨਮੁਖ ਨੂੰ ਗੁਰਮੁਖ ਬਣਾ ਲਓ, ਆਪਣੇ ਇਤਬਾਰ ਲਾਇਕ ਬਣਾ ਲਓ ।

**ਗੁਣੁ ਕੀਜੈ**- ਗੁਣ ਪ੍ਰਦਾਨ ਕਰੋ, ਗੁਣਵਾਨ ਬਣਾਓ ।

[ਵੇਖੋ ੮੭੩]

**ਇਕਤੁਕਾ**: ਤੁਕਾਂਤ ਮਿਲਣ ਵਾਲੀਆਂ ਦੋ ਤੁਕਾਂ ਦਾ ਪਦ ਜਿਸ ਦੇ ਅੰਤ ਵਿਚ ਅੰਕ ਹੁੰਦਾ ਹੈ । ਗਾਇਨ ਸਮੇਂ ਇਨ੍ਹਾਂ ਦੋ ਤੁਕਾਂ ਦੀ ਇਕ ਤੁਕ ਬਣ ਜਾਂਦੀ ਹੈ । ਪ੍ਰਮਾਣ ਲਈ ਵੇਖੋ- ੮੭੮

**ਓਇ ਪਰਦੇਸੀਆ ਹਾਂ ॥ ਸੁਨਤ ਸੰਦੇਸਿਆ ਹਾਂ ॥੧॥**

ਆਸਾਵਰੀ, ਮਹਲਾ ੫ ਇਕਤੁਕਾ, ੧੬੩, ਸਫ਼ਾ ੪੧੦

**ਨੋਟ**: 'ਇਕਤੁਕਾ' ਸਿਰਲੇਖ ਸਾਧਾਰਣ ਦ੍ਰਿਸ਼ਟੀ ਤੋਂ ਇਹ ਪ੍ਰਭਾਵ ਦਿੰਦਾ ਹੈ ਕਿ ਉਹ ਸਬਦ ਜਿਸ ਦੇ ਹਰ ਪਦ ਵਿਚ ਇਕ ਤੁਕ ਹੋਵੇ, ਪਰ ਇਹ ਨਿਯਮ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਿਭਾਇਆ ਨਹੀਂ ਗਿਆ । ਮਸਲਨ ਰਾਗ ਬਸੰਤ ਵਿਚ ਇਕਤੁਕੇ ਦੋ ਤੁਕਾਂ ਦੇ ਰੂਪ ਵਿਚ ਵਿਦਮਾਨ ਹਨ । ਇਸੇ ਰਾਗ ਵਿਚ ਦੁਤੁਕੇ ਦੋ ਪੰਕਤੀਆਂ, ਤਿੰਨ ਪੰਕਤੀਆਂ ਅਤੇ ਚਾਰ ਪੰਕਤੀਆਂ ਪ੍ਰਤੀ ਸ਼ਬਦ-ਪਦ ਮੌਜੂਦ ਹਨ । ਇੰਞ ਇਹੋ ਗੱਲ ਯੁਕਤੀ ਪੂਰਣ ਲਗਦੀ ਹੈ ਕਿ ਗਾਇਨ ਸਮੇਂ ਇਕਤੁਕਿਆਂ ਦੇ ਇਕ ਪਦ ਨੂੰ ਇਕਤੁਕ ਦਾ ਰੂਪ ਮੰਨ ਕੇ ਭਾਵ ਇਕ ਤੁਕ ਨੂੰ ਅੱਧੀ ਤੁਕ ਮੰਨ ਕੇ ਇਕ ਵਿਸ਼ਿਸ਼ਟ ਸ਼ੈਲੀ ਨਾਲ ਗਾਇਆ ਜਾਂਦਾ ਹੋਵੇਗਾ ਅਤੇ ਇੰਞ ਹੀ ਚਾਰ ਪੰਕਤੀਆਂ ਵਾਲੇ ਦੁਤੁਕਿਆਂ ਵਿਚ ਵੀ ਹਰ ਪੰਕਤੀ ਨੂੰ ਅੱਧੀ ਪੰਕਤੀ ਮੰਨਿਆ ਜਾਂਦਾ ਹੋਵੇਗਾ, ਪਰ ਇਸ ਨਿਯਮ ਦਾ ਅਪਵਾਦ ਇਹ ਤੱਥ ਰਹੇਗਾ ਕਿ ਤਿੰਨ ਸੱਤਰਾਂ ਵਾਲੇ ਦੁਤੁਕਿਆਂ ਨੂੰ ਕਿਵੇਂ ਗਾਇਆ ਜਾਵੇ ?

[ਵੇਖੋ ੮੪੮]

**ਇਕਤੁਕੇ**: ਤੁਕਾਂਤ ਮਿਲਣ ਵਾਲੀਆਂ ੮੭੯

ਦੋ ਤੁਕਾਂ ਦਾ ਪਦ ਜਿਸ ਦੇ ਅੰਤ ਵਿਚ ਅੰਕ ਹੁੰਦਾ ਹੈ, ਗਾਇਨ ਕਰਨ ਸਮੇਂ ਇਨ੍ਹਾਂ ਦੋ ਤੁਕਾਂ ਦੀ ਇਕ ਹੀ ਤੁਕ ਬਣ ਜਾਂਦੀ ਹੈ (ਮਹਾਨ ਕੋਸ਼) ਯਥਾ :-

**ਕਾਚੀ ਮਟੁਕੀ ਬਿਨਸਿ ਬਿਨਾਸਾ ॥**
**ਜਿਸੁ ਛੂਟੈ ਤ੍ਰਿਕੁਟੀ ਤਿਸੁ ਨਿਜ ਘਰਿ ਵਾਸਾ ॥੨॥**
**ਊਚਾ ਚੜੈ ਸੁ ਪਵੈ ਪਇਆਲਾ ॥**
**ਧਰਨਿ ਪੜੈ ਤਿਸੁ ਲਗੈ ਨ ਕਾਲਾ ॥ ੩ ॥**
**ਭ੍ਰਮਤ ਫਿਰੇ ਤਿਨ ਕਿਛੂ ਨ ਪਾਇਆ ॥**
**ਸੇ ਅਸਥਿਰ ਜਿਨ ਗੁਰਸਬਦੁ ਕਮਾਇਆ ॥ ੪ ॥**
**ਜੀਉ ਪਿੰਡੁ ਸਭੁ ਹਰਿ ਕਾ ਮਾਲੁ ॥**
**ਨਾਨਕ ਗੁਰ ਮਿਲਿ ਭਏ ਨਿਹਾਲ ॥ ੫ ॥**

ਆਸਾ, ਮਹਲਾ ੫, ੧੩, ਸਫ਼ਾ ੩੭੪

[ਵੇਖੋ ੮੪੮]

**ਇਕਤੈ**: ਇਕੋ । ੮੮੦

**ਹਉ ਗੁਰ ਮਿਲਿ ਇਕੁ ਪਛਾਣਦਾ ॥ ਦੁਯਾ ਕਾਗਲੁ ਚਿਤਿ ਨ ਜਾਣਦਾ ॥**
**ਹਰਿ ਇਕਤੈ ਕਾਰੈ ਲਾਇਓਨੁ ਜਿਉ ਭਾਵੈ ਤਿੰਵੈ ਨਿਬਾਹਿ ਜੀਉ ॥ ੩ ॥**

ਸਿਰੀ., ਮਹਲਾ ੫, ੨੯, ਸਫ਼ਾ ੭੩

**ਅਰਥ**: (ਹੇ ਵਾਹਿਗੁਰੂ !) ਮੈਂ ਗੁਰੂ ਨਾਲ ਮਿਲਣ ਪਿੱਛੋਂ ਹੁਣ ਸਿਰਫ਼ ਇਕ (ਤੈਨੂੰ) ਹੀ ਪਛਾਣਦਾ ਹਾਂ । ਦ੍ਵੈਤ ਵਾਲਾ ਤਾਂ ਆਪਣੇ ਮਨ ਵਿਚੋਂ ਵਰਕਾ ਹੀ ਪਾੜ ਸੁੱਟਿਆ ਹੈ । ਹੁਣ ਤੂੰ (ਮੈਨੂੰ) ਇਕੋ (ਨਾਮ ਸਿਮਰਨ) ਦੀ ਕਮਾਈ ਵਿਚ ਲਾਇਆ ਹੈ, ਜਿਸ ਤਰ੍ਹਾਂ ਤੂੰ ਠੀਕ ਸਮਝੇਂ ਜੀਵਨ ਉਸੇ ਤਰਾਂ ਬਤੀਤ ਹੋਵੇ ।

**ਦੁਯਾ**- ਦੂਜੇ ਭਾਵ ਵਾਲਾ, ਦ੍ਵੈਤ ਵਾਲਾ । **ਕਾਗਲੁ**- ਕਾਗ਼ਜ਼ ।
[ਸੰਸ. एकत्व (ਏਕਤ੍ਵ) : ਇਕ ਹੋਣ ਦਾ ਭਾਵ ।]

**ਇਕਤ੍ਰ**: ਇਕੱਠੇ ਹੋ ਕੇ । ੮੮੧

**ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ ॥**
**ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ ॥੧॥**

ਬਸੰਤ (ਹਿੰਡੋਲ), ਮਹਲਾ ੫, ੧੯, ਸਫ਼ਾ ੧੧੮੫

**ਅਰਥ**: ਹੇ ਮੇਰੇ ਭਰਾਓ ! ਇਕੱਠੇ ਹੋ ਕੇ ਸਫ਼ਾ ਵਿਛਾ ਕੇ, ਮਿਲ ਬੈਠੋ । ਮੇਰ-ਤੇਰ ਦੂਰ ਕਰੋ, ਲਿਵ ਲਾਓ । ਗੁਰੂ ਦੁਆਰਾ ਕਰਤਾਰ ਦੇ ਨਾਮ ਦੇ ਸਾਂਝੀਵਾਲ ਬਣੋ ਭਾਵ ਸਤਸੰਗੀਆਂ ਦਾ ਅਨਿਖੜ ਅੰਗ ਬਣੋ ।

**ਦੁਬਿਧਾ**- ਮੇਰ-ਤੇਰ । **ਜੋੜੀ**- ਸਾਂਝੀਵਾਲ ।
[ਵੇਖੋ ੮੭੩]

**ਇਕਤ੍ਰ**: ਇਕੱਠੇ (ਹੁੰਦੇ ਹਨ), ਜਮ੍ਹਾਂ (ਹੁੰਦੇ ਹਨ) । ੮੮੨

**ਜਹ ਸਾਧ ਸੰਤਨ ਹੋਵਹਿ ਇਕਤ੍ਰ ॥**
**ਤਹ ਹਰਿ ਜਸੁ ਗਾਵਹਿ ਨਾਦ ਕਵਿਤ ॥**
**ਸਾਧ ਸਭਾ ਮਹਿ ਅਨਦ ਬਿਸ੍ਰਾਮ ॥**
**ਉਨ ਸੰਗੁ ਸੋ ਪਾਏ ਜਿਸੁ ਮਸਤਕਿ ਕਰਾਮ ॥ ੩ ॥**

ਧਨਾ., ਮਹਲਾ ੫, ੨੩, ਸਫ਼ਾ ੬੭੬

**ਅਰਥ**: ਜਿਥੇ ਸਾਧ-ਸੰਤ (ਭਾਵ ਗੁਰਸਿੱਖ) ਇਕੱਤਰ ਹੁੰਦੇ ਹਨ, ਉਥੇ ਉਹ ਸੰਗੀਤਮਈ ਢੰਗ ਨਾਲ ਵਾਹਿਗੁਰੂ ਦੀ ਸਿਫ਼ਤ ਦੇ ਗੀਤ ਗਾਂਦੇ ਹਨ (ਭਾਵ ਕੀਰਤਨ ਕਰਦੇ ਹਨ) । ਗੁਰਸਿੱਖਾਂ ਦੀ ਅਜਿਹੀ ਇਕਤਰਤਾ ਵਿਚ ਖ਼ੁਸ਼ੀ ਅਤੇ ਆਨੰਦ ਵਰਤਦਾ ਹੈ, ਪਰ (ਇਹ ਸੁਖ) ਉਨ੍ਹਾਂ ਦਾ ਸੰਗ ਕਰ ਕੇ ਉਹੀ ਪ੍ਰਾਪਤ ਕਰਦੇ ਹਨ, ਜਿਨ੍ਹਾਂ ਦੇ ਭਾਗ ਚੰਗੇ ਹੋਣ ।

ਨਾਦ- ਸੰਗੀਤਮਈ । **ਕਵਿਤ**- ਗੀਤ, ਸਿਫ਼ਤ ਦੇ ਗੀਤ । **ਕਰਾਮ**- ਕਰਮ, ਭਾਗ ।
[ਵੇਖੋ ੮੭੩]

**ਇਕਤ੍ਰਾ**: ਲੀਨ ਹੋ ਗਏ, ਸਮਾ ਗਏ । ੮੮੩

**ਪੰਚ ਚੇਲੇ ਮਿਲਿ ਭਏ ਇਕਤ੍ਰਾ ਏਕਸੁ ਕੈ ਵਸਿ ਕੀਏ ॥**
**ਦਸ ਬੈਰਾਗਨਿ ਆਗਿਆਕਾਰੀ ਤਬ ਨਿਰਮਲ ਜੋਗੀ ਥੀਏ ॥੨॥**

ਗਉੜੀ, ਮਹਲਾ ੫, ੧੩੨, ਸਫ਼ਾ ੨੦੮

**ਅਰਥ**: ਮਨ ਦੇ ਪੰਜ ਵਿਸ਼ੇ (ਜਿਹੜੇ ਵਿਕਾਰਾਂ ਵਲ ਦੌੜਦੇ ਸਨ) ਮਨ ਵਿਚ ਹੀ ਸਮਾ ਗਏ ਹਨ । ਹੁਣ ਉਹ ਇਕੋ (ਸ਼ੁੱਧ) ਮਨ ਦੇ ਕਾਬੂ ਵਿਚ ਹਨ । ਦਸ (ਗਿਆਨ ਅਤੇ ਕਰਮ) ਇੰਦ੍ਰੀਆਂ ਮਨ ਦੀਆਂ ਆਗਿਆਕਾਰ ਹੋ ਗਈਆਂ ਹਨ । ਇਸ ਤਰ੍ਹਾਂ (ਰੱਬ ਨਾਲ) ਜੁੜੇ ਸਾਧਕ ਪਵਿੱਤਰ ਜੀਵਨ ਵਾਲੇ ਹੋ ਗਏ ।

**ਪੰਚ ਚੇਲੇ**- ਪੰਜ ਵਿਸ਼ੇ : ਰੂਪ, ਰਸ, ਗੰਧ, ਸਪਰਸ਼, ਸ਼ਬਦ । **ਜੋਗੀ**- ਰੱਬ ਨਾਲ ਜੁੜੇ ਸਾਧਕ । **ਦਸ ਬੈਰਾਗਨਿ**- ਪੰਜ ਗਿਆਨ ਇੰਦ੍ਰੀਆਂ ਅਤੇ ਪੰਜ ਕਰਮ ਇੰਦ੍ਰੀਆਂ ।
[ਵੇਖੋ ੮੭੩]

**ਇਕਥੈ**: ਇਕ ਥਾਂ ਤੇ । ੮੮੪

**ਸੇ ਵਡਭਾਗੀ ਜਿਨੀ ਏਕੋ ਜਾਤਾ ॥**
**ਘਟਿ ਘਟਿ ਵਸਿ ਰਹਿਆ ਜਗਜੀਵਨੁ ਦਾਤਾ ॥**
**ਇਕਥੈ ਗੁਪਤੁ ਪਰਗਟੁ ਹੈ ਆਪੇ ਗੁਰਮੁਖਿ ਭ੍ਰਮੁ ਭਉ ਜਾਈ ਹੇ ॥ ੧੫ ॥**

ਮਾਰੂ (ਸੋਲ.), ਮਹਲਾ ੩, ੪, ਸਫ਼ਾ ੧੦੪੭

**ਅਰਥ**: ਉਹ (ਮਨੁੱਖ) ਉੱਤਮ ਭਾਗਾਂ ਵਾਲੇ ਹਨ, ਜਿਨ੍ਹਾਂ ਨੇ ਇਕ (ਪਰਮਾਤਮਾ) ਨੂੰ ਜਾਣ ਲਿਆ ਹੈ । (ਉਨ੍ਹਾਂ ਸ਼੍ਰੇਸ਼ਠ ਪੁਰਖਾਂ ਨੂੰ ਇਹ ਪਤਾ ਹੈ ਕਿ) ਜਗਤ ਨੂੰ ਜੀਵਨ ਦੇਣ ਵਾਲਾ ਵਾਹਿਗੁਰੂ ਹਰ ਹਿਰਦੇ ਵਿਚ ਵਸਿਆ ਹੋਇਆ ਹੈ । ਗੁਰੂ ਦੇ ਰਾਹੀਂ (ਮਨੁੱਖ ਦਾ) ਅਗਿਆਨ ਅਤੇ ਡਰ ਦੂਰ ਹੋ ਜਾਂਦਾ ਹੈ, ਫਿਰ ਉਹ ਵਾਹਿਗੁਰੂ ਇਕੋ ਥਾਂ ਤੇ ਹੀ ਅਦ੍ਰਿਸ਼ਟ ਤੇ ਦ੍ਰਿਸ਼ਟਮਾਨ ਜਾਪਦਾ ਹੈ (ਭਾਵ ਉਸ ਦੇ ਦੋਵੇਂ ਰੂਪ ਸਮਾਨਾਂਤਰ ਵਿਦਮਾਨ ਜਾਪਦੇ ਹਨ ।

ਇਹ ਲੋਹੀ ਕਿ ਕਦੋਂ ਉਹ ਸਿਰਫ਼ ਅਦ੍ਰਿਸ਼ਟ ਅਤੇ ਕਿਸੇ ਹੋਰ ਸਥਿਤੀ ਵਿਚ ਨਿਰੋਲ ਦ੍ਰਿਸ਼ਟਮਾਨ ਹੁੰਦਾ ਹੈ) ।
[ਸੰਸ. एकस्थानम् (ਏਕਸ੍ਥਾਨਮ੍) : ਇਕ ਸਥਾਨ ।
ਪ੍ਰਾ. ठाण (ਠਾਣ), ठाम (ਠਾਮ): ਸਥਾਨ, ਜਗਹ ।]

**ਇਕਨਾ**: ਕਈਆਂ ਨੂੰ, ਕੁਝ ਨੂੰ । ੮੮੫

**ਇਕਨਾ ਅੰਦਰਿ ਮਹਲਿ ਬੁਲਾਏ ਜਾ ਆਪਿ ਤੇਰੈ ਮਨਿ ਸਚੇ ਭਾਵੇ ॥ ਜਿਨਾ ਆਪੇ ਗੁਰਮੁਖਿ ਦੇ ਵਡਿਆਈ ਸੇ ਜਨ ਸਚੀ ਦਰਗਹਿ ਜਾਵੇ ॥ ੧੧ ॥**

ਬਿਹਾ. (ਵਾਰ), ਮਹਲਾ ੪, ਪਉੜੀ ੧੧, ਸਫ਼ਾ ੫੫੨-੫੩

**ਅਰਥ**: ਹੇ ਸਦਾ ਥਿਰ (ਵਾਹਿਗੁਰੂ) ! ਜਦੋਂ ਤੇਰੇ ਆਪਣੇ ਮਨ ਨੂੰ ਭਾ ਜਾਂਦਾ ਹੈ ਤਾਂ (ਬਖ਼ਸ਼ਿਸ਼) ਕਰ ਕੇ ਕਈਆਂ ਨੂੰ ਤੂੰ ਆਪਣੇ ਸੱਚਖੰਡ ਮਹਿਲ ਵਿਚ ਪ੍ਰਵੇਸ਼ ਦਿੰਦਾ ਹੈਂ । ਜਿਨ੍ਹਾਂ ਨੂੰ ਗੁਰੂ ਦੀ ਮੱਤ ਰਾਹੀਂ ਤੂੰ ਆਪ ਸਨਮਾਨ ਬਖ਼ਸ਼ਦਾ ਹੈਂ, ਉਹੀ ਸੇਵਕ-ਭਗਤ ਸੱਚੇ ਦਰ ਤੇ ਜਾਂਦੇ ਹਨ ।
[ਸੰਸ. एकाकिन् (ਏਕਾਕਿਨ੍) एक+आकिनच् : ਇਕੱਲਾ, ਇਕ ।]

**ਇਕਨਿ (ਕਿਨੈ)**: ਕੋਈ ਇਕ, ਕੋਈ ਵਿਰਲਾ । ੮੮੬

**ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ ॥**
**ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ॥**

ਸਲੋਕ, ਫਰੀਦ, ੧੧੮; ਸਫ਼ਾ ੧੩੮੪

**ਅਰਥ**: ਦਰਵੇਸ਼ੀ ਕਠਿਨ ਹੈ । (ਸਭ ਕੋਈ) ਓਪਰੀ-ਓਪਰੀ (ਵਿਖਾਵੇ ਦੀ) ਕਰਦਾ ਹੈ, ਦਰਵੇਸ਼ਾਂ ਵਾਲੀ ਰੀਤੀ ਉਪਰ ਕੋਈ ਇਕ ਹੀ ਚਲ ਸਕਦਾ ਹੈ ।
**ਚੋਪੜੀ**- ਓਪਰੀ-ਓਪਰੀ, ਦਿਖਾਵੇ ਮਾਤ੍ਰ । **ਦਰਵੇਸ਼ੀ**- ਫ਼ਕੀਰੀ । **ਗਾਖੜੀ**- ਕਠਿਨ । **ਦਰਵੇਸਾਵੀ**- ਦਰਵੇਸ਼ਾਂ ਦੀ । **ਰੀਤਿ**- ਮਰਯਾਦਾ ।
[ਵੇਖੋ ੮੮੫]

**ਇਕਨੀ**: ਕਈਆਂ ਨੇ । ੮੮੭

**ਇਕਨੀ ਸੁਣਿ ਕੈ ਮੰਨਿਆ ਹਰਿ ਉਤਮ ਕਾਮੁ ॥**
**ਅੰਤਰਿ ਹਰਿ ਰੰਗੁ ਉਪਜਿਆ ਗਾਇਆ ਹਰਿ ਗੁਣ ਨਾਮੁ ॥੧੩॥**

ਮਾਰੂ (ਵਾਰ), ਮਹਲਾ ੩, ਪਉੜੀ ੧੩, ਸਫ਼ਾ ੧੦੮੦

**ਅਰਥ**: ਕਈਆਂ ਨੇ ਵਾਹਿਗੁਰੂ (ਨਾਮ) ਸੁਣ ਕੇ ਵਿਸ਼ਵਾਸ ਕੀਤਾ ਹੈ, ਇਹ ਉੱਤਮ ਕੰਮ ਹੈ । ਉਨ੍ਹਾਂ ਦੇ ਦਿਲ ਵਿਚ ਕਰਤਾਰ ਦਾ ਪਿਆਰ ਉਤਪੰਨ ਹੋ ਗਿਆ, (ਉਨ੍ਹਾਂ ਨੇ) ਅਕਾਲ-ਪੁਰਖ ਦਾ ਜਸ ਗਾਇਨ ਕੀਤਾ ਹੈ ।
[ਵੇਖੋ ੮੮੫]

**ਇਕਨੀ**: ਕੁਝ ਲੋਕਾਂ ਨੇ । ੮੮੮

**ਇਕਿ ਹੋਏ ਅਸਵਾਰ ਇਕਨਾ ਸਾਖਤੀ ॥**
**ਇਕਨੀ ਬਧੇ ਭਾਰ ਇਕਨਾ ਤਾਖਤੀ ॥**

ਮਾਝ (ਵਾਰ), ਮਹਲਾ ੧, ਪਉੜੀ ੧੦, ਸਫ਼ਾ ੧੪੨

**ਅਰਥ**: (ਗੁਰੂ ਦਾ ਸ਼ਬਦ ਸੁਣ ਕੇ) ਕੁਝ ਲੋਕ ਤਾਂ (ਹੁਕਮ ਦੇ ਰਾਹ ਚਲਣ ਲਈ) ਸਵਾਰ ਹੋ ਗਏ, ਕੁਝ ਨੇ ਘੋੜਿਆਂ ਤੇ ਦੁਮਚੀਆਂ ਪਾ ਲਈਆਂ । ਕੁਝ ਲੋਕਾਂ ਨੇ ਸਾਮਾਨ ਦੀਆਂ ਪੰਡਾਂ ਬੰਨ੍ਹ ਕੇ ਤਿਆਰੀ ਕਰ ਲਈ ਹੈ ਅਤੇ ਕਈਆਂ ਨੇ (ਸਾਮਾਨ ਬੰਨ੍ਹਣ ਲਈ) ਦੌੜ-ਭੱਜ ਸ਼ੁਰੂ ਕਰ ਦਿੱਤੀ ਹੈ ।
**ਇਕਿ**- ਕੁਝ । **ਅਸਵਾਰ**- ਸਵਾਰ । **ਸਾਖਤੀ**- ਘੋੜੇ ਦੀ ਪੂਛ ਨਾਲ ਬੱਧਾ ਸਾਜ, ਦੁਮਚੀ । **ਤਾਖਤੀ**- ਦੌੜ-ਭੱਜ ।
[ਵੇਖੋ ੮੮੫]

**ਇਕਨੈ**: ਇਕ ਹੀ (ਮਿੱਟੀ) ਤੋਂ । ੮੮੯

**ਸਭੁ ਕੋ ਊਚਾ ਆਖੀਐ ਨੀਚ ਨ ਦੀਸੈ ਕੋਇ ॥**
**ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ ॥...੬॥**

ਸਿਰੀ. (ਅਸ.), ਮਹਲਾ ੧, ੧੪, ਸਫ਼ਾ ੬੨

**ਅਰਥ**: ਇਕ ਹੀ (ਮਿੱਟੀ) ਤੋਂ ਸਾਰੇ ਸਰੀਰ ਸਾਜੇ ਗਏ, ਇਕੋ ਸੂਰਜ ਹੈ, ਜਿਸ ਦੀ ਰੋਸ਼ਨੀ ਤਿੰਨ ਲੋਕਾਂ ਵਿਚ ਪਸਰੀ ਹੈ । ਤਾਂ ਫਿਰ ਸਭ ਨੂੰ ਉੱਚਾ ਆਖੀਏ, ਨੀਵਾਂ ਕੋਈ ਨਾ ਦਿਸੇ ।
**ਭਾਂਡੇ**- ਸਰੀਰ । **ਚਾਨਣੁ**- ਪ੍ਰਕਾਸ਼ । **ਤਿਹੁ ਲੋਇ**- ਤਿੰਨ ਲੋਕਾਂ ਵਿਚ ।
[ਵੇਖੋ ੮੮੫]

**ਇਕਨ੍ਹਾ**: ਕਈਆਂ ਦਾ । ੮੯੦

**ਇਕਨਾ ਵਖਤ ਖੁਆਈਅਹਿ ਇਕਨ੍ਹਾ ਪੂਜਾ ਜਾਇ ॥**
**ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ॥੬॥**

ਆਸਾ (ਅਸ.), ਮਹਲਾ ੧, ੧੧, ਸਫ਼ਾ ੪੧੭

**ਅਰਥ**: ਕਈਆਂ (ਮੁਸਲਮਾਨ ਇਸਤ੍ਰੀਆਂ) ਦਾ ਨਮਾਜ਼ ਦਾ ਸਮਾਂ ਖੁੰਝ ਰਿਹਾ ਹੈ, ਕਈਆਂ (ਹਿੰਦੂ ਇਸਤ੍ਰੀਆਂ) ਦਾ ਪੂਜਾ ਦਾ ਸਮਾਂ ਲੰਘ ਰਿਹਾ ਹੈ । ਹਿੰਦੂ ਇਸਤ੍ਰੀਆਂ ਦੇ ਚੌਂਕੇ ਦੀ ਪਵਿੱਤਰਤਾ ਭੰਗ ਹੋ ਗਈ ਹੈ ਅਤੇ (ਇਹੋ ਜਿਹੇ ਹਾਲਾਤ ਵਿਚ) ਉਹ ਇਸ਼ਨਾਨ ਕਰ ਕੇ ਟਿੱਕੇ ਕਿਵੇਂ ਲਾਣ ?
**ਭਾਵ**: ਬਾਬਰ ਦੇ ਹਮਲੇ ਕਾਰਨ ਹੋਈ ਦੁਰਦਸ਼ਾ ਦਾ ਜ਼ਿਕਰ ਕਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਐਮਨਾਬਾਦ ਵਿਚ ਹਿੰਦੂ ਅਤੇ ਮੁਸਲਮਾਨ ਇਸਤ੍ਰੀਆਂ ਦੀ ਬੇਪੱਤੀ ਦਾ ਹਾਲ ਬਿਆਨ ਕਰਦੇ ਹਨ । ਉਹ ਕਹਿੰਦੇ ਹਨ ਕਿ ਇਸ ਹਮਲੇ ਦਾ ਦੁਖਦਾਇਕ ਪਹਿਲੂ ਇਹ ਹੈ ਕਿ ਆਮ ਹਿੰਦੂ-ਮੁਸਲਮਾਨ ਜਿਸ ਦੀ ਸੱਤਾ ਲਈ ਸੰਘਰਸ਼ ਵਿਚ ਕੋਈ ਦਿਲਚਸਪੀ ਨਹੀਂ, ਉਨ੍ਹਾਂ ਦਾ ਧਰਮ-ਕਰਮ ਰਾਜਨੀਤਿਕ ਤਾਕਤ ਲਈ ਹੋਏ ਇਸ ਯੁੱਧ ਵਿਚ ਬੁਰੀ ਤਰ੍ਹਾਂ ਪ੍ਰਭਾਵਿਤ ਹੋਇਆ ਹੈ । ਸੱਤਾ ਦੇ ਭੁਖੇ ਲੋਕਾਂ ਦੁਆਰਾ ਪੈਦਾ ਕੀਤੀਆਂ ਇਹੋ-ਜਿਹੀਆਂ ਸਥਿਤੀਆਂ ਵਿਚ ਹਰ ਵਰਗ ਦਾ ਆਮ ਆਦਮੀ ਸੰਤਾਪ ਭੋਗਦਾ ਹੈ ।
**ਵਖਤ**- ਨਮਾਜ਼ ਦਾ ਵੇਲਾ । **ਖੁਆਈਅਹਿ**- ਖੁੰਝ ਰਿਹਾ ਹੈ । **ਪੂਜਾ ਜਾਇ**- ਪੂਜਾ ਦਾ ਸਮਾਂ ਨਿਕਲ ਰਿਹਾ ਹੈ । **ਕਿਉ ਟਿਕੇ ਕਢਹਿ**- ਟਿੱਕੇ ਕਿਵੇਂ ਲਾਣ। **ਨਾਇ**- ਇਸ਼ਨਾਨ ਕਰ ਕੇ ।
[ਵੇਖੋ ੮੮੫]

**ਇਕਨ੍ਹੀ**: ਕਈ । ੮੯੧

**ਸਲੋਕੁ ਮ: ੧॥ ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ ॥**
**ਇਕਨ੍ਹੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨ੍ਹਿ ਚੜੇ ॥...੧॥**

ਆਸਾ (ਵਾਰ), ਮਹਲਾ ੧, ਪਉੜੀ ੨੪, ਸਫ਼ਾ ੪੭੫

**ਅਰਥ**: ਵਾਹਿਗੁਰੂ ਨੇ (ਸਰੀਰ ਰੂਪੀ) ਬਰਤਨ ਆਪ ਹੀ ਬਣਾਏ ਹਨ ਅਤੇ ਆਪ ਹੀ ਇਨ੍ਹਾਂ ਨੂੰ ਭਰਦਾ ਹੈ । ਕਈ (ਭਾਂਡੇ) ਦੁੱਧ ਨਾਲ ਭਰੇ ਰਹਿੰਦੇ ਹਨ ਅਤੇ ਕਈ ਚੁੱਲ੍ਹੇ ਉਤੇ ਹੀ ਤਪਦੇ ਰਹਿੰਦੇ ਹਨ ।

**ਭਾਵ**: ਵਾਹਿਗੁਰੂ ਨੇ ਆਪ ਹੀ ਸਭ ਸਰੀਰਾਂ ਨੂੰ ਬਣਾਇਆ ਹੈ ਅਤੇ ਆਪ ਹੀ ਸਾਰਿਆਂ ਦੀ ਤਕਦੀਰ ਲਿਖ ਕੇ ਆਪਣੀ ਰਜ਼ਾ ਵਿਚ ਜੀਵਾਂ ਨੂੰ ਦੁਖ-ਸੁਖ ਦਿੰਦਾ ਹੈ ।

**ਸਮਾਈਐ**- ਭਰੇ ਰਹਿੰਦੇ ਹਨ ।

[ਵੇਖੋ ੮੮੫]

**ਇਕਫਾ**: ਇਕ ਰੂਪ, ਇਕੋ ਜਿਹੇ । ੮੯੨

**ਤੁਮਰੇ ਜਨ ਤੁਮ ਹੀ ਤੇ ਜਾਨੇ ਪ੍ਰਭ ਜਾਨਿਓ ਜਨ ਤੇ ਮੁਖਫਾ ॥**
**ਹਰਿ ਹਰਿ ਆਪੁ ਧਰਿਓ ਹਰਿ ਜਨ ਮਹਿ ਜਨ ਨਾਨਕੁ ਹਰਿ ਪ੍ਰਭੁ ਇਕਫਾ ॥੪॥**

ਪ੍ਰਭਾਤੀ, ਮਹਲਾ ੪, ੫, ਸਫ਼ਾ ੧੩੩੬-੩੭

**ਅਰਥ**: ਹੇ ਅਕਾਲ-ਪੁਰਖ ! ਤੇਰੇ ਸੇਵਕ ਤੇਰੀ ਕ੍ਰਿਪਾ ਨਾਲ ਹੀ (ਸੰਸਾਰ ਵਿਚ) ਉਜਾਗਰ ਹੁੰਦੇ ਹਨ । ਜਿਨ੍ਹਾਂ ਸੇਵਕਾਂ ਨੇ ਪਰਮਾਤਮਾ ਨੂੰ ਪ੍ਰਾਪਤ ਕਰ ਲਿਆ, ਉਹ ਸਨਮਾਨਿਤ (ਵਿਅਕਤੀ) ਬਣ ਜਾਂਦੇ ਹਨ । ਪਰਮਾਤਮਾ ਨੇ ਆਪਣੀ ਜੋਤਿ ਹੀ ਆਪਣੇ ਸੇਵਕਾਂ ਵਿਚ ਰਖੀ ਹੁੰਦੀ ਹੈ, ਇਸ ਕਰ ਕੇ ਨਾਨਕ ਆਖਦਾ ਹੈ ਕਿ (ਰੱਬ ਦਾ) ਸੇਵਕ ਅਤੇ ਰੱਬ (ਦੋਵੇਂ) ਇਕ ਰੂਪ ਹਨ ।

**ਮੁਖਫਾ**- ਇੱਜ਼ਤ ਵਾਲੇ, ਸਨਮਾਨਿਤ ।

[ਅ. ਇਕਫ਼ਾ : ਇਕੋ ਜਿਹੇ ।]

**ਇਕਲ**: ਇਕੱਲੇ ਰਹੇ ਹੋਏ । ੮੯੩

**ਚਲਿ ਚਲਿ ਗਈਆਂ ਪੰਖੀਆਂ ਜਿਨੀ ਵਸਾਏ ਤਲ ॥**
**ਫਰੀਦਾ ਸਰੁ ਭਰਿਆ ਭੀ ਚਲਸੀ ਥਕੇ ਕਵਲ ਇਕਲ ॥੬੬॥**

ਸਲੋਕ, ਫਰੀਦ, ੬੬, ਸਫ਼ਾ ੧੩੮੧

**ਅਰਥ**: ਪੰਛੀਆਂ ਦੀਆਂ ਡਾਰਾਂ, ਜਿਨ੍ਹਾਂ ਨੇ ਤਲਾਬ ਆ ਵਸਾਏ ਸਨ, ਕੂਚ ਕਰ-ਕਰ ਕੇ ਚਲੀਆਂ ਗਈਆਂ । ਹੇ ਫਰੀਦ ! ਸਰੋਵਰ ਦਾ ਜਲ ਵੀ ਸੁਕ ਜਾਏਗਾ, ਇਕੱਲੇ ਰਹੇ ਹੋਏ ਕਮਲ ਕੁਮਲਾ ਜਾਣਗੇ ।

**ਪੰਖੀਆਂ**- ਪੰਛੀਆਂ ਦੀਆਂ ਡਾਰਾਂ । **ਤਲ**- ਤਲਾਬ । **ਥਕੇ**- ਥੱਕ ਜਾਣਗੇ, ਕੁਮਲਾ ਜਾਣਗੇ । **ਸਰੁ**- ਸਰੋਵਰ । **ਕਵਲ**- ਕਮਲ ।

[ਸੰਸ. एकल (ਏਕਲ) एक+ला+क : ਇਕੱਲਾ, ਇਕਾਕੀ ।
ਪ੍ਰਾ. एगल्ल (ਏਗਲ੍ਲ) : ਇਕਾਕੀ, ਇਕੱਲਾ ।]

**ਇਕਾਂਤ**: ਨਿਰਲੇਪ । ੮੯੪

**ਪੇਖਿ ਪੇਖਿ ਬਿਗਸਾਉ ਸਾਜਨ ॥ ਪ੍ਰਭੁ ਆਪਨਾ ਇਕਾਂਤ ॥੧॥ਰਹਾਉ॥**

ਕਾਨੜਾ, ਮਹਲਾ ੫, ੧੫, ਸਫ਼ਾ ੧੩੦੦-੦੧

**ਅਰਥ**: ਆਪਣੇ ਪ੍ਰਭੂ ਸੱਜਣ ਨੂੰ ਨਿਰਲੇਪ ਵੇਖ-ਵੇਖ ਕੇ ਖਿੜ ਜਾਂਦਾ ਹਾਂ ।

**ਭਾਵ**: ਪ੍ਰਭੂ ਦੀ ਨਿਰਲੇਪਤਾ ਦਾ ਸੰਕੇਤ ਹੈ । ਉਹ ਜੋ ਸਾਰਿਆਂ ਵਿਚ ਰਚਿਆ ਹੈ, ਫਿਰ ਸਭ ਉਲਝਣਾਂ ਤੋਂ ਵਖਰਾ ਹੈ, ਨਿਰਾਲਾ ਹੈ, ਇਕਾਂਤ ਹੈ ।

**ਪੇਖਿ ਪੇਖਿ**- ਵੇਖ ਵੇਖ ਕੇ । **ਬਿਗਸਾਉ**- ਖਿੜ ਜਾਂਦਾ ਹਾਂ ।

[ਸੰਸ. एकांत (ਏਕਾਂਤ) एक+अंत : ਇਕੱਲਾ, ਇਕ ਤਰਫ਼, ਬਹੁਤ ਜ਼ਿਆਦਾ, ਅਚਲ ।
ਪ੍ਰਾ. एक्कंत (ਏਕ੍ਕੰਤ), एगंत (ਏਗੰਤ) : ਇਕੱਲਾ, ਵਿਸ਼ੇਸ਼, ਜ਼ਰੂਰ, ਅਸਾਧਾਰਣਤਾ, ਨਿਰਾਲਾ ।]

**ਇਕਾਂਤਿ**: ਏਕਾਂਤ ਵਿਚ, ਇਕੱਲ ਵਿਚ, ਏਕਾਂਤਵਾਸ । ੮੯੫

**ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ ॥**
**ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ ॥**

ਰਾਮ. (ਗੋਸਟਿ), ਮਹਲਾ ੧, ੫, ਸਫ਼ਾ ੯੩੮

**ਅਰਥ**: (ਹੇ ਜੋਗੀ ਲੋਕੋ !) ਨਾਨਕ ਉਨ੍ਹਾਂ (ਪਰਮ-ਪੁਰਖਾਂ) ਦਾ ਸੇਵਕ ਹੈ, ਜਿਹੜੇ ਅਪਹੁੰਚ ਅਤੇ ਅਦ੍ਰਿਸ਼ਟ ਪਰਮਤੱਤ ਦੇ ਆਪ ਦਰਸ਼ਨ ਕਰ ਕੇ ਹੋਰਾਂ ਨੂੰ ਕਰਵਾਂਦੇ ਹਨ । ਉਨ੍ਹਾਂ ਦਾ ਮਨ ਸੰਸਾਰਿਕ ਖ਼ਾਹਿਸ਼ਾਂ ਵਲੋਂ ਨਿਰਲੇਪ ਰਹਿੰਦਾ ਹੈ ਅਤੇ ਇਕ (ਨਿਰੰਕਾਰ) ਦਾ ਮਨ ਵਿਚ ਵਸ ਜਾਣਾ ਹੀ (ਉਨ੍ਹਾਂ ਲਈ) ਏਕਾਂਤਵਾਸ ਹੈ ।

[ਵੇਖੋ ੮੯੪]

**ਇਕਾਂਤੀ**: ਨਿਰਲੇਪ । ੮੯੬

**ਸੇ ਨਿਰਭਉ ਜਿਨ ਭਉ ਪਇਆ ॥ ਸੋ ਸੁਖੀਆ ਜਿਸੁ ਭ੍ਰਮੁ ਗਇਆ ॥**
**ਸੋ ਇਕਾਂਤੀ ਜਿਸੁ ਰਿਦਾ ਥਾਇ ॥ ਸੋਈ ਨਿਹਚਲੁ ਸਾਚ ਠਾਇ ॥੩॥**

ਬਸੰਤ, ਮਹਲਾ ੫, ੩, ਸਫ਼ਾ ੧੧੮੦

**ਅਰਥ**: ਉਹ (ਵਿਅਕਤੀ) ਨਿਡਰ ਹੋ ਜਾਂਦੇ ਹਨ, ਜੋ ਵਾਹਿਗੁਰੂ ਦੇ ਡਰ ਵਿਚ ਵਿਚਰਦੇ ਹਨ । ਉਹ ਮਨੁੱਖ ਸੁਖੀ ਹੈ, ਜਿਸ ਦੇ ਜੀਵਨ ਵਿਚੋਂ ਅਗਿਆਨ ਚਲਾ ਗਿਆ । ਉਹ (ਸੰਸਾਰ ਦੇ ਦੁਖ-ਸੁਖ) ਤੋਂ ਨਿਰਲੇਪ ਹੈ, ਜਿਸ ਦਾ ਅੰਤਹਕਰਣ (ਭਟਕਣਾ ਮੁਕਤ ਹੋ ਕੇ) ਟਿਕ ਗਿਆ ਹੈ । ਉਹ (ਗੁਰਮੁਖ ਮਨੁੱਖ) ਸਹਿਜ-ਸਥਿਤੀ ਪ੍ਰਾਪਤ ਕਰ ਲੈਂਦਾ ਹੈ, ਜੋ ਸੱਚ ਵਿਚ ਟਿਕ ਜਾਵੇ ।

[ਸੰਸ. एकांती (ਏਕਾਂਤੀ) एकांत+इनि : ਇਕਾਂਤਵਾਸੀ, ਸੰਸਾਰਿਕ ਰੁਝੇਵਿਆਂ ਤੋਂ ਪੂਰੀ ਤਰ੍ਹਾਂ ਨਿਰਲੇਪ ਹੋ ਕੇ ਭਗਤੀ ਕਰਨ ਵਾਲਾ ।]

**ਇਕਾ**: ਇਕੋ, ਇਕ ਹੀ । ੮੯੭

**ਆਸਾ ਸਭੇ ਲਾਹਿ ਕੈ ਇਕਾ ਆਸ ਕਮਾਉ ॥**
**ਜਿਨੀ ਸਤਿਗੁਰੁ ਸੇਵਿਆ ਤਿਨ ਅਗੈ ਮਿਲਿਆ ਥਾਉ ॥੧॥**

ਸਿਰੀ., ਮਹਲਾ ੫, ੧੫, ਸਫ਼ਾ ੪੩

**ਅਰਥ**: ਸਾਰੀਆਂ ਇਛਾਵਾਂ ਦਾ ਤਿਆਗ ਕਰ ਕੇ ਮੈਂ ਇਕੋ ਆਸ (ਦੀ

ਪੂਰਤੀ) ਲਈ ਸਾਧਨਾ ਕਰ ਰਿਹਾ ਹਾਂ । ਜਿਨ੍ਹਾਂ ਨੇ ਸੱਚੇ ਗੁਰੂ ਦੀ ਸੇਵਾ ਕੀਤੀ ਹੈ, ਉਨ੍ਹਾਂ ਦੀ ਅੱਗੇ ਪਰਮਤੱਤ ਵਿਚ ਸਮਾਈ ਹੋ ਗਈ ।
**ਆਸ ਕਮਾਉ**- ਆਸ ਕਮਾ ਰਿਹਾ ਹਾਂ ; ਭਾਵ ਆਸ ਪੂਰਤੀ ਲਈ ਯਤਨ ਕਰ ਰਿਹਾ ਹਾਂ ।
[ਵੇਖੋ ੮੪੮]

**ਇਕਾਕੀ**: ਇਕ ਦੀ, ਇਕ ਅਕਾਲ-ਪੁਰਖ ਦੀ । ੮੯੮

**ਹਰਿ ਜੀ ਲਾਜ ਰਖਹੁ ਹਰਿ ਜਨ ਕੀ ॥**
**ਹਰਿ ਹਰਿ ਜਪਨੁ ਜਪਾਵਹੁ ਅਪਨਾ**
**ਹਮ ਮਾਗੀ ਭਗਤਿ ਇਕਾਕੀ ॥ਰਹਾਉ॥**

ਧਨਾ., ਮਹਲਾ ੪, ੬, ਸਫ਼ਾ ੬੬੮

**ਅਰਥ**: ਹੇ ਅਕਾਲ-ਪੁਰਖ ! ਆਪਣੇ ਸੇਵਕ ਦੀ ਲਾਜ ਰਖੋ । (ਦਾਸ ਨੂੰ) ਆਪਣੇ ਨਾਮ ਦੇ ਸਿਮਰਨ ਵਿਚ ਪਰਵਿਰਤ ਕਰੋ । ਮੈਂ (ਤੁਹਾਡੇ ਤੋਂ) ਸਿਰਫ਼ ਇਕੋ ਦੀ ਭਗਤੀ ਮੰਗੀ ਹੈ ।
[ਵੇਖੋ ੮੮੫]

**ਇਕਾਤੀ**: ਇਕਾਂਤਵਾਸੀ, ਇਕੱਲਿਆਂ ਰਹਿਣ ਵਾਲਾ । ੮੯੯

**ਆਪਿ ਇਕਾਤੀ ਹੋਇ ਰਹੈ ਆਪੇ ਵਡ ਪਰਵਾਰੁ ॥**
**ਨਾਨਕੁ ਮੰਗੈ ਦਾਨੁ ਹਰਿ ਸੰਤਾ ਰੇਨਾਰੁ ॥...੨੧॥**

ਬਿਹਾ. (ਵਾਰ), ਮਹਲਾ ੪, ਪਉੜੀ ੨੧, ਸਫ਼ਾ ੫੫੬

**ਅਰਥ**: ਹੇ ਭਾਈ ! ਵਾਹਿਗੁਰੂ ਆਪ ਇਕੱਲਿਆਂ ਰਹਿਣ ਵਾਲਾ ਹੈ, ਆਪ ਹੀ ਵੱਡੇ ਪਰਿਵਾਰ ਵਾਲਾ ਹੋ ਕੇ (ਪਸਾਰੇ ਵਾਲਾ ਦਿਸਦਾ ਹੈ) । ਨਾਨਕ ਵਾਹਿਗੁਰੂ ਦੇ ਸੰਤਾਂ ਦੀ ਚਰਨ ਧੂੜ ਦਾ ਦਾਨ ਮੰਗਦਾ ਹੈ ।
**ਸੰਤਾ ਰੇਨਾਰੁ**- ਸੰਤਾਂ ਦੀ ਚਰਨ ਧੂੜ ; ਅਰਥਾਤ ਨਿਮਰਤਾ ਸਹਿਤ ਸੰਤਾਂ ਦੀ ਸੰਗਤ ਕਰਨੀ ।
[ਵੇਖੋ ੮੯੬]

**ਇਕਾਤੀ**: ਅਨਿੰਨ, ਕੇਵਲ ਇਕੋ ਦੀ । ੯੦੦

**ਨਿਰਹਾਰੀ ਕੇਸਵ ਨਿਰਵੈਰਾ ॥ ਕੋਟਿ ਜਨਾ ਜਾ ਕੇ ਪੂਜਹਿ ਪੈਰਾ ॥**
**ਗੁਰਮੁਖਿ ਹਿਰਦੈ ਜਾ ਕੈ ਹਰਿ ਹਰਿ ਸੋਈ ਭਗਤੁ ਇਕਾਤੀ ਜੀਉ ॥੩॥**

ਮਾਝ (ਚਉ.), ਮਹਲਾ ੫, ੧੩, ਸਫ਼ਾ ੯੮

**ਅਰਥ**: ਸੁੰਦਰ ਕੇਸਾਂ ਵਾਲਾ (ਵਾਹਿਗੁਰੂ) ਵੈਰ-ਮੁਕਤ ਅਤੇ ਆਹਾਰ (ਦੀ ਭੁਖ) ਤੋਂ ਉਪਰ ਹੈ । ਕਰੋੜਾਂ ਹੀ ਸੇਵਕ ਉਸ ਦੇ ਚਰਨ ਪੂਜਦੇ ਹਨ । (ਪਰ) ਗੁਰੂ ਦੇ ਬਚਨਾਂ ਅਨੁਸਾਰ (ਜੋ ਮਨੁੱਖ) ਹਿਰਦੇ ਵਿਚ ਉਸ ਦਾ ਸਿਮਰਨ ਕਰਦੇ ਹਨ, ਉਹੋ ਸੇਵਕ (ਵਾਹਿਗੁਰੂ ਦੇ) ਅਨਿੰਨ ਭਗਤ ਹਨ ।
**ਨਿਰਹਾਰੀ**- ਜੋ ਆਹਾਰ ਨਾ ਕਰੇ । **ਕੇਸਵ**- ਸੋਹਣੇ ਅਤੇ ਲੰਬੇ ਵਾਲਾਂ ।
[ਵੇਖੋ ੮੯੬]

**ਇਕਾਤੀਆ**: ਇਕਾਂਤਵਾਸੀ, ਇਕੱਲਾ ਰਹਿਣ ਵਾਲਾ, ੯੦੧
ਇਕਾਂਤ ਪਸੰਦ, ਨਿਰਲੇਪ ।

**ਆਪੇ ਹੀ ਵਡ ਪਰਵਾਰੁ ਆਪਿ ਇਕਾਤੀਆ ॥**
**ਆਪਣੀ ਕੀਮਤਿ ਆਪਿ ਆਪੇ ਹੀ ਜਾਤੀਆ ॥...੨੦॥**

ਰਾਮ. (ਵਾਰ), ਮਹਲਾ ੫, ਪਉੜੀ ੨੦, ਸਫ਼ਾ ੯੬੫

**ਅਰਥ**: ਆਪ ਹੀ ਵੱਡੇ ਪਰਵਾਰ ਵਾਲਾ ਹੈ, ਆਪ ਹੀ ਅਲਗ ਹੈ । ਆਪਣੀ ਕੀਮਤ ਆਪ ਹੀ ਸਮਝਦਾ ਹੈ ।
**ਜਾਤੀਆ**- ਜਾਣਦਾ ਹੈ, ਸਮਝਦਾ ਹੈ ।
[ਵੇਖੋ ੮੯੬]

**ਇਕਿ**: ਕਈ ਮਨੁੱਖ । ੯੦੨

**ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ ॥**
**ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ ॥**
**ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ ॥੩॥**

ਸਿਰੀ., ਮਹਲਾ ੧, ੬, ਸਫ਼ਾ ੧੬

ਵੇਖੋ **'ਅਗੈ'** ੧੯੪੭

[ਵੇਖੋ ੮੪੮]

**ਇਕਿ**: ਕਈ ਐਸੇ ਹਨ । ੯੦੩

ਮ: ੩॥
**ਇਕਿ ਸਦਾ ਇਕਤੈ ਰੰਗਿ ਰਹਹਿ ਤਿਨ ਕੈ ਹਉ ਸਦ ਬਲਿਹਾਰੈ ਜਾਉ ॥**
**ਤਨੁ ਮਨੁ ਧਨੁ ਅਰਪੀ ਤਿਨ ਕਉ ਨਿਵਿ ਨਿਵਿ ਲਾਗਉ ਪਾਇ ॥**
**ਤਿਨ ਮਿਲਿਆ ਮਨੁ ਸੰਤੋਖੀਐ ਤ੍ਰਿਸਨਾ ਭੁਖ ਸਭ ਜਾਇ ॥**
**ਨਾਨਕ ਨਾਮਿ ਰਤੇ ਸੁਖੀਏ ਸਦਾ ਸਚੇ ਸਿਉ ਲਿਵ ਲਾਇ ॥੨॥**

ਵਡ. (ਵਾਰ), ਮਹਲਾ ੪, ਪਉੜੀ ੫, ਸਫ਼ਾ ੫੮੭

**ਅਰਥ**: ਕਈ ਐਸੇ ਹਨ, ਜੋ ਇਕ ਵਾਹਿਗੁਰੂ ਦੇ ਹੀ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ । ਉਨ੍ਹਾਂ ਤੋਂ ਮੈਂ ਸਦਾ ਕੁਰਬਾਨ ਜਾਂਦਾ ਹਾਂ । ਤਨ, ਮਨ, ਧਨ ਉਨ੍ਹਾਂ ਨੂੰ ਅਰਪ ਕੇ, ਝੁਕ-ਝੁਕ ਕੇ ਉਨ੍ਹਾਂ ਦੇ ਪੈਰੀਂ ਪੈਂਦਾ ਹਾਂ । ਉਨ੍ਹਾਂ ਨੂੰ ਮਿਲ ਕੇ ਮਨ ਸੰਤੋਖਦਾ ਹੈ, ਤ੍ਰਿਸ਼ਨਾ-ਭੁਖ ਸਾਰੀ ਮਿਟਦੀ ਹੈ । ਨਾਮ ਵਿਚ ਰੱਤਿਆਂ, ਸਦਾ ਸੁਖੀ ਹੋਈਦਾ ਹੈ, ਸੱਚੇ ਪਰਮੇਸ਼ਰ ਵਿਚ ਲਿਵ ਲਗਦੀ ਹੈ ।
[ਵੇਖੋ ੮੪੮]

**ਇਕਿ**: ਕਈਆਂ ਨੂੰ । ੯੦੪

**ਗੁਰਮੁਖਿ ਸਖੀਆ ਸਿਖ ਗੁਰੂ ਮੇਲਾਈਆ ॥**
**ਇਕਿ ਸੇਵਕ ਗੁਰ ਪਾਸਿ ਇਕਿ ਗੁਰਿ ਕਾਰੈ ਲਾਈਆ ॥**

ਸੋਰਠਿ (ਵਾਰ), ਮਹਲਾ ੪, ਪਉੜੀ ੧੪, ਸਫ਼ਾ ੬੪੮

**ਅਰਥ**: ਗੁਰਮੁਖਾਂ ਨਾਲ ਸਤਿਸੰਗ ਕਰਨ ਵਾਲੇ ਸਿੱਖਾਂ ਨੂੰ ਗੁਰੂ ਨੇ ਸਹੇਲੀਆਂ ਵਾਂਗ ਮਿਲਾ ਦਿੱਤਾ ਹੈ । ਕਈ ਸੇਵਕ ਬਣ ਕੇ ਪਾਸ ਸੇਵਾ ਲਈ ਰਹਿ ਪਏ ਹਨ, ਕਈਆਂ ਨੂੰ ਗੁਰੂ ਨੇ (ਹੋਰ) ਕੰਮਾਂ ਵਿਚ ਲਾ ਦਿੱਤਾ ਹੈ।
[ਵੇਖੋ ੮੪੮]

**ਇਕੀਸ**: ਇਕ ਰੂਪ, ਤਦਰੂਪ, ਅਦ੍ਵੈ । ੯੦੫

**ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥**
**ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥**
**ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥**

ਜਪੁ , ਪਉੜੀ ੩੨, ਸਫ਼ਾ ੭

**ਅਰਥ**: ਅਕਾਲ-ਪੁਰਖ ਦੀ ਪ੍ਰਾਪਤੀ ਦੇ ਇਸ ਮਾਰਗ ਉਤੇ ਚਲਦਿਆਂ (ਵਾਹਿਗੁਰੂ ਨਾਲ) ਤਦਰੂਪ ਹੋ ਕੇ ਅਰਥਾਤ ਆਪਾ ਭਾਵ ਮਾਰ ਕੇ ਹੀ ਅੱਗੇ ਵਧਿਆ ਜਾ ਸਕਦਾ ਹੈ । (ਹਉਮੈ ਮਾਰੇ ਬਿਨਾ ਜੋ ਹੋਰ ਮਨੋ-ਕਲਪਿਤ ਕਰਮ-ਕਾਂਡਾਂ ਰਾਹੀਂ ਪਰਮੇਸ਼ਰ ਦੇ ਨੇੜੇ ਹੋਣ ਦੀ ਡੀਂਗ ਮਾਰਦੇ ਹਨ, ਉਨ੍ਹਾਂ ਦੀ ਸਥਿਤੀ ਤਾਂ ਇਸ ਤਰ੍ਹਾਂ ਹੈ ਕਿ) ਆਕਾਸ਼ ਦੀਆਂ ਗੱਲਾਂ ਸੁਣ ਕੇ ਕੀੜਿਆਂ ਨੂੰ ਵੀ ਇਹ ਰੀਸ ਆ ਗਈ ਹੈ (ਅਸੀਂ ਭੀ ਖੰਭਾਂ ਨਾਲ ਸ਼ਾਇਦ ਪੰਛੀਆਂ ਵਾਂਗ ਆਕਾਸ਼ ਵਿਚ ਉੱਚੇ ਉੱਡ ਸਕੀਏ, ਪਰ) ਹੇ ਨਾਨਕ ! (ਅਹੰਕਾਰ-ਮੁਕਤ ਹੋ ਕੇ ਪ੍ਰਾਪਤ ਕੀੜੀ) ਬਖ਼ਸ਼ਿਸ਼ ਨਾਲ ਹੀ ਵਾਹਿਗੁਰੂ ਨੂੰ ਮਿਲ ਸਕੀਦਾ ਹੈ । (ਨਹੀਂ ਤਾਂ) ਝੂਠੇ ਮਨੁੱਖ ਦੇ (ਰੱਬ ਪ੍ਰਾਪਤੀ ਸੰਬੰਧੀ ਦਾਵੇ) ਸਿਰਫ਼ ਝੂਠੀਆਂ ਗੱਪਾਂ ਹੀ ਹਨ ।

**ਏਤੁ ਰਾਹਿ**- ਇਸ ਮਾਰਗ ਤੇ । **ਪਤਿ**- ਪਤੀ, ਵਾਹਿਗੁਰੂ । **ਪਵੜੀਆ**- ਅਧਿਆਤਮਿਕ ਉਚਾਈ ਵਾਲਾ ਪੰਧ । **ਕੀਟਾ**- ਕੀੜਿਆਂ ਨੂੰ । **ਠੀਸ**- ਗੱਪ, ਸ਼ੇਖੀ ।

[ਸੰਸ. एकविंशति: (ਏਕਵਿੰਸ਼ਤਿ:) : ਇਕੀ ।
ਪ੍ਰਾ. एगवीसा (ਏਗਵੀਸਾ) : ਇਕੀ ।]

**ਇਕੀਸ**: ਇਕੀ, ੨੧ । ੯੦੬

**ਗਜ ਨਵ ਗਜ ਦਸ ਗਜ ਇਕੀਸ ਪੁਰੀਆ ਏਕ ਤਨਾਈ ॥**
**ਸਾਠ ਸੂਤ ਨਵ ਖੰਡ ਬਹਤਰਿ ਪਾਟੁ ਲਗੋ ਅਧਿਕਾਈ ॥੧॥**

ਗਉੜੀ, ਕਬੀਰ, ੫੪, ਸਫ਼ਾ ੩੩੫

**ਅਰਥ**: (ਕਬੀਰ ਜੀ ਜਾਤਿ ਦੇ ਜੁਲਾਹੇ ਸਨ ਅਤੇ ਉਨ੍ਹਾਂ ਦਾ ਮੁੱਖ ਪਰਿਵਾਰਿਕ ਕਿੱਤਾ ਕਪੜੇ ਬੁਣਨਾ ਸੀ । ਇਸ ਸ਼ਬਦ ਵਿਚ ਉਹ ਮਾਨਵੀ ਕਾਇਆ ਨੂੰ ਜੁਲਾਹੇ ਦੀ ਖੱਡੀ ਨਾਲ ਤਸ਼ਬੀਹ ਦਿੰਦਿਆਂ ਸੰਕੇਤਿਕ ਭਾਸ਼ਾ ਵਿਚ ਆਖਦੇ ਹਨ ਕਿ) ਸਰੀਰ ਦੇ ਨੌਂ ਦਰਵਾਜ਼ੇ (ਤਾਣੀ ਦੇ) ਨੌਂ ਗਜ਼ ਹਨ, ਦਸ ਇੰਦ੍ਰੀਆਂ (ਪੰਜ ਗਿਆਨ ਇੰਦ੍ਰੀਆਂ ਅਤੇ ਪੰਜ ਕਰਮ ਇੰਦ੍ਰੀਆਂ) (ਮਾਨੋ) ਦਸ ਗਜ਼ ਹਨ, ਇਕੀ ਗਜ਼ ਹੋਰ ਹੁੰਦੇ ਹਨ (ਇਹ ਹਨ ਪੰਜ ਸੂਖਮ ਤੱਤ, ਪੰਜ ਸਥੂਲ ਤੱਤ, ਦਸ ਪ੍ਰਾਣ ਤੇ ਇਕ ਮਨ- ਕੁੱਲ ੨੧), ਭਾਵ ੪੦ ਗਜ਼ ਦੀ ਇਹ ਪੂਰੀ ਤਾਣੀ ਹੈ । ਸੱਠ ਨਾੜੀਆਂ (ਤਾਣੀ ਦੀ ਲੰਬਾਈ ਦੀਆਂ) ਸੂਤ-ਤੰਦਾਂ ਹਨ, ਨੌਂ ਟੁਕੜੇ (ਸਰੀਰ ਦੇ ਨੌਂ ਜੋੜ, ਚਾਰ ਬਾਹਾਂ ਦੇ, ਚਾਰ ਲੱਤਾਂ ਦੇ, ਇਕ ਧੜ), ਬਹੱਤਰ ਛੋਟੀਆਂ ਨਾੜੀਆਂ ਇਹ ਪੇਟੇ ਦੀਆਂ ਪੂਰੀਆਂ ਸੂਤ-ਤੰਦਾਂ ਹਨ ।

**ਨਵ**- ਨੌਂ । **ਪੁਰੀਆ**- ਪੂਰੀਆਂ । **ਤਨਾਈ**- ਤਾਣੀ । **ਖੰਡ**- ਟੋਟੇ । **ਬਹਤਰਿ**- ਬਹੱਤਰ। **ਪਾਟ**- ਪੇਟਾ । **ਅਧਿਕਾਈ**- ਅਧਿਕ, ਵਾਧੂ, ਪੂਰੀਆਂ। [ਵੇਖੋ ੯੦੫]

**ਇਕੀਹ (ਕੁਲ)**: ੨੧ ਕੁਲਾਂ ੯੦੭

(ਸੱਤ ਨਾਨਕਿਆਂ ਦੀਆਂ, ਸੱਤ ਦਾਦਕਿਆਂ ਦੀਆਂ, ਸੱਤ ਸੌਹਰਿਆਂ ਦੀਆਂ ਗਿਣਦੇ ਹਨ) ।

**ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ ॥**
**ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥.....੫॥**

ਭੈਰਉ, ਮਹਲਾ ੩, ੨੦, ਸਫ਼ਾ ੧੧੩੩

**ਅਰਥ**: ਸੰਤ ਜਨਾਂ ਦੇ ਕੰਮ ਵਾਹਿਗੁਰੂ ਜੀਉ ਆਪ ਸਵਾਰਦੇ ਹਨ । ਪ੍ਰਹਿਲਾਦ ਭਗਤ (ਨੂੰ ਉਸ ਨੇ ਨਾ ਕੇਵਲ ਬਚਾਇਆ, ਸਗੋਂ ਉਸ) ਦੀਆਂ ਇਕੀ ਕੁਲਾਂ ਤਾਰੀਆਂ ।
[ਵੇਖੋ ੯੦੫]

**ਇਕੀਹ (ਕੁਲੀ)**: ਇਕੀ ਕੁਲਾਂ ਨੂੰ । ੯੦੮

**ਮੰਦਰਿ ਘਰਿ ਆਨੰਦੁ ਹਰਿ ਹਰਿ ਜਸੁ ਮਨਿ ਭਾਵੈ ॥**
**ਸਭ ਰਸ ਮੀਠੇ ਮੁਖਿ ਲਗਹਿ ਜਾ ਹਰਿ ਗੁਣ ਗਾਵੈ ॥**
**ਹਰਿ ਜਨੁ ਪਰਵਾਰੁ ਸਧਾਰੁ ਹੈ ਇਕੀਹ ਕੁਲੀ ਸਭੁ ਜਗਤੁ ਛਡਾਵੈ ॥ ੨ ॥**

ਗਉੜੀ (ਬੈਰਾਗਣਿ), ਮਹਲਾ ੪, ੪੬, ਸਫ਼ਾ ੧੬੬

**ਅਰਥ**: ਅਕਾਲ-ਪੁਰਖ ਦਾ ਜਸ ਮਨ ਵਿਚ ਪਿਆਰਾ ਲਗ ਜਾਵੇ, ਤਦ ਮਨ ਅਤੇ ਸਰੀਰ ਅਨੰਦਿਤ ਹੋ ਜਾਂਦੇ ਹਨ । ਜਦੋਂ (ਭਗਤ) ਹਰੀ ਦੇ ਗੁਣ ਗਾਉਂਦਾ ਹੈ, ਤਾਂ ਸਾਰੇ ਮਿੱਠੇ ਰਸ ਮੂੰਹ ਨੂੰ ਆ ਲਗਦੇ ਹਨ, (ਪ੍ਰਾਪਤ ਹੁੰਦੇ ਹਨ) । ਕਰਤਾਰ ਦਾ ਸੇਵਕ ਪਰਿਵਾਰ ਦਾ (ਸੱਚਾ) ਸਹਾਰਾ ਹੈ, ਆਪਣੀਆਂ ਇਕੀ ਕੁਲਾਂ ਨੂੰ ਹੀ ਨਹੀਂ, ਸਾਰੇ ਜਗਤ ਨੂੰ ਛੁਟਕਾਰਾ ਦਿਵਾਉਂਦਾ ਹੈ ।

**ਸਧਾਰੁ**- ਸਹਾਰਾ ।
[ਵੇਖੋ ੯੦੫]

**ਇਕੁ**: ਇਕੁ (ਅਧੁ), ਕੋਈ ਵਿਰਲਾ ਹੀ । ੯੦੯

**ਇਕਸੁ ਦੁਹੁ ਚਹੁ ਕਿਆ ਗਣੀ ਸਭ ਇਕਤੁ ਸਾਦਿ ਮੁਠੀ ॥**
**ਇਕੁ ਅਧੁ ਨਾਇ ਰਸੀਅੜਾ ਕਾ ਵਿਰਲੀ ਜਾਇ ਵੁਠੀ ॥੩॥**

ਗਉੜੀ (ਮਾਝ), ਮਹਲਾ ੫, ੧੬੯, ਸਫ਼ਾ ੨੧੮

**ਅਰਥ**: (ਹੇ ਭਾਈ !) ਕਿਸੇ ਇਕ ਜਾਂ ਦੂੰਹ ਦੀ ਜਾਂ ਚਹੁੰ ਦੀ ਗੱਲ ਕੀ ਕਰਾਂ ? ਸਾਰੀ ਦੁਨੀਆ ਹੀ ਇਕੋ (ਮਾਇਆ) ਦੇ ਸੁਖਾਂ ਵਿਚ ਠਗੀ ਜਾ ਰਹੀ ਹੈ ਅਤੇ ਕੋਈ ਵਿਰਲਾ ਹੀ ਨਾਮ ਦਾ ਸਵਾਦ ਲੈਣ ਵਾਲਾ ਹੈ, ਉਹੋ ਰੱਬ (ਦੀ ਬਖ਼ਸ਼ਿਸ਼) ਤੋਂ ਵਰੋਸਾਇਆ ਹੋਇਆ ਹੈ ।

**ਦੁਹੁ**- ਦੂੰਹ ਦੀ, ਦੋ ਦੀ । **ਚਹੁ**- ਚਹੁੰ ਦੀ । **ਇਕਤੁ ਸਾਦਿ**- ਇਕੋ (ਮਾਇਆ) ਦੇ ਸਵਾਦ ਵਿਚ । **ਮੁਠੀ**- ਠਗੀ ਜਾ ਰਹੀ ਹੈ । **ਨਾਇ**- ਨਾਮ ਦਾ । **ਰਸੀਅੜਾ**- ਰਸੀਆ ।
[ਵੇਖੋ ੬੪੮ ਅਤੇ ੩੨੭]

**ਇਕੁ**: ਇਕ ਨਿਰੰਕਾਰ ਨੂੰ, ੯੧੦
ਇਕ ਅਕਾਲ-ਪੁਰਖ ਨੂੰ ।

**ਭਜੁ ਸੰਗਿ ਸਾਧੂ ਇਕੁ ਅਰਾਧੂ ਜਨਮ ਮਰਨ ਦੁਖ ਨਾਸਏ ॥**
**ਧੁਰਿ ਕਰਮੁ ਲਿਖਿਆ ਸਾਚੁ ਸਿਖਿਆ ਕਟੀ ਜਮ ਕੀ ਫਾਸਏ ॥......੧॥**

ਧਨਾ. (ਛੰਤ), ਮਹਲਾ ੫, ੧, ਸਫ਼ਾ ੬੯੧

ਵੇਖੋ 'ਅਰਾਧੁ' ੩੦੯੮

[ਵੇਖੋ ੮੪੮]

**ਇਕੁ**: ਇਕ । ੯੧੧

**ਸਭੁ ਆਤਮ ਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ ॥**

ਗਉੜੀ (ਵਾਰ), ਮਹਲਾ ੪, ਪਉੜੀ ੧੬, ਸਫ਼ਾ ੩੦੯

ਵੇਖੋ '**ਓਤਿ ਪੋਤਿ**' ੮੯੦

[ਵੇਖੋ ੮੪੮]

**ਇਕੁ**: ਇਕੋ ਅਕਾਲ-ਪੁਰਖ ਨੂੰ । ੯੧੨

**ਸੇ ਹਰਿ ਨਾਮੁ ਧਿਆਵਹਿ ਜੋ ਹਰਿ ਰਤਿਆ ॥**
**ਹਰਿ ਇਕੁ ਧਿਆਵਹਿ ਇਕੁ ਇਕੋ ਹਰਿ ਸਤਿਆ ॥**

ਸੋਰਠਿ (ਵਾਰ), ਮਹਲਾ ੪, ਪਉੜੀ ੯, ਸਫ਼ਾ ੬੪੬

**ਅਰਥ**: ਵਾਹਿਗੁਰੂ ਦਾ ਨਾਮ ਉਹ (ਵਿਅਕਤੀ) ਜਪਦੇ ਹਨ, ਜੋ ਹਰੀ ਦੇ ਪਿਆਰ ਵਿਚ ਰੰਗੇ ਹੋਏ ਹਨ । ਉਹ ਕੇਵਲ ਇਕੋ ਅਕਾਲ-ਪੁਰਖ ਨੂੰ ਸਿਮਰਦੇ ਹਨ, ਜੋ ਸਦਾ-ਥਿਰ ਅਦ੍ਵੈ-ਰੂਪ ਹੈ ।

[ਵੇਖੋ ੮੪੮]

**ਇਕੁ**: ਦੂਈ-ਰਹਿਤ, ਅਦ੍ਵੈ, ਸਾਬਤ (ਚਿੱਤ) । ੯੧੩

**ਸਲੋਕ ਮ: ੧॥....**
**ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ ॥**
**ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ ॥**

ਆਸਾ (ਵਾਰ), ਮਹਲਾ ੧, ਪਉੜੀ ੧੧, ਸਫ਼ਾ ੪੬੮

**ਅਰਥ**: ਜਿਨ੍ਹਾਂ (ਦੂਈ-ਮੁਕਤ ਪੁਰਖਾਂ ਨੇ ਕਰਤਾਰ ਦੇ ਨਾਮ ਦਾ) ਬੀਜ (ਆਪਣੇ ਹਿਰਦੇ ਵਿਚ) ਬੀਜਿਆ, ਉਹ ਸੰਸਾਰ ਤੋਂ ਇੱਜ਼ਤ ਲੈ ਕੇ ਗਏ ਹਨ, ਪਰ ਹੁਣ (ਦ੍ਵੈਤ ਵਿਚ) ਦਾਲ ਵਾਂਗ ਦੋਫਾੜ ਹੋਏ ਮਨਾਂ ਵਿਚ (ਨਾਮ ਦਾ ਬੀਜ) ਕਿਵੇਂ ਪਨਪੇ ? ਬੀਜ ਤਾਂ ਤਦੋਂ ਹੀ ਉਗ ਸਕਦਾ ਹੈ, ਜਦੋਂ ਸਾਬਤ ਹੋਵੇ (ਭਾਵ ਮਨ ਦੂਈ-ਗ੍ਰਸਤ ਨਾ ਹੋਵੇ) ਅਤੇ ਫਿਰ (ਬੀਜ) ਬੀਜਣ ਦਾ ਮੌਸਮ ਵੀ ਪੂਰੀ ਤਰ੍ਹਾਂ ਅਨੁਕੂਲ ਹੋਵੇ (ਭਾਵ ਅੰਮ੍ਰਿਤ ਵੇਲੇ ਸਤਿਸੰਗ ਕਰਨ ਨਾਲ ਨਾਮ ਦਾ ਬੀਜ ਸਹਿਜੇ ਪ੍ਰਫੁੱਲਿਤ ਹੁੰਦਾ ਹੈ) ।

**ਪਤਿ**- ਸਨਮਾਨ, ਇੱਜ਼ਤ । **ਦਾਲਿ**- ਦੋਫਾੜ ਬੀਜ । **ਰੁਤੀ ਹੂ ਰੁਤਿ**- ਅਨੁਕੂਲ ਮੌਸਮ ।

[ਵੇਖੋ ੮੪੮]

**ਇਕੁ (ਤਿਲੁ)**: ਇਕ ਤਿਲ ਜਿੰਨੀ, ਰਤਾ ਕੁ । ੯੧੪

**ਸਲੋਕ ਮ: ੪॥ ਅੰਤਰਿ ਹਰਿ ਗੁਰੂ ਧਿਆਇਦਾ ਵਡੀ ਵਡਿਆਈ ॥**
**ਤੁਸਿ ਦਿਤੀ ਪੂਰੈ ਸਤਿਗੁਰੂ ਘਟੈ ਨਾਹੀ ਇਕੁ ਤਿਲੁ ਕਿਸੈ ਦੀ ਘਟਾਈ ॥...੧ ॥**

ਗਉੜੀ (ਵਾਰ), ਮਹਲਾ ੪, ਪਉੜੀ ੧੩, ਸਫ਼ਾ ੩੦੭

**ਅਰਥ**: (ਗੁਰੂ ਰਾਮਦਾਸ ਫ਼ਰਮਾਇਆ ਹੈ)-

ਗੁਰੂ (ਅਮਰਦਾਸ) ਹਿਰਦੇ ਵਿਚ, ਹਰੀ ਨੂੰ ਧਿਆਉਂਦੇ ਸੀ। (ਇਸ ਕਰ ਕੇ ਉਨ੍ਹਾਂ ਦੀ) ਵਡਿਆਈ ਉੱਚੀ ਅਤੇ ਵਿਸ਼ਾਲ ਹੈ । (ਇਹ ਦਾਤ ਪੂਰੇ) ਸਤਿਗੁਰੂ (ਅੰਗਦ ਦੇਵ) ਤ੍ਰੁੱਠ ਕੇ ਦਿੱਤੀ ਸੀ, ਜੋ ਕਿ ਕਿਸੇ ਪਾਸੋਂ ਰਤਾ ਕੁ ਵੀ ਘਟਾਈ ਨਹੀਂ ਜਾ ਸਕਦੀ ।

[ਵੇਖੋ ੮੪੮]

**ਇਕੇ**: ਇਕ ਰੂਪ । ੯੧੫

**ਸਚੁ ਸਚਾ ਸਭਦੂ ਵਡਾ ਹੈ ਸੋ ਲਏ ਜਿਸੁ ਸਤਿਗੁਰੁ ਟਿਕੇ ॥**
**ਸੋ ਸਤਿਗੁਰੁ ਜਿ ਸਚੁ ਧਿਆਇਦਾ ਸਚੁ ਸਚਾ ਸਤਿਗੁਰੁ ਇਕੇ ॥**

ਗਉੜੀ (ਵਾਰ), ਮਹਲਾ ੪, ਪਉੜੀ ੮, ਸਫ਼ਾ ੩੦੪

**ਅਰਥ**: ਸਦਾ ਕਾਇਮ ਰਹਿਣ ਵਾਲਾ ਕਰਤਾਰ ਸਭ ਤੋਂ ਵੱਡਾ ਹੈ । ਉਹ ਵਿਅਕਤੀ ਉਸ ਤਕ ਪੁਜਦਾ ਹੈ, ਜਿਸ ਨੂੰ ਸੱਚਾ ਗੁਰੂ ਵਡਿਆਈ ਦੇਵੇ । ਸੱਚਾ ਗੁਰੂ ਵੀ ਉਹੋ ਹੈ, ਜੋ ਨਿਹਚਲ ਪਰਮਾਤਮਾ ਦਾ ਨਾਮ ਸਿਮਰਦਾ ਹੈ । ਪੂਰਾ ਸਤਿਗੁਰੂ ਅਤੇ ਅਕਾਲ-ਪੁਰਖ (ਦੋਵੇਂ ) ਇਕ ਰੂਪ ਹੁੰਦੇ ਹਨ ।

[ਵੇਖੋ ੮੪੮]

**ਇਕੇਲੜੀਆਹ**: ਇਕੱਲੀਆਂ । ੯੧੬

**ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ ॥**
**ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ ॥੧੦॥**

ਮਾਝ (ਬਾਰਹ.), ਮਹਲਾ ੫, ੧੦; ਸਫ਼ਾ ੧੩੫

**ਅਰਥ**: ਸਾਧਸੰਗਤ ਵਿਚ ਜਾ ਕੇ ਸਤਿਸੰਗੀ ਸਾਥਣਾਂ ਦਾ ਸਰੀਰ ਅਤੇ ਮਨ ਖੁਸ਼ੀ ਨਾਲ ਖਿੜ ਜਾਂਦੇ ਹਨ । ਸਤਿਸੰਗ ਤੋਂ ਵਾਂਞੀਆਂ (ਜੀਵ-ਇਸਤ੍ਰੀਆਂ) ਸਦਾ ਇਕੱਲੀਆਂ ਰਹਿੰਦੀਆਂ ਹਨ (ਭਾਵ ਸਤਿਸੰਗ ਵਿਚ ਨਾ ਆਉਣ ਵਾਲੇ ਵਿਅਕਤੀ ਇਕੱਲਿਆਂ ਹੀ ਰੋਂਦੇ-ਖਪਦੇ ਪਰਲੋਕ ਗਮਨ ਕਰਦੇ ਹਨ । ਭਲੇ ਇਨਸਾਨਾਂ ਦੇ ਗੁਣ ਅਤੇ ਕਰਮ ਉਨ੍ਹਾਂ ਦੇ ਪਰਲੋਕ ਵਿਚ ਵੀ ਸਹਾਈ ਹਨ, ਪਰ ਮਨਮੁਖ ਦਾ ਅਜਿਹਾ ਕੋਈ ਵੀ ਸਹਾਰਾ ਪਰਲੋਕ ਵਿਚ ਨਹੀਂ ਹੁੰਦਾ) ।

[ਵੇਖੋ ੮੯੩]

**ਇਕੇਲਾ**: ਇਕੱਲਾ, ਇਕ । ੯੧੭

**ਪਵਨੁ ਵਿਚੋਲਾ ਕਰਤ ਇਕੇਲਾ ਜਲ ਤੇ ਓਪਤਿ ਹੋਆ ॥**
**ਪੰਚ ਤਤੁ ਕਰਿ ਪੁਤਰਾ ਕੀਨਾ ਕਿਰਤ ਮਿਲਾਵਾ ਹੋਆ ॥੨॥**

ਰਾਮ., ਮਹਲਾ ੫, ੭, ਸਫ਼ਾ ੮੮੪

**ਅਰਥ**: ਜੋ ਸਰੀਰ ਪਾਣੀ ਤੋਂ ਉਤਪੰਨ ਹੋਇਆ ਹੁੰਦਾ ਹੈ, (ਉਸ ਦਾ ਜਿੰਦ ਨਾਲ) ਮਿਲਾਪ ਕਰਾਈ ਰਖਣ ਵਾਲਾ (ਵਿਚੋਲਾ) ਇਕ ਸਵਾਸ ਹੀ ਹੈ (ਭਾਵ ਸਰੀਰ ਵਿਚ ਜੀਵਨ-ਰੌ ਚਲਾਈ ਰਖਣ ਵਾਲਾ ਪ੍ਰਾਣ ਹੈ । ਜਿੰਦ ਨੂੰ ਟਿਕਾਣ ਵਾਲਾ) ਇਹ ਸਰੀਰ ਰੂਪੀ ਪੁਤਲਾ ਪੰਜਾਂ ਤੱਤਾਂ ਤੋਂ ਨਿਰਮਿਤ ਹੋਇਆ ਹੈ ਅਤੇ

(ਹਰ ਜੀਵ ਦੇ) ਆਪਣੇ ਸੰਸਕਾਰ ਹੀ ਸਰੀਰ ਦਾ (ਜੀਵਾਤਮਾ ਨਾਲ) ਸੰਜੋਗ ਕਰਵਾਉਂਦੇ ਹਨ (ਭਾਵ ਸੰਸਕਾਰਾਂ ਅਨੁਸਾਰ ਹੀ ਸਰੀਰਕ ਰੂਪ ਜਾਂ ਜੋਨੀ-ਪ੍ਰਕਾਰ ਜੀਵ ਨੂੰ ਮਿਲਦਾ ਹੈ) ।

**ਪਵਨੁ**- ਸਵਾਸ, ਪ੍ਰਾਣ । **ਓਪਤਿ**- ਉਤਪਤ, ਉਤਪੰਨ ਹੋਇਆ । **ਪੁਤਰਾ**-

ਸਰੀਰ ਰੂਪੀ ਪੁਤਲਾ । **ਕਿਰਤ**- ਕਰਮ, ਸੰਸਕਾਰ ।
[ਵੇਖੋ ੮੯੩]

**ਇਕੇਲੀ**: ਇਕੱਲੀ, ਇਕੱਲਿਆਂ । ੯੧੮

**ਤਰਵਰ ਵਿਛੁੰਨੇ ਨਹ ਪਾਤ ਜੁੜਤੇ ਜਮ ਮਗਿ ਗਉਨੁ ਇਕੇਲੀ ॥**
**ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ ਸਦਾ ਫਿਰਤ ਦੁਹੇਲੀ ॥੧॥**

ਬਿਹਾ. (ਛੰਤ), ਮਹਲਾ ੫, ੭, ਸਫ਼ਾ ੫੪੬

**ਅਰਥ**: (ਜੀਵਨ ਦੇ ਬੀਤੇ ਦਿਨ ਇਸੇ ਤਰ੍ਹਾਂ ਵਾਪਸ ਨਹੀਂ ਆਉਂਦੇ, ਜਿਵੇਂ) ਰੁਖਾਂ ਤੋਂ ਝੜੇ ਪੱਤੇ ਵਾਪਸ ਟਾਹਣੀਆਂ ਨਾਲ ਨਹੀਂ ਜੁੜ ਸਕਦੇ । ਫਿਰ (ਮ੍ਰਿਤੂ ਦਾ ਸਮਾਂ ਆ ਗਿਆ ਤਾਂ) ਜਮਾਂ ਦੇ ਰਸਤੇ ਇਕੱਲਿਆਂ ਕੂਚ ਕਰਨਾ ਪਵੇਗਾ । ਨਾਨਕ ਬੇਨਤੀ ਕਰਦਾ ਹੈ ! (ਹੇ ਭਾਈ !) ਵਾਹਿਗੁਰੂ ਦੇ ਨਾਮ ਤੋਂ ਬਿਨਾ (ਜੀਵ-ਇਸਤ੍ਰੀ ਲੋਕ ਅਤੇ ਪਰਲੋਕ ਦੋਹਾਂ ਵਿਚ) ਹਮੇਸ਼ਾ ਦੁਖੀ ਵਿਚਰਦੀ ਹੈ ।

**ਤਰਵਰ**- ਰੁਖ । **ਵਿਛੁੰਨੇ**- ਵਿਛੜੇ, ਟੁੱਟੇ । **ਗਉਨ**- ਗਵਨ, ਤੁਰ ਪੈਣਾ । **ਪਾਤ**- ਪੱਤੇ । **ਦੁਹੇਲੀ**- ਔਖੀ ।
[ਵੇਖੋ ੮੯੩]

**ਇਕੋ**: ਇਕ । ੯੧੯

**ਸਲੋਕ ਮ: ੫॥ ਲਧਮੁ ਲਭਣਹਾਰੁ ਕਰਮੁ ਕਰੰਦੋ ਮਾ ਪਿਰੀ ॥**
**ਇਕੋ ਸਿਰਜਣਹਾਰੁ ਨਾਨਕ ਬਿਆ ਨ ਪਸੀਐ ॥੧॥**

ਗੂਜਰੀ (ਵਾਰ), ਮਹਲਾ ੫, ਪਉੜੀ ੧੩, ਸਫ਼ਾ ੫੨੧

**ਅਰਥ**: ਜਦੋਂ ਮੇਰੇ ਪ੍ਰੀਤਮ ਨੇ ਬਖ਼ਸ਼ਿਸ਼ ਕੀਤੀ ਤਾ ਮੈਂ ਲਭਣ ਜੋਗ ਵਾਹਿਗੁਰੂ ਨੂੰ ਭਾਲ ਲਿਆ । ਹੇ ਨਾਨਕ ! ਇਕੋ ਰਚਨਹਾਰ ਹਰ ਸਥਾਨ ਉਤੇ ਹੈ, ਮੈਨੂੰ ਹੋਰ ਕੋਈ ਨਜ਼ਰ ਨਹੀਂ ਆਉਂਦਾ ।

**ਲਧਮੁ**- ਲਭ ਲਿਆ । **ਕਰਮੁ ਕਰੰਦੋ**- ਮਿਹਰ ਕੀਤੀ । **ਮਾ ਪਿਰੀ**- ਮੇਰੇ ਪਿਆਰੇ ਨੇ । **ਬਿਆ**- ਦੂਜਾ, ਹੋਰ । **ਪਸੀਐ**- ਦਿਸਦਾ, ਨਜ਼ਰ ਆਉਂਦਾ ।
[ਵੇਖੋ ੮੪੮]

**ਇਕੋੜੀ**: ਟੇਢੀ । ੯੨੦

**ਕਹਹਿ ਤ ਧਰਣਿ ਇਕੋੜੀ ਕਰਉ ॥**
**ਕਹਹਿ ਤ ਲੇ ਕਰਿ ਊਪਰਿ ਧਰਉ ॥੧੨॥**

ਭੈਰਉ, ਨਾਮਦੇਵ, ੧੦, ਸਫ਼ਾ ੧੧੬੬

**ਅਰਥ**: (ਪਰਮਾਤਮਾ ਆਖਦਾ ਹੈ, ਹੇ ਨਾਮਦੇਵ !) ਤੂੰ ਕਹੇਂ ਤਾਂ (ਮੈਂ) ਧਰਤੀ ਨੂੰ ਟੇਢੀ ਕਰ ਦੇਵਾਂ (ਭਾਵ ਉਲਟ ਦਿਆਂ) ਅਤੇ ਜੇ ਤੂੰ ਕਹੇਂ ਤਾਂ (ਇਸ ਨੂੰ) ਪਕੜ ਕੇ ਪੁੱਠੀ ਕਰ ਦੇਵਾਂ ।

**ਧਰਣਿ**- ਧਰਤੀ । **ਇਕੋੜੀ**- ਟੇਢੀ । **ਲੇ ਕਰਿ**- ਪਕੜ ਕੇ । **ਊਪਰਿ ਧਰਉ**- ਟੰਗ ਦਿਆਂ ; ਭਾਵ ਪੁੱਠੀ ਕਰ ਦਿਆਂ ।

[ਸੰਸ. ਕੁਟਿਲ (ਕੁਟਿਲ) ਕੁਟ+ਇਲਚ੍ : ਟੇਢਾ, ਝੁਕਿਆ ਹੋਇਆ, ਮੁੜਿਆ ਹੋਇਆ ।
ਪ੍ਰਾ. ਕੁਡਿਲ (ਕੁਡਿਲ) : ਵਕਰ, ਟੇਢਾ ।]

**ਇਖ**: ਗੰਨਾਂ । ੯੨੧

**ਡਖਣੇ ਮ: ੫॥ ਪਿਰੀਆ ਸੰਦੜੀ ਭੁਖ ਮੂ ਲਾਵਣ ਥੀ ਵਿਥਰਾ ॥**
**ਜਾਣੁ ਮਿਠਾਈ ਇਖ ਬੇਈ ਪੀੜੇ ਨਾ ਹੁਟੈ ॥੨॥**

ਮਾਰੂ (ਵਾਰ), ਮਹਲਾ ੫, ਪਉੜੀ ੧੩, ਸਫ਼ਾ ੧੦੯੮

**ਅਰਥ**: ਪ੍ਰੀਤਮ ਵਾਹਿਗੁਰੂ ਨੂੰ ਮਿਲਣ ਦੀ ਭੁੱਖ ਤ੍ਰਿਪਤ ਕਰਨ ਲਈ, ਮੈਂ (ਉਸ ਦੇ ਭੋਜਨ ਦਾ) ਸਲੂਣਾ ਬਣ ਜਾਵਾਂ । ਮੈਂ ਗੰਨੇ ਦੀ ਮਿੱਠਤ ਬਣਨਾ ਸਮਝ ਲਵਾਂ ਕਿ (ਇਹ ਮਿਠਾਸ) ਮੁੜ-ਮੁੜ (ਗੰਨੇ ਵਾਂਗ) ਪੀੜਿਆਂ ਵੀ ਖ਼ਤਮ ਨਾ ਹੋਵੇ ।

**ਪਿਰੀਆ**- ਪ੍ਰੀਤਮ । **ਮੂ**- ਮੈਂ । **ਸੰਦੜੀ**- ਦੀ । **ਲਾਵਣ**- ਸਲੂਣਾ । **ਵਿਥਰਾ**- ਹੋ ਜਾਵਾਂ । **ਮਿਠਾਈ**- ਮਿਠਾਸ । **ਬੇਈ**- ਵਾਰ-ਵਾਰ । **ਨਾ ਹੁਟੈ**- ਖ਼ਤਮ ਨਾ ਹੋਵੇ ।

[ਸੰਸ. ਇਖ਼ੁ (ਇਕਸ਼ੁ) ਇਸ਼+ਕ੍ਸੁ : ਗੰਨਾਂ, ਇਕ ।
ਪ੍ਰਾ. ਇਕ੍ਖੁ (ਇਕ੍ਖੁ) : ਇਕ, ਗੰਨਾਂ, ਛਿਲਕੇ ਸਮੇਤ ਚਾਵਲ ।]

**ਇਖਲਾਸੁ**: ਸੱਚਾ ਪਿਆਰ । ੯੨੨

**ਰਿਦੈ ਇਖਲਾਸੁ ਨਿਰਖਿ ਲੇ ਮੀਰਾ ॥**
**ਆਪੁ ਖੋਜਿ ਖੋਜਿ ਮਿਲੇ ਕਬੀਰਾ ॥੪॥**

ਭੈਰਉ, ਕਬੀਰ, ੭, ਸਫ਼ਾ ੧੧੫੯

**ਅਰਥ**: (ਜੇ ਕਰ) ਹਿਰਦੇ ਵਿਚ ਸੱਚਾ ਪਿਆਰ ਹੈ, ਤਾਂ ਪਰਮਾਤਮਾ ਦੇਖਿਆ ਜਾ ਸਕਦਾ ਹੈ । ਹੇ ਕਬੀਰ ! ਜੋ (ਵੀ ਵਾਹਿਗੁਰੂ ਨੂੰ) ਮਿਲੇ ਹਨ, ਆਪਾ ਖੋਜ-ਖੋਜ ਕੇ ਹੀ ਮਿਲੇ ਹਨ ।

[ਅ. ਇਖਲਾਸ਼ : ਨਿਰਛਲ ਪਿਆਰ, ਸੱਚਾ ਪਿਆਰ, ਪਵਿੱਤਰਤਾ, ਨਿਰੋਲਤਾ ।]

**ਇਛ**: ਚਾਹਤ, ੯੨੩

ਕਿਸੇ ਪ੍ਰਾਪਤੀ ਲਈ ਮਨ ਦੀ ਚਾਹ, ਇੱਛਾ ।

**ਸਿਮਰਿ ਸਿਮਰਿ ਦਾਤਾਰੁ ਮਨੋਰਥ ਪੂਰਿਆ ॥**
**ਇਛ ਪੁੰਨੀ ਮਨਿ ਆਸ ਗਏ ਵਿਸੂਰਿਆ ॥**

ਗੂਜਰੀ (ਵਾਰ), ਮਹਲਾ ੫, ਪਉੜੀ ੨੧, ਸਫ਼ਾ ੫੨੪

**ਅਰਥ**: ਦਾਤਾਰ ਨੂੰ ਸਿਮਰ-ਸਿਮਰ ਕੇ ਮਨੋਰਥ ਪੂਰੇ ਹੋਏ ਹਨ । ਮਨ ਦੀ ਇੱਛਾ ਅਤੇ ਆਸ਼ਾਵਾਂ ਪੁੱਗ ਗਈਆਂ, ਝੋਰੇ ਮਿਟ ਗਏ ਹਨ ।

**ਪੁੰਨੀ**- ਪੁੱਗ ਗਈ, ਪੂਰੀ ਹੋ ਗਈ । **ਵਿਸੂਰਿਆ**- ਝੋਰੇ ।

[ਸੰਸ. ਇਸ਼੍ (ਇਸ਼) : ਕਾਮਨਾ ਕਰਨਾ, ਚਾਹੁਣਾ, ਪ੍ਰਬਲ ਇੱਛਾ ਹੋਣਾ, ਪ੍ਰਾਪਤ ਕਰਨ ਦਾ ਯਤਨ ਕਰਨਾ ; ਅਨੁਕੂਲ ਹੋਣਾ ; ਹਾਂ ਕਰਨਾ, ਸਵੀਕਾਰ ਕਰਨਾ ।
ਇੱਛਾ (ਇਚ੍ਛਾ) ਇਸ਼੍+ਸ਼+ਟਾਪ੍ ; ਇੱਛਾ, ਕਾਮਨਾ, ਰੁਚੀ ।
ਇੱਛਯਾ (ਇਚ੍ਛਯਾ) : ਰੁਚੀ ਅਨੁਸਾਰ ।
ਈਪ੍ਸਿਤ (ਈਪ੍ਸਿਤ): ਆਪ੍+ਸਨ੍+ਕ੍ਤ੍ : ਇੱਛਾ ਕੀਤੀ, ਚਾਹਿਆ ।
ਪ੍ਰਾ. ਇੱਛ (ਇਚ੍ਛ) : ਇੱਛਾ ਕਰਨਾ, ਚਾਹੁਣਾ ।

ਇਚ੍ਛਿਯ (ਇਚ੍ਛਿਯ) : ਇੱਛਾ ਕੀਤੀ, ਚਾਹਿਆ ।]

**ਇਛ:** ਇਛਾਵਾਂ, ਹਰੇਕ ਇੱਛਾ । ੯੨੪

**ਮਨ ਇਛ ਪਾਈ ਪ੍ਰਭ ਧਿਆਈ ਸੰਜੋਗੁ ਸਾਹਾ ਸੁਭ ਗਣਿਆ ॥**
**ਬਿਨਵੰਤਿ ਨਾਨਕ ਮਿਲੇ ਸ੍ਰੀਧਰ ਸਗਲ ਆਨੰਦ ਰਸੁ ਬਣਿਆ ॥੨॥**

ਆਸਾ (ਛੰਤ), ਮਹਲਾ ੫, ੧੦, ਸਫ਼ਾ ੪੫੯

**ਅਰਥ:** ਅਕਾਲ-ਪੁਰਖ ਦੀ ਆਰਾਧਨਾ ਕਰਨ ਨਾਲ ਮਨ ਦੀਆਂ ਇਛਾਵਾਂ ਦੀ ਪੂਰਤੀ ਹੋ ਗਈ । (ਵਾਹਿਗੁਰੂ ਨਾਲ) ਮਿਲਾਪ ਦਾ ਸੋਹਣਾ ਸਮਾਂ, ਸ਼ੁਭ ਮਹੂਰਤ (ਗੁਰੂ ਦੀ ਮਿਹਰ ਨੇ) ਬਣਾ ਦਿੱਤਾ । ਨਾਨਕ ਬੇਨਤੀ ਕਰਦਾ ਹੈ ਕਿ ਮਾਇਆ-ਪਤੀ (ਵਾਹਿਗੁਰੂ) ਜਿਨ੍ਹਾਂ (ਵਡਭਾਗੀਆਂ) ਨੂੰ ਮਿਲ ਪੈਂਦੇ ਹਨ, ਉਨ੍ਹਾਂ ਦਾ ਜੀਵਨ ਖੁਸ਼ੀਆਂ ਅਤੇ ਖੇੜਿਆਂ ਨਾਲ ਰਸਮਈ ਹੋ ਜਾਂਦਾ ਹੈ।
**ਸੰਜੋਗੁ ਸਾਹਾ**- ਮਿਲਾਪ ਦਾ ਮਹੂਰਤ । **ਗਣਿਆ**- ਗਿਣਿਆ, (ਮਹੂਰਤ) ਬਣਾ ਦਿੱਤਾ । **ਸ੍ਰੀਧਰ**- ਮਾਇਆ-ਪਤੀ
[ਵੇਖੋ ੯੨੩]

**ਇਛਸਿ:** (ਜੇਕਰ ਤੂੰ) ਚਾਹੁੰਦਾ ਹੈਂ । ੯੨੫

**ਇਛਸਿ ਜਮਾਦਿ ਪਰਾਭਯੰ ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ ॥**
**ਭਵ ਭੂਤ ਭਾਵ ਸਮਬ੍ਹਿਅੰ ਪਰਮੰ ਪ੍ਰਸੰਨਮਿਦੰ ॥੨॥**

ਗੂਜਰੀ, ਜੈ ਦੇਵ, ੧, ਸਫ਼ਾ ੫੨੬

**ਅਰਥ:** ਜੇ ਤੂੰ ਮੌਤ ਨੂੰ ਫਤਹਿ ਕਰਨਾ ਚਾਹੁੰਦਾ ਹੈਂ, ਜੇ ਤੂੰ ਸ਼ੋਭਾ ਤੇ ਮੰਗਲਮਈ ਅਵਸਥਾ (ਲੋਚਦਾ ਹੈਂ) ਤਾਂ ਚੰਗੇ ਕੰਮ ਕਰ । ਜੋ ਅਬਿਨਾਸ਼ੀ (ਪਰਮੇਸ਼ਰ) ਭੂਤ, ਭਵਿਖ ਅਤੇ ਵਰਤਮਾਨ (ਤਿੰਨੇ ਕਾਲਾਂ) ਵਿਚ ਪਰਮ ਪ੍ਰਸੰਨ ਰਹਿੰਦਾ ਹੈ (ਉਸ ਨੂੰ ਯਾਦ ਕਰ) ।
**ਇਛਸਿ**-ਚਾਹੁੰਦਾ ਹੈਂ । **ਜਮਾਦਿ**- ਜਮ-ਆਦਿ । **ਪਰਾਭਯੰ**- ਜਿੱਤਣਾ । **ਜਸੁ**- ਸੋਭਾ । **ਸ੍ਵਸਤਿ**- ਮੰਗਲਮਈ ਅਵਸਥਾ । **ਸੁਕ੍ਰਿਤ**- ਚੰਗਾ ਕੰਮ । **ਕ੍ਰਿਤੰ**- ਕਰ । **ਭਵ**- ਵਰਤਮਾਨ । **ਭੂਤ**- ਬੀਤਿਆ ਸਮਾਂ । **ਭਾਵ**- ਭਵਿਖ । **ਸਮਬ੍ਹਿਅੰ**- ਅਬਿਨਾਸ਼ੀ । **ਪਰਮੰ**- ਉੱਤਮ, ਬਹੁਤ । **ਪ੍ਰਸੰਨਮਿਦੰ**- ਪ੍ਰਸੰਨ ਰਹਿੰਦਾ ਹੈ ।
[ਵੇਖੋ ੯੨੩]

**ਇਛਹਿ:** ਚਾਹੁੰਦੇ ਹਨ । ੯੨੬

**ਜੋ ਇਛਹਿ ਸੋਈ ਫਲੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥.....੨॥**

ਭੈਰਉ, ਮਹਲਾ ੫, ੪੪, ਸਫ਼ਾ ੧੧੪੮

**ਅਰਥ:** ਉਹ ਜੋ ਚਾਹੁੰਦੇ ਹਨ, ਸੋਈ ਫਲ ਪਾਂਦੇ ਹਨ, ਉਹ ਅਕਾਲ-ਪੁਰਖ ਦਾ ਨਾਮ ਮਨ ਵਿਚ ਵਸਾਂਦੇ ਹਨ ।
[ਵੇਖੋ ੯੨੩]

**ਇਛਹਿ:** ਖ਼ਾਹਿਸ਼ ਕਰੇਂਗਾ । ੯੨੭

**ਹਰਿ ਚੇਤਿ ਅਚੇਤ ਮਨਾ ਜੋ ਇਛਹਿ ਸੋ ਫਲੁ ਹੋਈ ॥**
**ਗੁਰਪਰਸਾਦੀ ਹਰਿ ਰਸੁ ਪਾਵਹਿ ਪੀਵਤ ਰਹਹਿ ਸਦਾ ਸੁਖੁ ਹੋਈ ॥੧॥**

ਗੂਜਰੀ, ਮਹਲਾ ੩, ੭, ਸਫ਼ਾ ੪੯੧

**ਅਰਥ:** ਹੇ ਮੂਰਖ ਮਨ ! ਵਾਹਿਗੁਰੂ ਨੂੰ ਯਾਦ ਕਰ, ਫਿਰ ਜੋ ਖ਼ਾਹਿਸ਼ ਕਰੇਂਗਾ, ਉਹੋ ਫਲ ਪ੍ਰਾਪਤ ਹੋ ਜਾਵੇਗਾ । ਗੁਰੂ ਦੀ ਕ੍ਰਿਪਾ ਨਾਲ ਵਾਹਿਗੁਰੂ (ਦਾ ਨਾਮ ਜਪਣ) ਵਿਚ ਸਵਾਦ ਪ੍ਰਾਪਤ ਕਰੇਂਗਾ ਅਤੇ ਨਾਮ ਰਸ ਪੀ ਕੇ ਸਦਾ ਆਨੰਦ ਮਹਿਸੂਸ ਕਰੇਂਗਾ ।
**ਅਚੇਤ**- ਚੇਤਨਾ-ਰਹਿਤ, ਮੂਰਖ ।
[ਵੇਖੋ ੯੨੩]

**ਇਛਹੁ:** ਖ਼ਾਹਿਸ਼ ਕਰੋਗੇ । ੯੨੮

**ਹਰਿ ਹਰਿ ਨਾਮੁ ਜਪਹੁ ਮਨ ਮੇਰੇ ਅਨਦਿਨੁ ਹਰਿ ਲਿਵ ਲਾਇ ॥**
**ਜੋ ਇਛਹੁ ਸੋਈ ਫਲੁ ਪਾਵਹੁ ਫਿਰਿ ਭੂਖ ਨ ਲਾਗੈ ਆਇ ॥੨॥**

ਆਸਾ, ਮਹਲਾ ੪, ੬੩, ਸਫ਼ਾ ੩੬੮

**ਅਰਥ:** ਹੇ ਮੇਰੇ ਮਨ ! ਵਾਹਿਗੁਰੂ ਵਿਚ ਸੁਰਤਿ ਜੋੜ ਕੇ ਦਿਨ ਰਾਤ ਵਾਹਿਗੁਰੂ ਦਾ ਨਾਮ ਜਪ । (ਹੇ ਭਾਈ ! ਨਾਮ ਜਪਿਆਂ) ਜੋ ਵੀ ਖ਼ਾਹਿਸ਼ ਕਰੋਗੇ, ਉਹੋ ਫਲ ਪ੍ਰਾਪਤ ਕਰ ਲਓਗੇ ਅਤੇ ਫਿਰ (ਮਾਇਆ ਦੀ) ਭੁਖ ਨਹੀਂ ਲਗੇਗੀ ।
[ਵੇਖੋ ੯੨੩]

**ਇਛਦਾ:** ਭਾਵਨਾ ਨਾਲ ਜਾਂਦਾ ਹੈ । ੯੨੯

**ਮ: ੪॥ ਸਤਿਗੁਰ ਨੋ ਜੇਹਾ ਕੋ ਇਛਦਾ ਤੇਹਾ ਫਲੁ ਪਾਏ ਕੋਇ ॥**
**ਨਾਨਕ ਕਰਤਾ ਸਭੁ ਕਿਛੁ ਜਾਣਦਾ ਜਿਦੂ ਕਿਛੁ ਗੁਝਾ ਨਾ ਹੋਇ ॥੨॥**

ਗਉੜੀ (ਵਾਰ), ਮਹਲਾ ੪, ਪਉੜੀ ੫, ਸਫ਼ਾ ੩੦੨

**ਅਰਥ:** ਸੱਚੇ ਗੁਰੂ ਕੋਲ ਸਿੱਖ ਜਿਹੋ-ਜਿਹੀ ਭਾਵਨਾ ਨਾਲ ਜਾਂਦਾ ਹੈ, ਉਹ ਉਸੇ ਤਰ੍ਹਾਂ ਦਾ ਫਲ ਪਾ ਲੈਂਦਾ ਹੈ । ਹੇ ਨਾਨਕ ! ਰਚਨਹਾਰ ਜਿਸ ਤੋਂ ਕੋਈ ਗੱਲ ਲੁਕੀ-ਛਿਪੀ ਨਹੀਂ ਰਹਿੰਦੀ, ਉਹ ਸਭ ਕੁਝ ਜਾਣਦਾ ਹੈ ।
[ਵੇਖੋ ੯੨੩]

**ਇਛਨਿ:** ਇੱਛਾ ਕਰਦੇ ਹਨ । ੯੩੦

**ਜਿਨੀ ਅੰਦਰੁ ਭਾਲਿਆ ਗੁਰਸਬਦਿ ਸੁਹਾਵੈ ॥**
**ਜੋ ਇਛਨਿ ਸੋ ਪਾਇਦੇ ਹਰਿ ਨਾਮੁ ਧਿਆਵੈ ॥**

ਮਾਰੂ (ਵਾਰ), ਮਹਲਾ ੩, ਪਉੜੀ ੧੪, ਸਫ਼ਾ ੧੦੯੧

**ਅਰਥ:** ਗੁਰੂ ਦੀ ਬਾਣੀ ਰਾਹੀਂ ਜਿਨ੍ਹਾਂ ਆਪਣੇ ਅੰਦਰ ਦੀ ਖੋਜ ਕੀਤੀ ਹੈ, (ਉਨ੍ਹਾਂ ਦਾ ਜੀਵਨ) ਸੁੰਦਰ ਹੋ ਗਿਆ ਹੈ । ਰੱਬ ਦਾ ਨਾਮ ਸਿਮਰਦਿਆਂ ਉਹ ਜੋ ਇੱਛਾ ਕਰਦੇ ਹਨ, ਪ੍ਰਾਪਤ ਕਰ ਲੈਂਦੇ ਹਨ ।
[ਵੇਖੋ ੯੨੩]

**ਇਛਾਂ:** ਅਭਿਲਾਸ਼ਾਵਾਂ । ੯੩੧

ਮਨ ਕੀਆ ਇਛਾਂ ਪੂਰੀਆ ਪਾਇਆ ਨਾਮੁ ਨਿਧਾਨੁ ॥

**ਅੰਤਰਜਾਮੀ ਸਦਾ ਸੰਗਿ ਕਰਣੈਹਾਰੁ ਪਛਾਨੁ ॥**

ਸਿਰੀ., ਮਹਲਾ ੫, ੯੧, ਸਫ਼ਾ ੪੬

ਵੇਖੋ 'ਅੰਤਰਜਾਮੀ' ੧੦੭੧

[ਵੇਖੋ ੯੨੩]

**ਇਛਾ**: ਇੱਛਾਵਾਂ । ੯੩੨

**ਇਛਾ ਮਨ ਕੀ ਪੂਰੀਐ ਜਪੀਐ ਸੁਖਸਾਗਰੁ ॥.....੧੪॥**

ਕਾਨੜਾ (ਵਾਰ), ਮਹਲਾ ੫, ਪਉੜੀ ੧੪, ਸਫ਼ਾ ੧੩੧੮

**ਅਰਥ**: ਸੁਖਾਂ ਦੇ ਭੰਡਾਰ (ਵਾਹਿਗੁਰੂ) ਨੂੰ ਜਪਣ ਨਾਲ ਮਨ ਦੀਆਂ ਇੱਛਾਵਾਂ ਪੂਰੀਆਂ ਹੁੰਦੀਆਂ ਹਨ ।

[ਵੇਖੋ ੯੨੩]

**ਇਛਾਚਾਰਹ**: ਮਨਮਰਜ਼ੀ ਕਰਨ ਵਾਲਾ, ਸੁਤੰਤਰ । ੯੩੩

**ਸਦਾ ਅਕਲ ਲਿਵ ਰਹੈ ਕਰਨ ਸਿਉ ਇਛਾਚਾਰਹ ॥**
**ਦ੍ਰੁਮ ਸਪੂਰ ਜਿਉ ਨਿਵੈ ਖਵੈ ਕਸੁ ਬਿਮਲ ਬੀਚਾਰਹ ॥...੬॥**

ਸਵ., ਮਹਲੇ ੨ ਕੇ, ਕਲਸਹਾਰ ੬, ਸਫ਼ਾ ੧੩੯੨

ਵੇਖੋ 'ਅਕਲ' ੧੬੯੭ੳ

[ਵੇਖੋ ੯੨੩]

**ਇਛਿਅੜਾ**: ਇੱਛਾ ਕੀਤਾ, ਚਾਹਿਆ । ੯੩੪

**ਮੈ ਮਨਿ ਤਨਿ ਪ੍ਰਭੂ ਧਿਆਇਆ ॥ ਜੀਇ ਇਛਿਅੜਾ ਫਲੁ ਪਾਇਆ ॥**
**ਸਾਹ ਪਾਤਿਸਾਹ ਸਿਰਿ ਖਸਮੁ ਤੂੰ ਜਪਿ ਨਾਨਕ ਜੀਵੈ ਨਾਉ ਜੀਉ ॥੧੯॥**

ਸਿਰੀ, ਮਹਲਾ ੧, ੧, ਸਫ਼ਾ ੭੨

**ਅਰਥ**: ਮੈਂ ਮਨ ਅਤੇ ਸਰੀਰ ਕਰ ਕੇ (ਭਾਵ ਵਿਚਾਰ ਅਤੇ ਕਰਮ ਕਰ ਕੇ) ਵਾਹਿਗੁਰੂ ਨੂੰ ਯਾਦ ਕੀਤਾ ਅਤੇ ਮਨ ਚਾਹਿਆ ਫਲ ਪਾ ਲਿਆ । ਤੂੰ ਸ਼ਹਿਨਸ਼ਾਹਾਂ ਸਿਰ ਸ਼ਾਹ ਮੇਰਾ ਸਵਾਮੀ ਹੈਂ, ਨਾਨਕ ਤੇਰਾ ਨਾਮ ਜਪ ਕੇ ਜਿਊਂਦਾ ਹੈ ।

[ਵੇਖੋ ੯੨੩]

**ਇਛੀ**: ਚਾਹੇ, ਉਹ ਚਾਹੇਗਾ । ੯੩੫

**ਨਿਰਤਿ ਕਰੀ ਇਹੁ ਮਨੁ ਨਚਾਈ ॥ ਗੁਰਪਰਸਾਦੀ ਆਪੁ ਗਵਾਈ ॥**
**ਚਿਤੁ ਥਿਰੁ ਰਾਖੈ ਸੋ ਮੁਕਤਿ ਹੋਵੈ ਜੋ ਇਛੀ ਸੋਈ ਫਲੁ ਪਾਈ ॥੧॥**

ਗੂਜਰੀ, ਮਹਲਾ ੩, ੧, ਸਫ਼ਾ ੫੦੬

**ਅਰਥ**: ਮੈਂ ਨ੍ਰਿਤਕਾਰੀ ਕਰਾਂਗਾਂ । ਇਸ ਮਨ ਨੂੰ (ਗੁਰੂ ਅੱਗੇ) ਨਚਾਵਾਂਗਾ । ਗੁਰੂ ਮਿਹਰ ਨਾਲ ਆਪਾ ਭਾਵ ਗਵਾ ਲਵਾਂਗਾ । ਜੋ ਕੋਈ ਵੀ ਆਪਣਾ ਚਿੱਤ ਗੁਰੂ-ਧਿਆਨ ਵਿਚ ਸਥਿਰ ਰਖੇਗਾ, ਉਹ ਮੁਕਤ ਹੋਵੇਗਾ । ਜਿਊਂਦੇ ਜੀ ਵੀ ਜੋ ਉਹ ਚਾਹੇਗਾ, ਉਹੋ ਫਲ ਪਾ ਲਏਗਾ ।

**ਨਿਰਤਿ**- ਨਾਚ । **ਨਚਾਈ**- ਨਚਾਵਾਂਗਾ । **ਥਿਰੁ**- ਸਥਿਰ, ਅਡੋਲ ।

[ਵੇਖੋ ੯੨੩]

**ਇਛੇ**: ਚਾਹੇ । ੯੩੬

**ਮਨ ਮੇਰੇ ਰਾਮ ਨਾਮੁ ਜਪਿ ਜਾਪੁ ॥**
**ਮਨ ਇਛੇ ਫਲ ਭੁੰਚਿ ਤੂ ਸਭੁ ਚੂਕੈ ਸੋਗੁ ਸੰਤਾਪੁ ॥ਰਹਾਉ॥**

ਸਿਰੀ., ਮਹਲਾ ੫, ੮੭, ਸਫ਼ਾ ੪੮

**ਅਰਥ**: ਹੇ ਮੇਰੇ ਮਨ ! ਵਾਹਿਗੁਰੂ ਦਾ ਵਿਆਪਕ ਨਾਮ ਜਪ ਕੇ ਆਪਣੇ ਅੰਦਰ ਵਸਾ । ਤੇਰੇ ਸਾਰੇ (ਸਰੀਰਕ) ਦੁਖ ਅਤੇ (ਮਾਨਸਿਕ) ਕਲੇਸ਼ ਨਸ਼ਟ ਹੋ ਜਾਣਗੇ । (ਮਨ) ਚਾਹੇ ਫਲ ਭੋਗਣ ਨੂੰ ਮਿਲ ਜਾਣਗੇ ।

[ਵੇਖੋ ੯੨੩]

**ਇਛੈ**: (ਜੋ) ਕਾਮਨਾ ਕਰਦਾ ਹੈ । ੯੩੭

**ਸਤਿਗੁਰ ਕੀ ਮੂਰਤਿ ਹਿਰਦੈ ਵਸਾਏ ॥ ਜੋ ਇਛੈ ਸੋਈ ਫਲੁ ਪਾਏ ॥...੪॥**

ਧਨਾ., ਮਹਲਾ ੧, ੪, ਸਫ਼ਾ ੬੬੧

**ਅਰਥ**: ਸੱਚੇ ਗੁਰੂ ਦੇ (ਵਾਸਤਵਿਕ ਸ਼ਬਦ-) ਸਰੂਪ ਨੂੰ (ਜੇ ਮਨੁੱਖ) ਆਪਣੇ ਦਿਲ ਵਿਚ ਵਸਾ ਲਵੇ ਤਾਂ ਉਹ ਮਨ ਵਿਚ ਜੋ ਵੀ ਕਾਮਨਾ ਕਰਦਾ ਹੈ, ਉਹੀ ਫਲੀਭੂਤ ਹੋ ਜਾਂਦੀ ਹੈ ।

**ਨੋਟ**: ਮੂਰਤਿ ਦੇ ਅਰਥ ਹਨ : ਵਜੂਦ, ਸਰੂਪ, ਹੋਂਦ, ਹਸਤੀ, ਸ਼ਕਲ, ਵਿਅਕਤਿਤਵ, ਚਿੱਤਰ, ਸੂਰਤ ਆਦਿ । ਸਾਧਾਰਨ ਬੋਲ-ਚਾਲ ਵਿਚ ਮੂਰਤ ਦੇ ਅਰਥ ਚਿੱਤਰ ਤੋਂ ਲਏ ਜਾਂਦੇ ਹਨ । ਗੁਰਬਾਣੀ ਦੀਆਂ ਇਨ੍ਹਾਂ ਪੰਕਤੀਆਂ ਵਿਚ ਮੂਰਤਿ ਦੇ ਅਰਥ ਚਿੱਤਰ ਕਰਨਾ ਉਪਯੁਕਤ ਨਹੀਂ ਹੈ, ਕਿਉਂਕਿ ਸਿੱਖ ਧਰਮ ਗੁਰ-ਪਰਮੇਸ਼ਰ ਦੀ ਸਾਕਾਰ ਮੂਰਤੀ ਦਾ ਵਿਸ਼ਵਾਸੀ ਨਹੀਂ । ਅਕਾਲ-ਪੁਰਖ ਅਮੂਰਤ ਹੈ ਅਤੇ ਸ਼ਬਦ-ਸਰੂਪ ਗੁਰੂ-ਜੋਤਿ ਵੀ ਕਿਸੇ ਨਿਸ਼ਚਿਤ ਸ਼ਕਲ ਦੇ ਘੇਰੇ ਤੋਂ ਮੁਕਤ ਹੈ, ਭਾਵੇਂ ਉਹ ਜੋਤਿ ਦਸ ਗੁਰੂ ਰੂਪਾਂ ਵਿਚ ਵਿਦਮਾਨ ਵੀ ਰਹੀ ਸੀ । ਸਿੱਖ ਧਰਮ ਵਿਚ ਜਦੋਂ ਇਹ ਕਿਹਾ ਜਾਂਦਾ ਹੈ ਕਿ-

**ਅਕਾਲ ਮੂਰਤਿ ਰਿਦੈ ਧਿਆਇਦਾ ਦਿਨੁ ਰੈਨਿ ਜਪੰਥਾ॥**

ਮਾਰੂ (ਵਾਰ), ਮਹਲਾ ੫, ਪਉੜੀ ੨੦, ਸਫ਼ਾ ੧੧੦੧

ਤਾਂ ਅਕਾਲ ਮੂਰਤਿ ਦਾ ਇੱਥੇ ਭਾਵ ਹੈ ਨਿਰਾਕਾਰ ਪਰਮੇਸ਼ਰ । ਗੁਰੂ-ਪਰਮੇਸ਼ਰ ਦੀ ਏਕਤਾ ਕਾਰਨ ਸਤਿਗੁਰੂ ਵੀ ਅਕਾਲ ਮੂਰਤਿ ਹੀ ਹੈ । ਗੁਰੂ ਦੇ ਦਰਸ਼ਨ ਗੁਰਸ਼ਬਦ ਵਿਚੋਂ ਹੁੰਦੇ ਹਨ, ਨਾ ਕਿ ਕਿਸੇ ਰੂਪ ਵਿਚੋਂ ।

**ਗੁਰੁ ਮੂਰਤਿ ਗੁਰੁ ਸ਼ਬਦ ਹੈ ਸਾਧ ਸੰਗਤ ਵਿਚ ਪ੍ਰਗਟੀਆਯਾ ॥**

ਭਾਈ ਗੁਰਦਾਸ ੨੪/੨੫

[ਵੇਖੋ ੯੨੩]

**ਇਜਾਰਾ**: ਪਜਾਮਾ, ਤੰਬਾ, ਸੁੱਥਣ । ੯੩੮

**ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ ॥**
**ਭਾਰ ਅਠਾਰਹ ਮੁਦਗਰੁ ਤੇਰਾ ਸਹਨਕ ਸਭ ਸੰਸਾਰਾ ॥੨॥**

ਭੈਰਉ, ਨਾਮਦੇਵ, ੧, ਸਫ਼ਾ ੧੧੬੨

**ਅਰਥ**: ਛਿਵੰਜਾ ਕ੍ਰੋੜ ਯਾਦਵਾਂ ਦਾ ਸਮੂਹ ਉਸ (ਪਰਮੇਸ਼ਰ) ਦਾ ਵੱਡਾ ਚੋਗਾ

ਹੈ, ਸੋਲਾਂ ਹਜ਼ਾਰ ਗੋਪੀਆਂ ਉਸ ਦਾ ਪਜਾਮਾ ਹਨ । ਸਾਰੀ ਬਨਸਪਤੀ ਉਸ ਦੀ ਮੁਦਗਰ (ਮੁੰਗਲੀ) ਹੈ ਅਤੇ ਦੂਰ ਤਕ ਖਿਲਰਿਆ ਸਾਰਾ ਸੰਸਾਰ ਉਸ ਦੀ ਥਾਲੀ ਹੈ ।

**ਭਾਵ**: ਸਰਬ ਸ਼ਕਤੀਮਾਨ ਪਰਮਾਤਮਾ ਸਾਰੇ ਦ੍ਰਿਸ਼ਟਮਾਨ ਜਗਤ ਵਿਚ ਵਸਦਾ ਹੈ । ਉਹ ਜਲ, ਥਲ ਅਤੇ ਆਕਾਸ਼ ਵਿਚ ਆਪ ਵਿਸਤ੍ਰਿਤ ਹੈ । ਹਿੰਦੂ, ਮੁਸਲਮਾਨ ਆਦਿ ਸਾਰੇ ਉਸੇ ਦਾ ਭੇਸ ਹਨ ; ਅਰਥਾਤ ਹਰ ਘਟ ਵਿਚ ਉਹੀ ਬਿਰਾਜਮਾਨ ਹੈ ।

**ਛਪਨ ਕੋਟਿ**- ਛਿਵੰਜਾ ਕਰੋੜ (ਯਾਦਵ) । ਪ੍ਰੋਫੈਸਰ ਸਾਹਿਬ ਸਿੰਘ ਨੇ ਛਪੰਜਾ ਕਰੋੜ ਦੀ ਗਿਣਤੀ ਨੂੰ ਬੱਦਲਾਂ (ਮੇਘਮਾਲਾ) ਨਾਲ ਸੰਬੰਧਿਤ ਕੀਤਾ ਹੈ ਅਤੇ ਸੋਲਾਂ ਹਜ਼ਾਰ ਸੰਸਾਰ ਮੰਨ ਕੇ ਅਰਥ ਕੀਤੇ ਹਨ ।

**ਸੋਲਹ ਸਹਸ**- ਸੋਲਹ ਹਜ਼ਾਰ (ਗੋਪੀਆਂ) । **ਸਹਨਕ**- ਥਾਲੀ । **ਮੁਦਗਰੁ**- ਮੁਤਹਿਰਾ, ਮੁੰਗਲੀ ।

[ਅ. ਇਜ਼ਾਰਾ : ਪਜਾਮਾ ।]

## ਇਟ: ਇੱਟ । ੯੩੯

**ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ ॥**
**ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ ॥੬੭॥**

ਸਲੋਕ, ਫਰੀਦ, ੬੭, ਸਫ਼ਾ ੧੩੮੧

**ਅਰਥ**: (ਕਬਰ ਵਿਚ) ਸਿਰ ਹੇਠ ਇੱਟ ਹੋਵੇਗੀ, ਜ਼ਮੀਨ ਉਪਰ ਲੇਟਣਾ ਪਵੇਗਾ, ਕੀੜਾ ਸਰੀਰ ਨੂੰ ਲੜੇਗਾ (ਭਾਵ ਸਰੀਰ ਕਿਰਮਾਂ ਦਾ ਭੋਜਨ ਬਣੇਗਾ), ਇਕ ਪਾਸੇ ਪਿਆਂ-ਪਿਆਂ ਕਿਤਨੇ ਜੁਗ ਬੀਤ ਜਾਣਗੇ (ਹੁਣ ਸਮਾਂ ਹੈ ਅੱਲਾਹ ਦੀ ਯਾਦ ਦਾ) ।

[ਸੰਸ. इष्टका (ਇਸ਼ਟਕਾ) इष+तकन् : ਇੱਟ ।
ਪ੍ਰਾ. इट्टा (ਇਟ੍ਟਾ) : ਇੱਟ ।]

## ਇਟਾ: ਇੱਟਾਂ । ੯੪੦

**ਮ: ੧॥ ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ ॥**
**ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ ॥.....੨॥**

ਆਸਾ (ਵਾਰ), ਮਹਲਾ ੧, ਪਉੜੀ ੬, ਸਫ਼ਾ ੪੬੬

**ਅਰਥ**: ਮੁਸਲਮਾਨ ਦੀ ਮਿੱਟੀ ਵੀ ਘੁਮਿਆਰ ਦੇ ਪਿੰਡ ਵਿਚ ਪੈ ਜਾਂਦੀ ਹੈ। ਘੁਮਿਆਰ ਉਸ ਮਿੱਟੀ ਦੇ ਬਰਤਨ, ਇੱਟਾਂ ਆਦਿ ਬਣਾ ਕੇ (ਆਵੀ ਵਿਚ ਪਕਾਣ ਲਈ ਸਾੜਦਾ ਹੈ) ਅਤੇ ਇਹ ਮਿੱਟੀ ਸੜਦੀ ਹੋਈ ਕੁਰਲਾਹਟ ਕਰਦੀ ਹੈ ।

**ਨੋਟ**: ਇਸ ਤੋਂ ਪਹਿਲੇ ਸਲੋਕ ਵਿਚ ਸ੍ਰੀ ਗੁਰੂ ਜੀ ਨੇ ਵਖ-ਵਖ ਧਰਮ ਮਰਯਾਦਾਵਾਂ ਦਾ ਜ਼ਿਕਰ ਕਰਦਿਆਂ ਦੱਸਿਆ ਹੈ, ਕਿ ਹਰ ਮਨੁੱਖ ਆਪਣੀ-ਆਪਣੀ ਮਰਯਾਦਾ ਦਾ ਫੋਕਾ ਅਹੰਕਾਰ ਤਾਂ ਕਰਦਾ ਹੈ, ਪਰ ਵਾਸਤਵਿਕ ਸੱਤ ਦੀ ਪ੍ਰਾਪਤੀ ਲਈ ਕੋਈ ਯਤਨ ਨਹੀਂ ਕਰਦਾ । ਮ੍ਰਿਤ ਸਰੀਰ ਦਾ ਸੰਸਕਾਰ ਕਰਨ ਵਾਸਤੇ ਵੀ ਵਖ-ਵਖ ਧਾਰਮਿਕ ਵਿਸ਼ਵਾਸ ਅਤੇ ਰਹੁਰੀਤਾਂ ਹਨ । ਜਿਥੇ ਹਿੰਦੂ ਧਰਮ ਵਿਚ ਸਰੀਰ ਨੂੰ ਸਾੜਨ ਦੀ ਮਰਯਾਦਾ ਹੈ, ਉਥੇ ਇਸਲਾਮ ਧਰਮ ਦੀ ਮਾਨਤਾ ਹੈ ਕਿ ਸੜ ਕੇ ਮਰਨਾ ਜਾਂ ਮ੍ਰਿਤ ਸਰੀਰ ਸਾੜਨਾ ਮਹਾ ਪਲੀਤ ਕਰਮ ਹੈ । ਸ੍ਰੀ ਗੁਰੂ ਜੀ ਦਾ ਮੱਤ ਹੈ ਕਿ ਮ੍ਰਿਤ ਸਰੀਰ ਨੂੰ ਸਾੜਨ, ਦੱਬਣ, ਪਾਣੀ ਵਿਚ ਸੁਟਣ ਜਾਂ ਹੱਸਣ (Tower of Silence) ਵਿਚ ਰਖਣ ਨਾਲ ਸੰਬੰਧਿਤ ਮਰਯਾਦਾਵਾਂ ਦੇ ਭੂਗੋਲਿਕ ਪਾਲਣ ਅਤੇ ਇਸ ਨਾਲ ਜੁੜੇ ਵਹਿਮ ਵਿਅਰਥ ਹਨ । ਇਹ ਮਰਯਾਦਾਵਾਂ ਸਮਾਜ ਨੇ ਸੁਵਿਧਾ ਨੂੰ ਧਿਆਨ ਵਿਚ ਰਖ ਕੇ ਬਣਾਈਆਂ ਸਨ ਅਤੇ ਸੁਵਿਧਾ ਮੁਤਾਬਿਕ ਹੀ ਅੰਤਿਮ ਸੰਸਕਾਰ ਕਰਨਾ ਉਚਿਤ ਹੈ । ਧਾਰਮਿਕ ਰਹੁਰੀਤ ਥਾਪ ਕੇ ਫਿਰ ਉਸ ਰਹੁਰੀਤ ਦੀ ਪਵਿੱਤਰਤਾ ਲਈ ਝਗੜਾ ਕਰਨਾ ਅਨੁਚਿਤ ਹੈ । ਮਨੁੱਖ ਇਕ ਹੀ ਤਰੀਕੇ ਨਾਲ ਜਨਮਿਆ ਹੈ ਅਤੇ ਹਰ ਸਰੀਰ ਨੇ ਇਕੋ ਕੁਦਰਤੀ ਮਰਯਾਦਾ ਮੁਤਾਬਿਕ ਪੰਜ ਤੱਤਾਂ ਵਿਚ ਸਮਾ ਜਾਣਾ ਹੈ । ਜੇ ਸਰੀਰ ਸਾੜਨ ਨਾਲ ਕੋਈ ਅਪਵਿੱਤਰਤਾ ਹੁੰਦੀ ਹੈ ਤਾਂ ਕਬਰਿਸਤਾਨ ਦੀ ਮਿੱਟੀ ਦੇ ਬਰਤਨ, ਇੱਟਾਂ ਪਕਾਣ ਲਈ ਘੁਮਿਆਰ ਜਦੋਂ ਅੱਗ ਵਿਚ ਰਖਦਾ ਹੈ ਤਾਂ ਮੁਸਲਮਾਨ ਦੇ ਸਰੀਰ ਦੀ ਮਿੱਟੀ ਵੀ ਪ੍ਰਕਾਰ-ਅੰਤਰ ਨਾਲ ਅਗਨਿ-ਭੇਟ ਹੋ ਜਾਂਦੀ ਹੈ। ਧਾਰਮਿਕ ਚੇਤਨਾ ਬਿਨਾ ਮਰਯਾਦਾਵਾਂ ਦਾ ਯੁਕਤੀਹੀਣ ਬੋਝ ਬੰਧਨ ਦਾ ਕਾਰਨ ਹੈ, ਮੋਕਸ਼ ਦਾ ਨਹੀਂ ।

[ਵੇਖੋ ੯੩੯]

## ਇਠ: ਪਿਆਰਾ ਮਿੱਤਰ । ੯੪੧

**ਮ੍ਰਿਤ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ ॥**
**ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥...੧॥**

ਜੈਤ. (ਵਾਰ), ਮਹਲਾ ੫, ਪਉੜੀ ੭, ਸਫ਼ਾ ੭੦੭

**ਅਰਥ**: (ਜਿਸ ਮਨੁੱਖ ਦਾ) ਨਾ ਕੋਈ ਸੱਜਣ ਹੈ, ਨਾ ਪਿਆਰਾ ਮਿੱਤਰ ਹੈ । ਨਾ ਕੋਈ ਸਾਕ ਹੈ ਨਾ ਸਨਬੰਧੀ, ਨਾ ਧਨ ਅਤੇ ਨਾ ਹੀ ਰੂਪ । ਤਦ ਵੀ ਉਹ ਸਾਰੀ ਸ੍ਰਿਸ਼ਟੀ ਦਾ ਰਾਜਾ ਹੈ, ਜੇ ਕਰ ਉਸ ਦਾ ਮਨ ਰੱਬ ਦੇ ਨਾਮ ਵਿਚ ਭਿੱਜਿਆ ਹੋਇਆ ਹੈ ।

**ਸਾਕੁ**- ਰਿਸ਼ਤੇਦਾਰ । **ਸਿੰਨਾ**- ਸੈਣ, ਸਨਬੰਧੀ । **ਭਿੰਨਾ**- ਭਿੱਜਿਆ ਹੋਇਆ।

[ਵੇਖੋ ੮੧੬]

## ਇਠੜਾ: ਪਿਆਰਾ । ੯੪੨

**ਗੋਸਾਈ ਮਿਹੰਡਾ ਇਠੜਾ ॥ ਅੰਮ ਅਬੇ ਥਾਵਹੁ ਮਿਠੜਾ ॥.....੧॥**

ਸਿਰੀ., ਮਹਲਾ ੫, ੨੯, ਸਫ਼ਾ ੨੩

ਵੇਖੋ 'ਅੰਮ' ੧੨੭੧

[ਵੇਖੋ ੮੧੬]

## ਇਠੈ: ਪਿਆਰੇ ਵਾਹਿਗੁਰੂ ਨੂੰ । ੯੪੩

**ਹਰਿ ਇਠੈ ਨਿਤ ਧਿਆਇਦਾ ॥ ਮਨਿ ਚਿੰਦੀ ਸੋ ਫਲੁ ਪਾਇਦਾ ॥**
**ਸਭੇ ਕਾਜ ਸਵਾਰਿਅਨੁ ਲਾਹੀਅਨੁ ਮਨ ਕੀ ਭੁਖ ਜੀਉ ॥੭॥**

ਸਿਰੀ., ਮਹਲਾ ੫, ੯, ਸਫ਼ਾ ੭੩

**ਅਰਥ**: ਪਿਆਰੇ ਵਾਹਿਗੁਰੂ ਨੂੰ ਨਿੱਤ ਧਿਆਂਦਾ ਹਾਂ, ਮਨ ਵਿਚ (ਜੋ) ਚਿਤਵਿਆ ਹੁੰਦਾ ਹੈ, ਸੋਈ ਫਲ ਪਾ ਲੈਂਦਾ ਹਾਂ, (ਕਰਤਾਰ ਨੇ) ਮੇਰੇ ਸਾਰੇ

ਕਾਰਜ ਸਵਾਰ ਦਿੱਤੇ ਨੇ, ਮੇਰੇ ਮਨ ਦੀ ਭੁਖ ਹੀ ਗੁਆ ਦਿੱਤੀ ਹੈ ।
**ਚਿੰਦੀ**- ਚਿਤਵਿਆ ।
[ਵੇਖੋ ੮੧੬]

**ਇਤ (ਉਤ)**: ਲੋਕ ਅਤੇ ਪਰਲੋਕ, ਇੱਥੇ-ਉਥੇ । ੯੪੪
**ਏਕੋ ਏਕੁ ਏਕੁ ਪਛਾਨੈ ॥ ਇਤ ਉਤ ਕੀ ਓਹੁ ਸੋਝੀ ਜਾਨੈ ॥.....੩॥**
ਗਉੜੀ (ਸੁਖ.), ਮਹਲਾ ੫, ੧੪, ਸਫ਼ਾ ੨੮੧
**ਅਰਥ**: ਇਕੋ-ਇਕ ਨੂੰ ਜੋ (ਆਪਣੇ ਵਰਗਾ ਕੇਵਲ) ਇਕ ਹੈ, ਜਿਹੜਾ ਮਨੁੱਖ ਲਖ ਲੈਂਦਾ ਹੈ, ਉਹ ਲੋਕ ਅਤੇ ਪਰਲੋਕ ਦੀ ਸੋਝੀ ਪਾ ਲੈਂਦਾ ਹੈ ।
[ਸੰਸ. ਡ਼ਤ (ਇਤ) : ਇੱਥੇ, ਇਸ ਜਗਹ, ਸੰਸਾਰ ਵਿਚ ।
ਪ੍ਰਾ. ਡ਼ਤ੍ਥ (ਇਤ੍ਥ) : ਇੱਥੇ, ਇਸ ਵਿਚ, ਇਸ ਜਗਹ ।
ਅਤੇ 'ਉਤ' ਲਈ ਵੇਖੋ ੧੮੮]

**ਇਤ (ਉਤ)**: ਇੱਥੇ-ਉਥੇ । ੯੪੫
**ਮਨਹਿ ਕਮਾਵੈ ਮੁਖਿ ਹਰਿ ਹਰਿ ਬੋਲੈ ॥**
**ਸੋ ਜਨੁ ਇਤ ਉਤ ਕਤਹਿ ਨ ਡੋਲੈ ॥੨॥**
ਗਉੜੀ, ਮਹਲਾ ੫, ੧੧੭, ਸਫ਼ਾ ੧੮੯
**ਅਰਥ**: ਮੂੰਹ ਨਾਲ ਜੋ ਪਰਮੇਸ਼ਰ (ਦਾ ਨਾਮ) ਜਪਦਾ ਹੈ, ਮਨ ਵਿਚ ਕਰਤਾਰ ਦੇ (ਨਾਮ) ਨੂੰ ਦ੍ਰਿੜ੍ਹਾਉਂਦਾ ਹੈ, ਉਹ ਸੇਵਕ ਇੱਥੇ-ਉਥੇ ਕਿਤੇ ਵੀ ਡੋਲਦਾ ਨਹੀਂ ।
**ਕਤਹਿ**- ਕਿਤੇ ਵੀ ।
[ਵੇਖੋ ੯੪੪]

**ਇਤ (ਹੀ)**: ਇਸੇ ਵਿਚ ਹੀ । ੯੪੬
**ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੁਖ ਮਨਾਈ ॥੩॥**
ਸੂਹੀ (ਅਸ.), ਮਹਲਾ ੪, ੧, ਸਫ਼ਾ ੭੫੭
**ਅਰਥ**: ਜੇ ਕਰ (ਤੂੰ ਮੈਨੂੰ) ਭੁਖ ਦੇਵੇਂ (ਤਾਂ ਵੀ ਮੈਂ) ਇਸੇ ਵਿਚ ਹੀ ਰਜਿਆ ਰਹਾਂਗਾ ਅਤੇ ਦੁਖਾਂ ਵਿਚ (ਵੀ) ਸੁਖ ਮਾਣਾਂਗਾ ।
**ਰਾਜਾ**- ਰਜਿਆ, ਰਜਿਆ ਰਹਾਂ ।
[ਵੇਖੋ ੭੯੩]

**ਇਤਨਕੁ**: ਇਤਨੀ, ਇਤਨਾ ਕੁ । ੯੪੭
**ਚਾਰਿ ਦਿਨ ਅਪਨੀ ਨਉਬਤਿ ਚਲੇ ਬਜਾਇ ॥**
**ਇਤਨਕੁ ਖਟੀਆ ਗਠੀਆ ਮਟੀਆ ਸੰਗਿ ਨ ਕਛੁ ਲੈ ਜਾਇ ॥੧॥ਰਹਾਉ॥**
ਕੇਦਾਰਾ, ਕਬੀਰ, ੬, ਸਫ਼ਾ ੧੧੨੪
**ਅਰਥ**: ਮਨੁੱਖ ਥੋੜ੍ਹੇ ਦਿਨ ਆਪਣੀ ਸ਼ੁਹਰਤ ਦਾ ਢੰਡੋਰਾ ਪਿਟ ਕੇ (ਪਰਲੋਕ ਨੂੰ) ਤੁਰ ਪੈਂਦਾ ਹੈ । ਜੇ ਧਨ ਇਤਨਾ ਕੁ ਵੀ ਕਮਾ ਲਵੇ ਕਿ ਗੰਢਾਂ ਬੰਨ੍ਹ ਲਵੇ, ਜ਼ਮੀਨ ਵਿਚ ਦੱਬ-ਦੱਬ ਕੇ ਸੰਭਾਲ ਰਖੇ ਤਾਂ ਵੀ (ਮਨੁੱਖ ਦੇ) ਨਾਲ ਕੋਈ ਚੀਜ਼ ਜਾ ਨਹੀਂ ਸਕਦੀ ।
**ਭਾਵ**: ਧਨ ਖਾਣ-ਖਰਚਣ ਵਾਸਤੇ ਹੈ । ਹੇਰਾਫੇਰੀ ਨਾਲ ਇਕੱਠਾ ਕਰ ਕੇ ਜਮ੍ਹਾਂ ਕਰਨ ਵਾਸਤੇ ਨਹੀਂ ।
**ਖਟੀਆ**- ਕਮਾਇਆ । **ਗਠੀਆ**- ਗੰਢਾਂ ਬੰਨ੍ਹ ਲਈਆਂ । **ਮਟੀਆ**- ਭਾਵ ਮਿੱਟੀ ਵਿਚ ਦਬਾ ਲਿਆ ।
[ਸੰਸ. ਡ਼ਯਤ੍ (ਇਯਤ੍) ਡ਼ਦਮ੍+ਵ੍ਤੁਪ੍ : ਇਤਨਾ ਜ਼ਿਆਦਾ, ਇਤਨਾ ਵੱਡਾ, ਇਤਨੇ ਵਿਸਤਾਰ ਵਾਲਾ ।
ਪ੍ਰਾ. ਡ਼ੱਤਿਯ (ਇਤ੍ਤਿਯ) : ਇਤਨਾ ।]

**ਇਤਨਕੁ**: ਇੰਨਾ ਕੁ, ਥੋੜ੍ਹਾ ਜਿਹਾ । ੯੪੮
**ਜਬ ਤੁਮ ਸੁਨਿ ਲੇ ਬੇਦ ਪੁਰਾਨਾਂ ॥**
**ਤਬ ਹਮ ਇਤਨਕੁ ਪਸਰਿਓ ਤਾਨਾਂ ॥੧॥**
ਆਸਾ, ਕਬੀਰ, ੩੬, ਸਫ਼ਾ ੪੮੪
**ਅਰਥ**: ਜਦ (ਤਕ) ਤੁਸੀਂ ਵੇਦ ਪੁਰਾਣ ਸੁਣਦੇ ਰਹੇ, ਤਦ (ਤਕ) ਅਸੀਂ ਥੋੜ੍ਹਾ ਜਿਹਾ ਕਪੜਾ ਹੀ ਬੁਣ ਲਿਆ ।
**ਭਾਵ**: ਧਰਮ ਗ੍ਰੰਥਾਂ ਦੇ ਮਾਤ੍ਰ ਪਾਠ ਕਰਨ ਨਾਲ ਸਮਾਂ ਫ਼ਜ਼ੂਲ ਬੀਤਦਾ ਹੈ, ਜਦੋਂ ਕਿ ਇਕ ਕਿਰਤੀ ਦਾ ਸਮਾਂ ਉਸਾਰੂ ਕੰਮਾਂ ਵਿਚ ਗੁਜ਼ਰਦਾ ਹੈ । ਸਿੱਖ ਧਰਮ ਵਿਚ ਅਕਾਲ-ਪੁਰਖ ਨੂੰ ਕਰਤਾਰ ਆਖਿਆ ਗਿਆ ਹੈ । ਜੋ ਮਨੁੱਖ ਧਰਮ ਗ੍ਰੰਥ ਪੜ੍ਹ ਕੇ ਸਿਰਜਨਾਤਮਕ ਕਾਰਜਾਂ ਵਿਚ ਜੀਵਨ ਨੂੰ ਸਮਰਪਿਤ ਨਹੀਂ ਕਰਦਾ, ਉਸ ਨਾਲੋਂ ਉਹ ਉੱਦਮੀ ਮਨੁੱਖ ਭਲੇ ਹਨ, ਜੋ ਰਚਨਾਤਮਕ ਕੰਮਾਂ ਰਾਹੀਂ ਮਨੁੱਖਤਾ ਦੀ ਪ੍ਰਗਤੀ ਲਈ ਯਤਨਸ਼ੀਲ ਹੁੰਦੇ ਹਨ । ਰੱਬ ਕਿਉਂਕਿ ਕਰਤਾਰੀ ਸੁਭਾਅ ਵਾਲਾ ਹੈ, ਇਸ ਕਾਰਨ ਧਰਮ ਦਾ ਪਾਖੰਡ ਕਰ ਕੇ ਵਿਹਲੜ ਜੀਵਨ ਬਤੀਤ ਕਰਨ ਵਾਲੇ ਮਨੁੱਖ ਰੱਬ ਨੂੰ ਕਦੇ ਚੰਗੇ ਨਹੀਂ ਲਗਦੇ ।
**ਜਬ**- ਜਦ ; ਭਾਵ ਜਦ ਤਕ । **ਸੁਨਿ ਲੇ**- ਸੁਣ ਲਏ ; ਭਾਵ ਸੁਣਦੇ ਰਹੇ । **ਪਸਰਿਓ ਤਾਨਾਂ**- ਤਾਣਾ ਤਾਣ ਲਿਆ ; ਭਾਵ ਬੁਣਤੀ ਦਾ ਕੰਮ ਕਰ ਲਿਆ ।
[ਵੇਖੋ ੯੪੭]

**ਇਤਨਾ (ਕੁ)**: ਇਤਨੀ ਗੱਲ । ੯੪੯
**ਜਨਨੀ ਜਾਨਤ ਸੁਤੁ ਬਡਾ ਹੋਤੁ ਹੈ**
**ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ॥**
**ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ ॥੧॥**
ਸਿਰੀ., ਕਬੀਰ, ੧, ਸਫ਼ਾ ੯੧-੯੨
ਵੇਖੋ 'ਅਵਧ' ੩੨੬੧
[ਵੇਖੋ ੯੪੭]

**ਇਤਨੀ**: ਇੰਨੀ (ਗੱਲ) । ੯੫੦
**ਚੰਚਲੁ ਸੁਪਨੈ ਹੀ ਉਰਝਾਇਓ ॥**
**ਇਤਨੀ ਨ ਬੂਝੈ ਕਬਹੂ ਚਲਨਾ ਬਿਕਲ ਭਇਓ ਸੰਗਿ ਮਾਇਓ ॥੧॥ਰਹਾਉ॥**
ਦੇਵ., ਮਹਲਾ ੫, ੧੫, ਸਫ਼ਾ ੫੩੧

**ਅਰਥ:** ਚੰਚਲ ਮਨ ਸੁਪਨੇ ਰੂਪ ਸੰਸਾਰ ਵਿਚ ਉਲਝ ਰਿਹਾ ਹੈ, ਇੰਨੀ ਗੱਲ ਨਹੀਂ ਸਮਝਦਾ ਕਿ ਕਦੇ ਤਾਂ ਇਸ ਸੰਸਾਰ ਤੋਂ ਜਾਣਾ ਹੈ । (ਇਸ ਬੇਸਮਝੀ ਕਾਰਨ) ਮਾਇਆ ਦੇ ਸੰਗ ਵਿਚ ਵਿਆਕੁਲ ਹੋ ਰਿਹਾ ਹੈ।
**ਚੰਚਲੁ**- ਚਪਲ ਮਨ । **ਉਰਝਾਇਓ**- ਲਪਟਿਆ ਹੈ, ਉਲਝਿਆ ਹੈ । **ਕਬਹੂ**- ਕਦੇ ਤਾਂ । **ਬਿਕਲ**- ਵਿਆਕੁਲ । **ਮਾਇਓ**- ਮਾਇਆ ਦੇ ।
[ਵੇਖੋ ੯੪੭]

**ਇਤਨੀਕ:** ਛੋਟੀ ਜਿਹੀ । ੯੫੧

**ਤੁਮ ਵਡੇ ਵਡੇ ਵਡ ਊਚੇ ਹਉ ਇਤਨੀਕ ਲਹੁਰੀਆ ਰਾਮ ॥...੨॥**

ਸੂਹੀ (ਛੰਤ), ਮਹਲਾ ੫, ੪, ਸਫ਼ਾ ੭੭੯

**ਅਰਥ:** ਹੇ ਸੋਹਣੇ ਕਰਤਾਰ ! ਤੁਸੀਂ ਵੱਡੇ ਹੋ, ਵੱਡਿਆਂ ਤੋਂ ਵਡੇਰੇ ਅਤੇ ਉੱਚੇ ਹੋ, ਮੈਂ ਬਹੁਤ ਹੀ ਛੋਟੀ ਜਿਹੀ ਹਾਂ ।
**ਲਹੁਰੀਆ**- ਲਘੂ, ਛੋਟੀ ਜਿਹੀ ।
[ਵੇਖੋ ੯੪੭]

**ਇਤਨੇ:** ਇੰਨੇ । ੯੫੨

**ਇਤਨੇ ਜਨਮ ਭੂਲਿ ਪਰੇ ਸੇ ਜਾ ਪਾਇਆ ਤਾ ਭੂਲੇ ਨਾਹੀ ॥**
**ਜਾ ਕਾ ਕਾਰਜੁ ਸੋਈ ਪਰੁ ਜਾਣੈ ਜੇ ਗੁਰ ਕੈ ਸਬਦਿ ਸਮਾਹੀ ॥੩॥**

ਗਉੜੀ (ਬੈਰਾਗਣਿ), ਮਹਲਾ ੩, ੩੫, ਸਫ਼ਾ ੧੬੨

**ਅਰਥ:** (ਵਾਹਿਗੁਰੂ ਨਾਲੋਂ ਟੁੱਟ ਕੇ) ਇੰਨੇ ਜਨਮ ਜੀਵਨ ਦੇ (ਸਹੀ) ਮਾਰਗ ਤੋਂ ਖੁੰਝ ਰਹੇ ਸਾਂ, (ਹੁਣ) ਜਦੋਂ (ਉਸ ਦੀ) ਪ੍ਰਾਪਤੀ ਹੋ ਗਈ ਤਾਂ ਭੁਲੇਖੇ ਤੋਂ ਮੁਕਤ ਹੋ ਗਏ (ਭਾਵ ਕੁਮਾਰਗ ਦਾ ਤਿਆਗ ਕਰ ਦਿੱਤਾ) । ਜੇ ਕੋਈ ਮਨੁੱਖ ਗੁਰੂ-ਸ਼ਬਦ (ਦੇ ਤੱਤ-ਗਿਆਨ) ਵਿਚ ਲੀਨ ਹੋ ਜਾਵੇ, ਤਾਂ ਉਹ ਜਾਣ ਲੈਂਦਾ ਹੈ ਕਿ ਜਿਸ ਕਰਤਾਰ ਨੇ ਸੰਸਾਰ ਦੀ ਰਚਨਾ ਕੀਤੀ ਹੈ, ਉਹ ਹੀ ਸ੍ਰਿਸ਼ਟੀ ਦੇ ਪ੍ਰਯੋਜਨ ਨੂੰ ਜਾਣਦਾ ਹੈ ।
**ਸੇ**- ਸਾਂ, ਸੀ ।
[ਵੇਖੋ ੯੪੭]

**ਇਤਨੋ:** ਥੋੜ੍ਹਾ ਜਿਹਾ । ੯੫੩

**ਗਰਬੁ ਬਡੋ ਮੂਲੁ ਇਤਨੋ ॥ ਰਹਨੁ ਨਹੀ ਗਹੁ ਕਿਤਨੋ ॥.....੧॥**

ਗਉੜੀ, ਮਹਲਾ ੫, ੧੪੮, ਸਫ਼ਾ ੨੧੨

**ਅਰਥ:** ਹੇ ਮਨੁੱਖ ! ਤੈਨੂੰ ਅਹੰਕਾਰ ਬਹੁਤ ਭਾਰੀ ਹੈ, ਜਦੋਂ ਕਿ ਤੇਰਾ ਮੂਲ (ਭਾਵ ਤੇਰਾ ਵਿੱਤ) ਥੋੜ੍ਹਾ ਜਿਹਾ ਹੈ । ਭਾਵੇਂ ਤੂੰ (ਜਗਤ ਨੂੰ) ਕਿਤਨੀ ਦ੍ਰਿੜ੍ਹਤਾ ਨਾਲ ਪਕੜ ਲੈ, ਫਿਰ ਵੀ ਇੱਥੇ ਸਦਾ ਨਹੀਂ ਰਹਿ ਸਕੇਂਗਾ ।
**ਗਰਬੁ**- ਅਹੰਕਾਰ । **ਮੂਲੁ**- ਵਿੱਤ । **ਗਹੁ**- ਪਕੜ ਲੈ ।
[ਵੇਖੋ ੯੪੭]

**ਇਤ੍ਰੰਤ:** ਇਨ੍ਹਾਂ ਤਰੀਕਿਆਂ ਨਾਲ । ੯੫੪

**ਬਚਿਤ੍ਰ ਮੰਦਿਰ ਸੋਭੰਤਿ ਬਸਤ੍ਰਾ ਇਤ੍ਰੰਤ ਮਾਇਆ ਬ੍ਯਾਪਿਤੰ ॥**
**ਹੇ ਅਚੁਤ ਸਰਣਿ ਸੰਤ ਨਾਨਕ ਭੋ ਭਗਵਾਨ ਏ ਨਮਹ ॥੧੧॥**

ਸਲੋਕ (ਸਹਸ.), ਮਹਲਾ ੫, ੧੧, ਸਫ਼ਾ ੧੩੫੫

**ਅਰਥ:** ਅਦਭੁਤ ਮਕਾਨ, ਸੁੰਦਰ ਕਪੜੇ ਆਦਿ ਇਨ੍ਹਾਂ ਤਰੀਕਿਆਂ ਨਾਲ, (ਮਨੁੱਖ ਉਤੇ) ਮਾਇਆ ਪ੍ਰਭਾਵ ਪਾਂਦੀ ਹੈ । ਨਾਨਕ ਆਖਦਾ ਹੈ ! ਹੇ ਅਬਿਨਾਸ਼ੀ ! ਹੇ ਸੰਤਾਂ ਦੇ ਆਸਰੇ ! ਹੇ ਭਗਵਾਨ ! ਤੈਨੂੰ ਸਾਡੀ ਨਮਸਕਾਰ ਹੈ।
**ਬਚਿਤ੍ਰ**- ਅਦਭੁਤ । **ਮੰਦਿਰ**- ਮਕਾਨ, ਮਹਿਲ । **ਸੋਭੰਤਿ**- ਸੋਭਦੇ ਹਨ ਭਾਵ ਸੁੰਦਰ ਹਨ । **ਬਸਤ੍ਰਾ**- ਕਪੜੇ । **ਬ੍ਯਾਪਿਤੰ**- ਪ੍ਰਭਾਵ ਪਾਂਦੀ ਹੈ । **ਅਚੁਤ**- ਅਬਿਨਾਸ਼ੀ । **ਭੋ**- ਹੇ । **ਨਮਹ**- ਨਮਸਕਾਰ ।
[ਸੰਸ. ਇਤ੍ਥਮ੍ (ਇਤ੍ਥਮ੍) ਇਦਮ੍+ਥਮ੍ : ਇਸ ਪ੍ਰਕਾਰ, ਇਸ ਤਰ੍ਹਾਂ । ਪ੍ਰਾ. ਇਤ੍ਥੰ (ਇਤ੍ਥੰ) : ਇਸ ਤਰ੍ਹਾਂ, ਇਸ ਪ੍ਰਕਾਰ ।]

**ਇਤੜੇ:** ਇਤਨੇ, ਇਤਨੇ ਜ਼ਿਆਦਾ । ੯੫੫

**ਜਾਲਪਾ ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ ॥**

ਸਵ., ਮਹਲੇ ੩ ਕੇ, ਜਾਲਪ ੫, ਸਫ਼ਾ ੧੩੯੫

**ਅਰਥ:** ਹੇ ਜਾਲਪ ! ਇਤਨੇ ਜ਼ਿਆਦਾ ਪਦਾਰਥ ਹਨ, ਜੋ ਗੁਰੂ ਅਮਰਦਾਸ ਦੇ ਦਰਸ਼ਨ ਕੀਤਿਆਂ ਮਿਲਦੇ ਹਨ ।
**ਡਿਠੈ**- ਵੇਖਿਆਂ, ਦਰਸ਼ਨ ਕੀਤਿਆਂ ।
[ਵੇਖੋ ੯੪੭]

**ਇਤਾਲ:** ਇਸੇ ਵਕਤ, ਹੁਣੇ ਹੀ । ੯੫੬

**ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁ ਇਤਾਲ ॥**
**ਪਾਛੈ ਕਛੂ ਨ ਹੋਇਗਾ ਜਉ ਸਿਰ ਪਰ ਆਵੈ ਕਾਲੁ ॥**

ਸਲੋਕ, ਕਬੀਰ, ੧੩੮, ਸਫ਼ਾ ੧੩੭੧

ਵੇਖੋ **'ਅਬਹਿ'** ੨੭੭੬

[ਸੰਸ. ਇਤ: (ਇਤ:) : ਗਿਆ ਹੋਇਆ ; ਸਿਮਰਨ ਕੀਤਾ ਹੋਇਆ ; ਪ੍ਰਾਪਤ ।
ਤਾਲ: (ਤਾਲ:) ਤਲ+ਅਣ੍ : ਤਾੜੀ ਵਜਾਣਾ, ਸੰਗੀਤ ਵਿਚ ਨਿਯਤ ਮਾਤਰਾ ਤੇ ਤਾੜੀ ਵਜਾਣਾ ; ਫੜਫੜਾਣਾ ; ਹਥੇਲੀ ।
ਪ੍ਰਾ. ਇਯ (ਇਯ) : ਗਿਆ ਹੋਇਆ ; ਪ੍ਰਾਪਤ ; ਜਾਣਿਆ ਹੋਇਆ ।
ਤਾਲ (ਤਾਲ) : ਤਾੜੀ ; ਚੁਪੇੜ ; ਸੰਗੀਤ ਵਿਚ ਵਜਾਣ ਵਾਲੇ ਯੰਤਰ ਜੋ ਤਾਲ ਦਿੰਦੇ ਹਨ ।]

**ਨੋਟ:** 'ਇਤਾਲ' ਸ਼ਬਦ ਸੰਸਕ੍ਰਿਤ ਅਤੇ ਹਿੰਦੀ ਦੇ 'ਇਤ:' ਅਤੇ 'ਤਾਲ' ਸ਼ਬਦਾਂ ਦਾ ਯੋਗਿਕ ਹੈ । ਤਾਲ ਦੇ ਅਰਥ ਸੰਗੀਤ ਵਿਚ ਸਮੇਂ ਦੇ ਸੂਚਕ ਹਨ, ਭਾਵ ਤਾਲ ਨਾਲ ਸੰਗੀਤ ਦੀ ਲੈਅ ਨੂੰ ਬੰਨ੍ਹਿਆਂ ਜਾਂਦਾ ਹੈ, ਜੋ ਸਮੇਂ ਦੀ ਠੀਕ ਵੰਡ ਕਰਦੀ ਹੈ । ਇਸ ਲਈ 'ਇਤਾਲ' ਦੇ ਅਰਥ 'ਇਸੇ ਸਮੇਂ' ਕੀਤੇ ਜਾਂਦੇ ਹਨ । ਇਸ ਇੰਦਰਾਜ਼ ਸੰਬੰਧੀ ਵਿਦਵਾਨਾਂ ਵਿਚ ਸੰਸਾ ਹੋ ਸਕਦਾ ਹੈ, ਕਿਉਂਕਿ ਬਹੁਤੇ ਗਿਆਨਵਾਨਾਂ ਨੇ ਇਨ੍ਹਾਂ ਪੰਕਤੀਆਂ ਵਿਚ ਸ਼ਬਦ 'ਇਤਾਲ' ਦੀ ਵਰਤੋਂ ਨੂੰ ਸਵੀਕਾਰ ਨਹੀਂ ਕੀਤਾ, ਸਗੋਂ 'ਸੁਇਤਾਲ' ਸੰਯੁਕਤ ਰੂਪ ਵਿਚ ਪੜ੍ਹਿਆ ਹੈ, ਕੁਝ ਵਿਦਵਾਨ ਇਸ ਨੂੰ ਨਿਖੇੜ

ਕੇ 'ਸੁਇ ਤਾਲ' ਵੀ ਪੜ੍ਹਦੇ ਹਨ । ਪਰ ਭਾਈ ਕਾਨ੍ਹ ਸਿੰਘ 'ਨਾਭਾ' ਸਮੇਤ ਕੁਝ ਇਕ ਵਿਦਵਾਨ 'ਸੁ ਇਤਾਲ' ਪਾਠ ਸਵੀਕਾਰ ਕਰ ਕੇ ਅਰਥ ਕਰਦੇ ਹਨ। ਕਿਸੇ ਨਿਸ਼ਚਿਤ ਸੰਮਤੀ ਦੇ ਅਭਾਵ ਵਿਚ ਅਸੀਂ 'ਇਤਾਲ' ਅਤੇ 'ਸੁਇਤਾਲ' ਦੋਵੇਂ ਇੰਦਰਾਜ਼ ਦੇਣ ਦੀ ਖੁੱਲ੍ਹ ਲਈ ਹੈ ।

**ਇੰਤੀ:** ਇਤਨੇ । ੯੫੭

**ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ ॥**
**ਪਵਨਿ ਨ ਇੰਤੀ ਮਾਮਲੇ ਸਹਾਂ ਨ ਇਤੀ ਦੁਖ ॥**

ਸਲੋਕ, ਫਰੀਦ, ੭੬, ਸਫ਼ਾ ੧੩੮੧

**ਅਰਥ:** ਜਿਸ ਦਿਨ ਮੇਰਾ ਨਾੜੂ ਕੱਟਿਆ ਸੀ, ਜੇ ਕਰ ਜ਼ਰਾ ਕੁ ਮੇਰਾ ਗਲਾ ਵੀ (ਦਾਈ) ਕਟ ਦਿੰਦੀ ਤਾਂ ਇਤਨੇ (ਸੰਸਾਰਿਕ) ਝੰਮੇਲੇ ਨਾ ਪੈਂਦੇ, ਨਾ ਹੀ (ਮੈਨੂੰ) ਇਤਨੇ ਦੁਖ ਸਹਾਰਨੇ ਪੈਂਦੇ ।

**ਨਾਲਾ-** ਨਾੜੂ, ਬੱਚਾ ਜੰਮਣ ਵੇਲੇ ਜੋ ਨਾਫ ਵਾਲੀ ਨਾੜ ਕਟਦੇ ਹਨ । **ਕਪਿਆ-** ਕੱਟਿਆ ਸੀ । **ਗਲੁ-** ਗਲਾ, ਗਰਦਨ । **ਕਪਹਿ-** ਕਟ ਦਿੰਦੀ ਜਾਂ ਕਟ ਦਿੰਦੇ । **ਚੁਖ-** ਰਤਾ ਕੁ, ਥੋੜ੍ਹਾ ਜਿਹਾ ।

**ਨੋਟ:** ਫ਼ਰੀਦ ਜੀ ਦੇ ਇਸ ਸਲੋਕ ਤੋਂ ਇਹ ਭਾਵ ਨਹੀਂ ਲੈਣਾ ਚਾਹੀਦਾ ਕਿ ਉਹ ਮਾਨਵੀ ਜੀਵਨ ਤੋਂ ਉਪਰਾਮ ਹੋ ਕੇ ਇਸ ਦਾ ਤ੍ਰਿਸਕਾਰ ਕਰ ਰਹੇ ਹਨ ਅਤੇ ਮਹਾਤਮਾ ਬੁੱਧ ਜੀ ਵਾਂਗ ਜਨਮ ਲੈਣ ਨੂੰ ਸਾਰੇ ਦੁਖਾਂ ਦਾ ਕਾਰਨ ਮੰਨਦੇ ਹਨ । ਇਸ ਸਲੋਕ ਦੇ ਉਚੇਰੇ ਪ੍ਰਯੋਜਨਾਂ ਨੂੰ ਸਮਝਣ ਨਾਲ ਹੀ ਇਸ ਦੇ ਅੰਤ੍ਰੀਵ ਭਾਵ ਤਕ ਪੁੱਜਿਆ ਜਾ ਸਕਦਾ ਹੈ । ਫ਼ਰੀਦ ਸਾਹਿਬ 'ਜਾ ਤਉ ਖਟਣ ਵੇਲ' ਕਹਿ ਕੇ ਮਨੁੱਖਾ ਜਨਮ ਨੂੰ ਅਧਿਆਤਮਿਕ ਕਮਾਈ ਦਾ ਸਾਧਨ ਮੰਨਦੇ ਹਨ । 'ਜੋ ਦਿਹ ਲਧੇ ਗਾਣਵੇ' ਕਹਿ ਕੇ ਉਹ ਇਹ ਦੱਸਦੇ ਹਨ ਕਿ ਰੱਬ ਦੀ ਬਹੁਤ ਮਿਹਰਬਾਨੀ ਨਾਲ ਇਸ ਸਰੀਰ ਨੂੰ ਗਿਣਤੀ ਦੇ ਦਿਨ ਪ੍ਰਾਪਤ ਹੋਏ ਹਨ। ਫ਼ਰੀਦ ਸਾਹਿਬ 'ਵਸੀ ਰਬ ਹਿਆਲੀਐ' ਜਾਂ 'ਸਭਨਾ ਮੈ ਸਚਾ ਧਣੀ' ਆਖ ਕੇ ਦ੍ਰਿੜ੍ਹਤਾ ਨਾਲ ਇਸ ਸਰੀਰ ਨੂੰ ਰੱਬ ਦਾ ਘਰ ਮੰਨਦੇ ਹਨ, ਤਾਂ ਉਹ ਰੱਬ ਦੇ ਇਸ ਸੁੰਦਰ ਘਰ ਨੂੰ ਤੋੜਨ ਜਾਂ ਨਕਾਰਣ ਦੀ ਗੱਲ ਕਿਵੇਂ ਕਰ ਸਕਦੇ ਹਨ ? ਉਨ੍ਹਾਂ ਦਾ ਨਿਹਚਾ ਹੈ ਕਿ ਮਾਨਵੀ ਜੀਵਨ ਨੂੰ ਸਵਾਰਨ ਨਾਲ ਮਨੁੱਖ ਅੰਤਰ-ਆਤਮਾ ਨਾਲ ਅਭੇਦ ਹੋ ਕੇ ਵਾਸਤਵਿਕ ਆਨੰਦ ਪਾ ਸਕਦਾ ਹੈ । ਮਾਨਵੀ ਜੀਵਨ ਨੂੰ ਵਿਗਾੜਨ ਜਾਂ ਨਸ਼ਟ ਕਰਨ ਦੀ ਕਲਪਨਾ ਉਹ ਨਹੀਂ ਕਰ ਸਕਦੇ । ਦਰਅਸਲ ਸਲੋਕ ਨੰ: ੭੪ ਵਿਚ ਉਨ੍ਹਾਂ ਇਹ ਕਿਹਾ ਸੀ ਕਿ ਮਨੁੱਖ ਦੇ ਮਨ ਵਿਚ ਸਮਤਾ ਭਾਵ ਹੋਣਾ ਚਾਹੀਦਾ ਹੈ, ਕਿਉਂਕਿ ਦੂਈ-ਦ੍ਵੈਤ, ਊਚ-ਨੀਚ ਆਦਿ ਭੇਦ-ਭਾਵ ਕਰਨ ਨਾਲ ਮਨੁੱਖ ਨਰਕ-ਅਗਨੀ ਵਿਚ ਸੜਦਾ ਹੈ । ਉਸੇ ਖ਼ਿਆਲ-ਲੜੀ ਨੂੰ ਅੱਗੇ ਤੋਰਦੇ ਹੋਇਆਂ ਉਹ ਕਹਿੰਦੇ ਹਨ ਕਿ ਜੇ ਮੈਂ ਮਨ ਨੂੰ ਸਮਤਲ ਜਾਂ ਸਾਵਾਂ-ਪੱਧਰ ਨਾ ਕਰ ਕੇ ਸੰਸਾਰ ਵਿਚ ਵੈਰ-ਵਿਰੋਧ ਦੀ ਅੱਗ ਹੀ ਵਧਾਣੀ ਸੀ ਤਾਂ ਇਸ ਤੋਂ ਅੱਛਾ ਹੈ ਕਿ ਐਸੀ ਸਥਿਤੀ ਆਉਣ ਤੋਂ ਪਹਿਲਾਂ ਹੀ, ਭਾਵ ਜੰਮਦਿਆਂ ਹੀ ਮੈਂ ਮਰ ਜਾਂਦਾ ਜਾਂ ਮੇਰੀ ਮਾਂ ਮੇਰਾ ਗਲ ਕਟ ਦਿੰਦੀ । ਬਿਲਕੁਲ ਇਸੇ ਭਾਵ ਵਿਚ ਕਬੀਰ ਜੀ ਨੇ ਆਖਿਆ ਹੈ-

**ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ॥**
**ਬਿਧਵਾ ਕਸ ਨ ਭਈ ਮਹਤਾਰੀ ॥੧॥**
**ਜਿਹ ਨਰ ਰਾਮ ਭਗਤਿ ਨਹਿ ਸਾਧੀ ॥**
**ਜਨਮਤ ਕਸ ਨ ਮੁਓ ਅਪਰਾਧੀ ॥ ਰਹਾਉ ॥**
**ਮੁਚੁ ਮੁਚੁ ਗਰਭ ਗਏ ਕੀਨ ਬਚਿਆ ॥**
**ਬੁਡਭੁਜ ਰੂਪ ਜੀਵੇ ਜਗ ਮੁਝਿਆ ॥੨॥**

ਗਉੜੀ, ਕਬੀਰ, ੨੫, ਸਫ਼ਾ ੩੨੮

[ਵੇਖੋ ੯੪੭]

**ਇਤੀ:** ਇਤਨੀ । ੯੫੮

**ਆਸਾ ਇਤੀ ਆਸ ਕਿ ਆਸ ਪੁਰਾਈਐ ॥**

ਫੁਨਹੇ, ਮਹਲਾ ੫, ੫, ਸਫ਼ਾ ੧੩੬੨

ਵੇਖੋ **'ਆਸਾ'** III-੧੧੨

[ਵੇਖੋ ੯੪੭]

**ਇਤੁ:** ਇਸ ਤਰ੍ਹਾਂ । ੯੫੯

**ਮ: ੩॥... ਦੂਜੈ ਭਾਇ ਜਾਇ ਜਗੁ ਪਰਬੋਧੈ ਬਿਖੁ ਮਾਇਆ ਮੋਹ ਸੁਆਇ ॥**
**ਇਤੁ ਕਮਾਣੈ ਸਦਾ ਦੁਖੁ ਪਾਵੈ ਜੰਮੈ ਮਰੈ ਫਿਰਿ ਆਵੈ ਜਾਇ ॥.....੨॥**

ਗੂਜਰੀ (ਵਾਰ), ਮਹਲਾ ੩, ਪਉੜੀ ੧੦, ਸਫ਼ਾ ੫੧੨

**ਅਰਥ:** ਆਪ ਦ੍ਵੈਤ-ਭਾਵਨਾ ਵਿਚ ਹੁੰਦਾ ਹੋਇਆ ਜੋ ਕੋਈ ਜਾ ਕੇ ਦੁਨੀਆ ਨੂੰ ਉਪਦੇਸ਼ ਦਿੰਦਾ ਹੈ, ਉਹ ਆਪਣੇ ਮਾਇਕ ਸਵਾਰਥ ਕਾਰਨ, ਆਪ ਮੋਹ ਮਾਇਆ ਵਿਚ ਫਸਿਆ ਹੁੰਦਾ ਹੈ । ਇਸ ਤਰ੍ਹਾਂ ਦੀ ਕਰਨੀ ਕਰਨ ਨਾਲ ਉਹ ਸਦਾ ਦੁਖੀ ਹੁੰਦਾ ਹੈ ਅਤੇ ਮੁੜ-ਮੁੜ ਜੰਮਦਾ-ਮਰਦਾ ਆਵਾਗੌਣ ਦੇ ਚੱਕਰ ਕਟਦਾ ਰਹਿੰਦਾ ਹੈ ।

**ਪਰਬੋਧੈ-** ਪ੍ਰਬੁੱਧ ਕਰਦਾ ਹੈ, ਉਪਦੇਸ਼ ਦਿੰਦਾ ਹੈ । **ਸੁਆਇ-** ਸਵਾਰਥ ਕਾਰਨ ।

[ਵੇਖੋ ੯੫੪]

**ਇਤੁ (ਕਰਿ):** ਇਸ ਤਰੀਕੇ ਨਾਲ, ਇਸ ਤਰ੍ਹਾਂ । ੯੬੦

**ਇਤੁ ਕਰਿ ਭਗਤਿ ਕਰਹਿ ਜੋ ਜਨ ਤਿਨ ਭਉ ਸਗਲ ਚੁਕਾਈਐ ॥**
**ਕਹਤ ਨਾਮਦੇਉ ਬਾਹਰਿ ਕਿਆ ਭਰਮਹੁ ਇਹ ਸੰਜਮ ਹਰਿ ਪਾਈਐ ॥੪॥**

ਧਨਾ., ਨਾਮਦੇਵ, ੨, ਸਫ਼ਾ ੬੯੩

**ਅਰਥ:** ਇਸ ਤਰ੍ਹਾਂ ਜਿਹੜਾ ਸੇਵਕ ਭਗਤੀ ਕਰਦਾ ਹੈ, ਉਸ ਦਾ ਸਾਰਾ ਡਰ ਚਲਾ ਜਾਂਦਾ ਹੈ । ਨਾਮਦੇਵ ਕਹਿੰਦਾ ਹੈ ਕਿ ਬਾਹਰ ਕਿਉਂ ਭਟਕਦੇ ਹੋ, ਇਸ ਜੁਗਤ ਨਾਲ (ਘਰ ਵਿਚ ਬੈਠੇ ਹੀ) ਹਰੀ ਪਾ ਲਈਦਾ ਹੈ ।

**ਭਾਵ** (ਡਾ. ਬਲਬੀਰ ਸਿੰਘ): ਸਮੁੱਚੇ ਸ਼ਬਦ ਵਿਚ ਇਹ ਦੱਸਿਆ ਗਿਆ ਹੈ ਕਿ ਕਿਸ ਵਿਧੀ ਨਾਲ ਭਗਤੀ ਕਰ ਕੇ ਮਨੁੱਖ ਰੱਬ ਦੇ ਨੇੜੇ ਹੋ ਸਕਦਾ ਹੈ । ਜਿਸ ਭਗਤੀ ਬਾਰੇ ਉਪਰੋਕਤ ਤੁਕਾਂ ਵਿਚ ਇਸ ਤਰ੍ਹਾਂ ਭਗਤੀ ਕਰਨਾ ਲਿਖਿਆ ਹੈ, ਉਸ ਵਿਧੀ ਦਾ ਉਲੇਖ ਸਾਰੇ ਸ਼ਬਦ ਵਿਚ ਹੈ, ਜਿਸ ਦਾ ਸਾਰ ਇਹ ਹੈ-

੧. ਦਸ ਇੰਦ੍ਰੀਆਂ ਅਤੇ ਪੰਜ ਕਾਮਾਦਿਕਾਂ ਨੂੰ ਵਸ ਕਰਨਾ ।

੨. ਰਗ-ਰਗ ਵਿਚ ਨਾਮ-ਰਸ ਦੀ ਪ੍ਰਤੀਤੀ ਭਰ ਕੇ ਜ਼ਹਿਰ ਨੂੰ ਮਾਰ ਕਢਣਾ ।
੩. ਅੰਮ੍ਰਿਤ ਰੂਪ ਬਾਣੀ ਦਾ ਹਿਰਦੇ ਨਾਲ ਅਧਿਐਨ ਕਰਨਾ ।
੪. ਸੰਤਾਂ ਦੀ ਸੇਵਾ ਅਤੇ ਭਗਤਾਂ ਦਾ ਸਤਿਕਾਰ ਕਰਨਾ ।
੫. ਮਾਇਆ ਵਿਚ ਖਚਿਤ ਨਾ ਹੋਣਾ ।

[ਵੇਖੋ ੯੫੪]

**ਇਤੁ (ਮਾਰਗਿ):** ਇਸ ਰਸਤੇ ਉਪਰ । ੯੬੧

**ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ ॥**
**ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ ॥.....੩॥**

ਸੂਹੀ (ਗੁਣਵੰਤੀ), ਮਹਲਾ ੫, ੩, ਸਫ਼ਾ ੭੬੩

**ਅਰਥ:** ਹੇ ਭਰਾ ! ਇਸ ਰਸਤੇ ਉਪਰ ਚਲ ਕੇ ਗੁਰੂ ਜੋ ਕਹੇ ਸੋਈ ਕਾਰ ਕਮਾਣੀ ਚਾਹੀਦੀ ਹੈ । ਮਨ ਦੀ ਮੱਤ ਛਡ ਦੇਣੀ ਅਤੇ ਦ੍ਵੈਤ-ਭਾਵ ਵਿਸਾਰ ਦੇਣਾ ਚਾਹੀਦਾ ਹੈ ।

**ਭਾਈਅੜੇ**- ਹੇ ਭਰਾ । **ਮਤੜੀ**- ਮਰਜ਼ੀ, ਮੱਤ ।

[ਵੇਖੋ ੯੫੪]

**ਇਤੁ (ਰੰਗਿ):** ਇਸੇ ਤਰ੍ਹਾਂ (ਆਤਮਿਕ ਖੇੜੇ ਵਿਚ) । ੯੬੨

**ਵਾਜਾ ਮਤਿ ਪਖਾਵਜੁ ਭਾਉ ॥ ਹੋਇ ਅਨੰਦੁ ਸਦਾ ਮਨਿ ਚਾਉ ॥**
**ਏਹਾ ਭਗਤਿ ਏਹੋ ਤਪ ਤਾਉ ॥ਇਤੁ ਰੰਗਿ ਨਾਚਹੁ ਰਖਿ ਰਖਿ ਪਾਉ ॥੧॥**

ਆਸਾ ਮਹਲਾ ੧ : ੬, ਸਫ਼ਾ ੩੫੦

**ਅਰਥ:** ਉੱਚੀ ਅਕਲ ਨੂੰ ਵਾਜਾ ਬਣਾਓ, (ਵਾਹਿਗੁਰੂ ਦੇ) ਪ੍ਰੇਮ ਦਾ ਪਖਾਵਜ ਵਜਾਓ । (ਇਹੋ-ਜਿਹਾ ਗਾਇਨ ਕਰਦਿਆਂ) ਜੀਵਨ ਵਿਚ ਪ੍ਰਸੰਨਤਾ ਰਹੇਗੀ ਅਤੇ ਮਨ ਵਿਚ ਉਤਸਾਹ ਬਣਿਆ ਰਹੇਗਾ । ਇਹੋ (ਅਸਲ) ਭਗਤੀ ਅਤੇ ਤਪਾਂ ਸਿਰ ਤਪ ਹੈ । ਇਸੇ ਤਰ੍ਹਾਂ ਆਤਮਿਕ ਖੇੜੇ ਵਿਚ ਟਿਕੇ ਰਹਿ ਕੇ ਜੀਵਨ ਮਾਰਗ ਤੇ ਚਲਣਾ ਹੀ (ਅਸਲ) ਨਾਚ ਨਚਣਾ ਹੈ ।

**ਮਤਿ**- ਉੱਚੀ ਅਕਲ । **ਪਖਾਵਜੁ**- ਪਖਾਵਜ, ਸੰਗੀਤ ਵਿਚ ਤਾਲ ਦੇਣ ਵਾਸਤੇ ਢੋਲਕ ਵਰਗਾ ਇਕ ਸਾਜ਼ । ਕਿਹਾ ਜਾਂਦਾ ਹੈ ਕਿ ਮਹਾਨ ਸੰਗੀਤ ਆਚਾਰੀਆ ਅਮੀਰ ਖੁਸਰੋ ਨੇ ਇਸ ਨੂੰ ਦੋ ਟੁਕੜਿਆਂ ਵਿਚ ਵੰਡ ਕੇ ਤਬਲਾ ਈਜਾਦ ਕੀਤਾ ਸੀ । **ਭਾਉ**- ਪਿਆਰ । **ਰੰਗਿ**- ਆਤਮਿਕ ਖੇੜੇ ਵਿਚ । **ਪਾਉ**- ਪੈਰ ਮੁਰਾਦ ਚਲਣ ਤੋਂ ਹੈ ।

[ਵੇਖੋ ੯੫੪]

**ਇਤੇ:** ਇਤਨੇ, ਏਨੇ । ੯੬੩

**ਗੁਰਿ ਅਪਣੀ ਕਿਰਪਾ ਧਾਰਿ ਅਪਣੇ ਕਰਿ ਲਿਤੇ ॥**
**ਨਾਨਕ ਸਦ ਬਲਿਹਾਰ ਜਿਸੁ ਗੁਰ ਕੇ ਗੁਣ ਇਤੇ ॥੨੭॥**

ਸੋਰਠਿ (ਵਾਰ), ਮਹਲਾ ੪, ਪਉੜੀ ੨੭, ਸਫ਼ਾ ੬੫੩

**ਅਰਥ:** ਸਤਿਗੁਰੂ ਨੇ ਆਪਣੀ ਕਿਰਪਾ ਕਰ ਕੇ (ਸਾਨੂੰ) ਆਪਣੇ ਬਣਾ ਲਿਆ ਹੈ । ਸਦਾ ਸਦਕੇ ਜਾਈਏ (ਉਸ ਤੋਂ), ਜਿਸ ਗੁਰੂ ਦੇ (ਸਾਡੇ ਉਤੇ) ਇਤਨੇ ਉਪਕਾਰ ਹਨ ।

**ਲਿਤੇ**- ਲਏ । **ਗੁਣ**- ਉਪਕਾਰ ।

[ਵੇਖੋ ੯੪੭]

**ਇਦਾਸਣਿ:** ਇੰਦ੍ਰ ਦੇ ਆਸਣ ਉਤੇ । ੯੬੪

**ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥**
**ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ॥**

ਜਪੁ : ਪਉੜੀ ੨੭, ਸਫ਼ਾ ੬

ਵੇਖੋ **'ਇੰਦ'** III-੭੬੯

[ਇਦਾਸਣਿ ਦੋ ਸ਼ਬਦਾਂ 'ਇੰਦ੍ਰ' ਅਤੇ 'ਆਸਣ' ਤੋਂ ਬਣਿਆ ਹੈ । ਵੇਖੋ **'ਇੰਦ੍ਰ'** ਵਾਸਤੇ ੭੬੯ ਅਤੇ **'ਆਸਣ'** ਵਾਸਤੇ ੬੮]

**ਇਦ੍ਰੈ:** ਇੰਦ੍ਰ । ੯੬੫

**ਤਟ ਤੀਰਥ ਦੇਵ ਦੇਵਾਲਿਆ ਕੇਦਾਰੁ ਮਥੁਰਾ ਕਾਸੀ ॥**
**ਕੋਟਿ ਤੇਤੀਸਾ ਦੇਵਤੇ ਸਣੁ ਇਦ੍ਰੈ ਜਾਸੀ ॥**

ਮਾਰੂ (ਵਾਰ), ਮਹਲਾ ੫, ਪਉੜੀ ੧੮, ਸਫ਼ਾ ੧੧੦੦

**ਅਰਥ:** ਨਦੀਆਂ ਦੇ ਕਿਨਾਰਿਆ ਤੇ ਬਣੇ ਤੀਰਥ, ਦੇਵ-ਮੰਦਰ, ਕੇਦਾਰ ਨਾਥ, ਮਥੁਰਾ, ਕਾਸ਼ੀ ਆਦਿ (ਪ੍ਰਮੁਖ ਧਾਰਮਿਕ ਕੇਂਦਰ) ਅਤੇ ਇੰਦ੍ਰ ਸਹਿਤ ਤੇਤੀ ਕ੍ਰੋੜ ਦੇਵੀ-ਦੇਵਤੇ ਵੀ ਨਾਸ਼ਵੰਤ ਹਨ ।

**ਦੇਵਾਲਿਆ**- ਮੰਦਿਰ । **ਕੇਦਾਰੁ**- ਇਕ ਹਿੰਦੂ ਤੀਰਥ ਜਿਸ ਦਾ ਨਾਮ ਕੇਦਾਰ ਨਾਥ ਹੈ । **ਕੋਟਿ ਤੇਤੀਸਾ**- ਤੇਤੀ ਕਰੋੜ । **ਸਣੁ**- ਸਮੇਤ ।

[ਵੇਖੋ ੭੬੯]

**ਇਨ:** ਇਸ । ੯੬੬

**ਇਨ ਬਿਧਿ ਸਾਗਰੁ ਤਰੀਐ ॥**
**ਜੀਵਤਿਆ ਇਉ ਮਰੀਐ ॥੧॥ਰਹਾਉ ਦੂਜਾ॥**

ਰਾਮ., ਮਹਲਾ ੧, ੩, ਸਫ਼ਾ ੮੭੭

**ਅਰਥ:** ਇਸ ਵਿਧੀ ਨਾਲ (ਸੰਸਾਰ ਰੂਪ) ਭਵਸਾਗਰ ਤੋਂ ਤਰੀਦਾ ਹੈ, ਇਉਂ ਜਿਊਂਦਿਆਂ ਹੀ (ਆਪਾ ਭਾਵ) ਮਾਰੀਦਾ ਹੈ ।

[ਵੇਖੋ ੮੧੨]

**ਇਨਹਿ:** ਇਸ ਜੀਵ ਨੇ । ੯੬੭

**ਅਨਜਾਨਤ ਕਿਛੁ ਇਨਹਿ ਕਮਾਨੋ ਜਪ ਤਪ ਕਛੂ ਨ ਸਾਧਾ ॥**
**ਦਹਦਿਸਿ ਲੈ ਇਹੁ ਮਨੁ ਦਉਰਾਇਓ ਕਵਨ ਕਰਮ ਕਰਿ ਬਾਧਾ ॥੧॥**

ਗਉੜੀ, ਮਹਲਾ ੫, ੧੬੩, ਸਫ਼ਾ ੨੧੪

**ਅਰਥ:** ਅਗਿਆਨ ਦਾ ਸ਼ਿਕਾਰ ਹੋ ਕੇ ਇਸ ਜੀਵ ਨੇ ਜੋ ਕਮਾਈ ਕੀਤੀ ਹੈ, (ਉਸ ਵਿਚ) ਨਾ ਤਾਂ ਪਰਮੇਸ਼ਰ ਦਾ ਨਾਮ ਜਪਿਆ ਹੈ ਅਤੇ ਨਾ ਹੀ ਇੰਦ੍ਰੀਆਂ

ਨੂੰ ਵਿਕਾਰਾਂ ਵਲੋਂ ਰੋਕਿਆ ਹੈ । ਇਹ ਜੀਵ ਮਨ ਨੂੰ ਲੈ ਕੇ ਦਸੇ-ਦਿਸ਼ਾਵਾਂ ਵਿਚ ਦੌੜ੍ਹ-ਭੱਜ ਕਰਦਾ ਰਿਹਾ ਹੈ, (ਪਤਾ ਨਹੀਂ) ਕਿਹੜੇ ਬੁਰੇ ਸੰਸਕਾਰਾਂ ਦਾ ਬੰਨ੍ਹਿਆਂ ਹੋਇਆ ਹੈ ?

**ਅਨਜਾਨਤ**- ਅਗਿਆਨ ਦਾ । **ਦਹਦਿਸਿ**- ਦਸੇ-ਦਿਸ਼ਾਵਾਂ ਵਿਚ । **ਦਉਰਾਇਓ**- ਦੌੜ੍ਹਦਾ ਰਿਹਾ ਹੈ । **ਕਵਨ**- ਕਿਹੜੇ ।

[ਵੇਖੋ ੮੧੨]

## ਇਨ (ਹੀ): ਇਨ੍ਹਾਂ ਨੇ ਹੀ । ੯੬੮

**ਗੁਰਪਰਸਾਦੀ ਜੈਦੇਉ ਨਾਮਾਂ ॥ ਭਗਤਿ ਕੈ ਪ੍ਰੇਮਿ ਇਨਹੀ ਹੈ ਜਾਨਾਂ ॥੫॥**

ਗਉੜੀ ਗੁਆ. (ਅਸ.), ਕਬੀਰ, ੩੬, ਸਫ਼ਾ ੩੩੦

**ਅਰਥ**: ਜੈ ਦੇਵ ਅਤੇ ਨਾਮਦੇਵ (ਜੋ ਭਗਤ ਸੁਣੀਂਦੇ ਹਨ), ਗੁਰੂ ਦੀ ਕ੍ਰਿਪਾ ਰਾਹੀਂ ਭਗਤੀ ਦੇ ਪ੍ਰੇਮ ਨਾਲ (ਵਾਸਤਵਿਕਤਾ ਨੂੰ) ਸਮਝਿਆ ਹੈ ।

[ਵੇਖੋ ੮੧੨]

## ਇਨਹੁ: ਇਨ੍ਹਾਂ ਨੂੰ, ਇਨ੍ਹਾਂ ਦੀ । ੯੬੯

**ਬਸੁਧਾ ਸਪਤ ਦੀਪ ਹੈ ਸਾਗਰ ਕਢਿ ਕੰਚਨੁ ਕਾਢਿ ਧਰੀਜੈ ॥ ਮੇਰੇ ਠਾਕੁਰ ਕੇ ਜਨ ਇਨਹੁ ਨ ਬਾਛਹਿ ਹਰਿ ਮਾਗਹਿ ਹਰਿ ਰਸੁ ਦੀਜੈ ॥੬॥**

ਕਲਿ. (ਅਸ.), ਮਹਲਾ ੪, ੧, ਸਫ਼ਾ ੧੩੨੩

**ਅਰਥ**: ਧਰਤੀ ਤੇ ਜਿਹੜੇ ਸੱਤ ਦੀਪ ਅਤੇ ਸੱਤ ਸਮੁੰਦਰ ਹਨ, ਇਨ੍ਹਾਂ ਵਿਚੋਂ ਸਾਰਾ ਸੋਨਾ (ਹੀਰੇ, ਮੋਤੀ) ਆਦਿ ਕਢ ਕੇ ਅੱਗੇ ਰਖ ਦਿੱਤੇ ਜਾਣ, ਤਾਂ ਵੀ ਮੇਰੇ ਵਾਹਿਗੁਰੂ ਦੇ ਪਿਆਰੇ ਇਨ੍ਹਾਂ ਦੀ ਇੱਛਾ ਨਹੀਂ ਕਰਨਗੇ, ਕਰਤਾਰ ਤੋਂ ਇਹੋ ਮੰਗਣਗੇ ਕਿ ਹੇ ਅਕਾਲ-ਪੁਰਖ ! ਆਪਣੇ ਨਾਮ ਦਾ ਆਨੰਦ ਦੇ ।

**ਭਾਵ**: ਸੰਸਾਰ ਦੇ ਸਾਰੇ ਪਦਾਰਥਕ ਸੁਖ ਵੀ ਭਗਤਾਂ ਨੂੰ ਭਗਤੀ-ਮਾਰਗ ਤੋਂ ਨਹੀਂ ਹਟਾ ਸਕਦੇ । ਭਗਤਾਂ ਦਾ ਮਨ ਸਵਾਰਥ ਅਤੇ ਲੋਭ ਤੋਂ ਸਦਾ ਉਪਰ ਰਹਿੰਦਾ ਹੈ ।

**ਬਸੁਧਾ**- ਧਰਤੀ । **ਸਪਤ**- ਸੱਤ । **ਕੰਚਨੁ**- ਸੋਨਾ । **ਕਾਢਿ ਧਰੀਜੈ**- ਕੱਢ ਕੇ ਅੱਗੇ ਰਖ ਦਿੱਤੇ ਜਾਣ । **ਨ ਬਾਛਹਿ**- ਇੱਛਾ ਨਹੀਂ ਕਰਦੇ ।

[ਵੇਖੋ ੮੧੨]

## ਇਨੁ: ਇਸ । ੯੭੦

**ਮਨੁ ਸੰਪਟੁ ਜਿਤੁ ਸਤਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ ॥**
**ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ਹ ਬਿਧਿ ਸਾਹਿਬੁ ਰਵਤੁ ਰਹੈ ॥੩॥**

ਸੂਹੀ, ਮਹਲਾ ੧, ੧, ਸਫ਼ਾ ੭੨੮

ਵੇਖੋ '**ਸੰਪਟੁ**' III-੧੫੧੬

[ਵੇਖੋ ੮੧੨]

## ਇਨ੍ਹ (ਸਿਉ): ਇਸ ਮਾਇਆ (ਨਾਲ) । ੯੭੧

**ਇਨ੍ਹ ਸਿਉ ਪ੍ਰੀਤਿ ਕਰੀ ਘਨੇਰੀ ॥ ਜਉ ਮਿਲੀਐ ਤਉ ਵਧੈ ਵਧੇਰੀ ॥**
**ਗਲਿਚਮੜੀ ਜਉ ਛੋਡੈ ਨਾਹੀ ॥ ਲਾਗਿ ਛੁਟੋ ਸਤਿਗੁਰ ਕੀ ਪਾਈ ॥੧॥**

ਆਸਾ, ਮਹਲਾ ੫, ੮੭, ਸਫ਼ਾ ੩੯੨

**ਅਰਥ**: ਇਸ ਮਾਇਆ ਨਾਲ ਬਹੁਤ ਪ੍ਰੀਤੀ ਕੀਤੀ, ਜਿਉਂ-ਜਿਉਂ ਇਹ ਮਿਲੀ, ਤਿਉਂ-ਤਿਉਂ ਇਸ ਦੀ ਲਾਲਸਾ ਵਧਦੀ ਗਈ । ਗਲੋਂ-ਚਮੜੀ ਵਾਂਗ ਛਡਦੀ ਹੀ ਨਹੀਂ । ਸਤਿਗੁਰੂ ਦੀ ਚਰਨੀਂ ਲਗ ਕੇ ਛੁਟਕਾਰਾ ਪਾ ਲਈਦਾ ਹੈ।

**ਗਲਿ ਚਮੜੀ**- ਚਿਚੜੀ। **ਜਉ**- ਜਿਵੇਂ, ਜਿਉਂ । **ਮਿਲੀਐ**- ਮਿਲ ਜਾਵੇ । **ਲਾਗਿ**- ਲਗ ਕੇ । **ਛੁਟੋ**- ਛੁਟੀਦਾ ਹੈ, ਮੁਕਤ ਹੋਈਦਾ ਹੈ ।

[ਵੇਖੋ ੮੧੨]

## ਇਨਾ: ਇਨ੍ਹਾਂ । ੯੭੨

**ਹੁਕਮੀ ਸਭੇ ਊਪਜਹਿ ਹੁਕਮੀ ਕਾਰ ਕਮਾਹਿ ॥**
**ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ ॥**
**ਨਾਨਕ ਜੋ ਤਿਸੁ ਭਾਵੈ ਸੋ ਥੀਐ ਇਨਾ ਜੰਤਾ ਵਸਿ ਕਿਛੁ ਨਾਹਿ ॥...੮॥**

ਸਿਰੀ. (ਅਸ.), ਮਹਲਾ ੧, ੪, ਸਫ਼ਾ ੫੫

**ਅਰਥ**: ਵਾਹਿਗੁਰੂ ਦੇ ਹੁਕਮ ਵਿਚ ਹੀ ਸਭ (ਜੀਵ) ਪੈਦਾ ਹੁੰਦੇ ਹਨ ਅਤੇ ਹੁਕਮ ਵਿਚ ਹੀ ਕ੍ਰਿਆਸ਼ੀਲ ਹਨ । ਹੁਕਮ ਵਿਚ ਹੀ ਮੌਤ ਦੇ ਅਧੀਨ ਹਨ ਅਤੇ ਹੁਕਮ ਵਿਚ ਹੀ ਸੱਚ ਵਿਚ ਵਿਲੀਨ ਹੋ ਜਾਂਦੇ ਹਨ । ਹੇ ਨਾਨਕ ! ਜੋ ਉਸ ਨੂੰ ਚੰਗਾ ਲਗਦਾ ਹੈ ਉਹੀ ਹੁੰਦਾ ਹੈ, ਇਨ੍ਹਾਂ ਜੰਤੂਆਂ ਦੇ ਵਸ ਵਿਚ ਕੁਝ ਵੀ ਨਹੀਂ ਹੈ ।

**ਕਾਲੈ ਵਸਿ**- ਮੌਤ ਦੇ ਅਧੀਨ ।

[ਵੇਖੋ ੮੧੨]

## ਇਨਿ: ਇਸ ਨੇ । ੯੭੩

**ਮਾਇਆ ਬਿਖੁ ਭੁਇਅੰਗਮ ਨਾਲੇ ॥**
**ਇਨਿ ਦੁਬਿਧਾ ਘਰ ਬਹੁਤੇ ਗਾਲੇ ॥....੧੩॥**

ਮਾਰੂ (ਸੋਲ.), ਮਹਲਾ ੧, ੯, ਸਫ਼ਾ ੧੦੨੯

**ਅਰਥ**: ਮਾਇਆ ਜ਼ਹਿਰ ਹੈ । ਇਸ ਦੀ ਜ਼ਹਿਰ ਸੱਪ ਦੀ ਵਿਹੁ ਵਾਂਗ ਹੈ। ਇਸ ਨੇ ਦੁਚਿੱਤੀ ਵਿਚ ਪਾ ਕੇ ਬਹੁਤ ਘਰ ਤਬਾਹ ਕੀਤੇ ਹਨ (ਭਾਵ ਬਹੁਤ ਹਿਰਦੇ ਉਜਾੜੇ ਹਨ) ।

**ਭੁਇਅੰਗਮ**- ਸੱਪ । **ਦੁਬਿਧਾ**- ਦੁਚਿੱਤੀ । **ਘਰ**- ਹਿਰਦਾ ਰੂਪ ਘਰ । **ਗਾਲੇ**- ਤਬਾਹ ਕੀਤੇ ।

[ਵੇਖੋ ੮੧੨]

## ਇਨੀ: ਇਨ੍ਹਾਂ ਰਾਹੀਂ । ੯੭੪

**ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ ॥...੨੪॥**

ਸਲੋਕ (ਵਧੀਕ), ਮਹਲਾ ੪, ੨੪, ਸਫ਼ਾ ੧੪੨੩

**ਅਰਥ**: ਰਾਗਾਂ ਅਤੇ ਨਾਦਾਂ ਤੋਂ ਵਾਹਿਗੁਰੂ ਬਾਹਰ ਹੈ । ਇਨ੍ਹਾਂ (ਰਾਗਾਂ ਨਾਦਾਂ ਦੇ) ਰਾਹੀਂ ਹੁਕਮ ਸਮਝਿਆ ਨਹੀਂ ਜਾ ਸਕਦਾ ।

**ਰਾਗੈ ਨਾਦੈ**- ਰਾਗਾਂ ਨਾਦਾਂ ਤੋਂ । **ਬਾਹਰਾ**- ਉਪਰ ।

[ਵੇਖੋ ੮੧੨]

**ਇਨ੍ਹੀ:** ਇਨ੍ਹਾਂ । ੯੭੫

**ਸਤਿਗੁਰ ਵਿਟਹੁ ਵਾਰਿਆ ਜਿਤੁ ਮਿਲਿਐ ਖਸਮੁ ਸਮਾਲਿਆ ॥ ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ ਇਨ੍ਹੀ ਨੇਤ੍ਰੀ ਜਗਤੁ ਨਿਹਾਲਿਆ ॥**

ਆਸਾ (ਵਾਰ), ਮਹਲਾ ੧, ਪਉੜੀ ੧੩, ਸਫ਼ਾ ੪੭੦

**ਅਰਥ:** ਮੈਂ ਆਪਣੇ ਸਤਿਗੁਰੂ ਦੇ ਕੁਰਬਾਣ ਹਾਂ, ਜਿਸ ਦੇ ਮਿਲਾਪ ਨਾਲ ਵਾਹਿਗੁਰੂ ਯਾਦ ਆਇਆ ਹੈ, ਜਿਸ ਨੇ (ਸੱਚ ਦਾ) ਉਪਦੇਸ਼ ਕਰ ਕੇ ਗਿਆਨ ਦਾ ਸੁਰਮਾ (ਅਗਿਆਨ ਕਾਰਨ ਹੋਈਆਂ ਅੰਨ੍ਹੀਆਂ ਅੱਖਾਂ ਵਿਚ) ਪਾ ਦਿੱਤਾ ਹੈ ਅਤੇ ਫਿਰ ਮੈਂ ਇਨ੍ਹਾਂ ਅੱਖਾਂ ਨਾਲ ਜਗਤ ਨੂੰ (ਠੀਕ ਦ੍ਰਿਸ਼ਟੀਕੋਣ ਤੋਂ) ਵੇਖ ਸਕਿਆ ਹਾਂ ।

**ਅੰਜਨੁ**- ਸੁਰਮਾ । **ਨਿਹਾਲਿਆ**- ਨਿਹਾਰਿਆ, ਵੇਖ ਸਕਿਆ ।

[ਵੇਖੋ ੮੧੨]

**ਇਨੁ:** ਇਸ । ੯੭੬

**ਮਨੁ ਤਾਰਾਜੀ ਚਿਤੁ ਤੁਲਾ ਤੇਰੀ ਸੇਵ ਸਰਾਫੁ ਕਮਾਵਾ ॥**
**ਘਟ ਹੀ ਭੀਤਰਿ ਸੋ ਸਹੁ ਤੋਲੀ ਇਨ ਬਿਧਿ ਚਿਤੁ ਰਹਾਵਾ ॥**

ਸੂਹੀ, ਮਹਲਾ ੧, ੯, ਸਫ਼ਾ ੭੩੧

**ਅਰਥ:** (ਹੇ ਵਾਹਿਗੁਰੂ !) ਜੇ ਮੇਰਾ ਮਨ ਤਕੜੀ ਬਣ ਜਾਵੇ, ਮੇਰਾ ਚਿੱਤ ਤੋਲਣ ਵਾਲਾ ਵੱਟਾ ਬਣ ਜਾਵੇ ਅਤੇ ਤੇਰੀ ਸੇਵਾ ਕਰਨਾ (ਇਹ) ਸਰਾਫ਼ ਬਣ ਜਾਵੇ । ਫਿਰ ਮੈਂ ਆਪਣੇ ਹਿਰਦੇ ਅੰਦਰ (ਨਿਰੰਤਰ) ਉਸ ਮਾਲਿਕ ਨੂੰ ਤੋਲਦਾ ਰਹਾਂ (ਭਾਵ ਯਾਦ ਕਰਦਾ ਰਹਾਂ) । ਇਸ ਤਰੀਕੇ ਨਾਲ ਮੈਂ ਆਪਣੇ ਚਿੱਤ ਨੂੰ ਸਥਿਰ ਕਰ ਸਕਾਂਗਾ ।

**ਭਾਵ:** ਸਰਾਫ਼ ਪਰਖ ਕਰਨ ਵਾਲੇ ਨੂੰ ਕਿਹਾ ਜਾਂਦਾ ਹੈ । ਇੱਥੇ ਭਾਵ ਹੈ ਕਿ ਮਨੁੱਖਤਾ ਦੀ ਸੇਵਾ ਹੀ ਅਜਿਹੀ ਕਸੌਟੀ ਹੋਵੇ, ਜਿਸ ਉਤੇ ਮਨੁੱਖ ਦੇ ਚੰਗੇ-ਮੰਦੇ ਹੋਣ ਨੂੰ ਪਰਖਿਆ ਜਾਵੇ । ਅਰਥਾਤ ਜੋ ਸੇਵਾ ਕਰੇ ਉਹ ਚੰਗਾ ਅਤੇ ਜੋ ਸੇਵਾ ਨਾ ਕਰੇ, ਉਹ ਬੁਰਾ ਮੰਨਿਆ ਜਾਵੇ ।

**ਤਾਰਾਜੀ**- ਤਰਾਜ਼ੂ, ਤਕੜੀ । **ਤੁਲਾ**- ਤੋਲਣ ਵਾਲਾ ਵੱਟਾ । **ਭੀਤਰਿ**- ਅੰਦਰ । **ਤੋਲੀ**- ਤੋਲਾਂ, ਤੋਲਦਾ ਰਹਾਂ । **ਰਹਾਵਾ**- ਟਿਕਾ ਸਕਾਂਗਾ ।

[ਵੇਖੋ ੮੧੨]

**ਇਨੇਹੀ:** ਇਹੋ ਜਿਹੀ ਹੈ । ੯੭੭

**ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ ॥**
**ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ ॥੨॥**

ਤਿਲੰਗ, ਮਹਲਾ ੧, ੨, ਸਫ਼ਾ ੭੨੧

**ਅਰਥ:** ਕੇਸਰ, ਫੁੱਲ, ਕਸਤੂਰੀ ਅਤੇ ਸੋਨਾ, ਸਾਰੇ ਮਨੁੱਖਾਂ ਦੇ ਸਰੀਰਾਂ ਉਤੇ ਵਰਤੇ ਜਾਂਦੇ ਹਨ (ਉਚ ਲੈ ਆਵੇ ਜਾਂ ਨੀਚ, ਕੋਈ ਭਿੱਟ ਨਹੀਂ ਮੰਨਦਾ) । ਚੰਦਨ (ਜਿਹੀ ਸੁਗੰਧੀ) ਵਾਲੇ ਭਗਤਾਂ ਦੀ ਆਤਮਾ ਵੀ ਇਹੋ ਜਿਹੀ ਹੈ, ਜੋ ਸਭ ਨੂੰ ਸੁਗੰਧਿਤ ਕਰ ਦਿੰਦੀ ਹੈ (ਅਰਥਾਤ ਭਗਤੀ-ਮਾਰਗ ਉਤੇ ਉੱਚੀ-ਨੀਵੀਂ ਜਾਤ ਕਾਰਨ ਫ਼ਰਕ ਨਹੀਂ ਪੈਂਦਾ) ।

**ਹਰਣਾ**- ਸੋਨਾ । **ਮਿਰਗਮੈ**- ਕਸਤੂਰੀ । **ਕੁਸਮ**- ਫੁੱਲ । **ਸਰੀਰੀ**- ਸਰੀਰਾਂ ਉਤੇ । **ਚੜ੍ਹਣਾ**- ਚੜ੍ਹਾਨਾ, (ਸਰੀਰ) ਉਤੇ ਲਗਾਇਆ ਜਾਣਾ । **ਪਰਮਲੁ ਕਰਣਾ**- ਸੁਗੰਧਿਤ ਕਰ ਦੇਣਾ ।

[ਵੇਖੋ ੮੧੨]

**ਇਫਤਰਾ:** ਬਨਾਵਟੀ । ੯੭੮

**ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥**
**ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ ॥੧॥**

ਤਿਲੰਗ, ਕਬੀਰ, ੧, ਸਫ਼ਾ ੭੨੭

**ਅਰਥ:** ਹੇ ਭਾਈ ! ਵੇਦ ਅਤੇ ਕਤੇਬ (ਹਿੰਦੂ ਅਤੇ ਸਾਮੀ ਧਰਮ-ਪੁਸਤਕਾਂ ਸੰਬੰਧੀ ਪਰਸਪਰ ਮੁਬਾਹਿਸੇ) ਬਨਾਵਟੀ ਗੱਲਾਂ ਉਤੇ ਆਧਾਰਿਤ ਹਨ । (ਇਸ ਬਨਾਵਟ ਨਾਲ) ਦਿਲ ਦਾ ਸੰਸਾ ਨਹੀਂ ਜਾਂਦਾ । (ਇਸ ਵਾਦ-ਵਿਵਾਦ ਤੋਂ ਕੋਈ ਸਿੱਟੇ ਦੀ ਗੱਲ ਨਹੀਂ ਨਿਕਲਦੀ, ਜਿਸ ਉਤੇ ਮਨ ਟਿਕੇ । ਮਨ ਬੇਕਰਾਰ ਰਹਿੰਦਾ ਹੈ, ਪਰ) ਜੇ ਤੁਸੀਂ ਪਲ ਭਰ ਕਰਾਰੀ (ਅਰਥਾਤ ਮਨ ਦਾ ਸੱਚਾ ਟਿਕਾਓ) ਧਾਰਨ ਕਰੋ, ਤਾਂ ਤੁਸੀਂ ਜਾਣ ਲਓਗੇ ਕਿ ਪਰਮਾਤਮਾ ਹਰ ਥਾਂ ਉਤੇ ਹਾਜ਼ਰ ਹੈ, (ਭਾਵ ਇਹ ਕਿ ਮਨ ਦੇ ਟਿਕਾਓ ਨਾਲ ਪਰਮਾਤਮਾ ਹਰ ਥਾਂ ਮੌਜੂਦ ਦਿਸ ਪੈਂਦਾ ਹੈ) ।

[ਅ. ਇਫ਼ਤਰਾ : ਇਹ ਸ਼ਬਦ ਅਰਬੀ ਦੇ 'ਫ਼ਿਰਯੀ' ਅਤੇ 'ਫ਼ਰਾ' ਤੋਂ ਬਣਿਆ ਹੈ । 'ਫਿਰਯੀ' ਦਾ ਅਰਥ ਹੈ- ਝੂਠੀ ਗੱਲ ਬਣਾਉਣੀ, 'ਫ਼ਰਾ' ਦਾ ਅਰਥ ਹੈ ਆਪਣੀ ਵਡਿਆਈ ਕਰਨੀ, ਆਦਿ । ਅਰਬੀ ਲਫ਼ਜ਼ 'ਇਫ਼ਤਰਾ' ਦੇ ਅਰਥ ਹਨ- ਤੁਹਮਤ, ਝੂਠਾ ਇਲਜ਼ਾਮ, ਤੂਫ਼ਾਨ ਬੰਨ੍ਹਣਾ, ਨਿੰਦਾ ਕਰਨੀ, ਕਲੰਕ ਲਗਾਣਾ ਆਦਿ । ਉਰਦੂ ਵਿਚ 'ਇਫ਼ਤਰਾ ਕਰਨਾ' ਦੇ ਅਰਥ ਹਨ- ਸ਼ਰਾਰਤ ਕਰਨਾ, ਫ਼ਸਾਦ ਕਰਨਾ ਆਦਿ ।]

ਸਿੱਖ ਟੀਕਾਕਾਰਾਂ ਨੇ 'ਇਫਤਰਾ' ਦੇ ਅਰਥ ਇਸ ਤਰ੍ਹਾਂ ਵੀ ਕੀਤੇ ਹਨ-

੧. ਦਿਖਲਾਵਾ ਮਾਤ੍ਰ, ਸੀਸਾ (ਬਾਣੀ ਪਰਕਾਸ਼, ਸੋਢੀ ਤੇਜਾ ਸਿੰਘ) ।
੨. 'ਬੇਦੋਂ ਔ ਕਤੇਬੋਂ' ਕੋ (ਇਫਤਰਾ) ਖੋਲਨੇ ਅਰਥਾਤ ਪੜ੍ਹਨੇ ਤੇ ਬਿਨਾ ਧਾਰਨ ਸੇ... (ਫ਼ਰੀਦਕੋਟੀ ਟੀਕਾ) ।
੩. ਇਫਤਰਾ ਫ਼ਾਰਸੀ ਮੇ ਜਾਲ ਕਾ ਨਾਮ ਹੈ, ਜਿਸਕਾ ਨਾਮ ਸੰਸਕ੍ਰਿਤ ਮੇਂ ਬੰਚਕ ਕਾ ਬਚਨ ਹੈ (ਭਗਤ ਬਾਣੀ ਤਾਰਾ ਸਿੰਘ 'ਨਰੋਤਮ') ।

**ਇਬ:** ਹੁਣ । ੯੭੯

**ਇਬ ਕੇ ਰਾਹੇ ਜੰਮਨਿ ਨਾਹੀ ਪਛੁਤਾਣੇ ਸਿਰਿ ਭਾਰੋ ॥**
**ਬਿਨੁ ਸਾਚੇ ਕੋ ਬੇਲੀ ਨਾਹੀ ਸਾਚਾ ਏਹੁ ਬੀਚਾਰੋ ॥੩॥**

ਵਡ. (ਅਲਾ.), ਮਹਲਾ ੧, ੪, ਸਫ਼ਾ ੫੮੧

**ਅਰਥ:** (ਜਦੋਂ ਮੌਤ ਆ ਜਾਂਦੀ ਹੈ, ਤਾਂ ਗੁਰੂ ਜੀ ਕਹਿੰਦੇ ਹਨ ਕਿ) ਹੁਣ ਦੇ ਬੀਜੇ (ਪੁੰਨ-ਕਰਮਾਂ ਦੇ) ਬੀਜ ਫਲੀਭੂਤ ਨਹੀਂ ਹੁੰਦੇ (ਭਾਵ ਮੌਤ ਆ ਜਾਣ ਤੇ ਚੰਗੇ ਕੰਮਾਂ ਲਈ ਮੌਕਾ ਨਹੀਂ ਮਿਲਦਾ) । (ਉਸ ਵੇਲੇ) ਪਾਪਾਂ ਦਾ ਭਾਰ ਸਿਰ ਤੇ ਹੋਣ ਕਰ ਕੇ ਮਨੁੱਖ ਪਛਤਾਵਾ ਕਰਦਾ ਹੈ । ਅਸਲ ਵਿਚਾਰ ਵਾਲੀ ਗੱਲ

ਇਹ ਹੈ ਕਿ (ਮੌਤ ਦੇ ਰਾਹ ਤੇ) ਅਕਾਲ-ਪੁਰਖ ਵਾਹਿਗੁਰੂ ਤੋਂ ਬਿਨਾ ਕੋਈ ਮਿੱਤਰ ਨਹੀਂ ਹੈ ।
ਰਾਹੇ- ਬੀਜੇ । ਜੰਮਨਿ ਨਾਹੀ- ਜੰਮਦੇ ਨਹੀਂ ; ਅਰਥਾਤ ਫਲੀਭੂਤ ਨਹੀਂ ਹੁੰਦੇ । ਸਿਰਿ ਭਾਰੋ- ਸਿਰ ਤੇ ਪਾਪਾਂ ਦੇ ਬੋਝ ਕਾਰਨ ।
[ਸੰਸ. अथ (ਅਥ) अर्थ्+ड : ਇੱਥੇ ; ਹੁਣ ; ਤਦ ; ਉਸ ਤੋਂ ਬਾਅਦ ; ਕਲਪਨਾ ਕਰਦੇ ਹੋਏ ; ਅਤੇ ; ਸੰਦੇਹ ; ਅਨਿਸ਼ਚਿਤਤਾ ।
ਪ੍ਰਾ. अध (ਅਧ) : ਹੁਣ ; ਬਾਅਦ ।]

**ਇਰੰਡ:** ਅਰਿੰਡ, ਹਰਿੰਡ । ੯੮੦

**ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥**
**ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ॥੧॥**

ਆਸਾ, ਰਵਿਦਾਸ, ੩, ਸਫ਼ਾ ੪੮੬

**ਅਰਥ:** ਤੁਸੀਂ ਤਾਂ ਚੰਦਨ ਦਾ ਬ੍ਰਿਛ ਹੋ, ਅਸੀਂ ਵਿਚਾਰੇ ਅਰਿੰਡ ਦਾ ਇਕ ਨੀਵਾਂ ਬੂਟਾ ਹਾਂ, ਪਰ ਵਾਸਾ ਤੁਹਾਡੇ ਨਾਲ ਮਿਲ ਗਿਆ ਹੈ । ਤੁਹਾਡੀ ਸੁਗੰਧੀ ਸਾਡੇ ਵਿਚ ਵਸ ਗਈ ਹੈ । ਅਸੀਂ ਨੀਚ ਰੁਖ ਉੱਚੀ ਪਦਵੀ ਵਾਲੇ ਹੋ ਗਏ ਹਾਂ ।
**ਭਾਵ:** ਵਾਹਿਗੁਰੂ ਵਾਲੇ ਗੁਣ ਸੇਵਕਾਂ ਵਿਚ ਆ ਵਸਦੇ ਹਨ, ਤਾਂ ਉਨ੍ਹਾਂ ਦਾ ਵੀ ਉਧਾਰ ਹੋ ਜਾਂਦਾ ਹੈ ।
**ਬਾਪੁਰੇ**- ਵਿਚਾਰੇ ਜਿਹੇ, ਨਿਮਾਣੇ । **ਰੂਖ**- ਰੁਖ, ਦਰਖ਼ਤ ।
[ਸੰਸ. एरण्ड (ਏਰਣ੍ਡ) आ+ईर्+अण्डच् : ਅਰਿੰਡ ਦਾ ਪੌਦਾ ।
ਪ੍ਰਾ. एरंड (ਏਰੰਡ) : ਅਰਿੰਡ ਦਾ ਪੌਦਾ ।]

**ਇਲ:** ਇੱਲ, ਇਕ ਮਾਸਖ਼ੋਰ ਪੰਛੀ । ੯੮੧

**ਮ: ੫॥ ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ ॥**
**ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ ॥੨॥**

ਗਉੜੀ (ਵਾਰ), ਮਹਲਾ ੫, ਪਉੜੀ ੧੭, ਸਫ਼ਾ ੩੨੨
ਵੇਖੋ 'ਊਂਡੀ' ੬੬੯

[ਸੰਸ. चिल्ल (ਚਿਲ੍ਲ) चिल्ल्+अच् : ਚੀਲ, ਇੱਲ ।
ਪ੍ਰਾ. चिल्ला (ਚਿਲ੍ਲਾ) : ਚੀਲ, ਇੱਲ ।]

**ਇਲਤਿ:** ਇੱਲਤੀ, ਸ਼ਰਾਰਤੀ, ਬੁਰਾ । ੯੮੨

**ਸਲੋਕ ਮ: ੨॥... ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ॥**
**ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ॥੧॥**

ਮਲਾਰ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੧੨੮੮

**ਅਰਥ:** ਹੇ ਨਾਨਕ ! ਗੁਰੂ ਕੋਲੋਂ ਜਾਣ ਲਈਦਾ ਹੈ ਕਿ ਕਲਿਜੁਗ ਦਾ ਇਨਸਾਫ਼ ਅਜਿਹਾ ਹੈ ਕਿ ਸ਼ਰਾਰਤੀ ਆਦਮੀ ਚੌਧਰੀ ਕਰ ਕੇ ਮੰਨਿਆ ਜਾਂਦਾ ਹੈ ਅਤੇ ਝੂਠਾ ਹਰ ਥਾਂ ਉਤੇ ਸਭ ਤੋਂ ਮੋਹਰੀ ਹੁੰਦਾ ਹੈ ।
[ਅ. ਇੱਲਤ : ਕਾਰਨ, ਸਬੱਬ, ਸ਼ਰਾਰਤ ।]

**ਇਵ:** ਇਸ ਤਰ੍ਹਾਂ, ਇਸ ਤਰੀਕੇ ਨਾਲ । ੯੮੩

**ਗੁਨ ਕਹੁ ਹਰਿ ਲਹੁ ਕਰਿ ਸੇਵਾ ਸਤਿਗੁਰ**
**ਇਵ ਹਰਿ ਹਰਿ ਨਾਮੁ ਧਿਆਈ ॥**
**ਹਰਿ ਦਰਗਹ ਭਾਵਹਿ ਫਿਰਿ ਜਨਮਿ ਨ ਆਵਹਿ**
**ਹਰਿ ਹਰਿ ਹਰਿ ਜੋਤਿ ਸਮਾਈ ॥੧॥**

ਧਨਾ., ਮਹਲਾ ੪, ੮, ਸਫ਼ਾ ੬੬੯

**ਅਰਥ:** ਕਰਤਾਰ ਦੇ ਗੁਣ (ਮੁਖ ਤੋਂ) ਉਚਾਰ, ਸੇਵਾ ਕਰ ਅਤੇ ਇਸ ਤਰ੍ਹਾਂ ਇਹ ਦਾਤ ਸਤਿਗੁਰੂ ਪਾਸੋਂ ਲੈ । ਐਉਂ ਅਕਾਲ-ਪੁਰਖ ਦਾ ਨਾਮ ਧਿਆ, ਫਿਰ ਰੱਬ ਦੀ ਦਰਗਾਹ ਵਿਚ ਕਬੂਲ ਪਵੇਂਗਾ । ਮੁੜ ਜਨਮ ਵਿਚ ਨਹੀਂ ਆਵੇਂਗਾ ਅਤੇ ਪਰਮਾਤਮਾ ਦੀ ਜੋਤ ਵਿਚ ਸਮਾ ਜਾਵੇਂਗਾ ।
[ਵੇਖੋ ੭੯੩]

**ਇਵ (ਹੀ):** ਇਸ ਤਰ੍ਹਾਂ ਹੀ । ੯੮੪

**ਬਿਖਈ ਦਿਨੁ ਰੈਨਿ ਇਵ ਹੀ ਗੁਦਾਰੈ ॥**
**ਗੋਬਿੰਦ ਨ ਭਜੈ ਅਹੰਬੁਧਿ ਮਾਤਾ ਜਨਮੁ ਜੂਐ ਜਿਉ ਹਾਰੈ ॥੧॥ਰਹਾਉ॥**

ਸਾਰੰਗ, ਮਹਲਾ ੫, ੧੦, ਸਫ਼ਾ ੧੨੦੫

**ਅਰਥ:** ਅਹੰਕਾਰੀ ਹੋਈ ਬੁੱਧੀ ਵਿਚ ਮਸਤਿਆ ਵਿਸ਼ਈ ਦਿਨ-ਰਾਤ ਇਸ ਤਰ੍ਹਾਂ ਹੀ (ਭਾਵ ਫ਼ਜ਼ੂਲ ਹੀ) ਗੁਜ਼ਾਰਦਾ ਹੈ । ਗੋਬਿੰਦ ਨੂੰ ਨਹੀਂ ਸਿਮਰਦਾ, ਜੂਏ ਵਿਚ ਹਾਰਨ ਵਾਂਗ ਜਨਮ ਹਾਰ ਜਾਂਦਾ ਹੈ ।
**ਬਿਖਈ**- ਵਿਸ਼ਈ, ਵਿਸ਼ਿਆਂ ਵਿਚ ਗਲਤਾਨ । **ਗੁਦਾਰੈ**- ਗੁਜ਼ਾਰਦਾ ਹੈ । **ਅਹੰਬੁਧਿ**- ਅਹੰਕਾਰ ਵਾਲੀ ਮੱਤ । **ਮਾਤਾ**- ਮਸਤ ਰਹਿੰਦਾ ਹੈ ।
[ਵੇਖੋ ੭੯੩]

**ਇਵੇਹਾ:** ਅਜਿਹਾ, ਅਜਿਹੇ । ੯੮੫

**ਮਹਲਾ ੧॥... ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ ॥**
**ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ ॥੨॥**

ਸੂਹੀ (ਵਾਰ), ਮਹਲਾ ੩, ਪਉੜੀ ੧੬, ਸਫ਼ਾ ੭੯੦

**ਅਰਥ:** ਅਜਿਹੇ ਜਿਊਣ ਨੂੰ ਧਿਕਾਰ, ਕਿ ਖਾ ਕੇ ਗੋਗੜ ਵਧਾਉਣ ਵਿਚ ਲਗਾ ਰਿਹਾ । (ਅਜਿਹੇ ਮਨਮੁਖ ਨੂੰ) ਸੱਚੇ ਨਾਮ ਤੋਂ ਬਿਨਾ ਸਾਰੇ ਦੁਸ਼ਮਨ ਹਿਤੂ (ਦਿਸਦੇ ਹਨ) ।
**ਫਿਟੁ**- ਧਿਕਾਰ, ਲਾਹਨਤ । **ਵਿਣੁ**- ਬਿਨਾ । **ਦੁਸਮਨੁ**- ਕਾਮਾਦਿ । **ਹੇਤੁ**- ਹਿਤੂ, ਪਿਆਰੇ ।
[ਵੇਖੋ ੭੯੩]

**ਇਵੇਹੀ:** ਇਹੋ ਜਿਹੀ । ੯੮੬

**ਮਾਣੂ ਘਲੈ ਉਠੀ ਚਲੈ ॥ ਸਾਦੁ ਨਾਹੀ ਇਵੇਹੀ ਗਲੈ ॥**

ਸਲੋਕ (ਵਧੀਕ), ਮਹਲਾ ੧, ੨੪, ਸਫ਼ਾ ੧੪੧੨

**ਅਰਥ:** (ਹੇ ਭਾਈ !) (ਪਰਮਾਤਮਾ) ਮਨੁੱਖ ਨੂੰ (ਨੇਕ ਕਰਨੀ ਲਈ ਇਸ

ਸੰਸਾਰ ਵਿਚ) ਭੇਜਦਾ ਹੈ, ਪਰ ਇਹ (ਪਿਛਲੀ ਪੂੰਜੀ ਵੀ ਲੁਟਾ ਕੇ) ਤੁਰ ਪੈਂਦਾ ਹੈ । ਇਹੋ ਜਿਹੀ ਗੱਲ ਵਿਚ (ਭਾਵ ਕਰਨੀ ਵਿਚ ਉਸ ਨੂੰ) ਕੋਈ (ਆਤਮਿਕ) ਆਨੰਦ ਨਹੀਂ ਮਿਲਦਾ ।
**ਮਾਣੂ**- ਮਨੁੱਖ ਨੂੰ । **ਸਾਦੁ**- ਸਵਾਦ ।
[ਵੇਖੋ ੭੬੩]

**ਇਵੈ**: ਇਸੇ ਤਰ੍ਹਾਂ । ੯੮੭

**ਮਨ ਤਨ ਅੰਤਰਿ ਤੁਝੈ ਧਿਆਈ ॥ ਤੁਮਰੈ ਲਵੈ ਨ ਕੋਊ ਲਾਈ ॥੩॥**
**ਕਹੁ ਨਾਨਕ ਨਿਤ ਇਵੈ ਧਿਆਈ ॥ਗਤਿ ਹੋਵੈ ਸੰਤਹ ਲਗਿ ਪਾਈ ॥੪॥**
ਆਸਾ, ਮਹਲਾ ੫, ੬੦, ਸਫ਼ਾ ੩੮੬

**ਅਰਥ**: ਮੈਂ ਆਪਣੇ ਮਨ ਅਤੇ ਸਰੀਰ ਵਿਚ ਤੈਨੂੰ ਹੀ ਆਰਾਧਦਾ ਹਾਂ ਅਤੇ ਹੇ ਵਾਹਿਗੁਰੂ ! ਮੈਂ ਤੇਰੇ ਬਰਾਬਰ ਕਿਸੇ ਨੂੰ ਵੀ ਨਹੀਂ ਰਖਦਾ । ਆਖ ਨਾਨਕ ! ਮੈਂ ਹਰ ਰੋਜ਼ ਇਸੇ ਤਰ੍ਹਾਂ ਸਿਮਰਨ ਕਰਦਾ ਰਹਾਂ । ਪਰ ਇਹ ਅਵਸਥਾ ਗੁਰੂ ਦੇ ਚਰਨੀ ਲਗਿਆਂ ਮਿਲਦੀ ਹੈ ।
**ਲਵੈ**- ਨਜ਼ਦੀਕ (ਭਾਵ ਬਰਾਬਰੀ ਤੇ)। **ਗਤਿ**- ਅਵਸਥਾ। **ਪਾਈ**-ਪੈਰੀਂ ।
[ਵੇਖੋ ੭੬੩]

**ਇੜਾ**: ਇੜਾ, ਨਾੜੀ । ੯੮੮

**ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ ॥**
**ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ ॥੧॥**
ਰਾਮ., ਬੇਣੀ, ੧, ਸਫ਼ਾ ੯੭੪

**ਅਰਥ**: ਇੜਾ, ਪਿੰਗੁਲਾ ਅਤੇ ਸੁਖਮਨਾ ਤਿੰਨੇ (ਨਾੜੀਆਂ) ਇਕੋ ਥਾਂ ਵਸਦੀਆਂ ਹਨ । ਇਨ੍ਹਾਂ ਦਾ ਸੰਗਮ ਤ੍ਰੈਬੇਣੀ ਹੈ, ਉਥੇ ਪ੍ਰਯਾਗ ਹੈ, ਮਨ ਉਸ ਥਾਂ ਉਪਰ ਟੁੱਬੇ ਲਾਂਦਾ ਹੈ ।
**ਇੜਾ**- ਹਠ ਯੋਗੀਆਂ ਅਨੁਸਾਰ ਇੜਾ ਇਕ ਨਾੜੀ ਹੈ, ਜਿਹੜੀ ਪਿੱਠ ਦੇ ਖੱਬੇ ਪਾਸਿਓਂ ਲੰਘਦੀ ਹੋਈ ਨਕ ਤਕ ਅਤੇ ਉਪਰ ਤਕ ਪਹੁੰਚਦੀ ਹੈ । ਇਸ ਮੱਤ ਅਨੁਸਾਰ ਖੱਬਾ ਸਾਹ ਇਸੇ ਨਾੜੀ ਵਲੋਂ ਚਲਦਾ ਹੈ । ਯੋਗੀਆਂ ਲਈ ਇਸ ਨੂੰ ਸਾਧਣਾ ਅਤਿ ਜ਼ਰੂਰੀ ਹੈ । ਇਥੇ ਭਗਤ ਬੇਣੀ ਜੀ ਕਹਿੰਦੇ ਹਨ ਕਿ ਵਾਹਿਗੁਰੂ ਦੇ ਮਿਲਾਪ ਕਾਰਨ ਉਨ੍ਹਾ ਨੂੰ ਹੁਣ ਨਾ ਤਾਂ ਇੜਾ, ਪਿੰਗੁਲਾ ਸਾਧ ਕੇ ਸੁਖਮਨਾ ਵਿਚ ਪ੍ਰਾਣ ਸਥਿਰ ਕਰਨ ਦੀ ਲੋੜ ਹੈ, ਨਾ ਹੀ ਪ੍ਰਯਾਗ ਆਦਿ ਤੀਰਥਾਂ ਦੇ ਇਸ਼ਨਾਨ ਦੀ ਜ਼ਰੂਰਤ ਹੈ । ਸਭ ਕੁਝ ਵਾਹਿਗੁਰੂ ਦੇ ਮਿਲਾਪ ਤੋਂ ਪਾ ਲਿਆ ਹੈ ।
**ਪਿੰਗੁਲਾ**- ਹਠ ਯੋਗ ਅਨੁਸਾਰ ਸਰੀਰ ਦੇ ਸੱਜੇ ਪਾਸੇ ਵਾਲੀ ਨਾੜੀ, ਜਿਸ ਨੂੰ ਸੂਰਜ ਨਾੜੀ ਵੀ ਕਿਹਾ ਜਾਂਦਾ ਹੈ । **ਸੁਖਮਨਾ**- ਇੜਾ ਅਤੇ ਪਿੰਗੁਲਾ ਦੇ ਵਿਚਕਾਰ ਚਲਣ ਵਾਲੀ ਨਾੜੀ । ਸਾਧਕਾਂ ਨੂੰ ਇਸੇ ਨਾੜੀ ਵਿਚੋਂ ਸ਼ਬਦ ਸੁਣੀਂਦਾ ਹੈ । **ਇਕ ਠਾਈ**- ਇਕ ਸਥਾਨ ਉਤੇ । **ਬੇਣੀ ਸੰਗਮੁ**- ਤ੍ਰਿਵੇਣੀ ਸੰਗਮ, ਜਿਥੇ ਇੜਾ, ਪਿੰਗਲਾ ਅਤੇ ਸੁਖਮਨਾ ਦਾ ਮੇਲ ਹੁੰਦਾ ਹੈ । **ਪਿਰਾਗੁ**- ਪ੍ਰਯਾਗ । **ਮਜਨੁ**- ਇਸ਼ਨਾਨ । **ਤਿਥਾਈ**- ਉਥੇ ।
[ਸੰਸ. ਡ਼ਡਾ (ਇਡਾ) ਇਲ੍+ਅਚ੍ : ਧਰਤੀ ; ਭਾਸ਼ਣ ; ਭੋਜਨ ; ਗਊ ; ਸੁਰਗ ; ਸਰੀਰ ; ਇਕ ਨਾੜੀ ; ਇਕ ਯੱਗ ਪਾਤਰ ।
ਪ੍ਰਾ. ਇੜਾ (ਇਡਾ) : ਸਰੀਰ ਦੀ ਇਕ ਨਾੜੀ, ਇੜਾ ।]

**ਈਂ**: ਇਹ । ੯੮੯

**ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ ॥੩॥**
ਤਿਲੰਗ, ਮਹਲਾ ੧, ੧, ਸਫ਼ਾ ੭੨੧
ਵੇਖੋ 'ਅਹਵਾਲ' ੧੬੨੩

[ਫ਼ਾ. ਈਂ : ਇਹ ।]

**ਈਂਟ**: ਇੱਟ, ੯੯੦
ਸੱਚੇ ਵਿਚ ਢਲਿਆ ਗੁੰਨ੍ਹੀ ਮਿੱਟੀ ਦਾ ਪਕਾਇਆ ਟੁਕੜਾ ।

**ਕਹਿ ਕਬੀਰ ਭੋਗ ਭਲੇ ਕੀਨ ॥ ਮਤਿ ਕੋਊ ਮਾਰੈ ਈਂਟ ਢੇਮ ॥੪॥**
ਬਸੰਤ, ਕਬੀਰ, ੧, ਸਫ਼ਾ ੧੧੯੬

**ਅਰਥ**: (ਕਬੀਰ ਜੀ ਇਕ ਕੁੱਤੇ ਨੂੰ ਚੱਕੀ ਚੱਟਦਿਆਂ ਅਤੇ ਉਸ ਵਿਚਲਾ ਕਪੜੇ ਦਾ ਟੁਕੜਾ (ਪਰੋਲਾ) ਲਿਜਾਂਦਿਆਂ ਦੇਖ ਕੇ ਮਨੁੱਖ ਨੂੰ ਇਨ੍ਹਾਂ ਕੁੱਤਾ-ਬਿਰਤੀਆਂ ਤੋਂ ਦੂਰ ਰਹਿਣ ਲਈ ਉਪਦੇਸ਼ ਕਰਦਿਆਂ ਕਹਿੰਦੇ ਹਨ)- ਕਬੀਰ ਕਹਿੰਦਾ ਹੈ ਕਿ (ਹੇ ਭਾਈ !) ਤੂੰ ਬਹੁਤ ਖਾ ਪੀ ਲਿਆ ਹੈ, (ਹੁਣ ਬੱਸ ਕਰ) ਮਤੇ ਕੋਈ ਇੱਟ ਜਾਂ ਢੇਮ ਮਾਰ ਦੇਵੇ ।
**ਭਲੇ**- ਬਹੁਤ, ਬਥੇਰੇ । **ਕੀਨ**- ਕਰ ਲਏ ਹਨ । **ਢੇਮ**- ਡਲਾ, ਕੱਚੀ ਮਿੱਟੀ ਦਾ ਰੋੜਾ ।
[ਵੇਖੋ ੯੩੯]

**ਈਂਧਨ**: ਬਾਲਣ, ਜਲਾਊ ਲਕੜੀ । ੯੯੧

**ਈਂਧਨ ਤੇ ਬੈਸੰਤਰੁ ਭਾਗੈ ॥ ਮਾਟੀ ਕਉ ਜਲੁ ਦਹਦਿਸ ਤਿਆਗੈ ॥**
**ਊਪਰਿ ਚਰਨ ਤਲੈ ਆਕਾਸੁ ॥ ਘਟ ਮਹਿ ਸਿੰਧੁ ਕੀਓ ਪਰਗਾਸੁ ॥੧॥**
ਰਾਮ., ਮਹਲਾ ੫, ੫੪, ਸਫ਼ਾ ੯੦੦

**ਅਰਥ**: (ਵਾਹਿਗੁਰੂ ਦੀ ਸਮਰਥਾ ਬਿਆਨ ਕਰਦਿਆਂ ਕਿਹਾ ਹੈ, ਹਾਲਾਂਕਿ ਅੱਗ ਲਕੜੀ ਨੂੰ ਜਲਾ ਦਿੰਦੀ ਹੈ, ਪਰ ਇਹ ਅਸਚਰਜ ਗੱਲ ਹੈ ਕਿ) ਅੱਗ ਲਕੜੀ ਤੋਂ ਪਰੇ ਭੱਜਦੀ ਹੈ (ਭਾਵ ਲਕੜੀ ਵਿਚ ਹੁੰਦਿਆਂ ਹੋਇਆਂ ਵੀ ਸ਼ਾਂਤ ਰਹਿੰਦੀ ਹੈ) । ਪਾਣੀ ਧਰਤੀ ਨੂੰ ਸਾਰੇ ਪਾਸਿਓਂ ਤਿਆਗੀ ਰਖਦਾ ਹੈ (ਭਾਵ ਧਰਤੀ ਨੂੰ ਡੋਬਦਾ ਨਹੀਂ) । ( ਰੁਖਾਂ ਦੇ) ਪੈਰ ਭਾਵ (ਸ਼ਾਖਾਵਾਂ) ਉਪਰ ਹਨ ਅਤੇ ਸਿਰ (ਭਾਵ ਜੜ੍ਹਾਂ ਰੂਪ ਵਾਲ) ਥੱਲੇ ਹਨ । (ਛੋਟੇ ਜਿਹੇ ਮਾਨਵੀ) ਹਿਰਦੇ ਵਿਚ ਪ੍ਰਭੂ ਦੀ ਵਿਸ਼ਾਲ ਜੋਤਿ ਪੂਰਨਤਾ ਵਿਚ ਵਿਦਮਾਨ ਹੈ ।
**ਬੈਸੰਤਰੁ**- ਵੈਸ਼੍ਵਾਨਰ, ਅੱਗ । **ਤਲੈ**- ਥੱਲੇ । **ਸਿੰਧੁ**- ਸਮੁੰਦਰ (ਭਾਵ ਵਿਸ਼ਾਲ ਵਾਹਿਗੁਰੂ-ਜੋਤਿ) ।
[ਸੰਸ. ਝ਼ਧ: (ਇਨ੍ਧ:) ਝ਼ਧ+ਘਞ੍ : ਈਂਧਨ, ਬਾਲਣ ।
ਝ਼ਧਨਮ੍ (ਇਨ੍ਧਨਮ੍) : ਝ਼ਧ੍+ਲ੍ਯੁਟ੍ : ਜਲਾਣਾ ; ਬਾਲਣ ।
ਪ੍ਰਾ. ਇੰਧਣ (ਇੰਧਣ) : ਬਾਲਣ, ਜਲਾਣ ਵਾਲੀ ਲਕੜੀ ਆਦਿਕ ; ਉਤੇਜਨਾ ।]

**ਈ:** ਹੀ । ੯੯੨

**ਵਸਤੁ ਪਰਾਈ ਕਉ ਉਠਿ ਰੋਵੈ ॥ ਕਰਮ ਧਰਮ ਸਗਲਾ ਈ ਖੋਵੈ ॥**

ਧਨਾ., ਮਹਲਾ ੫, ੨੨, ਸਫ਼ਾ ੬੭੬

ਵੇਖੋ **'ਉਠਿ'** ੧੬੧

[ਸੰਸ. ਈ: (ਈ:) ਈ+ਕ੍ਵਿਪ੍ : ਦੁਖ, ਕ੍ਰੋਧ ; ਚੇਤਨਾ ; ਪ੍ਰਤੱਖ ਗਿਆਨ ; ਸੰਬੋਧਨਵਾਚਕ ਸ਼ਬਦ ।
ਪ੍ਰਾ. ਈ (ਈ) : ਜਾਣਾ, ਗਮਨ ਕਰਨਾ, ਜਾਣਨਾ ।]

**ਈਸ:** ਈਸ਼, ਈਸ਼ਵਰ, ਸਵਾਮੀ, ਮਾਲਿਕ । ੯੯੩

**ਤੁਅ ਚਰਨ ਆਸਰੋ ਈਸ ॥...ਰਹਾਉ॥**

ਸਾਰਗ, ਮਹਲਾ ੫, ੧੨੮, ਸਫ਼ਾ ੧੨੨੮

**ਅਰਥ:** ਹੇ ਵਾਹਿਗੁਰੂ ! (ਮੈਨੂੰ) ਤੇਰੇ ਚਰਨਾਂ ਦਾ ਆਸਰਾ ਹੈ ।
**ਤੁਅ**- ਤੇਰੇ । **ਆਸਰੋ**- ਆਸਰਾ ।
[ਸੰਸ. ਈਸ਼ (ਈਸ਼) ਈਸ਼੍+ਕ : ਅਪਨਾਣ ਵਾਲਾ, ਸਵਾਮੀ, ਮਾਲਿਕ ; ਸ਼ਕਤੀਸ਼ਾਲੀ ; ਪ੍ਰਮੁਖ ।
ਈਸ਼: (ਈਸ਼:) : ਮਾਲਿਕ, ਸਵਾਮੀ, ਪਤੀ ; ਸ਼ਿਵ ਜੀ ; ਗਿਆਰਾਂ ।
ਪ੍ਰਾ. ਈਸ (ਈਸ), ਈਸਰ (ਈਸਰ) : ਪਰਮੇਸ਼੍ਵਰ, ਪ੍ਰਭੂ ; ਸ਼ਿਵ ਜੀ ; ਸਵਾਮੀ ; ਪਤੀ ; ਮੁਖੀਆ ; ਧਨਵਾਨ ; ਸਾਮੰਤ ਰਾਜਾ ; ਮੰਤਰੀ ; ਵਿਸ਼ੇਸ਼ ਇੰਦ੍ਰ ।]

**ਈਸ:** ਈਸੁਰ, ਰਾਜੇ, ਮਾਲਿਕ । ੯੯੪

**ਮੈਲੇ ਬ੍ਰਹਮੰਡਾਇ ਕੈ ਈਸ ॥...੨॥**

ਭੈਰਉ, ਕਬੀਰ, ੩, ਸਫ਼ਾ ੧੧੫੮

**ਅਰਥ:** ਬ੍ਰਹਿਮੰਡਾਂ ਦੇ ਰਾਜੇ ਮੈਲੇ ਹਨ ।
**ਬ੍ਰਹਮੰਡਾਇ**- ਬ੍ਰਹਿਮੰਡਾਂ । **ਕੈ**- ਦੇ ।
[ਵੇਖੋ ੯੯੩]

**ਈਸ:** ਸ਼ਿਵ, ਈਸ਼ਰ । ੯੯੫

**ਈਸ ਮਹੇਸੁਰੁ ਸੇਵ ਤਿਨੀ ਅੰਤੁ ਨ ਪਾਇਆ ॥**
**ਸਚੀ ਕੀਮਤਿ ਪਾਇ ਤਖਤੁ ਰਚਾਇਆ ॥**
**ਦੁਨੀਆ ਧੰਧੈ ਲਾਇ ਆਪੁ ਛਪਾਇਆ ॥**

ਮਲਾਰ (ਵਾਰ), ਮਹਲਾ ੧, ਪਉੜੀ ੩, ਸਫ਼ਾ ੧੨੭੯-੮੦

**ਅਰਥ:** ਈਸ਼ਰ, ਮਹਾਈਸ਼ਰ ਆਦਿ (ਸ਼ਿਵ ਦੇ ਗਿਆਰਾਂ ਅਵਤਾਰ) ਸੇਵਾ ਕਰ ਕੇ (ਉਸ ਪਰਮਾਤਮਾ ਦਾ) ਅੰਤ ਨਾ ਪਾ ਸਕੇ । (ਵਾਹਿਗੁਰੂ ਨੇ) ਸੱਚੀ ਕੀਮਤ ਵਾਲੀ ਆਪਣੀ ਸੱਤਿਆ ਪਾ ਕੇ ਜਗਤ ਰਚ ਦਿੱਤਾ । ਦੁਨੀਆ ਨੂੰ ਧੰਦੇ ਲਾ ਕੇ ਆਪਣੇ ਤਖ਼ਤ ਉਪਰ ਟਿਕਿਆ (ਉਹ ਵਾਹਿਗੁਰੂ) ਆਪਾ ਲੁਕਾਈ ਬੈਠਾ ਹੈ ।
[ਵੇਖੋ ੯੯੩]

**ਈਸਹ:** ਮਾਲਿਕ ਪ੍ਰਭੂ ਦੀ । ੯੯੬

**ਹਰਿ ਮਨਹਿ ਮੀਠਾ ਪ੍ਰਭੂ ਤੂਠਾ ਅਮਿਉ ਵੂਠਾ ਸੁਖ ਭਏ ॥**
**ਦੁਖ ਨਾਸ ਭਰਮ ਬਿਨਾਸ ਤਨ ਤੇ ਜਪ ਜਗਦੀਸ ਈਸਹ ਜੈ ਜਏ ॥**

ਵਡ. (ਛੰਤ.), ਮਹਲਾ ੫, ੨, ਸਫ਼ਾ ੫੭੮

ਵੇਖੋ **'ਅਮਿਉ'** ੨੯੮੪

[ਵੇਖੋ ੯੯੩]

**ਈਸਰ:** ਸ਼ਿਵ ਜੀ, ਸ਼ਿਵ । ੯੯੭

**ਆਖਹਿ ਈਸਰ ਆਖਹਿ ਸਿਧ ॥ ਆਖਹਿ ਕੇਤੇ ਕੀਤੇ ਬੁਧ ॥**

ਜਪੁ , ਪਉੜੀ ੨੬, ਸਫ਼ਾ ੬

**ਅਰਥ:** ਸ਼ਿਵ ਜੀ, ਸਿੱਧ ਅਤੇ (ਵਾਹਿਗੁਰੂ ਦੇ) ਰਚੇ ਹੋਏ ਕਿਤਨੇ ਹੀ ਬੁੱਧ ਉਸ ਦੀ ਮਹਿਮਾ ਕਰ ਰਹੇ ਹਨ ।
[ਸੰਸ. ਈਸ਼੍ਵਰ (ਈਸ਼੍ਵਰ) : ਸ਼ਕਤੀਸੰਪੰਨ ; ਧਨਾਢ, ਮਾਇਆਧਾਰੀ ; ਸਮਰਥ ।
ਈਸ਼੍ਵਰ: (ਈਸ਼੍ਵਰ:) : ਸਵਾਮੀ ; ਰਾਜਾ ; ਧਨਾਢ ; ਪਤੀ ; ਪਰਮੇਸ਼੍ਵਰ ; ਸ਼ਿਵ ; ਕਾਮਦੇਵ ।
ਪ੍ਰਾ. ਈਸਰ (ਈਸਰ) : ਪਰਮੇਸ਼੍ਵਰ ; ਮਹਾਦੇਵ ; ਸਵਾਮੀ ; ਪਤੀ ; ਮੁਖੀਆ ; ਸ਼ਾਸਕ ; ਧਨਵਾਨ ।]

**ਨੋਟ:** 'ਈਸ਼ਰ' ਸੰਸਕ੍ਰਿਤ ਦੇ 'ਈਸ਼੍ਵਰ' ਸ਼ਬਦ ਦਾ ਤਦਭਵਰੂਪ ਹੈ ਅਤੇ ਇਸ ਦੇ ਅਰਥ ਹਨ- ਐਸ਼ਵਰਜ ਵਾਲਾ, ਪਰਮਾਤਮਾ, ਸਵਾਮੀ, ਸ਼ਿਵ ਆਦਿ । ਇਸ ਨਾਲ ਸੰਬੰਧਿਤ ਸੰਕਲਪ ਦੀ ਸਥਾਪਨਾ ਵੇਦਾਂਤ ਦਰਸ਼ਨ ਵਿਚ ਵਿਸਤਾਰ ਨਾਲ ਹੋਈ ਹੈ । 'ਹਿੰਦੂ ਧਰਮ ਕੋਸ਼' ਅਨੁਸਾਰ ਵੇਦਾਂਤ ਦੀ ਪਰਿਭਾਸ਼ਾ ਵਿਚ ਸ਼ੁੱਧ ਸੱਤ੍ਵ ਪ੍ਰਧਾਨ, ਅਗਿਆਨ ਆਰੋਪਿਤ ਚੈਤਨ੍ਯ ਨੂੰ 'ਈਸ਼੍ਵਰ' ਕਹਿੰਦੇ ਹਨ । ਇਹ ਅੰਤਿਮ ਜਾਂ ਪਰਾ-ਤੱਤ੍ਵ ਨਹੀਂ ਹੈ, ਸਗੋਂ ਅਪਰ ਜਾਂ ਸਗੁਣ ਬ੍ਰਹਮ ਹੈ । ਪਰਮ ਬ੍ਰਹਮ ਤਾਂ ਨਿਰਗੁਣ ਜਾਂ ਨਿਸ਼ਕਰਮਾ ਹੈ । ਅਪਰ ਈਸ਼੍ਵਰ ਸਗੁਣ ਰੂਪ ਵਿਚ ਸ੍ਰਿਸ਼ਟੀ ਦਾ ਕਰਤਾ ਅਤੇ ਨਿਯਾਮਕ ਹੈ, ਭਗਤਾਂ ਅਤੇ ਸਾਧਕਾਂ ਦਾ ਜੀਵਨ-ਮਨੋਰਥ ਹੈ ।

ਭਾਰਤੀ ਦਰਸ਼ਨ ਵਿਚ ਇਸ ਦੀ ਸੱਤਾ, ਸਮਰਥਾ ਅਤੇ ਸਰੂਪ ਬਾਰੇ ਭਿੰਨ-ਭਿੰਨ ਅਧਿਆਤਮਿਕ ਸਾਧਕਾਂ ਨੇ ਵਖਰੇ-ਵਖਰੇ ਢੰਗ ਨਾਲ ਵਿਆਖਿਆ ਕੀਤੀ ਹੈ,ਪਰ ਭਗਤੀ ਸਾਹਿਤ ਵਿਚ ਬਹੁਤੀਆਂ ਬਾਰੀਕੀਆਂ ਵਿਚ ਨਾ ਪੈ ਕੇ ਮੁੱਖ ਤੌਰ ਤੇ ਇਹ ਬ੍ਰਹਮ ਵਾਚਕ ਹੀ ਰਿਹਾ ਹੈ ।

**ਈਸਰਿ:** ਗੁਰੂ । ੯੯੮

**ਹੋਰਿਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ ॥**
**ਨਾਨਕ ਈਸਰਿ ਜਗ ਨਾਥਿ ਉਚਹਦੀ ਵੈਣੁ ਵਿਰਿਕਿਓਨੁ ॥**

ਰਾਮ. (ਵਾਰ), ਸਤਾ, ਬਲਵੰਡਿ ੪, ਸਫ਼ਾ ੯੬੭

**ਅਰਥ:** (ਪੁੱਤਰਾਂ ਨੂੰ ਛਡ ਕੇ ਸੇਵਕ ਲਹਿਣੇ ਨੂੰ ਗੱਦੀ ਦਿੱਤੀ ਤਾਂ) ਲੋਕ ਆਖਣ ਲਗੇ (ਗੁਰੂ ਨਾਨਕ ਨੇ) ਇਹ ਕੀ ਕੀਤਾ ਹੈ ? ਇਹ ਤਾਂ ਉਲਟੀ ਗੰਗਾ ਚਲਾ ਦਿੱਤੀ ਹੈ (ਭਾਵ ਦੁਨਿਆਵੀ ਮਰਯਾਦਾ ਬਦਲ ਦਿੱਤੀ ਹੈ) । ਜਗਤ ਦੇ ਨਾਥ ਗੁਰੂ ਨਾਨਕ ਨੇ ਹੱਦ ਦਾ ਉੱਚਾ ਬਚਨ ਬੋਲਿਆ ਹੈ ।

**ਹੋਰਿਓ**- ਹੋਰ ਪਾਸਿਓਂ (ਭਾਵ ਉਲਟੀ) । **ਗੰਗ**- ਗੰਗਾ । **ਦੁਨਿਆਈ**- ਦੁਨੀਆ, ਲੋਕ । **ਕਿ ਕਿਓਨੁ**- ਕੀ ਕੀਤਾ ਨੇ । **ਨਾਥਿ**- ਜਗਤ ਦਾ ਮਾਲਿਕ। **ਉਚਹਦੀ**- ਹੱਦ ਦਾ ਉੱਚਾ । **ਵੈਣੁ**- ਬੋਲ । **ਵਿਰਿਕਿਓਨੁ**- ਬੋਲਿਆ ਨੇ ।
[ਵੇਖੋ ੯੯੭]

**ਈਸਰੁ**: ਇਕ ਜੋਗੀ ਦਾ ਨਾਮ । ੯੯੯

**ਸਲੋਕ ਮ: ੧॥ ... ਬੋਲੈ ਈਸਰੁ ਸਤਿ ਸਰੂਪੁ ॥**
**ਪਰਮ ਤੰਤ ਮਹਿ ਰੇਖ ਨ ਰੂਪੁ ॥੨॥**

ਰਾਮ. (ਵਾਰ), ਮਹਲਾ ੧, ਪਉੜੀ ੧੨, ਸਫ਼ਾ ੯੫੨

**ਅਰਥ**: ਗੁਰੂ ਜੀ ਈਸ਼ਰ ਨਾਮ ਦੇ ਜੋਗੀ (ਨਾਲ ਗੱਲਬਾਤ ਕਰਦੇ) ਬੋਲੇ- ਪਰਮਾਤਮਾ ਸਤਿ ਸਰੂਪ ਹੈ ਅਤੇ ਉਹ ਗ੍ਰਿਹਸਤੀ (ਜਿਸ ਦਾ ਜ਼ਿਕਰ ਪਹਿਲਾਂ ਕੀਤਾ ਗਿਆ ਹੈ) ਪਰਮ ਤੱਤ ਨੂੰ ਪ੍ਰਾਪਤ ਹੋ ਜਾਣਗੇ, (ਉਨ੍ਹਾਂ ਵਿਚ ਤੇ ਰੱਬ ਵਿਚ) ਕੋਈ ਫ਼ਰਕ ਨਹੀਂ ਰਹੇਗਾ ।
ਐਸੇ ਗ੍ਰਹਿਸਤੀ ਦੇ ਲੱਛਣ ਇਹ ਕਹੇ ਹਨ-

**ਸੋ ਗਿਰਹੀ ਜੋ ਨਿਗ੍ਰਹੁ ਕਰੈ ॥ ਜਪੁ ਤਪੁ ਸੰਜਮੁ ਭੀਖਿਆ ਕਰੈ ॥**
**ਪੁੰਨ ਦਾਨ ਕਾ ਕਰੇ ਸਰੀਰੁ ॥ ਸੋ ਗਿਰਹੀ ਗੰਗਾ ਕਾ ਨੀਰੁ ॥**

[ਵੇਖੋ ੯੯੭]

**ਈਸਰੁ**: ਸ਼ਿਵ । ੧੦੦੦

**ਈਸਰੁ ਬ੍ਰਹਮਾ ਸੇਵਦੇ ਅੰਤੁ ਤਿਨੀ ਨ ਲਹੀਆ ॥**
**ਨਿਰਭਉ ਨਿਰੰਕਾਰੁ ਅਲਖੁ ਹੈ ਗੁਰਮੁਖਿ ਪ੍ਰਗਟੀਆ ॥**

ਗੂਜਰੀ (ਵਾਰ), ਮਹਲਾ ੩, ਪਉੜੀ ੧੯, ਸਫ਼ਾ ੫੧੬

**ਅਰਥ**: ਸ਼ਿਵ ਅਤੇ ਬ੍ਰਹਮਾ ਭੈ ਰਹਿਤ, ਆਕਾਰ-ਰਹਿਤ ਵਾਹਿਗੁਰੂ ਨੂੰ ਸੇਵਦੇ ਰਹੇ, ਪਰ ਅੰਤ ਨਾ ਪਾ ਸਕੇ । (ਕਾਰਨ) ਉਹ ਅਲੱਖ ਹੈ । ਗੁਰੂ ਰਾਹੀਂ ਪ੍ਰਗਟ ਹੁੰਦਾ ਹੈ ।
[ਵੇਖੋ ੯੯੭]

**ਈਸੁ**: ਸ਼ਿਵ । ੧੦੦੧

**ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ**
**ਈਸੁ ਬੰਮ੍ਹ ਗ੍ਯਾਨੁ ਧ੍ਯਾਨੁ ਧਰਤ ਹੀਐ ਚਾਹਿ ਜੀਉ ॥**
**ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ**
**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥**

ਸਵ., ਮਹਲੇ ੪ ਕੇ, ਗਯੰਦ ੬, ਸਫ਼ਾ ੧੪੦੨

**ਅਰਥ**: (ਗੁਰੂ ਰਾਮਦਾਸ ਜੀ ਦੀ ਸਿਫ਼ਤ ਕਰਦਿਆਂ ਗਯੰਦ ਭੱਟ ਕਹਿੰਦਾ ਹੈ, ਹੇ ਗੁਰੂ ਰਾਮਦਾਸ !) ਮੌਤ ਦੇ ਫ਼ਰਿਸ਼ਤੇ ਦੀ ਕਲਮ ਅਤੇ ਹੁਕਮ ਤੇਰੇ ਹੱਥ ਵਿਚ ਹੈ । ਤੇਰਾ ਲਿਖਿਆ ਕੌਣ ਮਿਟਾ ਸਕਦਾ ਹੈ ? ਸ਼ਿਵ ਅਤੇ ਬ੍ਰਹਮਾ (ਤੇਰੇ ਦਿੱਤੇ) ਗਿਆਨ ਅਤੇ ਧਿਆਨ ਨੂੰ ਚਾਅ ਨਾਲ ਹਿਰਦੇ ਵਿਚ ਵਸਾਣਾ ਚਾਹੁੰਦੇ ਹਨ । (ਹੇ ਗੁਰਦੇਵ !) ਤੂੰ ਸੱਤ-ਸਰੂਪ ਹੈਂ, ਸਦਾ ਕਾਇਮ ਹੈਂ, ਲੱਛਮੀ (ਤੇਰੇ ਚਰਨਾਂ) ਵਿਚ ਨਿਵਾਸ ਕਰਦੀ ਹੈ, ਤੂੰ ਆਪ ਹੀ ਆਦਿ ਪੁਰਖ ਹੈਂ ਅਤੇ ਤੂੰ ਹੀ ਸਦਾ ਅਸਚਰਜ ਭਰਪੂਰ ਪ੍ਰਕਾਸ਼ ਹੈਂ ।
**ਕਾਲ ਕਲਮ**- ਮੌਤ ਦੇ ਫ਼ਰਿਸ਼ਤੇ ਦੀ ਕਲਮ । **ਬੰਮ੍ਹ**- ਬ੍ਰਹਮਾ । **ਧਰਤ**- ਧਾਰਨਾ, ਵਸਾਣਾ । **ਹੀਐ**- ਹਿਰਦੇ ਵਿਚ । **ਚਾਹਿ**- ਚਾਹੁੰਦਾ ਹੈ । **ਸ੍ਰੀ**- ਲੱਛਮੀ । **ਨਿਵਾਸੁ**- ਵਸਦੀ ਹੈ ।
[ਵੇਖੋ ੯੯੩]

**ਈਸੁਰ**: ਮਹਾਪੁਰਖ । ੧੦੦੧ ੳ

**ਓਹੁ ਸਰੂਪੁ ਸੰਤਨ ਕਹਹਿ ਵਿਰਲੇ ਜੋਗੀਸੁਰ ॥**
**ਕਰਿ ਕਿਰਪਾ ਜਾ ਕਉ ਮਿਲੇ ਧਨਿ ਧਨਿ ਤੇ ਈਸੁਰ ॥**

ਬਿਲਾ., ਮਹਲਾ ੫, ੬੧, ਸਫ਼ਾ ੮੧੬

**ਅਰਥ**: ਉਸ (ਵਾਹਿਗੁਰੂ ਦੇ ਸ਼ੁੱਧ-) ਸਰੂਪ ਨੂੰ ਵਿਰਲੇ ਸੰਤ ਅਤੇ ਜੋਗੀਰਾਜ ਹੀ ਕਥਦੇ ਹਨ । ਕਿਰਪਾ ਕਰ ਕੇ ਜਿਨ੍ਹਾਂ ਨੂੰ ਆਪ (ਸੱਤ, ਚਿੱਤ, ਆਨੰਦ ਰੂਪ) ਆ ਮਿਲੇ, ਉਹ ਮਹਾਪੁਰਖ ਵਡਭਾਗੀ ਹੁੰਦੇ ਹਨ ।
[ਵੇਖੋ ੯੯੭]

**ਈਸੁਰੁ**: ਧਨਾਢ. ਧਨੀ, ਅਮੀਰ । ੧੦੦੨

**ਜਿਹ ਕੁਲ ਸਾਧੁ ਬੈਸਨੌ ਹੋਇ ॥**
**ਬਰਨ ਅਬਰਨ ਰੰਕੁ ਨਹੀ ਈਸੁਰੁ**
**ਬਿਮਲ ਬਾਸੁ ਜਾਨੀਐ ਜਗਿ ਸੋਇ ॥੧॥ਰਹਾਉ॥**

ਬਿਲਾ., ਰਵਿਦਾਸ, ੨, ਸਫ਼ਾ ੮੫੮

**ਅਰਥ**: ਜਿਸ ਕੁਲ ਵਿਚ ਪਰਮਾਤਮਾ ਦਾ ਭਗਤ ਹੋਵੇ ਉਸ ਦੀ ਨੀਚ-ਊਚ ਜਾਤ ਨਹੀਂ ਪੁੱਛੀ ਜਾਂਦੀ । ਫਿਰ ਕੰਗਾਲ ਹੈ ਕਿ ਧਨਾਢ, ਕੋਈ ਨਹੀਂ ਵਿਚਾਰਦਾ । ਉਸ ਦੀ ਆਤਮ-ਨਿਰਮਲਤਾ ਦੀ ਖ਼ੁਸ਼ਬੋ ਸਾਰੇ ਜਗਤ ਵਿਚ ਪ੍ਰਗਟ ਹੁੰਦੀ ਹੈ ।
**ਬਰਨ**- ਵਰਣ, ਉਚਾ ਵਰਣ । **ਅਬਰਨ**- ਛੋਟੀ ਜਾਤ । **ਰੰਕੁ**- ਗ਼ਰੀਬ । **ਬਿਮਲ**- ਨਿਰਮਲ । **ਬਾਸੁ**- ਸੁਗੰਧੀ ।
[ਵੇਖੋ ੯੯੭]

**ਈਸੈ**: ਮਾਲਿਕ ਤੋਂ । ੧੦੦੩

**ਜੈ ਜੈ ਕਾਰੁ ਜਪਹੁ ਜਗਦੀਸੈ ॥ ਬਲਿ ਬਲਿ ਜਾਈ ਪ੍ਰਭ ਅਪੁਨੇ ਈਸੈ ॥**
**ਤਿਸੁ ਬਿਨੁ ਦੂਜਾ ਅਵਰੁ ਨ ਦੀਸੈ ਏਕਾ ਜਗਤਿ ਸਬਾਈ ਹੇ ॥੧੪॥**

ਮਾਰੂ (ਸੋਲ.), ਮਹਲਾ ੫, ੧, ਸਫ਼ਾ ੧੦੭੨

**ਅਰਥ**: ਜਗਤ ਦੇ ਸਵਾਮੀ ਨੂੰ ਜਪੋ (ਅਤੇ ਉਸ ਦੀ) ਜੈ ਜੈ ਕਾਰ ਕਰੋ । (ਮੈਂ ਵੀ ਉਸੇ) ਆਪਣੇ ਪ੍ਰਭੂ ਮਾਲਿਕ ਤੋਂ ਸਦਕੇ ਜਾਂਦਾ ਹਾਂ । ਉਸ ਬਿਨਾ ਹੋਰ ਦੂਜਾ ਕੋਈ ਨਹੀਂ ਦਿਸਦਾ, ਸਾਰੇ ਜਗਤ ਵਿਚ ਉਹ ਇਕੋ ਵਿਆਪਕ ਹੈ ।
[ਵੇਖੋ ੯੯੩]

**ਈਸੈ**: ਈਸ਼ਵਰ ਦੇ । ੧੦੦੪

**ਜੋਬਨੁ ਗਇਆ ਬਿਤੀਤਿ ਜਰੁ ਮਲਿ ਬੈਠੀਆ ॥**
**ਕਰ ਕੰਪਹਿ ਸਿਰੁ ਡੋਲ ਨੈਣ ਨ ਡੀਠਿਆ ॥**
**ਨਹ ਨੈਣ ਦੀਸੈ ਬਿਨੁ ਭਜਨ ਈਸੈ ਛੋਡਿ ਮਾਇਆ ਚਾਲਿਆ ॥...੩॥**

ਜੈਤ. (ਛੰਤ) ਮਹਲਾ ੫ : ੩, ਸਫ਼ਾ ੭੦੫

**ਅਰਥ**: ਜਵਾਨੀ ਬੀਤ ਗਈ । ਬਿਰਧ ਅਵਸਥਾ ਨੇ ਉਸ ਦੀ ਥਾਂ ਮੱਲ ਲਈ । (ਹੁਣ) ਹੱਥ ਕੰਬਦੇ ਹਨ, ਸਿਰ ਡੋਲਦਾ ਹੈ ਅਤੇ ਅੱਖਾਂ ਤੋਂ ਦਿਸਦਾ ਨਹੀਂ । ਅੱਖਾਂ ਤੋਂ ਦਿਸ ਨਹੀਂ ਰਿਹਾ ਅਤੇ ਈਸ਼ਵਰ ਦੇ ਭਜਨ ਤੋਂ ਬਿਨਾ ਹੀ ਮਾਇਆ ਛਡ ਕੇ ਚਲ ਪਿਆ ਹੈ ।

**ਜਰੁ**- ਬੁਢਾਪਾ । **ਕਰ**- ਹੱਥ । **ਕੰਪਹਿ**- ਕੰਬਦੇ ਹਨ । **ਡੋਲ**- ਡੋਲਦਾ ਹੈ । **ਨ ਡੀਠਿਆ**- ਦਿਸਦਾ ਨਹੀਂ ।

[ਵੇਖੋ ੯੬੩]

**ਈਹਾਂ**: ਇੱਥੇ, ਹਿਰਦੇ ਵਿਚ । ੧੦੦੫

**ਬੇਦ ਪੁਰਾਨ ਸਭ ਦੇਖੇ ਜੋਇ ॥**
**ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥੨॥**

ਬਸੰਤੁ, ਰਾਮਾਨੰਦ, ੧, ਸਫ਼ਾ ੧੧੯੫

ਵੇਖੋ 'ਊਹਾਂ' ੬੮੧

[ਵੇਖੋ ੭੬੭]

**ਈਹਾ**: ਇਸ ਲੋਕ ਵਿਚ । ੧੦੦੬

**ਕਹੁ ਨਾਨਕ ਜੋ ਪ੍ਰਭ ਸਰਣਾਈ ॥ ਈਹਾ ਸੁਖੁ ਆਗੈ ਗਤਿ ਪਾਈ ॥੪॥**

ਆਸਾ, ਮਹਲਾ, ੫, ੭੩, ਸਫ਼ਾ ੩੯੮-੯੯

**ਅਰਥ**: ਨਾਨਕ ਕਹਿੰਦਾ ਹੈ ਕਿ ਜਿਸ ਨੇ ਵਾਹਿਗੁਰੂ ਦੀ ਸ਼ਰਨ ਲੈ ਲਈ, ਉਹ ਇਸ ਲੋਕ ਵਿਚ ਸੁਖ ਪਾ ਲੈਂਦਾ ਹੈ, ਪਰਲੋਕ ਵਿਚ ਮੁਕਤੀ ਪਾ ਲਵੇਗਾ ।

**ਆਗੈ**- ਪਰਲੋਕ ਵਿਚ । **ਗਤਿ**- ਉੱਚੀ ਅਵਸਥਾ, ਮੁਕਤੀ ।

[ਵੇਖੋ ੭੬੭]

**ਈਹਾ**: ਇਸ ਜੀਵਨ ਵਿਚ, ਇਸ ਲੋਕ ਵਿਚ । ੧੦੦੭

**ਕਰਉ ਬੇਨੰਤੀ ਸੁਨਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥**
**ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥੧॥**

ਗਉੜੀ, ਮਹਲਾ ੫, ੧੨੪, ਸਫ਼ਾ ੨੦੫

**ਅਰਥ**: ਮੈਂ ਅਰਜ਼ ਕਰਦਾ ਹਾਂ, ਹੇ ਮੇਰੇ ਮਿੱਤਰੋ ! ਸੁਣੋ । ਇਹ ਵੇਲਾ (ਮਨੁੱਖਾ ਜਨਮ ਦਾ ਅਵਸਰ) ਸੰਤਾਂ ਦੀ ਸੇਵਾ ਕਰਨ ਲਈ ਹੈ । ਇਸ ਜੀਵਨ ਵਿਚ ਵਾਹਿਗੁਰੂ (ਦਾ ਨਾਮ) ਰੂਪ ਲਾਹਾ ਖੱਟ ਲਓ, ਫਲਸਰੂਪ ਅੱਗੇ ਵਸਣਾ ਸੌਖਾ ਹੋਵੇਗਾ ।

**ਟਹਲ**- ਸੇਵਾ । **ਬੇਲਾ**- ਵੇਲਾ । **ਖਾਟਿ**- ਖੱਟ ਕੇ, ਕਮਾ ਕੇ । **ਲਾਹਾ**- ਲਾਭ । **ਬਸਨੁ**- ਵਸਣਗੇ । **ਸੁਹੇਲਾ**- ਸੌਖਾ, ਆਸਾਨ ।

[ਵੇਖੋ ੭੬੭]

**ਈਹਾ**: ਇੱਥੇ ਹੀ । ੧੦੦੮

**ਛੋਫੀ ਨਲੀ ਤੰਤੁ ਨਹੀ ਨਿਕਸੈ ਨਤਰ ਰਹੀ ਉਰਝਾਈ ॥**
**ਛੋਡਿ ਪਸਾਰੁ ਈਹਾ ਰਹੁ ਬਪੁਰੀ ਕਹੁ ਕਬੀਰ ਸਮਝਾਈ ॥੪॥**

ਗਉੜੀ, ਕਬੀਰ, ੫੪, ਸਫ਼ਾ ੩੩੫

ਵੇਖੋ 'ਉਰਝਾਈ' ੫੭੩

[ਵੇਖੋ ੭੬੭]

**ਈਕ**: ਇਕ ਦਾ ਰੂਪਾਂਤਰ, ਅਖੰਡ ਇਕ । ੧੦੦੯

**ਘਟਿ ਘਟਿ ਰਮਈਆ ਰਮਤ ਰਾਮ ਰਾਇ ਸਭ ਵਰਤੈ ਸਭ ਮਹਿ ਈਕ ॥**
**ਜਨ ਨਾਨਕ ਕਉ ਹਰਿ ਕਿਰਪਾ ਧਾਰੀ ਗੁਰਬਚਨ ਧਿਆਇਓ ਘਰੀ ਮੀਕ ॥੪॥**

ਪ੍ਰਭਾਤੀ ਬਿਭਾਸ, ਮਹਲਾ ੪, ੩, ਸਫ਼ਾ ੧੩੩੬

**ਅਰਥ**: ਸਰਬ-ਵਿਆਪਕ ਕਰਤਾਰ ਹਰ ਹਿਰਦੇ ਵਿਚ ਵਸਦਾ ਹੈ । ਸਭ ਵਿਚ ਓਹੋ ਵਿਆਪਕ ਮਾਲਿਕ ਮੌਜੂਦ ਹੈ, ਫਿਰ ਹਰੇਕ ਵਿਚ ਉਹ ਅਖੰਡ ਇਕ ਵਰਤ ਰਿਹਾ ਹੈ । ਜਦ ਵਾਹਿਗੁਰੂ ਨੇ ਨਾਨਕ ਤੇ ਕਿਰਪਾ ਕੀਤੀ ਤਾਂ ਹਰ ਛਿਨ ਗੁਰ-ਬਚਨਾਂ ਦੁਆਰਾ (ਮੈਂ) ਉਸੇ ਨੂੰ ਧਿਆਇਆ ।

**ਰਮਈਆ**- ਸਰਬ ਵਿਆਪਕ । **ਰਮਤ**- ਵਸਦਾ ਹੈ । **ਘਰੀ ਮੀਕ**- ਹਰ ਘੜੀ, ਸਭ ਸਮੇਂ ।

[ਵੇਖੋ ੮੪੮]

**ਈਖ**: ਕਮਾਦ, ਗੰਨਾ । ੧੦੧੦

**ਸਾਚੇ ਗੁਰ ਕੀ ਸਾਚੀ ਸੀਖ ॥ ਤਨੁ ਮਨੁ ਸੀਤਲੁ ਸਾਚੁ ਪਰੀਖ ॥**
**ਜਲ ਪੁਰਾਇਨਿ ਰਸ ਕਮਲ ਪਰੀਖ ॥ ਸਬਦਿ ਰਤੇ ਮੀਠੇ ਰਸ ਈਖ ॥੩॥**

ਗਉੜੀ (ਦਖਣੀ), ਮਹਲਾ ੧, ੫, ਸਫ਼ਾ ੧੫੨

**ਅਰਥ**: ਸੱਚੇ ਗੁਰੂ ਦੀ ਸੱਚੀ ਸਿੱਖਿਆ (ਜਿਨ੍ਹਾਂ ਗ੍ਰਹਿਣ ਕਰ ਲਈ) ਉਨ੍ਹਾਂ ਦੇ ਤਨ, ਮਨ ਠਰ ਗਏ, ਉਨ੍ਹਾਂ ਨੂੰ ਸੱਚ (ਸਰੂਪ) ਦੀ ਪਰਖ ਆ ਗਈ । ਜੀਵਨ-ਵਿਵਹਾਰ ਵਿਚ ਉਹ ਐਸੇ ਹੋ ਗਏ, ਜੈਸੇ ਜਲ ਉਤੇ ਚੌਪੱਤੀ ਦੀ ਬੂਟੀ ਜਾਂ ਪਾਣੀ ਵਿਚ ਕਮਲ ਨਿਰਲੇਪ ਵਰਤਦਾ ਹੈ । (ਇਸ ਨਿਰਲੇਪਤਾ ਦੁਆਰਾ ਉਹ ਰੁੱਖੇ ਨਹੀਂ ਹੋ ਗਏ) ਉਨ੍ਹਾਂ ਵਿਚ ਸ਼ਬਦ ਦੀ ਮਿਠਾਸ ਇੰਞ ਰਚ ਗਈ ਹੈ, ਜਿਸ ਤਰ੍ਹਾਂ ਗੰਨੇ ਵਿਚ ਰਸ ।

**ਸੀਖ**- ਸਿੱਖਿਆ । **ਪਰੀਖ**- ਪਰਖ । **ਪੁਰਾਇਨਿ**- ਚੌਪੱਤੀ ।

[ਵੇਖੋ ੯੨੧]

**ਈਘੈ**: ਇਕ ਪਾਸੇ । ੧੦੧੧

**ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥**
**ਈਘੈ ਨਿਰਗੁਨ ਊਘੈ ਸਰਗੁਨ**
**ਕੇਲ ਕਰਤ ਬਿਚਿ ਸੁਆਮੀ ਮੇਰਾ॥੧॥ਰਹਾਉ॥**

ਬਿਲਾ., ਮਹਲਾ ੫, ੧੧੭, ਸਫ਼ਾ ੮੨੭

ਵੇਖੋ 'ਊਘੈ' ੬੮੭

[ਬਾਂਗਰ. ਈਂ (ਇਹ)+ਘਾਂ (ਦਿਸ਼ਾ) = ਈਂਘਾਂ । ਈਂਘੇ : ਇੱਥੇ, ਇਸ ਥਾਂ, ਇਸ ਲੋਕ ਵਿਚ । 'ਪੁਆਧੀ' ਵਿਚ ਈਂਗੇ ਸ਼ਬਦ ਇੱਥੇ, ਏਧਰ ਆਦਿ ਲਈ ਵਰਤਿਆ ਜਾਂਦਾ ਹੈ।]

**ਈਟੀ**: ਮਧਾਣੀ ਦੇ ਨੇਤ੍ਰੇ ਦੇ ੧੦੧੨
ਸਿਰਿਆਂ ਉਤੇ ਲਗੀਆਂ ਗੁੱਲੀਆਂ ।

**ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ ॥**
**ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ ॥੨॥**

ਸੂਹੀ, ਮਹਲਾ ੧, ੧, ਸਫ਼ਾ ੭੨੯

ਵੇਖੋ '**ਅੰਮ੍ਰਿਤ**' ੧੩੭੯

[ਸੰਸ. कृष्टि (ਕ੍ਰਸ਼ਟਿ) कृष्+क्तिन् : ਖਿਚਣਾ, ਖਿਚਾਅ ।
ਪ੍ਰਾ. इट्ठि (ਇਟ੍ਠਿ) : ਖਿਚਾਅ, ਖਿਚਣਾ ।
ਸਿੰਧੀ. ਈਂਟੀ : ਮਧਾਣੀ ਦੇ ਨੇਤ੍ਰੇ ਦੇ ਸਿਰਿਆਂ ਉਪਰਲੀਆਂ ਗੁੱਲੀਆਂ ।]

**ਨੋਟ**: ਸੰਸਕ੍ਰਿਤ ਸ਼ਬਦ 'ਕ੍ਰਸ਼ਟਿ' ਦੇ ਅਰਥ ਖਿਚਾਅ' ਅਤੇ 'ਖਿਚਣਾ' ਹਨ । ਇਨ੍ਹਾਂ ਅਰਥਾਂ ਵਿਚ ਹੀ ਇਸ ਦਾ ਪ੍ਰਾਕ੍ਰਿਤ ਰੂਪ 'ਇਟ੍ਠਿ' ਹੈ, ਜੋ ਇੱਟੀ ਦੇ ਨੇੜੈ ਹੈ । ਦੁੱਧ ਰਿੜਕਣ ਦੇ ਕੰਮ ਆਉਣ ਵਾਲੀ 'ਈਂਟੀ' ਜਾਂ 'ਇੱਟੀ' ਵੀ ਮਧਾਣੀ ਨੂੰ ਖਿਚਣ ਦੇ ਹੀ ਕੰਮ ਆਉਂਦੀ ਹੈ । ਸੰਭਵ ਹੈ ਕਿ 'ਖਿਚਾਅ' ਅਤੇ 'ਖਿਚਣ' ਦੇ ਅਰਥਾਂ ਵਿਚ ਆਇਆ ਪ੍ਰਾਕ੍ਰਿਤ 'ਇਟ੍ਠਿ' ਅੱਗੇ ਚਲ ਕੇ ਖਿਚਣ ਵਾਲੀ 'ਇੱਟੀ' ਜਾਂ 'ਈਂਟੀ' ਹੋ ਗਿਆ ਹੋਵੇ ।

**ਈਠ**: ਇਸ਼ਟ, ਪਿਆਰੇ । ੧੦੧੩

**ਈਠ ਮੀਤ ਕੋਊ ਸਖਾ ਨਾਹਿ ॥ ਆਪਿ ਬੀਜਿ ਆਪੇ ਹੀ ਖਾਂਹਿ ॥**
**ਜਾ ਕੈ ਕੀਨੈ ਹੋਤ ਬਿਕਾਰ ॥ ਸੇ ਛੋਡਿ ਚਲਿਆ ਖਿਨ ਮਹਿ ਗਵਾਰ ॥੫॥**

ਬਸੰਤ, ਮਹਲਾ ੫, ੨, ਸਫ਼ਾ ੧੧੯੨

**ਅਰਥ**: (ਹੇ ਭਾਈ !) ਅੰਤ ਨੂੰ ਨਾ ਪਿਆਰੇ ਮਿੱਤਰ, ਨਾ ਹੋਰ ਕੋਈ ਸਾਥੀ ਸਹਾਇਕ ਹੁੰਦਾ ਹੈ, (ਜੈਸੇ ਕਰਮ-ਬੀਜ) ਜੀਵ ਆਪ ਬੀਜਦਾ ਹੈ, (ਤੈਸਾ ਹੀ ਫਲ) ਆਪ ਭੋਗਦਾ ਹੈ । ਜਿਨ੍ਹਾਂ (ਪਦਾਰਥਾਂ) ਲਈ ਜੀਵ ਤੋਂ ਵਿਕਾਰ (ਮੰਦੇ ਕਰਮ) ਹੁੰਦੇ ਹਨ, ਉਹ ਮੂਰਖ ਉਨ੍ਹਾਂ ਨੂੰ ਪਲ ਵਿਚ ਛਡ ਕੇ ਚਲਾ ਜਾਂਦਾ ਹੈ ।

**ਸਖਾ**- ਹਮਉਮਰ ਸਾਥੀ, ਮਿੱਤਰ । **ਬਿਕਾਰ**- ਵਿਕਾਰ, ਮੰਦੇ ਕੰਮ ।

[ਵੇਖੋ ੮੧੬]

**ਈਤ**: ਇੱਥੇ, ਇਸ ਲੋਕ ਵਿਚ । ੧੦੧੪

**ਨਾਮੁ ਏਕੁ ਅਧਾਰੁ ਭਗਤਾ ਈਤ ਆਗੈ ਟੇਕ ॥**
**ਕਰਿ ਕ੍ਰਿਪਾ ਗੋਬਿੰਦ ਦੀਆ ਗੁਰ ਗਿਆਨੁ ਬੁਧਿ ਬਿਬੇਕ ॥੧॥**

ਗੂਜਰੀ, ਮਹਲਾ ੫, ੨੬, ਸਫ਼ਾ ੫੦੧

**ਅਰਥ**: ਇਕ ਨਾਮ ਹੀ ਭਗਤਾਂ ਦਾ ਇਸ ਲੋਕ ਵਿਚ ਆਸਰਾ ਅਤੇ ਪਰਲੋਕ ਵਿਚ ਟੇਕ ਹੈ । ਕਿਰਪਾ ਕਰ ਕੇ ਗੋਬਿੰਦ ਨੇ ਗੁਰੂ ਦਾ ਗਿਆਨ ਅਤੇ ਵਿਵੇਚਨਾ ਵਾਲੀ ਬੁੱਧੀ ਪ੍ਰਦਾਨ ਕੀਤੀ ਹੈ ।

[ਵੇਖੋ ੯੪੪]

**ਈਤ (ਉਤ)**: ਏਥੇ-ਉਥੇ, ਲੋਕ-ਪਰਲੋਕ ਵਿਚ । ੧੦੧੫

**ਮਾਤ ਪਿਤਾ ਸੁਤ ਮੀਤ ਭਾਈ ਤਿਸੁ ਬਿਨਾ ਨਹੀ ਕੋਇ ॥**
**ਈਤ ਉਤ ਜੀਅ ਨਾਲਿ ਸੰਗੀ ਸਰਬ ਰਵਿਆ ਸੋਇ ॥੨॥**

ਗੂਜਰੀ, ਮਹਲਾ ੫, ੨੭, ਸਫ਼ਾ ੫੦੧

**ਅਰਥ**: ਮਾਂ, ਪਿਉ, ਪੁੱਤਰ, ਭਰਾ ਹਨ (ਪਰ) ਉਸ (ਵਾਹਿਗੁਰੂ) ਬਿਨਾ ਕੋਈ ਐਸਾ ਨਹੀਂ, ਜੋ ਲੋਕ-ਪਰਲੋਕ ਵਿਚ ਜੀਵ ਦੇ ਨਾਲ ਰਹੇ ਅਤੇ ਸਹਾਇਕ ਬਣੇ । (ਇਕੋ) ਉਹ ਹੈ ਜੋ ਸਾਰਿਆਂ ਵਿਚ ਵਿਆਪਕ ਹੈ ।

[ਵੇਖੋ ੯੪੪]

**ਈਤ (ਊਤ)**: ਇੱਥੇ-ਉਥੇ, ੧੦੧੬
ਇਸ ਲੋਕ ਅਤੇ ਪਰਲੋਕ ਵਿਚ ।

**ਈਤ ਊਤ ਕਤ ਛੋਡਿ ਨ ਜਾਇ ॥**
**ਨਾਨਕ ਗੀਧਾ ਹਰਿ ਰਸ ਮਾਹਿ ॥੩॥**

ਆਸਾ, ਮਹਲਾ ੫, ੨੭, ਸਫ਼ਾ ੩੭੭

**ਅਰਥ**: ਲੋਕ ਅਤੇ ਪਰਲੋਕ ਵਿਚ (ਵਾਹਿਗੁਰੂ) ਕਦੇ ਛਡ ਕੇ ਨਹੀਂ ਜਾਂਦਾ, (ਇਸ ਕਰ ਕੇ) ਨਾਨਕ ਵਾਹਿਗੁਰੂ ਦੇ ਨਾਮ-ਰਸ ਵਿਚ ਰਮ ਗਿਆ ਹੈ ।

**ਕਤ**- ਕਦੇ । **ਗੀਧਾ**- ਲੀਨ ਹੋਇਆ, ਰਮਿਆ ।

[ਵੇਖੋ ੯੪੪]

**ਈਤ (ਊਤ)**: ਇਸ ਲੋਕ ਅਤੇ ਉਸ ਲੋਕ ਦੀ । ੧੦੧੭

**ਪ੍ਰਾਤਹਕਾਲਿ ਹਰਿ ਨਾਮੁ ਉਚਾਰੀ ॥**
**ਈਤ ਊਤ ਕੀ ਓਟ ਸਵਾਰੀ ॥੧॥**

ਸੂਹੀ, ਮਹਲਾ ੫, ੩੦, ਸਫ਼ਾ ੭੪੩

ਵੇਖੋ '**ਉਚਾਰੀ**' ੯੬

[ਵੇਖੋ ੯੪੪]

**ਈਤ (ਊਤ)**: ਇੱਥੇ-ਉਥੇ, ਲੋਕ-ਪਰਲੋਕ ਵਿਚ । ੧੦੧੮

**ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ ॥**
**ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ ॥ਰਹਾਉ॥**

ਧਨਾ., ਮਹਲਾ ੫, ੨੭, ਸਫ਼ਾ ੬੭੭

ਵੇਖੋ '**ਅਲਪ ਸੁਖੁ**' ੩੧੫੦

[ਵੇਖੋ ੯੪੪]

**ਈਤਹਿ (ਊਤਹਿ)**: ਏਥੇ-ਓਥੇ, ੧੦੧੯
ਲੋਕ ਪਰਲੋਕ ਵਿਚ ।

**ਗੁਰਹਿ ਦਿਖਾਇਓ ਲੋਇਨਾ ॥੧॥ਰਹਾਉ॥**
**ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰ ਹੀ ਤੂੰ ਹੀ ਮੋਹਿਨਾ ॥੧॥**

ਆਸਾ, ਮਹਲਾ ੫, ੧੪੪, ਸਫ਼ਾ ੪੦੭

**ਅਰਥ**: (ਹੇ ਵਾਹਿਗੁਰੂ ! ) ਗੁਰੂ ਨੇ ਇਨ੍ਹਾਂ ਨੇਤ੍ਰਾਂ ਨਾਲ ਤੇਰੇ ਦਰਸ਼ਨ ਕਰਾ ਦਿੱਤੇ ਹਨ । ਹੇ ਸੁੰਦਰ ਕਰਤਾਰ ! ਇਸ ਲੋਕ ਵਿਚ, ਪਰਲੋਕ ਵਿਚ, ਹਰ ਹਿਰਦੇ ਵਿਚ ਅਤੇ ਹਰੇਕ ਸਰੀਰ ਵਿਚ (ਮੈਨੂੰ) ਕੇਵਲ ਤੂੰ ਹੀ ਦਿਸ ਰਿਹਾ ਹੈਂ ।

**ਲੋਇਨਾ**- ਅੱਖਾਂ ਨਾਲ । **ਮੋਹਿਨਾ**- ਹੇ ਸੋਹਣੇ ਵਾਹਿਗੁਰੂ ।

[ਵੇਖੋ ੯੪੪]

## ਈਦਿ: ਈਦ ਤੇ, ਈਦ ਦੇ ਦਿਨ । ੧੦੨੦

**ਜਾ कै ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ**
**ਮਾਨੀਅਹਿ ਸੇਖ ਸਹੀਦ ਪੀਰਾ ॥**
**ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ**
**ਤਿਹੂ ਰੇ ਲੋਕ ਪਰਸਿਧ ਕਬੀਰਾ ॥੨॥**

ਮਲਾਰ, ਰਵਿਦਾਸ, ੨, ਸਫ਼ਾ ੧੨੯੩

**ਅਰਥ**: (ਕਬੀਰ ਜੀ ਦੀ ਮਹਿਮਾ ਕਰਦਿਆਂ ਭਗਤ ਰਵਿਦਾਸ ਜੀ ਕਹਿੰਦੇ ਹਨ ਕਿ) ਜਿਸ (ਕਬੀਰ) ਦੀ ਜਾਤਿ (ਧਰਮ) ਦੇ ਲੋਕ ਈਦ, ਬਕਰੀਦ ਦੇ ਸਮੇਂ ਗਊਆਂ ਮਾਰ ਕੇ ਕੁਰਬਾਨੀ ਦਿੰਦੇ ਹਨ ਅਤੇ ਜਿਨ੍ਹਾਂ ਦੇ ਘਰਾਂ ਵਿਚ ਸ਼ੇਖਾਂ, ਪੀਰਾਂ ਅਤੇ ਸ਼ਹੀਦਾਂ ਦੀ ਮਾਨਤਾ ਹੈ (ਭਾਵ ਜਿਨ੍ਹਾਂ ਦੇ ਸਾਰੇ ਤੌਰ-ਤਰੀਕੇ ਮੁਸਲਮਾਨੀ ਹਨ) । ਜਿਸ (ਕਬੀਰ) ਦੇ ਪਿਤਾ ਨੇ ਅਜਿਹੀ ਧਰਮ-ਮਰਯਾਦਾ ਅਪਨਾਈ (ਉਸ ਪਿਤਾ ਦੇ) ਪੁੱਤਰ ਨੇ (ਹਰੀ ਸਿਮਰਨ ਕਰਨ ਦੀ) ਰੀਤੀ ਧਾਰਨ ਕੀਤੀ ਅਤੇ ਉਹ ਤਿੰਨਾਂ ਲੋਕਾਂ ਵਿਚ ਮਸ਼ਹੂਰ ਹੋ ਗਿਆ ਹੈ ।

**ਨੋਟ**: ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਬੀਰ ਬਾਣੀ ਪੜ੍ਹ ਕੇ ਨਿਰਸੰਦੇਹ ਕਿਹਾ ਜਾ ਸਕਦਾ ਹੈ, ਕਿ ਉਹ ਰਾਮ-ਨਾਮ ਦੇ ਉਪਾਸਕ ਹਿੰਦੂ ਧਰਮ ਦੇ ਧਾਰਨੀ ਸਨ । ਉਹ ਸਪਸ਼ਟ ਕਹਿੰਦੇ ਹਨ ਕਿ 'ਤੁਮ ਕਤ ਬ੍ਰਾਹਮਣ ਹਮ ਕਤ ਸੂਦ' । ਇਹ ਸਥਿਤੀ ਸਿਰਫ਼ ਤਾਂ ਹੀ ਹੋ ਸਕਦੀ ਸੀ, ਜੇ ਉਹ ਹਿੰਦੂ ਹੁੰਦੇ । 'ਤਾ ਤੇ ਹਿੰਦੂ ਹੀ ਰਹੀਐ' ਕਹਿ ਕੇ ਉਹ ਹਿੰਦੂ ਧਰਮ ਵਿਚ ਰਹਿਣ ਦਾ ਐਲਾਨ ਕਰਦੇ ਹਨ । ਉਪਰੋਕਤ ਪੰਕਤੀਆਂ ਤੋਂ ਇਹ ਭਰਮ ਪੈ ਸਕਦਾ ਹੈ, ਕਿ ਕਬੀਰ ਜੀ ਸ਼ਾਇਦ ਹਿੰਦੂ ਧਰਮ ਦੇ ਅਨੁਆਈ ਨਹੀਂ ਸਨ । ਆਮ ਧਾਰਨਾ ਹੈ ਕਿ ਉਨ੍ਹਾਂ ਦੇ ਪਾਲਕ ਪਿਤਾ ਨੀਰੂ ਜੀ ਮੁਸਲਮਾਨ ਜੁਲਾਹੇ ਸਨ । ਇਸੇ ਕਰ ਕੇ ਸ਼ਾਇਦ ਰਵਿਦਾਸ ਜੀ ਕਹਿੰਦੇ ਹਨ ਕਿ ਪਾਲਕ ਪਿਤਾ ਅਤੇ ਹੋਰ ਸਨਬੰਧੀ ਮੁਸਲਮਾਨ ਹੋਣ ਦੇ ਬਾਵਜੂਦ ਕਬੀਰ ਹਿੰਦੂ ਧਰਮ ਦਾ ਅਨੁਆਈ ਰਿਹਾ । ਪ੍ਰੋ. ਸਾਹਿਬ ਸਿੰਘ ਕਹਿੰਦੇ ਹਨ ਕਿ ਪਰਿਵਾਰ ਦੇ ਲੋਕਾਂ ਇਸਲਾਮ ਧਾਰਨ ਕਰ ਲਿਆ, ਪਰ ਕਬੀਰ ਸਾਹਿਬ ਹਿੰਦੂ ਹੀ ਰਹੇ । ਸਥਿਤੀ ਕੁਝ ਵੀ ਹੋਵੇ ਇਸ ਸ਼ਬਦ ਤੋਂ ਗਿਆਤ ਹੁੰਦਾ ਹੈ ਕਿ ਕਬੀਰ ਸਾਹਿਬ ਦੇ ਪਰਿਵਾਰ ਵਿਚ ਇਸਲਾਮਿਕ ਰੀਤੀਆਂ ਮੰਨੀਆਂ ਜਾਂਦੀਆਂ ਸਨ, ਪਰ ਕਬੀਰ ਸਾਹਿਬ ਨਿਰਗੁਣ ਧਾਰਾ ਦੇ ਮਹਾਨ ਵਿਆਖਿਆਕਾਰ ਹਿੰਦੂ ਭਗਤ ਸਨ ਅਤੇ ਉਨ੍ਹਾਂ ਨੂੰ ਮੁਸਲਮਾਨ ਪ੍ਰਚਾਰਨਾ ਉਨ੍ਹਾਂ ਦੀ ਬਾਣੀ ਵਿਚਲੀ ਗਵਾਹੀ ਦੇ ਅਨੁਕੂਲ ਨਹੀਂ ਹੈ ।

**ਬਕਰੀਦਿ**- ਬਕਰ ਗਊ ਨੂੰ ਕਿਹਾ ਜਾਂਦਾ ਹੈ, ਜਿਸ ਈਦ ਤੇ ਗਊ ਦੀ ਬਲੀ ਦਿੱਤੀ ਜਵੇ ਉਹ ਬਕਰੀਦ ਹੈ । **ਕੁਲ**- ਵੰਸ਼ ਦੇ ਹੋਰ ਲੋਕ । **ਬਧ**- ਜ਼ਿਬਹ । **ਸੇਖ**- ਦਰਵੇਸ਼, ਫ਼ਕੀਰ । **ਪੀਰ**- ਮੁਰਸ਼ਿਦ । **ਵੈਸੀ ਕਰੀ**- ਇਸਲਾਮਿਕ ਰੀਤੀਆਂ ਕਰਦੇ ਰਹੇ । **ਐਸੀ ਸਰੀ**- ਹੋਰ ਮਰਯਾਦਾ ਧਾਰਨ ਕੀਤੀ ਭਾਵ ਰਾਮ ਨਾਮ ਸਿਮਰਿਆ ।

[ਅ. ਈਦ : ਖ਼ੁਸ਼ੀ ਆਨੰਦ, ਜਸ਼ਨ, ਮੁਸਲਮਾਨਾਂ ਦੇ ਤਿਉਹਾਰ ।]

**ਨੋਟ**: 'ਈਦ' ਸ਼ਬਦ ਅਰਬੀ 'ਊਦ' ਤੋਂ ਬਣਿਆ ਹੈ ਅਰਥਾਤ ਹਰ ਸਾਲ ਆਉਣ ਵਾਲਾ । ਇਸਲਾਮ ਦਾ ਪ੍ਰਮੁਖ ਧਾਰਮਿਕ ਤਿਉਹਾਰ ਭਾਵ ਸਭ ਤੋਂ ਵੱਡੀ ਈਦ 'ਈਦੁਲ ਅਜ਼ਹਾ' ਹੈ । ਜਾਨਵਰਾਂ ਦੀ ਕੁਰਬਾਨੀ ਨਾਲ ਸੰਬੰਧਿਤ ਹੋਣ ਕਰ ਕੇ ਇਸ ਨੂੰ 'ਈਦੇ ਕੁਰਬਾਂ' ਵੀ ਆਖਿਆ ਜਾਂਦਾ ਹੈ । ਇਸੇ ਦਾ ਨਾਮ 'ਬਕਰੀਦ' ਹੈ । 'ਬਕਰ' ਦਾ ਅਰਥ ਗਊ ਹੈ । ਗਊ ਬਲੀ ਦੀ ਪਵਿੱਤਰਤਾ ਕਾਰਨ ਇਸ ਨੂੰ 'ਬਕਰੀਦ' ਦਾ ਨਾਮ ਦਿੱਤਾ ਗਿਆ ਹੈ । ਸਾਰੇ ਤਿਉਹਾਰਾਂ ਤੋਂ ਮਹਾਨ ਹੋਣ ਕਰ ਕੇ ਇਸ ਨੂੰ 'ਈਦੁਲ ਕਬੀਰ' ਵੀ ਆਖਦੇ ਹਨ । ਭਾਵੇਂ ਇਹ ਈਦ ਸਾਰੇ ਸੰਸਾਰ ਵਿਚ ਬਹੁਤ ਉਤਸਾਹ ਨਾਲ ਮਨਾਈ ਜਾਂਦੀ ਹੈ, ਪਰ ਹੱਜ ਦੀਆਂ ਰਸਮਾਂ ਨਾਲ ਸੰਬੰਧਿਤ ਹੋਣ ਕਰ ਕੇ ਅਤੇ ਜ਼ਿਲਹਿਜਾ ਮਹੀਨੇ ਦੀ ਦਸਵੀਂ ਤਿਥੀ ਨੂੰ ਪੈਣ ਕਰ ਕੇ 'ਈਦੇ ਕੁਰਬਾਂ' ਵਾਲੇ ਦਿਨ ਮੱਕੇ ਦੇ ਸਾਮੂਹਿਕ ਬਲੀਦਾਨ ਦਾ ਵਿਸ਼ੇਸ਼ ਮਹੱਤਵ ਹੈ । ਕੁਰਾਨ ਦੀ ਉਨੱਤੀਵੀਂ ਸੂਰਤ ਦੀ ਆਇਤ ੩੩-੩੪ ਵਿਚ ਹੱਜ ਦੇ ਦਿਨਾਂ ਵਿਚ ਅੱਲਾਹ ਨੂੰ ਯਾਦ ਕਰਦਿਆਂ 'ਕਾਅਬਾ' ਵਿਖੇ ਜਾਨਵਰਾਂ ਦੀ ਕੁਰਬਾਨੀ ਦੇਣ ਅਤੇ ਫਿਰ ਉਨ੍ਹਾਂ ਦਾ ਮਾਸ ਵੰਡ ਕੇ ਖਾਣ ਦਾ ਜ਼ਿਕਰ ਹੈ । ਬਕਰੀਦ ਵਾਲੇ ਦਿਨ ਹਰ ਮੁਸਲਮਾਨ ਦਾ ਇਹ ਯਤਨ ਹੁੰਦਾ ਹੈ, ਕਿ ਉਹ ਬਲੀ ਦਿੱਤੇ ਜਾਨਵਰ ਦਾ ਮਾਸ ਵੱਧ ਤੋਂ ਵੱਧ ਲੋਕਾਂ ਨਾਲ ਵੰਡ ਕੇ ਖਾਵੇ ।

ਸ਼ੱਵਾਲ ਮਹੀਨੇ ਦੀ ਪਹਿਲੀ ਤਾਰੀਖ਼ ਨੂੰ ਮਨਾਈ ਜਾਣ ਵਾਲੀ 'ਈਦੁਲ ਫ਼ਿਤਰ' ਦਾ ਸੰਬੰਧ ਰੋਜ਼ਿਆਂ ਦੀ ਸਮਾਪਤੀ ਨਾਲ ਹੈ ਅਤੇ ਮੁਸਲਮਾਨਾਂ ਦਾ ਇਹ ਦੂਸਰਾ ਮਹੱਤਵਪੂਰਣ ਤਿਉਹਾਰ ਹੈ । ਰਮਜ਼ਾਨ ਦੇ ਮਹੀਨੇ ਦਾ ਇਸਲਾਮ ਵਿਚ ਵਿਸ਼ੇਸ਼ ਮਹੱਤਵ ਹੈ, ਕਿਉਂ ਜੁ ਇਸ ਮਹੀਨੇ ਵਿਚ ਹਜ਼ਰਤ ਮੁਹੰਮਦ ਸਾਹਿਬ ਨੂੰ ਜਬਰਾਈਲ ਫ਼ਰਿਸ਼ਤੇ ਰਾਹੀਂ ਪਹਿਲਾ ਇਲਹਾਮ ਪ੍ਰਾਪਤ ਹੋਇਆ ਅਤੇ ਇੱਥੋਂ ਹੀ ਨਬੂਬਤ ਦੀ ਆਰੰਭਤਾ ਹੋਈ । ਇਹ ਸਾਰਾ ਮਹੀਨਾ ਰੋਜ਼ੇ ਰਖਣ ਪਿੱਛੋਂ 'ਈਦੁਲ ਫ਼ਿਤਰ' ਵਾਲੇ ਦਿਨ ਰੋਜ਼ੇ ਤੋੜੇ ਜਾਂਦੇ ਹਨ, ਜਿਸ ਕਾਰਨ ਇਸ ਈਦ ਨੂੰ 'ਈਦੁਸ ਰਮਜ਼ਾਨ' ਦੇ ਨਾਮ ਨਾਲ ਵੀ ਸੱਦਿਆ ਜਾਂਦਾ ਹੈ । ਇਸੇ ਦਿਨ ਹਰ ਮੁਸਲਮਾਨ ਆਪਣੀ ਸਾਲਾਨਾ ਆਮਦਨੀ ਵਿਚੋਂ ਢਾਈ ਪ੍ਰਤੀਸ਼ਤ ਦੇ ਹਿਸਾਬ ਨਾਲ ਧਰਮ-ਕਾਰਜਾਂ ਅਤੇ ਗ਼ਰੀਬਾਂ-ਅਨਾਥਾਂ ਦੀ ਸੇਵਾ ਵਾਸਤੇ 'ਜ਼ਕਾਤ' ਦਿੰਦਾ ਹੈ । 'ਜ਼ਕਾਤ' ਨੂੰ 'ਸਦਕਾ' ਵੀ ਕਿਹਾ ਜਾਂਦਾ ਹੈ, ਇਸੇ ਕਾਰਨ ਇਸ ਈਦ ਨੂੰ 'ਈਦੁਸ ਸਦਕਾ' ਕਹਿਣ ਦੀ ਪਰੰਪਰਾ ਵੀ ਹੈ । ਛੋਟੀ ਈਦ ਹੋਣ ਕਰ ਕੇ ਇਸ ਦਾ ਇਕ ਹੋਰ ਨਾਮ 'ਸਗ਼ੀਰ' ਵੀ ਪ੍ਰਚਲਿਤ ਹੈ । ਜਿਥੇ ਬਕਰੀਦ ਵਾਲੇ ਦਿਨ ਗਊ, ਊਠ, ਭੇਡੂ ਜਾਂ ਬੱਕਰੇ ਦੀ ਬਲੀ ਦੇ ਕੇ ਮੁੱਖ ਤੌਰ ਤੇ ਮਾਸ ਦੇ ਸੇਵਨ ਨਾਲ ਖ਼ੁਸ਼ੀ ਮਨਾਈ ਜਾਂਦੀ ਹੈ, ਉਥੇ ਇਸ ਈਦ ਵਾਲੇ ਦਿਨ ਸੇਵੀਆਂ ਦਾ ਭੋਜਨ ਉਚੇਚ ਨਾਲ ਤਿਆਰ ਕੀਤਾ ਜਾਂਦਾ ਹੈ । ਇਸਲਾਮ ਨੂੰ ਮੰਨਣ ਵਾਲਿਆਂ ਲਈ ਤਿਉਹਾਰ ਵਾਲੇ ਦਿਨ ਵਰਤ ਰਖਣ ਦੀ ਸਖ਼ਤ ਮਨਾਹੀ ਹੈ ਅਤੇ ਧਾਰਮਿਕ ਦ੍ਰਿਸ਼ਟੀ ਤੋਂ ਇਹ ਇਕ ਬੱਜਰ ਪਾਪ ਮੰਨਿਆ ਜਾਂਦਾ ਹੈ ।

ਇਸ ਤੋਂ ਇਲਾਵਾ ਹਜ਼ਰਤ ਮੁਹੰਮਦ ਸਾਹਿਬ ਦੇ ਜਨਮ ਦਿਨ ਨੂੰ ਮਨਾਈ ਜਾਣ ਵਾਲੀ ਈਦ ਨੂੰ 'ਈਦ-ਏ-ਮੀਲਾਦ' ਆਖਿਆ ਜਾਂਦਾ ਹੈ ।

**ਈਧਣੁ**: ਬਾਲਣ । ੧੦੨੧
**ਈਧਣੁ ਕੀਤੋ ਮੂ ਘਣਾ ਭੋਰੀ ਦਿਤੀਮੁ ਭਾਹਿ ॥**
**ਮਨਿ ਵਸੰਦੜੋ ਸਚੁ ਸਹੁ ਨਾਨਕ ਹਭੇ ਡੁਖੜੇ ਉਲਾਹਿ ॥੨॥**
ਜੈਤ. (ਵਾਰ), ਮਹਲਾ ੫, ਪਉੜੀ ੫, ਸਫ਼ਾ ੭੦੬
ਵੇਖੋ '**ਉਲਾਹਿ**' ੬੫੯ ੳ
[ਵੇਖੋ ੯੯੧ ਅ]

**ਈਧਣੁ**: ਬਾਲਣ ਵਾਲੀਆਂ ਲਕੜਾਂ, ਲਕੜੀ, ਬਾਲਣ । ੧੦੨੨
**ਮ: ੫॥ ਜਿਮੀ ਵਸੰਦੀ ਪਾਣੀਐ ਈਧਣੁ ਰਖੈ ਭਾਹਿ ॥**
**ਨਾਨਕ ਸੋ ਸਹੁ ਆਹਿ ਜਾ ਕੈ ਆਢਲਿ ਹਭੁ ਕੋ ॥੨॥**
ਗੂਜਰੀ (ਵਾਰ), ਮਹਲਾ ੫, ਪਉੜੀ ੧੧, ਸਫ਼ਾ ੫੨੧
**ਅਰਥ**: ਹੇ ਨਾਨਕ ! ਜਿਸ ਤਰ੍ਹਾਂ ਧਰਤੀ ਪਾਣੀ ਵਿਚ (ਅਡੋਲ) ਵਸਦੀ ਹੈ (ਤੇ ਪਾਣੀ ਨੂੰ ਸਹਾਰਾ ਵੀ ਪ੍ਰਦਾਨ ਕਰਦੀ ਹੈ) । ਲਕੜੀ (ਆਪਣੇ ਅੰਦਰ) ਅੱਗ ਲੁਕਾ ਕੇ ਰਖਦੀ ਹੈ (ਪਰ ਅੱਗ ਜਲਣ ਲਈ ਆਧਾਰ ਵੀ ਦਿੰਦੀ ਹੈ), ਉਸੇ ਤਰ੍ਹਾਂ ਪਰਮੇਸ਼ਰ (ਜਗਤ ਵਿਚ ਛਿਪਿਆ ਹੋਇਆ ਵੀ ਹੈ ਅਤੇ) ਹਰੇਕ ਜੀਵ ਵੀ ਉਸ ਦੇ ਆਸਰੇ ਰਹਿੰਦਾ ਹੈ ।
**ਜਿਮੀ**- ਜ਼ਮੀਨ, ਧਰਤੀ । **ਵਸੰਦੀ**- ਵਸਦੀ ਹੈ, ਟਿਕੀ ਹੋਈ ਹੈ । **ਭਾਹਿ**- ਅੱਗ । **ਆਹਿ**- ਹੈ । **ਆਢਲਿ**- ਸਹਾਰੇ, ਆਸਰੇ । **ਹਭੁ ਕੋ**- ਹਰੇਕ ਜੀਵ, ਸਾਰੇ ਹੀ ਜੀਵ ।
[ਵੇਖੋ ੯੯੧]

**ਈਧਨ**: ਬਾਲਣ, ਲਕੜੀ । ੧੦੨੩
**ਕਲਾ ਉਪਾਇ ਧਰੀ ਜਿਨਿ ਧਰਣਾ ॥ ਗਗਨੁ ਰਹਾਇਆ ਹੁਕਮੇ ਚਰਣਾ ॥**
**ਅਗਨਿ ਉਪਾਇ ਈਧਨ ਮਹਿ ਬਾਧੀ ਸੋ ਪ੍ਰਭੁ ਰਾਖੈ ਭਾਈ ਹੇ ॥੧॥**
ਮਾਰੂ (ਸੋਲ.), ਮਹਲਾ ੫, ੧, ਸਫ਼ਾ ੧੦੭੧
ਵੇਖੋ 'ਅਗਨਿ' ੧੮੨੦ੳ
[ਵੇਖੋ ੯੯੧]

**ਈਧਨਿ**: ਲਕੜਾਂ ਨਾਲ, ਬਾਲਣ ਨਾਲ । ੧੦੨੪
**ਬਿਖਿਆ ਮਹਿ ਕਿਨਹੀ ਤ੍ਰਿਪਤਿ ਨ ਪਾਈ ॥**
**ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ ॥ਰਹਾਉ ॥**
ਧਨਾ., ਮਹਲਾ ੫, ੬, ਸਫ਼ਾ ੬੭੨
**ਅਰਥ**: ਵਿਸ਼ਿਆਂ ਦੇ ਭੋਗਾਂ ਨਾਲ ਕੋਈ (ਉਸੇ ਤਰ੍ਹਾਂ) ਨਹੀਂ ਰੱਜਦਾ, ਜਿਵੇਂ ਅੱਗ ਲਕੜਾਂ ਨਾਲ ਨਹੀਂ ਰੱਜਦੀ । ਵਾਹਿਗੁਰੂ ਦੇ ਨਾਮ ਤੋਂ ਬਿਨਾ ਤ੍ਰਿਪਤੀ ਨਹੀਂ ਹੁੰਦੀ ।
**ਬਿਖਿਆ**- ਮਾਇਆ, ਵਿਸ਼ੇ । **ਧ੍ਰਾਪੈ**- ਰੱਜਦੀ । **ਕਹਾ ਅਘਾਈ**- ਤ੍ਰਿਪਤੀ ਨਹੀਂ ਹੁੰਦੀ ।
[ਵੇਖੋ ੯੯੧]

**ਈਧਨੁ**: ਬਾਲਨ, ਲਕੜਾਂ । ੧੦੨੫
**ਈਧਨੁ ਅਧਿਕ ਸਕੇਲੀਐ ਭਾਈ ਪਾਵਕੁ ਰੰਚਕ ਪਾਇ ॥**
**ਖਿਨੁ ਪਲੁ ਨਾਮੁ ਰਿਦੈ ਵਸੈ ਭਾਈ ਨਾਨਕ ਮਿਲਣੁ ਸੁਭਾਇ ॥੧੦॥**
ਸੋਰਠਿ (ਅਸ.), ਮਹਲਾ ੧, ੪, ਸਫ਼ਾ ੬੩੭
**ਅਰਥ**: ਹੇ ਭਾਈ ! ਲਕੜਾਂ ਬਹੁਤ ਸਾਰੀਆਂ ਇਕੱਠੀਆਂ ਕਰੀਏ । ਰਤਾ ਕੁ (ਉਨ੍ਹਾਂ ਨੂੰ) ਅੱਗ ਲਾ ਦੇਈਏ (ਸਭ ਸੜ ਕੇ ਭਸਮ ਹੋ ਜਾਣਗੀਆਂ) । ਹੇ ਭਾਈ ! ਨਾਨਕ ਆਖਦਾ ਹੈ ਕਿ ਇਕ ਪਲ ਨਾਮ ਹਿਰਦੇ ਵਿਚ ਵਸ ਜਾਵੇ (ਸਾਰੇ ਪਾਪ ਭਸਮ ਕਰ ਦੇਵੇਗਾ, ਫੇਰ ਸ਼ੁੱਧ ਆਪੇ ਦਾ) ਮੇਲ ਸੁਤੇ-ਸਿੱਧ ਹੋ ਜਾਂਦਾ ਹੈ ।
**ਸਕੇਲੀਐ**- ਇਕੱਠਾ ਕਰੀਏ । **ਪਾਵਕੁ**- ਅੱਗ । **ਰੰਚਕੁ**- ਥੋੜ੍ਹੀ ਜਿਤਨੀ, ਰਤਾ ਕੁ ।
[ਵੇਖੋ ੯੯੧]

**ਈਭੈ (ਊਭੈ)**: ਇੱਥੇ-ਉਥੇ, ਹੇਠਾਂ-ਉਪਰ । ੧੦੨੬
**ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥**
**ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥੪॥**
ਆਸਾ, ਨਾਮਦੇਵ, ੨, ਸਫ਼ਾ ੪੮੫
ਵੇਖੋ '**ਊਭੈ**' ੭੯੦
[ਡਿੰ. ਈਭੈ-ਊਭੈ : ਲੋਕ-ਪਰਲੋਕ, ਇੱਥੇ-ਉਥੇ ।]

**ਈਮਾਨੁ**: ਦਿਲੋਂ ਵਾਹਿਗੁਰੂ ਉਤੇ ਦ੍ਰਿੜ੍ਹ ਨਿਸ਼ਚਾ, ਧਰਮ, ਭਰੋਸਾ, ਸ਼ਰਧਾ । ੧੦੨੭
**ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ**
**ਸਚ ਕੀ ਆਬ ਨਿਤ ਦੇਹਿ ਪਾਣੀ ॥**
**ਹੋਇ ਕਿਰਸਾਣੁ ਈਮਾਨੁ ਜੰਮਾਇ ਲੈ**
**ਭਿਸਤੁ ਦੋਜਕੁ ਮੂੜੇ ਏਵ ਜਾਣੀ ॥੧॥**
ਸਿਰੀ., ਮਹਲਾ ੧, ੨੭, ਸਫ਼ਾ ੨੩
ਵੇਖੋ 'ਅਮਲੁ' ੨੯੬੨
[ਅ. ਈਮਾਨ : ਮੰਨ ਲੈਣਾ, ਯਕੀਨ ਕਰਨਾ, ਸ਼ਰਧਾ, ਵਿਸ਼ਵਾਸ, ਧਰਮ ।]

**ਈਰਖ**: ਈਰਖਾ ਕਰਨਾ, ਸਾੜਾ । ੧੦੨੮
**ਸੁਆਦ ਬਾਦ ਈਰਖ ਮਦ ਮਾਇਆ ॥**
**ਇਨ ਸੰਗਿ ਲਾਗਿ ਰਤਨ ਜਨਮੁ ਗਵਾਇਆ ॥੩॥**
ਸੂਹੀ, ਮਹਲਾ ੫, ੧੯, ਸਫ਼ਾ ੭੪੧
**ਅਰਥ**: ਸਵਾਦ, ਝਗੜੇ, ਸਾੜੇ ਅਤੇ ਮਾਇਆ ਦਾ ਨਸ਼ਾ, ਇਨ੍ਹਾਂ ਵਿਚ ਲਗ ਕੇ ਅਮੋਲਕ ਜਨਮ ਗਵਾ ਲਿਆ ।
**ਬਾਦ**- ਵਿਵਾਦ, ਝਗੜੇ । **ਮਦ**- ਨਸ਼ਾ, ਮਸਤੀ ।
[ਸੰਸ. ਈਰ੍ਸ਼ਾ (ਈਰਸ਼ਾ) : ਜਲਣ, ਈਰਖਾ, ਦ੍ਵੈਸ਼ ।
ਪ੍ਰਾ. ਈਸਾ (ਈਸਾ) : ਈਰਖਾ, ਦ੍ਵੈਸ਼ ।]

**ਈਵੜੀ**: ਈੜੀ, 'ੲ' ਸਵਰ । ੧੦੨੯

**ਈਵੜੀ ਆਦਿ ਪੁਰਖੁ ਹੈ ਦਾਤਾ ਆਪੇ ਸਚਾ ਸੋਈ ॥**
**ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ ਤਿਸੁ ਸਿਰਿ ਲੇਖੁ ਨ ਹੋਈ ॥੨॥**

ਆਸਾ (ਪਟੀ.), ਮਹਲਾ ੧, ੧, ਸਫ਼ਾ ੪੩੨

**ਅਰਥ**: ('ੲ' ਅੱਖਰ ਦੁਆਰਾ ਕਿਹਾ ਹੈ)-

ਉਹ ਆਦਿ ਪੁਰਖ ਆਪ ਹੀ ਸੱਚਾ ਦਾਤਾ ਹੈ । ਜਿਹੜਾ ਗੁਰਮੁਖ ਇਨ੍ਹਾਂ ਅੱਖਰਾਂ ਦੁਆਰਾ ਉਸ ਨੂੰ ਲਖ ਲਵੇਗਾ, ਉਸ ਦੇ ਮੱਥੇ ਉਪਰ (ਕਰਮ ਦੇ ਲੇਖੇ ਦੀ) ਲਿਖਤ ਨਹੀਂ ਹੋਵੇਗੀ ।

**ਨੋਟ**: ਈੜੀ, 'ੲ' ਸਵਰ । ਪੈਂਤੀ ਦਾ ਤੀਜਾ ਅੱਖਰ । ਮੁਹਾਰਨੀ ਵਿਚ ਇਸ ਦਾ ਥਾਉਂ ਤੀਜਾ, ਚੌਥਾ ਅਤੇ ਸਤਵਾਂ ਹੈ । ਮਿਸਾਲ-

| | | | | | | | | | | | |
|---|---|---|---|---|---|---|---|---|---|---|---|
| ਅ | ਆ | ਇ | ਈ | ਉ | ਊ | ਏ | ਐ | ਓ | ਔ | ਅੰ | ਆਂ |
| ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ |

ਗੁਰਮੁਖੀ ਲਿਪੀ ਦੇ ੲ ਅੱਖਰ ਦੀ ਵਰਤੋਂ ਮੁਕਤੇ ਵਜੋਂ ਨਹੀਂ ਕੀਤੀ ਜਾਂਦੀ । ਧੀਮੀ ਆਵਾਜ਼ ਲਈ ਸਿਹਾਰੀ ਵਰਤਦੇ ਹਨ । ਮਿਸਾਲ- ਇਸ, ਇਹ, ਇਕ,
ਇੱਛਾ, ਇਨ ।

ਦੀਰਘ ਆਵਾਜ਼ ਲਈ ਬਿਹਾਰੀ ਵਰਤਦੇ ਹਨ, ਜਿਵੇਂ- ਈਵੜੀ, ਈਹਾਂ, ਈਤ, ਈਦ ।

ਤੀਜਾ ਸਰੂਪ 'ਏ' ਹੈ ਜੋ ਲਾਂ ਲਗਾਉਣ ਨਾਲ ਬਣਦਾ ਹੈ, ਮਿਸਾਲਾਂ ਕੁਝ ਕੁ ਇਹ ਹਨ- ਏਕੰਕਾਰ, ਏਕਸ, ਏਕਮ, ਏਵਡ ।

ਦੇਵਨਾਗਰੀ ਲਿਪੀ ਵਿਚ 'ਏ' ਦੀ ਆਵਾਜ਼ ਲਈ ਵਖਰਾ ਅੱਖਰ ਹੈ, ਪਰ ਗੁਰਮੁਖੀ ਲਿਪੀ ਦੇ ਵਿਵੇਕੀ ਮੋਢੀਆਂ ਨੇ ਸੁਖੈਨਤਾ ਹਿਤ 'ਏ' ਦੀ ਆਵਾਜ਼ ਵੀ 'ਈੜੀ' ਵਿਚ ਸਥਾਪਿਤ ਕਰ ਦਿੱਤੀ ।

**ਏਂਹ**: ਇਸ ੧੦੩੦

**ਕਬੀਰ ਸੁਖੁ ਨ ਏਂਹ ਜੁਗਿ ਕਰਹਿ ਜੁ ਬਹੁਤੈ ਮੀਤ ॥**
**ਜੋ ਚਿਤੁ ਰਾਖਹਿ ਏਕ ਸਿਉ ਤੇ ਸੁਖੁ ਪਾਵਹਿ ਨੀਤ ॥**

ਸਲੋਕ, ਕਬੀਰ, ੨੧, ਸਫ਼ਾ ੧੩੬੫

**ਅਰਥ**: ਹੇ ਕਬੀਰ ! ਇਸ ਸੰਸਾਰ ਵਿਚ ਤੂੰ ਜੋ ਬਹੁਤ ਮਿੱਤਰ ਬਣਾ ਰਿਹਾ ਹੈਂ, ਇਸ ਨਾਲ ਤੈਨੂੰ ਕੋਈ ਸੁਖ ਨਹੀਂ ਮਿਲਣ ਲਗਾ । ਸਦੀਵੀ ਸੁਖ ਉਹ ਪ੍ਰਾਪਤ ਕਰਦੇ ਹਨ, ਜੋ ਇਕੋ ਅਕਾਲ-ਪੁਰਖ ਵਲ ਧਿਆਨ ਰਖਦੇ ਹਨ । **ਜੁਗਿ**- ਸੰਸਾਰ ਵਿਚ । **ਨੀਤ**- ਨਿੱਤ, ਸਦੀਵੀ ।

[ਵੇਖੋ ੮੧੨]

**ਏ**: ਇਹ । ੧੦੩੧

**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥**
**ਏ ਤ੍ਰੈ ਭੈਣੇ ਵੇਸ ਕਰਿ ਤਾ ਵਸਿ ਆਵੀ ਕੰਤੁ ॥੧੨੭॥**

ਸਲੋਕ, ਫਰੀਦ, ੧੨੭, ਸਫ਼ਾ ੧੩੮੪

**ਅਰਥ**: ਹੇ ਭੈਣ ! ਜੇ ਇਹ ਤਿੰਨ ਗੱਲਾਂ ਧਾਰਨ ਕਰੇਂ ਤਾਂ ਕੰਤ ਤੇਰੇ ਵਸ ਆ ਜਾਵੇ- ਆਪੂੰ ਨਿਮਰਤਾ ਦੇ ਵਾਕ ਕਹਿਣੇ, (ਅੱਗੋਂ) ਕੋਈ ਗੁੱਸੇ ਵਿਚ ਬੋਲੇ, ਉਸ ਨੂੰ ਸਹਾਰਨਾ ਅਤੇ ਸ਼ੁਭ-ਬਾਣੀ ਬੋਲਣਾ ਵੱਡਾ ਮੰਤ੍ਰ ਹੈ ।

**ਨੋਟ**: ਰਿਵਾਇਤ ਹੈ ਕਿ ਗੁਰੂ ਨਾਨਕ ਸਾਹਿਬ ਨੇ ਇਹ ਸਲੋਕ ਬਾਬਾ ਫ਼ਰੀਦ ਸਾਹਿਬ ਦੇ ਸਲੋਕ ਵਿਚ ਪ੍ਰਤੀਪਾਦਿਤ ਪ੍ਰਸ਼ਨਾਂ ਦੇ ਉੱਤਰ ਦੇਣ ਲਈ ਉਚਾਰਿਆ । ਫ਼ਰੀਦ ਸਾਹਿਬ ਦੇ ਪ੍ਰਸ਼ਨ ਇਸ ਸਲੋਕ ਵਿਚ ਹਨ-

**ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥**
**ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੀ ਕੰਤੁ ॥੧੨੬॥**

ਵੇਖੋ ਸਾਖੀ ਨੰ. ੩੨, ਪੁਰਾਤਨ ਜਨਮ ਸਾਖੀ

**ਨਿਵਣੁ**- ਨਿਮਰਤਾ । **ਅਖਰੁ**- ਸ਼ਬਦ, ਵਾਕ, ਗੱਲ ਕਰਨੀ । **ਖਵਣੁ ਗੁਣੁ**- ਬਰਦਾਸ਼ਤ ਕਰਨ ਦਾ ਸੁਭਾਅ । **ਮਣੀਆ ਮੰਤੁ**- ਸ਼ਿਰੋਮਣੀ ਮੰਤ੍ਰ, ਵੱਡਾ ਮੰਤ੍ਰ ।

[ਸੰਸ. ਏਤਦ੍ (ਏਤਦ੍) ਇ+ਅਦਿ, ਤੁਕ : ਇਹ, ਇੱਥੇ ।
ਪ੍ਰਾ. ਏਅ (ਏਅ) : ਇਹ ।]

**ਏ**: ਹੇ । ੧੦੩੨

**ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ ॥**
**ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥...੧੧॥**

ਰਾਮ (ਅਨੰਦੁ), ਮਹਲਾ ੩ : ੧੧, ਸਫ਼ਾ ੯੧੮

**ਅਰਥ**: ਹੇ ਪਿਆਰੇ ਮਨ ! ਤੂੰ ਸਦਾ ਸੱਚ ਨੂੰ ਸੰਭਾਲ (ਭਾਵ ਸਤਿਸਰੂਪ ਪਰਮਾਤਮਾ ਨੂੰ ਯਾਦ ਰਖ) । ਇਹ ਪਰਿਵਾਰ ਜੋ ਤੂੰ ਵੇਖ ਰਿਹਾ ਹੈਂ, ਤੇਰੇ ਨਾਲ ਨਹੀਂ ਚਲੇਗਾ ।

[ਸੰਸ. ਏ (ਏ) ਆ+ਇ+ਵਿਚ੍ : ਸ਼ਿਵ ਜੀ ; ਸੰਬੋਧਨ, ਯਾਦ ਕਰਨ ਅਤੇ ਬੁਲਾਵਾ ਦੇਣ ਦਾ ਸ਼ਬਦ ।
ਪ੍ਰਾ. ਏ (ਏ) : ਸੰਬੋਧਨ, ਬੁਲਾਵਾ ਦੇਣ ਦਾ ਸ਼ਬਦ ; ਯਾਦਾਸ਼ਤ ; ਈਰਖਾ ; ਤਰਸ ।]

**ਏਉ**: ਇਉਂ, ਇਸ ਤਰ੍ਹਾਂ । ੧੦੩੩

**ਭੂਲੀ ਮਾਲਨੀ ਹੈ ਏਉ ॥**
**ਸਤਿਗੁਰੁ ਜਾਗਤਾ ਹੈ ਦੇਉ ॥੧॥ਰਹਾਉ॥**

ਆਸਾ, ਕਬੀਰ, ੧੪, ਸਫ਼ਾ ੪੭੯

**ਅਰਥ**: ਹੇ ਭੁਲੀ ਹੋਈ ਮਾਲਣ ! (ਸੱਚੀ ਗੱਲ) ਇਉਂ ਹੈ ਕਿ (ਜਿਊਂਦਾ) ਜਾਗਦਾ ਦੇਵਤਾ ਸਤਿਗੁਰੂ ਹੈ ।

**ਭਾਵ**: ਅਕਾਲ-ਪੁਰਖ ਜੜ੍ਹ-ਮੂਰਤ ਨਹੀਂ । ਉਹ ਸਦਾ ਜਾਗ੍ਰਿਤ ਹੈ । ਨਾ ਉਹ ਕਦੇ ਥੱਕਦਾ ਹੈ, ਨਾ ਉਸ ਨੂੰ ਕਦੇ ਵਿਸ਼ਰਾਮ ਦੀ ਲੋੜ ਹੁੰਦੀ ਹੈ । ਉਹ ਸਰਬ ਥਾਂਵਾਂ ਤੇ ਮੌਜੂਦ ਅਤੇ ਸੇਵਕਾਂ ਨੂੰ ਧਰਮ ਦਾ ਠੀਕ ਰਾਹ ਦਿਖਾਣ ਵਾਲਾ ਪਰਮੇਸ਼ਰ ਹੈ, ਪੱਥਰ ਦੀਆਂ ਮੂਰਤਾਂ ਵਾਂਗ ਅਹਿੱਲ ਨਹੀਂ ।

[ਵੇਖੋ ੭੯੩]

**ਏਊ**: ਇਹ । ੧੦੩੪

**ਏਊ ਜੀਅ ਬਹੁਤੁ ਗ੍ਰਭ ਵਾਸੇ ॥ ਮੋਹ ਮਗਨ ਮੀਠ ਜੋਨਿ ਫਾਸੇ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੭, ਸਫ਼ਾ ੨੫੧

**ਅਰਥ:** ਇਹ ਜੀਵ ਬਹੁਤ ਗਰਭਾਂ ਵਿਚ ਵਸਦੇ ਹਨ, ਮਿੱਠੇ ਲਗਣ ਵਾਲੇ ਮੋਹ ਵਿਚ ਡੁੱਬੇ ਹੋਏ, ਜੂਨਾਂ ਵਿਚ ਫਸਦੇ ਰਹੇ ।
**ਜੀਅ-** ਜੀਵ । **ਗ੍ਰਭ-** ਮਾਤ ਗਰਭ ਵਿਚ । **ਮਗਨ-** ਲੀਨ, ਗਲਤਾਨ ।
[ਵੇਖੋ ੧੦੩੧]

**ਏਆਣਾ:** ਜੋ ਬੱਚੇ ਵਾਂਙੂ ਅਜਾਣ ਹੈ, ਅੰਞਾਣ । ੧੦੩੫

**ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ ॥**
**ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ ॥੧॥**

ਗਉੜੀ ਬੈਰਾ., ਕਬੀਰ, ੫੦, ਸਫ਼ਾ ੩੩੩

ਵੇਖੋ 'ਅੰਧਾ' ੧੧੮੧

[ਵੇਖੋ ੮੦੦]

**ਏਇ:** ਇਹ ਸਾਰੇ । ੧੦੩੬

**ਜੋਗੀ ਕਹਹਿ ਜੋਗੁ ਭਲ ਮੀਠਾ ਅਵਰੁ ਨ ਦੂਜਾ ਭਾਈ ॥**
**ਰੁੰਡਿਤ ਮੁੰਡਿਤ ਏਕੈ ਸਬਦੀ ਏਇ ਕਹਹਿ ਸਿਧਿ ਪਾਈ ॥੧॥**

ਗਉੜੀ, ਕਬੀਰ, ੫੧, ਸਫ਼ਾ ੩੩੪

**ਅਰਥ:** (ਧਾਰਮਿਕ ਫਿਰਕਿਆਂ ਦੀ ਸੰਪ੍ਰਦਾਈ-ਹਉਮੈ ਦਾ ਵਰਣਨ ਕਰਦਿਆਂ ਕਬੀਰ ਸਾਹਿਬ ਕਹਿੰਦੇ ਹਨ) ਹੇ ਭਾਈ ! ਜੋਗੀ ਕਹਿੰਦੇ ਹਨ ਕਿ ਸੰਸਾਰ ਤੋਂ ਉਪਰਾਮਤਾ ਦਾ ਰਸਤਾ ਹੀ ਚੰਗਾ ਹੈ ਅਤੇ (ਸੰਨਿਆਸ ਲੈਣ ਦਾ ਅੰਤਿਮ ਫਲ) ਸੁਖਦਾਈ ਹੈ, ਹੋਰ ਕੋਈ ਧਰਮ-ਮਾਰਗ ਜੋਗ ਵਰਗਾ ਨਹੀਂ ਹੋ ਸਕਦਾ । ਵਾਲ-ਕਟੇ ਸਰੇਵੜੇ, ਸੰਨਿਆਸੀ ਅਤੇ ਅਲੱਖ ਜਪਣ ਵਾਲੇ ਅਵਧੂਤ, ਇਹ ਸਾਰੇ ਕਹਿੰਦੇ ਹਨ ਕਿ ਸਾਡੇ ਮੱਤ ਵਾਲਿਆਂ (ਹੀ) ਸਿੱਧੀ ਪ੍ਰਾਪਤ ਕੀਤੀ ਹੈ ।
**ਰੁੰਡਿਤ-** ਸਿਰ ਦੇ ਵਾਲ ਖੋਹਾਣ ਵਾਲੇ । **ਮੁੰਡਿਤ-** ਸਫਾਚਟ, ਸਿਰ ਦੇ ਵਾਲ ਅਤੇ ਦਾੜ੍ਹੀ-ਮੁੱਛਾਂ ਸਾਫ਼ ਕਰਾਉਣ ਵਾਲੇ ਸੰਨਿਆਸੀ । **ਏਕੈ ਸਬਦੀ-** ਇਕ ਸ਼ਬਦ ਅਲਖ-ਅਲਖ ਕਹਿਣ ਵਾਲੇ ਸਾਧੂ ।
[ਵੇਖੋ ੮੧੨]

**ਏਈ:** ਇਹ । ੧੦੩੭

**ਬੁਰਾ ਭਲਾ ਕਿਛੁ ਆਪਸ ਤੇ ਜਾਨਿਆ ਏਈ ਸਗਲ ਵਿਕਾਰਾ ॥**
**ਇਹੁ ਫੁਰਮਾਇਆ ਖਸਮ ਕਾ ਹੋਆ ਵਰਤੈ ਇਹੁ ਸੰਸਾਰਾ ॥੨॥**

ਮਾਰੂ, ਮਹਲਾ ੩, ੧, ਸਫ਼ਾ ੯੯੩

**ਅਰਥ:** (ਹਉਮੈ ਕਰ ਕੇ) ਮਨੁੱਖ (ਆਪ ਹੀ) ਕਿਸੇ ਨੂੰ ਚੰਗਾ ਅਤੇ ਕਿਸੇ ਨੂੰ ਮੰਦਾ ਸਮਝਦਾ ਹੈ । ਇਹ (ਅਹੰਕਾਰ) ਹੀ ਸਾਰੇ ਵਿਕਾਰਾਂ ਦੀ ਜੜ੍ਹ ਹੈ । (ਪਰ ਗੁਰਮੁਖ ਸਮਝਦੇ ਹਨ ਕਿ) ਇਹ ਕੁਝ ਵਾਹਿਗੁਰੂ ਦੀ ਆਗਿਆ ਵਿਚ ਹੀ ਹੋ ਰਿਹਾ ਹੈ ਅਤੇ (ਵਾਹਿਗੁਰੂ ਦਾ) ਹੁਕਮ ਹੀ ਸਾਰੇ ਸੰਸਾਰ ਵਿਚ ਵਰਤ ਰਿਹਾ ਹੈ ।
**ਆਪਸ ਤੇ-** ਹਉਮੈ ਕਾਰਨ । **ਸਗਲ ਵਿਕਾਰਾ-** ਸਾਰੇ ਵਿਕਾਰਾਂ ਦਾ ਮੂਲ ।
[ਵੇਖੋ ੮੧੨]

**ਏਈ:** ਇਹੋ ਹੀ । ੧੦੩੮

**ਸਲੋਕ ਮ: ੨॥ ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥**
**ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥...੨॥**

ਆਸਾ (ਵਾਰ), ਮਹਲਾ ੧, ਪਉੜੀ ੭, ਸਫ਼ਾ ੪੬੬

**ਅਰਥ:** ਹਉਮੈ ਦੀ ਇਹੋ ਪਛਾਣ ਹੈ ਕਿ (ਹਉ ਅਧੀਨ ਮਨੁੱਖ) ਅਹੰਕਾਰਮਈ ਕਰਮ (ਵਾਰ-ਵਾਰ) ਕਰਦਾ ਹੈ । ਇਸ ਹਉਮੈ ਦਾ ਬੰਧਨ ਇਹੋ ਹੀ ਹੈ ਕਿ (ਅਹੰਕਾਰੀ ਜੀਵ) ਮੁੜ-ਮੁੜ ਜਨਮਾਂ ਵਿਚ ਪੈਂਦਾ ਹੈ ।
**ਏਹਾ-** ਇਹੋ । **ਜਾਤਿ-** ਲੱਛਣ, ਪਛਾਣ ।
[ਵੇਖੋ ੮੧੨]

**ਏਸ:** 'ਇਸ' ਦਾ ਰੂਪਾਂਤਰ । ੧੦੩੯

**ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ ॥**
**ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥੬॥**

ਰਾਮ. (ਅਨੰਦੁ), ਮਹਲਾ ੩, ਪਉੜੀ ੬, ਸਫ਼ਾ ੯੧੭

**ਅਰਥ:** ਇਸ ਨੂੰ (ਅਰਥਾਤ ਸਰੀਰ ਨੂੰ ਪਰਮੇਸ਼ਰ ਤੋਂ ਬਿਨਾ) ਹੋਰ ਕੋਈ ਥਾਂ ਨਹੀਂ । ਸ਼ਬਦ ਵਿਚ ਲਗ ਕੇ ਇਸ ਨੂੰ ਸੁਆਰ ਲਈਦਾ ਹੈ । ਉੱਚੀ ਸੁਰਤਿ ਤੋਂ ਬਿਨਾ ਮਨੁੱਖ-ਦੇਹੀ ਵਿਚਾਰੀ ਕੀ ਕਰ ਸਕਦੀ ਹੈ ?
**ਨਉ-** ਨੂੰ । **ਵੇਚਾਰੀਆ-** ਵਿਚਾਰੀ ਦੇਹੀ । **ਲਿਵੈ ਬਾਝਹੁ-** ਉੱਚੀ ਸੁਰਤਿ ਬਿਨਾ ।
[ਵੇਖੋ ੮੧੨]

**ਏਸੁ:** ਇਸ ਨੂੰ, ਭਾਵ ਮਨ ਨੂੰ । ੧੦੪੦

**ਕਬੀਰ ਨਿਰਗੁਣ ਨਾਮ ਨ ਰੋਸੁ ॥ ਇਸੁ ਪਰਚਾਇ ਪਰਚਿ ਰਹੁ ਏਸੁ ॥੪॥**

ਗਉੜੀ, ਕਬੀਰ, ੯, ਸਫ਼ਾ ੩੨੫

**ਅਰਥ:** ਹੇ ਕਬੀਰ ! (ਰਜੋ, ਤਮੋ, ਸਤੋ ਤੋਂ ਉਚੇਰੇ) ਨਿਰਾਕਾਰ ਵਾਹਿਗੁਰੂ ਦੇ ਨਾਮ ਤੋਂ ਟੁੱਟਿਆ ਨਾ ਰਹਿ । ਇਸ ਮਨ ਨੂੰ ਨਾਮ ਜਪਣ ਦੇ ਰੁਝੇਵੇਂ ਵਿਚ ਲਾ ਕੇ, ਨਾਮ ਵਿਚ ਹੀ ਲੀਨ ਰਹੁ ।
**ਨਿਰਗੁਣ-** ਰਜੋ, ਤਮੋ, ਸਤੋ ਤੋਂ ਉਪਰ । **ਨ ਰੋਸੁ-** ਰੁੱਸ ਨਾ, ਟੁੱਟਿਆ ਨਾ ਰਹਿ । **ਪਰਚਾਇ-** ਰੁਝੇਵੇਂ ਵਿਚ ਲਾ ਕੇ । **ਪਰਚਿ ਰਹੁ-** ਰੁਝਿਆ ਰਹੁ, ਭਾਵ ਲੀਨ ਹੋ ਜਾ । **ਏਸੁ-** ਇਸ ਨਾਮ ਵਿਚ ।
[ਵੇਖੋ ੮੧੨]

**ਏਹ:** ਇਹ । ੧੦੪੧

**ਸਲੋਕ ਮ: ੨॥ ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥**
**ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ ॥੨॥**

ਆਸਾ (ਵਾਰ), ਮਹਲਾ ੧, ਪਉੜੀ ੨੩, ਸਫ਼ਾ ੪੭੫

**ਅਰਥ:** ਇਹ ਕਿਹੋ ਜਿਹੀ ਸੇਵਾ ਹੋਈ, ਜਿਸ ਦੇ ਕਰਨ ਨਾਲ ਵੀ ਮਾਲਿਕ ਦਾ ਡਰ ਦੂਰ ਨਾ ਹੋ ਸਕਿਆ । ਹੇ ਨਾਨਕ ! ਸੇਵਕ ਉਹ ਕਹੀਦਾ ਹੈ, ਜੋ ਖਸਮ ਨਾਲ ਇਕਰੂਪ ਹੋ ਜਾਵੇ ।

**ਕਿਨੇਹੀ** - ਕਿਹੋ ਜਿਹੀ । **ਚਾਕਰੀ**- ਨੌਕਰੀ, ਸੇਵਾ । **ਕਾਢੀਐ**- ਕਹੀਦਾ ਹੈ, ਆਖੀਦਾ ਹੈ । **ਸੇਤੀ**- ਨਾਲ ।
[ਵੇਖੋ ੮੧੨]

**ਏਹ**: ਇਹ ਮਾਇਆ । ੧੦੪੨

**ਬਾਬਾ ਮਾਇਆ ਰਚਨਾ ਧੋਹੁ ॥**
**ਅੰਧੈ ਨਾਮੁ ਵਿਸਾਰਿਆ ਨਾ ਤਿਸੁ ਏਹ ਨ ਓਹੁ ॥੧॥ਰਹਾਉ॥**

ਸਿਰੀ., ਮਹਲਾ ੧, ੩, ਸਫ਼ਾ ੧੫

**ਅਰਥ**: ਹੇ ਬਾਬਾ ! ਇਹ ਮਾਇਆ ਰਚਨਾ (ਕੇਵਲ) ਛਲ ਹੈ । (ਭਾਵ ਮਾਇਆ ਅਸਲ ਚੀਜ਼ ਨਹੀਂ ਪੈਦਾ ਕਰ ਸਕਦੀ, ਛਲ-ਭਰਮ ਉਪਜਾ ਸਕਦੀ ਹੈ) । ਜਿਸ ਅੰਨ੍ਹੇ (ਅਗਿਆਨੀ) ਨੇ ਨਾਮ ਭੁਲਾ ਦਿੱਤਾ, ਉਸ ਦੇ ਨਾਲ ਨਾ ਇਹ ਮਾਇਆ ਨਿਭਦੀ ਹੈ, ਨਾ ਪ੍ਰਭੂ ਮਿਲਦਾ ਹੈ ।
[ਵੇਖੋ ੮੧੨]

**ਏਹੜ (ਤੇਹੜ)**: ਇਧਰ ਉਧਰ ਦੀ ਝਾਕ, ਵਿੰਗੀਆਂ ਟੇਢੀਆਂ ਗੱਲਾਂ, ਦੁਪਾਸੀ ਖ਼ਿਆਲ । ੧੦੪੩

**ਸਲੋਕ ਮ: ੩॥**
**ਸੇਖਾ ਚਉਚਕਿਆ ਚਉਵਾਇਆ ਏਹੁ ਮਨੁ ਇਕਤੁ ਘਰਿ ਆਣਿ ॥**
**ਏਹੜ ਤੇਹੜ ਛਡਿ ਤੂੰ ਗੁਰ ਕਾ ਸਬਦੁ ਪਛਾਣੁ ॥....੧॥**

ਸੋਰਠਿ (ਵਾਰ), ਮਹਲਾ ੪, ਪਉੜੀ ੧੧, ਸਫ਼ਾ ੬੪੬

**ਅਰਥ**: ਹੇ ਸ਼ੇਖ ! ਉਚੱਕਿਆਂ ਦੇ ਚੁਕੇ ਹੋਏ ! ਤੂੰ ਆਪਣੇ ਇਸ ਮਨ ਨੂੰ ਇਕਤ੍ਰ ਦੇ ਟਿਕਾਣੇ ਵਿਚ ਟਿਕਾ । ਇਧਰ ਉਧਰ ਦੀ ਝਾਕ ਛਡ ਦੇ, ਤੂੰ ਗੁਰੂ ਦੇ ਸ਼ਬਦ ਨੂੰ ਪਛਾਣ ।
**ਇਕਤੁ**- ਦ੍ਵੈਤ-ਮੁਕਤ ਸਥਿਤੀ । **ਆਣਿ**- ਲੈ ਆ, ਟਿਕਾ ਲੈ । **ਘਰਿ**- ਟਿਕਾਣਾ । **ਸੇਖਾ**- ਹੇ ਸ਼ੇਖ, ਹੇ ਪੀਰ । **ਚਉਚਕਿਆ**- ਚਾਰ ਬੰਦਿਆਂ ਦਾ ਉਕਸਾਇਆ । **ਚਉਵਾਇਆ**- ਚਾਰ ਲੋਕਾਂ ਦਾ ਵਾਜੇ ਵਾਂਗ ਵਜਾਇਆ ; ਭਾਵ ਲੋਕਾਂ ਦਾ ਚੁਕਿਆ ।
**ਨੋਟ**: 'ਚਉਚਕਿਆ' ਅਤੇ 'ਚਉਵਾਇਆ' ਸ਼ਬਦਾਂ ਦੇ ਉਪਰੋਕਤ ਅਰਥ ਭਾਈ ਕਾਨ੍ਹ ਸਿੰਘ 'ਨਾਭਾ' ਅਤੇ ਪ੍ਰੋ. ਸਾਹਿਬ ਸਿੰਘ ਵਰਗੇ ਵਿਦਵਾਨਾਂ ਨੇ ਸਵੀਕਾਰ ਕੀਤੇ ਹਨ । ਟੀਕਾਕਾਟ ਗਿ. ਹਰਿਬੰਸ ਸਿੰਘ ਨੇ 'ਚਉਚਕਿਆ' ਦਾ ਅਰਥ 'ਚੌਹਾਂ ਚੱਕਾਂ ਵਿਚ' ਅਤੇ 'ਚਉਵਾਇਆ' ਦਾ ਅਰਥ 'ਚੌਹਾਂ ਪਾਸੇ ਵਜਣ ਵਾਲਾ' ਭਾਵ 'ਚੁਫ਼ੇਰਗੜ੍ਹੀਆ' ਮੰਨ ਕੇ ਪੰਕਤੀ ਦੇ ਅਰਥ ਇਸ ਤਰ੍ਹਾਂ ਕੀਤੇ ਹਨ-

"ਹੇ ਚੌਹਾਂ ਚੱਕਾਂ ਵਿਚ ਫਿਰਨ ਵਾਲੇ, ਚੁਫੇਰ-ਗੜੀਏ ਸ਼ੇਖ ! (ਤੂੰ ਆਪਣਾ) ਇਹ ਮਨ ਇਕ ਟਿਕਾਣੇ ਲਿਆ"

(ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ, ਪੋਥੀ ਸਤਵੀਂ, ਪੰਨਾ ੬੪੬)
[ਵੇਖੋ ੭੬੭]

**ਏਹਾ**: ਇਹੋ । ੧੦੪੪

**ਮ: ੨॥ ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥**
**ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥.....੨॥**

ਆਸਾ (ਵਾਰ), ਮਹਲਾ ੧, ਪਉੜੀ ੭, ਸਫ਼ਾ ੪੬੬
ਵੇਖੋ 'ਏਈ' III-੧੦੩੮

[ਵੇਖੋ ੮੧੨]

**ਏਹਿ**: ਇਹ । ੧੦੪੫

**ਸਲੋਕ ਮ: ੩ ॥ ਸਜਣ ਮਿਲੇ ਸਜਣਾ ਜਿਨ ਸਤਗੁਰ ਨਾਲਿ ਪਿਆਰੁ ॥**
**ਮਿਲਿ ਪ੍ਰੀਤਮ ਤਿਨੀ ਧਿਆਇਆ ਸਚੈ ਪ੍ਰੇਮਿ ਪਿਆਰੁ ॥**
**ਮਨ ਹੀ ਤੇ ਮਨੁ ਮਾਨਿਆ ਗੁਰ ਕੈ ਸਬਦਿ ਅਪਾਰਿ ॥**
**ਏਹਿ ਸਜਣ ਮਿਲੇ ਨ ਵਿਛੁੜਹਿ ਜਿ ਆਪਿ ਮੇਲੇ ਕਰਤਾਰਿ ॥....੧॥**

ਵਡ. (ਵਾਰ), ਮਹਲਾ ੪, ਪਉੜੀ ੫, ਸਫ਼ਾ ੫੮੭

**ਅਰਥ**: ਜਿਨ੍ਹਾਂ ਦਾ ਸਤਿਗੁਰਾਂ ਨਾਲ ਪਿਆਰ ਹੈ, ਉਹ ਸੱਜਣ ਜਦ ਪਰਸਪਰ ਮਿਲਦੇ ਹਨ ਤਦ ਮਿਲ ਕੇ ਪਿਆਰੇ ਵਾਹਿਗੁਰੂ ਨੂੰ ਸੱਚੇ ਪ੍ਰੇਮ ਪਿਆਰ ਨਾਲ ਧਿਆਂਦੇ ਹਨ । ਇਨ੍ਹਾਂ ਦਾ ਮਨ ਗੁਰੂ ਦੇ ਅਪਾਰ ਸ਼ਬਦ ਦੁਆਰਾ ਪਤੀਜ ਜਾਂਦਾ ਹੈ ਅਤੇ ਮਨ ਆਪਣੇ ਵਿਚ ਹੀ ਸਮਾ ਜਾਂਦਾ ਹੈ । (ਇਸ ਤਰ੍ਹਾਂ) ਇਹ ਸਜਣ(ਮਨ ਕਰ ਕੇ) ਮਿਲੇ ਹੋਏ ਫਿਰ ਨਹੀਂ ਵਿਛੜਦੇ, ਕਿਉਂ ਜੋ ਕਰਤਾਰ ਨੇ
ਆਪ ਮਿਲਾਇਆ ਹੁੰਦਾ ਹੈ ।
[ਵੇਖੋ ੮੧੨]

**ਏਹੀ**: ਇਹੋ, ਇਹ ਹੀ । ੧੦੪੬

**ਮਾਈ ਮੇਰੇ ਮਨ ਕੀ ਪ੍ਰੀਤਿ ॥**
**ਏਹੀ ਕਰਮ ਧਰਮ ਜਪ ਏਹੀ ਰਾਮ ਨਾਮ ਨਿਰਮਲ ਹੈ ਰੀਤਿ ॥ਰਹਾਉ॥**

ਟੋਡੀ, ਮਹਲਾ ੫, ੨੧, ਸਫ਼ਾ ੭੧੬

**ਅਰਥ**: ਰਾਮ ਨਾਮ ਮੇਰੀ ਦਿਲੀ ਪ੍ਰੀਤ ਹੈ । ਇਹ ਨਿਰਮਲ ਮਰਯਾਦਾ ਹੈ। ਇਹੋ ਮੇਰਾ ਕਰਮ-ਧਰਮ ਹੈ, ਇਹ ਹੀ ਮੇਰਾ ਜਪ-ਤਪ ਹੈ ।
[ਵੇਖੋ ੮੧੨]

**ਏਹੁ**: ਇਹ, ਇਸ । ੧੦੪੭

**ਏਹੁ ਲੇਖਾ ਲਿਖਿ ਜਾਣੈ ਕੋਇ ॥ ਲੇਖਾ ਲਿਖਿਆ ਕੇਤਾ ਹੋਇ ॥**

ਜਪੁ, ਪਉੜੀ ੧੬, ਸਫ਼ਾ ੩

**ਅਰਥ**: (ਕੁਦਰਤ ਦੀ ਵੰਨ-ਸੁਵੰਨਤਾ ਬੇਅੰਤ ਹੈ) ਕੋਈ ਵਿਰਲਾ ਮਨੁੱਖ ਹੀ ਏਹ ਲੇਖਾ ਲਿਖਣਾ ਜਾਣਦਾ ਹੈ । ਜੇ ਲੇਖਾ ਲਿਖਿਆ ਜਾਵੇ ਤਾਂ (ਅੰਦਾਜ਼ਾ ਨਹੀਂ ਕਿ) ਕਿਤਨਾ ਵੱਡਾ ਹੋ ਜਾਵੇ ?

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪੋਥੀ ੧, ਪੰਨਾ ੭੯

[ਵੇਖੋ ੮੧੨]

**ਏਹੋ**: ਇਹੀ । ੧੦੪੮

**ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ ॥**

**ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥**

ਸਲੋਕ, ਫਰੀਦ, ੬੩, ਸਫ਼ਾ ੧੩੮੧

**ਅਰਥ:** ਜਦ ਕੁਆਰੀ ਸਾਂ ਤਾਂ ਚਾਅ ਸੀ (ਕਿ ਵਿਆਹ ਹੋਵੇ) ਵਿਆਹੀ ਗਈ ਤਾਂ (ਗ੍ਰਿਹਸਤ ਦੀਆਂ) ਮੁਸ਼ਕਿਲਾਂ ਦੇ ਮੂੰਹ ਪੈ ਗਈ । ਹੁਣ ਇਹੋ ਪਛਤਾਵਾ ਹੈ ਕਿ ਫਿਰ ਕੁਆਰੀ ਤਾਂ ਨਹੀਂ ਹੋ ਸਕਦੀ ।

**ਭਾਵ:** ਧਾਰਮਿਕ ਲਗਨ ਵਾਲਿਆਂ ਦੇ ਮਨ ਵਿਚ ਦਰਵੇਸ਼ੀ ਦੇ ਰਾਹ ਤੇ ਤੁਰਨ ਦਾ ਪਹਿਲਾਂ-ਪਹਿਲ ਚਾਉ ਹੁੰਦਾ ਹੈ, ਪਰ ਜੇ ਦਰਵੇਸ਼ੀ ਬਾਣਾ ਧਾਰ ਕੇ ਵੀ ਮਨ ਸੰਸਾਰ ਦੇ ਮੋਹ-ਮਾਇਆ ਵਿਚ ਹੀ ਲਿਬੜਿਆ ਰਹੇ, ਤਾਂ ਇਸ ਸਥਿਤੀ ਵਿਚੋਂ ਨਿਕਲਣ ਲਈ ਮਨ ਦੀ ਪਹਿਲ-ਸ਼ੁੱਧਤਾ ਅਤੇ ਧਾਰਮਿਕ ਲਗਨ ਨੂੰ ਪੁਨਰ-ਜਾਗ੍ਰਿਤ ਕਰਨਾ ਅਸੰਭਵ ਹੋ ਜਾਂਦਾ ਹੈ ।

**ਮਾਮਲੇ-** ਮੁਸ਼ਕਿਲਾਂ । **ਵਤਿ-** ਫਿਰ, ਮੁੜ ਕੇ । **ਨ ਥੀਐ-** ਨਹੀਂ ਹੋ ਸਕਦੀ ।

[ਵੇਖੋ ੮੧੨]

**ਏਕੰ:** ਇਕ । ੧੦੪੯

**ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ ॥**
**ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ ॥੪॥**

ਆਸਾ, ਮਹਲਾ ੧, ੩੭, ਸਫ਼ਾ ੩੬੦

ਵੇਖੋ 'ਸੰਮਿਆ' III-੧੫੮੬

[ਵੇਖੋ ੮੪੮]

**ਏਕੰਕਾਰੰ:** ਅਦ੍ਵੈਤ ਬ੍ਰਹਮ । ੧੦੫੦

**ਨਰ ਨਰਹ ਨਮਸਕਾਰੰ ॥**
**ਜਲਨ ਥਲਨ ਬਸੁਧ ਗਗਨ ਏਕ ਏਕੰਕਾਰੰ ॥੧॥**

ਰਾਮ., ਮਹਲਾ ੫, ੫੯, ਸਫ਼ਾ ੯੦੧

**ਅਰਥ:** ਨਰਾਂ ਵਿਚੋਂ ਉੱਤਮ ਨਰ (ਪਰਮਾਤਮਾ) ਨੂੰ ਨਮਸਕਾਰ ਹੈ । ਉਹ ਅਦ੍ਵੈਤ ਬ੍ਰਹਮ ਜਲਾਂ, ਥਲਾਂ, ਧਰਤੀ ਅਤੇ ਆਕਾਸ਼ ਵਿਚ ਕੇਵਲ ਆਪ ਹੀ ਵਿਆਪਤ ਹੈ ।

ਨਰ- ਪੁਰਖ । ਨਰਹ- ਪੁਰਖਾਂ ਵਿਚੋਂ । **ਜਲਨ-** ਜਲਾਂ ਵਿਚ । **ਥਲਨ-** ਥਲਾਂ ਵਿਚ । **ਬਸੁਧ-** ਧਰਤੀ ਤੇ । **ਗਗਨ-** ਆਕਾਸ਼ ਵਿਚ ।

[ਸੰਸ. ਓਮ੍ (ਓਮੁ) ਅਵ੍+ਮਨ੍ : ਵੇਦਪਾਠ ਦੇ ਆਰੰਭ ਅਤੇ ਸਮਾਪਤੀ ਤੇ ਉਚਾਰਣ ਵਾਲਾ ਪਵਿੱਤਰ ਸ਼ਬਦ, ਰੱਬ ਦਾ ਨਾਮ ।
ਔਂਕਾਰ (ਓਂਕਾਰ) : ਪਵਿੱਤਰ ਸ਼ਬਦ ਓਮ ਦੀ ਧੁਨੀ ।
ਪ੍ਰਾ. ਔਂ (ਓਂ) : ਓਮ ।
'ਇਕ' ਵਾਸਤੇ ਵੇਖੋ ੮੪੮]

**ਏਕੰਕਾਰ:** ਇਕ ਓਅੰਕਾਰ, ਜੋ ਕੇਵਲ ਇਕ ਹੈ, ਜਿਸ ਦਾ ਦੂਤੀਆ ਨਹੀਂ, ਅਦ੍ਵੈਤ ਬ੍ਰਹਮ । ੧੦੫੧

**ਕਈ ਬਾਰ ਪਸਰਿਓ ਪਾਸਾਰ ॥ ਸਦਾ ਸਦਾ ਇਕੁ ਏਕੰਕਾਰ ॥**

ਗਉੜੀ (ਸੁਖ.), ਮਹਲਾ ੫, ੧੦, ਸਫ਼ਾ ੨੭੬

**ਅਰਥ:** ਸਥੂਲ ਜਗਤ ਦਾ ਵਿਸਥਾਰ ਕਈ ਵਾਰੀ ਹੋਇਆ ਹੈ, ਪਰ ਸਥੂਲ ਸਿਰਜਨਾ ਹੋਣ ਨਾਲ ਵਾਹਿਗੁਰੂ ਕੇਵਲ ਇਕ ਹੀ ਰਿਹਾ (ਭਾਵ ਨਾਨਾ ਪ੍ਰਕਾਰ ਦੀ ਰਚਨਾ ਹੋਣ ਤੇ ਵੀ ਰਚਨਹਾਰ ਦੀ ਅਦ੍ਵੈਤ ਮੂਰਤੀ ਅਪ੍ਰਭਾਵਿਤ ਰਹਿੰਦੀ ਹੈ) ।

**ਨੋਟ:** ਕੁਝ ਟੀਕਾਕਾਰ ਇਹ ਅਰਥ ਵੀ ਕਰਦੇ ਹਨ ਕਿ ਜਗਤ ਪਸਾਰਾ ਕਈ ਵਾਰੀ ਪਸਰਿਆ ਹੈ ਪਰ ਹਰ ਵਾਰੀ ਵਿਨਾਸ਼-ਕਾਲ ਆਣ ਤੇ ਉਹ ਫਿਰ ਇਕ ਹੋ ਜਾਂਦਾ ਹੈ । ਇਨ੍ਹਾਂ ਅਰਥਾਂ ਤੋਂ ਇਹ ਪ੍ਰਭਾਵ ਪੈਂਦਾ ਹੈ ਕਿ ਜਿਵੇਂ ਰਚਨਾ ਹੋਣ ਨਾਲ ਉਸ ਦੀ ਅਦ੍ਵੈਤ ਹੋਂਦ ਪ੍ਰਭਾਵਿਤ ਹੋ ਜਾਂਦੀ ਹੈ ਅਤੇ ਉਹ ਵਾਰ-ਵਾਰ ਇਕ ਤੋਂ ਨਾਨਾ ਰੂਪ ਅਤੇ ਨਾਨਾ ਤੋਂ ਇਕ ਰੂਪ ਹੁੰਦਾ ਹੈ। ਗੁਰਮਤਿ ਦਾ ਸਮੁੱਚਾ ਦ੍ਰਿਸ਼ਟੀਕੋਣ ਇਹ ਹੈ ਕਿ ਰਚਨਾ ਵਿਚ ਅਤੇ ਰਚਨਾ ਤੋਂ ਬਾਹਰ ਉਸ ਦਾ ਇਕਤ੍ਵ ਸਦਾ ਕਾਇਮ ਰਹਿੰਦਾ ਹੈ । ਉਹ ਹੁਣ ਵੀ ਸਰਗੁਣ ਪਸਾਰੇ ਦੇ ਹੁੰਦਿਆਂ ਇਕ ਓਅੰਕਾਰ ਹੈ ਅਤੇ ਵਿਨਾਸ਼ ਕਾਲ ਸਮੇਂ ਵੀ ਇਕ ਹੀ ਰਹੇਗਾ । ਨਾਨਾਤਵ ਵਾਸਤਵਿਕ ਨਹੀਂ, ਭ੍ਰਾਮਿਕ ਹੈ, ਜਦੋਂ ਕਿ ਇਕਤ੍ਵ ਅਜਿਹੀ ਵਾਸਤਵਿਕਤਾ ਹੈ ਜੋ ਆਦਿ, ਮੱਧ ਅਤੇ ਅੰਤ ਵਿਚ ਅਬਦਲ ਰਹਿੰਦੀ ਹੈ, ਯਥਾ-

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥**

[ਵੇਖੋ ੧੦੫੦]

**ਏਕੰਕਾਰਾ:** ਅਦ੍ਵੈਤ-ਬ੍ਰਹਮ, ਪਰਮਾਤਮਾ । ੧੦੫੨

**ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥**
**ਫਲ ਪਾਕੇ ਤੇ ਏਕੰਕਾਰਾ ॥੨॥**

ਸੂਹੀ, ਮਹਲਾ ੫, ੧, ਸਫ਼ਾ ੭੩੬

**ਅਰਥ:** (ਕਿਸੇ ਵੀ) ਬੀਜ ਨੂੰ ਬੀਜ ਦੇਵੀਏ ਤਦ ਬਹੁਤ ਪ੍ਰਕਾਰ (ਪੱਤੇ, ਟਾਹਣੀਆਂ, ਫੁੱਲ ਆਦਿ) ਦੇਖਣ ਵਿਚ ਆਉਂਦੇ ਹਨ । ਜਦ ਫਲ ਪਕ ਜਾਂਦਾ ਹੈ ਤਾਂ (ਉਸ ਵਿਚ ਉਹੋ ਬੀਜ ਪੈਦਾ ਹੁੰਦਾ ਹੈ, ਇਸ ਤਰ੍ਹਾਂ ਰਚਨਾ ਬਹੁ ਰੂਪਾਂ, ਰੰਗਾਂ, ਭਾਂਤਾਂ ਦੀ ਦਿਸਦੀ ਹੈ, ਪਰ ਬਾਹਰਲੇ ਰੂਪ ਦੇ ਅੰਦਰ ਵੇਖੋ ਤਦ ਇਕੋ-ਇਕ) ਪਰਮਾਤਮਾ ਵਿਦਮਾਨ ਦਿਸਦਾ ਹੈ ।

[ਵੇਖੋ ੧੦੫੦]

**ਏਕੰਕਾਰਿ:** ਅਦ੍ਵੈ ਵਾਹਿਗੁਰੂ । ੧੦੫੩

**ਸਤਿ ਸਤਿ ਸਤਿ ਪ੍ਰਭੁ ਜਾਤਾ ॥ ਗੁਰਪਰਸਾਦਿ ਸਦਾ ਮਨੁ ਰਾਤਾ ॥**
**ਸਿਮਰਿ ਸਿਮਰਿ ਜੀਵਹਿ ਜਨ ਤੇਰੇ ਏਕੰਕਾਰਿ ਸਮਾਈ ਹੇ ॥੧੫॥**

ਮਾਰੂ (ਸੋਲ.), ਮਹਲਾ ੫, ੧, ਸਫ਼ਾ ੧੦੭੨

**ਅਰਥ:** ਜਿਨ੍ਹਾਂ ਮਨੁੱਖਾਂ ਨੇ ਵਾਹਿਗੁਰੂ ਨੂੰ ਸਦਾ ਥਿਰ, ਨਾਸ਼ ਰਹਿਤ, ਅਬਿਨਾਸ਼ੀ ਜਾਣ ਲਿਆ ਹੈ, ਗੁਰੂ ਦੀ ਕ੍ਰਿਪਾ ਨਾਲ (ਉਨ੍ਹਾਂ ਦਾ) ਮਨ ਹਮੇਸ਼ਾ ਉਸ ਦੇ ਪਿਆਰ ਵਿਚ ਰੰਗਿਆ ਰਹਿੰਦਾ ਹੈ । ਹੇ ਵਹਿਗੁਰੂ ! ਤੇਰੇ ਸੇਵਕਾਂ ਨੂੰ (ਨਾਮ) ਸਿਮਰ-ਸਿਮਰ ਕੇ ਜੀਵਨ ਮਿਲਦਾ ਹੈ ਅਤੇ ਨਾਮ ਸਿਮਰਦਿਆਂ ਅਦ੍ਵੈ ਵਾਹਿਗੁਰੂ ਵਿਚ ਲਿਵਲੀਨ ਹੋ ਜਾਂਦੇ ਹਨ ।

[ਵੇਖੋ ੧੦੫੦]

**ਏਕੰਕਾਰੀ:** ਨਿਰੰਕਾਰ । ੧੦੫੪

**ਇਹੁ ਪਰਪੰਚੁ ਖੇਲੁ ਕੀਆ ਸਭੁ ਕਰਤੈ ਹਰਿ ਕਰਤੈ ਸਭ ਕਲ ਧਾਰੀ ॥**
**ਹਰਿ ਏਕੋ ਸੂਤੁ ਵਰਤੈ ਜੁਗ ਅੰਤਰਿ ਸੂਤੁ ਖਿੰਚੈ ਏਕੰਕਾਰੀ ॥੭॥**

ਗੂਜਰੀ (ਅਸ.), ਮਹਲਾ ੪, ੧, ਸਫ਼ਾ ੫੦੭

**ਅਰਥ:** ਸੰਸਾਰ ਦਾ ਇਹ ਖੇਡ-ਤਮਾਸ਼ਾ ਕਰਤਾ-ਪੁਰਖ ਨੇ ਆਪ ਬਣਾਇਆ ਹੈ, ਕਰਤਾਰ ਨੇ ਇਸ ਵਿਚ ਆਪਣੀ ਸ਼ਕਤੀ ਟਿਕਾਈ ਹੋਈ ਹੈ। ਹਰੀ ਦਾ ਇਕੋ ਆਤਮਾ ਰੂਪ ਸੂਤਰ ਸਾਰੇ ਸੰਸਾਰ ਵਿਚ ਵਿਦਮਾਨ ਹੈ, ਜਦੋਂ ਆਤਮਾ ਖਿਚ ਲੈਂਦਾ ਹੈ ਤਾਂ ਕੇਵਲ ਨਿਰੰਕਾਰ (ਆਪ ਹੀ) ਰਹਿ ਜਾਂਦਾ ਹੈ ।

**ਪਰਪੰਚੁ**- ਜਗਤ ਤਮਾਸ਼ਾ । **ਕਲ**- ਸ਼ਕਤੀ, ਸਮਰਥਾ । **ਸੂਤੁ**- ਸੂਤਰ, ਭਾਵ ਆਤਮਾ । **ਖਿੰਚੈ**- ਖਿਚ ਲੈਂਦਾ ਹੈ ।

[ਵੇਖੋ ੧੦੫੦]

**ਏਕੰਕਾਰੁ:** ਇਕੋ ਪਰਮਾਤਮਾ । ੧੦੫੫

**ਏਕੰਕਾਰੁ ਨਿਰੰਜਨੁ ਨਿਰਭਉ ਸਭ ਜਲਿ ਥਲਿ ਰਹਿਆ ਸਮਾਈ ॥**

ਰਾਮ. (ਅਸ.), ਮਹਲਾ ੫, ੬, ਸਫ਼ਾ ੯੧੬

**ਅਰਥ:** ਉਹ ਡਰ-ਰਹਿਤ ਅਤੇ ਮੈਲ-ਰਹਿਤ ਇਕੋ ਪਰਮਾਤਮਾ ਹੀ ਜਲ, ਥਲ (ਅਤੇ ਆਕਾਸ਼ ਆਦਿ) ਸਭ ਸਥਾਨਾਂ ਤੇ ਵਿਆਪਕ ਹੈ ।

[ਵੇਖੋ ੧੦੫੦]

**ਏਕੰਕਾਰੁ:** ਕੇਵਲ ਇਕੋ ਹੀ ਹਸਤੀ, ਨਿਰਗੁਣ ਵਾਹਿਗੁਰੂ । ੧੦੫੬

**ਤਿਸੁ ਭਾਵੈ ਤਾ ਕਰੇ ਬਿਸਥਾਰੁ ॥ ਤਿਸੁ ਭਾਵੈ ਤਾ ਏਕੰਕਾਰੁ ॥**

ਗਉੜੀ (ਸੁਖ.), ਮਹਲਾ ੫, ੨੩, ਸਫ਼ਾ ੨੯੪

**ਅਰਥ:** ਉਸ ਨੂੰ ਜਦ ਭਾਉਂਦਾ ਹੈ ਤਾਂ ਸਰਗੁਣ ਰਚਨਾ ਦਾ ਵਿਸਥਾਰ ਕਰ ਲੈਂਦਾ ਹੈ ਅਤੇ ਜਦ ਮਰਜ਼ੀ ਹੁੰਦੀ ਹੈ ਤਾਂ ਪਸਾਰਾ ਸਮੇਟ ਕੇ ਸਿਰਫ਼ ਨਿਰਗੁਣ ਵਾਹਿਗੁਰੂ ਆਪ ਰਹਿ ਜਾਂਦਾ ਹੈ ।

**ਬਿਸਥਾਰੁ**- ਸਰਗੁਣ ਰਚਨਾ, ਪਸਾਰਾ ਪਸਾਰਨਾ ।

[ਵੇਖੋ ੧੦੫੦]

**ਏਕੰਕਾਰੇ:** ਇਕ ਵਾਹਿਗੁਰੂ । ੧੦੫੭

**ਉਦਮੁ ਕਰਤ ਹੋਵੈ ਮਨੁ ਨਿਰਮਲੁ ਨਾਚੈ ਆਪੁ ਨਿਵਾਰੇ ॥**
**ਪੰਚ ਜਨਾ ਲੇ ਵਸਗਤਿ ਰਾਖੈ ਮਨ ਮਹਿ ਏਕੰਕਾਰੇ ॥**

ਆਸਾ, ਮਹਲਾ ੫, ੪੩, ਸਫ਼ਾ ੩੮੧

**ਅਰਥ:** (ਮੂਰਤੀਆਂ ਅੱਗੇ ਨਚਣ-ਟੱਪਣ ਵਾਲੇ ਵਿਹਲੜ ਸਾਧਕਾਂ ਨੂੰ ਉਪਦੇਸ਼ ਕਰਦਿਆਂ ਕਿਹਾ ਹੈ) ਜੀਵਨ ਵਿਚ ਉੱਦਮਸ਼ੀਲ ਹੋਇਆਂ ਮਨ ਪਵਿੱਤਰ ਹੋ ਜਾਂਦਾ ਹੈ ਅਤੇ ਆਪਣਾ ਅਹੰਕਾਰ ਮਾਰਨਾ ਹੀ (ਵਾਸਤਵਿਕ) ਨਚਣਾ ਹੈ । ਕਾਮਾਦਿ ਪੰਜਾਂ ਜਣਿਆਂ ਨੂੰ ਕਾਬੂ ਕਰਨਾ ਅਤੇ ਮਨ ਵਿਚ ਇਕ ਵਾਹਿਗੁਰੂ ਨੂੰ ਵਸਾਣਾ (ਅਸਲ ਭਗਤੀ ਹੈ) ।

**ਆਪੁ ਨਿਵਾਰੇ**- ਆਪਣਾ ਅਹੰਕਾਰ ਮਾਰਨਾ । **ਪੰਚ ਜਨਾ**- ਕਾਮਾਦਿ ਪੰਜ ਵਿਕਾਰਾਂ ਨੂੰ । **ਵਸਗਤਿ**- ਕਾਬੂ, ਵਸ ਵਿਚ ।

[ਵੇਖੋ ੧੦੫੦]

**ਏਕੰਕਾਰੈ:** ਅਦ੍ਵੈ ਅਕਾਲ-ਪੁਰਖ । ੧੦੫੮

**ਪ੍ਰਾਨ ਅਧਾਰ ਮੀਤ ਸਾਜਨ ਪ੍ਰਭ ਏਕੈ ਏਕੰਕਾਰੈ ॥**
**ਸਭ ਤੇ ਊਚ ਠਾਕੁਰੁ ਨਾਨਕ ਕਾ ਬਾਰ ਬਾਰ ਨਮਸਕਾਰੈ ॥੨॥**

ਸਾਰਗ, ਮਹਲਾ ੫, ੭੨, ਸਫ਼ਾ ੧੨੧੮

**ਅਰਥ:** ਇਕੋ ਅਦ੍ਵੈ ਅਕਾਲ-ਪੁਰਖ ਪਰਮਾਤਮਾ ਮੇਰਾ ਸੱਜਣ-ਮਿੱਤਰ ਅਤੇ ਪ੍ਰਾਣਾਂ ਦਾ ਆਸਰਾ ਹੈ । ਨਾਨਕ ਦਾ ਵਾਹਿਗੁਰੂ ਸਾਰਿਆਂ ਤੋਂ ਉੱਚਾ ਹੈ । (ਮੈਂ) ਉਸ ਨੂੰ ਵਾਰ-ਵਾਰ ਪ੍ਰਣਾਮ ਕਰਦਾ ਹਾਂ ।

[ਵੇਖੋ ੧੦੫੦]

**ਏਕ:** ਇਕ । ੧੦੫੯

**ਏਕਸ ਕੇ ਗੁਨ ਗਾਉ ਅਨੰਤ ॥ ਮਨਿ ਤਨਿ ਜਾਪਿ ਏਕ ਭਗਵੰਤ ॥**

ਗਉੜੀ (ਸੁਖ.), ਮਹਲਾ ੫, ੧੯, ਸਫ਼ਾ ੨੮੯

**ਅਰਥ:** ਇਕੋ ਅਨੰਤ ਦੇ ਹੀ ਗੁਣ ਗਾਉ । ਮਨ, ਤਨ ਕਰ ਕੇ ਉਸ ਇਕ ਭਗਵੰਤ ਦਾ ਸਿਮਰਨ ਕਰੋ ।

[ਵੇਖੋ ੮੪੮]

**ਏਕ:** ਇਕ ਦੀ, ਇਕ ਵਾਹਿਗੁਰੂ ਦੀ । ੧੦੬੦

**ਐਸੋ ਜਗੁ ਮੋਹਿ ਗੁਰਿ ਦਿਖਾਇਓ ਤਉ ਏਕ ਕੀਰਤਿ ਗਾਇਆ ॥**
**ਮਾਨੁ ਤਾਨੁ ਤਜਿ ਸਿਆਨਪ ਸਰਣਿ ਨਾਨਕੁ ਆਇਆ ॥੪॥**

ਆਸਾ (ਪੜ.), ਮਹਲਾ ੫ਮ, ੧੫੨, ਸਫ਼ਾ ੪੦੮

**ਅਰਥ:** ਜਦੋਂ ਗੁਰੂ ਨੇ ਸੰਸਾਰ ਦਾ ਇਹ ਮੋਹ-ਮਾਇਆ (ਤੋਂ ਉਪਜਿਆ ਕਲੇਸ਼ ਅਤੇ ਨਾਸ਼ਮਾਨਤਾ ਵਾਲਾ) ਰੂਪ ਦਿਖਾ ਦਿੱਤਾ, ਤਾਂ ਮੈਂ ਇਕ ਵਾਹਿਗੁਰੂ ਦੀ ਸਿਫ਼ਤ ਵਿਚ ਲਗ ਗਿਆ । ਨਾਨਕ ਆਪਣੀ ਸਮਰਥਾ ਦਾ ਅਹੰਕਾਰ ਅਤੇ ਬੁੱਧੀ ਦੀਆਂ ਚਤੁਰਾਈਆਂ ਤਿਆਗ ਕੇ (ਵਾਹਿਗੁਰੂ ਦੀ) ਸ਼ਰਨ ਵਿਚ ਆ ਗਿਆ ।

**ਕੀਰਤਿ**- ਸਿਫ਼ਤ, ਵਾਹਿਗੁਰੂ ਦਾ ਜਸ । **ਮਾਨੁ ਤਾਨੁ**- ਤਾਣ ਦਾ ਘਮੰਡ । **ਤਜਿ**- ਤਿਆਗ ਕੇ ।

[ਵੇਖੋ ੮੪੮]

**ਏਕ (ਆਨ):** ਇਕ ਅਯਨ, ਇਕ-ਰਸ । ੧੦੬੧

**ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ ॥੨॥**

ਧਨਾ., ਨਾਮਦੇਵ, ੪, ਸਫ਼ਾ ੬੯੩

**ਅਰਥ:** ਹਰ ਇਸਤ੍ਰੀ-ਮਰਦ ਵਿਚ ਪਰਮਾਤਮਾ ਦੇ ਬਚਨ ਹੀ ਇਕ-ਰਸ ਹੋ ਰਹੇ ਹਨ (ਅਰਥਾਤ ਸਭ ਵਿਚ ਵਾਹਿਗੁਰੂ ਆਪ ਬੋਲ ਰਿਹਾ ਹੈ) ।

**ਕੇਸਵਾ**- ਪਰਮਾਤਮਾ ਦੇ । **ਬਚਉਨੀ**- ਬਚਨ । **ਅਈਏ**- ਇਸਤ੍ਰੀ । **ਮਈਏ**- ਪੁਰਸ਼ ।
[ਸੰਸ. एकायन: (ਏਕਾਯਨ:) एकं+अयनं : ਪਗਡੰਡੀ, ਜਿੱਥੋਂ ਕੇਵਲ ਇਕ ਬੰਦਾ ਹੀ ਜਾ ਸਕੇ ; ਨਿੱਤ ਧਿਆਨ ਮਗਨ ; ਇਕ ਗੱਲ ਤੇ ਤੁੱਲਿਆ ਹੋਇਆ ।]

## ਏਕ (ਸਮਾਨ): ਬਰਾਬਰ, ਇਕੋ ਜਿਹੇ । ੧੦੬੨

**ਪਾਪ ਪੁੰਨ ਦੁਇ ਏਕ ਸਮਾਨ ॥ ਨਿਜ ਘਰਿ ਪਾਰਸੁ ਤਜਹੁ ਗੁਨ ਆਨ ॥**

ਗਉੜੀ, ਕਬੀਰ, ੯, ਸਫ਼ਾ ੩੨੫

**ਅਰਥ**: (ਹੇ ਮਨ !) ਪਾਪ ਅਤੇ ਪੁੰਨ ਦੋਵੇਂ ਇਕੋ ਜਿਹੇ ਹੀ ਹਨ (ਭਾਵ ਦੋਵੇਂ ਹੀ ਮਨ ਨੂੰ ਵਾਸ਼ਨਾ ਤੋਂ ਉਪਰ ਨਹੀਂ ਉਠਾ ਸਕਦੇ) । (ਜਿਸ ਦੀ ਛੁਹ ਨਾਲ ਨੀਵੇਂ ਮਨੁੱਖ ਉੱਚੇ ਹੋ ਜਾਂਦੇ ਹਨ, ਉਹ) ਪਾਰਸ-ਰੂਪੀ ਪਰਮਾਤਮਾ ਤੇਰੇ ਹਿਰਦੇ ਘਰ ਵਿਚ ਵਸ ਰਿਹਾ ਹੈ, (ਇਸ ਕਰ ਕੇ ਉਸ ਦੇ ਗੁਣਾਂ ਦਾ ਧਿਆਨ ਧਰ ਅਤੇ) ਹੋਰ ਮਾਇਆਵੀ ਗੁਣ (ਧਾਰਨ ਕਰਨੇ) ਛਡ ਦੇ ।
**ਤਜਹੁ**- ਛਡ ਦੇ । **ਆਨ**- ਹੋਰ ।
[ਵੇਖੋ ੮੪੮]

## ਏਕ (ਦ੍ਰਿਸ੍ਟਿ): ਇਕ ਉਪਰ ਟਿਕੀ ਨਜ਼ਰ ਨਾਲ, ੧੦੬੩

ਹੋਰ ਸਭ ਦੇਵੀ-ਦੇਵਤਿਆਂ ਦੀ ਤਾਕ ਛਡ ਕੇ ।

**ਏਕ ਦ੍ਰਿਸ੍ਟਿ ਹਰਿ ਏਕੋ ਜਾਤਾ ਹਰਿ ਆਤਮਰਾਮੁ ਪਛਾਣੀ ॥**
**ਹੰਉ ਗੁਰ ਬਿਨੁ ਹੰਉ ਗੁਰ ਬਿਨੁ ਖਰੀ ਨਿਮਾਣੀ ॥੧॥**

ਵਡ. (ਛੰਤ), ਮਹਲਾ ੪, ੨, ਸਫ਼ਾ ੫੭੩

**ਅਰਥ**: (ਗੁਰੂ ਦੀ ਬਖ਼ਸ਼ਿਸ਼ ਨਾਲ) ਜਦੋਂ ਨਜ਼ਰ ਇਕ ਉਪਰ ਟਿਕ ਗਈ ਤਾਂ ਸਾਰੀਆਂ ਆਤਮਾਵਾਂ ਵਿਚ ਇਕੋ ਪਰਮਾਤਮਾ (ਦੀ ਜੋਤਿ) ਵਿਸਤ੍ਰਿਤ ਦਿਸ ਪਈ । ਗੁਰੂ ਤੋਂ ਬਿਨਾ ਮੈਂ, ਗੁਰੂ ਦੀ ਸਹਾਇਤਾ ਬਿਨਾ ਮੈਂ ਸੱਚਮੁਚ ਬਹੁਤ ਤੁਛ ਹਾਂ (ਕਿਉਂਕਿ ਮੈਂ ਉਸ ਵਿਆਪਕ ਆਤਮਾ ਨਾਲੋਂ ਟੁੱਟ ਕੇ ਛੋਟੀ ਹੋਂਦ ਤਕ ਸੀਮਿਤ ਹੋ ਜਾਂਦੀ ਹਾਂ ) ।
**ਆਤਮਰਾਮੁ**- ਸਭ ਅਤਾਮਾਵਾਂ ਵਿਚ ਵਿਆਪਕ ਕਰਤਾਰ । **ਖਰੀ**- ਬਹੁਤ । **ਨਿਮਾਣੀ**- ਵਿਚਾਰੀ ; ਭਾਵ ਤੁਛ ।
[ਵੇਖੋ ੮੪੮]

## ਏਕ (ਦਿਵਸ): ਇਕ ਦਿਨ, ਕਦੇ, ੧੦੬੪

ਪਹਿਲਾਂ ਜਦੋਂ ਗਿਆਨ ਨਹੀਂ ਸੀ ।

**ਏਕ ਦਿਵਸ ਮਨ ਭਈ ਉਮੰਗ ॥ ਘਸਿ ਚੰਦਨ ਚੋਆ ਬਹੁ ਸੁਗੰਧ ॥**

ਬਸੰਤੁ, ਰਾਮਾਨੰਦ, ੧, ਸਫ਼ਾ ੧੧੯੫

**ਅਰਥ**: ਕਦੇ ਮੇਰੇ ਮਨ ਵਿਚ (ਕਰਮਕਾਂਡੀ ਪੂਜਾ ਲਈ) ਬਹੁਤ ਉਤਸਾਹ ਜਾਗਿਆ ਸੀ, (ਹੋਰ ਲੋਕਾਂ ਵਾਂਗ ਹੀ) ਮੈਂ ਵੀ ਚੰਦਨ ਘਸਾ ਕੇ, ਅਤਰ ਅਤੇ ਹੋਰ ਕਈ ਸੁਗੰਧਿਤ ਪਦਾਰਥਾਂ ਨਾਲ (ਪਰਮਾਤਮਾ ਦੀ ਪੂਜਾ ਲਈ ਮੰਦਿਰ ਵਲ ਤੁਰ ਪਈ ਸੀ) ।
**ਉਮੰਗ**- ਉਤਸਾਹ । **ਘਸਿ**- ਘਸਾ ਕੇ । **ਚੋਆ**- ਇਤਰ, ਅਤਰ । **ਸੁਗੰਧ**- ਸੁਗੰਧਿਤ ਵਸਤਾਂ ।
[ਵੇਖੋ ੮੪੮]

## ਏਕ (ਪਰੀਤ): ਰੱਬੀ ਪ੍ਰੀਤ ਨਾਲ, ੧੦੬੫

ਇਕ (ਅਕਾਲ-ਪੁਰਖ ਦੀ) ਪ੍ਰੀਤ ਨਾਲ ।

**ਜਨਮ ਜਨਮ ਕੇ ਕਿਲਵਿਖ ਦੁਖ ਭਾਗੇ ਗੁਰਿ ਗਿਆਨ ਅੰਜਨੁ ਨੇਤ੍ਰ ਦੀਤ ॥**
**ਸਾਧ ਸੰਗਿ ਇਨ ਦੁਖ ਤੇ ਨਿਕਸਿਓ ਨਾਨਕ ਏਕ ਪਰੀਤ ॥੪॥**

ਧਨਾ., ਮਹਲਾ ੫, ੯, ਸਫ਼ਾ ੬੭੩

**ਅਰਥ**: ਗੁਰਾਂ ਨੇ ਗਿਆਨ-ਰੂਪ ਸੁਰਮਾ (ਅੰਦਰਲੀਆਂ) ਅੱਖਾਂ ਵਿਚ ਪਾ ਦਿੱਤਾ, ਜਨਮਾਂ-ਜਨਮਾਂ ਦੇ ਪਾਪ ਅਤੇ ਦੁਖ ਮਿਟ ਗਏ । ਸਾਧਸੰਗਤ ਵਿਚ ਮਿਲ ਕੇ ਇਕ ਰੱਬੀ ਪ੍ਰੀਤ ਨਾਲ ਇਨ੍ਹਾਂ ਦੁਖਾਂ ਤੋਂ ਨਿਕਲਿਆ ਹਾਂ (ਭਾਵ ਮੁਕਤ ਹੋਇਆ ਹਾਂ) ।
**ਭਾਗੇ**- ਦੂਰ ਹੋਏ, ਮਿਟ ਗਏ । **ਨੇਤ੍ਰ ਦੀਤ**- ਅੱਖਾਂ ਵਿਚ ਪਾ ਦਿੱਤਾ । **ਇਨ**- ਇਨ੍ਹਾਂ । **ਨਿਕਸਿਓ**- ਨਿਕਲਿਆ ਹਾਂ, ਮੁਕਤ ਹੋਇਆ ਹਾਂ ।
[ਵੇਖੋ ੮੪੮]

## ਏਕ (ਬਸਤੁ): ਇਕ ਵਸਤੂ, ਨਾਮ ਪਦਾਰਥ । ੧੦੬੬

**ਏਕ ਬਸਤੁ ਦੀਜੈ ਕਰਿ ਮਇਆ ॥**
**ਗੁਰਪ੍ਰਸਾਦਿ ਨਾਮੁ ਜਪਿ ਲਇਆ ॥**

ਗਉੜੀ (ਸੁਖ.), ਮਹਲਾ ੫, ੨੦, ਸਫ਼ਾ ੨੯੦

**ਅਰਥ**: ਗੁਰੂ ਕ੍ਰਿਪਾ ਨਾਲ ਮੈਂ ਨਾਮ ਜਪ ਲਵਾਂ, ਸਿਰਫ਼ ਇਹੋ ਇਕ ਵਸਤੂ ਹੈ (ਜੋ ਮੈਂ ਮੰਗਦਾ ਹਾਂ), ਕਿਰਪਾ ਕਰ ਕੇ ਇਹ ਬਖ਼ਸ਼ਿਸ਼ ਕੀਤੀ ਜਾਵੇ ।
**ਮਇਆ**- ਕ੍ਰਿਪਾ, ਦਇਆ ।
[ਵੇਖੋ ੮੪੮]

## ਏਕ (ਬਿਨਾ): ਇਕ ਨਾਮ ਦੇ ਬਿਨਾ । ੧੦੬੭

**ਏਕ ਬਿਨਾ ਝੂਠੇ ਮੁਕਤਿ ਨ ਹੋਇ ॥ ਕਰਿ ਕਰਿ ਕਰਤਾ ਦੇਖੈ ਸੋਇ ॥੩॥**

ਗਉੜੀ (ਗੁਆ.), ਮਹਲਾ ੧, ੪, ਸਫ਼ਾ ੨੨੨

**ਅਰਥ**: ਇਕ ਨਾਮ ਦੇ ਬਿਨਾ ਝੂਠੇ ਜੀਵ ਮੁਕਤ ਨਹੀਂ ਹੁੰਦੇ (ਪਰਮੇਸ਼ਰ ਦੀ ਰਜ਼ਾ ਇਹੋ ਹੈ) । ਰਚਨਹਾਰ ਆਪ ਹੀ ਸਾਰੀ ਰਚਨਾ ਕਰ ਕੇ (ਫਿਰ) ਆਪ ਹੀ ਇਸ ਨੂੰ ਵੇਖ ਰਿਹਾ ਹੈ ।
**ਭਾਵ**: ਜੋ ਇਕ ਦੇ ਆਸਰੇ ਨਹੀਂ, ਉਹ ਦ੍ਵੈਤ ਭਾਵ ਵਿਚ ਹੈ, ਉਹ ਝੂਠੀ ਮਾਇਆ ਦੇ ਅਧੀਨ ਹੋ ਜਾਂਦਾ ਹੈ, ਇਸ ਕਰ ਕੇ ਉਸ ਦੀ ਮੁਕਤੀ ਨਹੀਂ ਹੁੰਦੀ । ਜੋ ਪ੍ਰਾਣੀ ਇਕ ਪਰਮਾਤਮਾ ਦਾ ਆਸਰਾ ਲੈ ਕੇ ਨਾਮ ਜਪਦਾ ਹੈ, ਉਸ ਨੂੰ ਸਾਖਿਆਤ ਦਰਸ਼ਨ ਹੋ ਜਾਂਦੇ ਹਨ ।
[ਵੇਖੋ ੮੪੮]

## ਏਕ (ਭਾਇ): ਇਕ ਸਤਿਕਾਰ ਭਾਵਨਾ ਨਾਲ । ੧੦੬੮

**ਏਕ ਭਾਇ ਦੇਖਉ ਸਭ ਨਾਰੀ ॥**
**ਕਿਆ ਜਾਨਉ ਸਹ ਕਉਨ ਪਿਆਰੀ ॥੨॥**
**ਕਹੁ ਕਬੀਰ ਜਾ ਕੈ ਮਸਤਕਿ ਭਾਗੁ ॥**
**ਸਭ ਪਰਹਰਿ ਤਾ ਕਉ ਮਿਲੈ ਸੁਹਾਗੁ ॥੩॥**

ਗਉੜੀ, ਕਬੀਰ, ੨੧, ਸਫ਼ਾ ੩੨੨

**ਅਰਥ:** ਸਾਰੀਆਂ (ਜਿਗਿਆਸੂ ਰੂਪ) ਇਸਤ੍ਰੀਆਂ ਨੂੰ ਮੈਂ ਇਕੋ ਸਤਿਕਾਰ ਭਾਵਨਾ ਨਾਲ ਵੇਖਦਾ ਹਾਂ, (ਪਰ ਮੈਨੂੰ) ਕੀ ਪਤਾ ਕੰਤ ਕਿਸ ਨੂੰ ਪਿਆਰੇਗਾ ? ਜਿਸ ਦੇ ਮੱਥੇ ਤੇ ਭਾਗ ਹੋਣਗੇ, ਉਹ ਸਾਰੀਆਂ ਨੂੰ ਪਰੇ ਕਰੇਗੀ । ਪਰਮੇਸ਼ਰ ਰੂਪ ਸੁਹਾਗ ਉਸੇ ਨੂੰ ਮਿਲੇਗਾ ।

**ਸਹ**- ਪਤੀ, ਪਰਮੇਸ਼ਰ ਪਤੀ । **ਪਰਹਰਿ**- ਤਿਆਗ ਕੇ । **ਸੁਹਾਗੁ**- ਵਾਹਿਗੁਰੂ ਪਤੀ ।

[ਵੇਖੋ ੮੪੮]

## ਏਕ (ਮਇਆ): ਇਕ ਰੂਪ । ੧੦੬੯

**ਸਾਚੌ ਉਪਜੈ ਸਾਚਿ ਸਮਾਵੈ ਸਾਚੇ ਸੂਚੇ ਏਕ ਮਇਆ ॥...੨੫॥**

ਰਾਮ. (ਗੋਸਟਿ.), ਪਉੜੀ ੨੫, ਸਫ਼ਾ ੯੪੦

**ਅਰਥ:** (ਸਾਰੇ ਜੀਵ) ਸੱਚ ਵਿਚੋਂ ਉਤਪੰਨ ਹੁੰਦੇ ਹਨ, (ਪਰ) ਸੱਚ ਵਿਚ (ਕੇਵਲ ਉਹ) ਸਮਾਉਣਗੇ, (ਜੋ) ਸੱਚੇ ਨੂੰ (ਆਰਾਧ ਕੇ) ਸੁੱਚੇ (ਹੋ ਕੇ ਸੱਚ ਨਾਲ) ਇਕ ਰੂਪ ਹੋ ਜਾਣਗੇ ।

**ਸਾਚੌ**- ਸੱਚ ਵਿਚੋਂ । **ਸਾਚਿ**- ਸੱਚ ਵਿਚ । **ਸਾਚੇ**- ਸੱਚੇ ਨੂੰ । **ਸੂਚੇ**- ਪਵਿੱਤਰ।

[ਵੇਖੋ ੮੪੮]

## ਏਕ (ਰੰਗੇ): ਇਕੋ ਦੇ ਪ੍ਰੇਮ ਵਿਚ, ੧੦੭੦
ਵਾਹਿਗੁਰੂ ਦੇ ਪ੍ਰੇਮ ਵਿਚ ।

**ਭਜੁ ਸਾਧ ਸੰਗੇ ਏਕ ਰੰਗੇ ਕ੍ਰਿਪਾਲ ਗੋਬਿਦ ਦੀਨਾ ॥**
**ਅਨਾਥ ਨੀਚ ਸਰਣਾਇ ਨਾਨਕ ਕਰਿ ਮਇਆ ਅਪੁਨਾ ਕੀਨਾ ॥੩॥**

ਮਲਾਰ (ਛੰਤ), ਮਹਲਾ ੫, ੧, ਸਫ਼ਾ ੧੨੭੮

**ਅਰਥ:** (ਹੇ ਮਨੁੱਖ !) ਉਸ ਵਾਹਿਗੁਰੂ ਦੇ ਪ੍ਰੇਮ ਵਿਚ (ਟਿਕ ਕੇ) ਸਾਧ ਸੰਗਤ ਰਾਹੀਂ ਭਜਨ ਕਰਿਆ ਕਰ, ਜੋ ਨਿਮਰ ਵਿਅਕਤੀਆਂ ਉਤੇ ਬਹੁਤ ਮਿਹਰਬਾਨ ਹੈ । ਨਾਨਕ (ਆਖਦਾ ਹੈ ਕਿ) ਜੋ ਅਤਿ ਨੀਵੇਂ ਅਤੇ ਨਿਆਸਰੇ ਉਸ ਦੀ ਸ਼ਰਨ ਵਿਚ ਆਉਂਦੇ ਹਨ, ਉਨ੍ਹਾਂ ਨੂੰ ਮਿਹਰ ਕਰ ਕੇ ਆਪਣੇ ਬਣਾ ਲੈਂਦਾ ਹੈ ।

**ਦੀਨਾ**- ਗ਼ਰੀਬਾਂ ਉਤੇ, ਨਿਮਰ ਵਿਅਕਤੀਆਂ ਉਤੇ । **ਮਇਆ**- ਕਿਰਪਾ । **ਸਰਣਾਇ**- ਸ਼ਰਨ ਆਉਂਦੇ ਹਨ ।

[ਵੇਖੋ ੮੪੮]

## ਏਕ (ਰੂਪ): ਇਕੋ ਆਪਣੇ ਸਰੂਪ ਦੀ । ੧੦੭੧

**ਕਰਹੁ ਕ੍ਰਿਪਾ ਸਰਬ ਕੇ ਦਾਤੇ ਏਕ ਰੂਪ ਲਿਵ ਲਾਵਹੁ ॥**
**ਨਾਨਕ ਕੀ ਬੇਨੰਤੀ ਹਰਿ ਪਹਿ ਅਪੁਨਾ ਨਾਮੁ ਜਪਾਵਹੁ ॥੨॥**

ਗਉੜੀ, ਮਹਲਾ ੫, ੧੯੫, ਸਫ਼ਾ ੨੧੬

**ਅਰਥ:** ਹੇ ਸਭ ਦੇ ਦਾਤੇ ! ਕਿਰਪਾ ਕਰੋ, ਇਕੋ ਆਪਣੇ ਸਰੂਪ ਦੀ ਲਿਵ ਵਿਚ ਜੋੜੋ । ਨਾਨਕ ਦੀ ਬੇਨਤੀ ਹੈ, ਹੇ ਵਾਹਿਗੁਰੂ ਜੀ ! ਆਪਣਾ ਨਾਮ ਜਪਾਓ ।

[ਵੇਖੋ ੮੪੮]

## ਏਕਸ: ਇਕੋ । ੧੦੭੨

**ਮੇਰੇ ਮਨ ਏਕਸ ਸਿਉ ਚਿਤੁ ਲਾਇ ॥**
**ਏਕਸ ਬਿਨੁ ਸਭ ਧੰਧੁ ਹੈ ਸਭ ਮਿਥਿਆ ਮੋਹੁ ਮਾਇ ॥੧॥ਰਹਾਉ॥**

ਸਿਰੀ., ਮਹਲਾ ੫, ੬, ਸਫ਼ਾ ੪੪

**ਅਰਥ:** ਹੇ ਮੇਰੇ ਮਨ ! ਇਕੋ ਨਾਲ ਚਿੱਤ ਲਾ । (ਉਸ) ਇਕ ਤੋਂ ਬਿਨਾ ਹੋਰ (ਜਿਥੇ ਵੀ ਦਿਲ ਲਾਣਾ ਹੈ) ਸਭ ਉਲਝਣ ਹੈ, ਮੋਹ ਹੈ, ਮਾਇਆ ਹੈ, ਮਿਥਿਆ ਹੈ ।

[ਵੇਖੋ ੮੬੪]

## ਏਕਸੁ: ਇਕ । ੧੦੭੩

**ਜੀਉ ਪਿੰਡੁ ਪ੍ਰਾਣ ਸਭਿ ਤਿਸ ਕੇ ਘਟਿ ਘਟਿ ਰਹਿਆ ਸਮਾਈ ॥**
**ਏਕਸੁ ਬਿਨੁ ਮੈ ਅਵਰੁ ਨ ਜਾਣਾ ਸਤਿਗੁਰਿ ਦੀਆ ਬੁਝਾਈ ॥੧॥**

ਮਲਾਰ, ਮਹਲਾ ੩, ੭, ਸਫ਼ਾ ੧੨੬੦

**ਅਰਥ:** ਜਿਸ ਦ ਜੀਵ, ਸਰੀਰ, ਪ੍ਰਾਣ ਅਤੇ ਸਾਰਾ ਕੁਛ ਹੈ ਅਤੇ ਜੋ ਹਰ ਹਿਰਦੇ ਵਿਚ ਵਿਆਪਕ ਹੈ, (ਉਸ) ਇਕ ਬਿਨਾ ਮੈਂ ਹੋਰ ਕਿਸੇ ਨੂੰ ਨਹੀਂ ਜਾਣਦਾ, ਸਤਿਗੁਰੂ ਨੇ ਮੈਨੂੰ ਐਸੀ ਸਮਝ ਦਿੱਤੀ ਹੈ ।

**ਜੀਉ**- ਜੀਵ । **ਪਿੰਡੁ**- ਸਰੀਰ । **ਦੀਆ ਬੁਝਾਈ**- ਸਮਝਾ ਦਿੱਤਾ ਹੈ ।

[ਵੇਖੋ ੮੬੪]

## ਏਕਸੇ: ਇਕੱਠੇ ਕੀਤੇ ਹਨ, ਮਿਲਾਏ ਹਨ । ੧੦੭੪

**ਜਗੁ ਸੁਪਨਾ ਬਾਜੀ ਬਨੀ ਖਿਨ ਮਹਿ ਖੇਲੁ ਖੇਲਾਇ ॥**
**ਸੰਜੋਗੀ ਮਿਲਿ ਏਕਸੇ ਵਿਜੋਗੀ ਉਠਿ ਜਾਇ ॥.....੩॥**

ਸਿਰੀ,. ਮਹਲਾ ੧, ੧੧, ਸਫ਼ਾ ੧੮

ਵੇਖੋ 'ਸੰਜੋਗੀ' III-੧੩੬੫

[ਵੇਖੋ ੮੬੪]

## ਏਕਸੈ: ਇਕ ਨੂੰ । ੧੦੭੫

**ਨਾਨਕ ਵੇਚਾਰਾ ਕਿਆ ਕਹੈ ॥ ਸਭੁ ਲੋਕੁ ਸਲਾਹੇ ਏਕਸੈ ॥**
**ਸਿਰੁ ਨਾਨਕ ਲੋਕਾ ਪਾਵ ਹੈ ॥ ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥੪॥**

ਬਸੰਤ, ਮਹਲਾ ੧, ੨, ਸਫ਼ਾ ੧੧੯੮

**ਅਰਥ:** ਵਿਚਾਰਾ ਨਾਨਕ (ਰੱਬ ਦੀਆਂ ਸਿਫ਼ਤਾਂ ਦਾ) ਕੀ ਵਰਣਨ ਕਰੇ ? ਕੁਲ ਲੋਕ ਇਕ ਨੂੰ ਸਲਾਹ ਰਹੇ ਹਨ। (ਸਲਾਹੁਣ ਵਾਲਿਆਂ) ਲੋਕਾਂ ਦੇ ਚਰਨਾਂ ਉਪਰ ਨਾਨਕ ਸਿਰ ਝੁਕਾਂਦਾ ਹੈ ਅਤੇ ਉਸ ਦੇ ਉਨ੍ਹਾਂ ਸਾਰੇ ਨਾਵਾਂ ਤੋਂ

ਸਦਕੇ ਜਾਂਦਾ ਹੈ (ਜੋ ਭਿੰਨ-ਭਿੰਨ ਨਾਮ ਅਲਗ-ਅਲਗ ਲੋਕ ਜਪਦੇ ਹਨ) । **ਸਿਰੁ ਨਾਨਕੁ**- ਨਾਨਕ ਸਿਰ ਝੁਕਾਂਦਾ ਹੈ । **ਪਾਵ**- ਪੈਰ, ਚਰਨ । **ਨਾਵ**- ਨਾਮ ।
[ਵੇਖੋ ੮੬੪]

**ਏਕਹਿ**: ਇਕੋ ਦੀ । ੧੦੭੬

**ਆਪੁ ਗਵਾਇਆ ਸੇਵ ਕਮਾਇਆ ਗੁਨ ਰਸਿ ਰਸਿ ਗਾਵੈ ॥੧॥**
**ਏਕਹਿ ਆਸਾ ਦਰਸ ਪਿਆਸਾ ਆਨ ਨ ਭਾਵੈ ॥੨॥**

ਆਸਾ, ਮਹਲਾ ੫, ੧੪, ਸਫ਼ਾ ੪੦੭

**ਅਰਥ**: (ਜਿਸ ਵਿਅਕਤੀ ਨੇ) ਆਪਣਾ ਅਹੰਕਾਰ ਮਾਰ ਕੇ (ਮਨੁੱਖਤਾ ਦੀ) ਸੇਵਾ ਕੀਤੀ ਹੈ, ਉਹ (ਵਾਹਿਗੁਰੂ ਦੇ) ਗੁਣ ਸਵਾਦ ਨਾਲ ਗਾਉਂਦਾ ਹੈ (ਭਾਵ ਰੱਬ ਦਾ ਨਾਮ ਲੈਣ ਦਾ ਅਸਲ ਸਵਾਦ ਉਸੇ ਨੂੰ ਆਉਂਦਾ ਹੈ) । ਉਸ ਨੂੰ ਸਿਰਫ਼ ਇਕੋ ਦੀ ਆਸ ਅਤੇ ਉਸੇ ਦੇ ਦਰਸ਼ਨਾਂ ਦੀ ਤਾਂਘ ਹੁੰਦੀ ਹੈ, ਹੋਰ (ਮਾਇਆਵੀ ਦੌੜ ਉਸ ਦੇ ਮਨ ਨੂੰ) ਚੰਗੀ ਨਹੀਂ ਲਗਦੀ ।
[ਵੇਖੋ ੮੪੮]

**ਏਕਠੇ**: ਇਕ ਥਾਂ, ਇਕੱਤਰ, ਇਕੱਠੀ । ੧੦੭੭

**ਲੋਕਾ ਮਤ ਕੋ ਫਕੜਿ ਪਾਇ ॥**
**ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ॥੧॥ਰਹਾਉ॥**

ਆਸਾ, ਮਹਲਾ ੧, ੨, ਸਫ਼ਾ ੩੫੮

**ਅਰਥ**: ਹੇ ਲੋਕੋ ! ਮੇਰੀ ਗੱਲ ਦਾ ਮਖੌਲ ਨਾ ਉਡਾਓ । ਲੱਖਾਂ ਮਣ ਇਕੱਠੀ ਕੀਤੀ ਲਕੜੀ ਲਈ ਸਿਰਫ਼ ਅੱਗ ਦੀ ਇਕ ਚਿਣਗ ਕਾਫ਼ੀ ਹੈ ।

**ਭਾਵ**: ਜਿਵੇਂ ਲੱਖਾਂ ਮਣ ਲਕੜੀ ਨੂੰ ਅੱਗ ਦਾ ਇਕ ਚਿੰਗਿਆੜਾ ਜਲਾ ਕੇ ਰਾਖ ਕਰ ਦਿੰਦਾ ਹੈ, ਇਸੇ ਤਰ੍ਹਾਂ ਨਾਮ ਦਾ ਇਕ ਕਿਣਕਾ ਕਈ ਜਨਮਾਂ ਦੇ ਸੰਸਕਾਰਾਂ ਨੂੰ ਸਾੜ ਦਿੰਦਾ ਹੈ । ਨਾਮ ਦਾ ਇਕ ਕਿਣਕਾ ਕੀ ਹੈ ? ਨਾਮ ਦੇ ਇਕ ਕਿਣਕੇ ਤੋਂ ਭਾਵ ਹੈ ਹਜ਼ਾਰਾਂ ਭਾਰੇ-ਭਾਰੇ ਧਾਰਮਿਕ ਕਰਮ-ਕਾਂਡਾਂ ਨੂੰ ਤਿਆਗ ਕੇ ਵਾਹਿਗੁਰੂ ਦੀ ਯਾਦ ਰਾਹੀਂ ਮਨ ਦੀ ਥੋੜ੍ਹੀ ਜਿਹੀ ਸੁੱਚਤਾ ਹਾਸਿਲ ਕਰ ਲੈਣੀ ।

**ਲੋਕਾ**- ਹੇ ਲੋਕੋ । **ਫਕੜਿ**- ਮਖੌਲ । **ਮੜਿਆ**- ਢੇਰ । **ਏਕ ਰਤੀ**- ਰਤੀ ਭਰ, ਥੋੜ੍ਹੀ ਜਿਹੀ, ਚਿੰਗਿਆੜਾ ਮਾਤ੍ਰ । **ਭਾਹਿ**- ਅੱਗ ।
[ਵੇਖੋ ੮੭੦]

**ਏਕਤ**: ਇਕ ਥਾਂ, ਇਕੱਠੇ । ੧੦੭੮

**ਪਵਨਿ ਪਰੋਇਓ ਸਗਲ ਅਕਾਰਾ ਪਾਵਕ ਕਾਸਟ ਸੰਗੇ ॥**
**ਨੀਰੁ ਧਰਣਿ ਕਰਿ ਰਾਖੇ ਏਕਤ ਕੋਇ ਨ ਕਿਸ ਹੀ ਸੰਗੇ ॥੩॥**

ਸਾਰਗ (ਅਸ.), ਮਹਲਾ ੫, ੧, ਸਫ਼ਾ ੧੨੩੫

**ਅਰਥ**: (ਪ੍ਰਭੂ ਨੇ) ਸਾਰੇ ਆਕਾਰਾਂ (ਅਰਥਾਤ ਸਰੀਰਾਂ) ਨੂੰ ਪ੍ਰਾਣਾਂ (ਦੀ ਗਤੀ ਵਿਚ) ਪਰੋ (ਕੇ ਰਖਿਆ ਹੋਇਆ ਹੈ), ਉਸੇ ਨੇ ਅੱਗ ਨੂੰ ਲਕੜ ਅੰਦਰ (ਗੁਪਤ ਰੂਪ ਵਿਚ) ਰਖਿਆ ਹੈ । ਪਾਣੀ ਅਤੇ ਧਰਤੀ ਸਾਜ ਕੇ ਇਕੱਠੇ ਰਖਿਆ ਹੈ, ਪਰ ਇਹ ਇਕ ਦੂਜੇ ਦੇ ਨਾਲ ਹੁੰਦਿਆਂ ਵਿਰੋਧੀ ਸੁਭਾਅ ਵੀ ਰਖਦੇ ਹਨ । (ਕਾਦਰ ਨੇ ਪ੍ਰਕ੍ਰਿਤੀ ਵਿਚ ਵਿਰੋਧੀ ਤੱਤਾਂ ਨੂੰ ਇਕ ਸੂਤਰ ਵਿਚ ਪਰੋ ਕੇ ਇਕ ਥਾਂ ਰਖਿਆ ਹੈ) ।

**ਪਾਵਕ**- ਅੱਗ । **ਕਾਸਟ**- ਲਕੜ । **ਨੀਰੁ**- ਪਾਣੀ । **ਧਰਣਿ**- ਧਰਤੀ ।
[ਵੇਖੋ ੮੭੩]

**ਏਕਤੁ**: ਇਕ (ਪਰਮਾਤਮਾ) ਵਿਚ ਹੀ । ੧੦੭੯

**ਦਰਸਨ ਕੀ ਪਿਆਸ ਜਿਸੁ ਨਰ ਹੋਇ ॥ ਏਕਤੁ ਰਾਚੈ ਪਰਹਰਿ ਦੋਇ ॥**

ਬਸੰਤੁ (ਅਸ.), ਮਹਲਾ ੧, ੩, ਸਫ਼ਾ ੧੧੮੮

**ਅਰਥ**: ਜਿਸ ਪੁਰਸ਼ ਨੂੰ ਦਰਸ਼ਨ ਦੀ ਪਿਆਸ ਹੈ, (ਉਹ) ਇਕ (ਪਰਮਾਤਮਾ) ਵਿਚ ਹੀ ਲੀਨ ਹੋਵੇ, ਦ੍ਵੈਤ ਭਾਵਨਾ ਤਿਆਗ ਦੇਵੇ ।

**ਰਾਚੈ**- ਰਚੇ, ਲੀਨ ਹੋਵੇ । **ਪਰਹਰਿ**- ਤਿਆਗ ਦੇਵੇ । **ਦੋਇ**- ਦ੍ਵੈਤ ।
[ਵੇਖੋ ੮੭੩]

**ਏਕਤ੍ਰ**: ਇਕੱਠੇ, ਇਕ ਥਾਂ ਤੇ । ੧੦੮੦

**ਜੋ ਪਿਰੁ ਕਰੈ ਸੁ ਧਨ ਤਤੁ ਮਾਨੈ ॥ ਪਿਰੁ ਧਨਹਿ ਸੀਗਾਰਿ ਰਖੈ ਸੰਗਾਨੈ ॥**
**ਮਿਲਿ ਏਕਤ੍ਰ ਵਸਹਿ ਦਿਨੁ ਰਾਤੀ ਪ੍ਰਿਉ ਦੇ ਧਨਹਿ ਦਿਲਾਸਾ ਹੇ ॥੨॥**

ਮਾਰੂ (ਸੋਲ.), ਮਹਲਾ ੫, ੨, ਸਫ਼ਾ ੧੦੭੨

**ਅਰਥ**: ਜੀਵਾਤਮਾ ਰੂਪ ਪਤੀ ਜੋ ਕਰਨਾ ਚਾਹੁੰਦਾ ਹੈ, ਸਰੀਰ-ਇਸਤ੍ਰੀ ਤਤਕਾਲ ਉਸ ਨੂੰ ਸਵੀਕਾਰ ਕਰ ਲੈਂਦੀ ਹੈ । ਜੀਵਾਤਮਾ ਸਰੀਰ ਨੂੰ ਸੁੰਦਰ ਬਣਾ ਕੇ ਆਪਣੇ ਨਾਲ ਰਖਦਾ ਹੈ । ਉਹ ਦਿਨ-ਰਾਤ ਇਕੱਠੇ ਮਿਲ ਕੇ ਰਹਿੰਦੇ ਹਨ ਅਤੇ ਜੀਵਾਤਮਾ (ਇਸੇ ਤਰ੍ਹਾਂ ਦੇ ਨਿਰੰਤਰ ਸੰਗ ਦਾ) ਸਰੀਰ ਨੂੰ ਵਿਸ਼ਵਾਸ ਦਿਵਾਂਦਾ ਹੈ ।

**ਪਿਰੁ**- ਕਾਇਆ ਰੂਪ ਇਸਤ੍ਰੀ ਦਾ ਪਤੀ, ਜੀਵਾਤਮਾ । **ਧਨ**- ਸਰੀਰ ਰੂਪ ਇਸਤ੍ਰੀ । **ਧਨਹਿ**- ਸਰੀਰ ਨੂੰ । **ਸੰਗਾਨੈ**- ਸੰਗ, ਨਾਲ । **ਪ੍ਰਿਉ**- ਪਿਆਰਾ, ਜੀਵਾਤਮਾ । **ਦਿਲਾਸਾ**- ਵਿਸ਼ਵਾਸ, ਭਰੋਸਾ ।
[ਵੇਖੋ ੮੭੩]

**ਏਕਮ**: ਏਕਮ, ਪਹਿਲੀ ਥਿੱਤ, ਚੰਦ੍ਰ ਮਹੀਨੇ ਵਿਚ ਪੂਰਨਮਾਸ਼ੀ ਜਾਂ ਅਮਾਵਸ ਪਿੱਛੋਂ ਪਹਿਲਾ ਦਿਨ । ੧੦੮੧

**ਏਕਮ ਏਕੰਕਾਰੁ ਨਿਰਾਲਾ ॥ ਅਮਰੁ ਅਜੋਨੀ ਜਾਤਿ ਨ ਜਾਲਾ ॥.....੧॥**

ਬਿਲਾ. (ਥਿਤਿ), ਮਹਲਾ ੧, ੧, ਸਫ਼ਾ ੮੩੮

ਵੇਖੋ 'ਅਮਰੁ' ੨੯੪੪

[ਵੇਖੋ ੮੪੮]

**ਏਕਮ**: ਏਕਤ੍ਵ, ਜੋ ਦੂਈ ਦ੍ਵੈਤ ਤੋਂ ਰਹਿਤ ਨਿਰੋਲ ਏਕਤ੍ਵ ਹੈ । ੧੦੮੨

**ਏਕਮ ਏਕੈ ਆਪੁ ਉਪਾਇਆ ॥ ਦੁਬਿਧਾ ਦੂਜਾ ਤ੍ਰਿਬਿਧਿ ਮਾਇਆ ॥੪॥**

ਮਾਝ (ਆਸਾ.), ਮਹਲਾ ੩, ੭, ਸਫ਼ਾ ੧੧੩

ਵੇਖੋ 'ਆਪੁ' III-੫੬੩
[ਵੇਖੋ ੮੪੮]

**ਏਕਲ:** ਇਕੋ ਹੀ । ੧੦੮੩

**ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ ॥**
**ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥੧॥**

ਮਾਲੀ ਗਉੜਾ, ਨਾਮਦੇਵ, ੩, ਸਫ਼ਾ ੯੮੮

**ਅਰਥ:** ਇਕੋ ਹੀ ਮਿੱਟੀ ਤੋਂ, ਜਿਸ ਤਰ੍ਹਾਂ ਅਨੇਕਾਂ ਪ੍ਰਕਾਰ ਦੇ ਭਾਂਡੇ ਘੁਮਿਆਰ ਬਣਾਉਂਦਾ ਹੈ, ਇਸੇ ਤਰ੍ਹਾਂ ਰੱਬ ਨੇ ਹਾਥੀ (ਵਰਗੇ ਵੱਡੇ ਆਕਾਰ ਅਤੇ) ਕੀੜੀ (ਵਰਗੇ ਨਿਕੇ) ਸਭ ਜੀਵ ਬਣਾਏ ਹਨ । ਸਥਿਰ ਚੀਜ਼ਾਂ, ਚਲਣ ਵਾਲੇ ਜੀਵ, ਕੀੜੇ-ਮਕੌੜੇ ਆਦਿ ਸਾਰਿਆਂ ਦੇ ਹਿਰਦੇ ਵਿਚ (ਉਹ) ਪਰਮਾਤਮਾ ਵਿਆਪਕ ਹੈ ।

**ਮਾਟੀ-** ਮਿੱਟੀ । **ਕੁੰਜਰ-** ਹਾਥੀ । **ਚੀਟੀ-** ਕੀੜੀ । **ਭਾਜਨ-** ਬਰਤਨ । **ਨਾਨਾ-** ਭਾਂਤ-ਭਾਂਤ ਦੇ । **ਅਸਥਾਵਰ-** ਇਕ ਥਾਂ ਟਿਕੇ ਰਹਿਣ ਵਾਲੇ ਪਹਾੜ ਰੁਖ ਆਦਿ । **ਜੰਗਮ-** ਤੁਰਨ-ਫਿਰਨ ਵਾਲੇ ਜੀਵ । **ਕੀਟ-** ਕੀੜੇ । **ਪਤੰਗਮ-** ਪਤੰਗੇ ।
[ਵੇਖੋ ੮੯੩]

**ਏਕਲ:** ਇਕੱਲਾ ਹੀ, ਇਕੋ- ਇਕ । ੧੦੮੪

**ਚੰਦੀਂ ਹਜਾਰ ਆਲਮ ਏਕਲ ਖਾਨਾਂ ॥**
**ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥੩॥**

ਤਿਲੰਗ, ਨਾਮਦੇਵ, ੩, ਸਫ਼ਾ ੭੨੭

**ਅਰਥ:** ਹੇ ਸਾਂਵਲੇ ਰੰਗ ਵਾਲੇ (ਭਾਵ ਹਨੇਰਿਆਂ ਦੇ ਸਿਰਜਕ ਕਰਤਾਰ !) ਤੂੰ ਇਹੋ ਜਿਹਾ ਸ਼ਹਿਨਸ਼ਾਹ ਹੈਂ ਕਿ ਕਈ ਹਜ਼ਾਰ ਸੰਸਾਰਾਂ ਦਾ ਤੂੰ ਇਕੋ-ਇਕ ਮਾਲਿਕ ਹੈਂ ।

**ਚੰਦੀਂ-** ਕਈ । **ਆਲਮ-** ਸੰਸਾਰ । **ਖਾਨਾਂ-** ਮਾਲਿਕ । **ਹਮ ਚਿਨੀ-** ਇਹੋ ਜਿਹਾ । **ਸਾਂਵਲੇ ਬਰਨਾਂ-** ਸਾਂਵਲੇ ਰੰਗ ਵਾਲਾ ।
[ਵੇਖੋ ੮੯੩]

**ਏਕਲੜੀ:** ਇਕੱਲੀ, ਸੰਗ ਤੋਂ ਬਿਨਾ । ੧੦੮੫

**ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ ॥**
**ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇਪਰਵਾਹੇ ॥...੧॥**

ਗਉੜੀ (ਛੰਤ), ਮਹਲਾ ੧, ੨, ਸਫ਼ਾ ੨੪੩

**ਅਰਥ:** ਹੇ ਨਾਥ ਕਰਤਾਰ ਜੀ ! (ਮੇਰੀ ਬੇਨਤੀ) ਸੁਣੋ ! ਮੈਂ ਇਸ ਸੰਸਾਰ ਰੂਪੀ (ਡਰੌਣੇ) ਜੰਗਲ ਵਿਚ ਇਕੱਲੀ (ਰਹਿ ਗਈ) ਹਾਂ । ਹੇ ਬੇਪਰਵਾਹ ਵਾਹਿਗੁਰੂ ਜੀ ! (ਤੁਹਾਡੇ ਵਰਗੇ) ਸਵਾਮੀ ਤੋਂ ਬਿਨਾ (ਜੰਗਲ ਪਾਰ ਕਰਨ ਦਾ) ਹੌਸਲਾ ਕਿਵੇਂ ਕਰਾਂ ?

**ਨਾਹ-** ਨਾਥ । **ਬਨ ਮਾਹੇ-** ਜੰਗਲ ਵਿਚ, ਸੰਸਾਰ ਰੂਪ ਜੰਗਲ ਵਿਚ । **ਧੀਰੈਗੀ-** ਹੌਸਲਾ ਕਰੇਗੀ, ਹੌਸਲਾ ਕਰਾਂ ।
[ਵੇਖੋ ੮੯੩]

**ਏਕਾ:** ਇਕ ਰੱਬ ਦੀ । ੧੦੮੬

**ਏਕਾ ਓਟ ਗਹੁ ਹਾਂ ॥ ਗੁਰ ਕਾ ਸਬਦੁ ਕਹੁ ਹਾਂ ॥**

ਆਸਾ, ਮਹਲਾ ੫, ੧੬੦, ਸਫ਼ਾ ੪੧੦

ਵੇਖੋ 'ਓਟ' ੮੬੪
[ਵੇਖੋ ੮੪੮]

**ਏਕਾ:** ਇਕ (ਬ੍ਰਹਮ) ਤੋਂ । ੧੦੮੭

**ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥**
**ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥**

ਜਪੁ, ਪਉੜੀ ੩੦, ਸਫ਼ਾ ੭

**ਅਰਥ:** ਇਕ (ਬ੍ਰਹਮ) ਤੋਂ ਮਾਇਆ (ਕਿਸੇ) ਜੁਗਤ ਦੁਆਰਾ ਪ੍ਰਸੂਤ ਹੋਈ, ਤਿੰਨ (ਬੇਟੇ ਜੰਮੇ ਜੋ ਉਸ ਬ੍ਰਹਮ ਦੇ) ਪ੍ਰਮਾਣਿਕ ਚੇਲੇ ਮੰਨੇ ਜਾਂਦੇ ਹਨ। ਇਕ ਸੰਸਾਰ ਉਤਪੰਨ ਕਰਦਾ ਹੈ (ਬ੍ਰਹਮਾ), ਇਕ ਪਾਲਦਾ ਹੈ (ਵਿਸ਼ਣੂੰ) ਅਤੇ ਇਕ ਕਚਹਿਰੀ ਲਾਂਦਾ ਹੈ (ਭਾਵ ਸ਼ਿਵ ਜੀਵਾਂ ਨੂੰ ਮਾਰਦਾ ਹੈ) ।
[ਵੇਖੋ ੮੪੮]

**ਏਕਾ (ਏਕੀ):** ਤੂੰ ਇਕੱਲਾ ਹੀ । ੧੦੮੮

**ਸੁੰਨ ਸਮਾਧਿ ਰਹਹਿ ਲਿਵ ਲਾਗੇ ਏਕਾ ਏਕੀ ਸਬਦੁ ਬੀਚਾਰੁ ॥**
**ਜਲੁ ਥਲੁ ਧਰਣਿ ਗਗਨੁ ਤਹ ਨਾਹੀ ਆਪੇ ਆਪੁ ਕੀਆ ਕਰਤਾਰ ॥੨॥**

ਗੂਜਰੀ (ਅਸ.), ਮਹਲਾ ੧, ੨, ਸਫ਼ਾ ੫੦੩

**ਅਰਥ:** ਹੇ ਕਰਤਾਰ ! ਜਦੋਂ ਤੂੰ ਆਪਣੇ ਆਪ (ਨਿਰਗੁਣ ਰੂਪ) ਨੂੰ ਆਪ ਹੀ (ਸਰਗੁਣ ਰੂਪ) ਵਿਚ ਪ੍ਰਗਟ ਕੀਤਾ ਸੀ, ਉਸ ਸਮੇਂ (ਅਰਥਾਤ ਉਸ ਤੋਂ ਪਹਿਲਾਂ) ਜਲ, ਥਲ, ਧਰਤੀ ਅਤੇ ਆਕਾਸ਼ ਕੋਈ ਨਹੀਂ ਸੀ । ਤੂੰ ਇਕ ਅਫੁਰ ਸਮਾਧੀ ਵਿਚ ਏਕਾਗ੍ਰ-ਚਿੱਤ ਬੈਠਾ ਸੀ ਅਤੇ ਤੂੰ ਇਕੱਲਾ ਹੀ ਆਪਣੀ ਚਿੱਤ-ਸਥਿਤੀ ਨੂੰ ਸਮਝਦਾ ਸੀ ।
[ਵੇਖੋ ੮੪੮]

**ਏਕਾਗਰ:** ਲਿਵਲੀਨ ਹੋ ਕੇ, ਚਿੱਤ-ਲੀਨਤਾ ਨਾਲ । ੧੦੮੯

**ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥ ਸਾਵਧਾਨ ਏਕਾਗਰ ਚੀਤ ॥...੫॥**

ਗਉੜੀ (ਸੁਖ.), ਮਹਲਾ ੫, ੨੪, ਸਫ਼ਾ ੨੯੫

**ਅਰਥ:** ਹੇ ਗੁਰਸਿੱਖ ਮਿੱਤਰੋ ! ਸਾਵਧਾਨ ਹੋ ਕੇ ਚਿੱਤ-ਲੀਨਤਾ ਨਾਲ ਵਾਹਿਗੁਰੂ ਦੀ ਉਸਤਤ ਕਰੋ ।

[ਸੰਸ. एकाग्र: (ਏਕਾਗ੍ਰ:) एकं+अंग्र : ਧਿਆਨ ਮਗਨ, ਇਕ ਵਸਤੂ ਜਾਂ ਇਕ ਬਿੰਦੂ ਤੇ ਸਥਿਰ, ਚੰਚਲਤਾ-ਰਹਿਤ ।
ਪ੍ਰਾ. एगग्ग (ਏਗਗ੍ਗ) : ਲੀਨ, ਤੱਤਪਰ ।]

**ਏਕਾਦਸੀ:** ਚੰਦ੍ਰ ਮਹੀਨੇ ਦੇ ਹਨੇਰੇ ਅਤੇ ਚਾਨਣੇ ਪੱਖ ਦੀ ਗਿਆਰ੍ਹਵੀਂ ਥਿੱਤ । ੧੦੯੦

**ਸਲੋਕ ਮ: ੩॥...**
**ਦਸਮੀ ਦਸੇ ਦੁਆਰ ਜੋ ਠਾਕੈ ਏਕਾਦਸੀ ਏਕੁ ਕਰਿ ਜਾਣੈ ॥...॥੨॥**
ਸਾਰੰਗ (ਵਾਰ), ਮਹਲਾ ੪, ਪਉੜੀ ੨੧, ਸਫ਼ਾ ੧੨੪੫

**ਅਰਥ:** ਦਸਮੀ (ਦਾ ਵਰਤ ਇਹੋ ਹੈ) ਕਿ (ਸਾਧਕ) ਦਸ ਇੰਦ੍ਰੀਆਂ ਨੂੰ ਰੋਕ ਕੇ ਰਖੇ । ਜੇ ਇਕ (ਵਾਹਿਗੁਰੂ) ਨੂੰ (ਹਰ ਥਾਂ ਵਿਆਪਕ) ਸਮਝ ਕੇ ਪਛਾਣੇ ਤਾਂ ਇਹ (ਸਮਝੋ ਕਿ) ਇਕਾਦਸੀ ਦਾ ਵਰਤ (ਵੀ) ਹੋ ਗਿਆ ।
[ਸੰਸ. एकादशी (ਏਕਾਦਸ਼ੀ) : ਚੰਦਰਮਾਸ ਦੇ ਹਰੇਕ ਪੱਖ ਦਾ ਗਿਆਰ੍ਹਵਾਂ ਦਿਨ, ਵਿਸ਼ਨੂੰ ਸੰਬੰਧੀ ਪਵਿੱਤਰ ਦਿਨ ।
ਪ੍ਰਾ. एगारसी (ਏਗਾਰਸੀ) : ਇਕਾਦਸੀ, ਵਿਸ਼ੇਸ਼-ਤਾਰੀਖ ।]

## ਏਕਾਦੇਸੀ: (ਸਿਰਫ਼) ਇਕ ਵਾਹਿਗੁਰੂ ਦੇ ਦੇਸ਼ ਦਾ ਵਾਸੀ । ੧੦੯੧

**ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ ॥**
**ਏਕਾਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ ॥**
**ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ ॥੧॥**
ਰਾਮ., ਮਹਲਾ ੫, ੮, ਸਫ਼ਾ ੮੮੫

**ਅਰਥ:** (ਵਾਹਿਗੁਰੂ ਦੇ ਦਰ ਦਾ ਅਸਲ ਰਾਸਧਾਰੀ ਵਿਅਕਤੀ) ਕੇਵਲ ਇਕ ਵਾਹਿਗੁਰੂ ਦੇ ਚਰਨਾਂ ਵਿਚ ਲਿਵ ਜੋੜੀ ਰਖਦਾ ਹੈ ਅਤੇ ਵਾਹਿਗੁਰੂ ਦੀ ਵਡਿਆਈ ਦੇ ਗੀਤ ਗਾਂਦਾ ਹੈ । ਉਹ ਇਕ ਵਾਹਿਗੁਰੂ ਦੇ ਦੇਸ਼ ਦਾ ਵਾਸੀ ਹੋ ਕੇ ਵਿਚਰਦਾ ਹੈ ਅਤੇ ਉਸੇ ਇਕੋ ਦੇਸ਼ ਦਾ ਰਸਤਾ ਦੂਜਿਆਂ ਨੂੰ ਦਿਖਾਂਦਾ ਹੈ । (ਉਸ ਨੂੰ) ਇਕ ਪਰਮੇਸ਼ਰ ਸਭ ਥਾਂਵਾਂ ਉਤੇ ਵਸਦਾ ਨਜ਼ਰ ਆਦਾ ਹੈ । ਉਸ ਦੀ ਸੁਰਤਿ ਇਕੋ ਵਿਚ ਟਿਕੀ ਰਹਿੰਦੀ ਹੈ ਅਤੇ ਇਕ (ਨਿਰੰਕਾਰ) ਦੀ ਸੇਵਾ ਕਰਦਾ ਹੈ । ਗੁਰੂ ਦੀ ਮੱਤ ਲੈ ਕੇ ਉਹ ਸਿਰਫ਼ ਪਰਮਾਤਮਾ ਦਾ ਨਾਮ ਜਪਦਾ ਹੈ ।
['ਇਕ' ਲਈ ਵੇਖੋ ੮੪੮ ਅਤੇ
ਸੰਸ. देशीय (ਦੇਸ਼ੀਯ) देश+छ : ਕਿਸੇ ਦੇਸ਼ ਦਾ ਨਿਵਾਸੀ, ਸਥਾਨਕ, ਸਵਦੇਸ਼ੀ ।]

## ਏਕਿ: ਇਕਨਾ ਨੂੰ, ਕਈਆਂ ਨੂੰ । ੧੦੯੨

**ਏਕਿ ਨਚਾਵਹਿ ਏਕਿ ਭਵਾਵਹਿ ਇਕਿ ਆਇ ਜਾਇ ਹੋਇ ਧੂਰਾ ॥**
**ਕਹੁ ਨਾਨਕ ਸੋ ਬਹੁਰਿ ਨ ਨਾਚੈ ਜਿਸੁ ਗੁਰੁ ਭੇਟੈ ਪੂਰਾ ॥੪॥**
ਰਾਮ., ਮਹਲਾ ੫, ੭, ਸਫ਼ਾ ੮੮੪-੮੫

**ਅਰਥ:** (ਮਾਇਆ ਦੇ ਵਾਜੇ) ਕਈਆਂ ਨੂੰ ਨਚਾਂਦੇ ਹਨ, (ਇਹੋ ਵਾਜੇ) ਕਈਆਂ ਨੂੰ ਭਟਕਾਂਦੇ ਹਨ । ਬਹੁਤ ਸਾਰੇ ਜੀਵ ਮਿੱਟੀ ਹੋ ਕੇ (ਭਾਵ ਖ਼ੁਆਰ ਹੋ ਕੇ) ਜਨਮ-ਮ੍ਰਿਤੂ ਦੇ ਚੱਕਰ ਵਿਚ ਪੈਂਦੇ ਹਨ । ਹੇ ਨਾਨਕ ! ਆਖ ਕਿ ਜਿਸ ਨੂੰ ਪੂਰੇ ਗੁਰੂ ਦਾ ਮਿਲਾਪ ਹੋ ਜਾਂਦਾ ਹੈ, ਉਹ (ਮਾਇਆ ਦੇ ਲਾਲਚ ਵਸ) ਫਿਰ ਕਦੇ ਨਹੀਂ ਨਚਦਾ ।
**ਭਵਾਵਹਿ**- ਭਟਕਾਂਦੇ ਹਨ । **ਧੂਰਾ**- ਖ਼ਾਕ, ਮਿੱਟੀ । **ਬਹੁਰਿ**- ਫਿਰ, ਮੁੜ ਕੇ।
[ਵੇਖੋ ੮੪੮]

## ਏਕਿਆ: ਇਕ ਰੂਪ । ੧੦੯੩

**ਹਰਿ ਅਗਮੁ ਧਿਆਇਆ ਗੁਰਮਤੀ ਤਿਸੁ ਰੂਪੁ ਨਹੀ ਪ੍ਰਭ ਰੇਖਿਆ ॥**
**ਗੁਰਬਚਨਿ ਧਿਆਇਆ ਜਿਨਾ ਅਗਮੁ ਹਰਿ**
**ਤੇ ਠਾਕੁਰ ਸੇਵਕ ਰਲਿ ਏਕਿਆ ॥...੯॥**
ਕਾਨੜਾ (ਵਾਰ), ਮਹਲਾ ੪, ਪਉੜੀ ੯, ਸਫ਼ਾ ੧੩੧੯

**ਅਰਥ:** ਅਰੂਪ, ਅਰੇਖ, ਅਗਮ, ਅਕਾਲ-ਪੁਰਖ ਨੂੰ ਗੁਰਮਤਿ ਦੁਆਰਾ ਧਿਆਇਆ, ਜਿਨ੍ਹਾਂ ਨੇ ਅਗਮ ਕਰਤਾਰ ਨੂੰ ਗੁਰੂ ਦੇ ਬਚਨਾਂ ਦੁਆਰਾ ਧਿਆਇਆ, ਐਸੇ ਸੇਵਕ ਅਤੇ (ਉਹ) ਠਾਕੁਰ ਰਲ-ਮਿਲ ਗਏ, ਇਕਰੂਪ ਹੋ ਗਏ ।
**ਅਗਮੁ**- ਇੰਦ੍ਰਿਆਵੀ ਪਹੁੰਚ ਤੋਂ ਪਰੇ । **ਗੁਰਬਚਨਿ**- ਗੁਰੂ ਦੀ ਸਿੱਖਿਆ ਮੂਜਬ । **ਰਲਿ ਏਕਿਆ**- ਰਲ ਮਿਲ ਗਏ, ਇਕਰੂਪ ਹੋ ਗਏ ।
[ਵੇਖੋ ੮੪੮]

## ਏਕੀ: ਇਕ ਤੋਂ । ੧੦੯੪

**ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ ॥**
**ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ ॥੨॥**
ਮਾਰੂ, ਮਹਲਾ ੧, ੭, ਸਫ਼ਾ ੯੯੧

**ਅਰਥ:** ਜਦੋਂ ਮਨੁੱਖ ਇਕ ਪਰਮਾਤਮਾ ਤੋਂ ਬਿਨਾ ਕਿਸੇ ਹੋਰ ਨੂੰ ਆਪਣਾ ਮਾਲਿਕ ਨਹੀਂ ਮੰਨਦਾ ਅਤੇ ਜਦੋਂ ਉਹ ਦੁਨੀਆ ਦੇ ਡਰ ਤੋਂ ਬੇਫ਼ਿਕਰੀ ਧਾਰਨ ਕਰ ਲਵੇ, ਤਾਂ (ਦੁਨੀਆਦਾਰ) ਲੋਕ ਉਸ ਨੂੰ ਪਾਗਲ ਹੀ ਕਹਿੰਦੇ ਹਨ ।
**ਦੇਵਾਨਾ ਜਾਣੀਐ**- ਪਾਗ਼ਲ ਸਮਝਿਆ ਜਾਂਦਾ ਹੈ । **ਭੈ ਦੇਵਾਨਾ**- (ਦੁਨੀਆ ਦੇ) ਡਰ ਤੋਂ ਬੇਫ਼ਿਕਰ, ਲੋਕ-ਲਾਜ ਤੋਂ ਬੇਪ੍ਰਵਾਹ ।
[ਵੇਖੋ ੮੪੮]

## ਏਕੀ (ਏਕੀ): ਇਕ-ਇਕ ਕਰ ਕੇ । ੧੦੯੫

**ਰਤਨ ਉਪਾਇ ਧਰੇ ਖੀਰੁ ਮਥਿਆ ਹੋਰਿ ਭਖਲਾਏ ਜਿ ਅਸੀ ਕੀਆ ॥**
**ਕਹੈ ਨਾਨਕ ਛਪੈ ਕਿਉ ਛਪਿਆ ਏਕੀ ਏਕੀ ਵੰਡਿ ਦੀਆ ॥੪॥**
ਆਸਾ, ਮਹਲਾ ੧, ੭, ਸਫ਼ਾ ੩੫੦-੫੧

**ਅਰਥ:** (ਪੌਰਾਣਿਕ ਕਥਾ ਹੈ ਕਿ ਦੇਵਤਿਆਂ ਤੇ ਦੈਂਤਾਂ ਨੇ ਰਲ ਕੇ) ਖੀਰ-ਸਮੁੰਦਰ ਰਿੜਕਿਆ ਅਤੇ ਚੌਦਾਂ ਰਤਨ ਕਢੇ (ਪਰ ਵੰਡਣ ਵੇਲੇ ਦੋਵੇਂ ਕਹਿਣ ਲਗੇ ਕਿ) ਅਸਾਂ ਕਢੇ ਹਨ, ਅਸਾਂ ਕਢੇ ਹਨ । (ਪਰਮਾਤਮਾ ਮੋਹਨੀ ਅਵਤਾਰ ਧਾਰ ਕੇ ਆਇਆ ਅਤੇ ਉਸ ਨੇ ਸਮੁੰਦਰ ਮੰਥਨ ਸਮੇਂ ਨਿਕਲੇ ਪਦਾਰਥਾਂ ਨੂੰ) ਇਕ-ਇਕ ਕਰ ਕੇ ਵੰਡ ਦਿੱਤਾ । ਨਾਨਕ ਦਾ ਕਥਨ ਹੈ ਕਿ ਉਹ ਪਰਮਾਤਮਾ (ਭਾਵੇਂ ਆਪਣੀ ਕੁਦਰਤ ਵਿਚ) ਅਪ੍ਰਗਟ ਹੈ, ਫਿਰ ਵੀ ਉਹ (ਸਦਾ ਲਈ) ਲੁਕਿਆ ਨਹੀਂ ਰਹਿ ਸਕਦਾ (ਭਾਵ ਕਿ ਕੁਦਰਤ ਵਿਚ ਉਸ ਦੇ ਕੌਤਕ ਪ੍ਰਤੱਖ ਹਨ) ।
**ਰਤਨੁ**- ਪੌਰਾਣਿਕ ਕਥਾਵਾਂ ਵਿਚ ਸਮੁੰਦਰ-ਮੰਥਨ ਦੀ ਕਹਾਣੀ ਨਾਲ ਸੰਬੰਧਿਤ ਚੌਦਾਂ ਰਤਨ । **ਖੀਰ ਮਥਿਆ**- ਖੀਰ-ਸਮੁੰਦਰ ਰਿੜਕਿਆ । **ਭਖਲਾਏ**- ਕਹਿਣ ਲਗੇ । **ਛਪਿਆ**- ਲੁਕਿਆ ਹੋਇਆ, ਅਪ੍ਰਗਟ ।
[ਵੇਖੋ ੮੪੮]

**ਏਕੀ (ਕਾਰਣਿ):** ਇਕ ਕਾਰਨ ਕਰ ਕੇ ੧੦੯੬
(ਭਾਵ ਇਕ ਗਲਤੀ ਦੇ ਕਾਰਨ) ।

**ਸਲੋਕ ਮ: ੧॥... ਰੋਵੈ ਜਨਮੇਜਾ ਖੁਇ ਗਇਆ ॥**
**ਏਕੀ ਕਾਰਣਿ ਪਾਪੀ ਭਇਆ ॥**
ਰਾਮ. (ਵਾਰ), ਮਹਲਾ ੩, ਪਉੜੀ ੧੪, ਸਫ਼ਾ ੯੫੪

**ਅਰਥ:** ਭੁਲ ਕਰ ਕੇ ਜਨਮੇਜਾ (ਪਾਪ ਕਰ ਬੈਠਾ, ਜਿਸ ਕਰ ਕੇ ਉਸ) ਨੂੰ ਰੋਣਾ ਪਿਆ । ਕੇਵਲ ਇਕ ਹੀ (ਗਲਤੀ ਦੇ) ਕਾਰਨ ਉਹ ਪਾਪੀ ਬਣ ਗਿਆ ।

**ਖੁਇ ਗਇਆ-** ਖੁੰਝ ਗਿਆ ; ਭਾਵ ੧੮ ਬ੍ਰਾਹਮਣਾਂ ਨੂੰ ਮਾਰਨ ਦਾ ਪਾਪ ਕਰ ਬੈਠਾ, ਜਿਸ ਦਾ ਪ੍ਰਾਸ਼ਚਿਤ ਕਰਨ ਵਾਸਤੇ 'ਜਨਮੇਜਾ' ਨੇ ਰਿਸ਼ੀ 'ਵੈਸ਼ੰਪਾਇਨ' ਤੋਂ 'ਮਹਾਭਾਰਤ' ਦਾ ਪਾਠ ਸੁਣਿਆ ।

[ਵੇਖੋ ੮੪੮]

**ਏਕੁ:** ਧਰਮ ਦਾ ਇਕ ਪੈਰ । ੧੦੯੭

**ਦੁਤੀਆ ਅਰਧੋ ਅਰਧਿ ਸਮਾਇਆ ॥**
**ਏਕੁ ਰਹਿਆ ਤਾ ਏਕੁ ਦਿਖਾਇਆ ॥੨॥**
ਰਾਮ., ਮਹਲਾ ੫, ੧੨, ਸਫ਼ਾ ੮੯੬

ਵੇਖੋ **'ਅਰਧੋ'** ੩੦੭੨

[ਵੇਖੋ ੮੪੮]

**ਏਕੁ:** ਇਕ । ੧੦੯੮

**ਏਕੁ ਮਰੈ ਪੰਚੇ ਮਿਲਿ ਰੋਵਹਿ ॥**
**ਹਉਮੈ ਜਾਇ ਸਬਦਿ ਮਲੁ ਧੋਵਹਿ ॥....॥੧॥**
ਆਸਾ (ਅਸ.), ਮਹਲਾ ੧, ੪, ਸਫ਼ਾ ੪੧੩

**ਅਰਥ:** (ਕੋਈ) ਇਕ ਮਰਦਾ ਹੈ, ਪੰਜੇ (ਨੇੜੇ ਦੇ ਸੰਬੰਧੀ- ਮਾਂ, ਪਿਓ, ਭਰਾ, ਵਹੁਟੀ ਅਤੇ ਪੁੱਤਰ) ਮਿਲ ਕੇ ਰੋਂਦੇ ਹਨ । ਸ਼ਬਦ (ਦੇ ਵਿਚਾਰ) ਦੁਆਰਾ (ਮਨ ਮਾਂਜਣ ਤਾਂ) ਹਉਮੈ ਦੀ ਮੈਲ ਧੁਪ ਜਾਵੇ ।

**ਭਾਵ:** ਮੌਤ ਦੇ ਪਿੱਛੋਂ ਸੰਬੰਧੀ ਰੋਂਦੇ ਹਨ, ਕੁਛ ਦਿਨ ਮ੍ਰਿਤਕ ਦਾ ਪਾਤਕ ਰਖ ਕੇ ਫਿਰ ਪਾਤਕ ਦੀ ਮੈਲ ਧੋਂਦੇ ਹਨ । ਇਸ ਦੇ ਬਦਲੇ ਜੇ ਉਹ ਸ਼ਬਦ ਦੀ ਵੀਚਾਰ ਕਰਦੇ ਤਾਂ ਐਸੀ ਸੋਗ ਦੀ ਅਵਸਥਾ ਵਿਚ ਸ਼ਬਦ ਵਿਚਾਰ ਨਾਲ ਉਨ੍ਹਾਂ ਦੀ ਹਉਮੈ ਦੀ ਮੈਲ ਧੋਤੀ ਜਾਂਦੀ ।

**ਮਲੁ-** ਸੂਤਕ ਪਾਤਕ ਦੀ ਛੂਹ, ਭਿੱਟ ਦੀ ਮੈਲ । ਬ੍ਰਾਹਮਣੀ ਧਰਮ-ਸ਼ਾਸਤ੍ਰ ਵਿਚ ਜੰਮਣ ਅਤੇ ਮਰਣ ਉਤੇ ਪਾਤਕ ਦੀ ਭਿੱਟ ਮੰਨਦੇ ਹਨ ।

[ਵੇਖੋ ੮੪੮]

**ਏਕੁ:** ਇਕੋ-ਇਕ, ਕੇਵਲ ਇਕ । ੧੦੯੯

**ਸਾਸਿ ਸਾਸਿ ਸਿਮਰਉ ਪ੍ਰਭੁ ਅਪੁਨਾ ਸੰਤ ਸੰਗਿ ਨਿਤ ਰਹੀਐ ॥**
**ਏਕੁ ਅਧਾਰੁ ਨਾਮੁ ਧਨੁ ਮੋਰਾ ਅਨਦੁ ਨਾਨਕ ਇਹੁ ਲਹੀਐ ॥੨॥**
ਦੇਵ., ਮਹਲਾ ੫, ੨੬, ਸਫ਼ਾ ੫੩੩

**ਅਰਥ:** ਆਪਣੇ ਵਾਹਿਗੁਰੂ ਨੂੰ ਹਰਦਮ ਯਾਦ ਰਖਾਂ, ਸਦਾ ਸੰਤਾਂ ਦੇ ਸੰਗ ਵਿਚ ਰਹਾਂ । ਹੇ ਨਾਨਕ ! ਮੇਰਾ ਇਕੋ-ਇਕ ਆਧਾਰ ਨਾਮ-ਧਨ ਹੋਵੇ ਅਤੇ ਇਹ ਆਨੰਦ ਮੈਂ (ਸਦਾ) ਮਾਣਦਾ ਰਹਾਂ ।

[ਵੇਖੋ ੮੪੮]

**ਏਕੁ:** ਇਕ ਨੂੰ, ਇਕ ਪਰਮਾਤਮਾ ਨੂੰ । ੧੧੦੦

**ਅਨਿਕ ਬਿਸਥਾਰ ਏਕ ਤੇ ਭਏ ॥ ਏਕੁ ਅਰਾਧਿ ਪਰਾਛਤ ਗਏ ॥.....੮॥**
ਗਉੜੀ (ਸੁਖ.), ਮਹਲਾ ੫, ੧੯, ਸਫ਼ਾ ੨੮੯

**ਅਰਥ:** ਅਨੇਕਾਂ ਫੈਲਾਉ (ਜਿਸ) ਇਕ ਤੋਂ ਹੋਏ ਹਨ, (ਉਸ) ਇਕ ਨੂੰ ਧਿਆਇਆਂ (ਸਾਰੇ) ਪਾਪ ਲੱਥ ਗਏ ਹਨ ।

**ਬਿਸਥਾਰ-** ਵਿਸਥਾਰ, ਫੈਲਾਉ । **ਪਰਾਛਤ-** ਪਾਪ ।

[ਵੇਖੋ ੮੪੮]

**ਏਕੁ (ਆਧੁ):** ਵਿਰਲਾ ਹੀ । ੧੧੦੧

**ਕਬੀਰ ਐਸਾ ਏਕੁ ਆਧੁ ਜੋ ਜੀਵਤ ਮਿਰਤਕੁ ਹੋਇ ॥**
**ਨਿਰਭੈ ਹੋਇ ਕੈ ਗੁਨ ਰਵੈ ਜਤ ਪੇਖਉ ਤਤ ਸੋਇ ॥**
ਸਲੋਕ, ਕਬੀਰ, ੫, ਸਫ਼ਾ ੧੩੬੪

**ਅਰਥ:** ਕੋਈ ਵਿਰਲਾ ਹੀ ਐਸਾ ਹੈ, ਜੋ ਜਿਊਂਦੇ ਜੀ ਮਰ ਗਿਆ ਹੋਵੇ (ਭਾਵ ਜੋ ਸੰਸਾਰਿਕ ਖ਼ਾਹਿਸ਼ਾਂ ਤੋਂ ਉਪਰਾਮ ਹੋਵੇ) । ਉਹ (ਦੁਨਿਆਵੀ ਦੁਖ-ਸੁਖ ਤੋਂ) ਨਿਸ਼ਚਿੰਤ ਹੋ ਕੇ (ਉਸ ਪਰਮਾਤਮਾ ਦੇ) ਗੁਣ ਉਚਾਰਦਾ ਹੈ, (ਜਿਸ ਨੂੰ) ਮੈਂ ਜਿਥੇ-ਕਿਥੇ (ਹਰ ਸਥਾਨ ਤੇ) ਵਿਆਪਕ ਵੇਖਦਾ ਹਾਂ ।

**ਜੀਵਤ ਮਿਰਤਕੁ-** ਅਹੰਕਾਰ ਦੂਰ ਕਰ ਕੇ ਖ਼ਾਹਿਸ਼ਾਂ ਤੋਂ ਨਿਰਲੇਪ । **ਨਿਰਭੈ-** ਡਰ ਰਹਿਤ ਭਾਵ ਬੇਪ੍ਰਵਾਹ । **ਗੁਨ ਰਵੈ-** ਰੱਬੀ ਗੁਣਾਂ ਦਾ ਸਿਮਰਨ ਕਰਦਾ ਹੈ । **ਜਤ-** ਜਿਧਰ, ਜਿਥੇ । **ਪੇਖਉ-** (ਮੈਂ) ਵੇਖਦਾ ਹਾਂ। **ਤਤ-** ਕਿਧਰ, ਕਿਥੇ ।

[ਵੇਖੋ ੮੪੮ ਅਤੇ ੩੨੭]

**ਏਕੁ (ਆਧੁ ਕੋਈ):** ਕੋਈ ਵਿਰਲਾ ਹੀ । ੧੧੦੨

**ਤੇਰਾ ਜਨੁ ਏਕੁ ਆਧੁ ਕੋਈ ॥**
**ਕਾਮੁ ਕ੍ਰੋਧੁ ਲੋਭੁ ਮੋਹੁ ਬਿਬਰਜਿਤ ਹਰਿ ਪਦੁ ਚੀਨੈ ਸੋਈ ॥੧॥ਰਹਾਉ॥**
ਕੇਦਾਰਾ, ਕਬੀਰ, ੧, ਸਫ਼ਾ ੧੧੨੩

ਵੇਖੋ **'ਆਧੁ'** III-੪੬੨

[ਵੇਖੋ ੮੪੮ ਅਤੇ ੩੨੭]

**ਏਕੁ (ਇਕੁ):** ਇਕੋ-ਇਕ, ਇਕ ਪਰਮਾਤਮਾ । ੧੧੦੩

**ਧਾਵਤ ਰਹੇ ਏਕੁ ਇਕੁ ਬੂਝਿਆ ਆਇ ਬਸੇ ਅਬ ਨਿਹਚਲੁ ਥਾਇ ॥**
**ਜਗਤੁ ਉਧਾਰਨ ਸੰਤ ਤੁਮਾਰੇ ਦਰਸਨੁ ਪੇਖਤ ਰਹੇ ਅਘਾਇ ॥੨॥**
ਆਸਾ, ਮਹਲਾ ੫, ੯, ਸਫ਼ਾ ੩੭੩

ਵੇਖੋ **'ਅਘਾਇ'** ੧੯੯੦

[ਵੇਖੋ ੮੪੮]

**ਏਕੁ (ਸਬਦੁ)**: ਇਕ ਸ਼ਬਦ ਹੀ ਹੈ, ੧੧੦੪

ਕੇਵਲ ਸ਼ਬਦ ਹੀ, ਇਕੋ ਗੁਰ-ਸ਼ਬਦ ।

**ਏਕੁ ਸਬਦੁ ਜਿਤੁ ਕਥਾ ਵੀਚਾਰੀ ॥ ਗੁਰਮੁਖਿ ਹਉਮੈ ਅਗਨਿ ਨਿਵਾਰੀ ॥**

ਰਾਮ. (ਗੋਸਟਿ.), ਮਹਲਾ ੧, ੪੪, ਸਫ਼ਾ ੯੪੩

**ਅਰਥ**: (ਕੇਵਲ) ਇਕੋ ਗੁਰ-ਸ਼ਬਦ ਹੀ ਹੈ, ਜਿਸ ਰਾਹੀਂ ਕਰਤਾਰ ਦੇ ਗੁਣ ਵਿਚਾਰੇ ਜਾ ਸਕਦੇ ਹਨ । ਇਸ ਨਾਲ ਅਹੰਕਾਰ-ਅਗਨੀ (ਦੀ ਪ੍ਰਚੰਡਤਾ) ਦੂਰ ਹੋ ਜਾਂਦੀ ਹੈ, ਗੁਰਮੁਖ (ਬਣ ਜਾਈਦਾ ਹੈ) ।

**ਕਥਾ**- ਪਰਮੇਸ਼ਰ ਦੇ ਗੁਣ । **ਹਉਮੈ ਅਗਨਿ**- ਅਹੰਕਾਰ-ਅਗਨੀ (ਦੀ ਪ੍ਰਚੰਡਤਾ) ।

[ਵੇਖੋ ੮੪੮]

**ਏਕੁ (ਨਿਧਾਨਾ)**: ਇਕ ਨਿਧਾਨ ਨੂੰ, ੧੧੦੫

ਇਕ (ਸੁਖਾਂ ਦੇ) ਖ਼ਜ਼ਾਨੇ (ਪਰਮਾਤਮਾ) ਨੂੰ ।

**ਸਰਬ ਮਨੋਰਥ ਜੇ ਕੋ ਚਾਹੈ ਸੇਵੈ ਏਕੁ ਨਿਧਾਨਾ ॥**
**ਪਾਰਬ੍ਰਹਮ ਅਪਰੰਪਰ ਸੁਆਮੀ ਸਿਮਰਤ ਪਾਰਿ ਪਰਾਨਾ ॥੩॥**

ਧਨਾ. (ਚਉ.), ਮਹਲਾ ੫, ੮, ਸਫ਼ਾ ੬੭੨

**ਅਰਥ**: ਸਾਰੇ ਮਨੋਰਥਾਂ (ਦੀ ਪੂਰਤੀ) ਜੇ ਕੋਈ ਚਾਹੁੰਦਾ ਹੈ ਤਾਂ ਇਕ (ਸੁਖਾਂ ਦੇ) ਖ਼ਜ਼ਾਨੇ (ਵਾਹਿਗੁਰੂ) ਨੂੰ ਸੇਵੇ, (ਉਸ) ਮਾਇਆ ਤੋਂ ਉਪਰ ਅਤੇ ਜੀਵਾਂ ਦੀ ਪਹੁੰਚ ਤੋਂ ਦੂਰ ਸਵਾਮੀ ਨੂੰ ਸਿਮਰਦਿਆਂ ਹੋਇਆਂ (ਸੰਸਾਰ ਤੋਂ) ਪਾਰ ਲੰਘ ਜਾਈਦਾ ਹੈ ।

[ਵੇਖੋ ੮੪੮]

**ਏਕੁ (ਪਰਾਤਾ)**: ਇਕ ਵਾਹਿਗੁਰੂ ਨੂੰ ਪਛਾਤਾ । ੧੧੦੬

**ਜਿਨਿ ਸੇਵਿਆ ਨਿਰਭਉ ਸੁਖ ਦਾਤਾ ॥**
**ਤਿਨਿ ਭਉ ਦੂਰਿ ਕੀਆ ਏਕੁ ਪਰਾਤਾ ॥...੨॥**

ਭੈਰਉ, ਮਹਲਾ ੫, ੧੭, ਸਫ਼ਾ ੧੧੩੯

**ਅਰਥ**: ਜਿਨ੍ਹਾਂ ਨੇ ਭੈ-ਮੁਕਤ ਸੁਖਦਾਤੇ ਦੀ ਸੇਵਾ ਕੀਤੀ ਹੈ, ਉਨ੍ਹਾਂ ਦਾ ਭੈ ਨਾਸ਼ ਹੋ ਗਿਆ, ਇਕ ਅਕਾਲ-ਪੁਰਖ ਨੂੰ (ਉਨ੍ਹਾਂ ਨੇ) ਪਛਾਣ ਲਿਆ ।

[ਵੇਖੋ ੮੪੮]

**ਏਕੁ (ਮੰਗੋ)**: ਇਕ ਵਾਹਿਗੁਰੂ ਨੂੰ ਮੰਗੋ । ੧੧੦੭

**ਨਾਰਾਇਣ ਹਰਿ ਰੰਗ ਰੰਗੋ ॥ ਜਪਿ ਜਿਹਵਾ ਹਰਿ ਏਕੁ ਮੰਗੋ ॥੧॥ਰਹਾਓ॥**

ਗਉੜੀ, ਮਹਲਾ ੫, ੧੩, ਸਫ਼ਾ ੨੪੧

**ਅਰਥ**: (ਉਸ) ਵਾਹਿਗੁਰੂ ਦੇ ਪ੍ਰੇਮ-ਰੰਗ ਵਿਚ (ਮਨ ਨੂੰ) ਰੰਗ ਲਵੋ, (ਜੋ) ਪ੍ਰਥਮ ਪੁਰਖ ਹੈ । ਜੀਭ ਨਾਲ (ਉਸੇ) ਕਰਤਾਰ ਦਾ (ਨਾਮ) ਜਪੋ, (ਮਨ ਵਿਚ) ਇਕ (ਵਾਹਿਗੁਰੂ) ਨੂੰ ਮੰਗੋ ।

**ਭਾਵ**: ਮਨ ਵਿਚ ਇਕੋ ਅਕਾਲ-ਪੁਰਖ ਦੀ ਮੰਗ ਰਹੇ । ਇਕੋ ਦੀ ਮੰਗ ਹੋਏਗੀ ਤਾਂ ਸੰਸਾਰਿਕ ਮੰਗਾਂ ਤੋਂ ਹਟ ਕੇ, ਉਸ ਵਿਚ ਸਹਿਜੇ ਹੀ ਧਿਆਨ ਲਗ ਜਾਵੇਗਾ ।

**ਨਾਰਾਇਣ**- ਪ੍ਰਥਮ ਪੁਰਖ, ਵਾਹਿਗੁਰੂ ।

[ਵੇਖੋ ੮੪੮]

**ਏਕੁ (ਰਸਾ)**: ਇਕੋ ਨਾਮ ਦਾ ਸਵਾਦ, ੧੧੦੮

ਵਾਹਿਗੁਰੂ ਨਾਮ ਦਾ ਸਵਾਦ ।

**ਜਾ ਕਉ ਆਇਓ ਏਕੁ ਰਸਾ ॥**
**ਖਾਨ ਪਾਨ ਆਨ ਨਹੀ ਖੁਧਿਆ ਤਾ ਕੈ ਚਿਤਿ ਨ ਬਸਾ ॥ਰਹਾਉ॥**

ਧਨਾ., ਮਹਲਾ ੫, ੭, ਸਫ਼ਾ ੬੭੨

**ਅਰਥ**: ਜਿਸ ਮਨੁੱਖ ਨੂੰ ਵਾਹਿਗੁਰੂ ਨਾਮ ਦਾ ਸਵਾਦ ਆ ਗਿਆ, ਉਸ ਨੂੰ ਖਾਣ-ਪੀਣ ਆਦਿ ਦੀ ਕੋਈ ਹੋਰ ਭੁਖ ਨਹੀਂ ਰਹਿੰਦੀ, ਕਿਉਂਕਿ ਇਹ ਭੁਖਾਂ ਉਸ ਦੇ ਚਿੱਤ ਵਿਚ ਟਿਕੀਆਂ ਨਹੀਂ ਰਹਿ ਸਕਦੀਆਂ ।

**ਖਾਨ ਪਾਨ**- ਖਾਣਾ-ਪੀਣਾ । **ਆਨ**- ਹੋਰ । **ਖੁਧਿਆ**- ਭੁਖ ।

[ਵੇਖੋ ੮੪੮]

**ਏਕੁ (ਲੰਘਾਏ)**: ਇਕ ੧੧੦੯

(ਵਾਹਿਗੁਰੂ ਪਾਰ) ਲੰਘਾ ਦੇਵੇਗਾ ।

**ਜੇ ਤੂੰ ਪੜਿਆ ਪੰਡਿਤੁ ਬੀਨਾ ਦੁਇ ਅਖਰ ਦੁਇ ਨਾਵਾ ॥**
**ਪ੍ਰਣਵਤਿ ਨਾਨਕੁ ਏਕੁ ਲੰਘਾਏ ਜੇਕਰਿ ਸਚਿ ਸਮਾਵਾਂ ॥੩॥**

ਬਸੰਤੁ (ਹਿੰਡੋਲ), ਮਹਲਾ ੧, ੧੦, ਸਫ਼ਾ ੧੧੭੧

**ਅਰਥ**: ਜੇ ਤੂੰ ਪੜ੍ਹਿਆ ਹੋਇਆ ਅਤੇ ਸਿਆਣਾ ਪੰਡਿਤ ਹੈਂ (ਤਾਂ ਤੈਨੂੰ ਇਹ ਸਮਝ ਹੋਣੀ ਚਾਹੀਦੀ ਹੈ ਕਿ) ਦੁਅੱਖਰੇ ਰਾਮ ਅਤੇ ਹਰੀ, ਦੋਨੋਂ (ਭਵਸਾਗਰ ਤੋਂ ਤਰਨ ਲਈ ਬੇੜੀ ਰੂਪ ਹਨ) । (ਨਾਮ ਜਪ ਕੇ) ਜੇਕਰ ਸੱਚ ਵਿਚ ਸਮਾ ਜਾਵੇਂਗਾ ਤਾਂ ਉਹ ਸੱਚਾ ਇਕ (ਵਾਹਿਗੁਰੂ ਤੈਨੂੰ ਪਾਰ) ਲੰਘਾ ਦੇਵੇਗਾ ।

**ਦੁਇ ਅਖਰ**- ਦੁਅੱਖਰਾ 'ਹਰੀ' ਅਤੇ 'ਦੁਅੱਖਰਾ' ਰਾਮ । **ਦੁਇ ਨਾਵਾ**- ਦੋ ਨਾਮ 'ਹਰੀ' ਅਤੇ 'ਰਾਮ' ।

**ਨੋਟ**: ਦੋ ਅੱਖਰਾਂ ਦੇ ਨਾਮ ਦਾ ਭਾਵ ਇਹ ਨਹੀਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ 'ਹਰੀ' ਅਤੇ 'ਰਾਮ' ਨੂੰ ਹੀ ਜਪਣਯੋਗ ਪਵਿੱਤਰ ਨਾਮ ਦੱਸ ਰਹੇ ਹਨ, ਬਲਕਿ ਇਸ ਦਾ ਭਾਵ ਹੈ ਪੂਜਾ-ਪੱਧਤੀਆਂ ਦੀਆਂ ਗੁੰਝਲਾਂ ਤੋਂ ਪੂਰੀ ਤਰ੍ਹਾਂ ਮੁਕਤ ਰੱਬ ਦੀ ਸੱਚੀ ਅਤੇ ਸਿੱਧੀ-ਪੱਧਰੀ ਸਾਦਗੀ-ਭਰਪੂਰ ਯਾਦ, ਜੋ ਨਾ ਕਿਸੇ ਪੂਜਾ-ਵਿਧੀ ਦੀ ਗੁਲਾਮ ਹੈ ਅਤੇ ਨਾ ਹੀ ਕਿਸੇ ਪੁਜਾਰੀ ਦੇ ਅਧੀਨ । ਕਿਸੇ ਖ਼ਾਸ ਵਿਧੀ ਜਾਂ ਤਰਤੀਬ ਦੀ ਵੀ ਲੋੜ ਨਹੀਂ । ਸਾਧਾਰਨ ਜੀਵਨ ਬਤੀਤ ਕਰਦਿਆਂ ਹਰ ਵਕਤ ਸੱਚ ਅਤੇ ਸੁੱਚੇ ਜੀਵਨ-ਵਿਵਹਾਰ ਉਤੇ ਮਨ ਕੇਂਦ੍ਰਿਤ ਕਰਨਾ ਹੀ ਦੋ ਅੱਖਰਾਂ ਵਾਲਾ ਨਾਮ ਹੈ । ਉਂਞ ਗੁਰੂ ਗ੍ਰੰਥ ਸਾਹਿਬ ਵਿਚ ਰੱਬ ਦੇ ਸਾਰੇ ਨਾਵਾਂ ਨੂੰ ਇਕੋ ਜਿਤਨਾ ਪਵਿੱਤਰ ਗਿਣਿਆ ਹੈ, ਭਾਵੇਂ ਉਹ ਦੋ ਅੱਖਰਾਂ ਦਾ ਹੋਵੇ ਜਾਂ ਤਿੰਨਾਂ-ਚੌਹਾਂ ਅੱਖਰਾਂ ਦਾ । ਇਸ ਵਿਚ ਦੂਜਾ ਮਰਮ ਇਹ ਹੈ ਕਿ 'ਹਰਿ' ਦੇ ਸੰਸਕ੍ਰਿਤ ਵਿਚ ਧਾਤੂਗਤ ਅਰਥਾਂ ਵਿਚੋਂ 'ਲੈ ਜਾਣਾ, ਪਹੁੰਚਾਣਾ, ਗ੍ਰਹਿਣ ਕਰਨਾ, ਨਸ਼ਟ ਕਰਨਾ' ਦੀ ਪ੍ਰਧਾਨਤਾ ਹੈ । ਸ਼ਾਇਦ ਇਸੇ ਕਾਰਨ

ਮਾਰਣ ਵਾਲੇ ਦੇਵ ਸ਼ਿਵ ਅਤੇ ਯਮ ਦੋਹਾਂ ਵਾਸਤੇ 'ਹਰਿ' ਵਿਸ਼ੇਸ਼ਣ ਵਰਤਿਆ ਜਾਂਦਾ ਹੈ । ਗੁਰਬਾਣੀ ਵਿਚ 'ਹਰਿ' ਨੂੰ ਸਦਾ ਯਾਦ ਰਖਣ ਦਾ ਭਾਵ ਹੈ ਵਿਨਾਸ਼ ਕਰਨ ਵਾਲੇ ਪਰਮੇਸ਼ਰ ਭਾਵ ਜਗਤ ਦੀ ਵਿਨਾਸ਼ਸ਼ੀਲਤਾ ਨੂੰ ਸਦਾ ਯਾਦ ਰਖਣਾ । ਪਰ ਗੁਰਮਤਿ ਕੋਈ ਨਿਰਾਸ਼ਾਵਾਦੀ ਵਿਚਾਰਧਾਰਾ ਨਹੀਂ ਕਿ ਮਨੁੱਖ ਸਦਾ ਮੌਤ ਦੇ ਸਹਿਮ ਥੱਲੇ ਹੀ ਸਹਿਕਦਾ ਜੀਵਨ ਦੇ ਰਸ ਤੋਂ ਵੰਚਿਤ ਹੋ ਜਾਵੇ । ਇਸ ਕਾਰਨ ਸੰਤੁਲਿਤ ਦ੍ਰਿਸ਼ਟੀਕੋਣ ਅਪਣਾਂਦਿਆਂ ਰੱਬ ਨੂੰ ਵਾਰ-ਵਾਰ 'ਰਾਮ' ਆਖਿਆ ਹੈ । ਭਾਵੇਂ ਅਸਾਵਧਾਨੀ ਕਾਰਨ ਬਹੁਤੇ ਸਿੱਖ ਟੀਕਾਕਾਰਾਂ ਨੇ 'ਰਾਮ' ਦੇ ਅਰਥ 'ਰਮਿਆ ਹੋਇਆ' ਭਾਵ ਵਿਆਪਕ ਕਰਨ ਉਤੇ ਬਲ ਦਿੱਤਾ ਹੈ, ਪਰ ਵਾਸਤਵਿਕ ਸਥਿਤੀ ਕੁਝ ਹੋਰ ਹੈ । 'ਰਾਮ', 'ਰਮ' ਅਤੇ ਰਮਯ ਦਾ ਸੰਬੰਧ ਸੁੰਦਰਤਾ ਨਾਲ ਹੈ, ਮਨਮੋਹਕਤਾ ਨਾਲ ਹੈ, ਸੋ ਰਾਮ ਦਾ ਅਸਲ ਅਰਥ ਹੈ 'ਅਤਿ ਸੁੰਦਰ ਕਰਤਾਰ' । ਸੰਸਾਰ ਦੀ ਮਰਣਸ਼ੀਲਤਾ ਨੂੰ ਧਿਆਨ ਵਿਚ ਰਖ ਕੇ ਅਤਿ ਸੁੰਦਰ ਵਾਹਿਗੁਰੂ ਨੂੰ ਸਨੇਹ ਕਰਨਾ ਦੋ ਅੱਖਰਾਂ ਵਾਲੇ ਦੋ ਨਾਂਵਾਂ ਦਾ ਜਾਪ ਕਰਨਾ ਹੈ ।
[ਵੇਖੋ ੮੪੮]

**ਏਕੇ**: ਇਕ (ਵਾਹਿਗੁਰੂ ਵਾਲੇ ਨੂੰ) । ੧੧੧੦

**ਏਕੇ ਕਉ ਨਾਹੀ ਭਉ ਕੋਇ ॥ ਕਰਤਾ ਕਰੇ ਕਰਾਵੈ ਸੋਇ ॥੩॥**

ਬਿਲਾ., ਮਹਲਾ ੧, ੩, ਸਫ਼ਾ ੭੯੬

**ਅਰਥ**: ਇਕ (ਵਾਹਿਗੁਰੂ ਦਾ ਜਾਪ ਕਰਨ) ਵਾਲੇ ਨੂੰ ਕੋਈ ਡਰ ਨਹੀਂ ਵਿਆਪਦਾ । (ਉਸ ਨੂੰ ਨਿਹਚਾ ਹੋ ਜਾਂਦਾ ਹੈ ਕਿ) ਸਭ ਕੁਝ ਕਰਨ ਅਤੇ ਕਰਾਣ ਵਾਲਾ ਉਹ ਕਰਤਾਰ ਹੈ ।
[ਵੇਖੋ ੮੪੮]

**ਏਕੇ (ਕਉ)**: ਇਕੋ-ਇਕ (ਪਰਮਾਤਮਾ) ਨੂੰ । ੧੧੧੧

**ਸਤਿਗੁਰ ਪਰਚੈ ਪਰਮਪਦੁ ਪਾਈਐ ਸਾਚੈ ਸਬਦਿ ਸਮਾਇ ਲੀਆ ॥**
**ਏਕੇ ਕਉ ਸਚੁ ਏਕਾ ਜਾਣੈ ਹਉਮੈ ਦੂਜਾ ਦੂਰਿ ਕੀਆ ॥**

ਰਾਮ. (ਗੋਸਟਿ.), ਮਹਲਾ ੧, ੨੪, ਸਫ਼ਾ ੯੪੦

**ਅਰਥ**: ਸਤਿਗੁਰੂ ਦੀ ਪ੍ਰਸੰਨਤਾ ਨਾਲ ਸਰਵੁੱਚ (ਮੁਕਤ) ਪਦ ਪਾ ਲਈਦਾ ਹੈ, ਗੁਰੂਦੇਵ (ਆਪਣੇ ਪਿਆਰਿਆਂ ਨੂੰ) ਸ਼ਬਦ ਰਾਹੀਂ (ਅਕਾਲ-ਪੁਰਖ ਵਿਚ) ਅਭੇਦ ਕਰ ਦਿੰਦਾ ਹੈ । (ਅਜਿਹੇ ਬਖ਼ਸ਼ੇ ਹੋਏ ਵਿਅਕਤੀ) ਇਕੋ-ਇਕ (ਪਰਮਾਤਮਾ) ਨੂੰ ਸਦੀਵੀ ਮੰਨਦੇ ਹਨ, ਆਪਣਾ ਅਹੰਕਾਰ ਅਤੇ ਦ੍ਵੈਤ-ਭਾਵ ਦੂਰ ਕਰ ਦਿੰਦੇ ਹਨ ।
**ਪਰਚੈ**- ਪਰਚ ਜਾਣ ਨਾਲ, ਪ੍ਰਸੰਨਤਾ ਨਾਲ । **ਦੂਜਾ**- ਦੂਜਾ ਭਾਵ ਦ੍ਵੈਤ ।
[ਵੇਖੋ ੮੪੮]

**ਏਕੇ (ਕਾ)**: ਇਕੋ-ਇਕ (ਪਰਮਾਤਮਾ) ਦਾ । ੧੧੧੨

**ਇਸੁ ਏਕੇ ਕਾ ਜਾਣੈ ਭੇਉ ॥ ਆਪੇ ਕਰਤਾ ਆਪੇ ਦੇਉ ॥**

ਰਾਮ. (ਓਅੰ.), ਮਹਲਾ ੧, ੮, ਸਫ਼ਾ ੯੩੦

**ਅਰਥ**: ਇਸ ਇਕੋ-ਇਕ (ਪਰਮਾਤਮਾ) ਦਾ ਜੋ ਕੋਈ ਭੇਦ ਜਾਣ ਲਵੇ, ਉਹ ਆਪ ਹੀ (ਸਭ ਕੁਝ) ਕਰਨ ਵਾਲਾ ਅਤੇ ਆਪ ਹੀ ਪ੍ਰਕਾਸ਼-ਸਰੂਪ ਹੋ ਜਾਂਦਾ ਹੈ ।
**ਭੇਉ**- ਭੇਵ, ਭੇਦ । **ਦੇਉ**- ਦੇਵ, ਪ੍ਰਕਾਸ਼-ਰੂਪ ।
[ਵੇਖੋ ੮੪੮]

**ਏਕੈ**: ਇਕ ਨੇ, ਭਾਵ ਇਕ ਰੱਬ ਨੇ । ੧੧੧੩

**ਏਕਮ ਏਕੈ ਆਪੁ ਉਪਾਇਆ ॥ ਦੁਬਿਧਾ ਦੂਜਾ ਤ੍ਰਿਬਿਧਿ ਮਾਇਆ ॥੪॥**

ਮਾਝ. (ਅਸ.), ਮਹਲਾ ੩, ੭, ਸਫ਼ਾ ੧੧੩

ਵੇਖੋ '**ਆਪੁ**' III-੫੬੩

[ਵੇਖੋ ੮੪੮]

**ਏਕੈ (ਸਬਦੀ)**: ਇਕ ਸ਼ਬਦ ਬੋਲਣ ਵਾਲੇ, ੧੧੧੪

ਇਕ ਸ਼ਬਦ 'ਅਲਖ' ਆਦਿ ਬੋਲ ਕੇ ਅੱਗੇ ਤੁਰੀ ਜਾਣ ਵਾਲੇ । 'ਦੱਤ ਮੱਤ' ਦੇ ਸਾਧੂ ਜੋ ਇਕ ਸ਼ਬਦ ਕਹਿ ਕੇ ਤੁਰੀ ਜਾਂਦੇ ਹਨ ਅਤੇ ਭਿੱਖਿਆ ਕਿਤੇ ਠਹਿਰ ਕੇ ਨਹੀਂ ਲੈਂਦੇ, ਜੋ ਤੁਰਦੇ ਜਾਂਦਿਆਂ ਮਿਲ ਜਾਏ, ਉਹ ਲੈ ਲੈਂਦੇ ਹਨ । ਅਵਧੂਤ ਗੁਸਾਈਂ ।

**ਜੋਗੀ ਕਹਹਿ ਜੋਗੁ ਭਲ ਮੀਠਾ ਅਵਰੁ ਨ ਦੂਜਾ ਭਾਈ ॥**
**ਰੁੰਡਿਤ ਮੁੰਡਿਤ ਏਕੈ ਸਬਦੀ ਏਇ ਕਹਹਿ ਸਿਧਿ ਪਾਈ ॥੧॥**

ਗਉੜੀ, ਕਬੀਰ, ੫੧, ਸਫ਼ਾ ੩੩੪

ਵੇਖੋ '**ਏਇ**' III-੧੦੩੬

[ਵੇਖੋ ੮੪੮]

**ਏਕੋ**: ਇਕੋ ਨੂੰ, ਇਕੋ ਅਕਾਲ-ਪੁਰਖ ਨੂੰ । ੧੧੧੫

**ਏਕੋ ਜਪਿ ਏਕੋ ਸਾਲਾਹਿ ॥ ਏਕੁ ਸਿਮਰਿ ਏਕੋ ਮਨ ਆਹਿ ॥...੮॥**

ਗਉੜੀ (ਸੁਖ.), ਮਹਲਾ ੫, ੧੯, ਸਫ਼ਾ ੨੮੯

**ਅਰਥ**: ਇਕੋ ਨੂੰ ਜਪ, ਇਕੋ ਨੂੰ ਸਾਲਾਹ । (ਉਸ) ਇਕ ਨੂੰ ਯਾਦ ਕਰ ਅਤੇ ਮਨ ਵਿਚ ਇਕੋ ਦੀ ਚਾਹਤ ਕਰ ।
**ਮਨ ਆਹਿ**- ਮਨ ਵਿਚ ਚਾਹਨਾ ਕਰ ।
[ਵੇਖੋ ੮੪੮]

**ਏਕੋ**: ਇਕੋ । ੧੧੧੬

**ਏਕੋ ਧਰਮੁ ਦ੍ਰਿੜੈ ਸਚੁ ਕੋਈ ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ ॥...੪॥**

ਬਸੰਤੁ (ਅਸ.) ਮਹਲਾ ੧ : ੩, ਸਫ਼ਾ ੧੧੮੮

**ਅਰਥ**: (ਜੇ ਕੋਈ ਮਨੁੱਖ ਆਪਣੇ ਮਨ ਵਿਚ ਇਹ) ਨਿਸ਼ਚਾ ਬਿਠਾਂਦਾ ਹੈ, ਕਿ ਸਦਾ ਥਿਰ (ਵਾਹਿਗੁਰੂ ਦਾ ਨਾਮ ਸਿਮਰਨਾ ਹੀ) ਇਕੋ ਠੀਕ ਧਰਮ ਹੈ, ਉਹ ਗੁਰੂ ਦੀ ਸਿੱਖਿਆ ਲੈ ਕੇ ਜੁਗਾਂ-ਜੁਗਾਂਤਰਾਂ ਤਕ ਪੂਰਣ ਅਤੇ ਅਡੋਲ ਹੋ ਜਾਂਦਾ ਹੈ ।
[ਵੇਖੋ ੮੪੮]

**ਏਕੋ (ਇਕੁ):** ਇਕੋ-ਇਕ, ਸਿਰਫ਼ ਇਕ । ੧੧੧੭

**ਆਪੇ ਕਾਰਣੁ ਕਰਤਾ ਕਰੇ ਸ੍ਰਿਸਟਿ ਦੇਖੈ ਆਪਿ ਉਪਾਇ ॥**
**ਸਭ ਏਕੋ ਇਕੁ ਵਰਤਦਾ ਅਲਖੁ ਨ ਲਖਿਆ ਜਾਇ ॥...੧॥**

ਸਿਰੀ., ਮਹਲਾ ੩ : ੬੦, ਸਫ਼ਾ ੩੭

**ਅਰਥ:** ਕਰਤਾ-ਪੁਰਖ ਆਪ ਹੀ ਕਾਰਨ ਕਰਦਾ ਹੈ, ਆਪ ਹੀ ਸ੍ਰਿਸ਼ਟੀ ਉਤਪੰਨ ਕਰ ਕੇ ਉਸ ਦੀ ਦੇਖ-ਭਾਲ ਕਰਦਾ ਹੈ, (ਫਿਰ) ਸਿਰਫ਼ ਇਕੋ ਅਲੱਖ ਅਤੇ ਸਮਝ-ਸੋਝੀ ਤੋਂ ਉੱਚਾ ਹੋ ਕੇ (ਵੀ) ਸਭਨਾ ਵਿਚ ਵਰਤ ਰਿਹਾ ਹੈ ।

[ਵੇਖੋ ੮੪੮]

**ਏਕੋ (ਏਕੀ):** ਇਕੋ-ਇਕ ਨੂੰ । ੧੧੧੮

**ਏਕੋ ਏਕੀ ਨੈਨ ਨਿਹਾਰਉ ॥ ਸਦਾ ਸਦਾ ਹਰਿ ਨਾਮ ਸਮ੍ਾਰਉ ॥੧॥**

ਆਸਾ, ਮਹਲਾ ੫, ੬੪, ਸਫ਼ਾ ੩੮੬

**ਅਰਥ:** ਮੈਂ ਇਨ੍ਹਾਂ ਨੇਤਰਾਂ ਨਾਲ (ਸਾਰੀ ਕੁਦਰਤ ਵਿਚ) ਇਕੋ-ਇਕ (ਦਿਵਯ-ਜੋਤਿ) ਨੂੰ ਵਿਆਪਕ ਵੇਖਦਾ ਹਾਂ ਅਤੇ ਹਰ ਵਕਤ (ਵਿਆਪਕ) ਪਰਮਾਤਮਾ ਦਾ ਨਾਮ ਹੀ ਜਪਦਾ ਹਾਂ ।

**ਨਿਹਾਰਉ-** ਦੇਖਦਾ ਹਾਂ । **ਸਮ੍ਾਰਉ-** ਸਿਮਰਦਾ ਹਾਂ, ਜਪਦਾ ਹਾਂ ।

[ਵੇਖੋ ੮੪੮]

**ਏਕੋ (ਏਕੁ):** ਇਕੋ-ਇਕ, ਕੇਵਲ ਇਕ । ੧੧੧੯

**ਸਲੋਕੁ ॥ ਏਕੋ ਏਕੁ ਬਖਾਨੀਐ ਬਿਰਲਾ ਜਾਣੈ ਸ੍ਵਾਦੁ ॥**
**ਗੁਣ ਗੋਬਿੰਦ ਨ ਜਾਣੀਐ ਨਾਨਕ ਸਭੁ ਬਿਸਮਾਦੁ ॥੧੧॥**

ਗਉੜੀ (ਥਿਤਿ), ਮਹਲਾ ੫, ਪਉੜੀ ੧੧, ਸਫ਼ਾ ੨੯੯

**ਅਰਥ:** (ਸਾਰੇ ਧਰਮਾਂ ਦੇ ਗ੍ਰੰਥ ਅਤੇ ਮੰਨਣ ਵਾਲੇ) ਇਕੋ- ਇਕ ਪਰਮੇਸ਼ਰ ਦੱਸਦੇ ਹਨ, ਪਰ (ਸਭ ਵਿਚ ਇਕੋ ਜੋਤੀ ਦੀ ਵਿਆਪਕਤਾ ਨੂੰ ਅੰਤਰ-ਆਤਮੇ ਅਨੁਭਵ ਕਰ ਕੇ ਇਸ ਦੈਵੀ-ਏਕਤਾ ਦਾ ਅਸਲ) ਆਨੰਦ ਮਾਨਣ ਵਾਲਾ ਕੋਈ ਵਿਰਲਾ ਹੀ ਹੈ । ਵਾਹਿਗੁਰੂ ਦੇ ਗੁਣ (ਮਾਨਵੀ) ਸੂਝ ਵਿਚ ਨਹੀਂ ਆ ਸਕਦੇ, ਹੇ ਨਾਨਕ ! ਉਸ ਦਾ ਸਮਸਤ ਪਸਾਰਾ ਵਿਸਮਾਦਮਈ ਹੈ ।

**ਬਖਾਨੀਐ-** ਬਿਆਨ ਕਰਦੇ ਹਨ, ਦੱਸਦੇ ਹਨ। **ਬਿਸਮਾਦੁ-** ਵਿਸਮਾਦਮਈ।

[ਵੇਖੋ ੮੪੮]

**ਏਕੋੁ:** ਇਕੋ, ਕੇਵਲ । ੧੧੨੦

**ਭਗਤਾ ਕੀ ਜਤਿ ਪਤਿ ਏਕੋੁ ਨਾਮੁ ਹੈ ਆਪੇ ਲਏ ਸਵਾਰਿ ॥**
**ਸਦਾ ਸਰਣਾਈ ਤਿਸ ਕੀ ਜਿਉ ਭਾਵੈ ਤਿਉ ਕਾਰਜੁ ਸਾਰਿ ॥੮॥**

ਆਸਾ (ਅਸ.), ਮਹਲਾ ੩, ੩੬, ਸਫ਼ਾ ੪੨੯

**ਅਰਥ:** ਰੱਬ ਦੇ ਪਿਆਰਿਆਂ ਦੀ ਜਾਤ-ਗੋਤ ਤਾਂ ਕੇਵਲ ਵਾਹਿਗੁਰੂ ਦਾ ਨਾਮ-ਸਿਮਰਨ ਹੈ । (ਵਾਹਿਗੁਰੂ ਜਾਤੀ-ਮੁਕਤ ਸੇਵਕਾਂ ਨੂੰ ) ਆਪ ਹੀ ਉੱਚੇ ਕਰ ਲੈਂਦਾ ਹੈ । ਉਹ ਹਮੇਸ਼ਾ ਕਰਤਾਰ ਦੇ ਆਸਰੇ ਰਹਿੰਦੇ ਹਨ ਅਤੇ (ਬੇਨਤੀ ਕਰਦੇ ਹਨ) ਜਿਵੇਂ ਚੰਗਾ ਲਗੇ ਉਸੇ ਤਰ੍ਹਾਂ ਸਾਡਾ ਜੀਵਨ-ਮਨੋਰਥ ਪੂਰਾ ਕਰ ।

**ਜਤਿ ਪਤਿ-** ਜਾਤਿ-ਗੋਤ । **ਲਏ ਸਵਾਰਿ-** ਚੰਗੇ ਜਾਂ ਉੱਚੇ ਕਰ ਲੈਂਦਾ ਹੈ । **ਕਾਰਜੁ ਸਾਰਿ-** ਮਨੋਰਥ ਪੂਰਾ ਕਰ ।

[ਵੇਖੋ ੮੪੮]

**ਏਤ:** ਇਤਨੀ । ੧੧੨੧

**ਏਤ ਛਡਾਈ ਮੋਹਿ ਤੇ ਇਤਨੀ ਦ੍ਰਿੜਤਾਰੀ ॥**
**ਸਗਲ ਰੇਨ ਇਹੁ ਮਨੁ ਭਇਆ ਬਿਨਸੀ ਅਪਧਾਰੀ ॥੨॥**

ਬਿਲਾ., ਮਹਲਾ ੫, ੪੦, ਸਫ਼ਾ ੮੧੦

ਵੇਖੋ '**ਅਪਧਾਰੀ**' ੨੬੨੫

[ਵੇਖੋ ੯੪੭]

**ਏਤੜਿਆ:** ਇਤਨਿਆਂ । ੧੧੨੨

**ਮ: ੩॥ ਏਤੜਿਆ ਵਿਚਹੁ ਸੋ ਜਨੁ ਸਮਧਾ**
**ਜਿਨਿ ਗੁਰਮੁਖਿ ਨਾਮੁ ਧਿਆਇਆ ॥...੨॥**

ਗੂਜਰੀ (ਵਾਰ), ਮਹਲਾ ੩, ਪਉੜੀ ੧੨, ਸਫ਼ਾ ੫੧੩

**ਅਰਥ:** ਇਤਨਿਆਂ ਵਿਚੋਂ ਉਹ ਜਨ ਧਿਆਨ-ਲੀਨ ਹੋਵੇਗਾ, ਜਿਸ ਨੇ ਗੁਰੂ ਦੁਆਰਾ ਨਾਮ ਧਿਆਇਆ ਹੈ ।

**ਸਮਧਾ-** ਸਮਾਧੀ-ਸਥਿਤ, ਧਿਆਨ-ਮਗਨ ।

[ਵੇਖੋ ੯੪੭]

**ਏਤੜੇ:** ਇਤਨੇ ਜ਼ਿਆਦਾ । ੧੧੨੩

**ਮ: ੧॥ ਸਭੇ ਕੰਤੈ ਰਤੀਆ ਮੈ ਦੋਹਾਗਣਿ ਕਿਤੁ ॥**
**ਮੈ ਤਨਿ ਅਵਗਣ ਏਤੜੇ ਖਸਮੁ ਨ ਫੇਰੇ ਚਿਤੁ ॥੩॥**

ਸੂਹੀ (ਵਾਰ), ਮਹਲਾ ੩, ਪਉੜੀ ੧੫, ਸਫ਼ਾ ੭੯੦

**ਅਰਥ:** ਸਾਰੀਆਂ ਵਾਹਿਗੁਰੂ ਦੇ ਪ੍ਰੇਮ-ਰੰਗ ਵਿਚ ਰੱਤੀਆਂ ਹੋਈਆਂ ਹਨ, ਮੈਂ ਦੁਖਿਆਰਨ-ਛੁਟੜ ਕਿਸ ਗਿਣਤੀ ਵਿਚ ਹਾਂ ? ਮੇਰੇ ਸਰੀਰ ਵਿਚ ਇਤਨੇ ਜ਼ਿਆਦਾ ਔਗੁਣ ਹਨ ਕਿ ਖਸਮ ਗਹੁ ਨਹੀਂ ਕਰਦਾ ।

**ਕਿਤੁ-** ਕਿਸ ਗਿਣਤੀ ਵਿਚ । **ਅਵਗਣ-** ਔਗੁਣ ।

[ਵੇਖੋ ੯੪੭]

**ਏਤਾ:** ਇਤਨਾ । ੧੧੨੪

**ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ ॥**
**ਗੁਰ ਬਿਨੁ ਏਤਾ ਭਵਿ ਥਕੀ**
**ਗੁਰਿ ਪਿਰੁ ਮੇਲਿਮੁ ਦਿਤਮੁ ਮਿਲਾਇ ॥੧॥ਰਹਾਉ॥**

ਮਾਰੂ, ਮਹਲਾ ੧, ੧੦, ਸਫ਼ਾ ੧੦੧੫

**ਅਰਥ:** ਸਦਕੇ ਆਪਣੇ ਗੁਰੂ ਤੋਂ, ਸਦਾ ਵਾਰਨੇ ਬਲਿਹਾਰਨੇ ਜਾਵਾਂ । ਗੁਰੂ ਬਿਨਾ ਮੈਂ ਇਤਨਾ ਭਟਕਦੀ ਫਿਰੀ ਕੇ ਥੱਕ ਗਈ (ਪਰ ਸ਼ਹੁ ਨਾ ਮਿਲਿਆ, ਹੁਣ ਜਦ) ਗੁਰੂ ਨੇ ਮੈਨੂੰ ਮਿਲਾ ਦਿੱਤਾ ਤਾਂ (ਸ਼ਹੁ ਨੇ) ਮਿਲਾ ਲਿਆ ਹੈ ।

ਦਿਤਮੁ- ਦਿੱਤਾ ।
[ਵੇਖੋ ੯੪੭]

**ਏਤੀ**: ਇਤਨੀ । ੧੧੨੫

**ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥**
**ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥....**

ਜਪੁ, ਪਉੜੀ ੨੩, ਸਫ਼ਾ ੫

**ਅਰਥ**: ਸਲਾਹੁਣ ਯੋਗ ਕਰਤਾਰ ਦੀਆਂ ਸਿਫ਼ਤਾਂ ਗਿਣ-ਗਿਣ ਕੇ ਕਿਸੇ ਮਨੁੱਖ ਨੇ ਇਤਨੀ ਸਮਝ ਨਹੀਂ ਪਾਈ ਕਿ ਉਹ ਕਿਤਨਾ ਵੱਡਾ ਹੈ । ਜਿਵੇਂ ਨਦੀਆਂ ਅਤੇ ਨਾਲੇ ਸਮੁੰਦਰ ਵਿਚ ਡਿਗਦੇ ਹਨ, ਪਰ ਸਮੁੰਦਰ ਨੂੰ ਜਾਣ ਨਹੀਂ ਸਕਦੇ (ਭਾਵ ਅੰਤ ਨਹੀਂ ਪਾ ਸਕਦੇ), (ਤਿਵੇਂ ਸਿਫ਼ਤ ਕਰਨ ਵਾਲਾ ਉਸਤਤ-ਯੋਗ ਪਰਮੇਸ਼ਰ ਦੇ ਗੁਣ-ਗਾਂਦਿਆਂ ਉਸੇ ਵਿਚ ਲੀਨ ਹੋ ਜਾਂਦਾ ਹੈ, ਪਰ ਸਾਰ ਨਹੀਂ ਜਾਣ ਸਕਦਾ) ।

**ਸੁਰਤਿ**- ਸਮਝ । **ਵਾਹੁ**- ਵਗਣ ਵਾਲੇ, ਨਾਲੇ ਆਦਿਕ ।
[ਵੇਖੋ ੯੪੭]

**ਏਤੀਆ**: ਇਤਨੀਆਂ, ਬਹੁਤ । ੧੧੨੬

**ਜੇ ਕੋ ਏਕ ਕਰੈ ਚੰਗਿਆਈ ਮਨਿ ਚਿਤਿ ਬਹੁਤੁ ਬਫਾਵੈ ॥**
**ਏਤੇ ਗੁਣ ਏਤੀਆ ਚੰਗਿਆਈਆ ਦੇਇ ਨ ਪਛੋਤਾਵੈ ॥੩॥**

ਪ੍ਰਭਾਤੀ, ਮਹਲਾ ੧, ੩, ਸਫ਼ਾ ੧੩੨੮

ਵੇਖੋ 'ਏਤੇ' III-੧੧੨੮

[ਵੇ]ਖੋ ੯੪੭]

**[ਏ]ਤੁ**: ਇਸ ਵਿਚ । ੧੧੨੭

**ਸੁਰਤੀ ਸੁਰਤਿ ਰਲਾਈਐ ਏਤੁ ॥ ਤਨੁ ਕਰਿ ਤੁਲਹਾ ਲੰਘਹਿ ਜੇਤੁ ॥**

ਰਾਮ., ਮਹਲਾ ੧, ੭, ਸਫ਼ਾ ੯੨੮

**ਅਰਥ**: ਇਸ (ਮਨੁੱਖ-ਜਨਮ ਵਿਚ ਹੁੰਦਿਆਂ ਹੋਇਆਂ) ਪਰਮਾਤਮਾ ਦੀ ਬਾਣੀ ਵਿਚ ਸੁਰਤੀ ਜੋੜਨੀ ਚਾਹੀਦੀ ਹੈ । (ਹੇ ਭਾਈ !) ਸਰੀਰ ਨੂੰ (ਵਿਕਾਰਾਂ ਦੇ ਭਾਰ ਤੋਂ ਮੁਕਤ ਕਰ ਕੇ ਅਜਿਹੀ) ਬੇੜੀ ਬਣਾ ਲੈ, ਜਿਸ (ਬੇੜੀ) ਦੀ ਮਦਦ ਨਾਲ ਤੂੰ (ਬਿਖ-ਸਾਗਰ) ਪਾਰ ਕਰ ਸਕੇਂ ।

**ਸੁਰਤੀ**- ਸੰਸ. ਸ਼੍ਰੁਤੀ, ਰੱਬੀ ਬਾਣੀ । ਕੁਝ ਵਿਦਵਾਨਾਂ ਨੇ ਸੁਰਤੀ ਦਾ ਅਰਥ ਕੀਤਾ ਹੈ- ਉਹ ਜਿਸ ਵਿਚ ਸੁਰਤਿ ਜੋੜੀ ਜਾਂਦੀ ਹੈ, ਭਾਵ ਪਰਮਾਤਮਾ। ਸ਼ਬਦ ਦੀ ਰਹਾਉ ਦੀ ਪੰਕਤੀ "**ਐਸਾ ਦੀਵਾ ਨੀਰਿ ਤਰਾਇ ॥ ਜਿਤੁ ਦੀਵੈ ਸਭ ਸੋਝੀ ਪਾਇ ॥**" ਅਤੇ ਅਗਲੀਆਂ ਹੋਰ ਪੰਕਤੀਆਂ ਵਿਚ ਸੰਸਾਰ ਸਮੁੰਦਰ ਤਾਰਨ ਵਾਲੇ ਦੀਵੇ ਦਾ ਵਾਰ-ਵਾਰ ਉਲੇਖ ਦੇਖ ਕੇ ਇਹੋ ਜਾਪਦਾ ਹੈ ਕਿ ਇੱਥੇ 'ਤਾਰਣਹਾਰ ਦੀਵਾ' ਰੱਬੀ ਬਾਣੀ ਦਾ ਹੈ, ਜੋ ਗੁਰੂ ਜੀ ਕਹਿੰਦੇ ਹਨ ਕਿ ਨਾ ਵਿਕਾਰਾਂ ਦੇ ਪਾਣੀ ਵਿਚ ਡੁਬਦਾ ਹੈ, ਨਾ ਵਿਸ਼ਿਆਂ ਦੇ ਝੱਖੜ ਵਿਚ ਡੋਲਦਾ ਹੈ ਅਤੇ ਨਾ ਕਿਸੇ ਹੋਰ ਤਰੀਕੇ ਬੁਝਾਇਆ ਜਾ ਸਕਦਾ ਹੈ ।

**ਸੁਰਤਿ**- ਲਿਵ । **ਤੁਲਹਾ**- ਨਦੀ ਪਾਰ ਕਰਨ ਲਈ ਭਾਰੀ ਲਕੜਾਂ ਅਤੇ ਕਾਹੀ-ਪਿਲਛੀ ਆਦਿ ਦੀ ਤਿਆਰ ਕੀਤੀ ਅਸਥਾਈ ਬੇੜੀ । **ਜੇਤੁ**- ਜਿਸ ਦੀ (ਮਦਦ ਨਾਲ) ।
[ਵੇਖੋ ੯੪੭]

**ਏਤੇ**: ਇਤਨੇ । ੧੧੨੮

**ਜੇ ਕੋ ਏਕ ਕਰੈ ਚੰਗਿਆਈ ਮਨਿ ਚਿਤਿ ਬਹੁਤੁ ਬਫਾਵੈ ॥**
**ਏਤੇ ਗੁਣ ਏਤੀਆ ਚੰਗਿਆਈਆ ਦੇਇ ਨ ਪਛੋਤਾਵੈ ॥੩॥**

ਪ੍ਰਭਾਤੀ ਬਿਭਾਸ, ਮਹਲਾ ੧, ੩, ਸਫ਼ਾ ੧੩੨੮

**ਅਰਥ**: ਜੇ ਕੋਈ ਮਨੁੱਖ ਕਿਸੇ ਹੋਰ ਨਾਲ ਇਕ ਭਲਾਈ ਕਰ ਦਿੰਦਾ ਹੈ, ਤਾਂ ਉਹ ਆਪਣੇ ਮਨ ਅਤੇ ਚਿੱਤ ਵਿਚ ਬਹੁਤ ਅਹੰਕਾਰ ਕਰਦਾ ਹੈ, ਪਰ ਉਹ ਕਰਤਾਰ ਇਤਨੇ ਪਰਉਪਕਾਰ ਅਤੇ ਇਤਨੀਆਂ ਨੇਕੀਆਂ ਕਰ ਕੇ ਵੀ (ਜੀਵਾਂ ਨੂੰ) ਦਿੰਦਿਆਂ ਪਛਤਾਂਦਾ ਨਹੀਂ (ਭਾਵ ਉਹ ਨਾ ਤਾਂ ਮਨ ਵਿਚ ਅਹੰਕਾਰ ਕਰਦਾ ਹੈ ਅਤੇ ਨਾ ਹੀ ਜੀਵਾਂ ਦੇ ਨਾਸ਼ੁਕਰੇਪਨ ਕਾਰਨ ਕ੍ਰੋਪਿਤ ਹੁੰਦਾ ਹੈ) ।

**ਬਫਾਵੈ**- ਅਹੰਕਾਰ ਕਰਦਾ ਹੈ ।
[ਵੇਖੋ ੯੪੭]

**ਏਤੇ** : ਬਹੁਤ ਸਾਰੇ । ੧੧੨੯

**ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ ॥**
**ਭਗਤਿ ਹੀਣੁ ਨਾਨਕ ਜੇ ਹੋਇਗਾ ਤਾ ਖਸਮੈ ਨਾਉ ਨ ਜਾਈ ॥**

ਬਿਲਾ., ਮਹਲਾ ੧, ੧, ਸਫ਼ਾ ੭੯੫

**ਅਰਥ**: ਕਾਮਾਦਿਕ ਬਹੁਤ ਸਾਰੇ ਕੁੱਤੇ ਹਨ, ਮੈਂ (ਇਨ੍ਹਾਂ ਸਾਰਿਆਂ ਵਿਚ) ਓਪਰਾ (ਆ) ਫਸਿਆ ਹਾਂ । (ਜਿਵੇਂ ਓਪਰਾ ਕੁੱਤਾ ਵੈਰੀਆਂ ਵਿਚ ਘਿਰਿਆ ਆਪਣੀ ਰਖਿਆ ਲਈ ਭੌਂਕਦਾ ਹੈ, ਉਸੇ ਤਰ੍ਹਾਂ ਮੈਂ ਜੋ ਰੱਬ ਦਾ ਨਾਮ ਵੀ ਲੈਂਦਾ ਹਾਂ, ਉਹ ਵੀ ਕਾਮਾਦਿ ਕੁੱਤਿਆਂ ਤੋਂ) ਇਸ ਸਰੀਰ ਦੀ ਰਖਿਆ ਲਈ ਹੀ ਭੌਂਕਦਾ ਹਾਂ (ਭਾਵ ਅਨਿੰਨ-ਭਗਤੀ ਮੈਂ ਧਾਰਨ ਨਹੀਂ ਕੀਤੀ । ਪਰ ਹੇ ਕਰਤਾਰ ! ਮੈਨੂੰ ਇਹੋ ਹੌਸਲਾ ਹੈ ਕਿ) ਜੇ ਤੁਹਾਡਾ ਸੇਵਕ ਨਾਨਕ ਭਗਤੀ-ਰਹਿਤ ਵੀ ਹੈ, ਤਾਂ ਵੀ (ਪਤਿਤ-ਉਧਾਰਨ ਵਾਲੀ) ਸਾਡੇ ਮਾਲਿਕ ਦੀ ਮਹਿਮਾ ਮਿਟ ਤਾਂ ਨਹੀਂ ਗਈ ।

**ਭਾਵ**: ਮਨੁੱਖ ਆਪਣੇ ਜਪ-ਤਪ ਦੇ ਬਲ ਨਾਲ ਵਿਕਾਰਾਂ ਤੋਂ ਮੁਕਤੀ ਨਹੀਂ ਹਾਸਲ ਕਰ ਸਕਦਾ । ਯੁਗਾਂ-ਯੁਗਾਂ ਤੋਂ ਉਹ ਅਜਿਹੇ ਸੇਵਕਾਂ ਨੂੰ ਸੰਸਾਰ ਸਾਗਰ ਤੋਂ ਤਾਰ ਰਿਹਾ ਹੈ, ਜੋ ਸਾਧਨਾ ਦਾ ਅਹੰਕਾਰ ਤਿਆਗ ਕੇ ਸ਼ਰਧਾ, ਨਿਮ੍ਰਤਾ ਅਤੇ ਪਿਆਰ ਸਹਿਤ ਵਾਹਿਗੁਰੂ ਕੋਲੋਂ ਉਸ ਦੀ ਬਖ਼ਸ਼ਿਸ਼ ਮੰਗਦੇ ਹਨ ਅਤੇ ਆਪਣੀ ਕਰਨੀ ਰਤਾ ਭਰ ਵੀ ਨਹੀਂ ਜਤਾਂਦੇ । ਭਾਈ ਗੁਰਦਾਸ ਜੀ ਕਹਿੰਦੇ ਹਨ-

**ਭਗਤਿ ਵਛਲ ਸੁਨਿ ਹੋਤ ਹੌਂ ਨਿਰਾਸੁ ਰਿਦੈ**
**ਪਤਿਤ ਪਾਵਨ ਸੁਨਿ ਆਸਾ ਉਰਧਾਰਿ ਹੌਂ ।**
**ਅੰਤਰਜਾਮੀ ਸੁਨਿ ਕੰਪਤ ਹੌਂ ਅੰਤਰਗਤਿ**
**ਦੀਨ ਕੋ ਦਇਆਲ ਸੁਨਿ ਭੈ ਭ੍ਰਮ ਟਾਰ ਹੌਂ ।**
**ਜਲਧਰ ਸੰਗਮ ਕੈ ਅਫਲ ਸੇਂਬਲ ਦ੍ਰੁਮ**
**ਚੰਦਨ ਸੁਗੰਧ ਸਨਬੰਧ ਮੈਲਗਾਰ ਹੌਂ ।**

**ਅਪੁਨੀ ਕਰਨੀ ਕਰਿ ਨਰਕਿ ਹੂੰ ਨ ਪਾਵਉ ਠਉਰ**
**ਤੁਮਰੇ ਬਿਰਦੁ ਕਰਿ ਆਸਰੋ ਸਮਾਰ ਹੌਂ ॥**

**ਬੇਗਾਨਾ**- ਓਪਰਾ । **ਤਨ ਤਾਈ**- ਵਿਕਾਰਾਂ ਤੋਂ ਸਰੀਰ ਨੂੰ ਬਚਾਣ ਲਈ । **ਭਗਤਿ ਹੀਣੁ**- ਭਗਤੀ ਰਹਿਤ । **ਤਾ ਖਸਮੈ ਨਾਉ ਨ ਜਾਈ**- ਰੱਬ ਦਾ ਬਿਰਦ-ਪਾਲਕ ਸੁਭਾਅ ਨਹੀਂ ਬਦਲੇਗਾ ।
[ਵੇਖੋ ੯੪੭]

**ਏਤੈ**: ਇਤਨੇ । ੧੧੩੦

**ਮ: ੩॥ ਜਲ ਥਲ ਚਹੁਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ ॥**
**ਏਤੈ ਜਲਿ ਵਰਸਦੈ ਤਿਖ ਮਰਹਿ ਭਾਗ ਤਿਨ੍ਾ ਕੇ ਨਾਹਿ ॥**
**ਨਾਨਕ ਗੁਰਮੁਖਿ ਤਿਨ ਸੋਝੀ ਪਈ ਜਿਨ ਵਸਿਆ ਮਨ ਮਾਹਿ ॥੨॥**

ਮਲਾਰ (ਵਾਰ), ਮਹਲਾ ੧, ਪਉੜੀ ੯, ਸਫ਼ਾ ੧੨੮੨

**ਅਰਥ**: ਜਲਾਂ ਵਿਚ, ਥਲਾਂ ਵਿਚ, ਚਹੁੰ ਪਾਸੀਂ (ਪਰਮਾਤਮਾ ਦਾ ਨਾਮ ਰੂਪੀ ਬੱਦਲ) ਵਰ੍ਹ ਰਿਹਾ ਹੈ, ਕੋਈ ਥਾਂ ਖਾਲੀ ਨਹੀਂ । ਇਤਨੇ ਜਲ ਦੇ ਵਸਦਿਆਂ (ਜੋ) ਤ੍ਰਿਖਾਤੁਰ ਮਰ ਜਾਣ, (ਉਹ) ਭਾਗਹੀਣ ਹਨ । (ਇਸੇ ਤਰ੍ਹਾਂ ਵਾਹਿਗੁਰੂ ਸਭ ਥਾਂ ਵਿਆਪਕ ਹੈ, ਭਾਗਹੀਣ ਉਸ ਦੀ ਮਿਹਰ ਤੋਂ ਵਿਰਵੇ ਰਹਿ ਜਾਂਦੇ ਹਨ) । ਗੁਰੂ ਦੁਆਰਾ ਜਿਨ੍ਹਾਂ ਦੇ ਮਨ ਵਿਚ ਵਸ ਜਾਂਦਾ ਹੈ, ਉਨ੍ਹਾਂ ਨੂੰ (ਉਸ ਦੇ ਪਰਿਪੂਰਣ ਹੋਣ ਦੀ) ਸੋਝੀ ਆ ਜਾਂਦੀ ਹੈ ।
**ਤਿਖ ਮਰਹਿ**- ਪਿਆਸੇ ਮਰਦੇ ਹਨ ।
[ਵੇਖੋ ੯੪੭]

**ਏਥਹੁ**: ਇਸ (ਮਨੁੱਖ-ਜਨਮ) ਰੂਪੀ ਅਵਸਰ ਤੋਂ । ੧੧੩੧

**ਮਨੁ ਚੰਚਲੁ ਬਹੁ ਚੋਟਾ ਖਾਇ ॥ ਏਥਹੁ ਛੁੜਕਿਆ ਠਉਰ ਨ ਪਾਇ ॥...੩॥**

ਆਸਾ, ਮਹਲਾ ੩, ੪੫, ਸਫ਼ਾ ੩੬੨

**ਅਰਥ**: ਮਨ ਚਲਾਇਮਾਨ ਰਹਿੰਦਾ ਹੈ ਅਤੇ ਬਹੁਤ ਚੋਟਾਂ ਖਾਂਦਾ ਹੈ । ਪਰ ਜੇ ਇਸ (ਮਨੁੱਖ-ਜਨਮ) ਰੂਪੀ ਅਵਸਰ ਤੋਂ ਥਿੜਕ ਗਿਆ, (ਫਿਰ) ਟਿਕਾਣਾ ਨਹੀਂ ਮਿਲਦਾ (ਆਵਾਗਵਣ ਵਿਚ ਭਟਕਦਾ ਰਹਿੰਦਾ ਹੈ) ।
**ਛੁੜਕਿਆ**- ਥਿੜਕਿਆ, ਖੁੰਝਿਆ । **ਠਉਰ**- ਟਿਕਾਣਾ ।
[ਵੇਖੋ ੯੪੪]

**ਏਥੈ**: ਇੱਥੇ, ਇਸ ਸੰਸਾਰ ਵਿਚ । ੧੧੩੨

**ਮ: ੧ ॥ ਏਥੈ ਜਾਣੈ ਸੁ ਜਾਇ ਸਿਞਾਣੈ ॥**
**ਹੋਰੁ ਫਕੜੁ ਹਿੰਦੂ ਮੁਸਲਮਾਣੈ ॥...੨॥**

ਰਾਮ. (ਵਾਰ), ਮਹਲਾ ੩, ਪਉੜੀ ੧੧, ਸਫ਼ਾ ੯੫੨

**ਅਰਥ**: ਇੱਥੇ (ਇਸ ਸੰਸਾਰ ਵਿਚ) ਅਕਾਲ-ਪੁਰਖ ਨੂੰ ਜੋ ਜਾਣ ਲੈਂਦਾ ਹੈ, ਉਹ ਅੱਗੇ ਜਾ ਕੇ ਉਸ ਨੂੰ ਸਿੰਞਾਣ ਲਏਗਾ । ਹੋਰ (ਜੋ ਵਾਹਿਗੁਰੂ ਨੂੰ ਨਹੀਂ ਲੱਖਦਾ, ਭਾਵੇਂ ਉਹ) ਹਿੰਦੂ ਹੈ ਜਾਂ ਮੁਸਲਮਾਨ, ਉਸ ਦਾ ਜਨਮ ਵਿਅਰਥ ਜਾਂਦਾ ਹੈ ।
**ਭਾਵ**: ਰੱਬ ਨਾਲ ਸਾਂਝ ਜੀਵਨ ਰਹਿੰਦਿਆਂ ਹੀ ਬਣਨੀ ਚਾਹੀਦੀ ਹੈ, ਸਿਰਫ਼ ਪਰਲੋਕ ਸਵਾਰਨਾ ਗੁਰਮਤਿ ਦਾ ਨਿਸ਼ਾਨਾ ਨਹੀਂ । ਜੀਵਨ ਕਾਲ ਵਿਚ ਆਪਣੇ ਚੌਗਿਰਦੇ ਸੱਚਖੰਡ ਦਾ ਅਨੁਭਵ ਕਰਨਾ ਸਿੱਖ ਮੱਤ ਦਾ ਮੂਲ ਨਿਸ਼ਾਨਾ ਹੈ ।
**ਜਾਣੈ**- ਰੱਬ ਨੂੰ ਜਾਣ ਲੈਂਦਾ ਹੈ । **ਜਾਇ ਸਿਞਾਣੈ**- ਪਰਲੋਕ ਵਿਚ ਪਛਾਣ ਲਵੇਗਾ । **ਫਕੜੁ**- ਵਿਅਰਥ, ਫ਼ਜ਼ੂਲ ।
[ਵੇਖੋ ੯੪੪]

**ਏਦੂ**: ਇਸ ਤੋਂ । ੧੧੩੩

**ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ ॥...੮॥**

ਰਾਮ. (ਅਸ.), ਮਹਲਾ ੧, ੧, ਸਫ਼ਾ ੯੦੩

**ਅਰਥ**: (ਜੋ) ਨਾਮ ਜਪਦਾ ਹੈ, ਉਸ ਨੂੰ (ਲੋਕ-ਪਰਲੋਕ ਵਿਚ) ਵਡਿਆਈ ਮਿਲਦੀ ਹੈ । ਇਸ ਤੋਂ ਉਪਰ ਹੋਰ ਕੋਈ ਕਰਮ ਨਹੀਂ ।
**ਏਦੂ**- ਇਸ ਤੋਂ ।
[ਵੇਖੋ ੮੧੨]

**ਏਨਾ**: ਇਨ੍ਹਾਂ (ਠਗਾਂ) ਨੂੰ । ੧੧੩੪

**ਮ: ੧॥ ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ ॥**
**ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ ॥**
**ਏਨਾ ਠਗਨਿ੍ ਠਗ ਸੇ ਜਿ ਗੁਰ ਕੀ ਪੈਰੀ ਪਾਹਿ ॥**
**ਨਾਨਕ ਕਰਮਾ ਬਾਹਰੇ ਹੋਰਿ ਕੇਤੇ ਮੁਠੇ ਜਾਹਿ ॥੨॥**

ਮਲਾਰ (ਵਾਰ), ਮਹਲਾ ੧, ਪਉੜੀ ੨੩, ਸਫ਼ਾ ੧੨੮੮

**ਅਰਥ**: ਪੰਜ ਠਗ ਹਨ- ਰਾਜ, ਮਾਲ, ਰੂਪ, ਜਾਤੀ (ਦਾ ਅਭਿਮਾਨ) ਅਤੇ ਜੋਬਨ । ਇਨ੍ਹਾਂ ਠਗਾਂ ਨੇ ਜਗਤ ਨੂੰ ਠਗ ਲਿਆ, ਕਿਸੇ ਦੀ ਇੱਜ਼ਤ ਬਚ ਨਹੀਂ ਸਕੀ । ਜਿਹੜੇ ਕੋਈ ਗੁਰੂ ਦੀ ਚਰਨੀ ਜਾ ਲਗਦੇ ਹਨ, ਉਹ ਇਨ੍ਹਾਂ (ਠਗਾਂ) ਨੂੰ ਠਗ ਲੈਂਦੇ ਹਨ । ਹੇ ਨਾਨਕ ! ਹੋਰ ਕਿਤਨੇ ਹੀ ਭਾਗਹੀਣ ਹਨ (ਜੋ ਗੁਰੂ-ਸ਼ਰਨ ਨਹੀਂ ਲੈਂਦੇ ਅਤੇ) ਠਗੇ ਜਾ ਰਹੇ ਹਨ ।
**ਜਾਤਿ**- ਜਾਤਿ ਦਾ ਅਭਿਮਾਨ । **ਲਜ**- ਪੱਤ । **ਮੁਠੇ**- ਠਗੇ ।
[ਵੇਖੋ ੮੧੨]

**ਏਨਿ**: ਇਸ । ੧੧੩੫

**ਦਸ ਨਾਰੀ ਇਕੁ ਪੁਰਖੁ ਕਰਿ ਦਸੇ ਸਾਦਿ ਲੋਭਾਈਆ ॥**
**ਏਨਿ ਮਾਇਆ ਮੋਹਣੀ ਮੋਹੀਆ ਨਿਤ ਫਿਰਹਿ ਭਰਮਾਈਆ ॥**

ਮਾਰੂ (ਵਾਰ), ਮਹਲਾ ੫, ਪਉੜੀ ੬, ਸਫ਼ਾ ੧੦੯੬

**ਅਰਥ**: ਇਸ ਸਰੀਰ ਵਿਚ ਦਸ (ਇੰਦ੍ਰੀਆਂ) ਇਸਤ੍ਰੀਆਂ ਹਨ ਅਤੇ ਇਕ (ਮਨ) ਪੁਰਖ ਦੇ (ਸੰਸਕਾਰਾਂ) ਕਾਰਨ ਦਸੇ ਹੀ ਇੰਦ੍ਰੀਆਂ (ਪਦਾਰਥਕ) ਸਵਾਦਾਂ ਵਲ ਲੋਭਾਇਮਾਨ ਹਨ । (ਮਨ ਦੀਆਂ ਬਿਰਤੀਆਂ ਦੇ ਪ੍ਰਭਾਵ ਵਿਚ) ਇਸ ਚਪਲ-ਸੁੰਦਰੀ ਮਾਇਆ ਨੇ ਇਨ੍ਹਾਂ ਇਸਤ੍ਰੀਆਂ ਨੂੰ (ਅਜਿਹਾ) ਮੋਹਿਆ ਹੈ ਕਿ ਹਮੇਸ਼ਾ (ਪਦਾਰਥਕ-ਰਸਾਂ ਲਈ) ਭਟਕਦੀਆਂ ਹੀ ਰਹਿੰਦੀਆਂ ਹਨ ।
**ਨਾਰੀ**- ਇੰਦ੍ਰੀਆਂ, ਮਨ ਦੀਆਂ ਪਤਨੀਆਂ (ਭਾਵ ਮਨ ਦੀ ਇੱਛਾ ਅਨੁਸਾਰ ਕ੍ਰਿਆਸ਼ੀਲ ਰਹਿਣ ਵਾਲੀਆਂ) । **ਪੁਰਖੁ**- ਮਨ । **ਸਾਦਿ**- ਪਦਾਰਥਕ ਰਸ ।
[ਵੇਖੋ ੮੧੨]

**ਏਨੀ**: ਇਨ੍ਹਾਂ । ੧੧੩੬

**ਸਲੋਕ ਮ: ੧॥ ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ ॥**
**ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ ॥...੨॥**
ਮਲਾਰ (ਵਾਰ), ਮਹਲਾ ੧, ਪਉੜੀ ੨੩, ਸਫ਼ਾ ੧੨੮੮
ਵੇਖੋ 'ਏਨਾ' III-੧੧੩੪

[ਵੇਖੋ ੮੧੨]

**ਏਨੈ**: ਇਸ ਨੇ, ਉਸ ਨੇ । ੧੧੩੭

**ਜਾ ਤੂੰ ਤਾ ਕਿਆ ਹੋਰਿ ਮੈ ਸਚੁ ਸੁਣਾਈਐ ॥**
**ਮੁਠੀ ਧੰਧੈ ਚੋਰਿ ਮਹਲੁ ਨ ਪਾਈਐ ॥**
**ਏਨੈ ਚਿਤਿ ਕਠੋਰਿ ਸੇਵ ਗਵਾਈਐ ॥**
**ਜਿਤੁ ਘਟਿ ਸਚੁ ਨ ਪਾਇ ਸੁ ਭੰਨਿ ਘੜਾਈਐ ॥...੧੭॥**
ਮਾਝ (ਵਾਰ), ਮਹਲਾ ੧, ਪਉੜੀ ੧੭, ਸਫ਼ਾ ੧੪੬

**ਅਰਥ**: ਮੈਂ ਸੱਚ ਆਖਦਾ ਹਾਂ ਕਿ ਜੇ ਤੂੰ ਮੇਰੇ ਵਲ ਹੈਂ ਤਾਂ ਮੈਂ ਕਿਸੇ ਹੋਰ ਦਾ ਮੁਹਤਾਜ ਨਹੀਂ ਹੋ ਸਕਦਾ, ਜਿਸ (ਜੀਵ-ਇਸਤ੍ਰੀ) ਨੂੰ ਸੰਸਾਰਿਕ ਧੰਦੇ-ਰੂਪ ਚੋਰਾਂ ਨੇ ਠਗ ਲਿਆ (ਭਾਵ ਜਿਸ ਜੀਵ-ਇਸਤ੍ਰੀ ਨੇ ਪਰਮੇਸ਼ਰ ਨੂੰ ਤਿਆਗ ਕੇ ਮਾਇਆ ਦੀ ਮੁਹਤਾਜੀ ਸਹੇੜ ਲਈ) ਉਹ ਤੇਰਾ ਸੱਚਖੰਡ ਦਰਬਾਰ ਨਹੀਂ ਪਾ ਸਕਦੀ । (ਮਾਇਆ ਮੋਹ ਵਿਚ) ਉਸ ਨੇ ਚਿੱਤ ਦੀ ਕਠੋਰਤਾ ਕਰ ਕੇ ਕੀਤੀ ਹੋਈ ਸੇਵਾ ਐਵੇਂ ਗੁਆ ਲਈ । ਜਿਸ ਦੇ ਹਿਰਦੇ ਵਿਚ ਸੱਚ ਦਾ ਵਾਸਾ ਨਹੀਂ ਹੈ, ਉਹ (ਮਾਨਸ) ਹਮੇਸ਼ਾ ਘੜਿਆ ਜਾਂਦਾ ਅਤੇ ਟੁੱਟਦਾ ਹੈ (ਭਾਵ ਵਾਰ-ਵਾਰ ਜੰਮਦਾ ਅਤੇ ਮਰਦਾ ਹੈ) ।

**ਸੁਣਾਈਐ**- ਸੁਣਾਂਦਾ ਹਾਂ ; ਭਾਵ ਆਖਦਾ ਹਾਂ । **ਮਹਲੁ**- ਰੱਬ ਦਾ ਨਿਵਾਸ ਸਥਾਨ, ਸੱਚਖੰਡ । **ਸੇਵ ਗਵਾਈਐ**- ਸੇਵਾ ਗੁਆ ਲਈ ।

[ਵੇਖੋ ੮੧੨]

**ਏਨ੍ਾ**: ਇਨ੍ਹਾਂ । ੧੧੩੮

**ਮਾਇਆ ਮੋਹੁ ਪਰੇਤੁ ਹੈ ਕਾਮੁ ਕ੍ਰੋਧੁ ਅਹੰਕਾਰਾ ॥**
**ਏਹ ਜਮ ਕੀ ਸਿਰਕਾਰ ਹੈ ਏਨ੍ਾ ਉਪਰਿ ਜਮ ਕਾ ਡੰਡੁ ਕਰਾਰਾ ॥**
ਗੂਜਰੀ (ਵਾਰ), ਮਹਲਾ ੩, ਪਉੜੀ ੧੨, ਸਫ਼ਾ ੫੧੩

**ਅਰਥ**: ਮਾਇਆ ਦਾ ਪਿਆਰ ਅਤੇ ਕਾਮ, ਕ੍ਰੋਧ, ਅਹੰਕਾਰ (ਇਹ ਸਾਰੇ) ਪ੍ਰੇਤ (ਵਾਂਗ ਮਨੁੱਖ ਨੂੰ ਚੰਬੜੇ ਹੋਏ) ਹਨ । ਇਹ ਤਾਂ ਯਮਰਾਜ ਦੀ ਫ਼ੌਜ ਹੈ, ਇਨ੍ਹਾਂ ਦੇ ਰਾਹ ਤੇ ਚਲਣ ਵਾਲਿਆਂ ਲਈ ਦੁਖਦਾਈ ਮੌਤ ਦੀ ਕਰੜੀ ਸਜ਼ਾ (ਨਿਸ਼ਚਿਤ ਹੋਈ) ਹੈ ।

**ਜਮ**- ਮੌਤ ਦਾ ਫ਼ਰਿਸ਼ਤਾ, ਯਮਰਾਜ । **ਸਿਰਕਾਰ**- ਸਰਕਾਰ ; ਭਾਵ ਫ਼ੌਜ । **ਡੰਡੁ**- ਦੰਡ, ਸਜ਼ਾ । **ਕਰਾਰਾ**- ਕਰੜਾ ।

[ਵੇਖੋ ੮੧੨]

**ਏਨੀ**: ਇਨ੍ਹਾਂ । ੧੧੩੯

**ਜੇ ਤੂੰ ਤਾਰੂ ਪਾਣਿ ਤਾਹੂ ਪੁਛੁ ਤਿੜੰਨ੍ ਕਲ ॥**
**ਤਾਹੂ ਖਰੇ ਸੁਜਾਣ ਵੰਞਾ ਏਨ੍ੀ ਕਪਰੀ ॥**
ਸਲੋਕ (ਵਧੀਕ), ਮਹਲਾ ੧, ੩, ਸਫ਼ਾ ੧੪੧੦

**ਅਰਥ**: (ਹੇ ਮਨ !) ਜੇ ਤੂੰ (ਸੰਸਾਰ ਸਮੁੰਦਰ) ਦੇ ਪਾਣੀ ਨੂੰ ਤਰਨਾ ਹੈ, ਤਾਂ (ਤਰਨ ਦੀ ਜਾਚ) ਉਨ੍ਹਾਂ ਨੂੰ ਪੁੱਛ ਜੋ ਤਰਨ ਦੀ ਕਲਾ ਦੇ ਜਾਣੂੰ ਹਨ । ਉਹ ਮਨੁੱਖ (ਵਿਕਾਰਾਂ ਦੇ ਸਮੁੰਦਰ ਨੂੰ ਤਰਨ ਵਿਚ) ਬਹੁਤ ਪ੍ਰਬੀਨ ਹੁੰਦੇ ਹਨ । (ਉਨ੍ਹਾਂ ਦੀ ਸੰਗਤ ਕਰ ਕੇ) ਮੈਂ ਵੀ ਇਨ੍ਹਾਂ ਲਹਿਰਾਂ ਨੂੰ ਪਾਰ ਕਰ ਸਕਦਾ ਹਾਂ ।

**ਤਾਰੂ**- ਤਰਨ ਵਾਲਾ । **ਪਾਣਿ**- ਪਾਣੀ । **ਤਾਹੂ**- ਉਨ੍ਹਾਂ ਨੂੰ । **ਤਿੜੰਨ੍**- ਤਰਨ ਦੀ । **ਕਲ**- ਕਲਾ, ਜਾਚ । **ਖਰੇ ਸੁਜਾਣ**- ਪ੍ਰਬੀਨ । **ਕਪਰੀ**- ਲਹਿਰਾਂ । **ਵੰਞਾ**- ਪਾਰ ਕਰ ਸਕਦਾ ਹਾਂ ।

**ਨੋਟ**: ਕਈ ਬੀੜਾਂ ਵਿਚ 'ਏਨ੍ੀ' ਨੂੰ ਹਲੰਤ-ਮੁਕਤ ਅਰਥਾਤ 'ਏਨੀ' ਵੀ ਲਿਖਿਆ ਹੈ ।

[ਵੇਖੋ ੮੧੨]

**ਏਵ**: ਐਉਂ, ਇਸ ਤਰ੍ਹਾਂ । ੧੧੪੦

**ਮ: ੨॥... ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ ॥**
**ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥੩॥**
ਆਸਾ (ਵਾਰ), ਮਹਲਾ ੧, ਪਉੜੀ ੭, ਸਫ਼ਾ ੪੬੩

**ਅਰਥ**: (ਹੇ ਭਾਈ ! ਇਹ ਗੱਲ) ਇਸ ਤਰ੍ਹਾਂ ਵੀ (ਨਿਸ਼ਚਿਤ ਤੌਰ ਤੇ) ਨਹੀਂ ਕਹੀ ਜਾ ਸਕਦੀ ਕਿ ਪਰਮਾਤਮਾ (ਸੰਸਾਰ ਸਮੁੰਦਰ ਤੋਂ) ਕਿਸ ਨੂੰ ਪਾਰ ਉਤਾਰੇਗਾ ? ਹੇ ਨਾਨਕ ! ਜਿਸ ਮਨੁੱਖ ਨੂੰ (ਕਰਤਾਰ) ਪ੍ਰਕਾਸ਼-ਕਿਰਣਾਂ ਬਖ਼ਸ਼ੇ ਉਹ ਗੁਰੂ ਦੀ ਸਿੱਖਿਆ ਉਤੇ ਚਲ ਕੇ (ਇਹ ਰਹੱਸ) ਸਮਝ ਲੈਂਦਾ ਹੈ ।

**ਕਿਸੈ ਆਣੇ ਰਾਸਿ**- ਕਿਸ ਨੂੰ ਰਾਸ ਆਵੇਗਾ ; ਭਾਵ ਕਿਸ ਨੂੰ ਪਾਰ ਲਾਏਗਾ । **ਪਰਗਾਸੁ**- ਨਾਮ ਦਾ ਚਾਨਣ ।

[ਵੇਖੋ ੭੯੩]

**ਏਵ**: ਇਹ ਵੀ । ੧੧੪੧

**ਮ: ੩॥ ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ ॥**
**ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ ॥**
**ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ ॥੨॥**
ਸੋਰਠਿ (ਵਾਰ), ਮਹਲਾ ੪, ਪਉੜੀ ੧੯, ਸਫ਼ਾ ੬੪੮
ਵੇਖੋ '**ਉਸਟੀਅਹਿ**' ੨੧

[ਵੇਖੋ ੮੧੨]

**ਏਵਡ**: ਇਤਨੇ ਵੱਡੇ । ੧੧੪੨

**ਵਿਸਰੁ ਨਾਹੀ ਏਵਡ ਦਾਤੇ ॥ ਕਰਿ ਕਿਰਪਾ ਭਗਤਨ ਸੰਗਿ ਰਾਤੇ ॥**
**ਦਿਨਸੁ ਰੈਣਿ ਜਿਉ ਤੁਧੁ ਧਿਆਈ ਏਹੁ ਦਾਨੁ ਮੋਹਿ ਕਰਣਾ ਜੀਉ ॥੧॥**
ਮਾਝ, ਮਹਲਾ ੫, ੧੯, ਸਫ਼ਾ ੧੦੦

**ਅਰਥ**: ਹੇ ਇਤਨੇ ਵੱਡੇ ਬਖ਼ਸ਼ਿਸ਼ਾਂ ਕਰਨ ਵਾਲੇ (ਵਾਹਿਗੁਰੂ !) ਮੈਨੂੰ ਭੁਲ ਨਾ। (ਮੇਰੇ ਉਤੇ) ਕ੍ਰਿਪਾ ਕਰ ਕਿ ਮੈਂ ਤੇਰੇ ਭਗਤਾਂ ਦੀ ਸੰਗਤ ਵਿਚ ਮਗਨ

ਰਹਾਂ । ਮੈਨੂੰ ਇਹੋ-ਜਿਹਾ ਦਾਨ ਦਿਓ ਕਿ ਜਿਵੇਂ ਦਿਨ ਰਾਤ ਤੁਹਾਡਾ ਸਿਮਰਨ ਕਰਦਾ ਰਹਾਂ ।
[ਵੇਖੋ ੭੪੯]

**ਏਵਡੁ:** ਇਤਨਾ ਵੱਡਾ । ੧੧੪੩
**ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥**
ਜਪੁ, ਪਉੜੀ ੨੪, ਸਫ਼ਾ ੫
**ਅਰਥ:** ਇਤਨਾ ਵੱਡਾ ਅਤੇ ਉੱਚਾ ਕੋਈ (ਆਪ) ਹੋਵੇ, (ਤਾਂ) ਉਸ ਉੱਚੇ (ਵਾਹਿਗੁਰੂ) ਨੂੰ ਉਹੋ ਜਾਣ ਸਕਦਾ ਹੈ ।
[ਵੇਖੋ ੭੪੯]

**ਏਵੈ:** ਐਂਵੇ ਹੀ, ਬੇਕਾਰ, ਫ਼ਜ਼ੂਲ । ੧੧੪੪
**ਰੋਵਣੁ ਸਗਲ ਬਿਕਾਰੋ ਗਾਫਲੁ ਸੰਸਾਰੋ ਮਾਇਆ ਕਾਰਣਿ ਰੋਵੈ ॥**
**ਚੰਗਾ ਮੰਦਾ ਕਿਛੁ ਸੂਝੈ ਨਾਹੀ ਇਹੁ ਤਨੁ ਏਵੈ ਖੋਵੈ ॥...੪॥**
ਵਡ. (ਅਲਾ.), ਮਹਲਾ ੧, ੧, ਸਫ਼ਾ ੫੭੯
**ਅਰਥ:** ਸੰਸਾਰ ਗਾਫ਼ਲ ਹੈ, ਮਾਇਆ ਲਈ ਰੋਂਦਾ ਹੈ । (ਇਸ ਤਰ੍ਹਾਂ) ਦਾ ਰੋਣਾ ਫ਼ਜ਼ੂਲ ਹੈ । ਚੰਗੇ-ਮੰਦੇ ਦੀ (ਰੋਣ ਵਾਲੇ ਨੂੰ) ਕੁੱਛ ਸੋਝੀ ਨਹੀਂ, ਇਹ ਸਰੀਰ ਐਂਵੇ ਹੀ (ਰੋ-ਰੋ ਕੇ) ਖੀਣ ਕਰ ਦਿੰਦਾ ਹੈ ।
**ਬਿਕਾਰੋ**- ਫ਼ਜ਼ੂਲ ਹੈ। **ਗਾਫਲੁ**- ਅਗਿਆਨੀ । **ਖੋਵੈ**- ਕਮਜ਼ੋਰ ਕਰ ਲੈਂਦਾ ਹੈ ।
[ਵੇਖੋ ੭੯੩]

**ਏਵੈ:** ਐਉਂ, ਇਸ ਤਰ੍ਹਾਂ । ੧੧੪੫
**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥**
**ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰ ॥੪॥**
ਜਪੁ, ਪਉੜੀ ੪, ਸਫ਼ਾ ੨
**ਅਰਥ:** (ਚੰਗੇ-ਮੰਦੇ) ਕਰਮ ਕਰਨ ਨਾਲ ਤਾਂ (ਚੰਗਾ-ਮੰਦਾ) ਸਰੀਰ (ਜੂਨ) ਹੀ ਮਿਲਦਾ ਹੈ । ਮੁਕਤੀ ਦਾ ਦਰ ਤਾਂ (ਵਾਹਿਗੁਰੂ ਦੀ) ਬਖ਼ਸ਼ਿਸ਼ ਨਾਲ ਖੁਲ੍ਹਦਾ ਹੈ । ਹੇ ਨਾਨਕ ! ਇਸ ਤਰ੍ਹਾਂ ਸਮਝਣਾ ਚਾਹੀਦਾ ਹੈ, ਕਿ ਉਹ ਸੱਚ-ਸਰੂਪ ਵਾਹਿਗੁਰੂ (ਸਭ ਕੁਝ ਕਰਨ-ਕਾਰਨ ਸਮਰਥ) ਆਪ ਹੀ ਹੈ।
**ਭਾਵ:** ਜੀਵਨ ਨੂੰ ਜਨਮਾਂਤਰ-ਚੱਕਰ ਵਿਚ ਭਟਕਾਣ ਵਾਲਾ ਅਤੇ ਫਿਰ ਮੁਕਤੀ ਪ੍ਰਦਾਨ ਕਰਨ ਵਾਲਾ ਕੋਈ ਸਮਰਥ ਕਰਮ-ਚੱਕਰ ਨਹੀਂ ਹੈ। ਮਨੁੱਖ ਹੁਕਮ ਦਾ ਬੱਧਾ ਆਇਆ ਹੈ, ਬਖ਼ਸ਼ਿਸ਼ ਨਾਲ ਛੁਟ ਜਾਵੇਗਾ ।
**ਕਰਮੀ**- ਪੁੰਨ ਕਰਮ ਕਰ ਕੇ । **ਕਪੜਾ**- ਆਤਮਾ ਦਾ ਸਰੀਰ ਰੂਪੀ ਵਸਤ੍ਰ । **ਨਦਰੀ**- ਬਖ਼ਸ਼ਿਸ਼ ਨਾਲ ।
[ਵੇਖੋ ੭੯੩]



**ਸੰ :** ਨਾਲ । ੧੧੪੬
**ਭਵਜਲੁ ਸਾਇਰੁ ਸੇਤੁ ਨਾਮੁ ਹਰੀ ਕਾ ਬੋਹਿਥਾ ॥**
**ਤੁਅ ਸਤਿਗੁਰ ਸੰ ਹੇਤੁ ਨਾਮਿ ਲਾਗਿ ਜਗੁ ਉਧਰ੍ਉ ॥**
ਸਵ. (ਸੋਰਠੇ), ਮਹਲੇ ੫ ਕੇ, ਕਲ੍ਹ ੨, ਸਫ਼ਾ ੧੪੦੮
**ਅਰਥ:** ਸੰਸਾਰ (ਗਹਿਰਾ) ਸਮੁੰਦਰ ਹੈ, ਅਕਾਲ-ਪੁਰਖ ਦਾ ਨਾਮ (ਸਮੁੰਦਰ ਪਾਰ ਕਰਨ ਲਈ) ਪੁਲ ਅਤੇ ਜਹਾਜ਼ ਹੈ । (ਹੇ ਸਤਿਗੁਰੂ ਅਰਜੁਨ ਦੇਵ !) ਤੁਹਾਡਾ ਗੁਰੂ ਨਾਲ ਪਿਆਰ ਹੈ, ਨਾਮ ਵਿਚ ਜੁੜ ਕੇ (ਤੁਸਾਂ ਜੀਵਾਂ ਨੂੰ ਸੰਸਾਰ ਸਮੁੰਦਰ ਤੋਂ) ਬਚਾ ਲਿਆ ਹੈ ।
**ਸਾਇਰੁ**- ਸਮੁੰਦਰ । **ਸੇਤੁ**- ਪੁਲ । **ਬੋਹਿਥਾ**- ਜਹਾਜ਼ । **ਤੁਅ**- ਤੇਰਾ, ਤੁਹਾਡਾ । **ਹੇਤੁ**- ਪਿਆਰ ।
[ਸੰਸ. ਸਮ੍ (ਸਮੁ) ਸੋ+ਡਸੁ : ਦੇ ਨਾਲ, ਨਾਲ-ਨਾਲ, ਬਹੁਤ, ਖ਼ੂਬ, ਸਮਾਨ ।
ਪ੍ਰਾ. ਸੰ (ਸੰ) : ਬਹੁਤ, ਸੰਗ, ਸੁੰਦਰਤਾ, ਸ਼ੋਭਾ, ਯੋਗਤਾ ।]

**ਸੰਸਯਹ:** ਸ਼ੱਕ, ਦੁਬਿਧਾ । ੧੧੪੭
**ਮਤੇ ਸਮੇਵ ਚਰਣੰ ਉਧਰਣੰ ਭੈ ਦੁਤਰਹ ॥**
**ਅਨੇਕ ਪਾਤਿਕ ਹਰਣੰ ਨਾਨਕ ਸਾਧ ਸੰਗਮ ਨ ਸੰਸਯਹ ॥੬੭॥**
ਸਲੋਕ, ਸਹਸ. ਮਹਲਾ ੫, ੬੭, ਸਫ਼ਾ ੧੩੬੦
**ਅਰਥ:** ਜੋ ਮਨੁੱਖ (ਰੱਬ ਦੇ) ਚਰਨਾਂ ਦੀ ਲੀਨਤਾ ਵਿਚ ਮਸਤ ਹਨ, ਉਹ ਕਠਿਨ ਅਤੇ ਭਿਆਨਕ (ਸੰਸਾਰ ਸਮੁੰਦਰ ਵਿਚ ਡੁਬਣੋਂ) ਬਚ ਜਾਂਦੇ ਹਨ। ਹੇ ਨਾਨਕ ! (ਇਸ ਵਿਚ) ਕੋਈ ਸੰਦੇਹ ਨਹੀਂ ਕਿ ਸਾਧਾਂ ਦਾ ਸੰਗ ਬੇਅੰਤ ਪਾਪਾਂ ਦਾ ਨਾਸ਼ ਕਰਨ ਵਾਲਾ ਹੈ ।
**ਮਤੇ**- ਮਸਤ । **ਸਮੇਵ**- ਲੀਨ । **ਦੁਤਰਹ**- ਔਖਾ । **ਪਾਤਿਕ**- ਪਾਪ । **ਸੰਗਮ**- ਮੇਲ, ਸੰਗਤ ਸੰਗ ।
[ਸੰਸ. ਸੰਸ਼ਯ (ਸੰਸ਼ਯ) ਸਮ੍+ਸ਼ੀ+ਅਚ੍ : ਸੰਦੇਹ, ਅਨਿਸ਼ਚਿਤਤਾ, ਸੰਕੋਚ, ਸ਼ੰਕਾ, ਸ਼ੱਕ, ਡਰ, ਖ਼ਤਰਾ, ਸੰਭਾਵਨਾ ।
ਪ੍ਰਾ. ਸੰਸਯ (ਸੰਸਯ) : ਸੰਦੇਹ, ਸ਼ੰਕਾ ।]

**ਸੰਸਾ:** ਦੁਬਿਧਾ, ਸ਼ੱਕ ਵਾਲੀ ਬਿਰਤੀ, ਦੁਚਿੱਤੀ । ੧੧੪੮
**ਮਿਟਿ ਗਈ ਗਣਤ ਬਿਨਸਿਓ ਸੰਸਾ ॥**
**ਨਾਮਿ ਰਤੇ ਜਨ ਭਏ ਭਗਵੰਤਾ ॥੧॥ਰਹਾਉ॥**
ਆਸਾ, ਮਹਲਾ ੫, ੮੦, ਸਫ਼ਾ ੩੯੦

**ਅਰਥ:** ਗਿਣਤੀਆਂ (ਕਰਨ ਤੋਂ ਮਨ) ਹਟ ਗਿਆ, ਦੁਬਿਧਾ ਨਸ਼ਟ ਹੋ ਗਈ। ਨਾਮ ਵਿਚ ਰੰਗੀਜ ਕੇ ਭਾਗਸ਼ੀਲ ਹੋ ਗਏ।
**ਗਣਤ-** ਫ਼ਜ਼ੂਲ ਗਿਣਤੀਆਂ, ਚਿੰਤਾ।
[ਵੇਖੋ ੧੧੪੭]

**ਸੰਸਾਰੰ:** ਸੰਸਾਰ, ਦੁਨੀਆ। ੧੧੪੯

**ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਹ ਨ ਪ੍ਰਵੇਸੰ ॥**
**ਮਾਇਆ ਮੋਹੁ ਤਬ ਬਿਸਰਿ ਗਇਆ ਜਾਂ ਤਜੀਅਲੇ ਸੰਸਾਰੰ ॥੩॥**
ਸਿਰੀ., ਤ੍ਰਿਲੋਚਨ, ੨, ਸਫ਼ਾ ੯੨

**ਅਰਥ:** (ਹੇ ਭਾਈ !) ਜਦੋਂ ਦੁਨੀਆ ਛਡੇਂਗਾ ਤਾਂ ਮਾਇਆ ਦਾ ਸਾਰਾ ਪਿਆਰ ਭੁਲ ਜਾਵੇਂਗਾ। (ਤਦੋਂ) ਅਜਿਹੇ ਘੁੱਪ-ਹਨੇਰੇ ਰਾਹ ਤੇ (ਤੈਨੂੰ) ਚਲਣਾ ਪਵੇਗਾ, ਜਿਥੇ ਸੂਰਜ ਤੇ ਚੰਦ੍ਰਮਾ ਦਾ ਪ੍ਰਕਾਸ਼ ਵੀ ਪ੍ਰਵੇਸ਼ ਨਹੀਂ ਕਰ ਸਕਦਾ।
**ਬਿਖਮ ਘੋਰ-** ਬਹੁਤ ਦੁਰਗਮ ; ਭਾਵ ਘੁੱਪ ਹਨੇਰਾ। **ਰਵਿ-** ਸੂਰਜ। **ਸਸਿ-** ਚੰਦ੍ਰਮਾ। **ਤਜੀਅਲੇ-** ਛਡਣਾ ਪਵੇਗਾ।
[ਸੰਸ. ਸੰਸਾਰ: (ਸੰਸਾਰ:) ਸਮ੍+ਸ੍ਰ+ਘਞ੍ : ਮਾਰਗ ; ਸੰਸਾਰਿਕ ਜੀਵਨ-ਚੱਕਰ ; ਧਰਮ-ਨਿਰਪੇਖ ਜੀਵਨ ; ਲੌਕਿਕ-ਜ਼ਿੰਦਗੀ , ਸੰਸਾਰਿਕ ਜੀਵਨ ; ਦੁਨੀਆ ; ਆਵਾਗਮਨ ; ਜਨਮ-ਪਰੰਪਰਾ।
ਪ੍ਰਾ. ਸੰਸਾਰ (ਸੰਸਾਰ) : ਆਵਾਗਮਨ ; ਜਗਤ, ਵਿਸ਼ਵ।]

**ਨੋਟ:** ਭਾਰਤੀ ਸੰਸਕ੍ਰਿਤੀ ਵਿਚ ਸੰਸਾਰ ਨੂੰ ਜਗਤ, ਜਗ, ਸ੍ਰਿਸ਼ਟੀ, ਵਿਸ਼ਵ, ਦੁਨੀਆ ਆਦਿ ਨਾਵਾਂ ਨਾਲ ਅਭਿਵਿਅਕਤ ਕੀਤਾ ਜਾਂਦਾ ਹੈ। ਮਨੁੱਖ ਇਸ ਸੰਸਾਰ ਵਿਚ ਜਨਮ ਲੈਂਦਾ ਹੈ, ਇਸ ਦੇ ਦ੍ਰਿਸ਼ਾਂ ਨੂੰ ਵੇਖ-ਵੇਖ ਕੇ ਅਸਚਰਜ ਦੀ ਅਵਸਥਾ ਪ੍ਰਾਪਤ ਕਰਦਾ ਹੈ। ਗਿਆਨਮਈ ਸਥਿਤੀ ਵਿਚ ਇਸ ਦੇ ਪ੍ਰਪੰਚਕ ਬੰਧਨ ਤੋਂ ਮੁਕਤ ਹੋ ਕੇ ਪਰਮ-ਤੱਤ ਵਿਚ ਮਿਲਣ ਦੇ ਯਤਨ ਜਾਂ ਉਪਾਅ ਕਰਦਾ ਹੈ, ਪਰੰਤੂ ਅਗਿਆਨ ਦਾ ਠੱਗਿਆ ਇਸੇ ਦੇ ਮੋਹ-ਬੰਧਨ ਵਿਚ ਖਚਿਤ ਹੋ ਕੇ ਦੁਖ-ਸੁਖ ਭੋਗਦਾ ਹੈ। ਮਨੁੱਖ ਦੇ ਸਾਹਮਣੇ ਕਈ-ਪ੍ਰਕਾਰ ਦੇ ਪ੍ਰਸ਼ਨ ਆਉਂਦੇ ਹਨ ਕਿ ਇਹ ਸੰਸਾਰ ਕਿਸ ਨੇ ਬਣਾਇਆ ? ਕਿਵੇਂ ਬਣਾਇਆ ? ਇਸ ਦਾ ਵਿਸਤਾਰ ਕਿਤਨਾ ਹੈ ? ਇਸ ਦਾ ਸਰੂਪ ਕਿਹੋ ਜਿਹਾ ਹੈ ? ਇਸ ਦਾ ਅੰਤ ਕਿਵੇਂ ਅਤੇ ਕਦੋਂ ਹੋਵੇਗਾ ? ਇਸ ਤੋਂ ਮਨੁੱਖ ਖਲਾਸ ਕਿਵੇਂ ਹੋਵੇਗਾ ? ਇਨ੍ਹਾਂ ਪ੍ਰਸ਼ਨਾਂ ਦਾ ਉਤਰ ਆਦਿ-ਕਾਲ ਤੋਂ ਚਿੰਤਕ ਦੇਣ ਦਾ ਯਤਨ ਕਰਦੇ ਰਹੇ ਹਨ ਅਤੇ ਇਸ ਬਾਰੇ ਬਹੁਤ ਵਿਸਤਾਰ ਵਾਲਾ ਸਾਹਿਤ ਵੀ ਉਪਲਬਧ ਹੈ। ਪ੍ਰੰਤੂ ਸੰਸਾਰ-ਸੰਬੰਧਿਤ ਸਭ ਪ੍ਰਸ਼ਨਾਂ ਦਾ ਸਹੀ ਸਮਾਧਾਨ ਸ਼ਾਇਦ ਸੰਭਵ ਨਹੀਂ ਹੈ।

ਗੁਰਬਾਣੀ ਦਾ ਸੰਸਾਰ ਪ੍ਰਤੀ ਦ੍ਰਿਸ਼ਟੀਕੋਣ ਵਿਵਹਾਰਕ ਹੈ। ਵੇਦਾਂਤ ਵਾਂਗ ਜਗਤ ਮਿਥਿਆ ਜਾਂ ਪ੍ਰਪੰਚ ਨਹੀਂ ਕਿਉਂ ਜੁ ਸੱਚ ਤੋਂ ਸੱਚ ਪੈਦਾ ਹੋ ਸਕਦਾ ਹੈ ਝੂਠ ਨਹੀਂ, ਯਥਾ-

**ਜਾ ਤੂੰ ਵਡਾ ਸਭਿ ਵਡਿਆਂਈਆ ਚੰਗੈ ਚੰਗਾ ਹੋਈ ॥**
**ਜਾ ਤੂੰ ਸਚਾ ਤਾ ਸਭੁ ਕੋ ਸਚਾ ਕੂੜਾ ਕੋਇ ਨ ਕੋਈ ॥...੨॥**
ਮਾਝ (ਵਾਰ), ਮਹਲਾ ੧, ਪਉੜੀ ੧੫, ਸਫ਼ਾ ੧੪੫

ਜਗਤ ਬਿਨਸਨਹਾਰ ਜ਼ਰੂਰ ਹੈ, ਪਰ ਅਸਤ ਨਹੀਂ। ਕਾਲ ਦੀਆਂ ਸੀਮਾਵਾਂ ਵਿਚ ਇਸ ਦਾ ਅਸਤਿਤਵ ਸੱਚ ਉਤੇ ਆਧਾਰਿਤ ਹੈ, ਪਰ ਇਸ ਨੂੰ ਸੱਚ-ਸਰੂਪ ਸਮਝਣ ਲਈ ਗਿਆਨਮਈ ਦ੍ਰਿਸ਼ਟੀ ਦੀ ਲੋੜ ਹੈ। ਗੁਰਮਤਿ ਅਨੁਸਾਰ ਇਹ ਸੰਸਾਰ ਅਸੀਮ ਸੁੰਦਰਤਾ ਅਤੇ ਅਥਾਹ ਸੁਖ ਨਾਲ ਭਰਪੂਰ ਹੈ, ਪਰ ਸੁਖ ਅਤੇ ਸੁੰਦਰਤਾ ਨੂੰ ਮਾਨਣ ਵਾਸਤੇ ਮਨੁੱਖ ਨੂੰ ਸੰਜਮਿਤ ਜੀਵਨ ਦੀ ਸਹੀ ਪਰਿਪਾਲਨਾ ਦਾ ਬੋਧ ਹੋਣਾ ਚਾਹੀਦਾ ਹੈ। ਸੰਸਾਰ ਨੂੰ ਵਾਹਿਗੁਰੂ ਨੇ ਬਣਾਇਆ ਹੈ, ਪਰ ਕਿਵੇਂ ਅਤੇ ਕਦੋਂ ਬਣਾਇਆ ਹੈ, ਇਨ੍ਹਾਂ ਸਵਾਲਾਂ ਦੇ ਜਵਾਬ ਭਾਲਣ ਦੀ ਮਾਨਵ-ਜੀਵਨ ਲਈ ਕੋਈ ਉਪਯੋਗਤਾ ਨਹੀਂ, ਸੋ ਮਨੁੱਖ ਅਜਾਈਂ ਹੀ ਇਸ ਪਾਸੇ ਧਨ ਅਤੇ ਸਮਾਂ ਨਸ਼ਟ ਕਰ ਰਿਹਾ ਹੈ। ਇਸੇ ਧਨ ਅਤੇ ਸਮੇਂ ਨੂੰ ਮਨੁੱਖਤਾ ਦੇ ਉਥਾਨ ਵਿਚ ਲਾਣ ਨਾਲ ਸੰਸਾਰ ਵਿਚ ਮਨੁੱਖ ਦੇ ਜੀਵਨ-ਪੱਧਰ ਨੂੰ ਉੱਚਾ ਉਠਾਇਆ ਜਾ ਸਕਦਾ ਹੈ। ਸ੍ਰਿਸ਼ਟੀ ਇਤਨੀ ਵਿਸ਼ਾਲ ਹੈ ਕਿ ਇਸ ਦਾ ਅੰਤ ਮਨੁੱਖ ਕਦੇ ਨਹੀਂ ਪਾ ਸਕੇਗਾ। ਇਹ ਸੰਸਾਰ ਨਿਸ਼ਚਿਤ ਤੌਰ ਤੇ ਬਿਨਸਨਹਾਰ ਹੈ, ਪਰ ਕਦੋਂ ਅਤੇ ਕਿਵੇਂ ਬਿਨਸੇਗਾ ਇਸ ਸਹਿਮ ਤੋਂ ਮੁਕਤ ਹੋ ਕੇ ਸਾਰਿਆਂ ਦੇ ਜੀਵਨ ਨੂੰ ਚੰਗਾ ਬਣਾਉਣ ਦੇ ਯਤਨ ਹੀ ਸਾਰਥਕ ਹਨ। ਜਿਥੇ ਭਾਰਤੀ ਦਰਸ਼ਨ ਦੀ ਪ੍ਰੇਰਨਾ ਸੰਸਾਰ ਤੋਂ ਮੁਕਤ ਹੋਣ ਦੀ ਹੈ, ਉਥੇ ਗੁਰਮਤਿ ਨੇ ਇਸੇ ਜੀਵਨ ਨੂੰ ਚੰਗਾ ਬਣਾਉਣ ਉਤੇ ਬਹੁਤਾ ਬਲ ਦਿੱਤਾ ਹੈ।

**ਸੰਸਾਰ:** ਸੰਸਾਰ, ਦੁਨੀਆ। ੧੧੫੦

**ਦੁਖ ਸੁਖ ਦੋਊ ਸਮ ਕਰਿ ਜਾਨੈ ਬੁਰਾ ਭਲਾ ਸੰਸਾਰ ॥**
**ਸੁਧਿ ਬੁਧਿ ਸੁਰਤਿ ਨਾਮਿ ਹਰਿ ਪਾਈਐ ਸਤਸੰਗਤਿ ਗੁਰ ਪਿਆਰ ॥੨॥**
ਮਲਾਰ, ਮਹਲਾ ੧, ੫, ਸਫ਼ਾ ੧੨੫੬

**ਅਰਥ:** (ਅੰਮ੍ਰਿਤ-ਜੀਵਨ ਦਾ ਅਭਿਲਾਸ਼ੀ) ਮਨੁੱਖ ਦੁਖ ਅਤੇ ਸੁਖ (ਦੋਹਾਂ) ਨੂੰ ਇਕੋ ਜਿਹਾ ਜਾਣਦਾ ਹੈ, ਉਹ ਸੰਸਾਰ ਵਿਚ ਵਿਦਮਾਨ ਭਲੇ-ਬੁਰੇ ਮਨੁੱਖਾਂ ਨੂੰ ਵੀ ਸਮਦ੍ਰਿਸ਼ਟੀ ਨਾਲ ਦੇਖਦਾ ਹੈ। ਇਹ ਸੂਝ-ਬੂਝ ਨਾਮ ਵਿਚ ਸੁਰਤ ਲੀਨ ਕਰਨ ਨਾਲ ਮਿਲਦੀ ਹੈ। (ਨਾਮ ਦੀ ਚਾਹ) ਗੁਰੂ ਨਾਲ ਪਿਆਰ ਕਰ ਕੇ ਸਤਸੰਗਤ ਤੋਂ ਮਿਲਦੀ ਹੈ।
**ਸੁਧਿ ਬੁਧਿ-** ਸੂਝ-ਬੂਝ।
[ਵੇਖੋ ੧੧੪੯]

**ਸੰਸਾਰ (ਸਾਗਰ):** ਸੰਸਾਰ ਸਾਗਰ, ਭਵਜਲ। ੧੧੫੧

**ਅਧਿਕ ਗਰਤ ਸੰਸਾਰ ਸਾਗਰ ਕਰਿ ਦਇਆ ਚਾਰਹੁ ਧੋਰ ॥**
**ਸੰਤ ਸੰਗਿ ਹਰਿ ਚਰਨ ਬੋਹਿਥ ਉਧਰਤੇ ਲੈ ਮੋਰ ॥੧॥**
ਕੇਦਾਰਾ, ਮਹਲਾ ੫, ੧੦, ਸਫ਼ਾ ੧੧੨੧

ਵੇਖੋ 'ਅਧਿਕ ਗਰਤ' ੨੩੨੮
[ਵੇਖੋ ੧੧੪੯]

**ਸੰਸਾਰ (ਕਾਮ):** ਸੰਸਾਰ ਦੀਆਂ ਕਾਮਨਾਵਾਂ। ੧੧੫੨

**ਗਾਥਾ ਗੂੜ ਅਪਾਰੰ ਸਮਝਣੰ ਬਿਰਲਾ ਜਨਹ ॥**
**ਸੰਸਾਰ ਕਾਮ ਤਜਣੰ ॥ ਨਾਨਕ ਗੋਬਿੰਦ ਰਮਣੰ ਸਾਧ ਸੰਗਮਹ ॥**
ਗਾਥਾ, ਮਹਲਾ ੫, ੧੦, ਸਫ਼ਾ ੧੩੬੦

**ਅਰਥ**: ਇਸ ਗੁਹਜ ਅਤੇ ਅਪਾਰ ਕਥਾ ਨੂੰ ਕੋਈ ਵਿਰਲਾ ਮਨੁੱਖ ਸਮਝਦਾ ਹੈ ਕਿ ਸੰਸਾਰ ਦੀਆਂ ਕਾਮਨਾਵਾਂ ਤਿਆਗਣੀਆਂ ਹਨ ਅਤੇ ਗੋਬਿੰਦ ਦੇ ਨਾਮ ਦੀ ਪ੍ਰਾਪਤੀ ਸਾਧਸੰਗਤ ਵਿਚ ਵਿਚਰਨ ਨਾਲ ਹੁੰਦੀ ਹੈ ।
**ਗਾਥਾ**- ਉਸਤਤਿ, ਉਸਤਤਿ ਕਾਵਿ, ਸਲੋਕ । **ਗੂੜ**- ਡੂੰਘੀ, ਰਹੱਸਮਈ । **ਅਪਾਰੰ**- ਅਪਾਰ, ਅਕਥ । **ਕਾਮ**- ਕਾਮਨਾਵਾਂ । **ਰਮਣੰ**- ਵਿਚਰਨਾ । **ਸਾਧ ਸੰਗਮਹ**- ਭਲੇ ਪੁਰਖਾਂ ਦੀ ਸੰਗਤ ਵਿਚ ।
[ਵੇਖੋ ੧੧੪੯]

**ਸੰਸਾਰ (ਕੂਪ)**: ਸੰਸਾਰ ਰੂਪ ਖੂਹ । ੧੧੫੩

**ਏਕੋ ਆਪਿ ਵਰਤਦਾ ਪਿਆਰੇ ਘਟਿ ਘਟਿ ਰਹਿਆ ਸਮਾਇ ॥੭॥**
**ਸੰਸਾਰ ਕੂਪ ਤੇ ਉਧਰਿ ਲੈ ਪਿਆਰੇ ਨਾਨਕ ਹਰਿ ਸਰਣਾਇ ॥੮॥**

ਆਸਾ (ਬਿਰ.), ਮਹਲਾ ੫, ੩, ਸਫ਼ਾ ੪੩੨
ਵੇਖੋ '**ਉਧਰਿ**' ੩੩੫

[ਵੇਖੋ ੧੧੪੯]

**ਸੰਸਾਰਸਿ**: ਸੰਸਾਰ ਦਾ, ਸੰਸਾਰ ਦੇ । ੧੧੫੪

**ਮਹਲਾ ੨॥ ਨਿਹਫਲੰ ਤਸਿ ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ ॥**
**ਸਾਗਰੰ ਸੰਸਾਰਸਿ ਗੁਰਪਰਸਾਦੀ ਤਰਹਿ ਕੇ ॥...੨॥**

ਮਾਝ (ਵਾਰ), ਮਹਲਾ ੧, ਪਉੜੀ ੨੩, ਸਫ਼ਾ ੧੪੮

**ਅਰਥ**: ਜਦੋਂ ਤਕ ਮਨੁੱਖ ਵਾਹਿਗੁਰੂ ਨਾਲ ਸਾਂਝ ਨਹੀਂ ਬਣਾਂਦਾ, ਉਸ ਦਾ ਜਨਮ ਵਿਅਰਥ ਹੈ । ਗੁਰੂ ਦੀ ਕ੍ਰਿਪਾ ਨਾਲ ਸੰਸਾਰ ਦੇ ਸਮੁੰਦਰ ਨੂੰ ਤਰ ਜਾਈਦਾ ਹੈ (ਭਾਵ ਗੁਰੂ ਕ੍ਰਿਪਾ ਨਾਲ ਵਾਹਿਗੁਰੂ ਦੇ ਮਿਲਾਪ ਰਾਹੀਂ ਜਨਮ ਸਫਲ ਹੋ ਜਾਂਦਾ ਹੈ) ।
**ਨਿਹਫਲੰ**- ਨਿਸਫਲ ਹੈ । **ਤਸਿ**- ਉਸ ਦਾ । **ਜਨਮਸਿ**- ਜਨਮ । **ਜਾਵਤ**- ਜਦ ਤਕ । **ਬਿੰਦਤੇ**- ਵਿਦਤੇ, ਸਮਝਦੇ, ਸਮਝਦਾ । **ਬ੍ਰਹਮ ਨ ਬਿੰਦਤੇ**-
ਵਾਹਿਗੁਰੂ ਨੂੰ ਨਹੀਂ ਜਾਣਦਾ ; ਭਾਵ ਵਾਹਿਗੁਰੂ ਨਾਲ ਸਾਂਝ ਨਹੀਂ ਬਣਾਂਦਾ ।
[ਵੇਖੋ ੧੧੪੯]

**ਸੰਸਾਰਸੁ**: ਸੰਸਾਰ ਹੈ । ੧੧੫੫

**ਨਿਹਫਲੰ ਤਸੁ ਜਨਮਸੁ ਜਾਵਦ ਬ੍ਰਹਮ ਨ ਬਿਦੰਤੇ ॥**
**ਸਾਗਰੰ ਸੰਸਾਰਸੁ ਗੁਰਪਰਸਾਦੀ ਤਰਹਿ ਕੇ ॥...੨॥**

ਸਲੋਕ (ਸਹਸ.), ਮਹਲਾ ੧, ੨, ਸਫ਼ਾ ੧੩੫੩
ਵੇਖੋ '**ਸੰਸਾਰਸਿ**' III-੧੧੫੪

[ਵੇਖੋ ੧੧੪੯]

**ਸੰਸਾਰਹ**: ਸੰਸਾਰ ਨੂੰ । ੧੧੫੬

**ਬਿਚਰਤੇ ਨਿਰਭਯੰ ਸਤ੍ਰੁ ਸੈਨਾ ਧਾਯੰਤੇ ਗੋੁਪਾਲ ਕੀਰਤਨਹ ॥**
**ਜਿਤਤੇ ਬਿਸ੍ਵ ਸੰਸਾਰਹ ਨਾਨਕ ਵਸੵੰ ਕਰੋਤਿ ਪੰਚ ਤਸਕਰਹ ॥**

ਸਲੋਕ (ਸਹ.), ਮਹਲਾ ੫, ੨੯, ਸਫ਼ਾ ੧੩੫੬

**ਅਰਥ**: ਜੋ ਮਨੁੱਖ ਉੱਦਮ ਸਹਿਤ ਵਾਹਿਗੁਰੂ ਦੀ ਸਿਫ਼ਤ ਕਰਨ (ਸਤਿਸੰਗ ਵਿਚ ਜਾਂਦੇ ਹਨ), ਉਹ ਕਾਮਾਦਿ ਵੈਰੀਆਂ ਦੀ ਫ਼ੌਜ ਵਿਚ ਨਿਰਭੈ ਹੋ ਕੇ ਵਿਚਰਦੇ ਹਨ । ਹੇ ਨਾਨਕ ! ਜੋ ਪੰਜ ਕਾਮਾਦਿ ਚੋਰਾਂ ਨੂੰ ਵਸ ਕਰ ਲੈਂਦੇ ਹਨ, ਉਹ ਸਾਰੇ ਸੰਸਾਰ ਨੂੰ ਜਿੱਤ ਲੈਂਦੇ ਹਨ ।
**ਬਿਚਰਤੇ**- ਵਿਚਰਦੇ ਹਨ । **ਨਿਰਭਯੰ**- ਨਿਰਭੈ ਹੋ ਕੇ । **ਸਤ੍ਰੁ ਸੈਨਾ**- (ਕਾਮਾਦਿ) ਵੈਰੀਆਂ ਦੀ ਫ਼ੌਜ । **ਧਾਯੰਤੇ**- ਉਠ ਦੌੜਦੇ ਹਨ ਅਰਥਾਤ ਉੱਦਮ ਨਾਲ ਜਾਂਦੇ ਹਨ । **ਜਿਤਤੇ**- ਜਿੱਤ ਲੈਂਦੇ ਹਨ । **ਬਿਸ੍ਵ ਸੰਸਾਰਹ**- ਸਾਰੇ ਸੰਸਾਰ ਨੂੰ । **ਵਸੵੰ ਕਰੋਤਿ**- ਵਸ ਕਰ ਲੈਂਦੇ ਹਨ । **ਪੰਚ ਤਸਕਰਹ**- ਪੰਜ (ਕਾਮਾਦਿ) ਚੋਰਾਂ ਨੂੰ ।
[ਵੇਖੋ ੧੧੪੯]

**ਸੰਸਾਰਾ**: ਜਗਤ, ਦੁਨੀਆ, ਸੰਸਾਰ । ੧੧੫੭

**ਆਤਮਰਾਮੁ ਸੰਸਾਰਾ ॥ ਸਾਚਾ ਖੇਲੁ ਤੁਮ੍ਾਰਾ ॥......੪॥**

ਸੂਹੀ (ਛੰਤ), ਮਹਲਾ ੧, ੨, ਸਫ਼ਾ ੭੬੪

**ਅਰਥ**: (ਹੇ ਕਰਤਾਰ !) ਇਸ ਜਗਤ ਵਿਚ ਤੇਰੀ ਆਤਮਾ ਵਿਆਪਕ ਹੈ, (ਇਸ ਕਰ ਕੇ) ਤੇਰਾ ਇਹ (ਜਗਤ-) ਤਮਾਸ਼ਾ ਸੱਚੇ (ਆਧਾਰ ਵਾਲਾ) ਹੈ (ਅਰਥਾਤ ਸੱਚੇ ਆਧਾਰ ਕਾਰਨ ਇਹ ਰਚਨਾ ਅਸਲੋਂ ਸੱਚੀ ਹੈ) ।
[ਵੇਖੋ ੧੧੪੯]

**ਸੰਸਾਰਿ**: ਸੰਸਾਰ ਵਿਖੇ, ਸੰਸਾਰ ਵਿਚ । ੧੧੫੮

**ਜਿਹ ਅੰਮ੍ਰਿਤ ਬਚਨ ਬਾਣੀ ਸਾਧੂ ਜਨ ਜਪਹਿ ਕਰਿ ਬਿਚਿਤਿ ਚਾਓ ॥**
**ਆਨੰਦੁ ਨਿਤ ਮੰਗਲੁ ਗੁਰ ਦਰਸਨੁ ਸਫਲੁ ਸੰਸਾਰਿ ॥.....੨॥**

ਸਵ., ਮਹਲੇ ੪ ਕੇ, ਗਯੰਦ ੨, ਸਫ਼ਾ ੧੪੦

**ਅਰਥ**: ਜਿਸ ਸਤਿਗੁਰੂ ਜੀ ਦੇ (ਉਚਾਰਣ ਕੀਤੇ) ਗੁਰਬਾਣੀ ਰੂਪ ਅਮਰਪਦ
ਦੇਣ ਵਾਲੇ ਬਚਨ ਸਾਧਕ ਲੋਕ ਸਵੱਛ-ਚਿੱਤ ਅਤੇ ਉਤਸਾਹ ਨਾਲ (ਵਾਰ-ਵਾਰ) ਪੜ੍ਹਦੇ ਹਨ ਅਤੇ (ਇਨ੍ਹਾਂ ਬਚਨਾਂ ਦੇ ਆਸਰੇ) ਸਦਾ ਖ਼ੁਸ਼ੀ ਅਤੇ ਚਾਅ ਵਿਚ ਰਹਿੰਦੇ ਹਨ, (ਉਸ) ਗੁਰੂ (ਰਾਮਦਾਸ ਜੀ) ਦੇ ਦਰਸ਼ਨ ਕੀਤਿਆਂ (ਉਨ੍ਹਾਂ ਦਾ) ਸੰਸਾਰ ਵਿਚ ਆਉਣਾ ਸਫਲ ਹੋ ਜਾਂਦਾ ਹੈ।
**ਬਿਚਿਤਿ ਚਾਓ**- ਸਵੱਛ-ਚਿੱਤ ।
[ਵੇਖੋ ੧੧੪੯]

**ਸੰਸਾਰਿਆ**: ਸੰਸਾਰ । ੧੧੫੯

**ਤੁਝ ਬਿਨੁ ਨਾਹੀ ਕੋਇ ਬਿਨਉ ਮੋਹਿ ਸਾਰਿਆ ॥**
**ਕਰੁ ਗਹਿ ਲੇਹੁ ਦਇਆਲ ਸਾਗਰ ਸੰਸਾਰਿਆ ॥**

ਜੈਤ. (ਵਾਰ), ਮਹਲਾ ੫, ਪਉੜੀ ੧੬, ਸਫ਼ਾ ੭੦੯

**ਅਰਥ**: ਹੇ ਵਾਹਿਗੁਰੂ ! ਤੁਹਾਡੇ ਬਿਨਾ ਮੇਰੀ ਬੇਨਤੀ ਪੁਗਾਣ (ਭਾਵ ਅਰਦਾਸ ਅਨੁਸਾਰ ਬਾਂਛਤ-ਫਲ ਦੇਣ) ਵਾਲਾ ਹੋਰ ਕੋਈ ਨਹੀਂ । ਹੇ ਦਇਆਲੂ (ਪਿਤਾ) ! ਸੰਸਾਰ ਸਾਗਰ ਵਿਚ (ਮੇਰਾ) ਹੱਥ ਪਕੜ ਲਓ ।
**ਕਰੁ**- ਹੱਥ । **ਗਹਿ ਲਓ**- ਪਕੜ ਲਓ ।
[ਵੇਖੋ ੧੧੪੯]

**ਸੰਸਾਰੀ**: ਸੰਸਾਰਿਕ ਕਾਰ-ਵਿਹਾਰ ੧੧੬੦
ਵਿਚ ਲਗੇ ਲੋਕ, ਦੁਨੀਆਦਾਰ ।

**ਕਿਰਿਆਚਾਰ ਕਰਹਿ ਖਟੁ ਕਰਮਾ ਇਤੁ ਰਾਤੇ ਸੰਸਾਰੀ ॥**
**ਅੰਤਰਿ ਮੈਲੁ ਨ ਉਤਰੈ ਹਉਮੈ ਬਿਨੁ ਗੁਰ ਬਾਜੀ ਹਾਰੀ ॥੧॥**

ਗੂਜਰੀ (ਚਉ.), ਮਹਲਾ ੩, ੨, ਸਫ਼ਾ ੪੯੫

**ਅਰਥ**: ਦੁਨੀਆਦਾਰ ਲੋਕ ਧਾਰਮਿਕ ਰਸਮਾਂ ਅਤੇ (ਧਰਮ-ਸ਼ਾਸਤ੍ਰ ਦੇ ਦਰਸਾਏ) ਛੇ ਕਰਮ ਕਰਨ ਵਿਚ ਹੀ ਲਗੇ ਹੋਏ ਹਨ । ਉਨ੍ਹਾਂ ਦੇ ਅੰਦਰੋਂ (ਇਹ ਧਾਰਮਿਕ ਰੀਤਾਂ ਕਰਦਿਆਂ) ਅਹੰਕਾਰ ਦੀ ਮੈਲ ਨਹੀਂ ਲਹਿੰਦੀ, ਇੰਞ ਨਿਗੁਰੇ ਜੀਵਨ-ਬਾਜੀ ਹਾਰ ਕੇ (ਸੰਸਾਰ ਤੋਂ ਚਲੇ ਜਾਂਦੇ ਹਨ) ।

**ਕਿਰਿਆਚਾਰ**- ਧਾਰਮਿਕ ਕਰਮ-ਕਾਂਡ । **ਖਟੁ ਕਰਮਾ**- ਛੇ ਧਾਰਮਿਕ ਕਰਮ : ਇਸ਼ਨਾਨ, ਸੰਧਿਆ, ਜਪ, ਹੋਮ, ਅਤਿਥਿ-ਪੂਜਾ, ਦੇਵ-ਪੂਜਾ ।
[ਸੰਸ. संसारिक (ਸੰਸਾਰਿਕ) संसार+ठक् : ਲੌਕਿਕ, ਦੁਨਿਆਵੀ ।
ਪ੍ਰਾ. संसारिय (ਸੰਸਾਰਿਯ) : ਸੰਸਾਰ ਨਾਲ ਸੰਬੰਧ ਰਖਣ ਵਾਲਾ ।]

**ਸੰਸਾਰੀ**: ਸੰਸਾਰੀਆਂ ਵਾਲੀ ਸ਼ਰਾਬ । ੧੧੬੧

**ਦੁਇ ਪੁਰ ਜੋਰਿ ਰਸਾਈ ਭਾਠੀ ਪੀਉ ਮਹਾਰਸੁ ਭਾਰੀ ॥**
**ਕਾਮੁ ਕ੍ਰੋਧੁ ਦੁਇ ਕੀਏ ਜਲੇਤਾ ਛੂਟਿ ਗਈ ਸੰਸਾਰੀ ॥੨॥**

ਰਾਮ., ਕਬੀਰ, ੨, ਸਫ਼ਾ ੯੬੯

**ਅਰਥ**: (ਧਰਤੀ ਅਤੇ ਆਕਾਸ਼ ਰੂਪੀ) ਦੋਵੇਂ ਪੁੜ ਜੋੜ ਕੇ ਮੈਂ ਭੱਠੀ ਮਘਾਈ ਹੈ, ਹੁਣ ਬਹੁਤ ਭਾਰੀ ਆਨੰਦਦਾਇਕ (ਨਾਮ ਰੂਪੀ ਸ਼ਰਾਬ) ਦਾ ਰਸ ਪੀ ਰਿਹਾ ਹਾਂ । ਕਾਮ, ਕ੍ਰੋਧ, ਦੋਹਾਂ ਨੂੰ ਭੱਠੀ ਦਾ ਬਾਲਣ ਬਣਾਇਆ ਹੈ (ਭਾਵ ਕਾਮ, ਕ੍ਰੋਧ ਆਦਿ ਸਾੜ ਦਿੱਤੇ ਹਨ) ਅਤੇ ਸੰਸਾਰੀਆਂ ਵਾਲੀ ਮਦਿਰਾ ਦਾ ਤਿਆਗ ਕਰ ਦਿੱਤਾ ਹੈ ।

**ਨੋਟ**: ਧਰਤੀ ਅਤੇ ਆਕਾਸ਼ ਦੋਵੇਂ ਪੁੜ ਜੋੜਨ ਦਾ ਭਾਵ ਹੈ ਸੂਖਮ ਆਤਮਾ (ਆਕਾਸ਼) ਅਤੇ ਸਥੂਲ ਸਰੀਰ (ਧਰਤੀ) ਨੂੰ ਇਕ ਰਸ ਕਰ ਲਿਆ ਹੈ ; ਅਰਥਾਤ ਸਰੀਰ ਦਾ ਮੂੰਹ ਆਤਮਾ ਵਲ ਕਰ ਦਿੱਤਾ ਹੈ । ਕੁਝ ਵਿਦਵਾਨ 'ਦੁਇ ਪੁਰ' ਦੇ ਅਰਥ ਜੀਵ ਅਤੇ ਈਸ਼੍ਵਰ ਵੀ ਕਰਦੇ ਹਨ, ਪਰ ਬਹੁਤੇ ਵਿਦਵਾਨਾਂ ਧਰਤੀ ਅਤੇ ਆਕਾਸ਼ ਹੀ ਮੰਨੇ ਹਨ, ਕਿਉਂ ਜੁ ਬਾਣੀ ਵਿਚ ਹੋਰ ਬਹੁਤੀ ਥਾਈਂ ਦੋ ਪੁੜ ਧਰਤੀ-ਆਕਾਸ਼ ਨੂੰ ਕਿਹਾ ਗਿਆ ਹੈ ।

**ਪੁਰ**- ਪੁੜ । **ਜੋਰਿ**- ਜੋੜ ਕੇ । **ਰਸਾਈ**- ਰਸ ਕਢਣ ਲਈ ਗਰਮ ਕੀਤੀ, ਮਘਾਈ । **ਭਾਠੀ**- ਭੱਠੀ, ਸ਼ਰਾਬ ਕਢਣ ਵਾਲੀ ਭੱਠੀ । **ਜਲੇਤਾ**- ਬਾਲਣ ।
[ਵੇਖੋ ੧੧੬੩]

**ਸੰਸਾਰੀ**: ਦੁਨਿਆਵੀ (ਆਸਰਾ) । ੧੧੬੨

**ਮਾਧਉ ਜਾ ਕਉ ਹੈ ਆਸ ਤੁਮਾਰੀ ॥**
**ਤਾ ਕਉ ਕਛੁ ਨਾਹੀ ਸੰਸਾਰੀ ॥੧॥ਰਹਾਉ॥**

ਗਉੜੀ, ਮਹਲਾ ੫, ੧੧੦, ਸਫ਼ਾ ੧੮੯

**ਅਰਥ**: ਹੇ ਮਾਇਆਪਤੀ (ਪਰਮੇਸ਼ਰ) ! ਜਿਨ੍ਹਾਂ ਸੇਵਕਾਂ ਨੂੰ ਤੇਰੀ ਦ੍ਰਿੜ੍ਹ-ਆਸ ਹੁੰਦੀ ਹੈ, ਉਹ ਦੁਨਿਆਵੀ (ਆਸਰੇ ਨੂੰ) ਕੁਝ ਨਹੀਂ ਸਮਝਦੇ ।

**ਮਾਧਉ**- ਮਾਇਆਪਤੀ, ਪ੍ਰਭੂ ।
[ਵੇਖੋ ੧੧੬੦]

**ਸੰਸਾਰੀ**: ਸੰਸਾਰ ਉਤਪੰਨ ਕਰਨ ਵਾਲਾ, ਬ੍ਰਹਮਾ । ੧੧੬੩

**ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥**
**ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥**

ਜਪੁ, ਪਉੜੀ ੩੦, ਸਫ਼ਾ ੭

ਵੇਖੋ '**ਏਕਾ**' III-੧੦੮੭

[ਵੇਖੋ ੧੧੬੦]

**ਸੰਸਾਰੀ**: ਗ੍ਰਿਹਸਤੀ । ੧੧੬੪

**ਮਮਤਾ ਮੋਹੁ ਕਾਮਣਿ ਹਿਤਕਾਰੀ ॥ ਨਾ ਅਉਧੂਤੀ ਨਾ ਸੰਸਾਰੀ ॥੧॥**

ਰਾਮ. (ਅਸ.), ਮਹਲਾ ੧, ੨, ਸਫ਼ਾ ੯੦੩

**ਅਰਥ**: ਜਿਸ ਮਨੁੱਖ ਨੂੰ ਮਾਇਆ ਦਾ ਮੋਹ, ਮੈਂ-ਮੇਰੀ ਅਤੇ ਇਸਤ੍ਰੀ-ਪ੍ਰੇਮ ਨੇ ਜਕੜਿਆ ਹੋਵੇ (ਪਰ ਭੇਖ ਤਿਆਗੀ ਦਾ ਕਰੇ, ਦਰਅਸਲ) ਨਾ ਤਾਂ ਉਹ ਤਿਆਗੀ ਹੁੰਦਾ ਹੈ ਅਤੇ ਨਾ ਹੀ ਗ੍ਰਿਹਸਤੀ ।

**ਕਾਮਣਿ ਹਿਤਕਾਰੀ**- ਇਸਤ੍ਰੀ-ਮੋਹ ਵਿਚ ਫਸਿਆ (ਮਨੁੱਖ) । ਇਸਤ੍ਰੀ-ਮੋਹ ਵਿਚ ਫਸਣ ਦਾ ਭਾਵ ਪਰਾਈਆਂ ਇਸਤ੍ਰੀਆਂ ਪਿੱਛੇ ਮਨ ਦਾ ਭਟਕਦੇ ਫਿਰਨਾ ਹੈ । ਸਾਧਾਰਨ ਗ੍ਰਿਹਸਤੀ ਦਾ ਆਪਣੀ ਪਤਨੀ ਪ੍ਰਤੀ ਸੱਚਾ ਸਨੇਹ ਨਿੰਦਿਤ ਨਹੀਂ ਹੈ । **ਅਉਧੂਤੀ**- ਤਿਆਗੀ ।
[ਵੇਖੋ ੧੧੬੦]

**ਸੰਸਾਰੁ**: ਦੁਨੀਆ, ਦੁਨੀਆ ਦੇ ਲੋਕ । ੧੧੬੫

**ਨਾਨਕ ਸਰਣਿ ਤੁਮ੍ਾਰੀ ਕਰਤੇ ਤੂੰ ਪ੍ਰਭ ਪ੍ਰਾਨ ਅਧਾਰ ॥**
**ਹੋਇ ਸਹਾਈ ਜਿਸੁ ਤੂੰ ਰਾਖਹਿ ਤਿਸੁ ਕਹਾ ਕਰੇ ਸੰਸਾਰੁ ॥੨॥**

ਗੂਜਰੀ, ਮਹਲਾ ੫, ੨੩, ਸਫ਼ਾ ੫੦੦

**ਅਰਥ**: ਹੇ ਕਰਤਾ-ਪੁਰਖ ! ਨਾਨਕ ਆਪ ਦੀ ਸ਼ਰਨ ਹੈ, ਤੁਸੀਂ ਸਾਡੇ ਸਵਾਸਾਂ ਨੂੰ ਆਸਰਾ ਦੇਣ ਵਾਲੇ ਪਰਮੇਸ਼ਰ (ਜੀ) ਹੋ । ਆਪ ਸਹਾਇਕ ਹੋ ਕੇ ਜਿਸ ਨੂੰ ਰਖ ਲੈਂਦੇ ਹੋ, ਉਸ ਦਾ ਸੰਸਾਰ ਕੁਝ ਨਹੀਂ ਕਰ ਸਕਦਾ ।
[ਵੇਖੋ ੧੧੬੦]

**ਸੰਸਾਰੇ**: ਸੰਸਾਰ ਵਿਚ, ਭਾਵ ਗ੍ਰਿਹਸਤ ਜੀਵਨ ਵਿਚ । ੧੧੬੬

**ਸੰਤੋਖੁ ਭਇਆ ਸੰਸਾਰੇ ॥ ਗੁਰ ਪੂਰੈ ਲੈ ਤਾਰੇ ॥੧॥**

ਸੋਰਠਿ, ਮਹਲਾ ੫, ੮੫, ਸਫ਼ਾ ੬੨੯

**ਅਰਥ**: ਸੰਸਾਰ ਵਿਚ (ਰਹਿੰਦੇ ਹੋਏ) ਸੰਤੋਖ ਹੋ ਗਿਆ ਹੈ, ਪੂਰੇ ਗੁਰੂ ਨੇ ਤਾਰ ਲਿਆ ਹੈ ।

**ਭਾਵ**: ਸੱਚੇ ਗੁਰੂ ਨੇ ਸੰਸਾਰ ਸਮੁੰਦਰ ਤੋਂ ਇਸ ਤਰ੍ਹਾਂ ਪਾਰ ਲਾਇਆ ਹੈ ਕਿ ਗ੍ਰਿਹਸਤ ਦੇ ਸੁਖ ਭੋਗਦਿਆਂ ਜੀਵਨ ਵਿਚ ਸੰਤੋਖ ਹੋ ਗਿਆ ਹੈ ।
[ਵੇਖੋ ੧੧੪੯]

**ਸੰਸਾਰੈ**: ਸੰਸਾਰ । ੧੧੬੭

**ਹਮ ਤਿਸ ਕਾ ਬਹੁ ਜਾਨਿਆ ਭੇਉ ॥ਜਬ ਹੂਏ ਕ੍ਰਿਪਾਲ ਮਿਲੇ ਗੁਰਦੇਉ ॥**
**ਕਹੁ ਕਬੀਰ ਅਬ ਬਾਹਰਿ ਪਰੀ ॥ ਸੰਸਾਰੈ ਕੈ ਅੰਚਲਿ ਲਰੀ ॥੪॥**

ਗੋਂਡ, ਕਬੀਰ, ੭, ਸਫ਼ਾ ੮੭੨

**ਅਰਥ**: ਜਦੋਂ ਕ੍ਰਿਪਾਲ ਹੋ ਕੇ ਗੁਰਦੇਵ ਮਿਲੇ ਤਾਂ ਅਸਾਂ ਇਸ (ਮਾਇਆ) ਦਾ ਬਹੁਤਾ ਭੇਦ ਜਾਣ ਲਿਆ । ਕਬੀਰ ਆਖਦਾ ਹੈ ! ਸਾਨੂੰ ਇਹ ਹੁਣ ਛਡ ਗਈ ਹੈ, ਪਰ ਸੰਸਾਰ ਦੇ ਪੱਲੇ ਨਾਲ ਲਗੀ ਪਈ ਹੈ ।

**ਬਹੁ**- ਬਹੁਤਾ, ਚੰਗੀ ਤਰ੍ਹਾਂ । **ਭੇਉ**- ਭੇਦ । **ਬਾਹਰਿ ਪਰੀ**- ਮਨ ਵਿਚੋਂ ਨਿਕਲ ਗਈ ਹੈ, ਭਾਵ ਛਡ ਗਈ । **ਅੰਚਲਿ**- ਪੱਲੇ ਨਾਲ । **ਲਰੀ**- ਲਗੀ ਪਈ ਹੈ ।

[ਵੇਖੋ ੧੧੪੯]

**ਸੰਸਾਰੋ**: ਸੰਸਾਰ, ਸੰਸਾਰ ਨੂੰ । ੧੧੬੮

**ਸੋਈ ਮਉਲਾ ਜਿਨਿ ਜਗੁ ਮਉਲਿਆ ਹਰਿਆ ਕੀਆ ਸੰਸਾਰੋ ॥**
**ਆਬ ਖਾਕੁ ਜਿਨਿ ਬੰਧਿ ਰਹਾਈ ਧੰਨੁ ਸਿਰਜਣਹਾਰੋ ॥੧॥**

ਸਿਰੀ., ਮਹਲਾ ੧, ੨੮, ਸਫ਼ਾ ੨੪

**ਅਰਥ**: ਹੇ ਮਨੁੱਖ ! ਤੇਰਾ ਸਹਾਇਕ ਉਹੀ (ਪ੍ਰਭੂ) ਹੈ, ਜਿਸ ਨੇ ਸੰਸਾਰ ਨੂੰ ਹਰਿਆ-ਭਰਿਆ ਕੀਤਾ ਹੈ, ਜਿਸ ਦੇ ਕਾਰਨ ਇਹ ਸੰਸਾਰ ਬਹੁਤ ਖ਼ੂਬਸੂਰਤ ਹੈ । ਉਹ ਕਰਤਾਰ ਧੰਨ ਹੈ, ਜਿਸ ਨੇ ਸਮੁੰਦਰਾਂ ਅਤੇ ਥਲਾਂ ਦੀਆਂ ਸੀਮਾਵਾਂ (ਅਰਥਾਤ ਮਰਯਾਦਾ) ਨਿਸ਼ਚਿਤ ਕੀਤੀ ਹੋਈ ਹੈ ।

**ਮਉਲਾ**- ਮਦਦਗਾਰ, ਪਰਮਾਤਮਾ । **ਜਿਨਿ**- ਜਿਸ ਨੇ, ਜਿਸ ਦੇ ਕਾਰਨ । **ਮਉਲਿਆ**- ਪ੍ਰਫੁਲਿਤ ਭਾਵ ਖ਼ੂਬਸੂਰਤ । **ਆਬ**- ਪਾਣੀ, ਸਮੁੰਦਰ । **ਖਾਕੁ**- ਮਿੱਟੀ, ਥਲ ।

[ਵੇਖੋ ੧੧੪੯]

**ਸੰਸਾਰੋਵਾ**: ਸੰਸਾਰ, ਜਗਤ । ੧੧੬੯

**ਬਾਬਾ ਆਇਆ ਹੈ ਉਠਿ ਚਲਣਾ ਅਧ ਪੰਧੈ ਹੈ ਸੰਸਾਰੋਵਾ ॥**
**ਸਿਰਿ ਸਿਰਿ ਸਚੜੈ ਲਿਖਿਆ ਦੁਖੁ ਸੁਖੁ ਪੁਰਬਿ ਵੀਚਾਰੋਵਾ ॥...੨॥**

ਵਡ. (ਅਲਾ.), ਮਹਲਾ ੧, ੪, ਸਫ਼ਾ ੫੮੧

ਵੇਖੋ **'ਅਧ'** ੨੨੯੮

[ਵੇਖੋ ੧੧੪੯]

**ਸੰਸੇ**: ਭਰਮ, ਸ਼ੱਕ । ੧੧੭੦

**ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ ॥**
**ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ ॥੨॥**

ਗਉੜੀ (ਸੋਹਿਲਾ), ਮਹਲਾ ੫, ੫ ਸਫ਼ਾ ੧੩

ਵੇਖੋ **'ਅਕਥ ਕਥਾ'** ੧੯੮੪

[ਵੇਖੋ ੧੧੪੭]

**ਸੰਸੈ**: ਦੁਵਿਧਾ, ਸੰਦੇਹ । ੧੧੭੧

**ਸੰਸੈ ਭਰਮੁ ਨਹੀ ਕਛੁ ਬਿਆਪਤ ॥ ਪ੍ਰਗਟ ਪ੍ਰਤਾਪੁ ਤਾਹੂ ਕੋ ਜਾਪਤ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੩, ਸਫ਼ਾ ੨੫੦

**ਅਰਥ**: (ਰੱਬੀ ਜੋਤਿ ਦੀ ਸਰਬ-ਵਿਆਪਕਤਾ ਵਿਚ ਵਿਸ਼ਵਾਸ ਕਰਨ ਵਾਲਿਆਂ ਨੂੰ) ਅਗਿਆਨ ਅਤੇ ਸੰਦੇਹ ਵਰਗੀ ਕੋਈ ਵੀ ਚੀਜ਼ ਨਹੀਂ ਪੋਹ ਸਕਦੀ । ਉਨ੍ਹਾਂ ਨੂੰ ਵਾਹਿਗੁਰੂ ਦਾ ਪ੍ਰਤਾਪ (ਸਭ ਪਾਸੇ) ਪ੍ਰਤੱਖ ਨਜ਼ਰ ਆਉਂਦਾ ਹੈ ।

**ਨਹੀ ਬਿਆਪਤ**- ਵਿਆਪਦਾ ਨਹੀਂ, ਪੋਹ ਨਹੀਂ ਸਕਦਾ । **ਤਾਹੂ**- ਉਨ੍ਹਾਂ ਨੂੰ । **ਜਾਪਤ**- ਜਾਪਦਾ ਹੈ, ਦਿਸਦਾ ਹੈ ।

[ਵੇਖੋ ੧੧੪੭]

**ਸੰਕ**: ਸੰਸਾ, ਡਰ, ਤੌਖਲਾ, ਸੰਦੇਹ । ੧੧੭੨

**ਏਹੁ ਮਨੁ ਦੀਜੈ ਸੰਕ ਨ ਕੀਜੈ ਗੁਰਮੁਖਿ ਤਜਿ ਬਹੁ ਮਾਣਾ ॥**
**ਨਾਨਕ ਦੀਨ ਭਗਤ ਭਵ ਤਾਰਣ ਤੇਰੇ ਕਿਆ ਗੁਣ ਆਖਿ ਵਖਾਣਾ ॥੨॥**

ਸੂਹੀ (ਛੰਤ), ਮਹਲਾ ੫, ੧, ਸਫ਼ਾ ੭੭੭

**ਅਰਥ**: ਹੇ ਭਾਈ ! ਆਪਣਾ ਇਹ ਮਨ ਗੁਰੂ ਨੂੰ ਅਰਪਨ ਕਰ ਦੇ ਅਤੇ ਰਤਾ ਭਰ ਵੀ ਮਨ ਵਿਚ ਸੰਸਾ ਨਾ ਕਰ, (ਬਸ) ਗੁਰੂ ਦੇ ਸਨਮੁਖ ਹੋ ਕੇ ਬਹੁ-ਪ੍ਰਕਾਰੀ ਗੁਮਾਨ ਦੂਰ ਕਰ । (ਜਿਗਿਆਸੂ ਨੂੰ ਸੰਬੋਧਨ ਕਰਨ ਉਪਰੰਤ ਹੁਣ ਗੁਰੂ ਜੀ ਵਾਹਿਗੁਰੂ ਅੱਗੇ ਬੇਨਤੀ ਕਰਦੇ ਹਨ ) । ਨਾਨਕ ਆਖਦਾ ਹੈ ! ਹੇ ਗ਼ਰੀਬਾਂ ਅਤੇ ਭਗਤਾਂ ਨੂੰ ਸੰਸਾਰ-ਸਮੁੰਦਰ ਤਾਰਨ ਵਾਲੇ ਮੈਂ ਤੇਰੇ ਕਿਹੜੇ-ਕਿਹੜੇ ਗੁਣ ਬਿਆਨ ਕਰਾਂ ? (ਭਾਵ ਤੂੰ ਵਰਣਨ ਤੋਂ ਪਰੇ ਹੈਂ) ।

**ਬਹੁ**- ਬਹੁਤ, ਬਹੁਤ ਤਰ੍ਹਾਂ ਦਾ ! **ਮਾਣਾ**- ਮਾਨ, ਅਹੰਕਾਰ । **ਦੀਨ**- ਗ਼ਰੀਬਾਂ ਨੂੰ । **ਭਗਤ**- ਭਗਤਾਂ ਨੂੰ । **ਭਵ**- ਸੰਸਾਰ-ਸਮੁੰਦਰ ।

[ਸੰਸ. ਸ਼ਙ੍ਕ (ਸ਼ਙ੍ਕ) ਸ਼ਕ+ਅਚ੍ ਵਾ+ਸੁਮ੍ : ਸ਼ੰਕਾ ਕਰਨਾ, ਡਰਨਾ, ਡਰ, ਸ਼ੱਕ, ਸੰਦੇਹ ਕਰਨਾ, ਭਰੋਸਾ ਨਾ ਕਰਨਾ ।
ਪ੍ਰਾ. ਸੰਕ (ਸੰਕ) : ਸੰਸਾ ਕਰਨਾ, ਸੰਦੇਹ ਕਰਨਾ, ਭੈ ਕਰਨਾ, ਡਰਨਾ ।]

**ਸੰਕਟ**: ਦੁਖ, ਤਕਲੀਫ਼ਾਂ, ਮੁਸੀਬਤਾਂ, ਕਲਿ-ਕਲੇਸ਼ ਆਦਿਕ । ੧੧੭੩

**ਮ: ੫॥ ਜਿਸੁ ਸਿਮਰਤ ਸੰਕਟ ਛੁਟਹਿ ਅਨਦ ਮੰਗਲ ਬਿਸ੍ਰਾਮ ॥**
**ਨਾਨਕ ਜਪੀਐ ਸਦਾ ਹਰਿ ਨਿਮਖ ਨ ਬਿਸਰਉ ਨਾਮੁ ॥੨॥**

ਗਉੜੀ (ਵਾਰ), ਮਹਲਾ ੫, ਪਉੜੀ ੧੦, ਸਫ਼ਾ ੩੨੦

**ਅਰਥ**: ਜਿਸ ਨੂੰ ਯਾਦ ਕੀਤਿਆਂ ਮੁਸੀਬਤਾਂ ਤੋਂ ਛੁੱਟ ਜਾਈਦਾ ਹੈ । ਆਨੰਦ-ਮੰਗਲ ਵਿਚ ਟਿਕ ਜਾਈਦਾ ਹੈ । ਸਦਾ (-ਸਦਾ ਐਸੇ) ਅਕਾਲ-ਪੁਰਖ ਨੂੰ ਜਪੀਏ, ਮੈਨੂੰ ਪਲ ਭਰ ਨਾਮ ਨਾ ਭੁਲੇ ।

[ਸੰਸ. ਸङ्कट (ਸङ्कਟ) ਸਮ੍+ਕਟ੍+ਅਚ੍ : ਦੁਖ, ਕਠਿਨਾਈ, ਦੁਰਦਸ਼ਾ, ਡਰ, ਖ਼ਤਰਾ, ਭੀੜਾ ਰਸਤਾ, ਤੰਗ ਘਾਟੀ, ਤੰਗ ਦੱਰਾ ।
ਪ੍ਰਾ. ਸੰਕਡ (ਸੰਕਡ) : ਤੰਗ, ਭੀੜਾ, ਔਖਾ, ਦੁਖ ।]

**ਸੰਕਟ (ਦੁਆਰਾ):** ਕਸ਼ਟਾਂ ਦਾ ਦਰਵਾਜ਼ਾ, ਜਨਮ । ੧੧੭੪

**ਜਨਮ ਮਰਨ ਕਾਟੇ ਗੁਰਬਚਨੀ ਬਹੁੜਿ ਨ ਸੰਕਟ ਦੁਆਰਾ ॥**
**ਨਾਨਕ ਸਰਨਿ ਗਹੀ ਸੁਆਮੀ ਕੀ ਪੁਨਹ ਪੁਨਹ ਨਮਸਕਾਰਾ ॥੨॥**

ਟੋਡੀ, ਮਹਲਾ ੫, ੨੮, ਸਫ਼ਾ ੭੧੭

**ਅਰਥ:** ਗੁਰੂ ਨੇ ਆਪਣੇ ਬਚਨਾਂ ਦੁਆਰਾ ਜਨਮ-ਮਰਨ ਕਟ ਦਿੱਤੇ । ਮੁੜ ਜਨਮ ਨਹੀਂ ਹੋਵੇਗਾ । ਨਾਨਕ ਨੇ ਵਹਿਗੁਰੂ ਦੀ ਸ਼ਰਨ ਲੈ ਲਈ ਹੈ ਅਤੇ ਵਾਰ-ਵਾਰ (ਉਸੇ ਨੂੰ) ਨਮਸਕਾਰ ਕਰ ਰਿਹਾ ਹੈ ।

**ਸਰਨਿ ਗਹੀ-** ਸ਼ਰਨ ਪਕੜੀ, ਸ਼ਰਨ ਲੈ ਲਈ । **ਪੁਨਹ ਪੁਨਹ-** ਵਾਰ-ਵਾਰ।

[ਵੇਖੋ ੧੧੭੩]

**ਸੰਕਟ (ਬਨ):** ਕਸ਼ਟ ਵਾਲਾ ਵਣ, ਦੁਖਦਾਈ ਜੰਗਲ । ੧੧੭੫

**ਦੁਰਲਭ ਦੇਹ ਪਾਇ ਮਾਨਸ ਕੀ ਬਿਰਥਾ ਜਨਮੁ ਸਿਰਾਵੈ ॥**
**ਮਾਇਆ ਮੋਹ ਮਹਾ ਸੰਕਟ ਬਨ ਤਾ ਸਿਉ ਰੁਚ ਉਪਜਾਵੈ ॥੧॥**

ਗਉੜੀ, ਮਹਲਾ ੯, ੬, ਸਫ਼ਾ ੨੨੦

ਵੇਖੋ '**ਉਪਜਾਵੈ**' ੪੦੬

[ਵੇਖੋ ੧੧੭੩]

**ਸੰਕਟ (ਮੋਚ):** ਦੁਖਾਂ ਤੋਂ ਛੁਡਾਣ ਵਾਲਾ । ੧੧੭੬

**ਹਰਿ ਸਿਮਰਤ ਮਨੁ ਤਨੁ ਸੁਖੀ ਬਿਨਸੀ ਦੁਤੀਆ ਸੋਚ ॥**
**ਨਾਨਕ ਟੇਕ ਗੋੁਪਾਲ ਕੀ ਗੋਵਿੰਦ ਸੰਕਟ ਮੋਚ ॥੧॥**

ਰਾਮ. (ਛੰਤ), ਮਹਲਾ ੫, ੪, ਸਫ਼ਾ ੯੨੬

**ਅਰਥ:** ਵਾਹਿਗੁਰੂ ਨੂੰ ਯਾਦ ਕਰ ਕੇ ਮਨ ਅਤੇ ਤਨ ਸੁਖੀ ਹੋ ਗਏ । ਮਾਇਕ ਚਿੰਤਾਵਾਂ ਦਾ ਨਾਸ਼ ਹੋ ਗਿਆ । ਨਾਨਕ ਨੂੰ ਪਾਲਣਹਾਰ ਦਾ ਆਸਰਾ ਹੈ, ਉਹੋ ਗੋਬਿੰਦ ਦੁਖਾਂ ਤੋਂ ਛੁਡਾਣ ਵਾਲਾ ਹੈ ।

**ਦੁਤੀਆ ਸੋਚ-** ਦੂਜੀ ਸੋਚ, ਮਾਇਆਵੀ ਚਿੰਤਾਵਾਂ । **ਸੰਕਟ ਮੋਚ-** ਮੁਸੀਬਤ ਨੂੰ ਨਿਵਾਰਨ ਵਾਲਾ ।

[ਵੇਖੋ ੧੧੭੩]

**ਸੰਕਟਵੈ:** ਦੁਖ ਦੇਵੇ, ਸੰਕਟ ਵਿਚ ਪਾਵੇ । ੧੧੭੭

**ਸਾਹਿਬੁ ਸੰਕਟਵੈ ਸੇਵਕੁ ਭਜੈ ॥ ਚਿਰੰਕਾਲ ਨ ਜੀਵੈ ਦੋਊ ਕੁਲ ਲਜੈ ॥੧॥**

ਬਸੰਤ, ਨਾਮਦੇਵ, ੧, ਸਫ਼ਾ ੧੧੯੫

**ਅਰਥ:** (ਜੇ ਕਰ) ਮਾਲਿਕ ਨੌਕਰ ਨੂੰ ਕਿਸੇ ਸੰਕਟ ਵਿਚ ਪਾਵੇ ਅਤੇ ਨੌਕਰ (ਉਸ ਖੇਚਲ ਨੂੰ ਦੇਖ ਕੇ ਹੀ) ਨਸ ਜਾਵੇ ਤਾਂ ਉਹ ਨੌਕਰ ਸਦਾ ਤਾਂ ਜਿਊਂਦਾ ਨਹੀਂ ਰਹਿਣ ਲਗਾ, ਪਰ (ਮਾਲਿਕ ਨਾਲ ਨਮਕਹਰਾਮੀ ਕਰਨ ਕਰ ਕੇ ਉਸ ਦੀ ਮਾਂ ਅਤੇ ਪਿਤਾ ਦੀਆਂ) ਦੋਹਾਂ ਕੁਲਾਂ ਨੂੰ (ਜ਼ਰੂਰ) ਦਾਗ਼ ਲਗੇਗਾ (ਭਾਵ ਦੋਵੇਂ ਕੁਲਾਂ ਕਲੰਕਿਤ ਹੋਣਗੀਆਂ) ।

**ਭਾਵ:** ਨਾਮਦੇਵ ਨੂੰ ਭਗਤੀਭਾਵ ਵਿਚ ਦੇਖ ਕੇ ਕੁਲੀਨ ਲੋਕ ਉਸ ਉਤੇ ਹੱਸਦੇ ਸਨ । ਉਨ੍ਹਾਂ ਇਸ ਸ਼ਬਦ ਰਾਹੀਂ ਦੱਸਿਆ ਹੈ ਕਿ ਮੈਂ ਇਸ ਹਾਸੇ ਕਾਰਨ ਵਾਹਿਗੁਰੂ ਦੀ ਭਗਤੀ ਦਾ ਤਿਆਗ ਨਹੀਂ ਕਰਾਂਗਾ, ਭਾਵੇਂ ਸੰਸਾਰ ਵਲੋਂ ਕਿਤਨਾ ਹੀ ਅਪਮਾਨ ਝੱਲਣਾ ਪਵੇ । ਜੇ ਮਾਮੂਲੀ ਜਿਹੇ ਸੰਕਟ ਕਾਰਨ ਰੱਬ ਦੀ ਬੰਦਗੀ ਤਿਆਗ ਦਿੱਤੀ ਤਾਂ ਫਿਰ ਲੋਕ ਮੇਰੀਆਂ ਦੋਹਾਂ ਕੁੱਲਾਂ ਉਤੇ ਹੱਸਣਗੇ ਕਿ ਕੱਚੀ ਭਗਤੀ ਵਾਲਾ ਨਾਮਦੇਵ ਵੇਖੋ ਆਖ਼ਿਰ ਨੀਵੀਂ ਜਾਤਿ ਦੇ ਮਾਂ-ਪਿਉ ਦਾ ਹੀ ਪੁੱਤਰ ਨਿਕਲਿਆ ।

**ਚਿਰੰਕਾਲ-** ਲੰਬੇ ਸਮੇਂ ਲਈ, ਸਦਾ ਲਈ । **ਲਜੈ-** ਸ਼ਰਮਿੰਦਗੀ ਹੋਵੇਗੀ, ਦਾਗ਼ ਲਗੇਗਾ ।

[ਵੇਖੋ ੧੧੭੩]

**ਸੰਕਟਿ:** ਮੁਸੀਬਤ ਵਿਚ । ੧੧੭੮

**ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ ॥**
**ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ ॥੨॥**

ਗਉੜੀ, ਕਬੀਰ, ੭੦, ਸਫ਼ਾ ੩੩੯

**ਅਰਥ:** ਜਿਸ ਵਾਹਿਗੁਰੂ ਨੂੰ ਅੰਜਨ-ਰਹਿਤ ਕਿਹਾ ਜਾਂਦਾ ਹੈ, ਉਹ ਨਾ ਤਾ ਕਿਸੇ ਜੂਨੀ ਵਿਚ ਆਉਂਦਾ ਹੈ ਅਤੇ ਨਾ ਹੀ ਕਦੇ ਮੁਸੀਬਤ ਵਿਚ ਫਸਦਾ ਹੈ । ਕਬੀਰ ਦਾ ਮਾਲਿਕ ਅਜਿਹਾ ਹੀ ਪਰਮੇਸ਼ਰ ਹੈ, ਜਿਸ ਦਾ ਨਾ ਕੋਈ ਪਿਤਾ ਹੈ ਨਾ ਮਾਤਾ (ਭਾਵ ਜੋ ਜਨਮ-ਮ੍ਰਿਤੂ ਦੇ ਚੱਕਰ ਵਿਚ ਨਹੀਂ ਹੈ) ।

[ਵੇਖੋ ੧੧੭੩]

**ਸੰਕਰ:** ਸ਼ਿਵ ਜੀ । ੧੧੭੯

**ਕੋਟਿ ਬਿਸਨ ਅਵਤਾਰ ਸੰਕਰ ਜਟਾਧਾਰ ॥**
**ਚਾਹਹਿ ਤੁਝਹਿ ਦਇਆਰ ਮਨਿ ਤਨਿ ਰੁਚ ਅਪਾਰ ॥...੨॥**

ਆਸਾ (ਛੰਤ), ਮਹਲਾ ੫, ੫, ਸਫ਼ਾ ੪੫੫

**ਅਰਥ:** ਹੇ ਦਇਆਲੂ ਵਾਹਿਗੁਰੂ ! ਵਿਸ਼ਨੂੰ ਦੇ ਕਰੋੜਾਂ ਅਵਤਾਰ, ਕਰੋੜਾਂ ਜਟਾ ਧਾਰਨ ਵਾਲੇ ਸ਼ਿਵ ਜੀ, ਤੈਨੂੰ ਮਨ ਅਤੇ ਤਨ ਦੀ ਅਪਾਰ ਰੁਚੀ ਨਾਲ ਚਾਹੁੰਦੇ ਹਨ ।

**ਬਿਸਨ ਅਵਤਾਰ-** ਵਿਸ਼ਨੂੰ ਦੇ ਅਵਤਾਰ । **ਜਟਾਧਾਰ-** ਜਟਾ ਧਾਰਨ ਵਾਲਾ ; ਅਰਥਾਤ ਸ਼ਿਵ । **ਦਇਆਰ-** ਦਿਆਲ ।

[ਸੰਸ. ਸ਼ਙ੍ਕਰ (ਸ਼ੰਕਰ) : ਸ਼ਿਵ ਜੀ ।
ਪ੍ਰਾ. ਸੰਕਰ (ਸੰਕਰ) : ਸ਼ਿਵ ਜੀ, ਮਹਾਦੇਵ ।]

**ਸੰਕਰਦੇਉ:** ਸ਼ੰਕਰ ਦੇਵਤਾ, ਸ਼ਿਵ ਜੀ । ੧੧੮੦

**ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰਦੇਉ ॥**
**ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ ॥੨॥**

ਆਸਾ, ਕਬੀਰ, ੧੪, ਸਫ਼ਾ ੪੭੯

**ਅਰਥ:** (ਹੇ ਪੂਜਾ ਲਈ ਫੁੱਲ ਤੋੜ ਰਹੀ ਮਾਲਣ ! ਬ੍ਰਿਛਾਂ ਦੇ) ਪੱਤੇ ਬ੍ਰਹਮਾ ਹਨ, ਟਾਹਣੀਆਂ ਵਿਸ਼ਨੂੰ ਹਨ ਅਤੇ ਫੁੱਲ ਸ਼ਿਵ ਦੇਵਤਾ (ਵਰਗੇ) ਹਨ । ਤੂੰ

ਤਿੰਨ ਦੇਵਤਿਆਂ ਨੂੰ ਪ੍ਰਤੱਖ ਰੂਪ ਵਿਚ ਤੋੜ ਕੇ ਕਿਸ ਦੀ ਸੇਵਾ ਲਈ ਫੁੱਲ-ਪੱਤੇ ਇਕੱਠੇ ਕਰ ਰਹੀ ਹੈਂ ?
**ਪਾਤੀ**- ਪੱਤੇ । **ਡਾਰੀ**- ਡਾਲੀ । **ਸੇਉ**- ਸੇਵਾ ।
[ਵੇਖੋ ੧੧੭੯]

**ਸੰਕਰਾ**: ਬਹੁਤੇ ਸ਼ੰਕਰ, ਅਨੇਕਾਂ ਸ਼ਿਵ ਜੀ । ੧੧੮੧
**ਸੰਕਰਾ ਨਹੀ ਜਾਨਹਿ ਭੇਵ ॥ ਖੋਜਤ ਹਾਰੇ ਦੇਵ ॥**
**ਦੇਵੀਆ ਨਹੀ ਜਾਨੈ ਮਰਮ ॥ ਸਭ ਊਪਰਿ ਅਲਖ ਪਾਰਬ੍ਰਹਮ ॥੨॥**
ਰਾਮ., ਮਹਲਾ ੫, ੩੬, ਸਫ਼ਾ ੮੯੪
**ਅਰਥ**: ਅਨੇਕਾਂ ਸ਼ਿਵ ਜੀ ਉਸ (ਪਰਮਾਤਮਾ) ਦੀ ਦਸ਼ਾ (ਅਰਥਾਤ ਭੇਦ) ਨਹੀਂ ਜਾਣਦੇ । ਹੋਰ ਦੇਵਤੇ ਭੀ ਖੋਜਦੇ ਹਾਰ ਗਏ । ਦੇਵੀਆਂ ਨੇ (ਵੀ ਉਸ ਦਾ) ਭੇਦ ਨਹੀਂ ਜਾਣਿਆ, ਅਲੱਖ ਪਾਰਬ੍ਰਹਮ ਸਭ ਦੀ ਪਹੁੰਚ ਤੋਂ ਉਪਰ ਹੈ।
**ਭੇਵ**- ਭੇਦ । **ਦੇਵੀਆ**- ਦੇਵੀਆਂ । **ਮਰਮ**- ਭੇਦ ।
[ਵੇਖੋ ੧੧੭੯]

**ਸੰਕਰਾ (ਮਸਤਕਿ ਬਸਤਾ)**: ਸ਼ਿਵ ਜੀ ਦੇ ਮੱਥੇ ਉਤੇ ਵਸਣ ਵਾਲਾ ਚੰਦ੍ਰਮਾ । ੧੧੮੨
**ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ ॥**
**ਕੁਲ ਜਨ ਮਧੇ ਮਿਲ੍ਯ੍ਯੋ ਸਾਰਗਪਾਨ ਰੇ ॥...੧॥**
ਧਨਾ., ਤ੍ਰਿਲੋਚਨ, ੧, ਸਫ਼ਾ ੬੯੫
**ਅਰਥ**: ਚੰਦ੍ਰਮਾ ਸ਼ਿਵ ਜੀ ਦੇ ਮੱਥੇ 'ਤੇ ਵਸਦਾ ਹੈ, ਗੰਗਾ ਦਾ ਇਸ਼ਨਾਨ (ਵੀ) ਕਰਦਾ ਹੈ ਅਤੇ ਉਸ ਦੀ ਕੁਲ ਵਿਚ ਵਿਸ਼ਨੂੰ ਭਗਵਾਨ ਨੇ (ਕ੍ਰਿਸ਼ਨ ਦੇ ਰੂਪ ਵਿਚ) ਜਨਮ ਵੀ ਲਿਆ (ਪਰ ਕਰਮ-ਫਲ ਦੇ ਪ੍ਰਭਾਵ ਕਾਰਨ ਕਲੰਕਿਤ ਹੀ ਰਿਹਾ) ।
[ਪੁਰਾਣਾਂ ਅਨੁਸਾਰ ਸ਼ਿਵ ਜੀ ਦਾ ਰੂਪ ਇਸ ਤਰ੍ਹਾਂ ਹੈ : ਇਨ੍ਹਾਂ ਦੇ ਸਿਰ ਉਤੇ ਗੰਗਾ, ਮੱਥੇ ਉਤੇ ਚੰਦ੍ਰਮਾ ਅਤੇ ਇਕ ਹੋਰ ਤੀਸਰੀ ਅੱਖ (ਨੇਤ੍ਰ), ਗਲ ਵਿਚ ਸੱਪਾਂ ਤਥਾ ਖੋਪਰੀਆਂ ਦੀ ਮਾਲਾ ਹੈ ।]
[ਵੇਖੋ ੧੧੭੯]

**ਸੰਕਰਿ**: ਸ਼ਿਵ ਨੇ । ੧੧੮੩
**ਸੁਰਿ ਨਰ ਗਣ ਗੰਧਰਬੇ ਜਪਿਓ ਰਿਖਿ ਬਪੁਰੈ ਹਰਿ ਗਾਇਆ ॥**
**ਸੰਕਰਿ ਬ੍ਰਹਮੈ ਦੇਵੀ ਜਪਿਓ ਮੁਖਿ ਹਰਿ ਹਰਿ ਨਾਮੁ ਜਪਿਆ ॥**
**ਹਰਿ ਹਰਿ ਨਾਮਿ ਜਿਨਾ ਮਨੁ ਭੀਨਾ ਤੇ ਗੁਰਮੁਖਿ ਪਾਰਿ ਪਾਇਆ ॥੨॥**
ਮਾਰੂ, ਮਹਲਾ ੪, ੨, ਸਫ਼ਾ ੯੯੫
**ਅਰਥ**: ਦੇਵਤਿਆਂ ਨੇ, ਮਨੁੱਖਾਂ ਨੇ, ਗਣਾਂ ਨੇ, ਗੰਧਰਬਾਂ ਨੇ ਵਾਹਿਗੁਰੂ ਦਾ ਨਾਮ ਜਪਿਆ । ਵਿਚਾਰੇ ਰਿਸ਼ੀਆਂ ਨੇ ਹਰਿ-ਹਰਿ ਗਾਇਆ ਹੈ । ਸ਼ਿਵ ਨੇ, ਬ੍ਰਹਮਾ ਨੇ, ਦੇਵਤਿਆਂ ਨੇ ਜਪਿਆ ਹੈ । (ਕਈ ਹੋਰਨਾਂ) ਨੇ ਵੀ ਅਕਾਲ-ਪੁਰਖ ਦਾ ਨਾਮ ਧਿਆਇਆ ਹੈ । ਪਰ ਜਿਨ੍ਹਾਂ ਦਾ ਵਾਹਿਗੁਰੂ ਦੇ ਨਾਮ ਨਾਲ ਮਨ ਭਿੱਜ ਗਿਆ, ਉਹ ਗੁਰਮੁਖ (ਮੋਹ ਮਾਇਆ ਤੋਂ) ਪਾਰ ਹੋ ਗਏ ।
**ਗਣ**- ਸ਼ਿਵ ਦੇ ਖ਼ਾਸ ਸੇਵਕ । **ਗੰਧਰਬ**- ਦੇਵਤਿਆਂ ਦੇ ਗਵਈਏ । **ਰਿਖਿ**- ਰਿਸ਼ੀ । **ਬਪੁਰੈ**- ਵਿਚਾਰੇ । **ਦੇਵੀ**- ਦੇਵੀਂ, ਦੇਵਤਿਆਂ ਨੇ । **ਭੀਨਾ**- ਭਿੱਜ ਗਿਆ ।
[ਵੇਖੋ ੧੧੭੯]

**ਸੰਕਰੁ**: ਸ਼ਿਵ ਜੀ । ੧੧੮੪
**ਸੰਕਰੁ ਜਾਗੈ ਚਰਨ ਸੇਵ ॥ ਕਲਿ ਜਾਗੇ ਨਾਮਾ ਜੈ ਦੇਵ ॥੨॥**
ਬਸੰਤੁ, ਕਬੀਰ, ੨, ਸਫ਼ਾ ੧੧੯੩
**ਅਰਥ**: ਸ਼ਿਵ ਜੀ ਰਾਮ ਦੇ ਚਰਨਾਂ ਦੀ ਸੇਵਾ ਕਰ ਕੇ ਜਾਗ ਪਿਆ । ਨਾਮਾ ਅਤੇ ਜੈ ਦੇਵ ਕਲਿਜੁਗ ਵਿਚ (ਨਾਮ ਜਪ ਕੇ) ਜਾਗ ਪਏ ।
**ਕਲਿ**- ਕਲਿਜੁਗ ਵਿਚ ।
[ਵੇਖੋ ੧੧੭੯]

**ਸੰਕਾ**: ਸੰਸਾ, ਡਰ, ਤੌਖਲਾ । ੧੧੮੫
**ਗੁਰਪ੍ਰਸਾਦੀ ਪ੍ਰਭੁ ਧਿਆਇਆ ਗਈ ਸੰਕਾ ਤੂਟਿ ॥**
**ਦੁਖ ਅਨੇਰਾ ਭੈ ਬਿਨਾਸੇ ਪਾਪ ਗਏ ਨਿਖੂਟਿ ॥੧॥**
ਗੂਜਰੀ (ਚਉ.), ਮਹਲਾ ੫, ੨੯, ਸਫ਼ਾ ੫੦੨
**ਅਰਥ**: ਗੁਰੂ ਦੀ ਮਿਹਰ ਨਾਲ ਰੱਬ ਨੂੰ ਧਿਆਇਆ, ਸੰਸਾ ਨਿਵਿਰਤ ਹੋ ਗਿਆ । ਦੁਖ, ਹਨੇਰਾ ਅਤੇ ਭੈ ਬਿਨਸ ਗਏ । ਪਾਪ ਮੁੱਕ ਗਏ ।
**ਤੂਟਿ**- ਦੂਰ ਹੋ ਗਿਆ, ਨਿਵਿਰਤ ਹੋ ਗਿਆ । **ਨਿਖੂਟਿ**- ਖ਼ਤਮ ਹੋ ਗਏ, ਮੁੱਕ ਗਏ ।
[ਵੇਖੋ ੧੧੭੨]

**ਸੰਕੁਰਾ**: ਭੀੜਾ, ਤੰਗ । ੧੧੮੬
**ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏਂ ਭਾਇ ॥**
**ਮਨੁ ਤਉ ਮੈਗਲੁ ਹੋਇ ਰਹਿਓ ਨਿਕਸੋ ਕਿਉ ਕੈ ਜਾਇ ॥**
ਸਲੋਕ, ਕਬੀਰ, ੫੮, ਸਫ਼ਾ ੧੩੬੭
**ਅਰਥ**: ਮੁਕਤੀ ਦਾ ਦਰਵਾਜ਼ਾ ਭੀੜਾ ਹੈ, ਰਾਈ ਦੇ ਦਸਵੇਂ ਹਿੱਸੇ ਜਿਤਨਾ ਬਰੀਕ ਹੈ । ਮਨ ਤਾਂ ਹਾਥੀ ਵਰਗਾ ਮੋਟਾ ਹੋ ਰਿਹਾ ਹੈ, ਕਿਸ ਤਰੀਕੇ ਨਾਲ ਲੰਘੇਗਾ ?
**ਮੁਕਤਿ ਦੁਆਰਾ**- ਮੁਕਤੀ ਦਾ ਦਰਵਾਜ਼ਾ ; ਅਰਥਾਤ ਮੁਕਤੀ-ਮਾਰਗ । **ਦਸਏਂ ਭਾਇ**- ਦਸਵੇਂ ਭਾਗ ਜਿਤਨਾ । **ਮੈਗਲੁ**- ਹਾਥੀ ਵਰਗਾ ਸਥੂਲ । **ਕਿਉ ਕੈ**- ਕਿਸ ਤਰ੍ਹਾਂ ।
**ਨੋਟ**: ਇਹੋ ਸਲੋਕ ਥੋੜ੍ਹੇ ਜਿਹੇ ਪਾਠਾਂਤਰ ਨਾਲ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੫੦੯ ਉਤੇ ਗੂਜਰੀ ਰਾਗ ਦੀ ਵਾਰ ਵਿਚ ਦਰਜ ਹੈ, ਪਰ ਕਬੀਰ ਸਾਹਿਬ ਦੇ ਸਲੋਕਾਂ ਵਿਚ ਦਰਜ ੫੯ਵਾਂ ਸਲੋਕ ਗੂਜਰੀ ਰਾਗ ਵਿਚ ਇਸੇ ਸਲੋਕ ਦੇ ਭਾਗ ਵਜੋਂ ਦਰਜ ਹੈ, ਜਿਸ ਦਾ 'ਗੂਜਰੀ ਕੀ ਵਾਰ ਮਹਲਾ ੩' ਵਿਚ ਪਾਠ ਇਸ ਤਰ੍ਹਾਂ ਹੈ-
**ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ ॥**

**ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ ॥੧॥**

[ਸੰਸ. संकीर्ण (ਸੰਕੀਰ੍ਣ) सम्+कृ+क्त : ਤੰਗ, ਸੁੰਗੜਿਆ ਹੋਇਆ ।
ਪ੍ਰਾ. संकिण्ण (ਸੰਕਿਣ੍ਣ) : ਤੰਗ, ਭੀੜਾ ।]

**ਸੰਕੁੜਾ**: ਭੀੜਾ, ਤੰਗ । ੧੧੮੭

**ਸਲੋਕ॥ ਕਬੀਰ ਮੁਕਤਿ ਦੁਆਰਾ ਸੰਕੁੜਾ ਰਾਈ ਦਸਵੈ ਭਾਇ ॥**
**ਮਨ ਤਉ ਮੈਗਲੁ ਹੋਇ ਰਹਾ ਨਿਕਸੋ ਕਿਉ ਕਰਿ ਜਾਇ ॥**

ਗੂਜਰੀ (ਵਾਰ), ਮਹਲਾ ੩, ਪਉੜੀ ੪, ਸਫ਼ਾ ੫੦੯

ਵੇਖੋ 'ਸੰਕੁਰਾ' III-੧੧੮੬

[ਵੇਖੋ ੧੧੮੬]

**ਸੰਕੋਚੈ**: ਸਮੇਟ ਲੈਂਦਾ ਹੈ, ੧੧੮੮

ਇਕਠਾ ਕਰ ਲੈਂਦਾ ਹੈ, ਸਰਗੁਣ ਤੋਂ ਨਿਰਗੁਣ ਹੁੰਦਾ ਹੈ ।

**ਆਪਨ ਖੇਲੁ ਆਪਿ ਕਰਿ ਦੇਖੈ ॥ ਖੇਲੁ ਸੰਕੋਚੈ ਤਉ ਨਾਨਕ ਏਕੈ ॥੭॥**

ਗਉੜੀ (ਸੁਖ.), ਮਹਲਾ ੫, ੨੧, ਸਫ਼ਾ ੨੯੨

**ਅਰਥ**: (ਸੰਸਾਰ ਰਚਨਾ) ਵਾਹਿਗੁਰੂ ਦੀ ਆਪਣੀ ਖੇਡ ਹੈ, ਆਪ ਰਚ ਕੇ (ਫਿਰ ਆਪ ਹੀ) ਦੇਖਦਾ ਹੈ । ਜਦੋਂ ਖੇਡ ਸਮੇਟ ਲੈਂਦਾ ਹੈ ਤਾਂ ਆਪ ਇਕੱਲਾ ਰਹਿ ਜਾਂਦਾ ਹੈ ।

[ਸੰਸ. सङ्कोच (ਸਙ੍ਕੋਚ) सम्+कुच्+घञ् : ਸੁੰਗੜਨਾ ; ਬੰਦ ਕਰਨਾ, ਮੁੰਦਣਾ ।
ਪ੍ਰਾ. संकुच (ਸੰਕੁਚ) : ਸੁਗੰੜਨਾ ; ਸੰਕੋਚਣਾ ।]

**ਸੰਖੰ**: ਸੰਖ । ੧੧੮੯

**ਨ ਸੰਖੰ ਨ ਚਕ੍ਰੰ ਨ ਗਦਾ ਨ ਸਿਆਮੰ ॥ ਅਸ੍ਚਰਜ ਰੂਪੰ ਰਹੰਤ ਜਨਮੰ ॥**

ਸਲੋਕ (ਸਹਸ.), ਮਹਲਾ ੫, ੫੭, ਸਫ਼ਾ ੧੩੫੯

ਵੇਖੋ 'ਅਸ੍ਚਰਜ' ੧੪੪੫

[ਸੰਸ. शङ्ख (ਸ਼ਙ੍ਖ) शम्+ख : ਸੰਖ, ਘੋਗਾ ; ਸੈਨਿਕ ਵਾਜਾ ; ੧੦ ਨੀਲ ਦੀ ਸੰਖਿਆ ।
ਪ੍ਰਾ. संख (ਸੰਖ) : ਸੰਖ, ਘੋਗਾ, ਇਕ ਵਿਸ਼ੇਸ਼ ਵਾਜਾ ; ੧੦ ਨੀਲ ਦੀ ਸੰਖਿਆ ।]

**ਸੰਖ**: ਗਿਣਤੀ, ੧੧੯੦

(੧੦੦੦੦੦੦੦੦੦੦੦੦੦੦੦੦੦੦)

ਦਸ ਲੱਖ ਖਰਬ ਜਾਂ ਇਕ Trillion ਦਾ ੧/੧੦ ।

**ਭੀਤਰਿ ਏਕੁ ਅਨੇਕ ਅਸੰਖ ॥**
**ਕਰਮ ਧਰਮ ਬਹੁ ਸੰਖ ਅਸੰਖ ॥**
**ਬਿਨੁ ਭੈ ਭਗਤੀ ਜਨਮੁ ਬਿਰੰਥ ॥**
**ਹਰਿ ਗੁਣ ਗਾਵਹਿ ਮਿਲਿ ਪਰਮਾਰੰਥ ॥੬॥**

ਆਸਾ (ਅਸ.), ਮਹਲਾ ੧, ੪, ਸਫ਼ਾ ੪੧੩

**ਅਰਥ**: (ਸਥੂਲ) ਸ੍ਰਿਸ਼ਟੀ ਦੇ ਅੰਦਰ (ਜੋ) ਇਕ (ਨਿਰਾਕਾਰ ਪਰਮ-ਤੱਤ) ਹੈ, ਉਸੇ ਦੇ ਹੀ ਬੇਗਿਣਤ ਅਨੇਕਾਂ (ਸਾਕਾਰ ਰੂਪ) ਹਨ । (ਉਸੇ ਇਕ ਤੋਂ) ਅਰਬ-ਖ਼ਰਬ ਧਾਰਮਿਕ ਰੀਤੀ-ਰਿਵਾਜ਼ਾਂ ਦਾ ਵਿਸਤਾਰ ਹੋਇਆ ਹੈ । (ਉਸ ਦੀ) ਭਗਤੀ ਕੀਤੇ ਬਿਨਾ ਸਾਰਾ ਜੀਵਨ ਹੀ ਫ਼ਜ਼ੂਲ ਹੈ । (ਜਿਹੜੇ ਗੁਰਮੁਖ ਲੋਕ) ਵਾਹਿਗੁਰੂ ਦੇ ਗੁਣ ਗਾਉਂਦੇ ਹਨ, ਉਹ ਪਰਮਾਰਥ ਦੀ ਪ੍ਰਾਪਤੀ ਕਰ ਲੈਂਦੇ ਹਨ ।

[ਵੇਖੋ ੧੧੮੯]

**ਸੰਖ**: ਸ਼ੰਖ, ਸੰਖ, ਇਕ ਵਾਦਯ, ੧੧੯੧

ਇਕ ਪ੍ਰਕਾਰ ਦਾ ਵੱਡਾ ਘੋਗਾ ਜੋ 'ਸੰਖ' ਨਾਂ ਦਾ ਸਮੁੰਦਰੀ ਜੀਵ ਆਪਣੇ ਰਹਿਣ ਲਈ ਬਣਾਂਦਾ ਹੈ ।

**ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ ਡਰਿਓ ॥**
**ਨਿਰਭਉ ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਿਰਿਓ ॥੨॥**

ਮਾਰੂ, ਨਾਮਦੇਵ, ੧, ਸਫ਼ਾ ੧੧੦੫

**ਅਰਥ**: ਪਰਮਾਤਮਾ ਦਾ ਨਾਮ ਜਪਣ ਵਾਲੇ (ਧਾਰਮਿਕ ਚਿੰਨ੍ਹਾਂ) ਸੰਖ, ਚੱਕਰ, ਮਾਲਾ, ਤਿਲਕ ਸਮੇਤ (ਬੈਕੁੰਠ ਧਾਮ ਜਾ) ਬਿਰਾਜਦੇ ਹਨ (ਭਾਵ ਇਹ ਕਿ ਨਾਮ ਅਭਿਆਸੀਆਂ ਦੇ ਧਾਰਮਿਕ ਚਿੰਨ੍ਹ ਵੀ ਸਕਾਰਥ ਹਨ) । (ਉਨ੍ਹਾਂ ਦੇ) ਗੌਰਵਮਈ (ਵਿਅਕਤਿਤਵ ਨੂੰ) ਵੇਖ ਕੇ ਜਮ ਡਰ ਜਾਂਦਾ ਹੈ । ਰੱਬ ਤੋਂ ਬਲ ਲੈ ਕੇ (ਉਹ ਭਗਤ) ਨਿਰਭੈ ਹੋਏ ਗੱਜਦੇ ਹਨ । ਜਨਮ-ਮਰਣ ਦਾ ਉਨ੍ਹਾਂ ਦਾ ਕਸ਼ਟ ਦੂਰ ਹੋ ਗਿਆ ਹੁੰਦਾ ਹੈ ।

**ਬਿਰਾਜਿਤ**- ਬਿਰਾਜਦੇ ਹਨ, ਸੁਭਾਇਮਾਨ ਹੁੰਦੇ ਹਨ । **ਪ੍ਰਤਾਪੁ**- ਗੌਰਵ । **ਰਾਮ ਬਲ**- ਵਾਹਿਗੁਰੂ ਦੀ ਸ਼ਕਤੀ । **ਗਰਜਿਤ**- ਗੱਜਦੇ ਹਨ ; ਭਾਵ ਬੇਪ੍ਰਵਾਹ ਵਿਚਰਦੇ ਹਨ । **ਹਿਰਿਓ**- ਨਾਸ਼ ਹੋ ਗਿਆ, ਦੂਰ ਹੋ ਗਿਆ ।

[ਵੇਖੋ ੧੧੮੯]

**ਸੰਖੁ**: ਸੰਖ, ਇਕ ਪ੍ਰਕਾਰ ਦੀ ਸਮੁੰਦਰੀ ਸਿੱਪੀ ੧੧੯੨

ਜੋ ਫੂਕ ਮਾਰਿਆਂ ਵਿਸ਼ੇਸ ਪ੍ਰਕਾਰ ਦਾ ਨਾਦ ਉਤਪੰਨ ਕਰਦੀ ਹੈ, (ਇਥੇ ਸੰਖ ਵਜਾਣ ਤੋਂ ਭਾਵ ਹੈ ਧਰਮ ਦਾ ਉਪਦੇਸ਼ ਸੁਨਾਣਾ) ।

**ਬੈਠਿ ਸਿੰਘੁ ਘਰਿ ਪਾਨ ਲਗਾਵੈ ਘੀਸ ਗਲਉਰੇ ਲਿਆਵੈ ॥**
**ਘਰਿ ਘਰਿ ਮੁਸਰੀ ਮੰਗਲੁ ਗਾਵਹਿ ਕਛੂਆ ਸੰਖੁ ਬਜਾਵੈ ॥੨॥**

ਆਸਾ, ਕਬੀਰ, ੬, ਸਫ਼ਾ ੪੭੭

**ਅਰਥ**: (ਮਨ ਵਰਗਾ ਹਿੰਸਕ) ਸ਼ੇਰ (ਹਿਰਦੇ ਰੂਪ) ਘਰ ਵਿਚ ਟਿਕ ਕੇ ਪਾਨਾਂ ਦੇ ਬੀੜੇ ਲਾ ਰਿਹਾ ਹੈ (ਭਾਵ ਨਾਮ ਦੀ ਸਵਾਦਲੀ ਗੂੜ੍ਹੀ ਰੰਗਤ ਪ੍ਰਦਾਨ ਕਰਨ ਲਈ ਕਾਇਆ ਦੀ ਟਹਿਲ ਕਰ ਰਿਹਾ ਹੈ) । (ਤ੍ਰਿਸ਼ਨਾ ਰੂਪ) ਘੀਸ (ਪਾਨਾਂ ਦੇ) ਬੀੜੇ ਵੰਡ ਰਹੀ ਹੈ (ਪਹਿਲਾਂ ਤ੍ਰਿਸ਼ਨਾ ਅਧੀਨ ਪਦਾਰਥ-ਸੰਗ੍ਰਹਿ ਲਈ ਦੌੜਦਾ ਸੀ, ਹੁਣ ਸੰਸਾਰ ਨੂੰ ਨਾਮ ਵੰਡਣ ਦੀ ਰੁਚੀ ਪ੍ਰਬਲ ਹੈ) । ਸਾਰੀਆਂ (ਮੁਸਰੀਆਂ) ਇੰਦ੍ਰੀਆਂ ਕਾਇਆ ਰੂਪੀ ਘਰ ਵਿਚ ਟਿਕ ਕੇ ਭਜਨ-ਬੰਦਗੀ ਵਿਚ ਸਹਾਇਤਾ ਕਰ ਰਹੀਆਂ ਹਨ । ਕੱਛੂ-ਕੁੰਮੇ (ਵਰਗਾ ਮਨ) ਹੁਣ ਧਰਮ ਦਾ ਉਪਦੇਸ਼ ਸੁਣਾ ਰਿਹਾ ਹੈ ।

**ਸਿੰਘੁ**- ਸ਼ੇਰ, ਮਨ । **ਘਰਿ**- ਨਿਜ ਸਥਾਨ ਤੇ । **ਘੀਸ**- ਚੂਹੇ ਦੀ ਜਾਤਿ । **ਗਲਉਰੇ**- ਬੀੜੇ । **ਮੁਸਰੀ**- ਚੂਹੀਆਂ । **ਕਛੂਆ**- ਇੰਦ੍ਰੀਆਂ ਦੀ ਸਤਾ ਪਿੱਛੇ ਸੁਰਖਿਅਤ ਬੈਠਾ ਮਨ ।
[ਵੇਖੋ ੧੧੮੯]

**ਸੰਗ**: ਨਾਲ, ਸਾਥ । ੧੧੯੩

**ਸਭ ਮਦ ਮਾਤੇ ਕੋਊ ਨ ਜਾਗ ॥**
**ਸੰਗ ਹੀ ਚੋਰ ਘਰੁ ਮੁਸਨ ਲਾਗ ॥੧॥ਰਹਾਉ॥**

ਬਸੰਤੁ, ਕਬੀਰ, ੨, ਸਫ਼ਾ ੧੧੯੩

**ਅਰਥ**: ਸਾਰੇ ਜੀਵ ਅਹੰਕਾਰ ਕਰ ਕੇ ਮਸਤ ਹਨ, ਕੋਈ ਜਾਗ ਨਹੀਂ ਰਿਹਾ । (ਕਾਮਾਦਿਕ) ਚੋਰ ਨਾਲ ਹੀ ਹਨ, ਉਹ ਘਰ ਨੂੰ ਲੁੱਟਣ ਲਗ ਪਏ ਹਨ ।

**ਮਦ**- ਨਸ਼ਾ ; ਭਾਵ ਅਹੰਕਾਰ । **ਮਾਤੇ**- ਮਸਤ । **ਮੁਸਨ**- ਚੁਰਾਣ, ਠਗਣ, ਲੁੱਟਣ ।
[ਸੰਸ. ਸਙ੍ਗ (ਸਙ੍ਗ) : ਸਾਥ ਮਿਲਣਾ, ਮਿਲਣਾ, ਮੇਲ, ਸੰਗਮ ; ਸਪਰਸ਼ ; ਸਹਿਚਾਰ ; ਸੰਗਤ ; ਵਿਸ਼ਿਆਂ ਵਿਚ ਲਿਪਤ ।
ਪ੍ਰਾ. ਸੰਗ (ਸੰਗ) : ਸੰਪਰਕ, ਸੰਬੰਧ ; ਆਸਕਤ ; ਕਰਮ ; ਬੰਧਨ ।]

**ਸੰਗ**: ਸੰਗਤ । ੧੧੯੪

**ਦਿਨ ਖਾਤ ਜਾਤ ਬਿਹਾਤ ਪ੍ਰਭ ਬਿਨੁ ਮਿਲਹੁ ਪ੍ਰਭ ਕਰੁਣਾਪਤੇ ॥**
**ਜਨਮ ਮਰਣ ਅਨੇਕ ਬੀਤੇ ਪ੍ਰਿਅ ਸੰਗ ਬਿਨੁ ਕਛੁ ਨਹ ਗਤੇ ॥.......੧॥**

ਆਸਾ (ਛੰਤੁ), ਮਹਲਾ ੫, ੧੪, ਸਫ਼ਾ ੪੬੨

**ਅਰਥ**: ਹੇ ਦਇਆ-ਰੂਪ ਵਾਹਿਗੁਰੂ ! ਮੈਨੂੰ ਮਿਲਾਪ ਬਖ਼ਸ਼ਿਸ਼ ਕਰੋ । ਤੁਹਾਡੇ ਤੋਂ ਵਿਛੜ ਕੇ ਜੋ ਦਿਨ ਬੀਤਦੇ ਹਨ, (ਉਹ) ਅਜਾਈਂ ਹੀ ਉਮਰ ਨੂੰ ਖਾਈ ਜਾ ਰਹੇ ਹਨ (ਭਾਵ ਹਰ ਦਿਨ ਉਮਰ ਘਟਾ ਰਿਹਾ ਹੈ) । (ਹੇ ਭਾਈ ! ਮੈਂ) ਜਨਮ-ਮ੍ਰਿਤੂ ਦੀ ਪ੍ਰਕ੍ਰਿਆ ਵਿਚੋਂ ਅਨੇਕਾਂ ਵਾਰ ਲੰਘਿਆ ਹਾਂ, ਪਰ ਪਿਆਰੇ (ਵਾਹਿਗੁਰੂ) ਦੀ ਸੰਗਤ ਬਿਨਾ (ਕਿਸੇ ਵੀ ਜਨਮ ਵਿਚ) ਮੇਰੀ ਹਾਲਤ ਚੰਗੀ ਨਹੀਂ ਰਹੀ ।

**ਖਾਤ**- ਖਾਂਦਿਆਂ । **ਜਾਤ**- ਜਾ ਰਹੇ ਹਨ । **ਬਿਹਾਤ**- ਬੀਤਦੇ ਹਨ । **ਕਰੁਣਾਪਤੇ**- ਦਇਆ-ਰੂਪ, ਕ੍ਰਿਪਾਲੂ । **ਨਹ ਗਤੇ**- ਹਾਲਤ ਠੀਕ ਨਹੀਂ ।
[ਵੇਖੋ ੧੧੯੩]

**ਸੰਗਹ**: ਸੰਗਤ ਵਿਚ । ੧੧੯੫

**ਤਿਰਸਕਾਰ ਨਹ ਭਵੰਤਿ ਨਹ ਭਵੰਤ ਮਾਨ ਭੰਗਨਹ ॥**
**ਸੋਭਾ ਹੀਨ ਨਹ ਭਵੰਤਿ ਨਹ ਪੋਹੰਤਿ ਸੰਸਾਰ ਦੁਖਨਹ ॥**
**ਗੋਬਿੰਦ ਨਾਮ ਜਪੰਤਿ ਮਿਲਿ ਸਾਧ ਸੰਗਹ ਨਾਨਕ ਸੇ ਪ੍ਰਾਣੀ ਸੁਖ ਬਾਸਨਹ ॥**

ਸਲੋਕ (ਸਹਸ.), ਮਹਲਾ ੫, ੨੮, ਸਫ਼ਾ ੧੩੫੬

**ਅਰਥ**: ਹੇ ਨਾਨਕ ! ਗੁਰੂ ਦੀ ਸੰਗਤ ਵਿਚ ਰਹਿ ਕੇ ਵਾਹਿਗੁਰੂ ਦਾ ਨਾਮ ਜਪਦਿਆਂ (ਮਨੁੱਖ ਦੀ) ਕਦੇ ਨਿਰਾਦਰੀ ਨਹੀਂ ਹੁੰਦੀ. ਨਾ ਹੀ ਸਨਮਾਨ ਘਟਦਾ ਹੈ, ਮਨੁੱਖ ਕਦੇ ਵਡਿਆਈਆਂ ਤੋਂ ਸਖਣਾ ਨਹੀਂ ਹੁੰਦਾ, ਨਾ ਹੀ ਸੰਸਾਰ ਦੇ ਦੁਖ ਨੇੜੇ ਢੁੱਕਦੇ ਹਨ । (ਸਗੋਂ ਅਜਿਹੇ ਮਨੁੱਖ) ਸਦਾ ਸੁਖੀ ਵਸਦੇ ਹਨ ।

**ਤਿਰਸਕਾਰ**- ਨਿਰਾਦਰੀ । **ਨਹ ਭਵੰਤਿ**- ਨਹੀਂ ਹੁੰਦਾ, ਨਹੀਂ ਹੁੰਦੀ । **ਮਾਨ ਭੰਗਨਹ**- ਸਨਮਾਨ ਘਟਣਾ । **ਸੋਭਾ ਹੀਨ**- ਮਹਿਮਾ-ਰਹਿਤ । **ਪੋਹੰਤਿ**- ਨੇੜੇ ਢੁੱਕਦੇ ਹਨ । **ਦੁਖਨਹ**- ਦੁਖ । **ਬਾਸਨਹ**- ਵਸਦੇ ਹਨ ।
[ਵੇਖੋ ੧੧੯੩ ]

**ਸੰਗਤਿ**: ਸਾਥ, ਮੇਲ, ਸੰਪਰਕ । ੧੧੯੬

**ਜਿਨਿ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗਹੀਣ ਜਮ ਪਾਸਿ ॥**
**ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜਵਿਾਸਿ ॥੩॥**

ਗੂਜਰੀ, ਮਹਲਾ ੪, ੪, ਸਫ਼ਾ ੧੦

ਵੇਖੋ **'ਆਏ'** III-੫੬

[ਸੰਸ. ਸङ्गत (ਸਙ੍ਗਤ) ਸਮ੍+ਗਮ੍+ਕ੍ਤਿਨ੍ : ਮਿਲਿਆ ਹੋਇਆ , ਇਕੱਤ੍ਰਿਤ ।
ਸङ्गਤਿ: (ਸਙ੍ਗਤਿ:) : ਮੇਲ, ਸੰਪਰਕ, ਸੰਗਮ ।
ਸङ्गਤਮ੍ (ਸਙ੍ਗਤਮ੍) : ਮਿਲਾਪ, ਮਿੱਤਰਤਾ ; ਸਮਾਜ, ਮੰਡਲੀ ।
ਪ੍ਰਾ. ਸੰਗਯ (ਸੰਗਯ) : ਮਿੱਤਰਤਾ, ਸੰਗ, ਸੁਹਬਤ ।]

**ਸੰਗਤੀ**: ਸੰਗਤ ਵਿਚ । ੧੧੯੭

**ਕੀਮਤਿ ਕਹਣੁ ਨ ਜਾਈਐ ਸਾਗਰੁ ਗੁਣੀ ਅਥਾਹੁ ॥**
**ਵਡਭਾਗੀ ਮਿਲੁ ਸੰਗਤੀ ਸਚਾ ਸਬਦੁ ਵਿਸਾਹੁ ॥੨॥**

ਸਿਰੀ., ਮਹਲਾ ੫, ੮੨, ਸਫ਼ਾ ੪੬

ਵੇਖੋ **'ਅਥਾਹੁ'** ੨੨੭੪ ੳ

[ਵੇਖੋ ੧੧੯੬]

**ਸੰਗਨਾ**: ਸੰਗ ਨਾਲ, ਸੰਗਤ ਵਿਚ । ੧੧੯੮

**ਜਾ ਕੋ ਰੇ ਕਰਮੁ ਭਲਾ ਤਿਨਿ ਓਟ ਗਹੀ ਸੰਤ ਪਲਾ**
**ਤਿਨ ਨਾਹੀ ਰੇ ਜਮੁ ਸੰਤਾਵੈ ਸਾਧੂ ਕੀ ਸੰਗਨਾ ॥**
**ਪਾਇਓ ਰੇ ਪਰਮ ਨਿਧਾਨੁ ਮਿਟਿਓ ਹੈ ਅਭਿਮਾਨੁ**
**ਏਕੈ ਨਿਰੰਕਾਰ ਨਾਨਕ ਮਨੁ ਲਗਨਾ ॥੨॥**

ਧਨਾ., ਮਹਲਾ ੫, ੩੦, ਸਫ਼ਾ ੬੭੯

ਵੇਖੋ **'ਸੰਤ ਪਲਾ'** III-੧੩੯੫

[ਵੇਖੋ ੧੧੯੩]

**ਸੰਗਮ**: ਮਿਲਾਪ, ਜੋੜ । ੧੧੯੯

**ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ ॥**
**ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ ॥੧॥**

ਰਾਮ., ਬੇਣੀ, ੧, ਸਫ਼ਾ ੯੭੪

ਵੇਖੋ **'ਇੜਾ'** III-੯੮੮

[ਸੰਸ. ਸङ्गਮ: (ਸਙ੍ਗਮ:) ਸਮ੍+ਗਮ੍+ਅਪ੍ : ਮਿਲਣਾ, ਮੇਲ, ਸਹਿਚਾਰ,

ਸੰਗਤ, ਪਰਸਪਰ ਮੇਲ-ਜੋਲ, ਸੰਪਰਕ ; ਸਪਰਸ਼ ; ਨਦੀਆਂ ਦਾ ਮਿਲਣਾ ।
ਪ੍ਰਾ. ਸੰਗਸ (ਸੰਗਮ) : ਮੇਲ-ਮਿਲਾਪ ; ਨਦੀਆਂ ਦਾ ਮਿਲਣਾ ; ਪ੍ਰਾਪਤੀ ।]

**ਸੰਗਮਹ:** ਸੰਗਤ ਵਿਚ । ੧੨੦੦

**ਸਲੋਕ ॥ ਚਰਨ ਕਮਲ ਬਿਰਹੰ ਖੋਜੰਤ ਬੈਰਾਗੀ ਦਹਦਿਸਹ ॥**
**ਤਿਆਗੰਤ ਕਪਟ ਰੂਪ ਮਾਇਆ ਨਾਨਕ ਆਨੰਦ ਰੂਪ ਸਾਧ ਸੰਗਮਹ ॥.....੧॥**
ਜੈਤ. (ਵਾਰ), ਮਹਲਾ ੫, ਪਉੜੀ ੭, ਸਫ਼ਾ ੭੦੭

**ਅਰਥ:** ਵੈਰਾਗਵਾਨ ਮਨੁੱਖ ਵਾਹਿਗੁਰੂ ਦੇ ਚਰਨ-ਕਮਲਾਂ ਦੇ ਵਿਯੋਗ ਦੀ ਖਿਚ ਕਾਰਨ ਦਸੇ ਦਿਸ਼ਾਵਾਂ ਵਿਚ ਖੋਜ ਕਰਦਾ ਹੈ । ਉਹ ਛਲ-ਰੂਪ ਮਾਇਆ ਨੂੰ ਤਿਆਗ ਕੇ ਗੁਰੂ ਦੀ ਆਨੰਦਮਈ ਸੰਗਤ ਵਿਚ ਰਹਿੰਦਾ ਹੈ।
**ਬਿਰਹੰ-** ਪ੍ਰੀਤ । **ਖੋਜੰਤ-** ਖੋਜਦਾ ਹੈ । **ਬੈਰਾਗੀ-** ਵੈਰਾਗਵਾਨ । **ਦਹਦਿਸਹ-** ਦਸੇ ਦਿਸ਼ਾਵਾਂ ਵਿਚ । **ਤਿਆਗੰਤ-** ਤਿਆਗ ਕੇ ।
[ਵੇਖੋ ੧੧੯੯]

**ਸੰਗਮਿ:** ਸੰਗ ਵਿਚ । ੧੨੦੧

**ਮੁੰਧ ਸਹਜਿ ਸਲੋਨੜੀਏ ਇਕ ਪ੍ਰੇਮ ਬਿਨੰਤੀ ਰਾਮ ॥**
**ਮੈ ਮਨਿ ਤਨਿ ਹਰਿ ਭਾਵੈ ਪ੍ਰਭ ਸੰਗਮਿ ਰਾਤੀ ਰਾਮ ॥੨॥**
ਆਸਾ (ਛੰਤ), ਮਹਲਾ ੧, ੧, ਸਫ਼ਾ ੪੩੬

**ਅਰਥ:** ਹੇ ਸਹਿਜ-ਰਸ ਭਰਪੂਰ ਅੱਖੀਆਂ ਵਾਲੀ ਇਸਤ੍ਰੀਏ ! (ਹੇ ਰੱਬ ਨਾਲ ਜੁੜੀ ਸਹੇਲੀਏ !) ਮੇਰੀ ਇਕ ਵਿਆਪਕ ਪ੍ਰਭੂ ਸੰਬੰਧੀ ਪ੍ਰੇਮ ਭਰੀ ਬੇਨਤੀ ਹੈ। ਮੇਰੇ ਮਨ ਅਤੇ ਸਰੀਰ ਨੂੰ ਪਰਮਾਤਮਾ ਬਹੁਤ ਚੰਗਾ ਲਗਦਾ ਹੈ, (ਇਸ ਲਈ ਕੋਈ ਅਜਿਹਾ ਢੰਗ ਦੱਸ ਕਿ) ਮੈਂ ਵਾਹਿਗੁਰੂ-ਮਿਲਾਪ (ਦੇ ਰੰਗ) ਵਿਚ ਰੰਗੀ ਜਾਵਾਂ ।
**ਮੁੰਧ-** ਇਸਤ੍ਰੀਏ । **ਸਲੋਨੜੀਏ-** ਸੋਹਣੇ ਨੇਤ੍ਰਾਂ ਵਾਲੀਏ ।
[ਵੇਖੋ ੧੧੯੯]

**ਸੰਗਮੁ:** ਮਿਲਾਪ । ੧੨੦੨

**ਆਦਿ ਅੰਤੇ ਮਧਿ ਪੂਰਨ ਸਰਬਤ੍ਰ ਘਟਿ ਘਟਿ ਆਹੀ ॥**
**ਬਿਨਵੰਤ ਨਾਨਕ ਜਿਨ ਸਾਧ ਸੰਗਮੁ ਸੇ ਪਤਿ ਸੇਤੀ ਘਰਿ ਜਾਹੀ ॥੨॥**
ਬਿਹਾ. (ਛੰਤ), ਮਹਲਾ ੫, ੯, ਸਫ਼ਾ ੫੪੮

**ਅਰਥ:** (ਪਰਮਾਤਮਾ ਜਗਤ ਦੇ) ਆਦਿ, ਮੱਧ ਅਤੇ ਅੰਤ ਵਿਚ ਵਿਆਪਕ ਹੈ ਅਤੇ ਹਰ ਸਮੇਂ ਸਭ ਜੀਵ-ਅਜੀਵ ਵਿਚ ਨਿਵਾਸ ਕਰਦਾ ਹੈ । ਨਾਨਕ ਨਿਮਰਤਾ ਸਹਿਤ ਆਖਦਾ ਹੈ (ਹੇ ਭਾਈ !) ਜਿਨ੍ਹਾਂ ਮਨੁੱਖਾਂ ਨੇ ਗੁਰੂ ਦਾ ਮਿਲਾਪ ਪ੍ਰਾਪਤ ਕੀਤਾ ਹੈ, ਉਹ ਇੱਜ਼ਤ ਨਾਲ ਪਰਲੋਕ ਜਾਂਦੇ ਹਨ ।
**ਪੂਰਨ-** ਵਿਆਪਕ । **ਪਤਿ ਸੇਤੀ-** ਇੱਜ਼ਤ ਨਾਲ ।
[ਵੇਖੋ ੧੧੯੯]

**ਸੰਗਮੇ:** ਸੰਗਤ ਵਿਚ । ੧੨੦੩

**ਸਾਧੂ ਸੰਗਮੇ ਹਾਂ ॥ ਪੂਰਨ ਸੰਜਮੇ ਹਾਂ ॥**
**ਜਬ ਤੇ ਛੂਟੇ ਆਪ ਹਾਂ ॥ ਤਬ ਤੇ ਮਿਟੇ ਤਾਪ ਹਾਂ ॥੧॥**
ਆਸਾ, ਮਹਲਾ ੫, ੧੬੨, ਸਫ਼ਾ ੪੧੦

ਵੇਖੋ **'ਸੰਜਮੇ'** III-੧੩੨੮

[ਵੇਖੋ ੧੧੯੯]

**ਸੰਗਰਹੁ:** ਜਮ੍ਹਾਂ ਕਰੋ, ਇਕੱਠਾ ਕਰੋ । ੧੨੦੪

**ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ ॥**
**ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ ॥**
ਰਾਮ. (ਓਅੰ.), ਮਹਲਾ ੧, ੫੪, ਸਫ਼ਾ ੯੩੮

**ਅਰਥ:** ਉਹ ਪਾਂਧਾ (ਪੜ੍ਹਾਣ ਵਾਲਾ ਉਸਤਾਦ) ਗੁਰਮੁਖ ਕਹੀਦਾ ਹੈ, ਜੋ ਚੇਲਿਆਂ ਨੂੰ ਮੱਤ ਦੇਵੇ ਕਿ ਨਾਮ ਯਾਦ ਕਰੋ । ਨਾਮ ਧਨ ਇਕੱਠਾ ਕਰੋ । (ਉਹ ਪਾਂਧਾ ਆਪ ਵੀ) ਇਹੋ ਨਫ਼ਾ ਇਸ ਜਗਤ ਵਿਚ ਹਾਸਿਲ ਕਰੇ ।
**ਪਾਧਾ-** ਪਾਂਧਾ, ਅਧਿਆਪਕ । **ਚਾਟੜਿਆ-** ਚੇਲਿਆਂ ਨੂੰ ।
[ਸੰਸ. सङ्ग्रह: (ਸਙ੍ਗ੍ਰਹ:) सम्+ग्रह्+अप् : ਪਕੜਨਾ, ਗ੍ਰਹਿਣ ਕਰਨਾ, ਇਕੱਤਰ ਕਰਨਾ, ਇਕੱਠਾ ਕਰਨਾ, ਭਰਨਾ, ਸੰਕਲਨ ।
ਪ੍ਰਾ. ਸੰਗਹ (ਸੰਗਹ) : ਇਕੱਠਾ ਕਰਨਾ, ਬਟੋਰਨਾ ; ਸੰਖੇਪ ।]

**ਸੰਗਰਾਮ:** ਜੰਗ, ਯੁੱਧ । ੧੨੦੫

**ਮ: ੧ ॥... ਲਖ ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣ ॥...੨॥**
ਆਸਾ (ਵਾਰ), ਮਹਲਾ ੧, ਪਉੜੀ ੮, ਸਫ਼ਾ ੪੬੭

**ਅਰਥ:** ਜੰਗਾਂ ਵਿਚ ਲੱਖ ਸੂਰਮਤਾਈ ਵਿਖਾਈ ਜਾਵੇ ਅਤੇ ਮੈਦਾਨੇ-ਜੰਗ ਵਿਚ ਪ੍ਰਾਣ ਹੀ ਤਿਆਗ ਦਿੱਤੇ ਜਾਣ (ਫਿਰ ਵੀ ਵਾਹਿਗੁਰੂ ਦੀ ਕ੍ਰਿਪਾ ਬਿਨਾ ਸਭ ਬਲੀਦਾਨ ਵਿਅਰਥ ਹਨ) ।
**ਸੂਰਤਣ-** ਸੂਰਬੀਰਤਾ । **ਸੰਗਰਾਮ-** ਯੁੱਧ । **ਰਣ-** ਯੁੱਧ-ਭੂਮੀ । **ਪਰਾਣ-** ਪ੍ਰਾਣ, ਸਵਾਸ ।
[ਸੰਸ. सङ्ग्राम: (ਸਙ੍ਗ੍ਰਾਮ:) सङ्ग्राम+अच् : ਰਣ, ਯੁੱਧ, ਲੜਾਈ ।
ਪ੍ਰਾ. ਸੰਗਾਮ (ਸੰਗਾਮ) : ਲੜਾਈ, ਯੁੱਧ ।]

**ਸੰਗਰੀਆ:** ਸਾਥੀ, ਸੰਗ ਕਰਨ ਵਾਲੇ (ਲੋਕ) । ੧੨੦੬

**ਦੂਤਨ ਸੰਗਰੀਆ ॥ ਭੁਇਅੰਗਨਿ ਬਸਰੀਆ ॥ ਅਨਿਕ ਉਪਰੀਆ ॥੧॥**
ਬਿਹਾ., ਮਹਲਾ ੫, ੧, ਸਫ਼ਾ ੫੩੭

ਵੇਖੋ **'ਉਪਰੀਆ'** ੪੪੮

[ਵੇਖੋ ੧੧੯੩ । ਹਾਲਾਕਿ ਸੰਸਕ੍ਰਿਤ ਵਿਚ 'ਸੰਗਰ:' ਸ਼ਬਦ ਉਪਲਬਧ ਹੈ, ਪਰ ਇਸ ਦੇ ਅਰਥ ਪ੍ਰਤਿਗਿਆ, ਕਰਾਰ, ਸਵੀਕ੍ਰਿਤੀ, ਯੁੱਧ ਆਦਿ ਹੋਣ ਕਰ ਕੇ ਵਖਰੇ ਭਾਵ ਵਿਚ ਹੈ ।]

**ਸੰਗਲ:** ਜ਼ੰਜੀਰ, ਲੋਹੇ ਦੀ ਸੰਗਲੀ । ੧੨੦੭

**ਸਲੋਕ ਮ: ੧ ॥...**

**ਨਾ ਸਤਿ ਰੁਖੀ ਬਿਰਖੀ ਪਥਰ ਆਪੁ ਤਛਾਵਹਿ ਦੁਖ ਸਹਹਿ ॥**
**ਨਾ ਸਤਿ ਹਸਤੀ ਬਧੇ ਸੰਗਲ ਨਾ ਸਤਿ ਗਾਈ ਘਾਹੁ ਚਰਹਿ ॥.....੧॥**

ਰਾਮ. (ਵਾਰ), ਮਹਲਾ ੩, ਪਉੜੀ ੧੨, ਸਫ਼ਾ ੯੫੨

**ਅਰਥ:** ਰੁਖਾਂ, ਬਿਰਖਾਂ ਅਤੇ ਪੱਥਰਾਂ ਵਿਚ ਜੋ ਆਪਣਾ ਆਪ ਛਿਲਾਂਦੇ (ਅਰਥਾਤ ਬਿਖੜੇ ਖੇਤਰਾਂ ਵਿਚ ਜਾ ਕੇ ਦੁਖ ਸਹਿੰਦੇ) ਹਨ, ਨੂੰ ਵੀ ਸੱਚ ਸਰੂਪ ਦੀ ਪ੍ਰਾਪਤੀ ਨਹੀਂ । ਨਾ ਹਾਥੀ ਵਾਗੂੰ ਜ਼ੰਜੀਰਾਂ ਨਾਲ ਸਰੀਰ ਨੂੰ ਬੰਨ੍ਹਾਉਣ ਨਾਲ ਅਤੇ ਨਾ ਹੀ ਗਾਵਾਂ ਵਾਂਗ ਘਾਹ (ਕੰਦ-ਮੂਲ) ਖਾਣ ਨਾਲ ਹੀ ਸੱਤ-ਸਰੂਪ ਦੀ ਪ੍ਰਾਪਤੀ ਹੋ ਸਕਦੀ ਹੈ ।

**ਭਾਵ:** ਪ੍ਰਾਪਤੀ ਦਾ ਰਸਤਾ ਸਲੋਕ ਦੀ ਛੇਵੀਂ ਤੁਕ ਵਿਚ ਹੈ-

**ਨਾਨਕ ਤਾ ਕਉ ਮਿਲੈ ਵਡਾਈ ਜਿਸੁ ਘਟ ਭੀਤਰਿ ਸਬਦੁ ਰਵੈ ॥**

[ਸੰਸ. ਸ਼੍ਰਿਙ੍ਖਲ: (ਸ਼ੁਙ੍ਖਲ:) : ਲੋਹੇ ਦੀ ਜ਼ੰਜੀਰ, ਬੇੜੀ, ਹੱਥਕੜੀ । ਪ੍ਰਾ. ਸੰਕਲ (ਸੰਕਲ) : ਸੰਗਲ, ਲੋਹੇ ਦੀ ਬੇੜੀ ।]

## ਸੰਗਲਿ: ਲੋਹੇ ਦੀ ਜ਼ੰਜੀਰ ਨਾਲ, ਸੰਗਲ ਨਾਲ । ੧੨੦੮

**ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ ॥**
**ਜਮਰਾਜੇ ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ ॥**

ਆਸਾ (ਪਟੀ), ਮਹਲਾ ੧, ੫, ਸਫ਼ਾ ੪੩੨

**ਅਰਥ:** ('ਕੱਕੇ' ਅੱਖਰ ਤੋਂ ਕੇਸ ਸ਼ਬਦ ਬਣਿਆ ਹੈ), ਜਦੋਂ ਕੇਸ ਸਾਬਣ ਤੋਂ ਬਿਨਾ ਹੀ ਚਿੱਟੇ ਕੰਵਲ ਫੁੱਲ ਵਾਂਗ ਸਫ਼ੈਦ ਹੋ ਜਾਂਦੇ ਹਨ (ਭਾਵ ਬੁਢਾਪਾ ਅਣਚਾਹਿਆ ਆ ਜਾਂਦਾ ਹੈ), ਫਿਰ ਯਮਰਾਜ ਦੇ (ਭੇਜੇ) ਨਿਗਰਾਨ ਆ ਜਾਂਦੇ ਹਨ ਅਤੇ ਮਾਇਆ ਦੇ ਸੰਗਲ ਨਾਲ ਬੰਨ੍ਹ ਲੈਂਦੇ ਹਨ ।

**ਪੁੰਡਰ-** ਸਫ਼ੈਦ ਕਮਲ ਵਾਂਗ । **ਸਾਬੂਣੈ-** ਸਾਬਣ ਤੋਂ । **ਉਜਲਿਆ-** ਚਿੱਟੇ ਹੋ ਜਾਂਦੇ ਹਨ । **ਹੇਰੂ-** ਨਿਗਾਹਵਾਨ, ਰਖਵਾਲੇ ।

**ਭਾਵ:** ਉਪਰੋਕਤ ਪੰਕਤੀਆਂ ਵਿਚ ਇਹ ਗੱਲ ਧਿਆਨ ਦੇਣ ਵਾਲੀ ਹੈ ਕਿ ਗੁਰੂ ਸਾਹਿਬ ਨੇ ਮਨੁੱਖ ਵਾਸਤੇ ਬੰਧਨਕਾਰੀ ਸੰਗਲ 'ਮਾਇਆ' ਨੂੰ ਆਖਿਆ ਹੈ । ਇਸ ਤੋਂ ਭਾਵ ਇਹ ਹੈ ਕਿ ਅਕਾਲ-ਪੁਰਖ ਜੀਵਾਂ ਨੂੰ ਸਜ਼ਾ ਦੇਣ ਵਾਲੀ ਡਰਾਵਣੀ ਸਤਾ ਨਹੀਂ, ਨਾ ਹੀ ਕੋਈ ਜਮਾਦਿ ਸਜ਼ਾ ਦੇਣ ਵਾਲੇ ਦੂਤ ਹਨ । ਬੁਢਾਪੇ ਦੀਆਂ ਨਿਸ਼ਾਨੀਆਂ ਹੀ ਯਮ ਦੇ ਨਿਗਾਹਵਾਨ ਹਨ ਅਤੇ ਮਨੁੱਖ ਦੇ ਆਪਣੇ ਕਰਮ ਹੀ ਬੰਧਨ ਦਾ ਕਾਰਨ ਹਨ । ਅਕਾਲ-ਪੁਰਖ ਸਦਾ ਦਇਆਲੂ ਹੈ, ਜੋ ਜੀਵਾਂ ਨੂੰ ਸਜ਼ਾ ਦੇਣ ਵਾਲਾ ਨਹੀਂ, ਸਗੋਂ ਖਿਮਾਸ਼ੀਲ ਹੈ । ਕਰਮ-ਫਲ ਭੋਗਣ ਦਾ ਵਿਧਾਨ ਕੁਦਰਤ ਦੇ ਨਿਆਂਕਾਰੀ ਸੁਭਾਅ ਕਰ ਕੇ ਹੈ । ਯਮਾਦਿ ਦੀ ਵਾਸਤਵਿਕਤਾ ਵਿਚ ਗੁਰੂ ਸਾਹਿਬ ਦਾ ਕੋਈ ਵਿਸ਼ਵਾਸ ਨਹੀਂ ਹੈ, ਕੇਵਲ ਸਮਝਾਣ ਹਿਤ ਪ੍ਰਚਲਿਤ ਸ਼ਬਦਾਵਲੀ ਵਰਤੀ ਹੈ ।

[ਵੇਖੋ ੧੨੦੭]

## ਸੰਗਲੁ: ਸੰਗਲ । ੧੨੦੯

**ਭੋਜਨ ਭਾਉ ਨ ਠੰਢਾ ਪਾਣੀ ਨਾ ਕਾਪੜੁ ਸੀਗਾਰੋ ॥**
**ਗਲਿ ਸੰਗਲੁ ਸਿਰਿ ਮਾਰੇ ਊਭੌ ਨਾ ਦੀਸੈ ਘਰ ਬਾਰੋ ॥...੩॥**

ਵਡ., ਮਹਲਾ ੧, ੪, ਸਫ਼ਾ ੫੮੧

ਵੇਖੋ 'ਊਭੌ' ੭੯੩

[ਵੇਖੋ ੧੨੦੭]

## ਸੰਗਾ: ਨਾਲ, ਗੀਤ-ਨਾਦ ਦੇ ਸੰਗ ਜਾਂ ਅਖਾੜੇ, ਰਾਗ-ਰੰਗ ਦੀਆਂ ਸ੍ਰੋਤਾ-ਮੰਡਲੀਆਂ । ੧੨੧੦

**ਬਿਆਪਤ ਭੂਮਿ ਰੰਕ ਅਰੁ ਰੰਗਾ ॥**
**ਬਿਆਪਤ ਗੀਤ ਨਾਦ ਸੁਣਿ ਸੰਗਾ ॥...॥੩॥**

ਗਉੜੀ (ਗੁਆ.), ਮਹਲਾ ੫, ੮੮, ਸਫ਼ਾ ੧੮੨

**ਅਰਥ:** ਭੂਮੀਏ, ਕੰਗਲੇ ਅਤੇ ਰਸੀਏ ਅਮੀਰ ਨੂੰ (ਮਾਇਆ) ਗ੍ਰਸਦੀ ਹੈ, ਗੀਤ ਨਾਦ (ਭਾਵ ਰਾਗ-ਰੰਗ) ਸੁਣਨ ਵਾਲੀਆਂ ਮੰਡਲੀਆਂ ਨੂੰ ਵੀ (ਮਾਇਆ) ਗ੍ਰਸਦੀ ਹੈ ।

**ਬਿਆਪਤ-** ਗ੍ਰਸਦੀ ਹੈ । **ਭੂਮਿ-** ਭੂਮੀ ਵਾਲੇ ਨੂੰ, ਜ਼ਿਮੀਂਦਾਰ ਨੂੰ । ਰੰਗਾ- ਅਮੀਰ ਰਸੀਏ ਨੂੰ ।

[ਵੇਖੋ ੧੧੯੩]

## ਸੰਗਾਇ: ਸੰਗਦਾ । ੧੨੧੧

**ਸੰਤੋਖੁ ਨ ਆਵਤ ਕਹੂੰ ਕਾਜ ॥ ਧੂੰਮ ਬਾਦਰ ਸਭਿ ਮਾਇਆ ਸਾਜ ॥**
**ਪਾਪ ਕਰੰਤੌ ਨਹ ਸੰਗਾਇ ॥ ਬਿਖੁ ਕਾ ਮਾਤਾ ਆਵੈ ਜਾਇ ॥੨॥**

ਬਸੰਤ, ਮਹਲਾ ੫, ੨, ਸਫ਼ਾ ੧੧੯੨

**ਅਰਥ:** (ਸੱਚੇ ਸ਼ਬਦ ਦੀ ਪ੍ਰੀਤੀ ਦੇ ਬਿਨਾ) ਕਿਸੇ ਵੀ ਕੰਮ ਨਾਲ ਸੰਤੋਖ ਨਹੀਂ ਆਉਂਦਾ । ਮਾਇਆ ਦਾ ਸਾਰਾ ਸਾਜੋ-ਸਮਾਨ ਧੂੰਏਂ ਦੇ ਬੱਦਲ ਵਾਂਗ ਹੈ । (ਐਸੀ ਛਿਨ-ਭੰਗੁਰ ਮਾਇਆ ਲਈ) ਪਾਪ ਕਰਦਿਆਂ ਜੀਵ ਸੰਗਦਾ ਨਹੀਂ । ਇਸ ਜ਼ਹਿਰ ਦਾ ਮਦਹੋਸ਼ ਕੀਤਾ ਜੰਮਦਾ-ਮਰਦਾ ਹੈ ।

**ਕਹੂੰ ਕਾਜ-** ਕਿਸੇ ਕੰਮ । **ਧੂੰਮ ਬਾਦਰ-** ਧੂੰਏਂ ਦੇ ਬੱਦਲ ਵਾਂਗ । **ਬਿਖੁ-** ਮਾਇਆ ਰੂਪੀ ਜ਼ਹਿਰ । **ਮਾਤਾ-** ਮਦਹੋਸ਼ ਕੀਤਾ ।

[ਵੇਖੋ ੧੧੭੨]

## ਸੰਗਾਇਆ: ਸੰਗ ਕਰ ਕੇ । ੧੨੧੨

**ਚਰਨ ਬਸਾਇਆ ਸੰਤ ਸੰਗਾਇਆ ਅਗਿਆਨ ਅੰਧੇਰੁ ਗਵਾਇਆ ॥**
**ਭਇਆ ਪ੍ਰਗਾਸੁ ਰਿਦੈ ਉਲਾਸੁ ਪ੍ਰਭੁ ਲੋੜੀਦਾ ਪਾਇਆ ॥...੪॥**

ਸਾਰਗ (ਛੰਤ), ਮਹਲਾ ੫, ੧, ਸਫ਼ਾ ੧੨੩੨

**ਅਰਥ:** ਸੰਤਾਂ ਦਾ ਸੰਗ ਕਰ ਕੇ ਜਦ ਕਰਤਾਰ ਦੇ ਚਰਨਾਂ ਨੂੰ ਹਿਰਦੇ ਵਿਚ ਵਸਾਇਆ ਤਾਂ ਅਗਿਆਨ ਦਾ ਅੰਧੇਰਾ ਦੂਰ ਹੋ ਗਿਆ । ਪ੍ਰਕਾਸ਼ ਪ੍ਰਾਪਤ ਹੋ ਗਿਆ, ਰਿਦੈ ਵਿਚ ਖ਼ੁਸ਼ੀ ਉਮਡ ਆਈ । ਵਾਹਿਗੁਰੂ ਚਾਹੀਦਾ ਸੀ, ਉਹ ਮਿਲ ਗਿਆ ।

**ਉਲਾਸੁ-** ਚਾਅ, ਖ਼ੁਸ਼ੀ । **ਲੋੜੀਦਾ-** ਜੋ ਚਾਹੀਦਾ ਸੀ ।

[ਵੇਖੋ ੧੧੯੩]

## ਸੰਗਾਏ: ਸੰਗਤ ਵਿਚ । ੧੨੧੩

**ਸੰਜੋਗਿ ਮਿਲਾਏ ਸਾਧ ਸੰਗਾਏ ॥**
**ਕਤਹੂ ਨ ਜਾਏ ਘਰਹਿ ਬਸਾਏ ॥**
**ਗੁਨ ਨਿਧਾਨੁ ਪ੍ਰਗਟਿਓ ਇਹ ਚੋਲੈ ॥੧॥**

ਕਾਨੜਾ, ਮਹਲਾ ੫, ੪੬, ਸਫ਼ਾ ੧੩੦੨

**ਅਰਥ**: ਪੂਰਬਲੇ ਸੰਜੋਗਾਂ ਸਦਕਾ ਸਾਧ ਸੰਗਤ ਵਿਚ ਮਿਲਣ ਕਰ ਕੇ (ਮੇਰਾ ਮਨ) ਬਾਹਰ ਨਹੀਂ ਭਟਕਦਾ, ਨਿਜ-ਘਰ ਵਿਚ ਵਸ ਗਿਆ ਹੈ । ਇਸ ਕਾਇਆ ਵਿਚ ਹੁਣ ਗੁਣ-ਸਮੂਹ (ਵਾਹਿਗੁਰੂ) ਪ੍ਰਤੱਖ ਹੋ ਗਿਆ ਹੈ।
**ਕਤਹੂ**- ਹੋਰ ਕਿਤੇ ਵੀ ; ਭਾਵ ਬਾਹਰ । **ਚੋਲੈ**- ਕਾਇਆ ਵਿਚ । **ਸੰਜੋਗਿ**- ਪੂਰਬਲੇ ਸੰਜੋਗਾਂ ਕਰ ਕੇ ।
[ਵੇਖੋ ੧੧੯੩ ]

**ਸੰਗਾਹਿ**: ਸੰਗਤ ਵਿਚ । ੧੨੧੪
**ਨਾਮੁ ਪਦਾਰਥੁ ਹੋਇ ਸਕਾਰਥੁ ਹਿਰਦੈ ਚਰਨ ਬਸਾਹਿ ॥੧॥**
**ਏਹ ਮੁਕਤਾ ਏਹ ਜੁਗਤਾ ਰਾਖਹੁ ਸੰਤ ਸੰਗਾਹਿ ॥੨॥**
ਆਸਾ, ਮਹਲਾ ੫, ੧੪੬, ਸਫ਼ਾ ੪੦੭
**ਅਰਥ**: (ਵਾਹਿਗੁਰੂ ਦਾ) ਨਾਮ ਸਿਮਰਨ ਸਫਲ ਹੋ ਜਾਂਦਾ ਹੈ, ਕਿਉਂ ਜੁ (ਨਾਮ ਸਿਮਰਨ) ਕਰਤਾਰ ਦੇ ਚਰਨ ਹਿਰਦੇ ਵਿਚ ਵਸਾ ਦਿੰਦਾ ਹੈ । ਮੇਰੇ ਲਈ ਇਹੋ ਮੁਕਤੀ ਅਤੇ ਇਹੋ ਜੀਵਨ-ਜੁਗਤ ਹੈ ਕਿ ਵਾਹਿਗੁਰੂ ਜੀ ਮੈਨੂੰ ਗੁਰੂ ਦੀ ਸੰਗਤ ਵਿਚ ਰਖਣ ।
**ਸਕਾਰਥੁ**- ਸਫਲ । **ਮੁਕਤਾ**- ਮੁਕਤੀ । **ਜੁਗਤਾ**- ਜੀਵਨ-ਜੁਗਤ ।
[ਵੇਖੋ ੧੧੯੩]

**ਸੰਗਾਤ**: ਸਾਥ, ਨਾਲ । ੧੨੧੫
**ਮਾਤ ਪਿਤਾ ਬਨਿਤਾ ਸੁਤ ਸੰਪਤਿ ਅੰਤਿ ਨ ਚਲਤ ਸੰਗਾਤ ॥**
**ਕਹਤ ਕਬੀਰੁ ਰਾਮ ਭਜੁ ਬਉਰੇ ਜਨਮੁ ਅਕਾਰਥ ਜਾਤ ॥੪॥**
ਸਾਰੰਗ, ਕਬੀਰ, ੧, ਸਫ਼ਾ ੧੨੫੨
**ਅਰਥ**: ਮਾਤਾ, ਪਿਤਾ, ਪਤਨੀ, ਪੁੱਤਰ ਅਤੇ ਮਾਲ-ਧਨ ਅੰਤ ਵੇਲੇ ਚਲਦਿਆਂ (ਕੋਈ) ਸਾਥ ਨਹੀਂ ਦਿੰਦਾ । (ਇਨ੍ਹਾਂ ਵਿਚ ਲਗ ਕੇ) ਜਨਮ ਵਿਅਰਥ ਜਾ ਰਿਹਾ ਹੈ, (ਇਸ ਲਈ) ਕਬੀਰ ਆਖਦਾ ਹੈ, ਹੇ ਪਾਗਲ (ਮਨ)! ਰਾਮ ਜਪ (ਇਹ ਨਾਲ ਚਲੇਗਾ, ਸਦਾ ਸਹਾਈ ਹੋਵੇਗਾ) ।
**ਸੁਤ**- ਪੁੱਤਰ । **ਬਨਿਤਾ**- ਪਤਨੀ । **ਬਉਰੇ**- ਪਾਗਲ ਮਨ । **ਅਕਾਰਥ**- ਵਿਅਰਥ ।
[ਵੇਖੋ ੧੧੯੩]

**ਸੰਗਾਤ**: ਸੰਗਤ ਵਿਚ । ੧੨੧੬
**ਸਲੋਕ ਮ: ੫॥ ਜਾ ਕਉ ਭਏ ਕ੍ਰਿਪਾਲ ਪ੍ਰਭ ਹਰਿ ਹਰਿ ਸੇਈ ਜਪਾਤ ॥**
**ਨਾਨਕ ਪ੍ਰੀਤਿ ਲਗੀ ਤਿਨ ਰਾਮ ਸਿਉ ਭੇਟਤ ਸਾਧ ਸੰਗਾਤ ॥੧॥**
ਗੂਜਰੀ (ਵਾਰ), ਮਹਲਾ ੫, ਪਉੜੀ ੧੪, ਸਫ਼ਾ ੫੨੧
**ਅਰਥ**: ਜਿਨ੍ਹਾਂ ਉਪਰ ਵਾਹਿਗੁਰੂ ਜੀ ਕ੍ਰਿਪਾਲ ਹੋਏ, ਉਨ੍ਹਾਂ ਨੇ ਰੱਬ-ਰੱਬ ਜਪ ਲਿਆ । ਉਨ੍ਹਾਂ ਗੁਰਮੁਖਾਂ ਦੀ ਸੰਗਤ ਵਿਚ ਮਿਲਦਿਆਂ ਹੀ ਅਕਾਲ-ਪੁਰਖ ਨਾਲ ਪ੍ਰੀਤੀ ਲਗ ਗਈ ਸੀ ।
[ਵੇਖੋ ੧੧੯੩]

**ਸੰਗਾਤੀ**: ਨਾਲ, ਸਾਥ, (ਜੀਵਾਤਮਾ ਦੇ) ਨਾਲ । ੧੨੧੭
**ਆਵਤ ਸੰਗ ਨ ਜਾਤ ਸੰਗਾਤੀ ॥ ਕਹਾ ਭਇਓ ਦਰਿ ਬਾਂਧੇ ਹਾਥੀ ॥੨॥**
ਭੈਰਉ, ਕਬੀਰ, ੨, ਸਫ਼ਾ ੧੧੫੮
**ਅਰਥ**: (ਜਦੋਂ) ਆਉਣ ਲਗਿਆਂ ਕੋਈ ਸੰਗ ਨਹੀਂ ਹੁੰਦਾ, ਜਾਣ ਲਗਿਆਂ ਵੀ ਕੋਈ ਨਾਲ ਨਹੀਂ ਚਲਦਾ ਤਾਂ ਦਰਵਾਜ਼ੇ ਉਤੇ ਹਾਥੀ ਆਦਿ ਬੰਨ੍ਹਣ ਨਾਲ ਕੀ ਹੋ ਗਿਆ ?
**ਆਵਤ**- ਆਉਣ ਲਗਿਆਂ । **ਜਾਤ**- ਜਾਣ ਲਗਿਆਂ, ਮਰਨ ਵੇਲੇ । **ਬਾਂਧੇ**- ਬੰਨ੍ਹੇ ਹੋਏ ।
[ਵੇਖੋ ੧੧੯੩]

**ਸੰਗਾਦਿ**: ਸੰਗੀਆਂ ਨੂੰ, ਸਾਥੀਆਂ ਨੂੰ, ੧੨੧੮
ਸਤਿਸੰਗੀਆਂ ਨੂੰ ।
**ਗੁਰਸਬਦਿ ਸਮਾਚਰਿਓ ਨਾਮੁ ਟੇਕ ਸੰਗਾਦਿ ਬੋਹੈ ॥**
ਸਵ., ਮਹਲੇ ੪ ਕੇ, ਕਲ੍ਯ ੧੦, ਸਫ਼ਾ ੧੩੯੮
**ਅਰਥ**: (ਗੁਰੂ ਰਾਮਦਾਸ ਪਰਥਾਇ ਕਿਹਾ ਹੈ) –
(ਆਪ ਨੇ) ਗੁਰਸ਼ਬਦ ਦੀ ਭਲੀ ਪ੍ਰਕਾਰ ਕਮਾਈ ਕੀਤੀ ਅਤੇ (ਸਤਿ) ਸੰਗੀਆਂ ਨੂੰ ਨਾਮ ਰੂਪ ਟੇਕ ਦੇ ਕੇ ਸੁਗੰਧਿਤ ਕੀਤਾ ।
**ਬੋਹੈ**- ਸੁਗੰਧਿਤ ਕੀਤਾ । **ਸਮਾਚਰਿਓ**- ਭਲੀ ਪ੍ਰਕਾਰ ਗ੍ਰਹਿਣ ਕੀਤਾ, ਚੰਗੀ ਤਰ੍ਹਾਂ ਕਮਾਈ ਕੀਤੀ ।
[ਵੇਖੋ ੧੧੯੩ । ਸੰਸਕ੍ਰਿਤ ਵਿਚ 'ਸੰਗਾਦ:' ਸ਼ਬਦ ਦੇ ਅਰਥ ਪ੍ਰਵਚਨ, ਵਾਰਤਾਲਾਪ, ਗੱਲ-ਬਾਤ ਹਨ, ਜੋ ਉਪਰੋਕਤ 'ਸੰਗਾਦਿ' ਦੇ ਭਾਵ ਦਾ ਅਨੁਸਰਣ ਨਹੀਂ ਕਰਦੇ । ਇਸ ਕਾਰਨ ਗੁਰਬਾਣੀ ਵਿਚ ਆਏ 'ਸੰਗਾਦਿ' ਨੂੰ ਇਸ ਨਾਲ ਸੰਬੰਧਿਤ ਨਹੀਂ ਕੀਤਾ ।]

**ਸੰਗਾਨਿ**: ਸੰਗ ਵਿਚ ਰਹਿੰਦਾ ਹੈ, ਮਿਲਿਆ ਹੈ । ੧੨੧੯
**ਜਾਨਣਹਾਰੁ ਰਹਿਆ ਪ੍ਰਭੁ ਜਾਨਿ ॥ ਓਤਿ ਪੋਤਿ ਭਗਤਨ ਸੰਗਾਨਿ ॥...੩॥**
ਰਾਮ., ਮਹਲਾ ੫, ੩੦, ਸਫ਼ਾ ੮੯੨
**ਅਰਥ**: ਜਾਨਣਹਾਰ ਵਾਹਿਗੁਰੂ ਜਾਣ ਰਿਹਾ ਹੈ, ਉਹ ਤਾਣੇ-ਬਾਣੇ ਵਾਂਗ ਸਦਾ ਭਗਤਾਂ ਨਾਲ ਮਿਲਿਆ ਹੈ ।
[ਵੇਖੋ ੧੧੯੩]

**ਸੰਗਾਨੀ**: ਜੋ ਸੰਗ ਤੋਂ ਬਣੀ ਹੈ, ਸੰਗਤ । ੧੨੨੦
**ਨੀਕੀ ਸਾਧ ਸੰਗਾਨੀ ॥ਰਹਾਉ ॥**
**ਪਹਰ ਮੂਰਤ ਪਲ ਗਾਵਤ ਗਾਵਤ ਗੋਵਿੰਦ ਗੋਵਿੰਦ ਵਖਾਨੀ ॥੧॥**
ਆਸਾ, ਮਹਲਾ ੫, ੧੩੫, ਸਫ਼ਾ ੪੦੪
**ਅਰਥ**: (ਉਨ੍ਹਾਂ) ਸਾਧਾਂ ਦੀ ਸੰਗਤ ਭਲੀ ਹੈ, ਜੋ ਪਲ, ਮਹੂਰਤ, ਪਹਿਰ ਆਦਿ ਨੂੰ ਗੋਬਿੰਦ ਦੇ ਗੁਣ ਗਾਂਦਿਆਂ-ਗਾਂਦਿਆਂ ਅਤੇ ਹਰਿ ਜਸ ਉਚਾਰਦਿਆਂ-ਉਚਾਰਦਿਆਂ ਗੁਜ਼ਾਰਦੇ ਹਨ ।

**ਨੀਕੀ**- ਭਲੀ । **ਮੁਰਤ**- ਮੁਹੂਰਤ । **ਗਾਵਤ ਗਾਵਤ**- ਗਾਉਂਦਿਆਂ-ਗਾਉਂਦਿਆਂ ।
[ਵੇਖੋ ੧੧੯੩]

**ਸੰਗਾਨੇ**: ਸੰਗਤ ਵਿਚ । ੧੨੨੧
**ਸੁਆਦ ਲੁਭਤ ਇੰਦ੍ਰੀ ਰਸ ਪ੍ਰੇਰਿਓ ਮਦ ਰਸ ਲੈਤ ਬਿਕਾਰਿਓ ਰੇ ॥**
**ਕਰਮ ਭਾਗ ਸੰਤਨ ਸੰਗਾਨੇ ਕਾਸਟ ਲੋਹ ਉਧਾਰਿਓ ਰੇ ॥੩॥**
ਗਉੜੀ, ਕਬੀਰ, ੫੬, ਸਫ਼ਾ ੩੩੫
ਵੇਖੋ '**ਇੰਦ੍ਰੀ ਰਸ**' III-੭੮੮
[ਵੇਖੋ ੧੧੯੩]

**ਸੰਗਾਨੈ**: ਆਪਣੇ ਨਾਲ, ਆਪਣੇ ਸੰਗ ਵਿਚ । ੧੨੨੨
**ਜੋ ਪਿਰੁ ਕਰੈ ਸੁ ਧਨ ਤਤੁ ਮਾਨੈ ॥ ਪਿਰੁ ਧਨਹਿ ਸੀਗਾਰਿ ਰਖੈ ਸੰਗਾਨੈ ॥**
**ਮਿਲਿ ਏਕਤ੍ਰ ਵਸਹਿ ਦਿਨੁ ਰਾਤੀ ਪ੍ਰਿਉ ਦੇ ਧਨਹਿ ਦਿਲਾਸਾ ਹੇ ॥੨॥**
ਮਾਰੂ (ਸੋਲ.), ਮਹਲਾ ੫, ੨, ਸਫ਼ਾ ੧੦੭੨
ਵੇਖੋ '**ਏਕਤ੍ਰ**' III-੧੦੮੦
[ਵੇਖੋ ੧੧੯੩]

**ਸੰਗਾਰ**: ਸੰਗ ਕਰ ਕੇ, ਸੰਗ ਦੁਆਰਾ, ਸੰਗਤ ਨਾਲ । ੧੨੨੩
**ਮਾਨ ਮੋਹ ਮੇਰ ਤੇਰ ਬਿਬਰਜਿਤ ਏਹੁ ਮਾਰਗੁ ਖੰਡੇ ਧਾਰ ॥੩॥**
**ਕਹੁ ਨਾਨਕ ਤਿਨਿ ਭਵਜਲੁ ਤਰੀਅਲੇ ਪ੍ਰਭ ਕਿਰਪਾ ਸੰਤ ਸੰਗਾਰ ॥੪॥**
ਦੇਵ., ਮਹਲਾ ੫, ੩੧, ਸਫ਼ਾ ੫੩੪
**ਅਰਥ**: (ਵਾਹਿਗੁਰੂ-ਮਿਲਾਪ ਦੇ) ਰਸਤੇ ਉਪਰ ਤੁਰਨਾ ਖੰਡੇ ਦੀ ਧਾਰ (ਉਪਰ ਤੁਰਨ) ਵਾਂਗ ਅਤਿ ਕਠਿਨ ਹੈ । ਇਸ ਰਾਹ ਤੇ ਮੇਰ-ਤੇਰ, ਮਾਨ ਅਤੇ ਮੋਹ ਮਨ੍ਹਾ ਹਨ । ਹੇ ਨਾਨਕ ! ਸੰਤਾਂ ਦੀ ਸੰਗਤ ਨਾਲ ਜਿਨ੍ਹਾਂ ਉਤੇ ਵਾਹਿਗੁਰੂ ਦੀ ਕਿਰਪਾ ਹੋਈ, ਉਨ੍ਹਾਂ ਨੇ ਭਵ-ਸਾਗਰ ਤਰ ਲਿਆ ।
**ਬਿਬਰਜਿਤ**- ਮਨ੍ਹਾ । **ਖੰਡੇ ਧਾਰ**-ਖੰਡੇ ਦੀ ਧਾਰ ਵਾਂਗ ।
[ਵੇਖੋ ੧੧੯੩]

**ਸੰਗਾਰਾ**: ਸੰਗਤ ਕਰਨਾ । ੧੨੨੪
**ਯਾਹੂ ਜਤਨ ਕਰਿ ਹੋਤ ਛੁਟਾਰਾ ॥ ਉਆਹੂ ਜਤਨ ਸਾਧ ਸੰਗਾਰਾ ॥**
ਗਉੜੀ (ਬਾ. ਅ.), ਮਹਲਾ ੫, ਪਵੜੀ ੪੩, ਸਫ਼ਾ ੨੫੯
ਵੇਖੋ '**ਉਆਹੂ**' ੧੩
[ਵੇਖੋ ੧੧੯੩]

**ਸੰਗਾਰਿ**: ਸੰਗੀ, ਸਾਥੀ । ੧੨੨੫
**ਗ੍ਰਿਹ ਮੰਦਰ ਮਹਲਾ ਜੋ ਦੀਸਹਿ ਨਾ ਕੋਈ ਸੰਗਾਰਿ ॥**
**ਜਬ ਲਗੁ ਜੀਵਹਿ ਕਲੀ ਕਾਲ ਮਹਿ ਜਨ ਨਾਨਕ ਨਾਮੁ ਸਮ੍ਹਾਰਿ ॥੪॥**
ਆਸਾ, ਮਹਲਾ ੫, ੩੭, ਸਫ਼ਾ ੩੭੯
**ਅਰਥ**: ਘਰ, ਮੰਦਰ ਅਤੇ ਮਹਿਲ ਜੋ ਦਿਸਦੇ ਹਨ, ਇਨ੍ਹਾਂ ਵਿਚੋਂ ਕੋਈ ਸੰਗੀ-ਸਾਥੀ ਨਹੀਂ । ਹੇ (ਰੱਬ ਦੇ) ਸੇਵਕ ਨਾਨਕ ! ਜਦ ਤਕ ਤੂੰ ਦੁਨੀਆ ਵਿਚ ਜੀਵੇਂ, ਨਾਮ ਚੇਤੇ ਕਰ ।
**ਮਹਲਾ**- ਮਹਿਲ-ਮਾੜੀਆਂ । **ਕਲੀ ਕਾਲ**- ਕਲਿਯੁਗ (ਇਥੇ ਭਾਵ ਸੰਸਾਰ ਤੋਂ ਹੈ) ।
[ਵੇਖੋ ੧੧੯੩]

**ਸੰਗਾਰੀ**: ਸੰਗ ਹੈ । ੧੨੨੬
**ਦਿਨੁ ਭੀ ਗਾਵਉ ਰੈਨੀ ਗਾਵਉ ਗਾਵਉ ਸਾਸਿ ਸਾਸਿ ਰਸਨਾਰੀ ॥**
**ਸਤਸੰਗਤਿ ਮਹਿ ਬਿਸਾਸੁ ਹੋਇ ਹਰਿ ਜੀਵਤ ਮਰਤ ਸੰਗਾਰੀ ॥੩॥**
ਆਸਾ, ਮਹਲਾ ੫, ੧੨੨, ਸਫ਼ਾ ੪੦੧
**ਅਰਥ**: ਦਿਨੇ ਭੀ ਗਾਂਦਾ ਹਾਂ, ਰਾਤ ਵੀ ਗਾਂਦਾ ਹਾਂ । ਰਸਨਾ ਨਾਲ ਗਾਂਦਾ ਹਾਂ । ਸਾਧਸੰਗਤ ਵਿਚ ਇਹ ਵਿਸ਼ਵਾਸ ਹੋ ਜਾਂਦਾ ਹੈ, ਕਿ ਵਾਹਿਗੁਰੂ ਜਿਊਂਦਿਆਂ-ਮਰਦਿਆਂ ਸੰਗ ਹੈ ।
**ਰਸਨਾਰੀ**- ਜੀਭ ਨਾਲ । **ਬਿਸਾਸੁ**- ਵਿਸ਼ਵਾਸ । **ਜੀਵਤ ਮਰਤ**- ਜਿਊਂਦਿਆਂ-ਮਰਦਿਆਂ
[ਵੇਖੋ ੧੧੯੩]

**ਸੰਗਾਰੀ**: ਸੰਗ ਵਿਚ, ਸਾਥ ਵਿਚ, ਸੰਗਤ ਵਿਚ । ੧੨੨੭
**ਕਰਿ ਕਿਰਪਾ ਪਾਰਬ੍ਰਹਮ ਸੁਆਮੀ ਇਹ ਬੰਧਨ ਛੁਟਕਾਰੀ ॥**
**ਬੂਡਤ ਅੰਧ ਨਾਨਕ ਪ੍ਰਭ ਕਾਢਤ ਸਾਧ ਜਨਾ ਸੰਗਾਰੀ ॥...੨॥**
ਧਨਾ., ਮਹਲਾ ੫, ੪੨, ਸਫ਼ਾ ੬੮੧
ਵੇਖੋ '**ਅੰਧ**' ੧੧੬੩
[ਵੇਖੋ ੧੧੯੩]

**ਸੰਗਾਰੀ**: ਸੰਗੀ, ਸਾਥੀ, ਅੰਗ-ਸੰਗ । ੧੨੨੮
**ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ ॥**
**ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ ॥੩॥**
ਬਿਲਾ., ਕਬੀਰ, ੧, ਸਫ਼ਾ ੮੫੫
**ਅਰਥ**: ਵਾਹਿਗੁਰੂ ਦੇ ਸੇਵਕ ਉਹ ਹਨ, ਜੋ ਉਸ ਨੂੰ ਭਾ ਗਏ ਹਨ, ਉਨ੍ਹਾਂ ਦੀ ਕਥਾ ਨਿਰਾਲੀ ਹੈ । ਨਾ ਉਹ ਆਉਂਦੇ ਹਨ, ਨਾ ਜਾਂਦੇ ਹਨ । ਉਹ ਕਦੇ ਵੀ (ਵਿਕਾਰਾਂ ਹੱਥੋਂ) ਮਰਦੇ ਨਹੀਂ, ਪਾਰਬ੍ਰਹਮ ਉਨ੍ਹਾਂ ਦੇ (ਸਦਾ) ਅੰਗ-ਸੰਗ ਹੁੰਦਾ ਹੈ ।
**ਨਿਰਾਰੀ**- ਨਿਰਾਲੀ, ਦੁਨੀਆਦਾਰਾਂ ਤੋਂ ਵਖਰੀ ਤਰ੍ਹਾਂ ਦੀ ।
[ਵੇਖੋ ੧੧੯੩]

**ਸੰਗਾਰੇ**: ਸੰਗ ਦੁਆਰੇ, ੧੨੨੯
ਭਾਵ ਆਪ ਦੀ ਸੰਗਤ ਨਾਲ ।
**ਮਹਾ ਬਿਖਾਦੀ ਦੁਸਟ ਅਪਵਾਦੀ ਤੇ ਪੁਨੀਤ ਸੰਗਾਰੇ ॥੧॥**

**ਜਨਮ ਭਵੰਤੇ ਨਰਕਿ ਪੜੰਤੇ ਤਿਨ੍ ਕੇ ਕੁਲ ਉਧਾਰੇ ॥੨॥**

ਆਸਾ, ਮਹਲਾ ੫, ੧੪੧, ਸਫ਼ਾ ੪੦੬

ਵੇਖੋ **'ਅਪਵਾਦੀ'** ੨੬੭੫

[ਵੇਖੋ ੧੧੯੩]

**ਸੰਗਾਰੇ**: ਸੰਗਤ ਦੀ । ੧੨੩੦

**ਅਨਿਕ ਜੋਨਿ ਭ੍ਰਮਿ ਭ੍ਰਮਿ ਭ੍ਰਮਿ ਹਾਰੇ ॥**
**ਓਟ ਗਹੀ ਅਬ ਸਾਧ ਸੰਗਾਰੇ ॥੨॥**

ਸੂਹੀ, ਮਹਲਾ ੫, ੧੫, ਸਫ਼ਾ ੭੪੦

**ਅਰਥ**: ਅਨੇਕਾਂ ਜਨਮਾਂ ਵਿਚ ਭਟਕ-ਭਟਕ ਕੇ ਹਾਰ-ਥੱਕ ਗਏ ਹਾਂ, ਹੁਣ ਸੰਗਤ ਦੀ ਟੇਕ ਪਕੜ ਲਈ ਹੈ ।
**ਓਟ**- ਟੇਕ, ਆਸਰਾ । **ਗਹੀ**- ਪਕੜੀ ।
[ਵੇਖੋ ੧੧੯੩]

**ਸੰਗਾਰੈ**: ਸੰਗ, ਨਾਲ । ੧੨੩੧

**ਪ੍ਰਭ ਕੀ ਪ੍ਰੀਤਿ ਸਗਲ ਉਧਾਰੈ ॥ ਪ੍ਰਭ ਕੀ ਪ੍ਰੀਤਿ ਚਲੈ ਸੰਗਾਰੈ ॥੩॥**

ਆਸਾ, ਮਹਲਾ ੫, ੮੫, ਸਫ਼ਾ ੩੯੧

**ਅਰਥ**: ਵਾਹਿਗੁਰੂ ਦੀ ਪ੍ਰੀਤੀ ਸਾਰਿਆਂ ਨੂੰ ਤਾਰ ਦਿੰਦੀ ਹੈ । ਪ੍ਰਭੂ ਦੀ ਪ੍ਰੀਤੀ (ਮਰਣ ਉਪਰੰਤ) ਨਾਲ ਚਲਦੀ ਹੈ ।
[ਵੇਖੋ ੧੧੯੩]

: ਸੰਗੀ, ਸਾਥੀ । ੧੨੩੨

**ਆ ਸੰਗਿ ਸੰਗਿ ਲਪਟਾਏ ਮੋਹ ਮਾਇਆ ਕਰਿ ਬਾਧੇ ॥**
**ਜਾਨੋ ਸੋ ਚੀਤਿ ਨ ਆਵੈ ਅਹੰਬੁਧਿ ਭਏ ਆਂਧੇ ॥੧॥**

ਆਸਾ, ਮਹਲਾ ੫, ੧੨੬, ਸਫ਼ਾ ੪੦੨

ਵੇਖੋ **ਅਹੰਬੁਧਿ** '੧੬੦੭'

[ਵੇਖੋ ੧੧੯੩ ਅਤੇ
ਸੰਸ. ਸਙ੍ਗਿਨ੍ (ਸਙ੍ਗਿਨ੍) ਸਞਜ+ਘਿਨੁਣ੍ : **ਸੰਯੁਕਤ, ਮਿਲਿਆ ਹੋਇਆ ;**
**ਸਨੇਹਸ਼ੀਲ ; ਭਗਤ ।**
ਪ੍ਰਾ. ਸੰਗਿ (ਸੰਗਿ) : ਮਿਲਿਆ ਹੋਇਆ, ਸੰਯੁਕਤ ।]

**ਸੰਗਿ**: ਸੰਗਤ ਨਾਲ, ਨਿਕਟਤਾ ਨਾਲ । ੧੨੩੩

**ਤਿਸੁ ਸਿਉ ਨ ਲਾਈਐ ਹੀਤੁ ॥**
**ਜਾ ਕੋ ਕਿਛੁ ਨਾਹੀ ਬੀਤੁ ਅੰਤ ਕੀ ਬਾਰ ਓਹੁ ਸੰਗਿ ਨ ਚਾਲੈ ॥**
**ਮਨਿ ਤਨਿ ਤੂ ਆਰਾਧ ਹਰਿ ਕੇ ਪ੍ਰੀਤਮ ਸਾਧ ਜਾ ਕੈ ਸੰਗਿ ਤੇਰੇ ਬੰਧਨ ਛੂਟੈ ॥੨॥**

ਧਨਾ., ਮਹਲਾ ੫, ੨੯, ਸਫ਼ਾ ੬੭੮

ਵੇਖੋ **'ਆਰਾਧ'** III-੬੨੦

[ਵੇਖੋ ੧੧੯੩]

**ਸੰਗਿ**: ਨਾਲ । ੧੨੩੪

**ਉਨ ਕੈ ਸੰਗਿ ਤੂ ਕਰਤੀ ਕੇਲ ॥**
**ਉਨ ਕੈ ਸੰਗਿ ਹਮ ਤੁਮ ਸੰਗਿ ਮੇਲ ॥...੧॥**

ਆਸਾ, ਮਹਲਾ ੫, ੮੨, ਸਫ਼ਾ ੩੯੦

ਵੇਖੋ **'ਉਨ'** ੩੬੪

[ਵੇਖੋ ੧੧੯੩]

**ਸੰਗਿ (ਸਾਤਿ)**: ਸਾਤ ਦਾ ਭਾਵ ਹੈ ਸਤਿ, ੧੨੩੫
ਸਤਿ+ਸੰਗਿ=ਸਤਿਸੰਗ ।

**ਸਿਮ੍ਰਿਤਿ ਪੁਰਾਣ ਚਤੁਰ ਬੇਦਹ ਖਟੁ ਸਾਸਤ੍ਰ ਜਾ ਕਉ ਜਪਾਤਿ ॥**
**ਪਤਿਤ ਪਾਵਨ ਭਗਤਿ ਵਛਲ ਨਾਨਕ ਮਿਲੀਐ ਸੰਗਿ ਸਾਤਿ ॥੩॥**

ਆਸਾ (ਛੰਤ), ਮਹਲਾ ੫, ੫, ਸਫ਼ਾ ੪੫੬

**ਅਰਥ**: (ਸਮੂਹ) ਸਿਮ੍ਰਿਤੀਆਂ, (ਅਠਾਰਾਂ) ਪੁਰਾਣ, ਚਾਰ ਵੇਦ (ਰਿਗ, ਯਜੁਰ, ਸਾਮ, ਅਥਰਵ) ਅਤੇ ਛੇ ਸ਼ਾਸਤ੍ਰ, (ਨਿਆਇ, ਵੈਸ਼ੇਸ਼ਿਕ, ਸਾਂਖ, ਯੋਗ, ਮੀਮਾਂਸਾ, ਵੇਦਾਂਤ) ਜਿਸ ਨੂੰ ਜਪਦੇ ਹਨ, ਉਹ ਭਗਤਾਂ ਨੂੰ ਪਿਆਰ ਕਰਨ ਵਾਲਾ ਅਤੇ ਅਪਵਿੱਤਰ ਮਨੁੱਖਾਂ ਨੂੰ ਪਵਿੱਤਰ ਜੀਵਨ ਦੇਣ ਵਾਲਾ (ਪ੍ਰਭੂ) ਹੇ ਨਾਨਕ ! ਸਤਿਸੰਗ ਰਾਹੀਂ ਮਿਲਦਾ ਹੈ ।
**ਚਤੁਰ**- ਚਾਰ । **ਬੇਦਹ**- ਵੇਦ । **ਖਟੁ**- ਛੇ । **ਜਪਾਤਿ**- ਜਪਦੇ ਹਨ ।
**ਪਤਿਤ ਪਾਵਨ**- ਅਪਵਿੱਤਰ ਵਿਅਕਤੀਆਂ ਨੂੰ ਪਵਿੱਤਰ ਕਰਨ ਵਾਲਾ ।
**ਭਗਤਿ ਵਛਲ**- ਭਗਤਾਂ ਨੂੰ ਪਿਆਰ ਕਰਨ ਵਾਲਾ ।
[ਵੇਖੋ ੧੧੯੩]

**ਸੰਗੀ**: ਸੰਗ ਵਾਲੇ, ਸਾਥੀ । ੧੨੩੬

**ਗੋਸਟਿ ਭਈ ਸਾਧ ਕੈ ਸੰਗਮਿ ਕਾਮ ਕ੍ਰੋਧੁ ਲੋਭੁ ਮਾਰਿਆ ॥**
**ਸਿਮਰਿ ਸਿਮਰਿ ਪੂਰਨ ਨਾਰਾਇਨ ਸੰਗੀ ਸਗਲੇ ਤਾਰਿਆ ॥੧॥**

ਧਨਾ., ਮਹਲਾ ੫, ੧੬, ਸਫ਼ਾ ੬੭੪-੭੫

**ਅਰਥ**: ਸਾਧ-ਸੰਗ ਵਿਚ (ਬੈਠ ਕੇ ਗੰਭੀਰ) ਵਿਚਾਰਾਂ ਕਰਨ ਨਾਲ ਕਾਮ, ਕ੍ਰੋਧ ਅਤੇ ਲੋਭ ਨੂੰ ਫਤਹਿ ਕਰ ਲਿਆ । ਸਰਬ ਵਿਆਪਕ ਪਰਮਾਤਮਾ ਦਾ ਨਾਮ ਸਿਮਰ ਕੇ (ਨਾ ਸਿਰਫ਼ ਆਪ ਭਵਜਲ ਤਰਿਆ, ਸਗੋਂ) ਸਾਰੇ ਹੀ ਸਾਥੀ ਵੀ ਸੰਸਾਰ ਸਮੁੰਦਰ ਤੋਂ ਮੁਕਤ ਕਰ ਲਏ ।
**ਗੋਸਟਿ**- ਵਿਚਾਰ-ਚਰਚਾ । **ਪੂਰਨ**- ਵਿਆਪਕ ।
[ਵੇਖੋ ੧੨੩੨]

**ਸੰਗੀ (ਜੋਗੀ)**: ਸਰੀਰ ਨਾਲ ਰਹਿਣ ੧੨੩੭
ਵਾਲਾ (ਮਾਇਆ-ਨਿਰਲੇਪ ਤੱਤ ਭਾਵ ਆਤਮਾ) ।

**ਸੰਗੀ ਜੋਗੀ ਨਾਰਿ ਲਪਟਾਣੀ ॥ ਉਰਝਿ ਰਹੀ ਰੰਗ ਰਸ ਮਾਣੀ ॥**
**ਕਿਰਤ ਸੰਜੋਗੀ ਭਏ ਇਕਤ੍ਰਾ ਕਰਤੇ ਭੋਗ ਬਿਲਾਸਾ ਹੇ ॥੧॥**

ਮਾਰੂ (ਸੋਲ.), ਮਹਲਾ ੫, ੨, ਸਫ਼ਾ ੧੦੭੨

ਵੇਖੋ **'ਉਰਝਿ'** ੫੭੫

[ਵੇਖੋ ੧੨੩੨]

**ਸੰਗੀਆ:** ਸਾਥੀ । ੧੨੩੮

**ਮਨਿ ਫੇਰਤੇ ਹਰਿ ਸੰਗਿ ਸੰਗੀਆ ॥ ਜਨ ਨਾਨਕ ਪ੍ਰਿਉ ਪ੍ਰੀਤਮੁ ਥੀਆ ॥੨॥**

ਮਲਾਰ, ਮਹਲਾ ੫, ੨੩, ਸਫ਼ਾ ੧੨੭੨

**ਅਰਥ:** ਹੇ ਨਾਨਕ ! ਜਿਹੜੇ ਮਨੁੱਖ ਮਨ ਦੇ ਵਿਚ (ਨਾਮ ਦੀ ਸੋਹਣੀ ਮਾਲਾ) ਫੇਰਦੇ ਹਨ, ਉਹ ਵਾਹਿਗੁਰੂ ਦੇ ਸਾਥੀ ਬਣ ਜਾਂਦੇ ਹਨ ਅਤੇ ਪਰਮਾਤਮਾ ਉਨ੍ਹਾਂ ਨੂੰ ਪਿਆਰਾ ਲਗਣ ਲਗਦਾ ਹੈ ।

**ਫੇਰਤੇ-** (ਨਾਮ ਦੀ ਮਾਲਾ) ਫੇਰਦੇ ਹਨ । **ਥੀਆ-** ਹੋ ਗਿਆ, ਲਗਣ ਲਗ ਪਿਆ ।

[ਵੇਖੋ ੧੨੩੨]

**ਸੰਗੀਐ:** ਸੰਗਤ ਵਿਚ । ੧੨੩੯

**ਬੋਹਿਥੜਾ ਹਰਿ ਚਰਣ ਮਨ ਚੜਿ ਲੰਘੀਐ ॥**
**ਆਠ ਪਹਰ ਗੁਣ ਗਾਇ ਸਾਧੂ ਸੰਗੀਐ ॥੧॥ਰਹਾਉ॥**

ਆਸਾ, ਮਹਲਾ ੫, ੧੧੦, ਸਫ਼ਾ ੩੯੮

**ਅਰਥ:** ਵਾਹਿਗੁਰੂ ਦੇ ਚਰਨ ਜਹਾਜ਼ ਹਨ, ਜੇ ਮਨ (ਇਸ ਜਹਾਜ਼) ਵਿਚ ਸਵਾਰ ਹੋ ਜਾਵੇ ਤਾਂ (ਭਵਜਲ ਵਿਚੋਂ) ਲੰਘ ਜਾਈਦਾ ਹੈ । (ਇਸ ਜਹਾਜ਼ ਵਿਚ ਤਾਂ ਸਵਾਰ ਹੋ ਸਕੀਦਾ ਹੈ, ਜੇ) ਗੁਰੂ ਦੀ ਸੰਗਤ ਵਿਚ ਰਹਿ ਕੇ ਹਰ ਸਮੇਂ ਵਾਹਿਗੁਰੂ ਦੀ ਕੀਰਤੀ ਗਾਈ ਜਾਵੇ ।

**ਬੋਹਿਥੜਾ-** ਜਹਾਜ਼ । **ਮਨ ਚੜਿ-** (ਜੇ) ਮਨ ਸਵਾਰ ਹੋ ਜਾਵੇ ।

[ਵੇਖੋ ੧੨੩੨]

**ਸੰਗੀਤ:** ਗਾਇਨ, ੧੨੪੦
ਵਾਦਨ ਅਤੇ ਨ੍ਰਿਤ ਦੀ ਪੇਸ਼ਕਾਰੀ, ਰਾਗ-ਰੰਗ ।

**ਬਹੁ ਭੋਜਨ ਕਾਪਰ ਸੰਗੀਤ ॥ ਰਸਨਾ ਜਪਤੀ ਹਰਿ ਹਰਿ ਨੀਤ ॥.....੮॥**

ਗਉੜੀ (ਸੁਖ.), ਮਹਲਾ ੫, ੨੦, ਸਫ਼ਾ ੨੯੦

**ਅਰਥ:** ਜਦੋਂ ਜ਼ੁਬਾਨ ਥੀਂ ਵਾਹਿਗੁਰੂ ਨਾਮ ਜਪਣਾ ਨਿੱਤ-ਕਰਮ ਹੋ ਗਿਆ, ਤਾਂ ਮਾਨੋ (ਸੁੰਦਰ) ਵਸਤ੍ਰਾਂ, (ਰਸੀਲੇ) ਭੋਜਨਾਂ ਅਤੇ (ਮਨਮੋਹਕ) ਰਾਗ-ਰੰਗ (ਦੇ ਸਵਾਦ) ਦੀ ਪ੍ਰਾਪਤੀ ਹੋ ਗਈ (ਭਾਵ ਨਾਮ ਜਪਣ ਨਾਲ ਸੰਸਾਰ ਦੇ ਸਾਰੇ ਹੀ ਸੁਖ ਮਿਲ ਗਏ ਹਨ) ।

ਬਹੁ ਭੋਜਨ- ਕਈ ਪ੍ਰਕਾਰ ਦੇ (ਸਵਾਦਿਸ਼ਟ) ਭੋਜਨ । ਕਾਪਰ- (ਸੁੰਦਰ) ਵਸਤ੍ਰ । ਰਸਨਾ- ਜੀਭ । ਨੀਤ- ਨਿੱਤ, ਅੱਠੇ ਪਹਿਰ ।

[ਸੰਸ. ਸਙ੍ਗੀਤ (ਸङ्गीत) सम्+गै+क्त : ਸਮੂਹ ਗਾਨ, ਗਾਇਨ,
ਵਾਦਨ (ਵਜਾਣ) ਅਤੇ ਨ੍ਰਿਤ (ਨਾਚ) ਦਾ ਸੁਮੇਲ ।
ਪ੍ਰਾ. संगीअ (ਸੰਗੀਅ) : ਗਾਣਾ, ਤਾਨ ।]

**ਸੰਗੀਤਾ:** ਸੰਗੀਤ ਕਰਨ ਵਾਲੇ, ਸੰਗੀਤਕਾਰ । ੧੨੪੧

**ਦਸ ਪਾਤਉ ਪੰਚ ਸੰਗੀਤਾ ਏਕੈ ਭੀਤਰਿ ਸਾਥੇ ॥**
**ਭਿੰਨ ਭਿੰਨ ਹੋਇ ਭਾਵ ਦਿਖਾਵਹਿ ਸਭਹੁ ਨਿਰਾਰੀ ਭਾਖੇ ॥੩॥**

ਰਾਮ., ਮਹਲਾ ੫, ੭, ਸਫ਼ਾ ੮੮੪

**ਅਰਥ:** ਦਸ ਇੰਦ੍ਰੀਆਂ ਮਾਨੋ ਨਾਚ ਕਰਨ ਵਾਲੀਆਂ ਵੇਸ਼ਵਾਵਾਂ ਹਨ । ਪੰਜ ਵਿਸ਼ੇ ਸੰਗੀਤਕਾਰ ਹਨ । ਇਹ ਇਕੋ ਸਰੀਰ ਅੰਦਰ ਇਕੱਠੇ ਮੌਜੂਦ ਹਨ । ਇਹ ਸਾਰੇ ਆਪਣੇ ਹਾਵ-ਭਾਵ ਕਈ ਢੰਗਾਂ ਨਾਲ ਦਿਖਾ ਰਹੇ ਹਨ, ਸਭ ਦੀ ਬੋਲੀ (ਅਰਥਾਤ ਖ਼ਾਹਿਸ਼) ਅਲਗ-ਅਲਗ ਹੈ ।

**ਦਸ-** ਦਸ ਇੰਦ੍ਰੀਆਂ । **ਪਾਤਉ-** ਵੇਸ਼ਵਾਵਾਂ । **ਪੰਚ-** ਪੰਜ ਵਿਸ਼ੇ- ਰੂਪ, ਰਸ, ਗੰਧ, ਸਪਰਸ਼ ਅਤੇ ਸ਼ਬਦ । **ਏਕੈ ਭੀਤਰਿ-** ਇਕੋ ਸਰੀਰ ਵਿਚ । **ਸਭਹੁ-** ਸਾਰਿਆਂ ਦੀ । **ਨਿਰਾਰੀ-** ਵਖ-ਵਖ । **ਭਾਖੇ-** ਬੋਲੀ ; ਅਰਥਾਤ ਖ਼ਾਹਿਸ਼ ।

[ਵੇਖੋ ੧੨੪੦]

**ਸੰਗੀਤਿ:** ਸੰਗਤ ਨਾਲ, ਸੰਗਤ ਵਿਚ । ੧੨੪੨

**ਚੰਦਨ ਲੇਪ ਹੋਤ ਦੇਹ ਕਉ ਸੁਖੁ ਗਰਧਭ ਭਸਮ ਸੰਗੀਤਿ ॥**
**ਅੰਮ੍ਰਿਤ ਸੰਗਿ ਨਾਹਿ ਰੁਚ ਆਵਤ ਬਿਖੈ ਠਗਉਰੀ ਪ੍ਰੀਤਿ ॥੨॥**

ਧਨਾ., ਮਹਲਾ ੫, ੯, ਸਫ਼ਾ ੬੭੩

**ਅਰਥ:** ਜੇ ਕਰ ਖੋਤੇ ਦੇ ਸਰੀਰ ਨੂੰ ਚੰਦਨ (ਜਿਹੇ ਸੁਗੰਧਿਤ ਪਦਾਰਥਾਂ) ਦਾ ਲੇਪ ਵੀ ਕਰ ਦੇਈਏ ਤਾਂ ਵੀ ਉਸ ਨੂੰ ਮਿੱਟੀ ਦੀ ਸੰਗਤ ਵਿਚ ਹੀ ਸੁਖ ਮਿਲਦਾ ਹੈ । (ਇਸੇ ਤਰ੍ਹਾਂ ਮਨਮੁਖ ਵਿਅਕਤੀ ਦੀ ਅਮਰਤਾ ਦੇਣ ਵਾਲੇ) ਨਾਮ-ਜਲ ਨਾਲ ਪ੍ਰੀਤ ਤਾਂ ਨਹੀਂ ਬਣਦੀ, ਪਰ ਧੋਖਾ ਦੇਣ ਵਾਲੇ ਵਿਸ਼ੈ-ਵਿਕਾਰ ਨਾਲ ਉਸ ਦੀ ਪ੍ਰੀਤ ਹੈ ।

**ਗਰਧਭ-** ਖੋਤਾ । **ਭਸਮ-** ਸਵਾਹ, ਮਿੱਟੀ । **ਰੁਚ-** ਪਿਆਰ । **ਬਿਖੈ-** ਵਿਸ਼ੇ-ਵਿਕਾਰ । **ਠਗਉਰੀ-** ਠਗਮੂਰੀ ਬੂਟੀ, ਜਿਸ ਨੂੰ ਸੁੰਘਾ ਕੇ ਬੇਹੋਸ਼ੀ ਦੀ ਹਾਲਤ ਵਿਚ ਠਗ ਠਗਦੇ ਹਨ ।

[ਵੇਖੋ ੧੧੯੩ ੳ । ਭਾਵੇਂ ਬਣਤਰ ਪੱਖੋਂ ਇਹ ਸ਼ਬਦ ਸੰਸਕ੍ਰਿਤ ਸ਼ਬਦ 'ਸੰਗੀਤ' ਦੇ ਨੇੜੇ ਹੈ, ਪਰ ਭਾਵ ਪੱਖੋਂ ਇਸ ਦਾ ਸੰਬੰਧ ਸੰਸਕ੍ਰਿਤ 'ਸੰਗਤ' ਨਾਲ ਹੀ ਬਣਦਾ ਹੈ ।]

**ਸੰਗੁ:** ਸਾਥ । ੧੨੪੩

**ਜਿਨ ਡਿਠਿਆ ਮਨੁ ਰਹਸੀਐ ਕਿਉ ਪਾਈਐ ਤਿਨ੍ ਸੰਗੁ ਜੀਉ ॥...੧॥**

ਸੂਹੀ (ਅਸ.), ਮਹਲਾ ੫, ੩, ਸਫ਼ਾ ੭੬੦

**ਅਰਥ:** ਜਿਨ੍ਹਾਂ ਦੇ ਦਰਸ਼ਨ ਨਾਲ ਮਨ ਨੂੰ ਖ਼ੁਸ਼ੀ ਹੋਵੇ, ਉਨ੍ਹਾਂ ਦਾ ਸਾਥ ਕਿਵੇਂ ਮਿਲੇ ?

**ਡਿਠਿਆ-** ਵੇਖਿਆਂ, ਦਰਸ਼ਨ ਨਾਲ । **ਰਹਸੀਐ-** ਪ੍ਰਸੰਨਤਾ ਹੋਵੇ, ਖ਼ੁਸ਼ੀ ਹੋਵੇ । **ਕਿਉ-** ਕਿਵੇਂ ।

[ਵੇਖੋ ੧੧੯੩]

**ਸੰਗੁਤੀ:** ਜੁੜੀ, ਸੰਗਤ ਵਿਚ ਲੀਨ । ੧੨੪੪

**ਗੁਰ ਕੈ ਭਾਇ ਚਲੋ ਸਾਚਿ ਸੰਗੁਤੀ ਰਾਮ ॥...੩॥**

ਬਿਲਾ.(ਛੰਤ), ਮਹਲਾ ੧, ੧, ਸਫ਼ਾ ੮੪੩

**ਅਰਥ:** ਜੋ ਗੁਰਮੁਖ ਰੂਪੀ ਇਸਤ੍ਰੀ ਗੁਰੂ ਦੀ ਆਗਿਆ ਵਿਚ ਚਲਦੀ ਹੈ, ਉਹ ਸੱਚ ਵਿਚ ਲੀਨ ਰਹਿੰਦੀ ਹੈ ।

[ਸੰਸ. संयुत (ਸੰਯੁਤ) सम्+यु+क्त : ਮਿਲਿਆ ਹੋਇਆ, ਜੁੜਿਆ ਹੋਇਆ, ਸਹਿਤ ।
ਪ੍ਰਾ. संजुत (ਸੰਜੁਤ), संजुअ (ਸੰਜੁਅ) : ਸਹਿਤ, ਜੁੜਿਆ ਹੋਇਆ ।]

**ਸੰਗੇ:** ਨਾਲ । 1245

**ਦੀਨ ਦਇਆਲ ਕ੍ਰਿਪਾਲ ਸੁਖਸਾਗਰ ਸਰਬ ਘਟਾ ਭਰਪੂਰੀ ਰੇ ॥**
**ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ ॥2॥**

ਸੋਰਠਿ, ਮਹਲਾ 5, 13, ਸਫ਼ਾ 612

**ਅਰਥ:** ਕ੍ਰਿਪਾਲੂ ਪਰਮੇਸ਼ਰ ਜੋ ਗ਼ਰੀਬਾਂ ਤੇ (ਸਦਾ) ਮਿਹਰਬਾਨ ਹੈ ਅਤੇ (ਬੇਅੰਤ) ਸੁਖਾਂ ਦਾ ਸਮੁੰਦਰ ਹੈ, ਉਹ ਸਾਰੇ (ਜੀਵਾਂ ਦੇ) ਹਿਰਦਿਆਂ ਵਿਚ ਵਿਆਪਕ ਹੈ । ਉਹ ਤਾਂ (ਹਰ ਸਮੇਂ ਸਾਨੂੰ) ਵੇਖਦਾ ਹੈ, (ਮੇਰੀਆਂ ਬੇਨਤੀਆਂ) ਸੁਣਦਾ ਹੈ ਅਤੇ ਹਰ ਵੇਲੇ (ਮੇਰੇ) ਨਾਲ ਹੈ, ਪਰ ਮੈਂ ਮੂਰਖ ਉਸ ਨੂੰ ਦੂਰ ਸਮਝਿਆ ਹੈ ।

**ਭਾਵ:** ਕ੍ਰਿਪਾਲੂ ਵਾਹਿਗੁਰੂ ਨੂੰ ਗਿਆਨਹੀਣ ਮਨੁੱਖ ਦੂਰ ਸਮਝਦਾ ਹੈ, ਪਰ ਗਿਆਨਵਾਨ ਜਾਣਦੇ ਹਨ ਕਿ ਪਰਮਾਤਮਾ ਸਭ ਜੀਵਾਂ ਦੇ ਸਦਾ ਨਾਲ ਹੀ ਰਹਿੰਦਾ ਹੈ ।

**ਸਰਬ ਘਟਾ**- ਸਾਰੇ ਹਿਰਦਿਆਂ ਵਿਚ । **ਭਰਪੂਰੀ**- ਵਿਆਪਕ । **ਪੇਖਤ**- ਵੇਖਦਾ ਹੈ । **ਸੁਨਤ**- ਸੁਣਦਾ ਹੈ । **ਦੂਰੀ**- ਦੂਰ ।

[ਵੇਖੋ 1193]

**ਸੰਗੇਣ:** ਸੰਗਤ । 1246

**ਸਲੋਕ॥ ਸੰਤ ਉਧਰਣ ਦਇਆਲੰ ਆਸਰੰ ਗੋਪਾਲ ਕੀਰਤਨਹ ॥**
**ਨਿਰਮਲੰ ਸੰਤ ਸੰਗੇਣ ਓਟ ਨਾਨਕ ਪਰਮੇਸੁਰਹ ॥1॥**

ਜੈਤ. (ਵਾਰ), ਮਹਲਾ 5, ਪਉੜੀ 12, ਸਫ਼ਾ 709
ਵੇਖੋ '**ਉਧਰਣੰ**' 333

[ਵੇਖੋ 1193 । ਹਾਲਾਕਿ ਰੂਪ ਕਰ ਕੇ 'ਸੰਗੇਣ' ਸੰਸਕ੍ਰਿਤ 'ਸੰਗਿਨ੍' ਦੇ ਨੇੜੇ ਹੈ, ਪਰ ਭਾਵ ਪੱਖੋਂ ਇਸ ਦਾ ਸਿੱਧਾ ਸੰਬੰਧ 'ਸੰਗ' ਨਾਲ ਹੀ ਹੈ ।]

**ਸੰਗੇਣਿ:** ਸੰਗਤ ਵਿਚ । 1247

**ਕ੍ਰਿਪਾ ਕਰੰਤ ਗੋਬਿੰਦ ਗੋਪਾਲਹ ਸਗਲੵੰ ਰੋਗ ਖੰਡਣਹ ॥**
**ਸਾਧ ਸੰਗੇਣਿ ਗੁਣ ਰਮਤ ਨਾਨਕ ਸਰਣਿ ਪੂਰਨ ਪਰਮੇਸੁਰਹ ॥**

ਸਲੋਕ (ਸਹਸ.), ਮਹਲਾ 5, 59, ਸਫ਼ਾ 1359

**ਅਰਥ:** ਹੇ ਨਾਨਕ ! ਸਾਧ-ਸੰਗਤ ਵਿਚ ਗੁਣ-ਗਾਨ ਕਰਦਿਆਂ ਸਮਰਥ ਵਾਹਿਗੁਰੂ ਦੀ ਸ਼ਰਨ ਵਿਚ ਰਹਿਣ ਨਾਲ ਰਚਨਹਾਰ ਪਰਮੇਸ਼ਰ ਮਿਹਰ ਕਰਦਾ ਹੈ ਅਤੇ (ਸੇਵਕਾਂ ਦੇ) ਸਾਰੇ ਰੋਗ ਦੂਰ ਕਰ ਦਿੰਦਾ ਹੈ ।

**ਕਰੰਤ**- ਕਰਦਾ ਹੈ । **ਸਗਲੵੰ**- ਸਾਰੇ । **ਰੋਗ ਖੰਡਣਹ**- ਰੋਗ ਦੂਰ ਕਰ ਦਿੰਦਾ ਹੈ । **ਗੁਣ ਰਮਤ**- ਗੁਣ ਉਚਾਰਦਿਆਂ, ਸਿਫ਼ਤ ਕਰਦਿਆਂ ।

[ਵੇਖੋ 1193]

**ਸੰਗੈ:** ਝਿਜਕਦਾ, ਗੁਰੇਜ਼ ਕਰਦਾ । 1248

**ਬੇਦ ਪੜੈ ਮੁਖਿ ਮੀਠੀ ਬਾਣੀ ॥ ਜੀਆਂ ਕੁਹਤ ਨ ਸੰਗੈ ਪਰਾਣੀ ॥3॥**

ਗਉੜੀ, ਮਹਲਾ 5, 107, ਸਫ਼ਾ 201

**ਅਰਥ:** ਮੂੰਹ ਤੋਂ ਮਿੱਠੀ ਆਵਾਜ਼ ਨਾਲ ਵੇਦ-ਮੰਤ੍ਰ ਪੜ੍ਹਦਾ ਹੈਂ, ਪਰ ਜੀਵਾਂ ਨੂੰ ਮਾਰਦਿਆਂ (ਭਾਵ ਬ੍ਰਾਹਮਣ ਆਪਣੇ ਜਜਮਾਨਾਂ ਨਾਲ ਧੋਖਾ ਕਰਦਿਆਂ) ਰਤਾ ਵੀ ਗੁਰੇਜ਼ ਨਹੀਂ ਕਰਦਾ ।

**ਕੁਹਤ**- ਕੋਂਹਦਿਆਂ, ਮਾਰਦਿਆਂ ।

[ਵੇਖੋ 1172]

**ਸੰਗੋਇਆ:** ਸੰਗ ਵਿਚ ਹੋ ਕੇ, ਨਾਲ ਲਗਾ ਹੋਇਆ । 1249

**ਸਲੋਕ ਮ: 4॥....**
**ਗੁਰ ਸਤਿਗੁਰ ਪਿਛੈ ਤਰਿ ਗਇਆ ਜਿਉ ਲੋਹਾ ਕਾਠ ਸੰਗੋਇਆ ॥**
**ਜਨ ਨਾਨਕ ਨਾਮੁ ਧਿਆਇ ਤੂ ਜਪਿ ਹਰਿ ਹਰਿ ਨਾਮਿ ਸੁਖੁ ਹੋਇਆ ॥1॥**

ਗਉੜੀ (ਵਾਰ), ਮਹਲਾ 4, ਪਉੜੀ 19, ਸਫ਼ਾ 309

**ਅਰਥ:** ਸਤਿਗੁਰੂ ਦੇ ਪਿੱਛੇ ਲਗ ਕੇ ਉਹ (ਇੰਞ) ਤਰ ਗਿਆ, ਜਿਵੇਂ ਲੋਹਾ ਲਕੜੀ ਦੇ ਨਾਲ ਲਗਾ ਹੋਇਆ (ਪਾਣੀ ਵਿਚ ਨਹੀਂ ਡੁਬਦਾ) । ਹੇ ਨਾਨਕ ਦਾਸ ! ਤੂੰ ਨਾਮ ਨੂੰ ਧਿਆ । ਕਰਤਾਰ ਦਾ ਨਾਮ ਜਪ ਕੇ ਸੁਖ ਹੁੰਦਾ ਹੈ ।

[ਵੇਖੋ 1193]

**ਸੰਗੋਰੀ:** ਸੰਗ ਵਿਚ ਮਿਲਿਆ ਰਹੇ, ਸੰਗੀ । 1250

**ਤੁਮ ਸਮਰਥ ਅਪਾਰ ਅਤਿ ਊਚੇ ਸੁਖਦਾਤੇ ਪ੍ਰਭ ਪ੍ਰਾਨ ਅਧੋਰੀ ॥**
**ਨਾਨਕ ਕਉ ਪ੍ਰਭ ਕੀਜੈ ਕਿਰਪਾ ਉਨ ਸੰਤਨ ਕੈ ਸੰਗਿ ਸੰਗੋਰੀ ॥4॥**

ਗਉੜੀ, ਮਹਲਾ 5, 134, ਸਫ਼ਾ 209
ਵੇਖੋ '**ਅਧੋਰੀ**' 2351

[ਵੇਖੋ 1193]

**ਸੰਗ੍ਰਹਹਿ:** ਇਕੱਤਰ ਕਰਦੇ ਹਨ । 1251

**ਸਲੋਕ ਮ: 3॥ ਸਬਦਿ ਰਤੇ ਵਡਹੰਸ ਹੈ ਸਚੁ ਨਾਮੁ ਉਰਿ ਧਾਰਿ ॥**
**ਸਚੁ ਸੰਗ੍ਰਹਹਿ ਸਦ ਸਚਿ ਰਹਹਿ ਸਚੈ ਨਾਮਿ ਪਿਆਰਿ ॥...1॥**

ਵਡ. (ਵਾਰ), ਮਹਲਾ 3, ਪਉੜੀ 1, ਸਫ਼ਾ 585

**ਅਰਥ:** ਜੋ ਮਨੁੱਖ ਸ਼ਬਦ ਵਿਚ ਮਨ ਜੋੜ ਕੇ ਵਾਹਿਗੁਰੂ ਦੇ ਅਬਿਨਾਸ਼ੀ ਨਾਮ ਨੂੰ ਹਿਰਦੇ ਵਿਚ ਵਸਾ ਲੈਂਦੇ ਹਨ, ਉਹ ਬਹੁਤ ਸੂਝਵਾਨ (ਭਾਵ ਹੰਸ ਵਰਗੇ ਵਿਵੇਕੀ) ਹਨ, ਉਹ ਅਬਿਨਾਸ਼ੀ-ਨਾਮ (ਦਾ ਸੌਦਾ) ਇਕੱਤਰ ਕਰਦੇ ਹਨ, ਸਦਾ ਨਿਰਮਲ ਜੀਵਨ ਜੀਂਦੇ ਹਨ ਅਤੇ ਅਕਾਲ-ਪੁਰਖ ਦੇ ਨਾਮ ਨਾਲ ਪ੍ਰੀਤ ਕਰਦੇ ਹਨ ।

**ਵਡਹੰਸ**- ਪਰਮ ਵਿਵੇਕੀ । **ਉਰਿ ਧਾਰਿ**- ਹਿਰਦੇ ਵਿਚ ਵਸਾਂਦੇ ਹਨ ।

[ਵੇਖੋ 1204]

**ਸੰਗ੍ਰਹਣ:** ਸੰਚਿਤ ਕਰਨਾ, ੧੨੫੨
ਇਕੱਠਾ ਕਰਨਾ, ਸੰਚਿਤ ਕਰਨ ਵਾਲਾ ।

**ਲੋਭ ਮੋਹ ਵਸਿ ਕਰਣ ਸਰਣ ਜਾਚਿਕ ਪ੍ਰਤਿਪਾਲਣ ॥**
**ਆਤਮ ਰਤ ਸੰਗ੍ਰਹਣ ਕਹਣ ਅੰਮ੍ਰਿਤ ਕਲ ਢਾਲਣ ॥**

ਸਵ., ਮਹਲੇ ੨ ਕੇ, ਕਲ੍ਹ ੫, ਸਫ਼ਾ ੧੩੯੧

**ਅਰਥ:** ਲੋਭ ਅਤੇ ਮੋਹ ਨੂੰ ਨਿਯੰਤ੍ਰਿਤ ਕਰਨ ਵਾਲੇ, ਸ਼ਰਨ ਵਿਚ ਆਏ (ਨਾਮ ਦਾਨ ਦੇ ਜਾਚਕ) ਮੰਗਤਿਆਂ ਦੀ ਪਾਲਣਾ ਕਰਨ ਵਾਲੇ ਅਤੇ ਆਤਮਿਕ ਪ੍ਰੇਮ (ਰੂਪੀ ਧਨ) ਸੰਚਿਤ ਕਰਨ ਵਲੇ (ਹੇ ਗੁਰੂ ਅੰਗਦ ਦੇਵ !) ਤੇਰੇ (ਮਿੱਠੇ) ਬਚਨ ਅੰਮ੍ਰਿਤ ਦੇ ਸੁੰਦਰ ਚਸ਼ਮੇ ਹਨ ।

**ਸਰਣ**- ਸ਼ਰਨ ਵਿਚ ਆਏ । **ਜਾਚਿਕ**- ਮੰਗਤੇ । **ਆਤਮ ਰਤ**- ਆਤਮਿਕ ਪ੍ਰੇਮ । **ਕਹਣ**- ਕਥਨ, ਬਚਨ, ਬਾਣੀ । **ਕਲ**- ਸੁੰਦਰ । **ਢਾਲਣ**- ਪ੍ਰਵਾਹ, ਸੋਮੇ, ਚਸ਼ਮੇ ।

[ਵੇਖੋ ੧੨੦੪]

**ਸੰਗ੍ਰਹਨ:** ਇਕੱਠਾ ਕਰਨਾ, ਸੰਚਿਤ ਕਰਨਾ । ੧੨੫੩

**ਅਗਾਧਿ ਬੋਧਿ ਅਪਾਰ ਕਰਤੇ ਮੋਹਿ ਨੀਚੁ ਕਛੂ ਨ ਜਾਨਾ ॥**
**ਰਤਨੁ ਤਿਆਗਿ ਸੰਗ੍ਰਹਨ ਕਉਡੀ ਪਸੂ ਨੀਚੁ ਇਆਨਾ ॥....੩॥**

ਬਿਹਾ. (ਛੰਤ), ਮਹਲਾ ੫, ੮, ਸਫ਼ਾ ੫੪੭

ਵੇਖੋ **'ਅਗਾਧਿ' ੧੯੨੫**

[ਵੇਖੋ ੧੨੦੪]

**ਸੰਗ੍ਰਹਾ:** ਇਕੱਠਾ ਕਰਾਂ, ਜਮ੍ਹਾਂ ਕਰਾਂ । ੧੨੫੪

**ਸਚੁ ਸਲਾਹੀ ਸਚਿ ਲਗਾ ਸਚੈ ਨਾਇ ਤ੍ਰਿਪਤਿ ਹੋਇ ॥**
**ਗੁਣ ਵੀਚਾਰੀ ਗੁਣ ਸੰਗ੍ਰਹਾ ਅਵਗੁਣ ਕਢਾ ਧੋਇ ॥...੪॥**

ਸਿਰੀ., ਮਹਲਾ ੩, ੬੦, ਸਫ਼ਾ ੩੭

**ਅਰਥ:** (ਮੈਂ) ਸਦਾ-ਥਿਰ (ਪਰਮੇਸ਼ਰ) ਦੀ ਸਿਫ਼ਤ ਕਰਦਾ ਰਹਾਂ, ਸਦੀਵੀ (ਸਤਾ) ਨਾਲ ਜੁੜਿਆ ਰਹਾਂ ਅਤੇ ਸਦਾ-ਸਲਾਮਤ (ਵਾਹਿਗੁਰੂ) ਦਾ ਨਾਮ (ਸੁਣਦਿਆਂ-ਜਪਦਿਆਂ) ਹੀ ਮੇਰੀ ਭੁਖ ਸ਼ਾਂਤ ਹੋਵੇ । (ਗੁਰੂ-ਸ਼ਬਦ ਨਾਲ ਸੁਰਤਿ ਜੋੜ) ਦੈਵੀ-ਗੁਣਾਂ ਦਾ ਚਿੰਤਨ ਕਰ ਕੇ ਗੁਣਾਂ ਨੂੰ ਇਕੱਤਰ ਕਰਾਂ ਅਤੇ ਦੁਰਗੁਣਾਂ (ਦੀ ਮੈਲ ਨੂੰ ਮਨ ਵਿਚੋਂ ਨਾਮ-ਬਾਣੀ ਨਾਲ) ਧੋ ਕੇ ਕਢ ਦੇਵਾਂ ।

[ਵੇਖੋ ੧੨੦੪]

**ਸੰਗ੍ਰਹਿ:** ਇਕੱਠਾ ਕਰਦਾ ਹੈ । ੧੨੫੫

**ਨਦਰਿ ਕਰੇ ਤਾ ਮੇਲਿ ਮਿਲਾਏ ॥**
**ਗੁਣ ਸੰਗ੍ਰਹਿ ਅਉਗਣ ਸਬਦਿ ਜਲਾਏ ॥**
**ਗੁਰਮੁਖਿ ਨਾਮੁ ਪਦਾਰਥੁ ਪਾਏ ॥੬॥**

ਗਉੜੀ ਗੁਆ. (ਅਸ.), ਮਹਲਾ ੧, ੩, ਸਫ਼ਾ ੨੨੨

**ਅਰਥ:** (ਵਾਹਿਗੁਰੂ) ਆਪਣੀ ਕ੍ਰਿਪਾ-ਦ੍ਰਿਸ਼ਟੀ ਨਾਲ ਜਦੋਂ ਕਿਸੇ (ਜਿਗਿਆਸੂ) ਦਾ ਮੇਲ ਮਿਲਾ ਦਿੰਦਾ ਹੈ, ਤਾਂ (ਉਹ ਜਿਗਿਆਸੂ ਗੁਰਬਾਣੀ ਦਾ ਮੰਥਨ ਕਰ ਕੇ ਜੀਵਨ ਵਿਚੋਂ) ਦੁਰਗੁਣਾਂ ਦੇ ਪ੍ਰਭਾਵ ਨੂੰ ਮੂਲੋਂ ਖ਼ਤਮ ਕਰ ਦਿੰਦਾ ਹੈ ਅਤੇ ਗੁਣ (-ਪੂੰਜੀ) ਨੂੰ ਇਕੱਠਾ ਕਰ ਲੈਂਦਾ ਹੈ । ਇਸ ਤਰ੍ਹਾਂ ਉਹ ਗੁਰੂ ਦੀ ਬਖ਼ਸ਼ਿਸ਼ ਨਾਲ ਨਾਮ-ਰੂਪੀ (ਅਦੁੱਤੀ) ਵਸਤੂ ਪ੍ਰਾਪਤ ਕਰ ਲੈਂਦਾ ਹੈ ।

[ਵੇਖੋ ੧੨੦੪]

**ਸੰਗ੍ਰਹਿਓ:** ਗ੍ਰਹਿਣ ਕੀਤਾ, ਧਾਰਨ ਕੀਤਾ । ੧੨੫੬

**ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ ॥**
**ਜਿਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ ॥...੨॥**

ਸਵ., ਮਹਲੇ ੩ ਕੇ, ਕੀਰਤ ੨, ਸਫ਼ਾ ੧੩੯੫

**ਅਰਥ:** (ਗੁਰੂ ਅਮਰਦਾਸ ਦੀ ਉਸਤਤੀ ਵਿਚ ਕਿਹਾ ਹੈ)-

ਉਹ ਨਾਮ ਜੋ ਹਰ ਥਾਂ ਵਿਆਪਕ ਹੈ (ਪਰ ਫਿਰ ਗੁਪਤ ਹੈ), ਉਸ ਨੂੰ (ਗੁਰੂ ਜੀ ਨੇ) ਆਪਣੇ ਗਿਆਨ-ਦੀਪਕ ਨਾਲ ਪ੍ਰਗਟ ਕਰ ਦਿੱਤਾ ਹੈ । ਜਿਨ੍ਹਾਂ ਸਿੱਖਾਂ ਨੇ ਨਾਮ ਧਾਰਨ ਕੀਤਾ, ਉਨ੍ਹਾਂ ਨੂੰ ਤੁਰੰਤ ਹਰੀ ਚਰਨਾਂ ਨਾਲ ਮਿਲਾ ਦਿੱਤਾ ਹੈ ।

**ਜਹ ਕਹ ਤਹ**- ਜਿਥੇ, ਕਿਥੇ, ਉਥੇ ; ਭਾਵ ਹਰ ਥਾਂ ਤੇ । **ਦੀਪਕਿ**- ਦੀਪਕ ਨਾਲ । **ਦੀਪਾਯਉ**- ਜਗਾ ਦਿੱਤਾ, ਪ੍ਰਗਟ ਕਰ ਦਿੱਤਾ । **ਸਿਖਹ**- ਸਿੱਖਾਂ ਨੇ । **ਤਤੁ**- ਤੁਰੰਤ ।

[ਵੇਖੋ ੧੨੦੪]

**ਸੰਗ੍ਰਹਿਅਉ:** ਇਕੱਠਾ ਕੀਤਾ, ਗ੍ਰਹਿਣ ਕੀਤਾ । ੧੨੫੭

**ਸਚੁ ਨਾਮੁ ਕਰਤਾਰੁ ਸੁ ਦ੍ਰਿੜੁ ਨਾਨਕਿ ਸੰਗ੍ਰਹਿਅਉ ॥**
**ਤਾ ਤੇ ਅੰਗਦੁ ਲਹਣਾ ਪ੍ਰਗਟਿ ਤਾਸੁ ਚਰਣਹ ਲਿਵ ਰਹਿਅਉ ॥...੧॥**

ਸਵ., ਮਹਲੇ ੩ ਕੇ, ਕੀਰਤ ੧, ਸਫ਼ਾ ੧੩੯੫

**ਅਰਥ:** ਰਚਨਹਾਰ ਕਰਤਾਰ ਦਾ ਅਬਿਨਾਸ਼ੀ ਨਾਮ (ਗੁਰੂ) ਨਾਨਕ ਜੀ ਨੇ (ਹਿਰਦੇ ਵਿਚ) ਦ੍ਰਿੜ੍ਹਤਾ ਨਾਲ ਗ੍ਰਹਿਣ ਕੀਤਾ । ਉਨ੍ਹਾਂ ਤੋਂ ਲਹਿਣਾ ਜੀ ਗੁਰੂ ਅੰਗਦ (ਦੇ ਰੂਪ ਵਿਚ) ਪ੍ਰਗਟ ਹੋਏ, (ਜਿਨ੍ਹਾਂ ਨੇ) ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ਸੁਰਤਿ ਟਿਕਾਈ ਰਖੀ ।

**ਤਾਸੁ**- ਉਨ੍ਹਾਂ ਦੇ, ਗੁਰੂ ਨਾਨਕ ਜੀ ਦੇ । **ਚਰਣਹ**- ਚਰਨਾਂ ਵਿਚ । **ਲਿਵ-ਰਹਿਅਉ**- ਸੁਰਤਿ ਟਿਕਾਈ ਰਖੀ ।

[ਵੇਖੋ ੧੨੦੪]

**ਸੰਗ੍ਰਹੁ:** ਇਕੱਠੇ ਕਰੋ, ਇਕੱਠੀ ਕਰੋ । ੧੨੫੮

**ਗੁਣ ਸੰਗ੍ਰਹੁ ਵਿਚਹੁ ਅਉਗੁਣ ਜਾਹਿ ॥**
**ਪੂਰੇ ਗੁਰ ਕੈ ਸਬਦਿ ਸਮਾਹਿ ॥੧॥ਰਹਾਉ॥**

ਆਸਾ, ਮਹਲਾ ੩, ੪੧, ਸਫ਼ਾ ੩੬੧

**ਅਰਥ:** (ਹੇ ਭਾਈ ! ਜੇ ਤੁਸੀਂ ਆਪਣੇ ਅੰਦਰ) ਗੁਣ-ਪੂੰਜੀ ਸੰਚਿਤ ਕਰੋ ਤਾਂ ਦੁਰਗੁਣ (ਇਸ ਮਨ ਅਤੇ ਕਾਇਆ) ਵਿਚੋਂ (ਆਪਣੇ-ਆਪ ਹੀ) ਨਿਕਲ ਜਾਣਗੇ । ਪੂਰਨ ਗੁਰੂ ਦੀ ਸਿੱਖਿਆ ਉਤੇ ਤੁਰਦਿਆਂ (ਗੁਣਵਾਨ ਵਿਅਕਤੀ) ਪਰਮ ਪੁਰਖ ਵਿਚ ਲੀਨ ਹੋ ਜਾਂਦਾ ਹੈ ।

**ਵਿਚਹੁ**- ਮਨ ਅਤੇ ਸਰੀਰ ਵਿਚੋਂ । **ਜਾਹਿ**- ਨਿਕਲ ਜਾਣਗੇ ।
[ਵੇਖੋ ੧੨੦੪]

**ਸੰਗ੍ਰਹੇਇ**: ਇਕੱਠਾ ਕਰਦਾ ਹੈ । ੧੨੫੯

**ਰਾਮ ਰਵੰਤਾ ਜਾਣੀਐ ਇਕ ਮਾਈ ਭੋਗੁ ਕਰੇਇ ॥**
**ਤਾ ਕੇ ਲਖਣ ਜਾਣੀਅਹਿ ਖਿਮਾ ਧਨੁ ਸੰਗ੍ਰਹੇਇ ॥੩॥**

ਬਸੰਤ (ਹਿੰਡੋਲ), ਮਹਲਾ ੧, ੧੧, ਸਫ਼ਾ ੧੧੭੧

**ਅਰਥ**: ਉਸ ਮਨੁੱਖ ਨੂੰ ਵਾਹਿਗੁਰੂ ਦਾ ਸਿਮਰਨ ਕਰਨ ਵਾਲਾ ਸਮਝਣਾ ਚਾਹੀਦਾ ਹੈ, ਜੋ (ਬੁੱਧੀ ਅਤੇ ਅਵਿਦਿਆ ਰੂਪੀ ਦੋ ਮਾਵਾਂ ਵਿਚੋਂ) ਇਕ ਮਾਂ (ਅਵਿਦਿਆ) ਨੂੰ ਖਾ ਜਾਵੇ (ਭਾਵ ਮੁਕਾ ਦੇਵੇ) । ਅਜਿਹੇ (ਨਾਮ-ਅਭਿਆਸੀ ਦੇ ਜੀਵਨ ਦਾ ਮੁਖ-) ਲੱਛਣ ਇਹ ਸਮਝਣਾ ਚਾਹੀਦਾ ਹੈ ਕਿ (ਉਹ ਦੂਜਿਆਂ ਦੀਆਂ ਵਧੀਕੀਆਂ ਸਹਿੰਦਿਆਂ) ਖਿਮਾ-ਧਨ ਇਕੱਤਰ ਕਰਦਾ ਹੈ (ਭਾਵ ਹੋਰਾਂ ਵਲੋਂ ਮਿਲੇ ਮਾਨ-ਅਪਮਾਨ ਨੂੰ ਪੂਰਾ ਜੀਵਨ ਖਿੜੇ-ਮੱਥੇ ਸਹਾਰਦਾ ਹੈ) ।

**ਰਾਮ ਰਵੰਤਾ**- ਸਿਮਰਨ ਕਰਨ ਵਾਲਾ । **ਇਕ ਮਾਈ**- ਅਵਿਦਿਆ, ਮਾਇਆ । **ਭੋਗੁ ਕਰੇਇ**- ਖਾ ਜਾਵੇ । **ਲਖਣ**- ਲਛਣ ।
[ਵੇਖੋ ੧੨੦੪]

**ਸੰਗ੍ਰਹੈ**: ਇਕੱਤਰ ਕਰੇ, ਇਕੱਤਰ ਕਰਾਂ । ੧੨੬੦

**ਮ: ੫॥... ਨਾਮੁ ਸੁਣੇ ਨਾਮੁ ਸੰਗ੍ਰਹੈ ਨਾਮੇ ਲਿਵ ਲਾਵਉ ॥**
**ਗ੍ਰਿਹੁ ਧਨੁ ਸਭੁ ਪਵਿਤ੍ਰੁ ਹੋਇ ਹਰਿ ਕੇ ਗੁਣ ਗਾਵਉ ॥.....੨॥**

ਗਉੜੀ (ਵਾਰ), ਮਹਲਾ ੫, ਪਉੜੀ ੧, ਸਫ਼ਾ ੩੧੮

**ਅਰਥ**: (ਜੇ ਕੋਈ ਨਾਮ-ਰਸੀਆ ਸੰਤ ਮੇਰੇ ਘਰ ਪ੍ਰਾਹੁਣਾ ਆ ਜਾਵੇ) ਮੈਂ (ਉਸ ਤੋਂ) ਨਾਮ ਦੀਆਂ ਗੱਲਾਂ ਸੁਣ-ਸੁਣ ਕੇ (ਹਿਰਦੇ ਵਿਚ) ਇਕੱਤਰ ਕਰ ਲਵਾਂ ਅਤੇ ਆਪਣੀ ਸੁਰਤਿ ਨਾਮ ਵਿਚ ਹੀ ਲੀਨ ਰਖਾਂ । (ਸੰਤਾਂ ਨਾਲ ਮਿਲ ਕੇ) ਹਰੀ ਦਾ ਗੁਣਾ-ਗਾਨ ਕਰਾਂ, ਜਿਸ ਨਾਲ ਮੇਰਾ ਘਰ-ਬਾਰ, ਧਨ-ਸੰਪਤੀ, ਸਭ ਪਵਿੱਤਰ ਹੋ ਜਾਵੇ ।
[ਵੇਖੋ ੧੨੦੪]

**ਸੰਗ੍ਰਹੈ**: ਇਕੱਠੀ ਕਰਦਾ ਹੈ, ੧੨੬੧
ਇਕੱਤਰ ਕਰਦਾ ਹੈ, ਜਮ੍ਹਾਂ ਕਰਦਾ ਹੈ ।

**ਮ: ੩॥...ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ ॥**
**ਗੁਰਮੁਖਿ ਵਿਰਲੇ ਸੋਝੀ ਪਈ ਤਿਨਾ ਅੰਦਰਿ ਬ੍ਰਹਮੁ ਦਿਖਾਇਆ ॥.....੨॥**

ਸੋਰਠਿ (ਵਾਰ), ਮਹਲਾ ੪, ਪਉੜੀ ੪, ਸਫ਼ਾ ੬੪੪

**ਅਰਥ**: ਜਿਸ ਨੂੰ ਕਰਤਾਰ ਆਪ ਉਲਟੇ ਪਾਸੇ ਲਾ ਦਿੰਦਾ ਹੈ, ਉਹ (ਗੁਣ-ਪੂੰਜੀ ਰੂਪ) ਅੰਮ੍ਰਿਤ ਤਿਆਗ ਕੇ (ਦੁਰਗੁਣ ਰੂਪੀ) ਜ਼ਹਿਰ ਇਕੱਠੀ ਕਰਦਾ ਹੈ । ਜਿਨ੍ਹਾਂ ਟਾਵੇਂ-ਟਾਵੇਂ ਮਨੁੱਖਾਂ ਨੂੰ ਗੁਰੂ ਰਾਹੀਂ (ਠੀਕ ਜੀਵਨ ਮਰਯਾਦਾ ਦੀ) ਸਮਝ ਆ ਜਾਂਦੀ ਹੈ, ਉਨ੍ਹਾਂ ਨੂੰ (ਗੁਰੂ) ਬ੍ਰਹਮ ਦਾ ਵਾਸਾ ਅੰਦਰ ਹੀ ਦਰਸਾ ਦਿੰਦਾ ਹੈ ।

**ਤਜਿ**- ਤਿਆਗ ਕੇ । **ਬਿਖੁ**- ਜ਼ਹਿਰ । **ਖੁਆਇਆ**- ਭਟਕਾਇਆ, ਉਲਟੇ ਪਾਸੇ ਲਾਇਆ ।
[ਵੇਖੋ ੧੨੦੪]

**ਸੰਗ੍ਰਾਮੰ**: ਯੁੱਧ । ੧੨੬੨

**ਹੇ ਅਜਿਤ ਸੂਰ ਸੰਗ੍ਰਾਮੰ ਅਤਿ ਬਲਨਾ ਬਹੁ ਮਰਦਨਹ ॥**
**ਗਣ ਗੰਧਰਬ ਦੇਵ ਮਾਨੁਖੵੰ ਪਸੁ ਪੰਖੀ ਬਿਮੋਹਨਹ ॥**

ਸਲੋਕ (ਸਹਸ.), ਮਹਲਾ ੫, ੪੫, ਸਫ਼ਾ ੧੩੫੮
ਵੇਖੋ 'ਅਜਿਤ' ੨੧੬੨ ੳ
[ਵੇਖੋ ੧੨੦੫]

**ਸੰਗ੍ਰਾਮਿ**: ਯੁੱਧ ਦਾ । ੧੨੬੩

**ਇਹੁ ਮਨੁ ਰਾਜਾ ਸੂਰ ਸੰਗ੍ਰਾਮਿ ॥**
**ਇਹੁ ਮਨੁ ਨਿਰਭਉ ਗੁਰਮੁਖਿ ਨਾਮਿ ॥...੬॥**

ਆਸਾ (ਅਸ.), ਮਹਲਾ ੧, ੮, ਸਫ਼ਾ ੪੧੫

**ਅਰਥ**: ਕਦੇ ਇਹ ਮਨ ਆਪਣੇ ਆਪ ਨੂੰ ਰਾਜਾ ਅਤੇ ਕਦੇ ਯੁੱਧਾਂ ਦਾ (ਜੇਤੂ) ਸੂਰਬੀਰ ਸਮਝਦਾ ਹੈ । ਪਰ ਇਸ ਮਨ ਨੂੰ ਅਸਲ ਨਿਡਰਤਾ ਗੁਰੂ ਰਾਹੀਂ ਮਿਲੇ ਨਾਮ ਤੋਂ ਪ੍ਰਾਪਤ ਹੁੰਦੀ ਹੈ ।

**ਸੂਰ ਸੰਗ੍ਰਾਮਿ**- ਰਣਾਂ ਦਾ ਜੇਤੂ ਸੂਰਮਾ ।
[ਵੇਖੋ ੧੨੦੫]

**ਸੰਘਰਹਿ**: ਸੰਗ੍ਰਹਹਿ, ਇਕੱਤਰ ਕਰਦੇ ਹਨ । ੧੨੬੪

**ਆਪੁ ਵਞਾਏ ਤਾ ਸਭ ਕਿਛੁ ਪਾਏ ॥ ਗੁਰਸਬਦੀ ਸਚੀ ਲਿਵ ਲਾਏ ॥**
**ਸਚੁ ਵਣੰਜਹਿ ਸਚੁ ਸੰਘਰਹਿ ਸਚੁ ਵਾਪਾਰੁ ਕਰਾਵਣਿਆ ॥੧॥ਰਹਾਉ॥**

ਮਾਝ (ਅਸ.), ਮਹਲਾ ੩, ੧੧, ਸਫ਼ਾ ੧੧੫

**ਅਰਥ**: ਜੋ ਮਨੁੱਖ ਆਪਣਾ ਅਹੰਕਾਰ ਤਿਆਗ ਦਿੰਦਾ ਹੈ, ਉਸ ਨੂੰ ਸਭ ਪ੍ਰਕਾਰ ਦਾ ਮਨ-ਇੱਛਤ ਫਲ ਮਿਲਦਾ ਹੈ, ਕਿਉਂ ਜੁ (ਅਹੰਕਾਰ ਤਿਆਗ ਦੇਣ ਨਾਲ ਲਾਲਸਾਵਾਂ ਮੁੱਕ ਜਾਂਦੀਆਂ ਹਨ ਅਤੇ) ਉਹ ਗੁਰਬਾਣੀ ਵਿਚ ਸੱਚੀ ਲਿਵ ਲਗਾ ਲੈਂਦਾ ਹੈ । ਅਜਿਹੇ ਵਿਅਕਤੀ ਸੱਚ ਦਾ ਵਾਪਾਰ ਕਰਦੇ ਹਨ (ਭਾਵ ਗੁਰੂ ਦੀ ਸੇਵਾ ਕਰ ਕੇ ਸੱਚ ਖ਼ਰੀਦਦੇ ਹਨ) ਅਤੇ ਸੱਚ ਨੂੰ ਇਕੱਤਰ ਕਰਦੇ ਹਨ (ਭਾਵ ਮਨ ਵਿਚ ਧਾਰਨ ਕਰਦੇ ਹਨ) ਅਤੇ ਸੱਚ ਦਾ ਹੀ ਆਦਾਨ-ਪ੍ਰਦਾਨ ਕਰਦੇ ਹਨ ।

**ਆਪੁ ਵਞਾਏ**- ਅਹੰਕਾਰ ਤਿਆਗ ਦਿੰਦਾ ਹੈ । **ਵਣੰਜਹਿ**- ਵਾਪਾਰ ਕਰਦੇ ਹਨ । **ਵਾਪਾਰੁ**- ਲੈਣ-ਦੇਣ, ਆਦਾਨ-ਪ੍ਰਦਾਨ ।
[ਵੇਖੋ ੧੨੦੪]

**ਸੰਘਰੈ**: ਇਕੱਠਾ ਕਰਦੇ ਹਨ । ੧੨੬੫

**ਗੁਣਕਾਰੀ ਗੁਣ ਸੰਘਰੈ ਅਵਰਾ ਉਪਦੇਸੇਨਿ ॥**
**ਸੇ ਵਡਭਾਗੀ ਜਿ ਓਨਾ ਮਿਲਿ ਰਹੇ ਅਨਦਿਨੁ ਨਾਮੁ ਲਏਨਿ ॥੯॥**

ਸੂਹੀ, ਮਹਲਾ ੩, ੩, ਸਫ਼ਾ ੭੫੫

ਵੇਖੋ 'ਉਪਦੇਸੇਨਿ' ੪੩੩

[ਵੇਖੋ ੧੨੦੪]

**ਸੰਘਾਰ**: ਮਾਰਨ ਵਾਲੇ, ਜ਼ਾਲਿਮ । ੧੨੬੬

**ਮੋਹਨ ਸਭਿ ਜੀਅ ਤੇਰੇ ਤੂ ਤਾਰਹਿ ॥**
**ਛੁਟਹਿ ਸੰਘਾਰ ਨਿਮਖ ਕਿਰਪਾ ਤੇ ਕੋਟਿ ਬ੍ਰਹਮੰਡ ਉਧਾਰਹਿ ॥੧॥ਰਹਾਉ॥**

ਸਾਰਗ, ਮਹਲਾ ੫, ੩੪, ਸਫ਼ਾ ੧੨੧੧

**ਅਰਥ**: ਹੇ ਸੋਹਣੇ ਕਰਤਾਰ ! ਸਾਰੇ ਜੀਵ ਤੇਰੇ ਹੀ ਹਨ, ਤੂੰ ਹੀ ਇਨ੍ਹਾਂ ਨੂੰ ਭਵ-ਸਾਗਰ ਤੋਂ ਮੁਕਤ ਕਰਦਾ ਹੈਂ । ਤੂੰ ਕਰੋੜਾਂ ਬ੍ਰਹਿਮੰਡਾਂ (ਦੇ ਜੀਵ-ਅਜੀਵ ਸਮਸਤ ਪਸਾਰੇ) ਨੂੰ ਤਾਰਨ ਦੇ ਸਮਰਥ ਹੈਂ । ਤੇਰੀ ਰਤਾ ਕੁ ਕ੍ਰਿਪਾ ਨਾਲ ਅਤਿਆਚਾਰੀ ਮਨੁੱਖ ਵੀ ਪਾਪ-ਕਰਮ ਤੋਂ ਹਟ ਜਾਂਦੇ ਹਨ।

**ਤਾਰਹਿ**- ਤਾਰਦਾ ਹੈਂ, (ਖ਼ਾਹਿਸ਼ਾਂ ਤੋਂ) ਮੁਕਤ ਕਰਦਾ ਹੈਂ ।

[ਸੰਸ. ਸੰਹਾਰ (ਸੰਹਾਰ) ਸਮ੍+ਹ੍ਰ+ਘਞ੍ : ਵਿਨਾਸ਼, ਪਰਲੋ; ਮੌਤ ; ਸੰਕੋਚ ; ਸਮਾਪਤੀ ; ਅੰਤ ; ਰੋਕ ਦੇਣਾ ; ਮਿਲ ਕੇ ਖਿਚਣਾ ।
ਪ੍ਰਾ. ਸੰਘਾਰ (ਸੰਘਾਰ) : ਪਰਲੋ, ਵਿਨਾਸ਼ ; ਨਰਕ ਵਿਸ਼ੇਸ਼ ।]

**ਸੰਘਾਰਹਿ**: ਮਾਰਦੇ ਹਨ, ਘਾਤ ਕਰਦੇ ਹਨ । ੧੨੬੭

**ਮਨਮੁਖ ਮਰਹਿ ਮਰਿ ਮਰਣੁ ਵਿਗਾੜਹਿ ॥**
**ਦੂਜੈ ਭਾਇ ਆਤਮ ਸੰਘਾਰਹਿ ॥...੧॥**

ਆਸਾ, ਮਹਲਾ ੩, ੪੫, ਸਫ਼ਾ ੩੬੨

ਵੇਖੋ 'ਆਤਮ ਸੰਘਾਰਹਿ' III-੩੫੫

[ਵੇਖੋ ੧੨੬੬]

**ਸੰਘਾਰਹੇ**: ਮਾਰ ਦਿੰਦੀ ਹੈ । ੧੨੬੮

**ਗੁਣ ਗਾਇ ਰਾਮ ਰਸਾਇ ਰਸੀਅਹਿ ਗੁਰ ਗਿਆਨ ਅੰਜਨੁ ਸਾਰਹੇ ॥**
**ਤ੍ਰੈ ਲੋਕ ਦੀਪਕੁ ਸਬਦਿ ਚਾਨਣੁ ਪੰਚ ਦੂਤ ਸੰਘਾਰਹੇ ॥...੩॥**

ਤੁਖਾਰੀ (ਛੰਤ), ਮਹਲਾ ੧, ੬, ਸਫ਼ਾ ੧੧੧੩

**ਅਰਥ**: ਜੇ (ਕੋਈ ਮਨੁੱਖ) ਗੁਰੂ ਦੇ ਗਿਆਨ ਰੂਪੀ ਸੁਰਮੇ ਰਾਹੀਂ (ਆਪਾ) ਸਵਾਰੇ ਤਾਂ ਪ੍ਰੇਮ ਨਾਲ (ਵਾਹਿਗੁਰੂ ਦੇ) ਗੁਣ ਗਾਂਦਿਆਂ (ਉਹ) ਗੁਣਾਂ ਵਿਚ ਲੀਨ ਹੋ ਜਾਂਦਾ ਹੈ । ਤ੍ਰਿਭਵਣ ਦੀ ਜੋਤਿ ਜੋ ਗੁਰੂ ਦੀ ਬਾਣੀ ਰਾਹੀਂ ਪ੍ਰਕਾਸ਼ਮਾਨ ਹੁੰਦੀ ਹੈ, (ਉਸ ਮਨੁੱਖ ਦੇ) ਪੰਜ ਕਾਮਾਦਿ ਵੈਰੀਆਂ ਨੂੰ ਮਾਰ ਦਿੰਦੀ ਹੈ ।

**ਰਸਾਇ**- ਪਿਆਰ ਨਾਲ, ਸਵਾਦ ਨਾਲ । **ਰਸੀਅਹਿ**- ਲੀਨ ਹੋ ਜਾਂਦਾ ਹੈ । **ਗਿਆਨ ਅੰਜਨੁ**- ਗਿਆਨ ਦਾ ਸੁਰਮਾ । **ਸਾਰਹੇ**- ਸਵਾਰੇ । **ਪੰਚ ਦੂਤ**- ਮਨੁੱਖ ਦੇ ਪੰਜ ਕਾਮਾਦਿ ਵੈਰੀ ।

[ਵੇਖੋ ੧੨੬੬]

**ਸੰਘਾਰਣੁ**: ਮਾਰਨ ਵਾਲਾ । ੧੨੬੯

**ਮੇਰਾ ਪ੍ਰਭੁ ਸਾਚਾ ਅਸੁਰ ਸੰਘਾਰਣੁ ॥**
**ਗੁਰ ਕੈ ਸਬਦਿ ਭਗਤਿ ਨਿਸਤਾਰਣੁ ॥**
**ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ ਸਿਰਿ ਸਾਹਾ ਪਾਤਿਸਾਹਾ ਹੇ ॥੧੧॥**

ਮਾਰੂ (ਸੋਲ.), ਮਹਲਾ ੩, ੧੨, ਸਫ਼ਾ ੧੦੫੬

ਵੇਖੋ 'ਅਸੁਰ' ੧੫੬੪

[ਵੇਖੋ ੧੨੬੬]

**ਸੰਘਾਰਾ**: ਮਾਰਦੇ ਹਨ, ਵਿਆਪਦੇ ਹਨ । ੧੨੭੦

**ਰਸ ਭੋਗਣ ਪਾਤਿਸਾਹੀਆ ਦੁਖ ਸੁਖ ਸੰਘਾਰਾ ॥**
**ਮੋਟਾ ਨਾਉ ਧਰਾਈਐ ਗਲਿ ਅਉਗਣ ਭਾਰਾ ॥**
**ਮਾਣਸ ਦਾਤਿ ਨ ਹੋਵਈ ਤੂ ਦਾਤਾ ਸਾਰਾ ॥੭॥**

ਮਾਰੂ (ਅਸ.), ਮਹਲਾ ੧, ੧, ਸਫ਼ਾ ੧੦੦੯

**ਅਰਥ**: ਬਾਦਸ਼ਾਹਾਂ ਵਾਲੇ ਆਨੰਦ-ਭੋਗ ਮਾਨਣ ਨਾਲ ਵੀ ਮਨੁੱਖ ਨੂੰ ਦੁਖ-ਸੁਖ ਹੀ ਵਿਆਪਦੇ ਹਨ । ਵੱਡਾ ਨਾਮ ਵੀ ਜੇ ਰਖਵਾ ਲਈਏ ਤਾਂ ਵੀ (ਰੁਤਬੇ ਕਾਰਨ ਗ਼ਰੀਬਾਂ ਉਤੇ ਕੀਤੇ ਜਬਰ ਕਰ ਕੇ) ਗਲ ਵਿਚ ਅਵਗੁਣਾਂ ਦਾ ਭਾਰ ਹੀ ਪੈਂਦਾ ਹੈ । ਪੂਰਣ ਅਤੇ ਸਰਨ-ਸਮਰਥ ਦਾਤਾਰ ਤਾਂ (ਹੇ ਪਰਮੇਸ਼ਰ !) ਤੂੰ ਹੀ ਹੈਂ ! ਮਨੁੱਖ ਦਾਤਾਂ ਦੇਣ ਦੇ ਸਮਰਥ ਨਹੀਂ (ਭਾਵ ਇਨਸਾਨ ਚਾਹੇ ਸ਼ਹਿਨਸ਼ਾਹ ਵੀ ਹੋਵੇ ਉਹ ਦਾਤਾ ਨਹੀਂ ਹੋ ਸਕਦਾ, ਕਿਉਂ ਜੁ ਉਹ ਪ੍ਰਜਾ ਤੋਂ ਇਕੱਤਰ ਕੀਤਾ ਧਨ ਲੋਕ-ਭਲਾਈ ਦੀ ਥਾਂ ਆਪਣੀ ਅੱਯਾਸ਼ੀ ਉਤੇ ਹੀ ਖਰਚਦਾ ਹੈ) ।

**ਰਸ ਭੋਗਣ**- ਆਨੰਦ ਮਾਨਣ ਨਾਲ । **ਪਾਤਿਸਾਹੀਆ**- ਬਾਦਸ਼ਾਹਾਂ ਵਾਲੇ । **ਮੋਟਾ ਨਾਉ**- ਮਹਿਮਾਸ਼ਾਲੀ ਨਾਮ । **ਦਾਤਿ ਨ ਹੋਵਈ**- ਬਖ਼ਸ਼ਿਸ਼ਾਂ ਦੇ ਸਮਰਥ ਨਹੀਂ । **ਸਾਰਾ**- ਸ਼੍ਰੇਸ਼ਠ, ਸਰਬ-ਸਮਰਥ ।

[ਵੇਖੋ ੧੨੬੬]

**ਸੰਘਾਰਿ**: ਮਾਰ ਕੇ । ੧੨੭੧

**ਜਰਾਸੰਧਿ ਕਾਲਜਮੁਨ ਸੰਘਾਰੇ ॥**
**ਰਕਤਬੀਜੁ ਕਾਲੁਨੇਮੁ ਬਿਦਾਰੇ ॥**
**ਦੈਤ ਸੰਘਾਰਿ ਸੰਤ ਨਿਸਤਾਰੇ ॥੭॥**

ਗਉੜੀ (ਅਸ.), ਮਹਲਾ ੧, ੯, ਸਫ਼ਾ ੨੨੪

**ਅਰਥ**: (ਵਾਹਿਗੁਰੂ ਨੇ ਸਦਾ ਹੀ) ਦੁਸ਼ਟਾਂ ਨੂੰ ਮਾਰ ਕੇ ਸੰਤਾਂ ਦਾ ਉਥਾਨ ਕੀਤਾ ਹੈ । ਜਰਾਸੰਧ ਅਤੇ ਕਾਲਜਮੁਨ (ਦੁਆਪਰ ਯੁਗ ਵਿਚ ਸ੍ਰੀ ਕ੍ਰਿਸ਼ਨ ਹੱਥੋਂ) ਮਾਰੇ ਗਏ । (ਇੰਞ ਹੀ) ਰਕਤਬੀਜ ਅਤੇ ਕਾਲਨੇਮ (ਵਰਗੇ ਦੈਂਤ ਵੀ) ਮਾਰੇ ਗਏ ।

**ਜਰਾਸੰਧਿ**- ਕੰਸ ਦਾ ਸੌਹਰਾ ਅਤੇ ਕ੍ਰਿਸ਼ਨ ਜੀ ਦਾ ਵੱਡਾ ਵੈਰੀ । **ਕਾਲਜਮੁਨ**- ਜਰਾਸੰਧ ਦਾ ਮਿੱਤਰ । **ਰਕਤਬੀਜੁ**- ਸ਼ੁੰਭ ਦਾ ਸੈਨਾਪਤੀ । **ਕਾਲੁਨੇਮੁ**- ਹਿਰਨਯਕਸ਼ਿਪ ਦਾ ਪੁੱਤਰ । **ਬਿਦਾਰੇ**- ਪਾੜ ਦਿੱਤੇ, ਚੀਰ ਦਿੱਤੇ, ਮਾਰ ਦਿੱਤੇ । **ਨਿਸਤਾਰੇ**- ਤਾਰ ਦਿੱਤੇ, ਉਧਾਰ ਕੀਤਾ ।

[ਵੇਖੋ ੧੨੬੬]

**ਸੰਘਾਰਿਓ**: ਮਾਰਿਆ, ਮਾਰ ਦਿੱਤਾ । ੧੨੭੨

**ਨਿੰਦਕੁ ਜਮਦੂਤੀ ਆਇ ਸੰਘਾਰਿਓ ਦੇਵਹਿ ਮੂੰਡ ਉਪਰਿ ਮਟਾਕ ॥**
**ਨਾਨਕ ਆਪਨ ਕਟਾਰੀ ਆਪਸ ਕਉ ਲਾਈ ਮਨੁ ਅਪਨਾ ਕੀਨੋ ਫਾਟ ॥੨॥**

ਸਾਰਗ, ਮਹਲਾ ੫, ੧੦੫, ਸਫ਼ਾ ੧੨੨੪

**ਅਰਥ**: ਨਿੰਦਕ ਨੂੰ ਕਾਲ ਨੇ ਆ ਕੇ ਮਾਰ ਦਿੱਤਾ । (ਕਾਲ ਤਾਂ ਸਦਾ ਹੀ ਨਿੰਦਕਾਂ ਦੇ) ਸਿਰ ਤੇ (ਜ਼ੋਰਦਾਰ) ਸੱਟ ਮਾਰਦਾ ਹੈ । ਹੇ ਨਾਨਕ ! ਨਿੰਦਕ (ਨੂੰ ਹੁਣ ਪਤਾ ਲਗਿਆ ਹੈ) ਕਿ ਆਪਣੀ ਛੁਰੀ ਉਸ ਨੇ ਆਪਣੇ ਉਤੇ ਹੀ ਚਲਾਈ ਹੈ, ਜਿਸ ਕਰ ਕੇ ਉਸ ਨੇ ਆਪਣਾ ਮਨ ਜ਼ਖ਼ਮੀ (ਦੁਖੀ) ਕਰ ਦਿੱਤਾ ਹੈ ।

**ਜਮਦੂਤੀ**- ਜਮ ਦੇ ਦੂਤਾਂ (ਭਾਵ ਕਾਲ) ਨੇ । **ਮੂੰਡ**- ਸਿਰ । **ਮਟਾਕ**- ਸੱਟ । **ਕਟਾਰੀ**- ਛੁਰੀ । **ਫਾਟ**- ਫੱਟੜ, ਜ਼ਖ਼ਮੀ ।

[ਵੇਖੋ ੧੨੬੬]

**ਸੰਘਾਰਿਆ**: ਮਾਰਿਆ, ਮਾਰ ਲੈਣਾ ਹੈ । ੧੨੭੩

**ਜੋ ਉਪਜੈ ਸੋ ਕਾਲਿ ਸੰਘਾਰਿਆ ॥**
**ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ ॥੧॥ਰਹਾਉ॥**

ਗਉੜੀ (ਅਸ.), ਮਹਲਾ ੧, ੧੪, ਸਫ਼ਾ ੨੨੭

**ਅਰਥ**: ਜੋ ਪੈਦਾ ਹੋਇਆ ਹੈ ਉਹ ਕਾਲ ਨੇ ਮਾਰ ਲੈਣਾ ਹੈ । ਅਸਾਂ ਗੁਰੂ ਦੇ ਸ਼ਬਦ ਨੂੰ ਵਿਚਾਰਿਆ ਹੈ, ਸਾਨੂੰ ਵਾਹਿਗੁਰੂ ਨੇ ਰਖ ਲਿਆ ਹੈ ।

**ਕਾਲਿ**- ਕਾਲ ਨੇ, ਮੌਤ ਨੇ ।

[ਵੇਖੋ ੧੨੬੬]

**ਸੰਘਾਰੁ**: ਹਤਿਆਰਾ । ੧੨੭੪

**ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ ॥**
**ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ ॥...੪॥**

ਸਿਰੀ. (ਅਸ.), ਮਹਲਾ ੫, ੨੬, ਸਫ਼ਾ ੭੦

ਵੇਖੋ 'ਅਸੁਰ ਸੰਘਾਰੁ' ੧੫੬੫

[ਵੇਖੋ ੧੨੬੬]

**ਸੰਘਾਰੇ**: ਨਾਸ਼ ਕਰਨ ਵਾਲਾ । ੧੨੭੫

**ਮੋਹਨ ਮਾਧਵ ਕ੍ਰਿਸ੍ਨ ਮੁਰਾਰੇ ॥ ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ ॥**
**ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ ॥੨॥**

ਮਾਰੂ, ਮਹਲਾ ੫, ੧੧, ਸਫ਼ਾ ੧੦੮੨

ਵੇਖੋ 'ਅਸੁਰ ਸੰਘਾਰੇ' ੧੫੬੭

[ਵੇਖੋ ੧੨੬੬]

**ਸੰਘਾਰੈ**: ਮਾਰੇ, ਕਾਬੂ ਕਰ ਲਏ । ੧੨੭੬

**ਹਉਮੈ ਨਿਵਰੈ ਗੁਰ ਸਬਦੁ ਵੀਚਾਰੈ ॥**
**ਚੰਚਲ ਮਤਿ ਤਿਆਗੈ ਪੰਚ ਸੰਘਾਰੈ ॥੩॥**

ਗਉੜੀ (ਅਸ.), ਮਹਲਾ ੧, ੧੩, ਸਫ਼ਾ ੨੨੬

**ਅਰਥ**: ਗੁਰੂ-ਸ਼ਬਦ ਨੂੰ ਵਿਚਾਰੇ ਤਾਂ ਹਉਮੈ ਆਪਣੇ-ਆਪ ਦੂਰ ਹੋ ਜਾਵੇਗੀ । ਫਿਰ ਚੰਚਲ ਬੁੱਧੀ ਨੂੰ ਤਿਆਗ ਕੇ ਪੰਜਾਂ (ਕਾਮਾਦਿਕਾਂ) ਨੂੰ ਕਾਬੂ ਕਰ ਲਏ ।

**ਨਿਵਰੈ**- ਦੂਰ ਹੋ ਜਾਵੇਗੀ । **ਚੰਚਲ ਮਤਿ**- ਚੰਚਲ ਬੁੱਧੀ, ਚਾਲਾਕੀਆਂ ।

[ਵੇਖੋ ੧੨੬੬]

**ਸੰਘਾਰੈ**: ਮਾਰਦੇ ਹਨ, ਮਾਰ ਕਰਦੇ ਹਨ । ੧੨੭੭

**ਅਨਿਕ ਬਿਘਨ ਜਹ ਆਇ ਸੰਘਾਰੈ ॥**
**ਹਰਿ ਕਾ ਨਾਮੁ ਤਤਕਾਲ ਉਧਾਰੈ ॥...੩॥**

ਗਉੜੀ (ਸੁਖ.), ਮਹਲਾ ੫, ੨, ਸਫ਼ਾ ੨੬੪

**ਅਰਥ**: ਅਨੇਕਾਂ ਵਿਘਨ ਜਿਥੇ ਆ ਕੇ ਮਾਰ ਕਰਦੇ ਹਨ, ਹਰੀ ਦਾ ਨਾਮ ਉਥੇ ਝਟਪਟ ਬਚਾ ਲੈਂਦਾ ਹੈ ।

**ਬਿਘਨ**- ਵਿਘਨ । **ਤਤਕਾਲ**- ਝਟਪਟ ।

[ਵੇਖੋ ੧੨੬੬]

**ਸੰਘਾਰੈ**: ਨਸ਼ਟ ਕਰਦਾ ਹੈ, ਮਾਰਦਾ ਹੈ । ੧੨੭੮

**ਭਜੁ ਗੋਬਿਦ ਸਭ ਛੋਡਿ ਜੰਜਾਲ ॥**
**ਜਬ ਜਮੁ ਆਇ ਸੰਘਾਰੈ ਮੂੜੇ ਤਬ ਤਨੁ ਬਿਨਸਿ ਜਾਇ ਬੇਹਾਲ ॥੧॥ਰਹਾਉ॥**

ਬਿਲਾ., ਮਹਲਾ ੫, ੧੬, ਸਫ਼ਾ ੮੦੫

**ਅਰਥ**: ਸਾਰੇ ਜੰਜਾਲ ਛਡ ਕੇ ਗੋਬਿੰਦ (ਦਾ ਨਾਮ) ਜਪ । ਹੇ ਮੂਰਖ ! ਜਦੋਂ ਜਮ ਆ ਕੇ ਮਾਰਦਾ ਹੈ ਤਾਂ ਸਰੀਰ ਨਸ਼ਟ ਹੋ ਜਾਂਦਾ ਹੈ ਅਤੇ (ਜੀਵ ਆਪਣੇ ਕੀਤੇ ਮੰਦੇ ਕੰਮਾਂ ਦੀਆਂ ਸਜ਼ਾਵਾਂ ਤੋਂ ਡਰਦਾ) ਬੇਹਾਲ ਹੋ ਜਾਂਦਾ ਹੈ ।

**ਜੰਜਾਲ**- ਫ਼ਜ਼ੂਲ ਧੰਦੇ । **ਮੂੜੇ**- ਹੇ ਮੂਰਖ । **ਬੇਹਾਲ**- ਵਿਆਕੁਲ ।

[ਵੇਖੋ ੧੨੬੬]

**ਸੰਘਾਰੈ**: ਮਾਰ ਦੇਵੇ, ਦੂਰ ਕਰੇ । ੧੨੭੯

**ਐਸਾ ਸਤਗੁਰੁ ਲੋੜਿ ਲਹੁ ਜਿਦੂ ਪਾਈਐ ਸਚੁ ਸੋਇ ॥**
**ਅਸੁਰ ਸੰਘਾਰੈ ਸੁਖਿ ਵਸੈ ਜੋ ਤਿਸੁ ਭਾਵੈ ਸੁ ਹੋਇ ॥੩॥**

ਸਿਰੀ., ਮਹਲਾ ੩, ੪੪, ਸਫ਼ਾ ੩੦

ਵੇਖੋ 'ਅਸੁਰ ਸੰਘਾਰੈ' ੧੫੬੮

[ਵੇਖੋ ੧੨੬੬]

**ਸੰਘਾਰੈ**: ਨਿਯੰਤ੍ਰਿਤ ਕਰ ਲੈਂਦਾ ਹੈ । ੧੨੮੦

**ਸੋ ਜਨੁ ਸਾਚਾ ਜਿ ਹਉਮੈ ਮਾਰੈ ॥**
**ਗੁਰ ਕੈ ਸਬਦਿ ਪੰਚ ਸੰਘਾਰੈ ॥**
**ਆਪਿ ਤਰੈ ਸਗਲੇ ਕੁਲ ਤਾਰੈ ॥੪॥**

ਗਉੜੀ (ਅਸ.), ਮਹਲਾ ੩, ੩, ਸਫ਼ਾ ੨੩੦

**ਅਰਥ:** ਉਹ ਪੁਰਖ ਸੱਚਾ ਹੈ ਜੋ ਹਉਮੈ ਨੂੰ ਦੂਰ ਕਰ ਲੈਂਦਾ ਹੈ । ਗੁਰੂ ਦੇ ਸ਼ਬਦ ਦੁਆਰਾ ਪੰਜਾਂ (ਅਰਥਾਤ ਕਾਮਾਦਿਕ ਪੰਜ ਵਿਕਾਰਾਂ) ਨੂੰ ਨਿਯੰਤ੍ਰਿਤ ਕਰ ਲੈਂਦਾ ਹੈ । (ਅਜਿਹਾ ਇਨਸਾਨ) ਆਪ (ਸੰਸਾਰ ਭਵਜਲ) ਤਰਦਾ ਹੈ ਅਤੇ ਸਾਰੀਆਂ ਕੁਲਾਂ ਨੂੰ ਤਾਰਦਾ ਹੈ ।
[ਵੇਖੋ ੧੨੬੬]

**ਸੰਘਾਰੈ:** ਕੋਂਹਦਾ ਹੈਂ, ਹਲਾਲ ਕਰਦਾ ਹੈਂ । ੧੨੮੧

**ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ॥**
**ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ ॥੧॥**

ਆਸਾ, ਕਬੀਰ, ੨੯, ਸਫ਼ਾ ੪੮੩

**ਅਰਥ:** (ਕਿਸੇ ਕਾਜ਼ੀ ਪ੍ਰਤੀ ਉਪਦੇਸ਼ ਹੈ)-

ਤੂੰ ਰੋਜ਼ਾ ਰਖਦਾ ਹੈਂ, ਅੱਲਾਹ ਨੂੰ ਪ੍ਰਸੰਨ ਕਰਦਾ ਹੈਂ, ਪਰ (ਅਸਲੀਅਤ ਵਿਚ) ਮੂੰਹ ਦੇ ਸਵਾਦ ਲਈ (ਉਸੇ ਅੱਲਾਹ ਦੇ ਸਾਜੇ) ਜੀਵ ਕੋਂਹਦਾ ਹੈਂ । ਤੂੰ ਆਪਣੇ ਆਪ ਨੂੰ ਵੇਖਦਾ ਹੈਂ (ਭਾਵ ਕੇਵਲ ਆਪੇ ਨੂੰ ਪਿਆਰਦਾ ਹੈਂ), ਹੋਰਨਾਂ (ਦੇ ਦੁਖ-ਦਰਦ) ਦਾ ਖ਼ਿਆਲ ਨਹੀਂ ਰਖਦਾ, (ਜੇ ਖ਼ਿਆਲ ਕਰਦਾ ਹੁੰਦਾ ਤਾਂ) ਕਿਉਂ ਏਂਵ ਝੱਖ ਮਾਰਦਾ ?

**ਰੋਜਾ ਧਰੈ-** ਰੋਜ਼ਾ ਰਖਦਾ ਹੈਂ । **ਮਨਾਵੈ-** ਮਨਾਂਦਾ ਹੈਂ, ਖ਼ੁਸ਼ ਕਰਦਾ ਹੈਂ । **ਸੁਆਦਤਿ-** ਸਵਾਦਾਂ ਲਈ । **ਜੀਅ-** ਜੀਵਾਂ ਨੂੰ ।
[ਵੇਖੋ ੧੨੬੬]

**ਸੰਘੈ:** ਸੰਘ ਵਿਚ, ਗਲੇ ਵਿਚ । ੧੨੮੨

**ਜੇਵੇਹੇ ਕਰਮ ਕਮਾਵਦਾ ਤੇਵੇਹੇ ਫਲਤੇ ॥**
**ਚਬੇ ਤਤਾ ਲੋਹ ਸਾਰੁ ਵਿਚਿ ਸੰਘੈ ਪਲਤੇ ॥**

ਗਉੜੀ (ਵਾਰ), ਮਹਲਾ ੪, ਪਉੜੀ ੩੨, ਸਫ਼ਾ ੩੧੭

**ਅਰਥ:** ਜਿਹੋ-ਜਿਹੇ ਕੋਈ ਕੰਮ ਕਰਦਾ ਹੈ, ਤਿਹੋ-ਜਿਹਾ ਫਲ ਲੈਂਦਾ ਹੈ । ਜਿਹੜਾ ਤੱਤਾ ਅਤੇ ਕਰੜਾ ਲੋਹਾ ਚੱਬਦਾ ਹੈ, ਉਸ ਦੇ ਗਲੇ ਵਿਚ (ਸਾੜ) ਪੈਂਦੇ ਹਨ ।

**ਜੇਵੇਹੇ-** ਜਿਹੋ-ਜਿਹੇ । **ਤੇਵੇਹੇ-** ਤਿਹੋ-ਜਿਹੇ । **ਫਲਤੇ-** ਫਲਦੇ ਹਨ ; ਭਾਵ ਫਲ ਪ੍ਰਾਪਤ ਹੁੰਦਾ ਹੈ । **ਚਬੇ-** ਚੱਬਦਾ ਹੈ । **ਸਾਰੁ-** ਕਰੜਾ । **ਪਲਤੇ-** ਪੈਂਦੇ ਹਨ ।

[ਸੰਸ. स्वन: (ਸੁਵਨ:) स्वन्+अप् : ਸ਼ਬਦ, ਕੋਲਾਹਲ ।
स्वनिक (ਸੁਵਨਿਕ) स्वन+ठक् : ਆਵਾਜ਼ ਕਰਨ ਵਾਲਾ ।
ਪ੍ਰਾ. ਸਣ (ਸਣ) : ਸ਼ਬਦ, ਆਵਾਜ਼ ।
ਸੰਘ (ਸੰਘ) : ਕਹਿਣਾ, ਆਵਾਜ਼ ਕਰਨਾ, ਆਵਾਜ਼ ਦੇਣਾ ।]

**ਸੰਙਿਆ:** ਜੁਗਤੀ, ਢੰਗ, ਤਰੀਕਾ, ਸੰਕੇਤ । ੧੨੮੩

**ਤੀਨਿ ਸੰਙਿਆ ਕਰਿ ਦੇਹੀ ਕੀਨੀ ਜਲ ਕੂਕਰ ਭਸਮੇਹੀ ॥**
**ਹੋਇ ਆਮਰੋ ਗ੍ਰਿਹ ਮਹਿ ਬੈਠਾ ਕਰਣ ਕਾਰਣ ਬਿਸਰੋਹੀ ॥੨॥**

ਸੋਰਠਿ, ਮਹਲਾ ੫, ੪, ਸਫ਼ਾ ੬੦੯

ਵੇਖੋ 'ਆਮਰੋ' III-੬੦੦

[ਸੰਸ. सञ्ज्ञा (ਸਞ੍ਗਿਆ) सम्+ज्ञा+अङ्+टाप् : ਚੇਤਨਾ ; ਜਾਣਕਾਰੀ, ਸਮਝ ; ਸੰਕੇਤ ; ਨਿਸ਼ਾਨ ; ਹਾਵ-ਭਾਵ ; ਪਦ ।
ਪ੍ਰਾ. ਸੰਣਾ (ਸੰਣਾ) : ਨਾਮ ; ਭੋਜਨ ਦੀ ਇੱਛਾ ; ਮੱਤ ; ਸੰਕੇਤ, ਇਸ਼ਾਰਾ ।]

**ਸੰਙੁ:** ਸਾਥ । ੧੨੮੪

**ਹਰਿ ਦੀਨਾ ਦੀਨ ਦਇਆਲ ਪ੍ਰਭੁ ਸਤਸੰਗਤਿ ਮੇਲਹੁ ਸੰਙੁ ॥**
**ਮਿਲਿ ਸੰਗਤਿ ਹਰਿ ਰੰਗੁ ਪਾਇਆ ਜਨ ਨਾਨਕ ਮਨਿ ਤਨਿ ਰੰਙੁ ॥੪॥**

ਸੂਹੀ, ਮਹਲਾ ੪, ੩, ਸਫ਼ਾ ੭੩੨

**ਅਰਥ:** ਹੇ ਦੀਨ ਦਇਆਲ ਹਰੀ ਪ੍ਰਭੂ ! ਮੈਂ ਨਿਮਾਣੇ ਨੂੰ ਸਤਸੰਗਤ ਦਾ ਸਾਥ ਮਿਲਾਓ ! ਸੰਗਤ ਨਾਲ ਮਿਲ ਕੇ ਹੀ ਵਾਹਿਗੁਰੂ ਦਾ ਪ੍ਰੇਮ ਪ੍ਰਾਪਤ ਹੁੰਦਾ ਹੈ । ਸੰਗਤ ਨਾਲ ਮਿਲ ਕੇ ਹੀ ਮਨ-ਤਨ (ਵਾਹਿਗੁਰੂ ਦੇ) ਪ੍ਰੇਮ ਵਿਚ ਰੰਗੇ ਜਾਂਦੇ ਹਨ ।
[ਵੇਖੋ ੧੧੯੩]

**ਸੰਚੰਤਿ:** ਇਕੱਤਰ ਕਰਦਾ ਹੈ । ੧੨੮੫

**ਸਲੋਕ ॥ ਰਾਜ ਕਪਟੰ ਰੂਪ ਕਪਟੰ ਧਨ ਕਪਟੰ ਕੁਲ ਗਰਬਤਹ ॥**
**ਸੰਚੰਤਿ ਬਿਖਿਆ ਛਲੰ ਛਿਦ੍ਰੰ ਨਾਨਕ ਬਿਨੁ ਹਰਿ ਸੰਗਿ ਨ ਚਾਲਤੇ ॥੧॥**

ਜੈਤ. (ਵਾਰ), ਮਹਲਾ ੫, ਪਉੜੀ ੧੦, ਸਫ਼ਾ ੭੦੮

**ਅਰਥ:** ਇਹ ਰਾਜਸੀ ਠਾਠ, ਸਰੀਰਕ ਸੁੰਦਰਤਾ, ਸੰਪਤੀ, ਉੱਚੀ ਕੁਲ (ਆਦਿ) ਦਾ ਅਭਿਮਾਨ ਝੂਠਾ ਹੈ । ਅਨੇਕ ਛਲਾਂ ਅਤੇ ਗ਼ਲਤ ਵਸੀਲਿਆਂ ਰਾਹੀ (ਮਨੁੱਖ) ਧਨ ਇਕੱਤਰ ਕਰਦਾ ਹੈ, ਪਰ ਹੇ ਨਾਨਕ ! ਵਾਹਿਗੁਰੂ ਦੇ ਨਾਮ ਬਿਨਾ ਕੋਈ ਚੀਜ਼ ਨਾਲ ਨਹੀਂ ਜਾਂਦੀ ।

**ਕਪਟੰ-** ਝੂਠ, ਛਲ, ਧੋਖਾ । **ਰੂਪ-** ਸੁੰਦਰਤਾ । **ਕੁਲ-** ਖ਼ਾਨਦਾਨ ਦਾ । **ਗਰਬਤਹ-** ਅਭਿਮਾਨ । **ਛਲੰ-** ਛਲ, ਧੋਖਾ । **ਛਿਦ੍ਰੰ-** ਛਿਦ੍ਰ, ਸੁਰਾਖ਼, ਗਲਤ ਵਸੀਲੇ । **ਬਿਖਿਆ-** ਪਰਾਇਆ ਧਨ ।

[ਸੰਸ. सञ्चयनम् (ਸਞ੍ਚਯਨਮ੍) सम्+चि+ल्युट् : ਜਮ੍ਹਾਂ ਕਰਨਾ, ਇਕੱਠਾ ਕਰਨਾ ।
ਪ੍ਰਾ. ਸੰਚਿਣ (ਸੰਚਿਣ) : ਸੰਗ੍ਰਹਿ ਕਰਨਾ, ਇਕੱਠਾ ਕਰਨਾ ।]

**ਸੰਚਉ:** ਜਮ੍ਹਾਂ ਕਰਦਾ ਹਾਂ, ਜੋੜਦਾ ਹਾਂ । ੧੨੮੬

**ਰੰਗ ਸੰਗਿ ਬਿਖਿਆ ਕੇ ਭੋਗਾ ਇਨ ਸੰਗਿ ਅੰਧ ਨ ਜਾਨੀ ॥**
**ਹਉ ਸੰਚਉ ਹਉ ਖਾਟਤਾ ਸਗਲੀ ਅਵਧ ਬਿਹਾਨੀ ॥ਰਹਾਉ॥**

ਗਉੜੀ (ਅਸ.), ਮਹਲਾ ੫, ੧੫, ਸਫ਼ਾ ੨੪੨

**ਅਰਥ:** ਮਾਇਆਵੀ ਭੋਗਾਂ ਦੇ ਸਵਾਦ ਵਿਚ ਅਗਿਆਨੀ (ਮਨੁੱਖ ਇਹ) ਨਹੀਂ ਸਮਝ ਸਕਦਾ, ਕਿ ਇਨ੍ਹਾਂ ਨਾਲ (ਉਮਰ ਵਿਅਰਥ ਜਾ ਰਹੀ ਹੈ) । ਮੈਂ ਕਮਾਈ ਕਰ-ਕਰ ਕੇ ਜਮ੍ਹਾਂ ਕਰਦਾ ਹਾਂ, ਇਸੇ (ਸੋਚ) ਵਿਚ ਹੀ ਸਾਰਾ ਜੀਵਨ ਬੀਤ ਜਾਂਦਾ ਹੈ ।

**ਭਾਵ:** ਮਾਇਆਵੀ ਕੰਮਾਂ ਵਿਚ ਗ਼ਲਤਾਨ ਮਨੁੱਖ ਆਪਣੇ ਚਰਿਤ੍ਰ ਦੇ ਨਿਰਮਾਣ ਅਤੇ ਮਨੁੱਖਤਾ ਦੀ ਸੇਵਾ ਵਲੋਂ ਬੇਮੁਖ ਰਹਿੰਦਾ ਹੈ ਅਤੇ

ਪਦਾਰਥਕ ਦੌੜ ਜੋ ਚਰਿਤ੍ਰ ਨੂੰ ਵਿਗਾੜਦੀ ਹੈ, ਉਸੇ ਵਿਚ ਸਾਰੀ ਜੀਵਨ-ਸਮਰਥਾ ਨਸ਼ਟ ਕਰ ਦਿੰਦਾ ਹੈ ।
**ਅੰਧ**- ਅੰਨ੍ਹਾਂ, ਅਗਿਆਨੀ । **ਨ ਜਾਨੀ**- ਨਹੀਂ ਸਮਝਦਾ । **ਖਾਟਤਾ**- ਕਮਾਂਦਾ ਹਾਂ । **ਅਵਧ**- ਉਮਰ, ਜੀਵਨ । **ਬਿਹਾਨੀ**- ਬਿਤਾ ਜਾਂਦਾ ਹੈ ।
[ਵੇਖੋ ੧੨੮੫]

## ਸੰਚਉਨੀ: ਇਕੱਠਾ ਹੈ ੧੨੮੭

**ਅਗਨਿ ਨ ਦਹੈ ਪਵਨੁ ਨਹੀ ਮਗਨੈ ਤਸਕਰੁ ਨੇਰਿ ਨ ਆਵੈ ॥**
**ਰਾਮ ਨਾਮ ਧਨੁ ਕਰਿ ਸੰਚਉਨੀ ਸੋ ਧਨੁ ਕਤਹੀ ਨ ਜਾਵੈ ॥੧॥**

ਗਉੜੀ, ਕਬੀਰ, ੫੮, ਸਫ਼ਾ ੩੩੬

**ਅਰਥ:** ਰਾਮ ਨਾਮ ਧਨ <u>ਇਕੱਠਾ</u> ਕਰ । (ਇਸ ਨੂੰ) ਅੱਗ ਨਹੀਂ ਸਾੜਦੀ । (ਇਸ ਧਨ ਦੀ ਭਰੀ ਬੇੜੀ ਨੂੰ) ਤੂਫ਼ਾਨ ਨਹੀਂ ਡੋਬ ਸਕਦਾ । ਚੋਰ ਨੇੜੇ ਨਹੀਂ ਆਉਂਦਾ । ਇਹ ਧਨ ਕਿਸੇ ਤਰ੍ਹਾਂ ਵੀ ਨਸ਼ਟ ਨਹੀਂ ਹੁੰਦਾ ।

**ਨੋਟ:** 'ਪਵਨੁ ਨਹੀ ਮਗਨੈ' ਦੇ ਅਰਥ ਬਹੁਤੇ ਵਿਦਵਾਨਾਂ ਨੇ 'ਹਵਾ ਉਡਾ ਨਹੀਂ ਸਕਦੀ' ਕੀਤੇ ਹਨ । ਭਾਈ ਕਾਨ੍ਹ ਸਿੰਘ 'ਨਾਭਾ' ਨੇ ਉਕਤ ਬਾਣੀ ਦੇ ਹਵਾਲੇ ਨਾਲ 'ਮਗਨੈ' ਦੇ ਅਰਥ ਡੁਬਾਵੇ, ਡੋਬੇ ਕੀਤੇ ਹਨ । ਸੰਸਕ੍ਰਿਤ ਵਿਚ 'ਮਗਨ' ਦੇ ਅਰਥ ਡੁਬਿਆ ਹੋਇਆ, ਲੀਨ ਆਦਿ ਹਨ । ਗੁਰਬਾਣੀ ਦੇ ਵਿਆਖਿਆਕਾਰਾਂ ਨੇ ਸ਼ਾਇਦ 'ਲੀਨ' ਦਾ ਹੀ ਭਾਵ ਉਡਾਣਾ ਮੰਨ ਲਿਆ ਹੈ । ਪਰ ਪਾਣੀ ਵਿਚ ਡੁਬੇ ਨੂੰ ਲੀਨ ਹੋਇਆ ਕਿਹਾ ਜਾ ਸਕਦਾ ਹੈ, ਹਵਾ ਵਿਚ ਉਡੇ ਲਈ ਲੀਨ ਹੋਇਆ ਕਹਿਣ ਦੀ ਪਰੰਪਰਾ ਨਹੀਂ ਹੈ, ਜਿਸ ਤੋਂ 'ਮਗਨ' ਦੇ ਅਰਥ ਉਡਾਇਆ ਮਿਥੇ ਜਾਣ । ਦੂਜੇ ਪਾਸੇ ਅੱਗ ਲਗਣ, ਪਾਣੀ ਵਿਚ ਡੁਬਣ ਅਤੇ ਚੋਰ ਦੁਆਰਾ ਚੁਰਾਏ ਜਾਣ ਨੂੰ ਹੀ ਸੰਪਤੀ ਦੇ ਹੱਥੋਂ ਨਿਕਲ ਜਾਣ ਦੇ ਮੁਖ ਕਾਰਨ ਮੰਨਿਆ ਜਾਂਦਾ ਹੈ, ਤੇਜ ਹਵਾ ਇਨ੍ਹਾਂ ਜਿਤਨੀ ਨੁਕਸਾਨਦਾਇਕ ਨਹੀਂ ਹੁੰਦੀ । ਹਵਾ ਜਦੋਂ ਤੂਫ਼ਾਨ ਦਾ ਰੂਪ ਧਾਰਨ ਕਰ ਕੇ ਪਾਣੀਆਂ ਨੂੰ ਉਤੇਜਿਤ ਕਰਦੀ ਹੈ, ਤਾਂ ਪਾਣੀ ਰਾਹੀਂ ਸੰਪਤੀ ਦੇ ਭਾਰੀ ਵਿਨਾਸ਼ ਦੀ ਆਸ਼ੰਕਾ ਹੋਣਾ ਸੁਭਾਵਿਕ ਹੁੰਦਾ ਹੈ । ਗੁਰਬਾਣੀ ਵਿਚ ਜਦੋਂ ਧਨ-ਸੰਪਤੀ ਦੇ ਅਸਥਿਰ ਹੋਣ ਦਾ ਜ਼ਿਕਰ ਕੀਤਾ ਗਿਆ ਹੈ, ਤਾਂ ਅੱਗ, ਪਾਣੀ ਅਤੇ ਚੋਰੀ ਰਾਹੀਂ ਸੰਪਤੀ ਨਸ਼ਟ ਹੋਣ ਦੇ ਡਰ ਨੂੰ ਹੀ ਪ੍ਰਮੁਖ ਸਥਾਨ ਦਿੱਤਾ ਗਿਆ ਹੈ, ਹਵਾ ਦੇ ਉਡਾ ਕੇ ਲੈ ਜਾਣ ਦਾ ਜ਼ਿਕਰ ਨਹੀਂ ਕੀਤਾ ਗਿਆ । ਕੁਝ ਪ੍ਰਮਾਣ ਹਨ –

**ਨ ਇਹੁ ਧਨੁ ਜਲੈ ਨ ਤਸਕਰੁ ਲੈ ਜਾਇ ॥**
**ਨ ਇਹੁ ਧਨੁ ਡੂਬੈ ਨ ਇਸੁ ਧਨ ਕਉ ਮਿਲੈ ਸਜਾਇ ॥੨॥**

ਮਾਰੂ, ਮਹਲਾ ੧, ੮, ਸਫ਼ਾ ੯੯੧

**ਰਾਮ ਨਾਮ ਧਨੁ ਪੂੰਜੀ ਸੰਚੀ ਨਾ ਡੂਬੈ ਨਾ ਜਾਈ ॥...੭**

ਆਸਾ (ਛੰਤ), ੯, ਮਹਲਾ ੪ ਸਫ਼ਾ ੪੪੪

**ਗੁਰ ਕਾ ਬਚਨੁ ਬਸੈ ਜੀਅ ਨਾਲੇ ॥**
**ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ**
**ਭਾਹਿ ਨ ਸਾਕੈ ਜਾਲੇ ॥੧॥ ਰਹਾਉ ॥**

ਧਨਾਸਰੀ ਮਹਲਾ ੫, ੩੨ ਸਫ਼ਾ ੬੭੯

**ਦਹੈ**- ਸਾੜਦੀ । **ਪਵਨੁ**- ਹਵਾ ; ਅਰਥਾਤ ਤੂਫ਼ਾਨ । **ਮਗਨੈ**- ਡੁਬਿਆ, ਡੋਬਿਆ । **ਤਸਕਰੁ**- ਚੋਰ । **ਨੇਰਿ**- ਨੇੜੇ । **ਕਤਹੀ**- ਕਿਸੇ ਤਰ੍ਹਾਂ ਵੀ ।
[ਵੇਖੋ ੧੨੮੫]

## ਸੰਚਸਿ: ਇਕੱਠੀ ਕਰਦਾ ਹੈ । ੧੨੮੮

**ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ ॥**
**ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ ॥੩॥**

ਮਾਰੂ, ਮਹਲਾ ੧, ੪, ਸਫ਼ਾ ੯੯੦

ਵੇਖੋ 'ਅੰਮ੍ਰਿਤ' ੧੨੭੭

[ਵੇਖੋ ੧੨੮੫]

## ਸੰਚਹਿ: ਜਮ੍ਹਾਂ ਕਰਦੇ ਹਨ, ਇਕੱਤਰ ਕਰਦੇ ਹਨ । ੧੨੮੯

**ਇਕਿ ਫਿਰਹਿ ਉਦਾਸੀ ਤਿਨ੍ ਕਾਮਿ ਵਿਆਪੈ ॥**
**ਇਕਿ ਸੰਚਹਿ ਗਿਰਹੀ ਤਿਨ੍ ਹੋਇ ਨ ਆਪੈ ॥**
**ਇਕਿ ਸਤੀ ਕਹਾਵਹਿ ਤਿਨ੍ ਬਹੁਤੁ ਕਲਪਾਵੈ ॥**
**ਹਮ ਹਰਿ ਰਾਖੇ ਲਗਿ ਸਤਿਗੁਰ ਪਾਵੈ ॥੨॥**

ਆਸਾ, ਮਹਲਾ ੫, ੧, ਸਫ਼ਾ ੩੭੦

**ਅਰਥ:** (ਮਾਇਆ ਦੇ ਵਿਆਪਕ ਪ੍ਰਭਾਵ ਨੂੰ ਦਰਸਾਂਦਿਆਂ ਗੁਰੂ ਜੀ ਕਹਿੰਦੇ ਹਨ) ਕਈ ਲੋਕ ਸੰਸਾਰ ਤਿਆਗ ਕੇ ਸੰਨਿਆਸੀ ਹੋ ਜਾਂਦੇ ਹਨ, ਪਰ ਉਨ੍ਹਾਂ ਨੂੰ (ਮਾਇਆ) ਕਾਮ ਦੇ ਰੂਪ ਵਿਚ ਚੰਬੜਦੀ ਹੈ । ਬਹੁਤੇ ਗ੍ਰਿਹਸਤੀ ਧਨ <u>ਇਕੱਤਰ ਕਰਦੇ ਹਨ</u>, ਪਰ ਉਨ੍ਹਾਂ ਦੀ ਵੀ ਇਹ ਮਾਇਆ ਆਪਣੀ ਨਹੀਂ ਬਣਦੀ । ਕਈ ਲੋਕ (ਦਾਨ ਦੇ ਕੇ) ਦਾਨੀ ਅਖਵਾਂਦੇ ਹਨ, ਪਰ (ਦਾਨ ਦਾ ਅਹੰਕਾਰ ਜਾਗ੍ਰਿਤ ਕਰ ਕੇ ਇਹ ਮਾਇਆ) ਉਨ੍ਹਾਂ ਨੂੰ (ਹਉਮੈ ਰੋਗ ਰਾਹੀਂ) ਬਹੁਤ ਦੁਖੀ ਕਰਦੀ ਹੈ । ਸਾਨੂੰ ਅਕਾਲ-ਪੁਰਖ ਨੇ (ਇਸ ਦੇ ਪ੍ਰਬਲ ਪ੍ਰਭਾਵ ਤੋਂ) ਬਚਾ ਲਿਆ ਹੈ, ਕਿਉਂ ਜੁ ਅਸੀਂ (ਸੁਰਖਿਆ ਲਈ) ਗੁਰੂ ਦੀ ਚਰਨ-ਸ਼ਰਨ ਵਿਚ ਚਲੇ ਗਏ ।
**ਉਦਾਸੀ**- ਸੰਨਿਆਸੀ । **ਗਿਰਹੀ**- ਗ੍ਰਿਹਸਤੀ । **ਸਤੀ**- ਦਾਨੀ । **ਵਿਆਪੈ**- ਲਗ ਜਾਂਦਾ ਹੈ । **ਆਪੈ**- ਆਪਣੀ । **ਕਲਪਾਵੈ**- ਤੰਗ ਕਰਦੀ ਹੈ ।
**ਪਾਵੈ**- ਚਰਨਾਂ ਵਿਚ ; ਭਾਵ ਸ਼ਰਨ ਵਿਚ ।
[ਵੇਖੋ ੧੨੮੫]

## ਸੰਚਹੁ: (ਧਨ) ਇਕੱਠਾ ਕਰੋ । ੧੨੯੦

**ਜੇ ਚਲਦਾ ਲੈ ਚਲਿਆ ਕਿਛੁ ਸੰਪੈ ਨਾਲੇ ॥**
**ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ ॥੬॥**

ਆਸਾ (ਅਸ.), ਮਹਲਾ ੧, ੧੩, ਸਫ਼ਾ ੪੧੮

**ਅਰਥ:** ਜੇ ਕੋਈ (ਵਿਅਕਤੀ) ਮਰਨ ਸਮੇਂ (ਤੁਸੀਂ ਦੇਖਿਆ ਹੋਵੇ ਕਿ) ਕੁਝ ਧਨ-ਸੰਪਤੀ (ਪਰਲੋਕ ਵਿਚ) ਨਾਲ ਲਿਜਾ ਰਿਹਾ ਹੈ, ਤਾਂ ਤੁਸੀਂ ਵੀ (ਬਹੁਤ ਸਾਰਾ) ਧਨ <u>ਜਮ੍ਹਾਂ ਕਰ ਲਓ</u>, ਪਰ ਉਪਰੋਕਤ ਤੱਥ ਨੂੰ ਨਿਰਖ ਕੇ ਅਤੇ ਗਹਿਰਾਈ ਨਾਲ ਵਿਚਾਰ ਕੇ (ਹੀ ਧਨ-ਦੌਲਤ ਪ੍ਰਤੀ ਨਜ਼ਰੀਆ ਬਣਾਉਣਾ ਚਾਹੀਦਾ ਹੈ) ।

ਸੰਪੈ- ਧਨ-ਦੌਲਤ ।
[ਵੇਖੋ ੧੨੮੫]

**ਸੰਚਹੁ:** (ਗੁਣ-ਪੂੰਜੀ) ਸੰਚਿਤ ਕਰੋ, ਜਮ੍ਹਾਂ ਕਰੋ, ਧਾਰਨ ਕਰੋ, ਗ੍ਰਹਿਣ ਕਰੋ । ੧੨੯੧

**ਹਰਿ ਧਨੁ ਸੰਚਹੁ ਰੇ ਜਨ ਭਾਈ ॥**
**ਸਤਿਗੁਰ ਸੇਵਿ ਰਹਹੁ ਸਰਣਾਈ ॥**
**ਤਸਕਰੁ ਚੋਰੁ ਨ ਲਾਗੈ ਤਾ ਕਉ ਧੁਨਿ ਉਪਜੈ ਸਬਦਿ ਜਗਾਇਆ ॥੧॥**

ਮਾਰੂ (ਸੋਲ.), ਮਹਲਾ ੧, ੧੯, ਸਫ਼ਾ ੧੦੩੯

**ਅਰਥ:** ਰੱਬ ਦੇ ਰਾਹ ਉਤੇ ਚਲਣ ਵਾਲੇ ਮਿੱਤਰੋ ! ਦੈਵੀ-ਗੁਣ ਗ੍ਰਹਿਣ ਕਰੋ ਅਤੇ (ਇਹ ਗੁਣ ਪ੍ਰਾਪਤ ਕਰਨ ਲਈ) ਸਤਿਗੁਰੂ ਦੀ ਸ਼ਰਨ ਵਿਚ ਰਹਿ ਕੇ ਸੇਵਾ ਕਰੋ । (ਇਸ ਧਨ ਨੂੰ ਲੁੱਟਣ ਵਾਲੇ ਕਾਮਾਦਿ ਪੰਜ) ਚੋਰ ਅਤੇ ਧਾੜਵੀ (ਅਜਿਹੇ) ਗੁਣਵਾਨ ਮਨੁੱਖਾਂ ਨੂੰ ਠਗ ਨਹੀਂ ਸਕਦੇ, ਕਿਉਂਕਿ ਗੁਰਬਾਣੀ ਦੇ ਨਿਰੰਤਰ ਚਿੰਤਨ ਕਾਰਨ ਉਹ (ਮਾਇਆ ਦੀ ਨੀਂਦ ਤੋਂ) ਜਾਗ ਪੈਂਦੇ ਹਨ ।
ਤਸਕਰੁ- ਚੋਰ, (ਅੰਦਰਲੇ ਚੋਰ ਹਨ ਕਾਮਾਦਿਕ) । ਨ ਲਾਗੈ- ਲਗ ਨਹੀਂ ਸਕਦਾ ; ਭਾਵ ਚੋਰੀ ਨਹੀਂ ਕਰ ਸਕਦਾ ।
[ਵੇਖੋ ੧੨੮੫]

**ਸੰਚਣ:** ਇਕੱਠਾ ਕਰਨ, ਜੋੜਣ । ੧੨੯੨

**ਮੋਹਿ ਮਸਕੀਨ ਪ੍ਰਭੁ ਨਾਮੁ ਅਧਾਰੁ ॥ ਖਾਟਣ ਕਉ ਹਰਿ ਹਰਿ ਰੋਜਗਾਰੁ ॥**
**ਸੰਚਣ ਕਉ ਹਰਿ ਏਕੋ ਨਾਮੁ ॥ ਹਲਤਿ ਪਲਤਿ ਤਾ ਕੈ ਆਵੈ ਕਾਮ ॥੧॥**

ਧਨਾ., ਮਹਲਾ ੫, ੨੩, ਸਫ਼ਾ ੬੭੬

**ਅਰਥ:** ਮੇਰਾ ਨਿਮਾਣੇ ਦਾ ਆਸਰਾ ਵਾਹਿਗੁਰੂ ਦਾ ਨਾਮ ਹੈ । ਮੇਰੇ ਲਈ ਰੋਜ਼ੀ ਕਮਾਣ ਵਾਸਤੇ ਧੰਦਾ ਵੀ ਕਰਤਾਰ ਦਾ ਨਾਮ (ਜਪਣਾ) ਹੈ । ਜੋੜਨ ਵਾਸਤੇ ਇਕ ਹਰੀ ਨਾਮ (ਦੀ ਪੂੰਜੀ) ਹੈ, ਜੋ ਮਨੁੱਖਾਂ ਦੇ ਲੋਕ-ਪਰਲੋਕ ਕੰਮ ਆਉਂਦੀ ਹੈ ।
ਮਸਕੀਨੁ- ਨਿਮਾਣਾ । ਖਾਟਣ ਕਉ- ਕਮਾਣ ਵਾਸਤੇ । ਰੋਜਗਾਰੁ- ਰੋਜ਼ੀ ਕਮਾਣ ਲਈ ਕੰਮ ।
[ਵੇਖੋ ੧੨੮੫]

**ਸੰਚਤ:** ਇਕੱਠਾ ਕਰ ਕੇ, ਜਮ੍ਹਾਂ ਕਰ ਕੇ । ੧੨੯੩

**ਸੰਚਤ ਸੰਚਤ ਥੈਲੀ ਕੀਨ੍ਹੀ ॥**
**ਪ੍ਰਭਿ ਉਸ ਤੇ ਡਾਰਿ ਅਵਰ ਕਉ ਦੀਨ੍ਹੀ ॥੧॥**

ਆਸਾ, ਮਹਲਾ ੫, ੮੬, ਸਫ਼ਾ ੩੯੨

ਵੇਖੋ 'ਅਨਰਥ' ੨੫੧੪

[ਵੇਖੋ ੧੨੮੫]

**ਸੰਚਨਿ:** ਇਕੱਠਾ, ਇਕੱਤਰ । ੧੨੯੪

**ਸੰਚਨਿ ਕਰਉ ਨਾਮ ਧਨੁ ਨਿਰਮਲ ਥਾਤੀ ਅਗਮ ਅਪਾਰ ॥**
**ਬਿਲਛਿ ਬਿਨੋਦ ਆਨੰਦ ਸੁਖ ਮਾਣਹੁ ਖਾਇ ਜੀਵਹੁ ਸਿਖ ਪਰਵਾਰ ॥੧॥**

ਸੋਰਠਿ, ਮਹਲਾ ੫, ੩੮, ਸਫ਼ਾ ੬੧੮

**ਅਰਥ:** ਮੈਂ ਪਵਿੱਤਰ ਨਾਮ-ਧਨ ਇਕੱਠਾ ਕਰਦਾ ਹਾਂ, ਇਹ ਜ਼ਖ਼ੀਰਾ ਬੇਅੰਤ ਅਤੇ ਅਮੁੱਕ ਹੈ । ਹੇ ਮੇਰੇ ਸਿੱਖੋ ਅਤੇ ਸਨਬੰਧੀਓ ! (ਇਸ ਧਨ ਦੇ ਸਦਕੇ) ਤੁਸੀਂ ਵੀ ਖ਼ੁਸ਼ੀਆਂ, ਮੌਜਾਂ, ਆਨੰਦ ਅਤੇ ਸੁਖ ਮਾਣੋ ।
ਬਿਲਛਿ- ਮੌਜਾਂ । ਬਿਨੋਦ- ਖੁਸ਼ੀਆਂ । ਥਾਤੀ- ਜ਼ਖ਼ੀਰਾ, ਭੰਡਾਰ ।
[ਵੇਖੋ ੧੨੮੫]

**ਸੰਚਨੁ:** ਇਕੱਠਾ ਕਰਨਾ । ੧੨੯੫

**ਸੀਤਲ ਸਾਂਤਿ ਮਹਾ ਸੁਖੁ ਪਾਇਆ ਸੰਤ ਸੰਗਿ ਰਹਿਓ ਓਲ੍ਹਾ ॥**
**ਹਰਿ ਧਨੁ ਸੰਚਨੁ ਹਰਿ ਨਾਮੁ ਭੋਜਨੁ ਇਹੁ ਨਾਨਕ ਕੀਨੋ ਚੋਲ੍ਹਾ ॥੪॥**

ਧਨਾ., ਮਹਲਾ ੫, ੮, ਸਫ਼ਾ ੬੭੨

ਵੇਖੋ 'ਓਲ੍ਹਾ' ੯੩੬

[ਵੇਖੋ ੧੨੮੫]

**ਸੰਚਰ੍ਯਉ:** ਫੈਲ ਰਿਹਾ ਹੈ । ੧੨੯੬

**ਮਿਲਿ ਨਾਨਕ ਅੰਗਦ ਅਮਰ ਗੁਰੁ ਗੁਰੁ ਰਾਮਦਾਸੁ ਹਰਿ ਪਹਿ ਗਯਉ ॥**
**ਹਰਿਬੰਸ ਜਗਤਿ ਜਸੁ ਸੰਚਰ੍ਯਉ ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥੧॥**

ਸਵ., ਮਹਲੇ ੫ ਕੇ, ਹਰਿਬੰਸ ੧, ਸਫ਼ਾ ੧੪੦੯

**ਅਰਥ:** ਹਰਿਬੰਸ ਭੱਟ ਕਹਿੰਦਾ ਹੈ- ਸ੍ਰੀ ਗੁਰੂ ਰਾਮਦਾਸ ਜੀ ਦਾ ਜਸ ਜਗਤ ਵਿਚ ਫੈਲ ਰਿਹਾ ਹੈ । ਕੌਣ ਕਹਿੰਦਾ ਹੈ ਕਿ ਸ੍ਰੀ ਗੁਰੂ ਜੀ ਚਲ ਵਸੇ ਹਨ ? ਸ੍ਰੀ ਗੁਰੂ ਜੀ ਤਾਂ ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰਦਾਸ ਜੀ ਨਾਲ ਮਿਲ ਕੇ ਵਾਹਿਗੁਰੂ ਕੋਲ ਗਏ ਹਨ ।
ਗਯਉ- ਗਏ ਹਨ ।
[ਸੰਸ. सञ्चरणम् (ਸਞ੍ਚਰਣਮ੍) सम्+चर्+ल्युट् : ਗਤੀ ਕਰਨਾ, ਚਲਣਾ ।
ਪ੍ਰਾ. ਸੰਚਰਣ (ਸੰਚਰਣ) : ਗਤੀ ਕਰਨਾ, ਚਲਣਾ ।]

**ਸੰਚਰੈ:** ਮੇਲ ਕਰਦਾ ਹੈ, ਸਮਝੌਤਾ ਕਰਦਾ ਹੈ । ੧੨੯੭

**ਣਾਣਾ ਰਣਿ ਰੂਤਉ ਨਰ ਨੇਹੀ ਕਰੈ ॥ ਨਾ ਨਿਵੈ ਨਾ ਫੁਨਿ ਸੰਚਰੈ ॥**

ਗਉੜੀ (ਬਾ. ਅ.), ਕਬੀਰ, ੨੧, ਸਫ਼ਾ ੩੪੧

**ਅਰਥ:** (ਣਾਣੇ ਅੱਖਰ ਰਾਹੀਂ ਉਪਦੇਸ਼ ਹੈ)-
(ਕਾਮਾਦਿਕ ਨਾਲ ਸੰਘਰਸ਼ ਕਰਨ ਵਾਲਾ ਗੁਰਮੁਖ, ਜਦੋਂ) ਯੁੱਧ-ਭੂਮੀ ਵਿਚ ਆ ਰੁਝਦਾ ਹੈ, ਤਾਂ ਉਹ ਵਿਅਕਤੀ (ਕਾਮਾਦਿ ਨੂੰ) ਜੂੜ ਪਾ ਹੀ ਲੈਂਦਾ ਹੈ (ਅਰਥਾਤ ਵਸ ਵਿਚ ਕਰ ਲੈਂਦਾ ਹੈ), ਕਿਉਂ ਜੁ ਉਹ ਨਾ ਇਨ੍ਹਾਂ ਅੱਗੇ ਝੁਕਦਾ ਹੈ ਅਤੇ ਨਾ ਹੀ ਇਨ੍ਹਾਂ ਨਾਲ ਸਮਝੌਤਾ ਕਰਦਾ ਹੈ ।
ਰਣਿ- ਰਣ ਵਿਚ । ਰੂਤਉ- ਰੁਝਿਆ । ਨੇਹੀ ਕਰੈ- ਨੇਹਣ ਲੈਂਦਾ ਹੈ । ਪਸ਼ੂਆਂ ਦਾ ਦੁੱਧ ਚੋਣ ਵਾਸਤੇ ਕਈ ਵਾਰ ਉਨ੍ਹਾਂ ਦੀਆਂ ਪਿਛਲੀਆਂ ਦੋਹਾਂ ਲੱਤਾਂ ਨੂੰ ਰੱਸੀ ਨਾਲ ਆਪਸ ਵਿਚ ਬੰਨ੍ਹ ਲਈਦਾ ਹੈ । ਇਸ ਨੂੰ 'ਨੇਹਣ ਲੈਣਾ' ਜਾਂ 'ਜੂੜ ਲੈਣਾ' ਕਿਹਾ ਜਾਂਦਾ ਹੈ । ਨਾ ਨਿਵੈ- ਝੁਕਦਾ ਨਹੀਂ ।

ਨਾ ਫੁਨਿ- ਨਾ ਹੀ।
[ਵੇਖੋ ੧੨੯੬]

**ਸੰਚਰੈ**: ਪ੍ਰਵੇਸ਼ ਕਰ ਸਕਦਾ ਹੈ । ੧੨੯੮

**ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ ॥**
**ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ ॥**
**ਤਿਥੈ ਕਾਲੁ ਨ ਸੰਚਰੈ ਜੋਤੀ ਜੋਤਿ ਸਮਾਇ ॥੬॥**

ਸਿਰੀ. (ਅਸ.), ਮਹਲਾ ੧, ੪, ਸਫ਼ਾ ੫੫

**ਅਰਥ**: ਗੁਰੂ ਬਿਨਾ ਅੰਧਕਾਰ ਹੈ, ਸ਼ਬਦ ਬਿਨਾ ਸੋਝੀ ਨਹੀਂ ਪੈਂਦੀ । ਗੁਰੂ ਦੀ ਸਿੱਖਿਆ ਦੁਆਰਾ ਪ੍ਰਕਾਸ਼ ਹੁੰਦਾ ਹੈ । (ਗੁਰਮੁਖਿ) ਸੱਚ ਵਿਚ ਲਿਵ ਲਾ ਕੇ ਟਿਕ ਜਾਂਦਾ ਹੈ । ਉਸ ਦੀ ਜੋਤਿ (ਪਰਮ) ਜੋਤਿ ਵਿਚ ਸਮਾ ਜਾਂਦੀ ਹੈ, ਉਥੇ ਕਾਲ ਪ੍ਰਵੇਸ਼ ਨਹੀਂ ਕਰ ਸਕਦਾ ।

**ਬਾਝੁ**- ਬਿਨਾ । **ਗੁਬਾਰੁ**- ਅੰਧਕਾਰ । **ਬੂਝ**- ਸਮਝ । **ਗੁਰਮਤੀ**- ਗੁਰੂ ਦੀ ਸਿੱਖਿਆ ਰਾਹੀਂ । **ਤਿਥੈ**- ਉਥੇ । **ਕਾਲੁ**- ਮੌਤ ਦਾ ਡਰ ।
[ਵੇਖੋ ੧੨੯੬]

**ਸੰਚਵੈ**: ਜਮ੍ਹਾਂ ਕਰਦਾ ਹੈ, ਜੋੜਦਾ ਹੈ । ੧੨੯੯

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਮਨੁ ਲਗਾ ਆਲਿ ਜੰਜਾਲਿ ॥**
**ਧਨੁ ਚਿਤਵੈ ਧਨੁ ਸੰਚਵੈ ਵਣਜਾਰਿਆ ਮਿਤ੍ਰਾ**
**ਹਰਿ ਨਾਮਾ ਹਰਿ ਨ ਸਮਾਲਿ ॥...੩॥**

ਸਿਰੀ. (ਪਹਰੇ), ਮਹਲਾ ੪, ੩, ਸਫ਼ਾ ੭੬

ਵੇਖੋ 'ਆਲਿ ਜੰਜਾਲਿ' III-੬੭੬

[ਵੇਖੋ ੧੨੮੫]

**ਸੰਚਾ**: ਇਕੱਠਾ ਹੋ ਜਾਂਦਾ ਹੈ, ਭਰ ਜਾਂਦਾ ਹੈ । ੧੩੦੦

**ਜਾਸੁ ਜਪਤ ਵਸਿ ਆਵਹਿ ਪੰਚਾ ॥**
**ਜਾਸੁ ਜਪਤ ਰਿਦੈ ਅੰਮ੍ਰਿਤੁ ਸੰਚਾ ॥...੩॥**

ਗਉੜੀ (ਅਸ.), ਮਹਲਾ ੫, ੨, ਸਫ਼ਾ ੨੩੬

**ਅਰਥ**: (ਹੇ ਮਨ ! ਉਸ ਵਾਹਿਗੁਰੂ ਦੇ ਗੁਣ ਗਾਇਨ ਕਰਦਾ ਰਹੁ) ਜਿਸ ਨੂੰ ਯਾਦ ਕਰਨ ਨਾਲ ਪੰਜ ਵਿਕਾਰ ਕਾਬੂ ਆ ਜਾਂਦੇ ਹਨ । ਜਿਸ ਨੂੰ ਜਪਣ ਨਾਲ ਹਿਰਦੇ ਵਿਚ ਅੰਮ੍ਰਿਤ ਭਰ ਜਾਂਦਾ ਹੈ ।

**ਜਾਸੁ**- ਜਿਸ ਨੂੰ । **ਜਪਤ**- ਜਪਦਿਆਂ, ਜਪਣ ਨਾਲ । **ਪੰਚਾ**- ਪੰਜ- ਵਿਕਾਰ।
[ਵੇਖੋ ੧੨੮੫]

**ਸੰਚਾਣਾ**: ਇਕੱਠਾ ਹੋ ਗਿਆ ਹੈ । ੧੩੦੧

**ਸੋ ਸਚੁ ਸਾਹੁ ਜਿਸੁ ਘਰਿ ਹਰਿ ਧਨੁ ਸੰਚਾਣਾ ॥**
**ਇਸੁ ਧਨ ਤੇ ਸਭੁ ਜਗੁ ਵਰਸਾਣਾ ॥੩॥**

ਆਸਾ, ਮਹਲਾ ੫, ੧੮, ਸਫ਼ਾ ੩੭੫

**ਅਰਥ**: ਉਹੋ ਸੱਚਾ ਸ਼ਾਹ ਹੈ, ਜਿਸ ਦੇ ਹਿਰਦੇ ਵਿਚ ਵਾਹਿਗੁਰੂ ਦਾ ਨਾਮ ਰੂਪੀ ਧਨ ਇਕੱਠਾ ਹੋ ਗਿਆ ਹੈ । ਇਸ ਧਨ ਤੋਂ ਸਭ ਜਗਤ ਲਾਭਵੰਦ ਹੁੰਦਾ ਹੈ ।
[ਵੇਖੋ ੧੨੮੫]

**ਸੰਚਾਰੇ**: ਲਿਜਾਵੇ, ਪਹੁੰਚਾਵੇ, ਮਿਲਾ ਦੇਵੇ । ੧੩੦੨

**ਤੂੰ ਵਡ ਸਾਹੁ ਜਾ ਕੇ ਕੋਟਿ ਵਣਜਾਰੇ ॥ ਕਵਨੁ ਸੁ ਦਾਤਾ ਲੇ ਸੰਚਾਰੇ ॥੩॥**

ਗਉੜੀ (ਗੁਆ.), ਮਹਲਾ ੫, ੮੫, ਸਫ਼ਾ ੧੮੧

**ਅਰਥ**: ਤੂੰ ਵੱਡਾ ਸ਼ਾਹ ਹੈਂ, ਜਿਸ ਦੇ ਕਰੋੜਾਂ ਵਾਪਾਰੀ ਹਨ । ਉਹ ਕਿਹੜਾ (ਅਜਿਹਾ) ਪਰਉਪਕਾਰੀ ਹੈ, (ਜੋ ਮੈਨੂੰ ਤੇਰੇ ਪਾਸ) ਲੈ ਜਾਵੇ ?

**ਭਾਵ**: ਵਾਹਿਗੁਰੂ ਦੇ ਕਰੋੜਾਂ ਭਗਤ ਹਨ, ਜੋ ਕੇਵਲ ਆਪਣੇ ਲਾਭ ਹਿਤ ਉਸ ਦੀ ਆਰਾਧਨਾ ਕਰਦੇ ਹਨ । ਗੁਰੂ ਸਾਹਿਬ ਕਹਿੰਦੇ ਹਨ ਕਿ ਇਹੋ-ਜਿਹਾ ਕੌਣ ਵਿਰਲਾ ਪਰਉਪਕਾਰੀ ਸਾਧਕ ਹੈ ? ਜੋ ਮੈਨੂੰ ਰੱਬ ਦਾ ਰਸਤਾ ਦਿਖਾਵੇ, ਅਰਥਾਤ ਜੋ ਰੱਬ ਨੂੰ ਪਾਣ ਲਈ ਉਸ ਦਾ ਸਿਮਰਨ ਕਰਦਾ ਹੋਵੇ ?

**ਵਡ**- ਵੱਡਾ । **ਕੋਟਿ**- ਕਰੋੜਾਂ । **ਵਣਜਾਰੇ**- ਵਾਪਾਰੀ, ਰੱਬ ਦੀ ਆਰਾਧਨਾ ਕਰਨ ਵਾਲੇ । **ਦਾਤਾ**- ਪਰਉਪਕਾਰੀ ।

[ਸੰਸ. ਸਞ੍ਚਾਰ (ਸਞ੍ਚਾਰ) ਸਮ੍+ਚਰ੍+ਘਞ : ਗਤੀਮਾਨ ਕਰਨਾ ;
ਲਿਜਾਣਾ, ਪਹੁੰਚਾਣਾ ;
ਪ੍ਰਾ. ਸੰਚਾਰ (ਸੰਚਾਰ) : ਗਤੀਮਾਨ ਕਰਨਾ ।]

**ਸੰਚਿ**: ਇਕੱਠਾ ਕਰ, ਜੋੜ, ਜਮ੍ਹਾਂ ਕਰ । ੧੩੦੩

**ਸੰਚਿ ਹਰਿ ਧਨੁ ਪੂਜਿ ਸਤਿਗੁਰੁ ਛੋਡਿ ਸਗਲ ਵਿਕਾਰ ॥**
**ਜਿਨਿ ਤੂੰ ਸਾਜਿ ਸਵਾਰਿਆ ਹਰਿ ਸਿਮਰਿ ਹੋਇ ਉਧਾਰੁ ॥੧॥**

ਸਿਰੀ., ਮਹਲਾ ੫, ੯੫, ਸਫ਼ਾ ੫੧

**ਅਰਥ**: ਵਾਹਿਗੁਰੂ ਦਾ ਨਾਮ ਰੂਪੀ ਧਨ ਜਮ੍ਹਾਂ ਕਰ, ਸਤਿਗੁਰੂ ਨੂੰ ਪੂਜ, ਸਾਰੇ ਵਿਕਾਰ ਛਡ ਦੇ । ਜਿਸ ਅਕਾਲ-ਪੁਰਖ ਨੇ ਤੇਰੀ ਖ਼ੂਬਸੂਰਤ ਬਣਤਰ ਬਣਾਈ ਹੈ, ਉਸੇ ਦਾ ਸਿਮਰਨ ਕਰ, ਤਾਂ ਤੇਰਾ ਪਾਰ ਉਤਾਰਾ ਹੋਵੇਗਾ ।

**ਸਾਜਿ**- ਬਣਾ ਕੇ, ਰਚ ਕੇ । **ਸਵਾਰਿਆ**- ਸੋਹਣਾ ਬਣਾਇਆ ਹੈ ।
[ਵੇਖੋ ੧੨੮੫]

**ਸੰਚਿ**: ਇਕੱਠਾ ਕਰਦਿਆਂ । ੧੩੦੪

**ਗਗਨਿ ਰਸਾਲ ਚੁਐ ਮੇਰੀ ਭਾਠੀ ॥**
**ਸੰਚਿ ਮਹਾਰਸੁ ਤਨੁ ਭਇਆ ਕਾਠੀ ॥੧॥**

ਗਉੜੀ, ਕਬੀਰ, ੨੭, ਸਫ਼ਾ ੩੨੮

**ਅਰਥ**: ਮੇਰੀ ਆਕਾਸ਼-ਰੂਪੀ ਭੱਠੀ ਵਿਚੋਂ ਰਸਦਾਇਕ ਅੰਮ੍ਰਿਤ ਚੋ ਰਿਹਾ ਹੈ। ਇਸ ਅੰਮ੍ਰਿਤ-ਰਸ ਨੂੰ ਇਕੱਠਾ ਕਰਦਿਆਂ ਮੇਰਾ ਸਰੀਰ ਲਕੜੀ ਬਣ ਗਿਆ ਹੈ ।

**ਭਾਵ**: ਉੱਚੀ ਸੁਰਤਿ ਵਿਚ ਮਨੁੱਖ ਦਾ ਚਿਦਾਕਾਸ਼ (ਚਿੱਤ+ਆਕਾਸ਼) ਕਾਇਆ ਨੂੰ ਅੰਮ੍ਰਿਤ-ਬਾਣੀ ਦੇ ਨਿਰੰਤਰ ਪ੍ਰਵਾਹ ਨਾਲ ਸਿੰਚਿਤ ਕਰ ਕੇ

ਜੀਵਨ ਨੂੰ ਰਸਦਾਇਕ ਬਣਾ ਦਿੰਦਾ ਹੈ, ਜਿਸ ਨਾਲ ਸਰੀਰਿਕ ਖ਼ਾਹਿਸ਼ਾਂ ਇਵੇਂ ਸੜ ਜਾਂਦੀਆਂ ਹਨ, ਜਿਵੇਂ ਭੱਠੀ ਵਿਚ ਸੁਕੀ ਲਕੜੀ ।
**ਗਗਨਿ**- ਆਕਾਸ਼, ਚਿੱਤ । **ਰਸਾਲ**- ਰਸਦਾਇਕ । **ਚੁਐ**- ਚੋ ਰਿਹਾ ਹੈ । **ਭਾਠੀ**- ਭੱਠੀ । **ਕਾਠੀ**- ਲਕੜੀ ।
[ਵੇਖੋ ੧੨੯੫]

**ਸੰਚ (ਸੰਚਿ)**: ਇਕੱਠੀ ਕਰਦੇ-ਕਰਦੇ । ੧੩੦੫

**ਦਰਬੁ ਸੰਚਿ ਸੰਚਿ ਰਾਜੇ ਮੂਏ ਗਡਿ ਲੇ ਕੰਚਨ ਭਾਰੀ ॥.....੩॥**

ਸੋਰਠਿ, ਕਬੀਰ, ੧, ਸਫ਼ਾ ੬੫੪

**ਅਰਥ**: ਮਾਇਆ ਇਕੱਠੀ ਕਰਦੇ-ਕਰਦੇ (ਉਹ) ਰਾਜੇ (ਵੀ) ਮਰ ਗਏ, ਜਿਨ੍ਹਾਂ ਨੇ ਸੋਨੇ ਦੀਆਂ ਪੰਡਾਂ (ਧਰਤੀ ਵਿਚ) ਦਬਾ ਕੇ ਰਖੀਆਂ ਸਨ ।
**ਭਾਵ**: ਖਾਣ-ਖਰਚਣ ਤੋਂ ਕਿਤੇ ਜ਼ਿਆਦਾ ਧਨ ਇਕੱਠਾ ਹੋ ਜਾਣ ਨਾਲ ਵੀ ਮਨੁੱਖ ਦਾ ਮਨ ਸੰਤੁਸ਼ਟ ਨਹੀਂ ਹੁੰਦਾ । ਭਾਵੇਂ ਧਨ-ਪਦਾਰਥ ਸੰਭਾਲਣ ਲਈ ਪ੍ਰੇਸ਼ਾਨੀਆਂ ਹੀ ਝਾਗਣੀਆਂ ਪੈਣ, ਉਹ ਧਨ-ਪਦਾਰਥ ਇਕੱਤਰ ਕਰਨ ਤੋਂ ਕਦੇ ਵੀ ਮਨ ਨੂੰ ਨਹੀਂ ਮੋੜਦਾ ।
**ਦਰਬੁ**- ਧਨ । **ਗਡਿ ਲੇ**- ਦਬਾ ਕੇ ਰਖਿਆ । **ਕੰਚਨ**- ਸੋਨਾ । **ਭਾਰੀ**- ਭਾਰ, ਪੰਡਾਂ ।
[ਵੇਖੋ ੧੨੯੫]

**ਸੰਚਿਓ**: ਪਸਾਰੀਆਂ ਹਨ । ੧੩੦੬

**ਇਹੈ ਤਤੁ ਜਾਣਿਓ ਸਰਬਗਤਿ ਅਲਖੁ ਬਿਡਾਣੀ ॥**
**ਸਹਜ ਭਾਇ ਸੰਚਿਓ ਕਿਰਣਿ ਅੰਮ੍ਰਿਤ ਕਲ ਬਾਣੀ ॥**

ਸਵ., ਮਹਲੇ ਦੂਜੇ ਕੇ, ਕਲੁ ੬, ਸਫ਼ਾ ੧੩੯੨

**ਅਰਥ**: ਭੱਟ ਕਲਸਹਾਰ ਆਖਦਾ ਹੈ, (ਹੇ ਗੁਰੂ ਅੰਗਦ ਦੇਵ ਜੀ !) ਅਦ੍ਰਿਸ਼ਟ ਅਤੇ ਵਿਸਮਾਦੀ ਵਾਹਿਗੁਰੂ ਦੇ ਸਭ ਵਿਚ ਪਰਿਪੂਰਨ ਹੋਣ ਦਾ ਭੇਤ ਆਪ ਨੇ ਪਾ ਲਿਆ ਹੈ । ਸੁੰਦਰ ਅੰਮ੍ਰਿਤ-ਬਾਣੀ ਰੂਪ ਕਿਰਣਾਂ ਆਪ ਨੇ ਸਹਿਜ ਭਾਵ ਨਾਲ ਪਸਾਰੀਆਂ ਹਨ ।
**ਤਤੁ**- ਭੇਤ । **ਸਰਬਗਤਿ**- ਪਰਿਪੂਰਨ । **ਬਿਡਾਣੀ**- ਅਸਚਰਜ, ਵਿਸਮਾਦੀ । **ਕਿਰਣਿ**- ਕਿਰਣਾਂ, ਪ੍ਰਕਾਸ਼ । **ਕਲ**- ਸੁੰਦਰ ।
[ਵੇਖੋ ੧੩੦੨]

**ਸੰਚਿਆ**: ਇਕੱਠਾ ਕੀਤਾ ਹੈ । ੧੩੦੭

**ਚਰਨ ਕਮਲ ਕੀ ਓਟ ਉਧਰੇ ਸਗਲ ਜਨ ॥**
**ਸੁਣਿ ਪਰਤਾਪੁ ਗੋਵਿੰਦ ਨਿਰਭਉ ਭਏ ਮਨ ॥**
**ਤੋਟਿ ਨ ਆਵੈ ਮੂਲਿ ਸੰਚਿਆ ਨਾਮੁ ਧਨ ॥**

ਜੈਤ. (ਵਾਰ), ਮਹਲਾ ੫, ਪਉੜੀ ੧੭, ਸਫ਼ਾ ੭੦੯

**ਅਰਥ**: (ਵਾਹਿਗੁਰੂ ਦੇ) ਚਰਨ ਕਮਲਾਂ ਦਾ ਸਹਾਰਾ ਲੈ ਕੇ ਸਾਰੇ ਸੇਵਕ ਤਰ ਗਏ ਹਨ । ਪਰਮਾਤਮਾ ਦੀ ਅਪਾਰ ਸਮਰਥਾ ਸੁਣ ਕੇ (ਸੇਵਕਾਂ ਦੇ) ਮਨ ਭੈ-ਮੁਕਤ ਹੋ ਗਏ ਹਨ । ਉਨ੍ਹਾਂ ਨੇ ਨਾਮ-ਧਨ ਇਕੱਠਾ ਕੀਤਾ ਹੈ, ਜਿਸ ਵਿਚ ਉੱਕਾ ਤੋਟ ਨਹੀਂ ਆਉਂਦੀ ।
**ਪਰਤਾਪੁ**- ਗੌਰਵ, ਸਮਰਥਾ । **ਤੋਟਿ**- ਘਾਟ । **ਮੂਲਿ**- ਰਤਾ ਭਰ ।
[ਵੇਖੋ ੧੨੯੫]

**ਸੰਚਿਆ**: ਸਿੰਚਿਤ ਕੀਤਾ । ੧੩੦੮

**ਅਗਨਿ ਸਾਗਰ ਤੇ ਕਾਢਿਆ ਪ੍ਰਭਿ ਜਲਨਿ ਬੁਝਾਈ ॥**
**ਅੰਮ੍ਰਿਤ ਨਾਮੁ ਜਲੁ ਸੰਚਿਆ ਗੁਰ ਭਏ ਸਹਾਈ ॥੨॥**

ਬਿਲਾ. ਮਹਲਾ ੫ : ੫੨, ਸਫ਼ਾ ੮੧੪

**ਅਰਥ**: ਵਾਹਿਗੁਰੂ ਨੇ (ਵਿਕਾਰ ਰੂਪੀ) ਅਗਨੀ ਦੇ (ਵਿਕਰਾਲ) ਸਮੁੰਦਰ ਵਿਚੋਂ ਕਢ ਲਿਆ ਹੈ ਅਤੇ (ਹਿਰਦੇ ਵਿਚ ਲਗੀ) ਅੱਗ ਸ਼ਾਂਤ ਕਰ ਦਿੱਤੀ ਹੈ । ਗੁਰੂ ਨੇ (ਆਪਣੀ) ਸਹਾਇਤਾ ਨਾਲ ਨਾਮ-ਰੂਪੀ ਅੰਮ੍ਰਿਤ ਜਲ (ਮੇਰੇ ਹਿਰਦੇ ਵਿਚ) ਸਿੰਚਿਤ ਕਰ ਕੇ (ਵਿਕਾਰ-ਤਪਸ਼ ਸ਼ਾਂਤ ਕਰ ਦਿੱਤੀ ਹੈ) ।
[ਸੰਸ. ਸਿਚ੍ (ਸਿਚ੍) ਸਿਚ+ਕ੍ਵਿਪ੍ : ਛਿੜਕਣਾ, ਸਿੰਚਣਾ, ਤਰ ਕਰਨਾ, ਭਰਨਾ, ਗਿੱਲਾ ਕਰਨਾ ।
ਪ੍ਰਾ. ਸਿੰਚ (ਸਿੰਚ) : ਸਿੰਚਣਾ, ਛਿੜਕਣਾ ।]

**ਸੰਚੀ**: ਇਕੱਠੀ ਕੀਤੀ । ੧੩੦੯

**ਰਾਮ ਨਾਮੁ ਮਨਿ ਭਾਇਆ ਪਰਮ ਸੁਖੁ ਪਾਇਆ**
**ਅੰਤਿ ਚਲਦਿਆ ਨਾਲਿ ਸਖਾਈ ॥**
**ਰਾਮ ਨਾਮ ਧਨੁ ਪੂੰਜੀ ਸੰਚੀ ਨਾ ਡੂਬੈ ਨਾ ਜਾਈ ॥.....੭॥**

ਆਸਾ (ਛੰਤ) ਮਹਲਾ ੪ : ੯, ਸਫ਼ਾ ੪੪੪

**ਅਰਥ**: ਕਰਤਾਰ ਦਾ ਨਾਮ (ਜਿਸ ਨੂੰ) ਮਨ ਵਿਚ ਚੰਗਾ ਲਗ ਜਾਂਦਾ ਹੈ, ਉਹ ਪਰਮ ਸੁਖ ਪਾ ਲੈਂਦਾ ਹੈ ਅਤੇ ਅੰਤ-ਕਾਲ ਵੇਲੇ ਚਲਦਿਆਂ (ਉਹ ਨਾਮ) ਸਾਥੀ ਹੁੰਦਾ ਹੈ । (ਮੈਂ) ਰਾਮ-ਨਾਮ ਰੂਪੀ ਧਨ ਦੀ ਐਸੀ ਰਾਸ਼ੀ ਇਕੱਠੀ ਕੀਤੀ ਹੈ, ਨਾ ਓਹ ਡੁਬ ਸਕਦੀ ਹੈ, ਨਾ (ਹੋਰ ਤਰ੍ਹਾਂ) ਨਾਸ਼ ਹੋ ਸਕਦੀ ਹੈ ।
**ਸਖਾਈ**- ਸਾਥੀ । **ਨਾ ਜਾਈ**- ਨਸ਼ਟ ਨਹੀਂ ਹੋ ਸਕਦੀ ।
[ਵੇਖੋ ੧੨੯੫]

**ਸੰਚੀ**: ਪਾਲੀ ਹੋਈ ਹੈ, ਸਾਂਭ ਕੇ ਰਖੀ ਹੈ । ੧੩੧੦

**ਅਮਰ ਜਾਨਿ ਸੰਚੀ ਇਹ ਕਾਇਆ ਇਹ ਮਿਥਿਆ ਕਾਚੀ ਗਗਰੀ ॥**
**ਜਿਨਹਿ ਨਿਵਾਜਿ ਸਾਜਿ ਹਮ ਕੀਏ ਤਿਸਹਿ ਬਿਸਾਰਿ ਅਵਰ ਲਗਰੀ ॥੧॥**

ਬਿਲਾ., ਕਬੀਰ, ੬, ਸਫ਼ਾ ੮੫੬

**ਅਰਥ**: (ਹੇ ਮਿੱਤਰ !) ਇਸ ਕੱਚੀ ਗਾਗਰ ਵਾਂਗ ਨਾਸ਼ਮਾਨ ਕਾਇਆ ਨੂੰ, ਸਦਾ ਥਿਰ ਜਾਣ ਕੇ ਜੋ ਤੂੰ ਪਾਲੀ ਹੋਈ ਹੈ । ਜਿਸ (ਪਰਮਾਤਮਾ) ਨੇ ਸਾਨੂੰ ਉਤਪੰਨ ਕੀਤਾ, ਸਾਜਿਆ, ਸੰਵਾਰਿਆ ਹੈ, ਉਸ ਨੂੰ ਭੁਲਾ ਕੇ (ਅਸੀਂ) ਹੋਰਨਾਂ (ਧੰਦਿਆਂ) ਵਿਚ ਲਗੇ ਹੋਏ ਹਾਂ ।
**ਮਿਥਿਆ**- ਨਾਸ਼ਵੰਤ । **ਗਗਰੀ**- ਗਾਗਰ । **ਅਵਰ ਲਗਰੀ**- ਹੋਰ ਧੰਦਿਆਂ ਵਿਚ ਲਗੇ ਹੋਏ ਹਾਂ ।
[ਵੇਖੋ ੧੨੯੫]

**ਸੰਚੀਐ**: ਸਿੰਚੀਏ, ਪਾਣੀ ਦੇਈਏ । ੧੩੧੧

**ਨਿੰਮੁ ਬਿਰਖੁ ਬਹੁ ਸੰਚੀਐ ਅੰਮ੍ਰਿਤ ਰਸੁ ਪਾਇਆ ॥**
**ਬਿਸੀਅਰੁ ਮੰਤ੍ਰਿ ਵਿਸਾਹੀਐ ਬਹੁ ਦੂਧੁ ਪੀਆਇਆ ॥**
**ਮਨਮੁਖੁ ਅਭਿੰਨੁ ਨ ਭਿਜਈ ਪਥਰੁ ਨਾਵਾਇਆ ॥੧੬॥**

ਸਾਰੰਗ (ਵਾਰ), ਮਹਲਾ ੪, ਪਉੜੀ ੧੬, ਸਫ਼ਾ ੧੨੪੪
ਵੇਖੋ 'ਅਭਿੰਨੁ' ੨੯੬੫

[ਵੇਖੋ ੧੩੦੮]

**ਸੰਚੇ**: (ਪਦਾਰਥ) ਇਕੱਤਰ ਕੀਤੇ । ੧੩੧੨

**ਦੇ ਦੇ ਨੀਵ ਦਿਵਾਲ ਉਸਾਰੀ ਭਸਮੰਦਰ ਕੀ ਢੇਰੀ ॥**
**ਸੰਚੇ ਸੰਚਿ ਨ ਦੇਈ ਕਿਸ ਹੀ ਅੰਧੁ ਜਾਣੈ ਸਭ ਮੇਰੀ ॥**
**ਸੋਇਨ ਲੰਕਾ ਸੋਇਨ ਮਾੜੀ ਸੰਪੈ ਕਿਸੈ ਨ ਕੇਰੀ ॥੫॥**

ਗਉੜੀ, ਮਹਲਾ ੧, ੧੩, ਸਫ਼ਾ ੧੫੫

**ਅਰਥ**: ਡੂੰਘੀਆਂ ਨੀਹਾਂ ਅਤੇ ਦੀਵਾਰਾਂ ਉਸਾਰ ਕੇ (ਸੁੰਦਰ ਘਰ ਬਣਾਏ ਪਰ ਮੌਤ ਆਉਣ ਤੇ ਸਭ) ਸਵਾਹ ਦੇ (ਉਸਰੇ) ਘਰਾਂ ਦੀ ਢੇਰੀ ਵਾਂਗ ਹੋ ਜਾਂਦੇ ਹਨ । ਪਦਾਰਥ ਇਕੱਠੇ ਕੀਤੇ, ਜਮ੍ਹਾਂ ਕਰ ਲਏ, ਕਿਸੇ ਹੋਰ ਨੂੰ ਨਹੀਂ ਦਿੱਤੇ, ਅਗਿਆਨ ਕਾਰਨ ਆਖਦਾ ਹੈ ਸਭ ਕੁਝ ਮੇਰਾ ਹੈ । ਪਰ ਵਾਸਤਵ ਵਿਚ ਸੁਨਹਿਰੀ ਮਹਿਲਾਂ ਵਾਲੀ ਸੋਨੇ ਦੀ ਲੰਕਾ ਵਾਂਗ ਧਨ-ਸੰਪਤੀ ਕਦੇ ਕਿਸੇ ਦੀ ਨਹੀਂ ਬਣੀ ।

**ਦੇ ਦੇ ਨੀਵ**- ਡੂੰਘੀ ਨੀਂਹ ਰਖ ਕੇ । **ਦਿਵਾਲ**- ਦੀਵਾਰ । **ਭਸਮੰਦਰ**- ਸਵਾਹ ਦੇ ਬਣਾਏ ਘਰ । **ਅੰਧੁ**- ਅੰਨ੍ਹਾਂ, ਅਗਿਆਨੀ । **ਸੋਇਨ**- ਸੋਨੇ ਦੀ । **ਮਾੜੀ**- ਹਵੇਲੀ, ਮਹਿਲ । **ਸੰਪੈ**- ਸੰਪਤੀ ।

[ਵੇਖੋ ੧੨੮੫]

**ਸੰਚੈ**: ਇਕੱਤਰ ਕਰਦਾ ਹੈ । ੧੩੧੩

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਖੁ ਸੰਚੈ ਅੰਧੁ ਅਗਿਆਨੁ ॥**
**ਪੁਤ੍ਰਿ ਕਲਤ੍ਰਿ ਮੋਹਿ ਲਪਟਿਆ ਵਣਜਾਰਿਆ ਮਿਤ੍ਰਾ ਅੰਤਰਿ ਲਹਰਿ ਲੋਭਾਨੁ ॥੩॥**

ਸਿਰੀ. (ਪਹਰੇ), ਮਹਲਾ ੫, ੪, ਸਫ਼ਾ ੭੭

**ਅਰਥ**: (ਸੰਸਾਰ ਵਿਚ) ਵਾਪਾਰ ਕਰਨ ਆਏ ਹੇ ਮਨੁੱਖ ! ਹੇ ਸੱਜਣ ! ਜਦੋਂ ਇਨਸਾਨ ਜੀਵਨ ਦੀ ਤੀਜੀ ਅਵਸਥਾ (ਜੀਵਨ ਰੂਪੀ ਰਾਤ ਦੇ ਤੀਜੇ ਪਹਿਰ) ਨੂੰ ਪ੍ਰਾਪਤ ਕਰਦਾ ਹੈ, ਤਾਂ ਅਗਿਆਨ ਦੇ ਅੰਧੇਰੇ ਕਾਰਨ ਧਨ ਇਕੱਤਰ ਕਰਨ (ਦੀ ਦੌੜ) ਵਿਚ (ਪ੍ਰਬਲਤਾ ਨਾਲ) ਲਗ ਜਾਂਦਾ ਹੈ । ਹੇ ਵਾਪਾਰੀ ਮਿੱਤਰ ! ਉਹ ਮਨੁੱਖ ਇਸਤ੍ਰੀ, ਪੁੱਤਰ ਆਦਿ ਦੇ ਮੋਹ ਵਿਚ ਫਸਿਆ ਰਹਿੰਦਾ ਹੈ ਅਤੇ (ਇਸੇ ਕਰ ਕੇ) ਉਸ ਦਾ ਮਨ ਲੋਭ ਦੀਆਂ ਲਹਿਰਾਂ ਵਿਚ ਗੋਤੇ ਖਾਂਦਾ ਹੈ ।

**ਕਲਤ੍ਰਿ**- ਇਸਤ੍ਰੀ । **ਲਪਟਿਆ**- ਲਿਪਤ, ਫਸਿਆ ਹੋਇਆ । **ਲੋਭਾਨੁ**- ਲੋਭ ਦੀਆਂ ।

[ਵੇਖੋ ੧੨੮੫]

**ਸੰਜਮ**: ਮਰਯਾਦਾ ਪੂਰਵਕ ਖਾਣਾ-ਪੀਣਾ, ਇੰਦ੍ਰਿਆਵੀ ਨਿਯੰਤ੍ਰਣ । ੧੩੧੪

**ਸਲੋਕ ਮ: ੩॥...**
**ਕਰਮ ਧਰਮ ਸੁਚ ਸੰਜਮ ਕਰਹਿ ਅੰਤਰਿ ਲੋਭੁ ਵਿਕਾਰੁ ॥**
**ਨਾਨਕ ਜਿ ਮਨਮੁਖੁ ਕਮਾਵੈ ਸੁ ਥਾਇ ਨਾ ਪਵੈ ਦਰਗਹਿ ਹੋਇ ਖੁਆਰੁ ॥੨॥**

ਬਿਹਾ.(ਵਾਰ), ਮਹਲਾ ੪, ਪਉੜੀ ੯, ਸਫ਼ਾ ੫੫੨

**ਅਰਥ**: ਹੇ ਨਾਨਕ ! ਮਨਮੁਖ ਜੋ ਕੁਛ ਕਰਦਾ ਹੈ, ਉਸ ਵਿਚ ਸਫਲਤਾ ਨਹੀਂ ਮਿਲਦੀ । ਉਹ ਰੱਬ ਦੇ ਦਰ ਉਤੇ ਵੀ ਖ਼ੁਆਰ ਹੁੰਦਾ ਹੈ । ਉਸ ਦੇ ਅੰਦਰ ਲੋਭ ਅਤੇ ਪਾਪ ਹੁੰਦਾ ਹੈ । ਉਸ ਦਾ ਧਾਰਮਿਕ ਕਰਮਾਚਾਰ, ਪਵਿੱਤਰਤਾ ਅਤੇ ਇੰਦ੍ਰਿਆਵੀ ਨਿਯੰਤ੍ਰਣ (ਦਿਖਾਵੇ ਮਾਤ੍ਰ ਹੀ ਹੁੰਦਾ ਹੈ) ।

[ਸੰਸ. ਸੰਯਮ (ਸੰਜਮ) ਸਮ੍+ਯਮ੍+ਅਧ੍ : ਇੰਦ੍ਰੇ-ਦਮਨ ; ਰੋਕ-ਥਾਮ, ਨਿਯੰਤ੍ਰਣ ; ਮਨ ਦੀ ਇਕਾਗਰਤਾ ; ਯੋਗ ਦੀ ਅਵਸਥਾ ; ਧਾਰਮਿਕ ਵਰਤ ; ਤਪਸਾਧਨਾ ; ਦਇਆ ਭਾਵ ।
ਪ੍ਰਾ. ਸੰਜਸ (ਸੰਜਮ) : ਚਰਿਤ੍ਰ, ਵਰਤ, ਪਾਪ ਕਰਮਾਂ ਤੋਂ ਨਿਵਿਰਤੀ ।]

**ਸੰਜਮ**: ਜੁਗਤਿ, ਤਰੀਕਾ । ੧੩੧੫

**ਸਾਧੂ ਸੰਗਿ ਭਜਹੁ ਗੁਪਾਲ ॥**
**ਆਨ ਸੰਜਮ ਕਿਛੁ ਨ ਸੂਝੈ ਇਹ ਜਤਨ ਕਾਟਿ ਕਲਿ ਕਾਲ ॥ਰਹਾਉ ॥**

ਧਨਾ., ਮਹਲਾ ੫, ੨੦, ਸਫ਼ਾ ੬੮੫

**ਅਰਥ**: ਹੇ ਭਾਈ ! ਸਾਧ-ਸੰਗਤ ਵਿਚ ਆ ਕੇ ਸਭ ਦੇ ਪਾਲਣਹਾਰ ਦੀ ਆਰਾਧਨਾ ਕਰੋ । (ਕੇਵਲ) ਇਸੇ ਢੰਗ ਨਾਲ ਬੁਰਾ ਵਕਤ ਟਾਲਿਆ ਜਾ ਸਕਦਾ ਹੈ, (ਇਸ ਤੋਂ ਇਲਾਵਾ ਮੈਨੂੰ) ਕੋਈ ਹੋਰ ਤਰੀਕਾ ਨਜ਼ਰ ਨਹੀਂ ਆਉਂਦਾ ।

**ਆਨ**- ਹੋਰ ਕੋਈ । **ਇਹ ਜਤਨ**- ਇਸੇ ਢੰਗ ਨਾਲ । **ਕਲਿ ਕਾਲ**- ਬੁਰਾ ਵਕਤ ।

[ਵੇਖੋ ੧੩੧੪]

**ਸੰਜਮਾ**: ਇੰਦ੍ਰਿਆਵੀ ਨਿਯੰਤ੍ਰਣ ਦੀਆਂ ਜੁਗਤਾਂ । ੧੩੧੬

**ਤੀਰਥ ਵਰਤ ਲਖ ਸੰਜਮਾ ਪਾਈਐ ਸਾਧੂ ਧੂਰਿ ॥**
**ਲੂਕਿ ਕਮਾਵੈ ਕਿਸ ਤੇ ਜਾ ਵੇਖੈ ਸਦਾ ਹਦੂਰਿ ॥......੩॥**

ਸਿਰੀ., ਮਹਲਾ ੫, ੮੬, ਸਫ਼ਾ ੪੮

**ਅਰਥ**: ਤੀਰਥ ਇਸ਼ਨਾਨ, ਵਰਤ ਅਤੇ (ਹੋਰ) ਲੱਖਾਂ ਇੰਦ੍ਰਿਆਵੀ ਨਿਯੰਤ੍ਰਣ ਦੀਆਂ ਜੁਗਤਾਂ ਦਾ ਫਲ ਸਾਧੂ ਦੀ ਧੂੜੀ ਪ੍ਰਾਪਤ ਕਰਨ ਨਾਲ (ਭਾਵ ਗੁਰੂ ਦੀ ਸੇਵਾ ਕਰਨ ਨਾਲ) ਮਿਲ ਜਾਂਦਾ ਹੈ । (ਸੱਚਾ ਗੁਰੂ ਆਪਣੇ ਸਿੱਖ ਨੂੰ ਇਹ ਸਮਝਾ ਦਿੰਦਾ ਹੈ ਕਿ) ਉਹ ਪਰਮਾਤਮਾ ਮਨੁੱਖ ਦੇ ਨਾਲ ਰਹਿ ਕੇ ਹਮੇਸ਼ਾ ਉਸ ਦੇ ਕਰਮਾਂ ਨੂੰ ਵਾਚਦਾ ਹੈ, ਤਾਂ ਮਨੁੱਖ (ਬੁਰੇ ਕਰਮ) ਕਿਸ ਤੋਂ ਲੁਕਾ ਕੇ ਕਰਦਾ ਹੈ ? (ਭਾਵ ਪਰਮੇਸ਼ਰ ਤੋਂ ਛਿਪਾ ਨਹੀਂ ਸਕੇਗਾ । ਗੁਰੂ ਵਲੋਂ ਜਾਗ੍ਰਿਤ ਕੀਤੇ ਇਸ ਇਹਸਾਸ ਕਾਰਨ ਜਿਗਿਆਸੂ ਪਾਪ-ਕਰਮਾਂ ਤੋਂ ਨਿਰਲੇਪ ਹੋ ਜਾਂਦਾ ਹੈ) ।

**ਧੂਰਿ**- ਧੂੜੀ (ਪ੍ਰਾਪਤ ਕਰਨ) ਨਾਲ ; ਭਾਵ ਨਿਮਰਤਾ ਸਹਿਤ ਸੇਵਾ ਕਰ ਕੇ । **ਲੁਕਿ**- ਲੁਕ ਕੇ । **ਕਮਾਵੈ**- ਕਰਦਾ ਹੈ । **ਹਦੂਰਿ**- ਨਾਲ ਰਹਿ ਕੇ ।
[ਵੇਖੋ ੧੩੧੪]

**ਸੰਜਮਿ**: ਸੰਜਮ ਨਾਲ, ਇੰਦ੍ਰਿਆਵੀ ਯਤਨ ਨਾਲ । ੧੩੧੭

**ਕਾਮੁ ਕ੍ਰੋਧ ਅਹੰਕਾਰੁ ਗਾਖਰੋ ਸੰਜਮਿ ਕਉਨ ਛੁਟਿਓ ਰੀ ॥**
**ਸੁਰਿ ਨਰ ਦੇਵ ਅਸੁਰ ਤ੍ਰੈਗੁਨੀਆ ਸਗਲੋ ਭਵਨੁ ਲੁਟਿਓ ਰੀ ॥੧॥**

ਆਸਾ, ਮਹਲਾ ੫, ੫੧, ਸਫ਼ਾ ੩੮੪

**ਅਰਥ**: (ਜਿਗਿਆਸੂ ਜੀਵ-ਇਸਤ੍ਰੀ ਸੁਹਾਗਵੰਤੀ ਨੂੰ ਪੁੱਛਦੀ ਹੈ) ਹੇ ਭੈਣ ! ਕਾਮ, ਕ੍ਰੋਧ ਅਤੇ ਅਹੰਕਾਰ ਬਹੁਤ ਦੁਖ ਦੇਣ ਵਾਲੇ ਹਨ, ਕਿਸ ਯਤਨ ਨਾਲ ਤੂੰ ਇਨ੍ਹਾਂ ਤੋਂ ਛੁਟਕਾਰਾ ਪਾਇਆ ਹੈ ? ਇਨ੍ਹਾਂ (ਬਲਵਾਨ ਦੁਸ਼ਟਾਂ) ਨੇ ਤਾਂ ਦੇਵਤਿਆਂ, ਮਨੁੱਖਾਂ, ਸਾਧਕਾਂ, ਰਾਕਸ਼ਾਂ, ਅਤੇ ਤ੍ਰਿਗੁਣੀ ਕੁਦਰਤ ਦੇ ਸਾਰੇ ਜੀਵਾਂ ਸਹਿਤ ਪੂਰਾ ਸੰਸਾਰ ਹੀ ਲੁੱਟ ਲਿਆ ਹੈ ।
**ਗਾਖਰੋ**- ਕਸ਼ਟਕਾਰੀ, ਦੁਖ ਦੇਣ ਵਾਲੇ । **ਕਉਨ**- ਕਿਸ, ਕਿਹੜੇ । **ਅਸੁਰ**- ਰਾਕਸ਼ । **ਤ੍ਰੈਗੁਨੀਆ**- ਤ੍ਰਿਗੁਣੀ ਕੁਦਰਤ । **ਭਵਨੁ**- ਸੰਸਾਰ ।
[ਵੇਖੋ ੧੩੧੪]

**ਸੰਜਮਿ**: ਜੀਵਨ ਪੱਧਤੀ । ੧੩੧੮

**ਆਪੇ ਅਠਸਠਿ ਤੀਰਥ ਕਰਤਾ ਆਪਿ ਕਰੇ ਇਸਨਾਨੁ ॥**
**ਆਪੇ ਸੰਜਮਿ ਵਰਤੈ ਸ੍ਵਾਮੀ ਆਪਿ ਜਪਾਇਹਿ ਨਾਮੁ ॥...੧੪॥**

ਬਿਹਾ. (ਵਾਰ), ਮਹਲਾ ੪, ਪਉੜੀ ੧੪, ਸਫ਼ਾ ੫੫੪
ਵੇਖੋ '**ਅਠਸਠਿ**' ੨੧੯੫

[ਵੇਖੋ ੧੩੧੪]

**ਸੰਜਮਿ**: ਉਪਾਅ ਨਾਲ, ੧੩੧੯
ਤਰੀਕੇ ਨਾਲ, ਵਿਧੀ ਨਾਲ ।

ਮ: ੨ ॥ **ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥**
**ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥...੨॥**

ਆਸਾ (ਵਾਰ), ਮਹਲਾ ੧, ਪਉੜੀ ੭, ਸਫ਼ਾ ੪੬੬

**ਅਰਥ**: (ਜਿਗਿਆਸੂ ਦਾ ਪ੍ਰਸ਼ਨ ਹੈ) ਹਉਮੈ (ਮੈਂ-ਮੇਰੀ ਦੀ ਸੂਖਮ ਚੇਤਨਾ) ਕਿੱਥੋਂ ਪੈਦਾ ਹੁੰਦੀ ਹੈ ਅਤੇ ਕਿਸ ਵਿਧੀ ਨਾਲ ਇਹ ਦੂਰ ਹੋ ਸਕਦੀ ਹੈ ? (ਗੁਰਦੇਵ ਦਾ ਉੱਤਰ ਹੈ-) ਇਸ ਚਿੱਤ-ਵ੍ਰਿਤੀ ਨੂੰ ਪੈਦਾ ਕਰਨ ਵਾਲਾ ਦੈਵੀ-ਹੁਕਮ ਹੈ ਅਤੇ ਇਸ (ਅਸਾਧ ਮਾਨਵੀ-ਪ੍ਰਵਿਰਤੀ ਦੀ ਪਕੜ ਵਿਚ ਆਇਆ ਮਨੁੱਖ) ਸੰਸਕਾਰਾਂ ਦੇ ਗੇੜ ਵਿਚ ਪੈਣ ਕਰ ਕੇ ਜਨਮ-ਮ੍ਰਿਤੂ (ਦਾ ਦੁਖ) ਸਹਿੰਦਾ ਹੈ ।
**ਪਇਐ**- ਪੈਣ ਕਰ ਕੇ । **ਕਿਰਤਿ**- ਸੰਸਕਾਰ । **ਫਿਰਾਹਿ**- ਜਨਮਾਂਤਰਾਂ ਵਿਚ ਭਟਕਦੇ ਹਨ ।
[ਵੇਖੋ ੧੩੧੪]

**ਸੰਜਮਿ**: ਸੰਜਮੀ, ਤਪੱਸਵੀ, ਸਾਧਕ । ੧੩੨੦

ਮ: ੧॥ **ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ ਹੋਵੈ ॥**
**ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ ॥...੨॥**

ਮਾਝ (ਵਾਰ), ਮਹਲਾ ੧, ਪਉੜੀ ੪, ਸਫ਼ਾ ੧੩੯

**ਅਰਥ**: (ਜਿਵੇਂ ਮਨੁੱਖ) ਕਪੜੇ ਧੋ ਕੇ ਬਹਿੰਦਾ ਹੈ, (ਉਸੇ ਤਰ੍ਹਾਂ) ਦੇਹੀ ਧੋ-ਧੋ ਕੇ ਆਪੇ ਸਾਧਕ ਬਣ-ਬਣ ਬਹਿੰਦਾ ਹੈ । (ਹਿਰਦੇ) ਅੰਦਰ ਜੋ ਮੈਲ ਲਗੀ ਹੈ, ਉਸ ਨੂੰ ਨਹੀਂ ਜਾਣਦਾ, (ਨਿਰਾ) ਬਾਹਰੋਂ ਕਾਇਆ ਮਲ-ਮਲ ਕੇ ਧੋ ਰਿਹਾ ਹੈ ।
**ਪਖਾਲਿ**- ਧੋ ਕੇ ਬਹਿੰਦਾ ਹੈ । **ਪਖਾਲੇ**- ਧੋਂਦਾ ਹੈ ।
[ ਵੇਖੋ ੧੩੧੪ ਅਤੇ
ਸੰਸ. ਸੰਯਮਿਨ (ਸੰਯਮਿਨ੍) ਸਮ੍+ਯਮ੍+ਣਿਨਿ : ਸੰਜਮੀ, ਸੰਜਮ ਕਰਨ ਵਾਲਾ ।
ਪ੍ਰਾ. ਸੰਜਮਿਅ (ਸੰਜਮਿਅ) : ਬੰਨ੍ਹਿਆ ਹੋਇਆ, ਵਚਨ-ਬੱਧ ।]

**ਸੰਜਮੀ**: ਇੰਦ੍ਰਿਆਂ ਉਤੇ ਕਾਬੂ ਰਖਣ ਵਾਲਾ । ੧੩੨੧

**ਗੁਰਮੁਖਿ ਜਪ ਤਪ ਸੰਜਮੀ ਹਰਿ ਕੈ ਨਾਮਿ ਪਿਆਰੁ ॥**
**ਗੁਰਮੁਖਿ ਸਦਾ ਧਿਆਈਐ ਏਕੁ ਨਾਮੁ ਕਰਤਾਰੁ ॥੪॥**

ਸਿਰੀ., ਮਹਲਾ ੩, ਸਫ਼ਾ ੨੯

**ਅਰਥ**: ਗੁਰੂ ਦੀ ਆਗਿਆ ਮੰਨਣ ਵਾਲਾ ਸਿੱਖ ਸਿਮਰਨ ਕਰਦਾ ਹੈ, ਸੇਵਾ ਕਰਦਾ ਹੈ, ਇੰਦ੍ਰਿਆਂ ਤੇ ਕਾਬੂ ਰਖਦਾ ਹੈ ਅਤੇ ਵਾਹਿਗੁਰੂ ਦੇ ਨਾਮ ਨਾਲ ਪ੍ਰੀਤ ਕਰਦਾ ਹੈ । ਹੇ ਮਨ ! ਗੁਰੂ ਦੀ ਆਗਿਆ ਵਿਚ ਰਹਿ ਕੇ ਇਕੋ ਸਿਰਜਣਹਾਰ ਦਾ ਨਾਮ ਸਦਾ ਜਪਣਾ ਚਾਹੀਦਾ ਹੈ ।
**ਜਪ**- ਸਿਮਰਨ । **ਤਪ**- ਤਪੱਸਿਆ (ਗੁਰਮਤਿ ਵਿਚ ਸੇਵਾ ਕਰਨਾ ਹੀ ਵੱਡੀ ਤਪੱਸਿਆ ਹੈ) ।
[ਵੇਖੋ ੧੩੨੦]

**ਸੰਜਮੁ**: ਇੰਦ੍ਰਿਆਵੀ ਨਿਯੰਤ੍ਰਣ । ੧੩੨੨

**ਸਲੋਕੁ ਮ: ੩॥.....॥**
**ਓਸੁ ਸੀਲੁ ਨ ਸੰਜਮੁ ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰੁ ॥...੧॥**

ਸੂਹੀ (ਵਾਰ), ਮਹਲਾ ੩, ਪਉੜੀ ੪, ਸਫ਼ਾ ੭੮੬
ਵੇਖੋ '**ਓਸੁ**' ੮੨੬

[ਵੇਖੋ ੧੩੧੪]

**ਸੰਜਮੁ**: ਇੰਦ੍ਰਿਆਵੀ ਦਮਨ ਵਾਲੀ ਸਾਧਨਾ । ੧੩੨੩

**ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥**
**ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥**
**ਕਹੁ ਨਾਨਕ ਹਮ ਨੀਚ ਕਰੰਮਾ ॥**
**ਸਰਣਿ ਪਰੇ ਕੀ ਰਾਖਹੁ ਸਰਮਾ ॥੨॥**

ਆਸਾ, ਮਹਲਾ ੫, ੨੯, ਸਫ਼ਾ ੩੭੮

**ਅਰਥ**: (ਹੇ ਵਾਹਿਗੁਰੂ !) ਮੈਂ ਮੰਤ੍ਰ-ਜਾਪ, ਕਠਿਨ ਤਪੱਸਿਆ, ਇੰਦ੍ਰੀ-ਦਮਨ ਅਤੇ ਧਾਰਮਿਕ ਰਹੁਰੀਤਾਂ ਰਾਹੀਂ ਧਰਮ ਦੀ ਸਾਧਨਾ ਨਹੀਂ ਕੀਤੀ । ਨਾ ਮੈਂ ਸੰਤਾਂ ਦੀ ਸੇਵਾ ਹੀ ਕੀਤੀ ਹੈ ਅਤੇ ਨਾ ਹੀ (ਕਿਸੇ ਹੋਰ ਵਿਧੀ ਰਾਹੀਂ) ਰੱਬ ਨਾਲ ਸਾਂਝ ਪਾਈ ਹੈ । ਹੇ ਨਾਨਕ ! (ਰੱਬ ਅੱਗੇ) ਬੇਨਤੀ ਕਰ ਕਿ (ਹੇ ਕਰਤਾਰ !) ਅਸੀਂ ਪਾਪ-ਕਰਮ ਕਰਨ ਵਾਲੇ ਤੇਰੀ ਸ਼ਰਨ ਵਿਚ ਆਏ ਹਾਂ, (ਆਪ ਹੀ ਕਿਪਾ ਕਰ ਕੇ) ਸ਼ਰਨ ਆਇਆਂ ਦੀ ਲਾਜ ਰਖੋ ।

**ਨੀਚ ਕਰੰਮਾ**- ਪਾਪ-ਕਰਮ ਕਰਨ ਵਾਲੇ । **ਪਰੇ ਕੀ**- ਪਏ ਦੀ, ਆਏ ਦੀ । **ਸਰਮਾ**- ਲਾਜ ।

[ਵੇਖੋ ੧੩੧੪]

**ਸੰਜਮੁ**: ਰਹਿਣੀ, ਰਹੁਰੀਤ, ਜੀਵਨ ਦੀ ਜੁਗਤ । ੧੩੨੪

**ਮ: ੩॥... ਸਤਿਗੁਰ ਕਾ ਭਾਣਾ ਚਿਤਿ ਰਖਹੁ ਸੰਜਮੁ ਸਚਾ ਨੇਹੁ ॥**
**ਨਾਨਕ ਐਥੈ ਸੁਖੈ ਅੰਦਰਿ ਰਖਸੀ ਅਗੈ ਹਰਿ ਸਿਉ ਕੇਲ ਕਰੇਹੁ ॥੨॥**

ਬਿਹਾ. (ਵਾਰ), ਮਹਲਾ ੪, ਪਉੜੀ ੧੫, ਸਫ਼ਾ ੫੫੪

**ਅਰਥ**: ਨਾਨਕ (ਆਖਦਾ ਹੈ, ਹੇ ਭਾਈ ! ਵਾਹਿਗੁਰੂ ਤੁਹਾਨੂੰ) ਇਸ ਲੋਕ ਵਿਚ ਬਹੁਤ ਆਨੰਦਦਾਇਕ ਜ਼ਿੰਦਗੀ ਬਖ਼ਸ਼ਿਸ਼ ਕਰਦਾ ਹੈ ਅਤੇ ਪਰਲੋਕ ਵਿਚ (ਮੌਤ ਉਪਰੰਤ) ਵਾਹਿਗੁਰੂ ਆਪਣੀ ਸੰਗਤ ਦੁਆਰਾ ਲਾਡ ਲਡਾਂਦਾ ਹੈ, ਜੇ ਤੁਸੀਂ ਸਤਿਗੁਰੂ ਦਾ ਭਾਣਾ ਮਨ-ਬੁੱਧੀ ਕਰ ਕੇ (ਸਤਿਕਾਰ ਸਹਿਤ) ਮੰਨ ਲਓ ਅਤੇ ਅਬਿਨਾਸ਼ੀ (ਪਰਮਾਤਮਾ) ਦਾ ਪਿਆਰ ਆਪਣੇ ਜੀਵਨ ਦੀ ਜੁਗਤ ਬਣਾ ਲਵੋ ।

**ਨੇਹੁ**- ਪਿਆਰ । **ਐਥੈ**- ਇਸ ਲੋਕ ਵਿਚ । **ਸੁਖੈ ਅੰਦਰਿ**- ਸੁਖਾਂ ਵਿਚ । **ਕੇਲ**- ਲਾਡ, ਪਿਆਰ (ਅਰਥਾਤ ਸੁਖ) ।

[ਵੇਖੋ ੧੩੧੪]

**ਸੰਜਮੁ**: ਉਪਾਅ, ਸਾਧਨ, ਤਰੀਕਾ । ੧੩੨੫

**ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ ॥**
**ਸਤਿਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ ॥੩॥**

ਵਡ., ਮਹਲਾ ੩, ੧, ਸਫ਼ਾ ੫੫੮

**ਅਰਥ**: ਸਤਿਗੁਰੂ ਦੀ ਸ਼ਰਨ ਜਾਣ ਤੋਂ ਬਿਨਾ ਇਸ ਮਨ ਨੂੰ ਸਾਧਣ ਦਾ ਹੋਰ ਕੋਈ ਤਰੀਕਾ ਨਹੀਂ ਹੈ । ਸਤਿਗੁਰੂ ਦੇ ਮਿਲਾਪ ਨਾਲ ਮਨ ਦਾ ਸੁਭਾਅ ਉਲਟਾ ਹੋ ਜਾਂਦਾ ਹੈ (ਭਾਵ ਮਨ ਪਦਾਰਥਮੁਖੀ ਪ੍ਰਯੋਜਨਾਂ ਤੋਂ ਹਟ ਕੇ ਮਾਨਵ-ਕਲਿਆਣ ਵਲ ਰੁਚਿਤ ਹੋ ਜਾਂਦਾ ਹੈ) ਅਤੇ ਇਸ ਪਲਟੇ ਹੋਏ ਮਨ ਦੀ ਸਥਿਤੀ ਨੂੰ ਬਿਆਨ ਕਰਨਾ ਅਸੰਭਵ ਹੈ ।

**ਮਨ ਕਉ**- ਮਨ ਨੂੰ ਸਾਧਣ ਦਾ । **ਮਿਲਿਐ**- ਮਿਲਣ ਨਾਲ । **ਉਲਟੀ ਭਈ**- ਮਨ ਦੀ ਹਾਲਤ ਪਲਟ ਗਈ (ਭਾਵ ਮਨ ਦਾ ਸੁਭਾਅ ਉਲਟ ਹੋ ਗਿਆ) ।

[ਵੇਖੋ ੧੩੧੪]

**ਸੰਜਮੁ**: ਸ਼ੁਭ ਆਚਰਣ । ੧੩੨੬

**ਗੁਰਮੁਖਿ ਸਚੁ ਸੰਜਮੁ ਤਤੁ ਗਿਆਨੁ ॥**
**ਗੁਰਮੁਖਿ ਸਾਚੇ ਲਗੈ ਧਿਆਨੁ ॥੧॥**

ਵਡ., ਮਹਲਾ ੩, ੬, ਸਫ਼ਾ ੫੫੯

**ਅਰਥ**: ਗੁਰਮੁਖ ਦਾ ਸੱਚੇ (ਪਰਮੇਸ਼ਰ) ਵਿਚ ਧਿਆਨ ਲਗ ਜਾਂਦਾ ਹੈ, (ਜਿਸ ਕਰ ਕੇ ਸੁਤੇ-ਸਿਧ ਹੀ) ਗੁਰਮੁਖ ਨੂੰ ਸੱਚ, ਸ਼ੁਭ ਆਚਰਣ ਅਤੇ ਅਸਲੀ ਗਿਆਨ ਪ੍ਰਾਪਤ ਹੋ ਜਾਂਦਾ ਹੈ ।

[ਵੇਖੋ ੧੩੧੪]

**ਸੰਜਮੁ**: ਪ੍ਰਹੇਜ਼ਗਾਰੀ ।

੧੩੨੭

**ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ ॥**
**ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ ॥**

ਆਸਾ (ਪਟੀ), ਮਹਲਾ ੩, ਪਉੜੀ ੬, ਸਫ਼ਾ ੪੩੫

**ਅਰਥ**: ਹੇ ਮੂਰਖ ਪੁਰੋਹਿਤ ! ਸੱਸੇ ਅੱਖਰ ਤੋਂ ਬਣਿਆ ਸੰਜਮੁ (ਪ੍ਰਹੇਜ਼ਗਾਰੀ) ਤੇਰੇ ਜੀਵਨ ਵਿਚੋਂ ਲੁਪਤ ਹੈ, ਜਿਸ ਕਰ ਕੇ ਤੂੰ ਇਕ ਅਤਿ ਅਨੁਚਿਤ ਸਥਾਨ ਤੋਂ ਵੀ ਦਾਨ ਲੈ ਲਿਆ ਹੈ । (ਤੂੰ ਜਜਮਾਨ ਦੀ ਧੀ ਦੇ ਵਿਆਹ ਕਰਾਣ ਦਾ ਪੈਸਾ ਲੈ ਕੇ ਧੀ ਦਾ ਪੈਸਾ ਵੀ ਖਾਧਾ) ਕਿਉਂ ਜੁ ਜਜਮਾਨ ਦੀ ਧੀ ਤਾਂ ਤੇਰੀ ਪੁੱਤਰੀ ਸਮਾਨ ਸੀ, ਇਸ ਕਰ ਕੇ ਅਜਿਹਾ (ਅਨੁਚਿਤ) ਦਾਨ ਖਾਣ ਨਾਲ ਤੇਰਾ ਜੀਵਨ ਹੀ ਨਸ਼ਟ ਹੋ ਗਿਆ ਹੈ (ਭਾਵ ਤੇਰੇ ਜੀਵਨ ਵਿਚੋਂ ਚੰਗਿਆਈਆਂ ਖ਼ਤਮ ਹੋ ਗਈਆਂ ਹਨ) ।

**ਭਾਵ**: ਪੁਰਾਣੇ ਸਮਿਆਂ ਤੋਂ ਹੀ ਭਾਰਤ ਦੇ ਲੋਕ ਆਮ ਤੌਰ ਤੇ ਧੀਆਂ-ਭੈਣਾਂ ਦਾ ਧਨ ਵਰਤਣ ਨੂੰ ਬੁਰਾ ਸਮਝਦੇ ਹਨ । ਲੋਕਾਂ ਦੀ ਇਹ ਧਾਰਨਾ ਇਹੋ-ਜਿਹੇ ਜਨੂਨ ਦੇ ਰੂਪ ਵਿਚ ਵੀ ਪ੍ਰਚਲਿਤ ਸੀ ਕਿ ਲੋਕ ਬੇਟੀ ਜਾਂ ਭੈਣ ਦੇ ਨਗਰ ਦਾ ਪਾਣੀ ਤਕ ਵੀ ਨਹੀਂ ਪੀਂਦੇ ਸਨ । ਸਮਾਜ ਵਿਚ ਅਜਿਹੀ ਵਿਵਸਥਾ ਨੂੰ ਪ੍ਰਚਲਿਤ ਕਰਨ ਵਾਲਾ ਵੀ ਬ੍ਰਾਹਮਣ ਹੀ ਸੀ । ਪਰ ਦੂਜੇ ਪਾਸੇ ਉਹੋ ਬ੍ਰਾਹਮਣ ਲਾਲਚ ਦਾ ਸ਼ਿਕਾਰ ਹੋ ਕੇ ਗ਼ਰੀਬ ਲੋਕਾਂ ਦੀਆਂ ਧੀਆਂ-ਭੈਣਾਂ ਦੇ ਵਿਆਹ ਕਰਵਾਣ ਲਈ ਜਦੋਂ ਜਬਰੀ ਦਾਨ ਵਸੂਲਦਾ ਗੁਰੂ ਜੀ ਨੇ ਦੇਖਿਆ ਤਾਂ ਉਨ੍ਹਾਂ ਸਮਾਜ ਦੇ ਇਸ ਲਾਲਚੀ ਆਗੂ ਨੂੰ ਲਾਹਨਤ ਪਾਂਦਿਆਂ ਆਖਿਆ ਕਿ ਧੀਆਂ-ਭੈਣਾਂ ਤਾਂ ਸਭ ਦੀਆਂ ਸਾਂਝੀਆਂ ਹਨ, ਤੂੰ ਆਪਣੀਆਂ ਹੀ ਪੁੱਤ੍ਰੀਆਂ ਦੇ ਵਿਆਹ ਕਰਵਾਣ ਲਈ ਜੋ ਦਾਨ ਲੈਂਦਾ ਹੈਂ, ਇਹ ਕਰਮ ਅਤਿਅੰਤ ਨਿੰਦਾਜਨਕ ਹੈ ।

**ਮੂੜੇ**- ਹੇ ਮੂਰਖ ! **ਕੁਥਾਇ**- ਅਨੁਚਿਤ ਸਥਾਨ ਤੋਂ । **ਧਾਨਿ**- ਪੂਜਾ ਦਾ ਪੈਸਾ । **ਜਜਮਾਨ**- ਯਜਮਾਨ, ਪੁਰੋਹਿਤ ਕੋਲੋਂ ਯੱਗ ਕਰਾਣ ਵਾਲਾ ।

[ਵੇਖੋ ੧੩੧੪]

**ਸੰਜਮੇ**: ਰੋਕ ਥਾਮ, ੧੩੨੮
ਇੰਦ੍ਰੀਆਂ ਨੂੰ ਕਾਬੂ ਵਿਚ ਰਖਣਾ ।

**ਸਾਧੂ ਸੰਗਮੇ ਹਾਂ ॥ ਪੂਰਨ ਸੰਜਮੇ ਹਾਂ ॥**
**ਜਬ ਤੇ ਛੂਟੇ ਆਪ ਹਾਂ ॥ ਤਬ ਤੇ ਮਿਟੇ ਤਾਪ ਹਾਂ ॥...੧॥**

ਆਸਾਵਰੀ, ਮਹਲਾ ੫, ੧੬੨, ਸਫ਼ਾ ੪੧੦

**ਅਰਥ**: ਜਦੋਂ ਤੋਂ ਆਪਣਾ-ਆਪਾ ਅਹੰਕਾਰ ਤੋਂ ਮੁਕਤ ਹੋ ਗਿਆ ਹੈ, ਉਸ ਸਮੇਂ ਤੋਂ ਸਭ ਪ੍ਰਕਾਰ ਦੇ ਪਾਪ-ਵਿਕਾਰ (ਦੁਖ-ਕਲੇਸ਼) ਆਦਿ ਨਾਸ਼ ਹੋ ਗਏ

ਹਨ । (ਮੈਂ) ਸਾਧੂ ਦੀ ਸੰਗਤ ਵਿਚ ਰਹਿੰਦਾ ਹਾਂ, (ਇਸ ਕਰ ਕੇ ਮੇਰਾ ਮਨ ਅਤੇ ਇੰਦ੍ਰੀਆਂ) ਪੂਰੀ ਤਰ੍ਹਾਂ ਕਾਬੂ ਵਿਚ ਰਖੇ ਹੋਏ ਹਨ ।
**ਸੰਗਮੇ**- ਸੰਗਤ ਵਿਚ । **ਛੂਟੇ ਆਪ**- ਅਹੰਕਾਰ ਤੋਂ ਮੁਕਤੀ । **ਤਾਪ**- ਪਾਪ-ਵਿਕਾਰ ।
[ਵੇਖੋ ੧੩੧੪]

**ਸੰਜਮੋ**: ਤਿਆਗ । ੧੩੨੯
**ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ ॥**
**ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ ॥੨॥**
ਗਉੜੀ, ਕਬੀਰ, ੬੩, ਸਫ਼ਾ ੩੩੭
**ਅਰਥ**: ਜਪ, ਤਪ ਅਤੇ ਤਿਆਗ ਕਿਸ ਅਰਥ ? ਵਰਤ ਅਤੇ ਇਸ਼ਨਾਨ ਕਿਸ ਕੰਮ ? ਜਦ ਤਕ ਭਗਵਾਨ ਦੀ ਪ੍ਰੇਮ-ਭਗਤੀ ਲਈ ਠੀਕ ਜੁਗਤ ਨਹੀਂ ਜਾਣੀ ।
**ਜਬ ਲਗੁ**- ਜਦੋਂ ਤਕ । **ਜੁਗਤਿ**- ਵਿਧੀ, ਢੰਗ । **ਭਾਉ ਭਗਤਿ**- ਪ੍ਰੇਮਾ-ਭਗਤੀ ।
[ਵੇਖੋ ੧੩੧੪]

**ਸੰਜਮੋ**: ਉਪਾਅ, ਪ੍ਰਯਤਨ, ਜੁਗਤਿ, ਵਿਧੀ । ੧੩੩੦
**ਡਡਾ ਡੇਰਾ ਇਹੁ ਨਹੀ ਜਹ ਡੇਰਾ ਤਹ ਜਾਨੁ ॥**
**ਉਆ ਡੇਰਾ ਕਾ ਸੰਜਮੋ ਗੁਰ ਕੈ ਸਬਦਿ ਪਛਾਨੁ ॥**
ਗਉੜੀ (ਬਾ. ਅ.), ਮਹਲਾ ੫, ਪਉੜੀ ੨੯, ਸਫ਼ਾ ੨੫੬
**ਅਰਥ**: ਡੱਡੇ (ਅੱਖਰ ਰਾਹੀਂ ਉਪਦੇਸ਼ ਹੈ)-
(ਹੇ ਭਾਈ !) ਇਹ ਸੰਸਾਰ (ਤੇਰੇ) ਸਦਾ ਟਿਕੇ ਰਹਿਣ ਦੀ ਥਾਂ ਨਹੀਂ ਹੋ ਸਕਦਾ । ਜਿੱਥੇ ਸਦਾ ਟਿਕਿਆ ਜਾ ਸਕਦਾ ਹੈ, ਉਸ ਸਥਾਨ ਦੀ ਭਾਲ ਕਰ । ਉਸ ਸਦਾ-ਥਿਰ ਟਿਕਾਣੇ ਦੀ ਪ੍ਰਾਪਤੀ ਵਾਸਤੇ ਗੁਰੂ ਦੇ ਸ਼ਬਦ ਵਿਚੋਂ ਜੁਗਤਿ (ਵਿਧੀ) ਲਭ ।
**ਡੇਰਾ**- ਟਿਕਾਣਾ । **ਉਆ**- ਉਸ ।
[ਵੇਖੋ ੧੩੧੪]

**ਸੰਜਰੀਆ**: ਪ੍ਰਾਪਤ ਹੋਇਆ । ੧੩੩੧
**ਮਿਲੁ ਜਗਦੀਸ ਮਿਲਨ ਕੀ ਬਰੀਆ ॥**
**ਚਿਰੰਕਾਲ ਇਹ ਦੇਹ ਸੰਜਰੀਆ ॥੧॥ਰਹਾਉ॥**
ਗਉੜੀ (ਗੁਆ.), ਮਹਲਾ ੫, ੭੨, ਸਫ਼ਾ ੧੭੬
**ਅਰਥ**: (ਹੇ ਭਾਈ !) ਬਹੁਤ ਦੇਰ (ਚੌਰਾਸੀ ਵਿਚ ਭਟਕਣ) ਪਿੱਛੋਂ (ਤੈਨੂੰ) ਇਹ (ਮਾਨਵੀ) ਸਰੀਰ ਪ੍ਰਾਪਤ ਹੋਇਆ ਹੈ । (ਇਸ ਸਰੀਰ ਦੀ ਪ੍ਰਾਪਤੀ ਕਰ ਕੇ) ਹੁਣ ਤੈਨੂੰ (ਰੱਬ ਨਾਲ) ਮਿਲਾਪ ਦਾ ਅਵਸਰ ਮਿਲਿਆ ਹੈ, (ਮਨੁੱਖਾ ਜੀਵਨ ਵਿਚ ਯਤਨ ਕਰ ਕੇ) ਜਗਤ ਦੇ ਮਾਲਿਕ ਨਾਲ ਮੇਲ ਕਰ ਲੈ ।
**ਜਗਦੀਸ**- ਜਗਤ ਦਾ ਈਸ਼ ਭਾਵ ਮਾਲਿਕ । **ਬਰੀਆ**- ਵੇਲਾ, ਅਵਸਰ ।
**ਚਿਰੰਕਾਲ**- ਬਹੁਤ ਜਨਮਾਂ ਵਿਚ ਭਟਕਣ ਪਿੱਛੋਂ ।
[ਵੇਖੋ ੧੨੮੫]

**ਸੰਜਾਰੀਐ**: ਪ੍ਰਸਾਰੀ, ਮਿਲਾਈ, ਪਸਾਰੀ । ੧੩੩੨
**ਇਕਤੁ ਸੂਤਿ ਪਰੋਇ ਜੋਤਿ ਸੰਜਾਰੀਐ ॥**
**ਹੁਕਮੇ ਭਵਜਲ ਮੰਝਿ ਹੁਕਮੇ ਤਾਰੀਐ ॥**
ਗੂਜਰੀ (ਵਾਰ), ਮਹਲਾ ੫, ਪਉੜੀ ੧, ਸਫ਼ਾ ੫੧੮
**ਅਰਥ**: (ਵਾਹਿਗੁਰੂ ਨੇ ਆਪਣੀ) ਜੋਤਿ ਦਾ (ਸਮੁੱਚੀ ਸ੍ਰਿਸ਼ਟੀ ਵਿਚ) ਪ੍ਰਸਾਰ ਕਰ ਕੇ (ਸਾਰੀ ਪ੍ਰਕ੍ਰਿਤੀ ਨੂੰ) ਇਕੋ ਸੂਤ੍ਰ ਵਿਚ ਪਰੋਇਆ ਹੈ । ਉਸ ਦੇ ਹੁਕਮ ਕਾਰਨ ਜੀਵ ਸੰਸਾਰ-ਸਮੁੰਦਰ ਵਿਚ ਗੋਤੇ ਖਾਂਦਾ ਹੈ ਅਤੇ ਉਸੇ ਦੀ ਆਗਿਆ ਵਿਚ ਇਸ ਸਮੁੰਦਰ ਨੂੰ ਪਾਰ ਕਰ ਜਾਂਦਾ ਹੈ ।
**ਸੂਤਿ**- ਸੂਤ੍ਰ । **ਮੰਝਿ**- ਵਿਚ ।
[ਵੇਖੋ ੧੩੦੨]

**ਸੰਜਿ**: ਇਕੱਠਾ ਕਰ ਕੇ,
ਇਕੱਤਰ ਕਰ ਕੇ । ੧੩੩੩
ਮ: ੧॥...
**ਪੰਜਵੈ ਖਾਣ ਪੀਅਣ ਕੀ ਧਾਤੁ ॥ ਛਿਵੈ ਕਾਮੁ ਨ ਪੁਛੈ ਜਾਤਿ ॥**
**ਸਤਵੈ ਸੰਜਿ ਕੀਆ ਘਰ ਵਾਸੁ ॥ ਅਠਵੈ ਕ੍ਰੋਧੁ ਹੋਆ ਤਨ ਨਾਸੁ ॥...੨॥**
ਮਾਝ (ਵਾਰ), ਮਹਲਾ ੧, ਪਉੜੀ ੧, ਸਫ਼ਾ ੧੩੭
**ਅਰਥ**: (ਜੀਵਨ ਦੀਆਂ ਵਖ-ਵਖ ਅਵਸਥਾਵਾਂ ਵਿਚ ਮਨੁੱਖ ਦੀ ਮਾਨਸਿਕਤਾ ਅਤੇ ਵਿਭਿੰਨ ਵਿਸ਼ਿਆਂ ਵਿਚ ਉਸ ਦੀ ਲਿਪਾਇਮਾਨਤਾ ਦੇ ਨਿਰੰਤਰ ਪ੍ਰਸਾਰ ਦਾ ਵਰਣਨ ਕਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਹੇ ਮਨੁੱਖ !) ਪੰਜਵੀਂ ਅਵਸਥਾ ਆਉਣ ਤੇ (ਜਵਾਨੀ ਹਾਸਲ ਕਰਨ ਲਈ) ਮਾਨਵੀ ਮਨ ਵਿਚ ਖਾਣ-ਪੀਣ ਦੀ ਇੱਛਾ ਪ੍ਰਬਲ ਹੁੰਦੀ ਹੈ ਅਤੇ ਛੇਵੀਂ ਅਵਸਥਾ ਵਿਚ ਕਾਮ ਦਾ ਇਤਨਾ ਜ਼ੋਰ ਹੁੰਦਾ ਹੈ ਕਿ (ਮਨੁੱਖ) ਜਾਤਿ-ਕੁਜਾਤਿ ਦੀ ਪ੍ਰਵਾਹ ਨਹੀਂ ਕਰਦਾ । ਸਤਵੀਂ ਅਵਸਥਾ ਆਈ ਤਾਂ ਧਨ ਇਕੱਤਰ ਕਰ ਕੇ ਨਿਵਾਸ ਲਈ ਘਰ (ਅਤੇ ਘਰ ਦੀ ਵਰਤੋਂ ਦੀਆਂ ਹੋਰ ਵਸਤਾਂ ਇਕੱਤਰ) ਕਰਨ ਲਗ ਪਿਆ। ਅਠਵੀਂ ਅਵਸਥਾ ਵਿਚ (ਪਦਾਰਥਕ ਭੋਗ ਤੋਂ ਉਪਜੀ ਨਿਰਾਸ਼ਾ ਕਾਰਨ) ਕ੍ਰੋਧ ਇਤਨਾ ਪ੍ਰਬਲ ਹੋ ਗਿਆ ਕਿ ਸਰੀਰ ਲਈ ਨੁਕਸਾਨ ਦਾ ਵੱਡਾ ਕਾਰਨ ਬਣ ਗਿਆ ।
**ਪੀਅਣ**- ਪੀਣ । **ਛਿਵੈ**- ਛੇਵੇਂ । **ਧਾਤੁ**- ਅਭਿਲਾਸ਼ਾ, ਪ੍ਰਬਲ ਇੱਛਾ ।
[ਵੇਖੋ ੧੨੮੫]

**ਸੰਜਿ**: ਇਕੱਠਾ ਕਰ । ੧੩੩੪
**ਸਚੁ ਨਾਮੁ ਆਧਾਰੁ ਸੋਗਿ ਨ ਮੋਹਿ ਜਰਿ ॥**
**ਨਾਨਕ ਨਾਮੁ ਨਿਧਾਨੁ ਮਨ ਮਹਿ ਸੰਜਿ ਧਰਿ ॥**
ਮਾਰੂ (ਵਾਰ), ਮਹਲਾ ੩, ਪਉੜੀ ੨੦, ਸਫ਼ਾ ੧੦੯੩

**ਅਰਥ**: ਸਤਿਨਾਮ (ਜਿਸ ਦਾ) ਆਸਾਰਾ ਬਣ ਗਿਆ, ਉਹ ਸੋਗ ਅਤੇ ਮੋਹ ਵਿਚ ਨਹੀਂ ਸੜਦਾ । ਹੇ ਨਾਨਕ ! ਆਪਣੇ ਮਨ ਵਿਚ ਨਾਮ-ਰੂਪੀ ਖ਼ਜ਼ਾਨਾ ਇਕੱਠਾ ਕਰ ਲੈ ।
**ਸੋਗਿ**- ਸ਼ੋਕ । **ਜਰਿ**- ਸੜਦਾ ।
[ਵੇਖੋ ੧੨੮੫]

**ਸੰਜਿਆ**: ਇਕੱਠਾ ਕੀਤਾ । ੧੩੩੫
**ਸੋਈ ਸੁੰਦਰ ਸੋਹਣੇ ॥ ਸਾਧ ਸੰਗਿ ਜਿਨ ਬੈਹਣੇ ॥**
**ਹਰਿ ਧਨੁ ਜਿਨੀ ਸੰਜਿਆ ਸੋਈ ਗੰਭੀਰ ਅਪਾਰ ਜੀਉ ॥੩॥**
ਮਾਝ (ਅਸ.), ਮਹਲਾ ੫, ੩੮, ਸਫ਼ਾ ੧੩੨
**ਅਰਥ**: ਉਹੀ ਸੁੰਦਰ ਹਨ, (ਉਹੀ) ਸੋਹਣੇ ਹਨ, ਜਿਨ੍ਹਾਂ ਦਾ ਬੈਠਣ-ਉਠਣ ਸਾਧੂਆਂ ਦੇ ਸੰਗ ਵਿਚ ਹੈ । (ਸਾਧ ਸੰਗਤ ਦੁਆਰਾ) ਜਿਨ੍ਹਾਂ ਨੇ ਹਰੀ ਧਨ ਇਕੱਠਾ ਕੀਤਾ ਉਹ ਗੰਭੀਰ ਅਤੇ ਬੇਹੱਦ (ਉੱਚੇ) ਹੋ ਗਏ ਹਨ ।
[ਵੇਖੋ ੧੨੮੫]

**ਸੰਜਿਆਹੀ**: ਇਕੱਠਾ ਕੀਤਾ ਹੈ । ੧੩੩੬
**ਤੀਹ ਕਰਿ ਰਖੇ ਪੰਜਿ ਕਰਿ ਸਾਥੀ ਨਾਉ ਸੈਤਾਨੁ ਮਤੁ ਕਟਿ ਜਾਈ ॥**
**ਨਾਨਕੁ ਆਖੈ ਰਾਹਿ ਪੈ ਚਲਣਾ ਮਾਲੁ ਧਨੁ ਕਿਤ ਕੂ ਸੰਜਿਆਹੀ ॥...੪॥**
ਸਿਰੀ., ਮਹਲਾ ੧, ੨੭, ਸਫ਼ਾ ੨੪
**ਅਰਥ**: (ਹੇ ਮੋਮਿਨ !) ਤੂੰ ਤੀਹ ਰੋਜ਼ੇ ਗਿਣ ਕੇ ਰਖਦਾ ਹੈਂ, ਪੰਜ ਨਮਾਜ਼ਾਂ ਨੂੰ ਸਾਥੀ ਬਣਾਂਦਾ ਹੈਂ (ਭਾਵ ਨਿਯਮ ਨਾਲ ਕਰਦਾ ਹੈਂ), ਤਾਂ ਕਿ ਤੈਨੂੰ ਕੋਈ ਸ਼ੈਤਾਨ ਦੇ ਰਾਹ ਤੇ ਚਲਣ ਵਾਲਾ ਨਾ ਆਖੇ (ਅਰਥਾਤ ਲੋਕ ਤੈਨੂੰ ਚੰਗਾ ਮੁਸਲਮਾਨ ਕਹਿਣ) । ਪਰ ਨਾਨਕ ਕਹਿੰਦਾ ਹੈ ਕਿ (ਹੇ ਮੋਮਿਨ ! ਮਨੁੱਖ ਨੂੰ ਮਨ ਕਰ ਕੇ) ਜੀਵਨ ਦੇ ਸਹੀ ਰਸਤੇ ਤੇ ਚਲਣਾ ਚਾਹੀਦਾ ਹੈ, ਤੂੰ (ਲੋਕਾਂ ਨਾਲ ਠਗੀ ਕਰ ਕੇ ਇਤਨਾ) ਮਾਲ-ਧਨ ਕਿਉਂ ਇਕੱਠਾ ਕੀਤਾ ਹੈ ?
**ਤੀਹ**- ਰਮਜ਼ਾਨ ਮਹੀਨੇ ਦੇ ਤੀਹ ਰੋਜ਼ੇ । **ਪੰਜਿ ਸਾਥੀ**- ਪੰਜ ਵੇਲੇ ਦੀਆਂ ਨਮਾਜ਼ਾਂ ਨੇਮ ਨਾਲ ਕਰਨਾ । **ਸੈਤਾਨੁ**- ਸ਼ੈਤਾਨ, ਇਬਲੀਸ । **ਮਾਲੁ ਧਨੁ**- ਧਨ, ਦੌਲਤ । **ਕਿਤ ਕੂ**- ਕਿਉਂ, ਕਿਸ ਵਾਸਤੇ ।
[ਵੇਖੋ ੧੨੮੫]

**ਸੰਜੀਅਹਿ**: ਇਕੱਠੇ ਕੀਤੇ ਜਾਣ । ੧੩੩੭
**ਲਖ ਖਟੀਅਹਿ ਲਖ ਸੰਜੀਅਹਿ ਖਾਜਹਿ ਲਖ ਆਵਹਿ ਲਖ ਜਾਹਿ ॥**
**ਜਾਂ ਪਤਿ ਲੇਖੈ ਨਾ ਪਵੈ ਤਾਂ ਜੀਅ ਕਿਥੈ ਫਿਰਿ ਪਾਹਿ ॥**
ਆਸਾ, ਮਹਲਾ ੧, ੩੧, ਸਫ਼ਾ ੩੫੮
**ਅਰਥ**: ਲੱਖਾਂ ਰੁਪਏ ਕਮਾਏ ਜਾਣ, ਲੱਖਾਂ ਰੁਪਏ ਇਕੱਠੇ ਕੀਤੇ ਜਾਣ, ਲੱਖਾਂ ਰੁਪਏ ਖਾਏ-ਖਰਚੇ ਜਾਣ, ਲੱਖਾਂ ਰੁਪਇਆਂ ਦੀ ਆਈ-ਚਲਾਈ ਹੋਵੇ, ਪਰ ਜੇ (ਧਨ ਦੁਆਰਾ ਹਾਸਿਲ ਕੀਤੀ) ਇਹ ਇੱਜ਼ਤ (ਵਾਹਿਗੁਰੂ) ਨੂੰ ਚੰਗੀ ਨਾ ਲਗੇ ਤਾਂ ਫਿਰ ਜੀਵ ਕਿਥੇ ਜਾ ਪਵੇਗਾ ? (ਭਾਵ ਦੁਖਾਂ ਨੂੰ ਪ੍ਰਾਪਤ ਕਰੇਗਾ) ।
**ਖਟੀਅਹਿ**- ਖੱਟੀਏ, ਕਮਾਈਏ । **ਖਾਜਹਿ**- ਖਾਈਏ, ਭਾਵ ਖਰਚੀਏ । **ਆਵਹਿ ਜਾਹਿ**- ਆਈ-ਚਲਾਈ ਹੋਵੇ ।
[ਵੇਖੋ ੧੨੮੫]

**ਸੰਜੀਐ**: ਇਕੱਠੀ ਕਰੀਏ । ੧੩੩੮
**ਚਲਦਿਆ ਨਾਲਿ ਨ ਚਲੈ ਸੋ ਕਿਉ ਸੰਜੀਐ ॥**
**ਤਿਸ ਕਾ ਕਹੁ ਕਿਆ ਜਤਨੁ ਜਿਸ ਤੇ ਵੰਜੀਐ ॥...੧੦॥**
ਜੈਤ. (ਵਾਰ), ਮਹਲਾ ੫, ਪਉੜੀ ੧੦, ਸਫ਼ਾ ੭੦੮
**ਅਰਥ**: (ਸੰਸਾਰ ਤੋਂ) ਚਲਦਿਆਂ (ਜੋ) ਨਾਲ ਨਹੀਂ ਚਲਦੀ, ਉਹ (ਮਾਇਆ) ਕਿਉਂ ਇਕੱਠੀ ਕਰੀਏ ? ਉਸ ਦਾ ਦੱਸੋ, ਸਾਂਭ ਕੇ ਰਖਣ ਦਾ ਕੀ ਯਤਨ ਕਰਨਾ ਹੋਇਆ, ਜਿਸ ਤੋਂ (ਹਰ ਹਾਲਤ) ਵਾਂਝਿਆਂ ਜਾਣਾ ਹੈ ?
**ਚਲਦਿਆ**- ਸੰਸਾਰ ਤੋਂ ਜਾਣ ਲਗਿਆਂ । **ਕਹੁ**- ਦੱਸੋ । **ਕਿਆ ਜਤਨੁ**- ਕੀ ਯਤਨ ਕਰਨਾ ਹੋਇਆ । **ਵੰਜੀਐ**- ਵਾਂਝੇ ਹੋਈਦਾ ਹੈ ।
[ਵੇਖੋ ੧੨੮੫]

**ਸੰਜੁਗਤੁ**: ਸਮੇਤ, ਸਹਿਤ, ਵਾਲਾ । ੧੩੩੯
**ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ ॥**
**ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥੧॥**
ਕੇਦਾਰਾ, ਰਵਿਦਾਸ, ੧, ਸਫ਼ਾ ੧੧੨੪
**ਅਰਥ**: (ਜੇ ਕਰ ਮਨੁੱਖ) ਉੱਚੀ ਕੁਲ ਵਾਲਾ ਬ੍ਰਾਹਮਣ ਹੋਵੇ, ਨਿੱਤ ਛੇ ਕਰਮ ਕਰਨ ਦਾ (ਅਭਿਆਸੀ) ਹੋਵੇ, ਪਰ ਜੇ ਉਸ ਦੇ ਦਿਲ ਵਿਚ ਵਾਹਿਗੁਰੂ ਦੀ ਬੰਦਗੀ ਨਾ ਹੋਵੇ ਅਤੇ ਅਕਾਲ-ਪੁਰਖ ਦੇ ਚਰਨ ਕਮਲਾਂ ਦੀਆਂ ਗੱਲਾਂ (ਉਸ ਨੂੰ) ਚੰਗੀਆਂ ਨਾ ਲਗਦੀਆਂ ਹੋਣ ਤਾਂ ਉਹ (ਕਰਮਕਾਂਡੀ) ਸਿਰਫ਼ ਚੰਡਾਲ ਵਰਗਾ ਹੀ ਹੈ ।
**ਖਟੁ ਕਰਮ**- ਛੇ ਕਰਮ । **ਚਰਨਾਰਬਿੰਦ**- (ਚਰਣ+ਅਰਵਿੰਦ) ਚਰਨ ਕਮਲ। **ਸੁਪਚ**- ਚੰਡਾਲ ।
[ਸੰਸ. संयुक्त (ਸੰਯੁਕ੍ਤ) सम्+युज्+क्त : ਮਿਲਿਆ ਹੋਇਆ, ਜੁੜਿਆ ਹੋਇਆ, ਸਹਿਤ ।
ਪ੍ਰਾ. संजुत्त (ਸੰਜੁਤ੍ਤ) : ਮਿਲਿਆ ਹੋਇਆ, ਜੁੜਿਆ ਹੋਇਆ ।]

**ਸੰਜੁਤੁ**: ਸਹਿਤ । ੧੩੪੦
**ਸਿਰਿ ਆਤਪਤੁ ਸਚੌ ਤਖਤੁ ਜੋਗ ਭੋਗ ਸੰਜੁਤੁ ਬਲਿ ॥**
**ਗੁਰ ਰਾਮਦਾਸ ਸਚੁ ਸਲ੍ ਭਣਿ ਤੂ ਅਟਲੁ ਰਾਜਿ ਅਭਗੁ ਦਲਿ ॥੧॥**
ਸਵ., ਮਹਲੇ ੪ ਕੇ, ਸਲ੍ ੧, ਸਫ਼ਾ ੧੪੦੬
ਵੇਖੋ **'ਆਤਪਤੁ'** III-੩੪੮
[ਵੇਖੋ ੧੨੪੪]

**ਸੰਜੈ**: ਇਕੱਠੀ ਕਰਦੇ ਹਨ । ੧੩੪੧
**ਮ: ੧॥... ਉਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ ॥**

**ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥...੨॥**

ਆਸਾ (ਵਾਰ), ਮਹਲਾ ੧, ਪਉੜੀ ੧੧, ਸਫ਼ਾ ੪੬੯

**ਅਰਥ:** (ਰਾਸਧਾਰੀ) ਉੱਚੀ ਆਵਾਜ਼ ਵਿਚ ਯੁੱਧ-ਸੰਬੰਧੀ ਗੀਤ ਗਾਂਦੇ ਹਨ ਅਤੇ ਯੋਧਿਆਂ ਦੀ ਬਹਾਦਰੀ ਦਾ ਵਰਨਣ ਕਰਦੇ ਹਨ । ਮੂਰਖ ਪੰਡਿਤ ਦਲਾਕੀਆਂ ਕਰਦੇ ਹਨ ਅਤੇ (ਫਿਰ ਉਨ੍ਹਾਂ ਨੂੰ ਠੀਕ ਸਿੱਧ ਕਰਨ ਲਈ) ਦਲੀਲਾਂ ਦੇਣੀਆਂ ਵੀ ਜਾਣਦੇ ਹਨ, (ਪਰ ਅੰਦਰੋਂ ਮਾਇਆ) ਨਾਲ ਪਿਆਰ ਹੋਣ ਕਾਰਨ ਉਸੇ ਨੂੰ ਹੀ ਇਕੱਠੀ ਕਰਦੇ ਹਨ ।

**ਵਾਦਾ**- ਯੁੱਧ-ਸੰਬੰਧੀ ਗੀਤ । **ਜੋਧਾ ਕਾ ਵੀਚਾਰੁ**- ਯੋਧਿਆਂ ਦੀ ਬਹਾਦਰੀ ਦਾ ਵਰਨਣ । **ਹਿਕਮਤਿ**- ਚਲਾਕੀ । **ਹੁਜਤਿ**- ਦਲੀਲਾਂ ।

[ਵੇਖੋ ੧੨੮੫]

## ਸੰਜੋਉ: ਸੰਜੋਅ, ਕਵਚ ੧੩੪੨

ਲੋਹੇ ਦਾ ਵਸਤ੍ਰ ਜੋ ਸੂਰਮੇ ਘਾਉ ਤੋਂ ਬਚਣ ਲਈ ਪਹਿਨਦੇ ਸਨ ।

**ਮ: ੪॥... ਸਤਿਗੁਰੂ ਕਾ ਖੜਗੁ ਸੰਜੋਉ ਹਰਿ ਭਗਤਿ ਹੈ**
**ਜਿਤੁ ਕਾਲੁ ਕੰਟਕੁ ਮਾਰਿ ਵਿਡਾਰਿਆ ॥...੨॥**

ਗਉੜੀ (ਵਾਰ), ਮਹਲਾ ੪, ਪਉੜੀ ੨੧, ਸਫ਼ਾ ੩੧੨

**ਅਰਥ:** ਸਤਿਗੁਰੂ ਦੀ ਤਲਵਾਰ ਅਤੇ ਸੰਜੋਅ ਵਾਹਿਗੁਰੂ ਦੀ ਭਗਤੀ ਹੈ । ਇਸ ਭਗਤੀ ਰੂਪੀ ਤਲਵਾਰ ਨਾਲ ਉਹ ਮੌਤ ਦੇ ਡਰ ਅਤੇ ਦੁਖ ਨੂੰ ਚੀਰ ਕੇ ਮਾਰ ਸੁਟਦਾ ਹੈ ।

[ਸੰਸ. सन्नाह: (ਸੰਨਾਹ:) सम्+नह्+घञ् : ਯੁੱਧ ਲਈ ਤਿਆਰ ਹੋਣਾ, ਕਵਚ ਪਹਿਨਣਾ ; ਕਵਚ, ਬਕਤਰ ।

ਪ੍ਰਾ. संणाह (ਸੰਣਾਹ) : ਯੁੱਧ ਦੀ ਤਿਆਰੀ, ਕਵਚ, ਬਕਤਰ ।]

**ਨੋਟ:** 'ਸੰਜੋਅ' ਸ਼ਬਦ ਦੇ ਅਰਥ ਤਾਂ ਹੂ-ਬ-ਹੂ ਸੰਸਕ੍ਰਿਤ 'ਸੰਨਾਹ' ਨਾਲ ਮਿਲਦੇ ਹਨ, ਪਰ 'ਸੰਨਾਹ' ਦਾ 'ਸੰਜੋਅ' ਬਣ ਜਾਣਾ ਗੈਰ-ਕੁਦਰਤੀ ਭਾਸਦਾ ਹੈ । ਸੰਸਕ੍ਰਿਤ ਦਾ ਇਕ ਹੋਰ ਸ਼ਬਦ 'ਸੰਯੁਗ:' ਹੈ ਜਿਸ ਲਈ ਪ੍ਰਾਕ੍ਰਿਤ ਵਿਚ 'ਸੰਜੁਅ' ਸ਼ਬਦ ਹੈ । ਇਸ ਦੇ ਅਰਥ ਹਨ- ਯੁੱਧ, ਲੜਾਈ, ਮਿਲਾਪ, ਸੰਯੋਜਨ ਆਦਿ । ਹੋ ਸਕਦਾ ਹੈ 'ਯੁੱਧ' ਤੋਂ ਹੀ ਪਰਿਵਰਤਿਤ ਅਰਥ 'ਯੁੱਧ ਸਾਮਗਰੀ' ਹੋ ਗਏ ਹੋਣ । ਸੰਸਕ੍ਰਿਤ 'ਸੰਯੋਜਨ' ਇਕ ਹੋਰ ਸ਼ਬਦ ਹੈ, ਜਿਸ ਦਾ ਪ੍ਰਾਕ੍ਰਿਤ ਰੂਪ 'ਸੰਜੋਇਯ' ਹੈ । ਇਸ ਦੇ ਅਰਥ ਹਨ, ਮਿਲਾਇਆ ਹੋਇਆ, ਜੁੜਿਆ ਹੋਇਆ । 'ਜ਼ਿਰਹ ਬਕਤਰ' ਲੋਹੇ ਦੇ ਛੋਟੇ ਹਿੱਸਿਆਂ ਨੂੰ ਜਿਵੇਂ ਪਰੋ ਕੇ ਬਣਾਇਆ ਜਾਂਦਾ ਹੈ, ਉਹ ਭਾਵ ਇਸ ਵਿਚ ਲੁਪਤ ਹੋ ਸਕਦਾ ਹੈ । ਹਿੰਦੀ ਦਾ ਇਕ ਹੋਰ ਸ਼ਬਦ 'ਸੰਜੋਉ' ਹੈ, ਜਿਸ ਦਾ ਗੁਰਬਾਣੀ ਦੇ 'ਸੰਜੋਉ' ਨਾਲ ਇੰਨ-ਬਿੰਨ ਮੇਲ ਹੈ । ਇਸ ਦੇ ਅਰਥ ਹਨ ਸਜਾਵਟ, ਤਿਆਰੀ, ਸਾਮਗਰੀ ਆਦਿ । ਇਸ ਤੋਂ ਭਾਵ ਵੀ ਯੁੱਧ ਦੀ ਤਿਆਰੀ ਦਾ ਸਮਾਨ ਲਿਆ ਜਾ ਸਕਦਾ ਹੈ । ਇਸ ਦੇ ਲਈ ਪ੍ਰਚਲਿਤ ਸ਼ਬਦ ਹੈ 'ਸੰਜੋਨਾ'।

## ਸੰਜੋਇਓ: ਜੋੜਿਆ ਹੋਇਆ ਹੈ, ੧੩੪੩

ਲਾਇਆ ਹੋਇਆ ਹੈ ।

**ਘਣੋ ਘਣੋ ਘਣੋ ਸਦ ਲੋੜੈ ਬਿਨੁ ਲਹਣੇ ਕੈ ਠੈ ਪਾਇਓ ਰੇ ॥**
**ਮਹਰਾਜਰੋ ਗਾਥੁ ਵਾਹੂ ਸਿਉ ਲੁਭੜਿਓ ਨਿਹਭਾਗੜੋ ਭਾਹਿ ਸੰਜੋਇਓ ਰੇ ॥੧॥**

ਟੋਡੀ, ਮਹਲਾ ੫, ੧੯, ਸਫ਼ਾ ੭੧੫

**ਅਰਥ:** (ਹੇ ਭਾਈ ! ਮਨੁੱਖ ਲੋਭ-ਅਧੀਨ) ਸਦਾ ਬਹੁਤੀ, ਬਹੁਤੀ, (ਹੋਰ) ਬਹੁਤੀ ਮਾਇਆ ਪ੍ਰਾਪਤ ਕਰਨਾ ਚਾਹੁੰਦਾ ਹੈ, ਪਰ ਭਾਗਾਂ ਬਿਨਾ ਕਿੱਥੋਂ ਪ੍ਰਾਪਤ ਕਰੇਗਾ ? ਮਹਾਰਾਜ ਦੇ ਦਿੱਤੇ ਇਸ ਸਰੀਰ (ਦੇ ਸੁਖਾਂ) ਨਾਲ ਹੀ ਜੁੜਿਆ ਰਹਿੰਦਾ ਹੈ (ਭਾਵ ਸਿਰਜਨਹਾਰ ਦਾ ਧਿਆਨ ਨਹੀਂ ਕਰਦਾ), ਇਸ ਕਰ ਕੇ ਇਸ ਅਭਾਗੇ (ਮਨੁੱਖ) ਨੇ ਤ੍ਰਿਸ਼ਨਾ ਦੀ ਅੱਗ ਨਾਲ ਆਪਾ ਜੋੜਿਆ ਹੋਇਆ ਹੈ ।

**ਘਣੋ**- ਬਹੁਤ । **ਬਿਨੁ ਲਹਣੇ**- ਭਾਗਾਂ ਬਿਨਾ । **ਕੈ**- ਕਿਸ । **ਠੈ**- ਥਾਂ ਤੋਂ, ਸਥਾਨ ਤੋਂ । **ਮਹਰਾਜ ਰੋ**- ਮਹਾਰਾਜ ਦੀ । **ਗਾਥੁ**- ਸਰੀਰ । **ਵਾਹੂ ਸਿਉ**- ਉਸ ਨਾਲ, ਇਸ ਨਾਲ । **ਲੁਭੜਿਓ**- ਮੋਹ ਕਰਦਾ ਹੈ । **ਨਿਹਭਾਗੜੋ**- ਅਭਾਗਾ । **ਭਾਹਿ**- ਤ੍ਰਿਸ਼ਨਾ ਦੀ ਅੱਗ ।

[ਸੰਸ. संयोजित (ਸੰਯੋਜਿਤ) सम्+युज+णिच्+क्त : ਮਿਲਾਪ, ਜੋੜਨਾ ।

ਪ੍ਰਾ. संजोइय (ਸੰਜੋਇਯ) : ਜੁੜਿਆ ਹੋਇਆ, ਮਿਲਿਆ ਹੋਇਆ ।]

## ਸੰਜੋਇਆ: ਜੋੜ ਦਿੱਤਾ । ੧੩੪੪

**ਮੁਹਲਤਿ ਕਰਿ ਦੀਨੀ ਕਰਮ ਕਮਾਣੇ ਜੈਸਾ ਲਿਖਤੁ ਧੁਰਿ ਪਾਇਆ ॥**
**ਮਾਤ ਪਿਤਾ ਭਾਈ ਸੁਤ ਬਨਿਤਾ ਤਿਨ ਭੀਤਰਿ ਪ੍ਰਭੂ ਸੰਜੋਇਆ ॥...੧॥**

ਸਿਰੀ. (ਪਹਰੇ), ਮਹਲਾ ੫, ੪, ਸਫ਼ਾ ੭੭

**ਅਰਥ:** ਵਾਹਿਗੁਰੂ ਨੇ ਪੂਰਬਲੇ ਕਰਮਾਂ ਅਨੁਸਾਰ ਜਿਹੋ-ਜਿਹਾ ਲੇਖ (ਜੀਵ ਦੇ) ਮੱਥੇ ਲਿਖ ਦਿੱਤਾ, ਨਿਰਧਾਰਿਤ ਜੀਵਨ-ਅਵਧੀ ਵਿਚ ਉਹ ਉਹੋ-ਜਿਹੇ ਕਰਮ ਕਰਦਾ ਹੈ । ਕਰਤਾਰ ਨੇ (ਜੀਵ ਨੂੰ ਆਪਣੇ ਹੁਕਮ ਵਿਚ ਹੀ) ਮਾਤਾ, ਪਿਤਾ, ਭਰਾ, ਪੁੱਤਰ, ਇਸਤ੍ਰੀ ਆਦਿ ਦੇ ਮੋਹ-ਪਿਆਰ ਵਿਚ ਜੋੜ ਦਿੱਤਾ ਹੈ।

**ਮੁਹਲਤਿ**- ਨਿਸ਼ਚਿਤ ਅਵਧੀ, ਜੀਵਨ-ਕਾਲ । **ਕਰਮ ਕਮਾਣੇ**- ਕੀਤੇ ਕਰਮਾਂ ਅਨੁਸਾਰ । **ਬਨਿਤਾ**- ਇਸਤ੍ਰੀ । **ਤਿਨ ਭੀਤਰਿ**- ਉਨ੍ਹਾਂ ਦੇ ਮੋਹ ਵਿਚ ਭਾਵ ਸੰਬੰਧੀਆਂ ਦੇ ਪਿਆਰ ਵਿਚ ।

[ਵੇਖੋ ੧੩੪੩]

## ਸੰਜੋਈ: ਸਿੰਚਿਤ ਕਰੋ, ਜਾਗ ਲਾਓ । ੧੩੪੫

**ਤਨੁ ਕਰਿ ਮਟੁਕੀ ਮਨ ਮਾਹਿ ਬਿਲੋਈ ॥**
**ਇਸੁ ਮਟੁਕੀ ਮਹਿ ਸਬਦੁ ਸੰਜੋਈ ॥੨॥**

ਆਸਾ, ਕਬੀਰ, ੧੦, ਸਫ਼ਾ ੪੭੮

**ਅਰਥ:** (ਦੁੱਧ ਰਿੜਕਣ ਦੇ ਰੂਪਕ ਰਾਹੀਂ ਨਾਮ ਸਿਮਰਨ ਲਈ ਪ੍ਰੇਰਿਤ ਕਰਦਿਆਂ ਕਬੀਰ ਜੀ ਕਹਿੰਦੇ ਹਨ)-

ਇਸ ਸਰੀਰ ਨੂੰ ਮਟਕੀ ਬਣਾ ਲੈ ਅਤੇ ਮਨ ਨੂੰ ਮਧਾਣੀ ਬਣਾ ਲੈ (ਭਾਵ ਮਨ ਵਿਚ ਸਿਮਰਨ ਕਰਨ ਰੂਪੀ ਮੰਥਨ ਕਰ) । ਸਰੀਰ-ਰੂਪੀ ਮਟਕੀ ਵਿਚ ਸ਼ਬਦ (-ਜੋਤਿ ਦਾ ਪ੍ਰਕਾਸ਼ ਕਰਨ) ਦੀ ਜਾਗ ਲਗਾ ।

**ਮਟੁਕੀ**- ਮਟਕੀ, ਚਾਟੀ । **ਬਿਲੋਈ**- ਰਿੜਕਣਾ, ਮਧਾਣੀ ।

[ਵੇਖੋ ੧੩੦੮]

**ਸੰਜੋਗ:** ਅਵਸਰ । ੧੩੪੬

**ਚਚਾ ਚਰਨ ਕਮਲ ਗੁਰ ਲਾਗਾ ॥**
**ਧਨਿ ਧਨਿ ਉਆ ਦਿਨ ਸੰਜੋਗ ਸਭਾਗਾ ॥...੨੨॥**

ਗਉੜੀ (ਬਾ. ਅ.), ਮਹਲਾ ੫, ਪਉੜੀ ੨੨, ਸਫ਼ਾ ੨੫੪

**ਅਰਥ:** (ਚੱਚਾ ਅੱਖਰ ਸਿੱਖਿਆ ਤਾਂ ਇਹ ਪ੍ਰੇਰਨਾ ਗ੍ਰਹਿਣ ਕੀਤੀ ਕਿ) ਚੱਚੇ ਤੋਂ (ਚਰਨ ਸ਼ਬਦ ਵਿਚਾਰ ਕੇ) ਗੁਰੂ ਦੇ ਸੋਹਣੇ ਚਰਨਾਂ ਨਾਲ ਜੁੜ ਗਿਆ । ਉਹ ਦਿਨ, ਉਹ ਸਮਾਂ (ਜਦੋਂ ਗੁਰੂ ਦੇ ਚਰਨਾਂ ਨਾਲ ਜੁੜਿਆ) ਭਾਗਾਂ ਭਰਿਆ ਸੀ ।

[ਸੰਸ. संयोग (ਸੰਯੋਗ) सम्+युज्+घञ् : ਸੰਯੋਜਨ ; ਮਿਸ਼ਰਣ ; ਮਿਲਾਪ, ਸੰਗਮ, ਮਿਲਣਾ-ਜੁਲਣਾ ; ਜੋੜਨਾ ; ਮਿਲਾਣਾ ; ਦੋ ਤਾਰਿਆਂ ਦਾ ਮਿਲਣ ।
संयोगिन् (ਸੰਯੋਗਿਨ੍) संयोग+इनि : ਮਿਲਾਇਆ ਹੋਇਆ, ਮਿਲਣ ਵਾਲਾ, ਮਿਲਿਆ ਹੋਇਆ ।
ਪ੍ਰਾ. संजोअ (ਸੰਜੋਅ) : ਸੰਬੰਧ, ਮੇਲ-ਮਿਲਾਪ, ਮਿਸ਼ਰਣ ।
संजोगि (ਸੰਜੋਗਿ) : ਮਿਲਾਇਆ ਹੋਇਆ, ਸੰਬੰਧੀ ।]

**ਸੰਜੋਗ:** ਮੇਲ ਦਾ ਸਮਾਂ । ੧੩੪੭

**ਭਲੇ ਦਿਨਸ ਭਲੇ ਸੰਜੋਗ ॥ ਜਿਤੁ ਭੇਟੇ ਪਾਰਬ੍ਰਹਮ ਨਿਰਜੋਗ ॥੧॥**

ਗਉੜੀ, ਮਹਲਾ ੫, ੧੨੯, ਸਫ਼ਾ ੧੯੧

**ਅਰਥ:** ਉਹ ਦਿਨ ਭਲੇ ਹਨ, ਮੇਲ ਦਾ ਸਮਾਂ ਸ਼ੁਭ ਹੈ, ਜਦੋਂ ਮੈਂ ਅਲੇਪ ਪਾਰਬ੍ਰਹਮ ਨੂੰ ਮਿਲ ਪਿਆ ।
ਨਿਰਜੋਗ- ਅਲੇਪ ।
[ਵੇਖੋ ੧੩੪੬]

**ਸੰਜੋਗ:** ਸ਼ੁਭ ਲਗਨ, ਸ਼ੁਭ ਮੇਲ, ਸ਼ੁਭ ਅਵਸਰ । ੧੩੪੮

**ਸੇ ਸੰਜੋਗ ਕਰਹੁ ਮੇਰੇ ਪਿਆਰੇ ॥**
**ਜਿਤੁ ਰਸਨਾ ਹਰਿ ਨਾਮੁ ਉਚਾਰੇ ॥੧॥**

ਸੂਹੀ, ਮਹਲਾ ੫, ੩੨, ਸਫ਼ਾ ੭੪੩

**ਅਰਥ:** ਹੇ ਮੇਰੇ ਪਿਆਰੇ (ਸੱਜਣ) ! ਕੋਈ ਐਸਾ ਸ਼ੁਭ ਮੇਲ ਕਰੋ, ਜਿਸ ਨਾਲ ਜੀਭ ਨਾਮ ਉਚਾਰਣਾ ਸ਼ੁਰੂ ਕਰ ਦੇਵੇ ।
[ਵੇਖੋ ੧੩੪੬]

**ਸੰਜੋਗ:** ਮੇਲ ਦੀ ਵਿਉਂਤ । ੧੩੪੯

**ਤੂਟੀ ਤੰਤੁ ਰਬਾਬ ਕੀ ਵਾਜੈ ਨਹੀ ਵਿਜੋਗਿ ॥**
**ਵਿਛੁੜਿਆ ਮੇਲੈ ਪ੍ਰਭੂ ਨਾਨਕ ਕਰਿ ਸੰਜੋਗ ॥**

ਰਾਮ. (ਓਅੰ.), ਮਹਲਾ ੧, ਪਉੜੀ ੩੨, ਸਫ਼ਾ ੯੩੪

**ਅਰਥ:** (ਵਿਛੋੜੇ ਦਾ ਦੁਖ ਅਜਿਹਾ ਹੈ ਕਿ ਜੜ-ਵਸਤੂ) ਰਬਾਬ ਦੀ ਜੇ ਤਾਰ ਟੁੱਟ ਜਾਵੇ ਤਾਂ (ਤਾਰ ਦੇ) ਵਿਛੋੜੇ ਕਾਰਨ ਉਹ ਵਜ ਨਹੀਂ ਸਕਦੀ, (ਇਸੇ ਤਰ੍ਹਾਂ ਵਾਹਿਗੁਰੂ ਨਾਲੋਂ ਟੁੱਟ ਕੇ ਮਨੁੱਖ ਦਾ ਜੀਵਨ ਰਸ-ਰਹਿਤ, ਸੰਗੀਤ-ਰਹਿਤ ਬੇਸਵਾਦਾ ਹੈ), ਹੇ ਨਾਨਕ ! ਵਿਛੜੇ ਹੋਇਆਂ ਨੂੰ (ਜਿਨ੍ਹਾਂ ਦੇ ਅੰਦਰ ਮੇਲ ਲਈ ਤੜਪ ਹੋਵੇ) ਵਾਹਿਗੁਰੂ ਮੇਲ ਦੀ ਵਿਉਂਤ ਬਣਾ ਕੇ ਆਪ ਹੀ ਮਿਲਾਂਦਾ ਹੈ ।
**ਤੂਟੀ-** ਟੁੱਟੀ ਹੋਈ । **ਤੰਤੁ-** ਤੰਦ, ਤਾਰ । **ਵਾਜੈ ਨਹੀ-** ਵਜਦੀ ਨਹੀਂ । **ਵਿਜੋਗਿ-** ਵਿਛੋੜੇ ਕਾਰਨ ।
[ਵੇਖੋ ੧੩੪੬]

**ਸੰਜੋਗ:** ਭਾਗਾਂ ਨਾਲ, ਕਿਸਮਤ ਨਾਲ । ੧੩੫੦

**ਸਲੋਕ ॥ ਭਾਵੀ ਉਦੋਤ ਕਰਣੰ ਹਰਿ ਰਮਣੰ ਸੰਜੋਗ ਪੂਰਨਹ ॥**
**ਗੋਪਾਲ ਦਰਸ ਭੇਟੰ ਸਫਲ ਨਾਨਕ ਸੋ ਮਹੂਰਤਹ ॥੧॥**

ਜੈਤ. (ਵਾਰ), ਮਹਲਾ ੫, ਪਉੜੀ ੧੫, ਸਫ਼ਾ ੭੦੯

**ਅਰਥ:** ਪੂਰੇ ਭਾਗਾਂ ਨਾਲ ਮੱਥੇ ਤੇ ਲਿਖੇ ਲੇਖ ਪ੍ਰਗਟ ਹੋ ਗਏ ਕਿ (ਮੈਂ) ਅਕਾਲ-ਪੁਰਖ ਦੇ ਸਿਮਰਨ ਵਿਚ ਲਗ ਗਿਆ । ਹੇ ਨਾਨਕ ! ਉਹ ਘੜੀ ਸਫਲ ਹੁੰਦੀ ਹੈ, ਜਦੋਂ ਮੈਨੂੰ ਪਾਲਣਹਾਰ (ਵਾਹਿਗੁਰੂ) ਦੇ ਦੀਦਾਰ ਹੁੰਦੇ ਹਨ ।
**ਭਾਵੀ ਉਦੋਤ ਕਰਣੰ-** ਮੱਥੇ ਲਿਖੇ ਲੇਖਾਂ ਦਾ ਪ੍ਰਗਟ ਹੋਣਾ, ਕਿਸਮਤ ਦਾ ਉਦੈ ਹੋਣਾ । **ਸੰਜੋਗ ਪੂਰਨਹ-** ਪੂਰਣ ਭਾਗਾਂ ਨਾਲ । **ਦਰਸ ਭੇਟੰ-** ਦਰਸ਼ਨ ਹੁੰਦੇ ਹਨ ।
[ਵੇਖੋ ੧੩੪੬]

**ਸੰਜੋਗ:** ਪੂਰਬਲੇ ਸੰਸਕਾਰਾਂ ਦੇ ਲੇਖ, ਧੁਰ ਦੇ ਲੇਖ, ਧੁਰੋਂ ਲਿਖੇ ਲੇਖ । ੧੩੫੧

**ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ ॥**
**ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ ॥...੯॥**

ਮਾਝ (ਬਾਰਹ.), ਮਹਲਾ ੫, ਪਉੜੀ ੯, ਸਫ਼ਾ ੧੩੫

**ਅਰਥ:** ਆਪਣੇ ਯਤਨਾਂ ਨਾਲ ਕੁਝ ਵੀ ਨਹੀਂ ਹੁੰਦਾ (ਭਾਵ ਨਿਜ-ਯਤਨਾਂ ਨਾਲ ਵਿਛੋੜੇ ਦਾ ਸੱਲ੍ਹ ਦੂਰ ਨਹੀਂ ਹੁੰਦਾ), ਕਿਉਂ ਜੁ ਧੁਰੋਂ ਲਿਖੇ ਲੇਖਾਂ ਮੁਤਾਬਿਕ ਹੀ ਸਭ ਕੁਝ ਵਰਤਦਾ ਹੈ । ਮਨੁੱਖ ਦੇ ਧੁਰੋਂ ਲਿਖੇ ਲੇਖ ਹੀ ਚੰਗੇ ਹੋਣ ਤਾਂ ਮੇਰੇ ਪ੍ਰਭੂ ਦਾ ਮਿਲਾਪ ਪ੍ਰਾਪਤ ਹੁੰਦਾ ਹੈ, ਫਿਰ ਵਿਛੋੜੇ ਦੇ ਸਾਰੇ ਦੁਖ ਦੂਰ ਹੋ ਜਾਂਦੇ ਹਨ ।
**ਬਿਓਗ-** ਵਿਯੋਗ, ਵਿਛੋੜਾ ।
[ਵੇਖੋ ੧੩੪੬]

**ਸੰਜੋਗੜਾ:** ਮਿਲਾਪ ਵਾਲਾ, ਮੇਲ ਵਾਲਾ । ੧੩੫੨

**ਮ: ੫॥ ਧੰਨੁ ਸੁ ਵੇਲਾ ਘੜੀ ਧੰਨੁ ਧਨੁ ਮੂਰਤੁ ਪਲੁ ਸਾਰੁ ॥**
**ਧੰਨੁ ਸੁ ਦਿਨਸੁ ਸੰਜੋਗੜਾ ਜਿਤੁ ਡਿਠਾ ਗੁਰ ਦਰਸਾਰੁ ॥.....੨॥**

ਰਾਮ. (ਵਾਰ), ਮਹਲਾ ੫, ਪਉੜੀ ੪, ਸਫ਼ਾ ੯੫੮

**ਅਰਥ:** ਉਹ ਸੁੰਦਰ ਸਮਾਂ ਮੁਬਾਰਕ ਹੈ, ਉਹ ਘੜੀ ਪਵਿੱਤਰ ਹੈ, ਉਹ ਮਹੂਰਤ ਅਤੇ ਪਲ ਉੱਤਮ ਅਥਵਾ ਧੰਨਤਾ ਯੋਗ ਹਨ, ਉਹ ਸੋਹਣਾ ਦਿਹਾੜਾ ਮਿਲਾਪਾਂ ਵਾਲਾ ਹੈ, ਜਦੋਂ ਗੁਰੂ ਦੇ ਦਰਸ਼ਨ ਪਾਈਦੇ ਹਨ ।

**ਸਾਰੁ**- ਸ੍ਰੇਸ਼ਠ, ਸੁੰਦਰ । **ਦਰਸਾਰੁ**- ਦਰਸ਼ਨ ।
[ਵੇਖੋ ੧੩੪੬]

**ਸੰਜੋਗਾ:** ਗ੍ਰਹਿ-ਨਛੱਤ੍ਰਾਂ ਦੇ ਮਿਲਣ ਦਾ ਸਮਾਂ, ੧੩੫੩
ਜੋ ਸੁਭਾਗੇ ਅਸਰ ਵਾਲਾ ਹੋਵੇ, ਸ਼ੁਭ-ਲਗਨ ।

**ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ ॥**
**ਸਫਲੁ ਦਰਸਨੁ ਨੇਤ੍ਰ ਪੇਖਤ ਤਰਿਆ ॥**
**ਧੰਨੁ ਮੂਰਤ ਚਸੇ ਪਲ ਘੜੀਆ ਧੰਨਿ ਸੁ ਓਇ ਸੰਜੋਗਾ ਜੀਉ ॥੧॥**

ਮਾਝ, ਮਹਲਾ ੫, ੧੭, ਸਫ਼ਾ ੯੯

**ਅਰਥ:** ਉਹ ਸਮਾਂ ਸੁਭਾਗਾ ਸੀ, ਜਦ ਮੈਂ ਸਤਿਗੁਰੂ ਨੂੰ ਮਿਲਿਆ । (ਸਤਿਗੁਰੂ ਦਾ) ਸਫਲ ਦਰਸ਼ਨ ਸੀ । ਅੱਖੀਂ ਵੇਖਦਿਆਂ ਮੇਰਾ ਉਧਾਰ ਹੋ ਗਿਆ । ਧੰਨ ਸਨ ਉਹ ਮਹੂਰਤ, ਚਸੇ, ਪਲ ਅਤੇ ਘੜੀਆਂ (ਮੇਲ ਦੀਆਂ) ਅਤੇ ਧੰਨ ਉਹ ਸ਼ੁਭ-ਲਗਨ ਸਨ (ਜਦ ਮੇਰਾ ਮਿਲਾਪ ਹੋਇਆ )।
**ਪੇਖਤ**- ਵੇਖਦਿਆਂ । **ਮੂਰਤ**- ਮਹੂਰਤ, ਸ਼ੁਭ ਸਮਾਂ । **ਚਸਾ**- ਇਕ ਪਲ ਦਾ ਤੀਹਵਾਂ ਹਿੱਸਾ ।
[ਵੇਖੋ ੧੩੪੬]

**ਸੰਜੋਗਾ:** ਇਲਾਹੀ ਵਿਉਂਤ । ੧੩੫੪

**ਅੰਚਲਿ ਲਾਇ ਸਭ ਸਿਸਟਿ ਤਰਾਈ ॥ ਆਪਣਾ ਨਾਉ ਆਪਿ ਜਪਾਈ ॥**
**ਗੁਰ ਬੋਹਿਥੁ ਪਾਇਆ ਕਿਰਪਾ ਤੇ ਨਾਨਕ ਧੁਰਿ ਸੰਜੋਗਾ ਜੀਉ ॥੪॥**

ਮਾਝ, ਮਹਲਾ ੫, ੪੮, ਸਫ਼ਾ ੧੦੮

**ਅਰਥ:** (ਵਾਹਿਗੁਰੂ ਨੇ) ਸਾਰੀ ਰਚਨਾ ਨੂੰ ਆਪਣੇ ਲੜ ਲਾ ਕੇ ਤਾਰ ਲਿਆ । ਉਸ ਆਪਣਾ ਨਾਮ ਵੀ ਆਪ ਹੀ ਜਪਾਇਆ । ਹੇ ਨਾਨਕ ! ਇਲਾਹੀ ਵਿਉਂਤ ਅਧੀਨ ਹੀ ਉਸ ਦੀ ਕ੍ਰਿਪਾ ਨਾਲ (ਸੰਸਾਰ-ਸਮੁੰਦਰ ਤਰਨ ਲਈ) ਗੁਰੂ-ਰੂਪੀ ਜਹਾਜ਼ ਮਿਲ ਗਿਆ ।
**ਅੰਚਲਿ**- ਲੜ ਨਾਲ । **ਸਿਸਟਿ**- **ਸ੍ਰਿਸ਼ਟੀ** । **ਬੋਹਿਥੁ**- ਤਾਰਨ ਵਾਲਾ ਜਹਾਜ਼, ਸੰਸਾਰ-ਸਮੁੰਦਰ ਤੋਂ ਪਾਰ ਲਾਣ ਵਾਲਾ ਗੁਰੂ ।
[ਵੇਖੋ ੧੩੪੬]

**ਸੰਜੋਗਿ:** ਇਲਾਹੀ ਵਿਉਂਤ ਨਾਲ । ੧੩੫੫

**ਸਤਿਗੁਰ ਸਾਚੈ ਦੀਆ ਭੇਜਿ ॥**
**ਚਿਰੁ ਜੀਵਨੁ ਉਪਜਿਆ ਸੰਜੋਗਿ ॥**
**ਉਦਰੈ ਮਾਹਿ ਆਇ ਕੀਆ ਨਿਵਾਸੁ ॥**
**ਮਾਤਾ ਕੈ ਮਨਿ ਬਹੁਤੁ ਬਿਗਾਸੁ ॥੧॥**

ਆਸਾ, ਮਹਲਾ ੫, ੧੦੧, ਸਫ਼ਾ ੩੯੬

**ਅਰਥ:** (ਸਿੱਖ ਰਿਵਾਇਤਾਂ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਜਨਮ ਹੋਣ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਸ਼ਬਦ ਵਾਹਿਗੁਰੂ ਦੇ ਸ਼ੁਕਰਾਨੇ ਵਿਚ ਉਚਾਰਣ ਕੀਤਾ ਸੀ । ਗੁਰੂ ਜੀ ਕਹਿੰਦੇ ਹਨ) ਸੱਚੇ ਸਤਿਗੁਰੂ ਨੇ (ਸ੍ਰੀ ਹਰਿਗੋਬਿੰਦ ਜੀ ਨੂੰ) ਸੰਸਾਰ ਵਿਚ ਆਪ ਹੀ ਭੇਜਿਆ ਹੈ, ਚਿਰੰਜੀਵ (ਸਪੁੱਤਰ) ਇਲਾਹੀ ਵਿਉਂਤ ਨਾਲ ਜਨਮਿਆ ਹੈ । ਜਦੋਂ ਉਸ ਨੇ ਮਾਤ-ਗਰਭ ਵਿਚ ਵਾਸਾ ਕੀਤਾ ਸੀ ਤਾਂ ਮਾਤਾ ਦੇ ਮਨ ਵਿਚ ਅਥਾਹ ਚਾਉ ਸੀ ।
**ਚਿਰੁ ਜੀਵਨੁ**- ਚਿਰੰਜੀਵ । **ਉਦਰੈ**- ਗਰਭ ਵਿਚ, ਕੁਖ ਵਿਚ । **ਬਿਗਾਸੁ**- ਖ਼ੁਸ਼ੀ, ਖੇੜਾ ।
[ਵੇਖੋ ੧੩੪੬]

**ਸੰਜੋਗਿ:** ਭਾਗਾਂ ਨਾਲ । ੧੩੫੬

**ਜੋ ਜੋ ਜੂਨੀ ਆਇਓ ਤਿਹ ਤਿਹ ਉਰਝਾਇਓ**
**ਮਾਣਸ ਜਨਮੁ ਸੰਜੋਗਿ ਪਾਇਆ ॥**
**ਤਾ ਕੀ ਹੈ ਓਟ ਸਾਧ ਰਾਖਹੁ ਦੇ ਕਰਿ ਹਾਥ**
**ਕਰਿ ਕਿਰਪਾ ਮੇਲਹੁ ਹਰਿ ਰਾਇਆ ॥੧॥**

ਧਨਾ. (ਅਸ.), ਮਹਲਾ ੫, ੩, ਸਫ਼ਾ ੬੯੬

ਵੇਖੋ '**ਉਰਝਾਇਓ**' ੫੭੧

[ਵੇਖੋ ੧੩੪੬]

**ਸੰਜੋਗਿ:** ਕਾਰਨ । ੧੩੫੭

**ਹੁਕਮੇ ਜੁਗ ਮਹਿ ਆਇਆ ਚਲਣੁ ਹੁਕਮਿ ਸੰਜੋਗਿ ਜੀਉ ॥...੩॥**

ਸੂਹੀ (ਅਸ.), ਮਹਲਾ ੫, ੩, ਸਫ਼ਾ ੭੬੦

**ਅਰਥ:** (ਜੀਵ) ਜਗਤ ਵਿਚ (ਵਾਹਿਗੁਰੂ ਦੇ) ਹੁਕਮ ਨਾਲ ਆਉਂਦਾ ਹੈ । ਹੁਕਮ ਕਾਰਨ ਹੀ ਇੱਥੋਂ ਜਾਣਾ ਹੁੰਦਾ ਹੈ ।
**ਹੁਕਮੇ**- ਹੁਕਮ ਵਿਚ । **ਜੁਗ ਮਹਿ**- ਜਗਤ ਵਿਚ ।
[ਵੇਖੋ ੧੩੪੬]

**ਸੰਜੋਗਿ:** ਸੰਜੋਗਾਂ ਕਰ ਕੇ, ੧੩੫੮
ਪਿਛਲੇ ਭੈੜੇ ਕਰਮਾਂ ਦੇ ਸਬੱਬ, ਬਦਕਿਸਮਤੀ ਨਾਲ ।

**ਕਾਮ ਕ੍ਰੋਧਿ ਅਹੰਕਾਰਿ ਮੂਠਾ ਖੋਇ ਗਿਆਨੁ ਪਛੁਤਾਪਿਆ ॥**
**ਬਿਨਵੰਤ ਨਾਨਕ ਸੰਜੋਗਿ ਭੂਲਾ ਹਰਿ ਜਾਪੁ ਰਸਨ ਨ ਜਾਪਿਆ ॥੩॥**

ਬਿਹਾ. (ਛੰਤ.), ਮਹਲਾ ੫, ੭, ਸਫ਼ਾ ੫੪੬

**ਅਰਥ:** ਕਾਮ, ਕ੍ਰੋਧ, ਅਹੰਕਾਰ ਆਦਿ ਦਾ ਠੱਗਿਆ ਹੋਇਆ (ਵਿਅਕਤੀ), ਗਿਆਨ ਗਵਾ ਕੇ ਪਛਤਾਂਦਾ ਹੈ । ਨਾਨਕ ਆਖਦਾ ਹੈ ਪਿਛਲੇ ਭੈੜੇ ਕਰਮਾਂ ਦੇ ਸਬੱਬ ਰੱਬ ਨੂੰ ਭੁਲ ਚੁਕਾ ਹੈ, ਜੀਭ ਨਾਲ ਵਾਹਿਗੁਰੂ ਦੇ ਨਾਮ ਦਾ ਜਾਪ ਨਹੀਂ ਕਰ ਰਿਹਾ ।
**ਮੂਠਾ**- ਠੱਗਿਆ । **ਖੋਇ**- ਗਵਾ ਕੇ । **ਪਛੁਤਾਪਿਆ**- ਪਛਤਾਂਦਾ ਹੈ । **ਰਸਨ**- ਜੀਭ ਨਾਲ ।
[ਵੇਖੋ ੧੩੪੬]

**ਸੰਜੋਗੀ:** ਇਤਫ਼ਾਕ । ੧੩੫੯

**ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ ॥...੪॥**

ਆਸਾ (ਛੰਤ), ਮਹਲਾ ੧, ੫, ਸਫ਼ਾ ੪੩੯

**ਅਰਥ**: ਨਦੀਆਂ ਦੇ ਪ੍ਰਵਾਹ (ਜੋ) ਵਿਛੜ ਗਏ, ਉਨ੍ਹਾਂ ਦਾ ਮੁੜ ਮਿਲਣਾ ਇਤਫ਼ਾਕ ਦੀ ਗੱਲ ਹੈ ।
**ਵਾਹ**- ਵਹਿਣ । **ਵਿਛੁੰਨਿਆ**- ਜੋ ਵਿਛੜ ਗਏ । **ਮੇਲਾ**- ਮਿਲਣਾ, ਮਿਲਾਪ।
[ਵੇਖੋ ੧੩੪੬]

**ਸੰਜੋਗੀ**: ਸੰਬੰਧੀ । ੧੩੬੦

**ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ ॥**
**ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ ॥੧॥**
ਜੈਤ., ਮਹਲਾ ੫, ੧, ਸਫ਼ਾ ੭੦੦

**ਅਰਥ**: ਮਾਤਾ, ਪਿਤਾ, ਇਸਤ੍ਰੀ, ਪੁੱਤਰ, ਭਰਾ, ਰਿਸ਼ਤੇਦਾਰ ਅਤੇ ਪਿਆਰੇ ਮਿੱਤਰ ਪੂਰਬਲੇ ਜਨਮਾਂ ਦੇ ਸੰਬੰਧੀ ਹੋਣ ਕਰ ਕੇ ਮਿਲਦੇ ਹਨ ਅਤੇ ਮ੍ਰਿਤੂ ਸਮੇਂ (ਇਨ੍ਹਾਂ ਵਿਚੋਂ) ਕੋਈ ਕਿਸੇ ਦਾ ਸਾਥ ਨਹੀਂ ਦੇ ਸਕਦਾ ।
**ਬਨਿਤਾ**- ਇਸਤ੍ਰੀ । **ਸੁਤ**- ਪੁੱਤਰ । **ਬੰਧਪ**- ਰਿਸ਼ਤੇਦਾਰ । **ਇਸਟ ਮੀਤ**- ਪਿਆਰੇ ਮਿੱਤਰ ।
[ਵੇਖੋ ੧੩੪੬]

**ਸੰਜੋਗੀ**: ਮੇਲ, ਸੰਜੋਗ । ੧੩੬੧

**ਸੁਖੀਏ ਕਉ ਪੇਖੈ ਸਭ ਸੁਖੀਆ ਰੋਗੀ ਕੈ ਭਾਣੈ ਸਭ ਰੋਗੀ ॥**
**ਕਰਣ ਕਰਾਵਨਹਾਰ ਸੁਆਮੀ ਆਪਨ ਹਾਥਿ ਸੰਜੋਗੀ ॥੧॥**
ਸੋਰਠਿ, ਮਹਲਾ ੫, ੬, ਸਫ਼ਾ ੬੧੦

**ਅਰਥ**: (ਜੋ ਆਪ) ਸੁਖੀ ਹੈ, ਉਸ ਨੂੰ ਸਾਰੇ ਸੁਖੀ ਦਿਸਦੇ ਹਨ । ਜੋ ਰੋਗੀ ਹੈ, ਉਸ ਵਾਸਤੇ ਸਾਰੇ ਰੋਗੀ ਹਨ । ਕਰਨ ਕਰਾਵਨ ਵਾਲਾ ਮਾਲਿਕ ਆਪ ਹੈ। (ਦੁਖ-ਸੁਖ ਨਾਲ) ਮੇਲ ਉਸ ਨੇ ਆਪਣੇ ਹੱਥ ਰਖਿਆ ਹੋਇਆ ਹੈ ।
**ਸੁਖੀਏ**- ਸੁਖੀ (ਵਿਅਕਤੀ) । **ਪੇਖੈ**- ਦਿਸਦਾ ਹੈ । **ਭਾਣੈ**- ਵਾਸਤੇ ।
[ਵੇਖੋ ੧੩੪੬]

**ਸੰਜੋਗੀ**: ਸਮਾਗਮ, ਮਿਲਣ ਦੀ ਥਾਂ, ਸਤਿਸੰਗ । ੧੩੬੨

**ਜਮ ਮਾਰਗਿ ਨਹੀ ਜਾਣਾ ਸਬਦਿ ਸਮਾਣਾ ਜੁਗਿ ਜੁਗਿ ਸਾਚੈ ਵੇਸੇ ॥**
**ਸਾਜਣ ਸੈਣ ਮਿਲਹੁ ਸੰਜੋਗੀ ਗੁਰ ਮਿਲਿ ਖੋਲੇ ਫਾਸੇ ॥੨॥**
ਵਡ., ਮਹਲਾ ੧, ੫, ਸਫ਼ਾ ੫੮੨

**ਅਰਥ**: ਸ਼ਬਦ ਵਿਚ ਲੀਨ ਹੋਏ ਮਨੁੱਖ ਮੌਤ ਦੇ ਰਸਤੇ ਨਹੀਂ ਜਾਣਗੇ, (ਕਿਉਂ ਜੁ ਉਹ) ਜੁਗਾਂ-ਜੁਗਾਂਤਰਾਂ ਤੋਂ ਇਕਸਮਾਨ ਸਥਿਰ ਸਥਿਤੀ ਵਾਲੇ ਵਾਹਿਗੁਰੂ ਨਾਲ ਜੁੜੇ ਹਨ । ਜੋ ਮਨੁੱਖ ਗੁਰੂ ਨਾਲ ਮਿਲਾਪ ਕਰ ਲੈਂਦੇ ਹਨ, ਉਹ (ਜਮ ਦੀ) ਫਾਹੀ ਤੋਂ ਮੁਕਤ ਹੋ ਜਾਂਦੇ ਹਨ, ਇਸ ਕਰ ਕੇ ਹੇ ਸੱਜਣੋ ! ਹੇ ਮਿੱਤਰੋ ! ਸਤਿਸੰਗ (ਅਰਥਾਤ ਗੁਰੂ-ਦਰਬਾਰ) ਵਿਚ ਮਿਲ ਬੈਠੋ ।
**ਜਮ ਮਾਰਗਿ**- (ਆਤਮਿਕ) ਮੌਤ ਦਾ ਰਸਤਾ । **ਸਾਚੈ ਵੇਸੇ**- ਇਕੋ ਵੇਸ ਵਾਲਾ ; ਅਰਥਾਤ ਇਕਸਮਾਨ ਸਥਿਰ ਸਥਿਤੀ ਵਾਲਾ । **ਖੋਲੇ ਫਾਸੇ**- ਫਾਹੀ ਖੁਲ੍ਹ ਜਾਂਦੀ ਹੈ ; ਭਾਵ ਮਾਇਆਵੀ ਬੰਧਨਾਂ ਤੋਂ ਮੁਕਤੀ ਮਿਲ ਜਾਂਦੀ ਹੈ ।
[ਵੇਖੋ ੧੩੪੬]

**ਸੰਜੋਗੀ**: (ਉੱਤਮ) ਭਾਗਾਂ ਨਾਲ । ੧੩੬੩

**ਕਾਇਆ ਕੋਟੁ ਅਪਾਰੁ ਹੈ ਮਿਲਣਾ ਸੰਜੋਗੀ ॥**
**ਕਾਇਆ ਅੰਦਰਿ ਆਪਿ ਵਸਿ ਰਹਿਆ ਆਪੇ ਰਸ ਭੋਗੀ ॥...੧੩॥**
ਗੂਜਰੀ (ਵਾਰ), ਮਹਲਾ ੩, ਪਉੜੀ ੧੩, ਸਫ਼ਾ ੫੧੪

**ਅਰਥ**: ਮਨੁੱਖੀ ਸਰੀਰ ਇਕ ਵੱਡਾ ਕਿਲ੍ਹਾ ਹੈ, (ਜੋ ਉੱਤਮ) ਭਾਗਾਂ ਨਾਲ ਮਿਲਦਾ ਹੈ । ਸਰੀਰ ਵਿਚ (ਪ੍ਰਭੂ) ਆਪ ਵਸ ਰਿਹਾ ਹੈ, ਆਪ ਹੀ ਰਸ ਭੋਗ ਰਿਹਾ ਹੈ ।
**ਕੋਟੁ**- ਕਿਲ੍ਹਾ । **ਅਪਾਰੁ**- ਬੇਅੰਤ, ਵੱਡਾ ।
[ਵੇਖੋ ੧੩੪੬]

**ਸੰਜੋਗੀ**: ਸੰਜੋਗੀ, ਸੰਜੋਗਾਂ ਨਾਲ । ੧੩੬੪

**ਸੰਗੀ ਜੋਗੀ ਨਾਰਿ ਲਪਟਾਣੀ ॥ ਉਰਝਿ ਰਹੀ ਰੰਗ ਰਸ ਮਾਣੀ ॥**
**ਕਿਰਤ ਸੰਜੋਗੀ ਭਏ ਇਕਤ੍ਰਾ ਕਰਤੇ ਭੋਗ ਬਿਲਾਸਾ ਹੇ ॥੧॥**
ਮਾਰੂ (ਸੋਲ.), ਮਹਲਾ ੫, ੨, ਸਫ਼ਾ ੧੦੭੨

ਵੇਖੋ '**ਉਰਝਿ**' ੫੭੫

[ਵੇਖੋ ੧੩੪੬]

**ਸੰਜੋਗੀ**: ਮੇਲਣ ਦੀ ਸਮਰਥਾ, ਸੰਜੋਗ-ਸ਼ਕਤੀ । ੧੩੬੫

**ਜਗੁ ਸੁਪਨਾ ਬਾਜੀ ਬਨੀ ਖਿਨ ਮਹਿ ਖੇਲੁ ਖੇਲਾਇ ॥**
**ਸੰਜੋਗੀ ਮਿਲਿ ਏਕਸੇ ਵਿਜੋਗੀ ਉਠਿ ਜਾਇ ॥...੩॥**
ਸਿਰੀ., ਮਹਲਾ ੧, ੧੧, ਸਫ਼ਾ ੧੮

**ਅਰਥ**: ਸੰਸਾਰ ਸੁਪਨੇ ਵਿਚ ਖੇਡੀ ਜਾਣ ਵਾਲੀ ਖੇਡ ਦੇ ਸਮਾਨ ਹੈ । (ਵਾਹਿਗੁਰੂ) ਜੀਵਾਂ ਨੂੰ ਇਹ ਖੇਡ ਪਲ ਵਿਚ ਖਿਡਾ ਦਿੰਦਾ ਹੈ (ਭਾਵ ਜੀਵਨ-ਅਵਧੀ ਪਲ ਵਿਚ ਬਤੀਤ ਹੋ ਜਾਂਦੀ ਹੈ) । (ਕਰਤਾਰ ਨੇ) ਆਪਣੀ ਸੰਜੋਗ-ਸ਼ਕਤੀ ਨਾਲ ਜੀਵਾਂ ਨੂੰ ਇਕੱਠੇ ਕੀਤਾ ਹੈ ਅਤੇ ਵਿਯੋਗ-ਸ਼ਕਤੀ ਨਾਲ ਜੀਵ ਇਸ ਮੇਲ ਨੂੰ ਛਡ ਕੇ ਚਲੇ ਜਾਂਦੇ ਹਨ ।
**ਬਾਜੀ**- ਖੇਡ । **ਮਿਲਿ ਏਕਸੇ**- ਮਿਲ ਕੇ ਇਕੱਠੇ ਆ ਹੁੰਦੇ ਹਨ ।
[ਵੇਖੋ ੧੩੪੬]

**ਸੰਜੋਗੁ**: (ਪੂਰਬਲੇ ਸੰਸਕਾਰਾਂ ਨਾਲ ਸੰਬੰਧਿਤ) ਸੰਜੋਗ । ੧੩੬੬

**ਮਨਮੁਖ ਜਾਣੈ ਆਪਣੇ ਧੀਆ ਪੂਤ ਸੰਜੋਗੁ ॥**
**ਨਾਰੀ ਦੇਖਿ ਵਿਗਾਸੀਅਹਿ ਨਾਲੇ ਹਰਖੁ ਸੁ ਸੋਗੁ ॥**
**ਗੁਰਮੁਖਿ ਸਬਦਿ ਰੰਗਾਵਲੇ ਅਹਿਨਿਸਿ ਹਰਿ ਰਸੁ ਭੋਗੁ ॥੩॥**
ਸਿਰੀ. (ਅਸ.), ਮਹਲਾ ੧, ੧੫, ਸਫ਼ਾ ੬੩

**ਅਰਥ**: (ਇਥੇ ਮਨਮੁਖਾਂ ਅਤੇ ਗੁਰਮੁਖਾਂ ਦੇ ਦ੍ਰਿਸ਼ਟੀਕੋਣ ਦਾ ਫ਼ਰਕ ਦੱਸਿਆ ਗਿਆ ਹੈ)-

ਮਨਮੁਖ ਧੀਆਂ, ਪੁੱਤਰਾਂ ਨੂੰ ਆਪਣਾ ਸਮਝਦੇ ਹਨ (ਅਤੇ ਮੋਹ ਵਿਚ ਫਸਦੇ ਹਨ, ਗੁਰਮੁਖ ਲਈ ਇਸ ਸਭ ਦਾ ਕਾਰਨ) ਸੰਜੋਗ ਹੈ ।

ਮਨਮੁਖ ਵਹੁਟੀਆਂ ਨੂੰ ਵੇਖ ਕੇ ਖ਼ੁਸ਼ ਹੁੰਦੇ ਹਨ, ਪਰ ਇਸ ਖ਼ੁਸ਼ੀ ਨਾਲ ਗ਼ਮੀ ਬਣੀ ਰਹਿੰਦੀ ਹੈ (ਇਸ ਤਰ੍ਹਾਂ ਹਰਖ-ਸੋਗ ਵਿਚ ਰਹਿੰਦੇ ਹਨ) । ਗੁਰਮੁਖ (ਖ਼ੁਸ਼ੀ ਦਾ ਆਧਾਰ ਰੱਬ ਨੂੰ ਬਣਾ ਕੇ) ਸ਼ਬਦ ਦੁਆਰਾ ਪਿਆਰ-ਰੰਗ ਵਿਚ ਰਹਿੰਦੇ ਹਨ ਅਤੇ ਦਿਨ-ਰਾਤ ਨਾਮ-ਰਸ ਪੀਂਦੇ ਹਨ ।
**ਨਾਰੀ-** ਇਸਤ੍ਰੀ ; ਭਾਵ ਪਤਨੀ । **ਵਿਗਾਸੀਅਹਿ-** ਖ਼ੁਸ਼ ਹੁੰਦੇ ਹਨ । **ਰੰਗਾਵਲੇ-** ਰੰਗੇ ਰਹਿੰਦੇ ਹਨ । **ਅਹਿਨਿਸਿ-** ਦਿਨ-ਰਾਤ ; ਭਾਵ ਹਰ ਰੋਜ਼ ।
[ਵੇਖੋ ੧੩੪੬]

**ਸੰਜੋਗੁ:** ਮੇਲ, ਸਤਿਸੰਗ । ੧੩੬੭

**ਸਾਹਾ ਸੰਜੋਗੁ ਵੀਆਹੁ ਵਿਜੋਗੁ ॥**
**ਸਚੁ ਸੰਤਤਿ ਕਹੁ ਨਾਨਕ ਜੋਗੁ ॥੩॥**

ਗਉੜੀ, ਮਹਲਾ ੧, ੩, ਸਫ਼ਾ ੧੫੨

**ਅਰਥ:** (ਜੇ ਵਾਹਿਗੁਰੂ ਨਾਲ ਵਿਆਹ ; ਭਾਵ ਮਿਲਾਪ) ਲਈ ਸਤਿਸੰਗ (ਵਿਚ ਜਾਣ) ਦਾ ਸਾਹਾ ਸੋਧਿਆ ਜਾਵੇ ਅਤੇ (ਸੰਸਾਰਿਕ ਪਦਾਰਥਾਂ ਤੋਂ) ਬੇਲਾਗ (ਪਰਮਾਤਮਾ) ਨਾਲ ਵਿਆਹ ਹੋ ਜਾਵੇ ਤਾਂ ਨਾਨਕ ਦਾ ਕਥਨ ਹੈ ਕਿ ਸੱਚ-ਰੂਪੀ ਸੰਤਾਨ (ਦੀ ਪ੍ਰਾਪਤੀ) ਦਾ ਜੋਗ ਬਣ ਜਾਵੇਗਾ ।
**ਵਿਜੋਗੁ-** ਵਿਛੜਿਆ ਹੋਇਆ, ਬੇਲਾਗ । **ਸੰਤਤਿ-** ਸੰਤਾਨ ।
[ਵੇਖੋ ੧੩੪੬]

**ਸੰਜੋਗੁ:** ਜੋੜ ਕੇ, ਲੀਨ ਕਰ ਕੇ । ੧੩੬੮

**ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗੁ ॥**
**ਹਿੰਸਾ ਹਉਮੈ ਗਤੁ ਗਏ ਨਾਹੀ ਸਹਸਾ ਸੋਗੁ ॥...੨॥**

ਸਿਰੀ., ਮਹਲਾ ੧, ੨੦, ਸਫ਼ਾ ੨੧

**ਅਰਥ:** ਜੇ ਕਰ ਸੁਰਤੀ (ਭਾਵ ਸ਼ਬਦ) ਵਿਚ ਸੁਰਤਿ ਲੀਨ ਕਰ ਕੇ ਆਤਮਾ ਨੂੰ ਪਰਮਾਤਮਾ ਵਿਚ ਇਕਮਿਕ ਕਰ ਲਿਆ ਜਾਵੇ, ਤਾਂ (ਸਾਧਕ ਦੇ ਚਿੱਤ ਵਿਚੋਂ) ਨਿਰਦੈਤਾ ਅਤੇ ਅਹੰਕਾਰ ਨਿਕਲ ਜਾਂਦੇ ਹਨ, ਜਿਸ ਕਰ ਕੇ ਉਸ ਦਾ ਭ੍ਰਮ ਅਤੇ ਦੁਖ ਨਾਸ਼ ਹੋ ਜਾਂਦਾ ਹੈ ।
**ਸੁਰਤੀ-** ਸ਼੍ਰੁਤੀ, ਇਲਹਾਮੀ ਬਾਣੀ । **ਹਿੰਸਾ-** ਕ੍ਰੂਰਤਾ, ਨਿਰਦੈਤਾ । **ਸਹਸਾ-** ਭ੍ਰਮ । **ਸੋਗੁ-** ਦੋਖ ।
**ਨੋਟ:** 'ਸੁਰਤੀ' ਦਾ ਮੂਲ 'ਸ਼੍ਰੁਤੀ' ਹੈ ਜਿਸ ਦਾ ਭਾਵ ਹੈ 'ਸ਼ਬਦ' (ਵੇਦ) । ਕੁਝ ਵਿਆਖਿਆਕਾਰਾਂ ਨੇ 'ਸੁਰਤੀ' ਦੇ ਅਰਥ 'ਸ਼ਬਦ' ਨਾ ਕਰ ਕੇ ਪਰਮਾਤਮਾ ਕੀਤੇ ਹਨ ।
[ਵੇਖੋ ੧੩੪੬]

**ਸੰਜੋਗੁ:** ਸੰਬੰਧ । ੧੩੬੯

**ਅਖਰੀ ਲਿਖਣੁ ਬੋਲਣੁ ਬਾਣਿ ॥ ਅਖਰਾ ਸਿਰਿ ਸੰਜੋਗੁ ਵਖਾਣਿ ॥**

ਜਪੁ, ਪਉੜੀ ੧੯, ਸਫ਼ਾ ੪

**ਅਰਥ:** ਅੱਖਰਾਂ ਨਾਲ ਹੀ ਬਾਣੀ ਦਾ ਲਿਖਣਾ ਅਤੇ ਬੋਲਣਾ (ਸੰਭਵ) ਹੁੰਦਾ ਹੈ । ਅੱਖਰਾਂ ਨਾਲ ਹੀ (ਰੱਬ ਅਤੇ ਮਨੁੱਖ) ਦੇ ਸੰਬੰਧ ਵਰਣਨ ਕੀਤੇ ਜਾਂਦੇ ਹਨ ।
**ਅਖਰੀ-** ਅੱਖਰਾਂ ਰਾਹੀਂ । **ਲਿਖਣੁ-** ਲਿਖਣਾ । **ਬਾਣਿ-** ਬਾਣੀ । **ਵਖਾਣਿ-** ਬਿਆਨ ਕੀਤੇ ਜਾਂਦੇ ਹਨ ।
[ਵੇਖੋ ੧੩੪੬]

**ਸੰਜੋਗੁ:** ਮੇਲ, ਗੁਰੂ ਦੀ ਹਜ਼ੂਰੀ । ੧੩੭੦

**ਮ: ੧॥ ਭਉ ਭੁਇ ਪਵਿਤੁ ਪਾਣੀ ਸਤੁ ਸੰਤੋਖੁ ਬਲੇਦ ॥**
**ਹਲੁ ਹਲੇਮੀ ਹਾਲੀ ਚਿਤੁ ਚੇਤਾ ਵਤੁ ਵਖਤ ਸੰਜੋਗੁ ॥....੨॥**

ਰਾਮ. (ਵਾਰ), ਮਹਲਾ ੩, ਪਉੜੀ ੨੨, ਸਫ਼ਾ ੯੫੫

**ਅਰਥ:** (ਜੇ ਵਾਹਿਗੁਰੂ ਦਾ) ਅਦਬ ਜ਼ਮੀਨ ਬਣਾਈ ਜਾਵੇ, ਜੀਵਨ ਦੀ ਨਿਰਮਲਤਾ ਪਾਣੀ ਹੋਵੇ, ਸੱਚ ਅਤੇ ਸੰਤੋਖ ਦੇ ਦੋ ਬਲਦ ਹੋਣ, ਨਿਮਰ-ਸੁਭਾਅ ਦਾ ਹਲ ਹੋਵੇ, ਚਿੱਤ ਹਾਲੀ ਹੋਵੇ (ਭਾਵ ਚਿੱਤ ਨਿਮ੍ਰਤਾ ਪਿੱਛੇ ਚਲੇ), (ਵਾਹਿਗੁਰੂ ਦੀ) ਯਾਦ ਦਾ ਵੱਤਰ ਹੋਵੇ ਅਤੇ ਗੁਰੂ ਦੀ ਹਜ਼ੂਰੀ (ਬੀਜ ਬੀਜਣ ਦਾ) ਵੇਲਾ ਹੋਵੇ (ਤਾਂ ਰੱਬ ਨਾਲੋਂ ਵਿਛੋੜੇ ਦੀ ਦੂਰੀ ਖ਼ਤਮ ਹੋ ਸਕਦੀ ਹੈ) ।
**ਭੁਇ-** ਜ਼ਮੀਨ । **ਪਵਿਤੁ-** ਪਵਿੱਤਰਤਾ । **ਬਲੇਦ-** ਹਲ ਵਾਹਣ ਲਈ ਲੋੜੀਂਦੇ ਦੋ ਬਲਦ । **ਹਲੇਮੀ-** ਨਿਮਰਤਾ । **ਹਾਲੀ-** ਹਲ ਵਾਹਣ ਵਾਲਾ । **ਵਤੁ-** ਬੀਜ ਬੀਜਣ ਲਈ ਲੋੜੀਂਦੀ ਨਮੀ ਦੀ ਉਚਿਤ ਮਿਕਦਾਰ । **ਵਖਤ-** ਵੇਲਾ ।
[ਵੇਖੋ ੧੩੪੬]

**ਸੰਜੋਗੁ:** (ਸਰੀਰ ਅਤੇ ਆਤਮਾ ਦਾ) ਮੇਲ । ੧੩੭੧

**ਸੰਜੋਗੁ ਵਿਜੋਗੁ ਧੁਰਹੁ ਹੀ ਹੂਆ ॥ ਪੰਚ ਧਾਤੁ ਕਰਿ ਪੁਤਲਾ ਕੀਆ ॥...੧॥**

ਮਾਰੂ (ਅੰਜੁਲੀ), ਮਹਲਾ ੫, ੩੧, ਸਫ਼ਾ ੧੦੦੭

**ਅਰਥ:** (ਆਤਮਾ ਅਤੇ ਸਰੀਰ) ਦਾ ਮਿਲਾਪ ਅਥਵਾ ਵਿਛੋੜਾ ਵਾਹਿਗੁਰੂ ਨੇ ਪੂਰਵ-ਨਿਰਧਾਰਿਤ ਕੀਤਾ ਹੋਇਆ ਹੈ । (ਆਤਮਾ ਨੂੰ ਜਿਹੋ-ਜਿਹੀ ਕਾਇਆ ਵਿਚ ਟਿਕਾਣਾ ਹੈ, ਉਹੋ ਜਿਹਾ) ਪੰਜ-ਤੱਤਾਂ ਦਾ ਪੁਤਲਾ (ਪਰਮੇਸ਼ਰ) ਸਾਜ ਦਿੰਦਾ ਹੈ ।
**ਪੰਚ ਧਾਤੁ-** ਪੰਜ ਤੱਤ-ਹਵਾ, ਪਾਣੀ, ਅੱਗ, ਮਿੱਟੀ, ਆਕਾਸ਼ । **ਪੁਤਲਾ-** ਸਰੀਰ ।
[ਵੇਖੋ ੧੩੪੬]

**ਸੰਜੋਗੁ:** ਭਾਗ, ਕਿਸਮਤ, ਤਕਦੀਰ । ੧੩੭੨

**ਅਗਮ ਦਇਆਲ ਪ੍ਰਭੂ ਊਚਾ ਸਰਣਿ ਸਾਧੂ ਜੋਗੁ ॥**
**ਤਿਸੁ ਪਰਾਪਤਿ ਨਾਨਕਾ ਜਿਸੁ ਲਿਖਿਆ ਧੁਰਿ ਸੰਜੋਗੁ ॥੪॥**

ਗੂਜਰੀ (ਚਉ.), ਮਹਲਾ ੫, ੨੨, ਸਫ਼ਾ ੫੦੧

ਵੇਖੋ **'ਅਗਮ'** ੧੮੩੯

[ਵੇਖੋ ੧੩੪੬]

**ਸੰਜੋਗੋ:** ਮਿਲਾਪ । ੧੩੭੩

**ਕਾਇਆ ਸੇਜ ਗੁਰਸਬਦਿ ਸੁਖਾਲੀ ਗਿਆਨ ਤਤਿ ਕਰਿ ਭੋਗੋ ॥**

**ਅਨਦਿਨੁ ਸੁਖਿ ਮਾਣੇ ਨਿਤੁ ਰਲੀਆ ਨਾਨਕ ਧੁਰਿ ਸੰਜੋਗੋ ॥੧॥**

ਸੂਹੀ (ਛੰਤ), ਮਹਲਾ ੪, ੧, ਸਫ਼ਾ ੭੭੩

**ਅਰਥ**: ਕਾਇਆ ਰੂਪੀ (ਆਤਮਾ) ਦੀ ਸੇਜ ਗੁਰਬਾਣੀ ਨਾਲ ਸੁਖਦਾਇਕ ਹੋ ਜਾਂਦੀ ਹੈ, (ਹੇ ਭਾਈ !) ਗਿਆਨ ਦੇ ਸਾਰ (ਨੂੰ ਪ੍ਰਾਪਤ ਕਰ ਕੇ) ਇਸ ਦਾ ਆਨੰਦ ਮਾਣੋ । ਹੇ ਨਾਨਕ ! (ਕਾਇਆ ਅਤੇ ਆਤਮਾ) ਦਾ ਮਿਲਾਪ ਜੇ ਧੁਰ ਦਰਗਾਹ ਤੋਂ ਲਿਖਿਆ ਗਿਆ ਹੋਵੇ, ਤਾਂ (ਜੀਵ-ਇਸਤ੍ਰੀ) ਦਿਨ-ਰਾਤ ਸੁਖ ਅਤੇ ਆਨੰਦ ਮਾਣਦੀ ਹੈ ।

**ਭਾਵ**: ਕਾਇਆ ਅਤੇ ਆਤਮਾ ਦੇ ਮਿਲਾਪ ਤੋਂ ਬਿਨਾ ਸਜੀਵ ਵਿਅਕਤੀ ਦੀ ਕਲਪਨਾ ਨਹੀਂ ਕੀਤੀ ਜਾ ਸਕਦੀ । ਉਪਰੋਕਤ ਪੰਕਤੀਆਂ ਵਿਚ ਕਾਇਆ ਅਤੇ ਆਤਮਾ ਦੇ ਮਿਲਾਪ ਤੋਂ ਭਾਵ ਇਕਸੁਰਤਾ ਹੈ । ਜਦੋਂ ਕਾਇਆ ਵਿਚ ਆਤਮ-ਪ੍ਰਕਾਸ਼ ਪ੍ਰਗਟ ਹੋ ਕੇ ਦੋਹਾਂ ਨੂੰ ਇਕ ਦੂਜੇ ਵਿਚ ਲੀਨ ਕਰ ਦੇਵੇ, ਭਾਵ ਸਰੀਰ ਆਤਮਿਕ ਗੁਣਾਂ ਦੇ ਪ੍ਰਭਾਵ ਵਿਚ ਟਿਕ ਜਾਵੇ, ਉਸ ਅਵਸਥਾ ਨੂੰ ਸਰੀਰ ਅਤੇ ਆਤਮਾ ਦਾ ਸੰਜੋਗ ਜਾਂ ਮਿਲਾਪ ਆਖਿਆ ਹੈ ।

**ਸੇਜ**- ਸੌਣ ਦਾ ਬਿਸਤਰ । **ਸੁਖਾਲੀ**- ਸੁਖਦਾਇਕ । **ਗਿਆਨ ਤਤਿ**- ਗਿਆਨ ਦਾ ਸਾਰ । **ਭੋਗੋ**- ਆਨੰਦ ਮਾਣੋ । **ਅਨਦਿਨੁ**- ਦਿਨ-ਰਾਤ ।

[ਵੇਖੋ ੧੩੪੬]

**ਸੰਜੋਰਿ**: ਚੰਗੀ ਤਰ੍ਹਾਂ ਜੋੜ ਕੇ । ੧੩੭੪

**ਮਨੁ ਤਨੁ ਨਿਰਮਲ ਕਰਤ ਕਿਆਰੋ ਹਰਿ ਸਿੰਚੈ ਸੁਧਾ ਸੰਜੋਰਿ ॥**
**ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ ਮਹਾ ਬਿਖਿਆ ਤੇ ਤੋਰਿ ॥੧॥**

ਜੈਤ. (ਦੁਪ.), ਮਹਲਾ ੫, ੯, ਸਫ਼ਾ ੭੦੧

**ਅਰਥ**: (ਹੇ ਭਾਈ ! ਜਿਗਿਆਸੂ ਨੂੰ ਪਰਮੇਸ਼ਰ ਨਾਲ ਉਹ ਗੁਰਮੁਖ ਵਿਅਕਤੀ ਜੋੜ ਸਕਦਾ ਹੈ, ਜੋ ਸਤਿਸੰਗਤ ਰਾਹੀਂ) ਨਾਮ-ਅੰਮ੍ਰਿਤ ਨੂੰ ਚੰਗੀ ਤਰ੍ਹਾਂ ਇਕੱਤਰ ਕਰ ਕੇ ਮਨ ਅਤੇ ਸਰੀਰ ਰੂਪੀ ਕਿਆਰਿਆਂ ਨੂੰ ਸਿੰਚਿਤ ਕਰਦਾ ਹੈ ਅਤੇ (ਇਨ੍ਹਾਂ ਕਿਆਰਿਆਂ ਨੂੰ ਇਸ ਨਾਮ-ਜਲ ਨਾਲ) ਪਵਿੱਤਰ ਕਰ ਲੈਂਦਾ ਹੈ । (ਉਹ ਵਾਹਿਗੁਰੂ ਦੀ) ਮਿਹਰ ਨਾਲ ਇਸ (ਨਾਮ-ਜਲ ਦੇ) ਸਵਾਦ ਵਿਚ ਹੀ ਲੀਨ ਹੋ ਜਾਂਦਾ ਹੈ ਅਤੇ (ਮਾਇਆ ਰੂਪ) ਵੱਡੀ ਜ਼ਹਿਰ ਨਾਲੋਂ (ਸੁਰਤਿ) ਤੋੜ ਲੈਂਦਾ ਹੈ ।

[ਵੇਖੋ ੧੩੪੩]

**ਸੰਡਾ**: ਸ਼ੰਡ, ਪ੍ਰਹਿਲਾਦ ਭਗਤ ਦਾ ਉਸਤਾਦ । ੧੩੭੫

**ਸੰਡਾ ਮਰਕਾ ਸਭਿ ਜਾਇ ਪੁਕਾਰੇ ॥**
**ਪ੍ਰਹਿਲਾਦੁ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ ॥**
**ਦੁਸਟ ਸਭਾ ਮਹਿ ਮੰਤ੍ਰੁ ਪਕਾਇਆ ॥**
**ਪ੍ਰਹਲਾਦ ਕਾ ਰਾਖਾ ਹੋਇ ਰਘੁਰਾਇਆ ॥੩॥**

ਭੈਰਉ, ਮਹਲਾ ੩, ੨੦, ਸਫ਼ਾ ੧੧੩੩

**ਅਰਥ**: ਸ਼ੰਡ ਅਤੇ ਅਮਰਕ, ਪ੍ਰਹਿਲਾਦ ਦੇ ਉਸਤਾਦਾਂ ਨੇ, ਹਰਨਾਕਸ਼ ਦੀ ਸਭਾ ਵਿਚ ਜਾ ਕੇ ਫ਼ਰਿਆਦ ਕੀਤੀ, "ਪ੍ਰਹਿਲਾਦ ਆਪ ਤਾਂ ਵਿਗੜਿਆ ਹੀ ਸੀ, (ਹੁਣ ਉਸ ਨੇ) ਸਾਰੇ ਵਿਦਿਆਰਥੀ ਵਿਗਾੜ ਦਿੱਤੇ ਹਨ (ਸਾਰੇ ਰਾਮ ਨਾਮ ਜਪ ਰਹੇ ਹਨ)" । ਪਾਪੀਆਂ ਦੀ ਸਭਾ ਵਿਚ (ਪ੍ਰਹਿਲਾਦ ਨੂੰ ਮਾਰਨ ਦਾ) ਖੋਟਾ ਮਤਾ ਪਕਾਇਆ ਗਿਆ, (ਪਰ) ਪ੍ਰਹਿਲਾਦ ਦਾ ਰਾਖਾ ਆਪ ਰੱਬ ਹੋ ਗਿਆ (ਉਸ ਦਾ ਵਾਲ ਵੀ ਵਿੰਗਾ ਨਾ ਹੋਇਆ) ।

**ਜਾਇ ਪੁਕਾਰੇ**- ਜਾ ਕੇ ਫ਼ਰਿਆਦ ਕੀਤੀ । **ਚਾਟੜੇ**- ਚੇਲੇ, ਵਿਦਿਆਰਥੀ । **ਰਘੁਰਾਇਆ**- ਪਰਮਾਤਮਾ । **ਮੰਤ੍ਰੁ**- ਮਤਾ ।

[ਹਿੰ. ਸ਼ੰਡਾ ਸਰ੍ਕ (ਸ਼ੰਡਾ ਮਰ੍ਕ) : ਅਸੁਰਾਂ ਦੇ ਪ੍ਰੋਹਿਤ । ਇਕ ਦਾ ਨਾਮ ਸ਼ੰਡ ਅਤੇ ਦੂਜੇ ਦਾ ਨਾਮ ਅਮਰਕ ਸੀ । ਇਹ ਦੋਵੇਂ ਸ਼ੁਕ੍ਰ ਦੇ ਪੁੱਤਰ ਸਨ । ਦੈਤਰਾਜ ਹਿਰਣਯਕਸ਼ਿਪ ਨੇ ਇਨ੍ਹਾਂ ਦੋਹਾਂ ਨੂੰ ਆਪਣੇ ਪੁੱਤਰ ਪ੍ਰਹਿਲਾਦ ਦਾ ਉਸਤਾਦ ਬਣਾਇਆ ਸੀ ।

**ਸੰਡੈ**: ਸ਼ੰਡ ਨੇ, ਪ੍ਰਹਿਲਾਦ ਦੇ ਉਸਤਾਦ ਨੇ । ੧੩੭੬

**ਸੰਡੈ ਮਰਕੈ ਕੀਈ ਪੂਕਾਰ ॥ ਸਭੇ ਦੈਤ ਰਹੇ ਝਖ ਮਾਰਿ ॥...੫॥**

ਭੈਰਉ, ਮਹਲਾ ੩, ੨, ਸਫ਼ਾ ੧੧੫੪

**ਅਰਥ**: ਅਮਰਕ ਅਤੇ ਸ਼ੰਡ ਨੇ ਬਥੇਰਾ ਰੌਲਾ ਪਾਇਆ, ਸਾਰੇ ਦੈਂਤਾਂ ਨੇ ਵੀ ਪੂਰਾ ਜ਼ੋਰ ਲਾ ਲਿਆ (ਪਰ ਪ੍ਰਹਿਲਾਦ ਦਾ ਕੁਛ ਵਿਗਾੜ ਨਹੀਂ ਸਕੇ) ।

[ਵੇਖੋ ੧੩੭੫]

**ਸੰਢੀਐ**: ਇਸ ਪਦ ਦੇ ੩੦ ਤੋਂ ਵਧੀਕ ਅਰਥਾਂ ਵਿਚੋਂ ਇਕ ਹੈ ਕਰਜ਼ਾ ਜਾਂ ਜੁਰਮਾਨਾ ਆਦਿ ਭਰਨਾ, ਹਿਸਾਬ ਚੁਕਾਣਾ । ੧੩੭੭

**ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁਣਿ ਕਢੀਐ ॥**
**ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ ॥**

ਆਸਾ (ਵਾਰ), ਮਹਲਾ ੧, ਪਉੜੀ ੧੯, ਸਫ਼ਾ ੪੭੩

**ਅਰਥ**: ਹਰ ਕਿਸੇ ਨੂੰ ਮਮਤਾ ਲਗੀ ਹੋਈ ਹੈ, ਜੇ ਕਿਸੇ ਨੂੰ ਨਹੀਂ ਲਗੀ ਤਾਂ ਚੁਣ ਕੇ ਵਖਰਾ ਕਰ ਪਰਤਾ ਲਓ (ਕੋਈ ਵਿਰਲਾ ਮਮਤਾ-ਰਹਿਤ ਹੈ ) । ਹਰੇਕ ਮਨੁੱਖ ਨੂੰ ਆਪੋ ਆਪਣੇ ਕਰਮਾਂ ਦਾ ਆਪ ਹੀ ਹਿਸਾਬ ਚੁਕਾਣਾ ਪੈਣਾ ਹੈ ।

[ਸੰਸ. ਸਾਧ੍ (ਸਾਧ੍) : ਪੂਰਾ ਕਰਨਾ, ਸਾਬਤ ਕਰਨਾ, ਸਮਝਣਾ, ਕਰਜ਼ੇ ਵਾਂਗੂੰ ਉਗਰਾਹੁਣਾ, ਚੁਕਤਾ ਕੀਤਾ ਜਾਣਾ ।
ਸਾਧਨਮ੍ (ਸਾਧਨਮ੍) : ਪੂਰਾ ਕਰਨਾ, ਉਪਾਅ, ਕਿਸੇ ਕੰਮ ਨੂੰ ਪੂਰਾ ਕਰਨ ਦੀ ਤਦਬੀਰ, ਸਹਾਇਤਾ, ਸਿੱਧ ਕਰਨਾ, ਤੰਦਰੁਸਤ ਕਰਨਾ, ਆਰਾਧਨਾ, ਕੂਚ ਕਰਨਾ, ਕਰਜ਼ੇ ਆਦਿ ਦੀ ਪ੍ਰਾਪਤੀ ਲਈ ਆਦੇਸ਼, ਜੁਰਮਾਨਾ ਕਰਨਾ, ਦੌਲਤ, ਲਾਭ ।
ਪ੍ਰਾ. ਸਾਹਣ (ਸਾਹਣ) : ਉਪਾਅ ; ਸੈਨਾ, ਲਸ਼ਕਰ ; ਸਿੱਧ ਕਰਨ ਵਾਲਾ ।]

**ਸੰਤੰ**: ਸੰਤ ਦੀ, ਗੁਰੂ ਦੀ । ੧੩੭੮

**ਸਰਣਿ ਸੰਤੰ ਕਿਲਬਿਖ ਨਾਸੰ ॥**
**ਪ੍ਰਾਪਤੰ ਧਰਮ ਲਖ੍ਯਣ ॥ ਨਾਨਕ ਜਿਹ ਸੁਪ੍ਰਸੰਨ ਮਾਧਵਹ ॥**

ਸਲੋਕ (ਸਹਸ.), ਮਹਲਾ ੫, ੧੦, ਸਫ਼ਾ ੧੩੫੪

**ਅਰਥ**: ਹੇ ਨਾਨਕ ! ਜਿਸ ਵਿਅਕਤੀ ਉਤੇ ਮਾਇਆ-ਪਤੀ (ਵਾਹਿਗੁਰੂ) ਦੀ ਅਤਿ-ਪ੍ਰਸੰਨਤਾ ਹੁੰਦੀ ਹੈ, ਉਸ ਵਿਚ ਧਰਮ ਦੇ ਇਹ ਲੱਛਣ ਪ੍ਰਗਟ ਹੁੰਦੇ

ਹਨ। ਉਹ ਗੁਰੂ ਦੀ ਸ਼ਰਨ ਵਿਚ ਜਾਂਦਾ ਹੈ ਅਤੇ ਉਸ ਦੇ ਪਾਪ- ਵਿਕਾਰ ਨਸ਼ਟ ਹੋ ਜਾਂਦੇ ਹਨ ।

**ਕਿਲਬਿਖ**- ਪਾਪ, ਵਿਕਾਰ । **ਪ੍ਰਾਪਤੰ**- ਪ੍ਰਾਪਤ ਹੋ ਜਾਂਦੇ ਹਨ ; ਭਾਵ ਪ੍ਰਗਟ ਹੋ ਜਾਂਦੇ ਹਨ । **ਧਰਮ ਲਖ੍ਹਿਣ**- ਧਰਮ ਦੇ ਲੱਛਣ । **ਮਾਧਵਹ**- ਮਾਇਆ-ਪਤੀ, ਵਾਹਿਗੁਰੂ ।

[ਸੰਸ. शान्त (ਸ਼ਾਂਤ) शम्+क्त : ਪ੍ਰਸੰਨ ਕੀਤਾ ਹੋਇਆ, ਸੰਤੁਸ਼ਟ ਕੀਤਾ ਹੋਇਆ ; ਘਟਾਇਆ ਹੋਇਆ ; ਠਹਿਰਾਇਆ ਹੋਇਆ ; ਸ਼ਾਂਤ ਕੀਤਾ ਹੋਇਆ ; ਦਬਾਇਆ ਹੋਇਆ ; ਚੁੱਪਚਾਪ ।

ਪ੍ਰਾ. संत (ਸੰਤ) : ਆਨੰਦਯੁਕਤ ; ਕ੍ਰੋਧ-ਰਹਿਤ ।]

**ਨੋਟ**: 'ਹਿੰਦੀ ਸ਼ਬਦ ਸਾਗਰ' ਅਤੇ 'ਮਾਨਕ ਕੋਸ਼' ਵਿਚ 'ਸੰਤ' ਦੀ ਉਤਪੱਤੀ ਸੰਸਕ੍ਰਿਤ ਸ਼ਬਦ 'ਸਤ੍' ਤੋਂ ਮੰਨੀ ਗਈ ਹੈ, ਜਿਸ ਦੇ ਅਰਥ ਹਨ- ਸਤਿਕਾਰਯੋਗ, ਵਿਦਵਾਨ, ਸਰਵੋਤਮ ਆਦਿ । ਭਾਈ ਕਾਨ੍ਹ ਸਿੰਘ 'ਨਾਭਾ' ਅਤੇ ਪ੍ਰਾਕ੍ਰਿਤ ਕੋਸ਼ਕਾਰ ਪੰਡਿਤ ਹਰਗੋਵਿੰਦ ਦਾਸ ਟੀ. ਸੇਨ ਨੇ ਇਸ ਦੀ ਵਿਉਤਪੱਤੀ ਸੰਸਕ੍ਰਿਤ 'ਸ਼ਾਂਤ' ਤੋਂ ਮੰਨੀ ਹੈ । ਸੰਤ ਸ਼ਬਦ ਦਾ ਸਾਧਾਰਨ ਅਰਥ ਹੈ ਸੱਜਣ ਜਾਂ ਧਾਰਮਿਕ ਵਿਅਕਤੀ । ਆਮ ਪ੍ਰਯੋਗ ਵਿਚ ਇਹ ਸ਼ਬਦ ਸਾਧਾਂ ਲਈ ਜਾਂ ਸਾਧਾਂ ਵਰਗਾ ਆਚਰਣ ਕਰਨ ਵਾਲਿਆਂ ਲਈ ਵਰਤ ਲਿਆ ਜਾਂਦਾ ਹੈ । ਭਗਤੀ ਸਾਹਿਤ ਵਿਚ ਇਸ ਦੀ ਵਰਤੋਂ ਪਰਉਪਕਾਰੀ ਵਿਅਕਤੀਆਂ ਜਾਂ ਸਾਧਕਾਂ ਲਈ ਕੀਤੀ ਜਾਂਦੀ ਹੈ ਅਤੇ ਅਨੇਕ ਬਾਣੀਕਾਰਾਂ ਨੇ ਇਸ ਦੇ ਲੱਛਣ ਵੀ ਦਸੇ ਹਨ । ਇਸ ਦਾ ਪਰਮਾਤਮਾ ਨਾਲ ਇਕਤ੍ਰ ਵੀ ਸਥਾਪਿਤ ਕੀਤਾ ਜਾਂਦਾ ਹੈ-

**ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤਿ**
**ਜਿਸੁ ਹਿਰਦੈ ਹਰਿ ਨਾਮੁ ਮੁਰਾਰਿ ॥**

ਭੈਰਉ, ਮਹਲਾ ੪, ੫, ਸਫ਼ਾ ੧੧੩੫

ਗੁਰੂ ਅਰਜਨ ਦੇਵ ਜੀ ਨੇ ਸਹਸਕ੍ਰਿਤੀ ਸਲੋਕਾਂ ਵਿਚ ਅਜਿਹੇ ਪੁਰਖਾਂ ਦੇ ਛੇ ਮੁਖ ਗੁਣਾਂ ਦਾ ਉਲੇਖ ਕਰਦਿਆਂ ਕਿਹਾ ਹੈ-

**ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ ॥**
**ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥**
**ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥**
**ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥**
**ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥**
**ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ ॥**
**ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥੪੦॥**

ਗੁਰੂ ਗ੍ਰੰਥ ਸਾਹਿਬ, ਸਫ਼ਾ ੧੩੫੭

**ਸੰਤ**: ਸ਼ਾਂਤ, ਕ੍ਰੋਧ-ਰਹਿਤ, ਮਹਾਤਮਾ, ਸਾਧੂ । ੧੩੭੯

**ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ ॥**
**ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮਸਾਲੀਐ ॥੩॥**

ਗੂਜਰੀ (ਵਾਰ), ਮਹਲਾ ੫, ਪਉੜੀ ੩, ਸਫ਼ਾ ੫੧੮

**ਅਰਥ**: ਆਪਣੇ ਆਪ ਮੇਰੇ ਤੋਂ ਕੁਛ ਨਹੀਂ ਹੋ ਸਕਦਾ । ਹੇ ਵਾਹਿਗੁਰੂ ! ਕਿਰਪਾ-ਦ੍ਰਿਸ਼ਟੀ ਕਰੋ, ਮੈਨੂੰ ਨਿਰਗੁਣ ਨੂੰ ਸੰਤਾਂ ਦੀ ਧਰਮਸ਼ਾਲਾ (ਸੰਗਤ) ਵਿਚ ਥਾਂ ਦਿਓ ।

**ਦਿਚੈ**- ਦਿਓ ।

**ਨੋਟ**: ਧਰਮਸ਼ਾਲਾ ਤੋਂ ਮਤਲਬ ਕੋਈ ਅਨਾਥ ਘਰ ਨਹੀਂ ਹੈ । ਸੰਤ ਦਾ ਘਰ ਹੀ ਧਰਮਸ਼ਾਲਾ ਹੈ । ਗ੍ਰਿਹਸਤੀ ਸਾਧੂ ਜਿਸ ਥਾਂ ਤੇ ਰਹਿੰਦੇ ਹਨ, ਉਹ ਧਰਮਸ਼ਾਲਾ ਹੈ । ਆਮ ਤੌਰ ਉਤੇ ਸੰਤ ਨਿਰਗੁਣ ਦਾ ਉਪਾਸਕ ਹੁੰਦਾ ਹੈ ।

**ਸੰਤ ਮੰਡਲੁ ਤਹਾ ਕਾ ਨਾਉ ॥ ਪਾਰਬ੍ਰਹਮ ਕੇਵਲ ਗੁਣ ਗਾਉ ॥**

ਭੈਰਉ, ਮਹਲਾ ੫, ਸਫ਼ਾ ੧੧੪੬

[ਵੇਖੋ ੧੩੭੮]

**ਸੰਤ**: ਸੰਤਾਂ ਦੀ । ੧੩੮੦

**ਸੰਤ ਪ੍ਰਸਾਦਿ ਜਪੈ ਹਰਿ ਨਾਉ ॥**
**ਸੰਤ ਪ੍ਰਸਾਦਿ ਹਰਿ ਕੀਰਤਨੁ ਗਾਉ ॥.....੨॥**

ਗਉੜੀ (ਗੁਆ.), ਮਹਲਾ ੫, ੨੨ ਸਫ਼ਾ ੧੮੩

**ਅਰਥ**: ਸੰਤਾਂ ਦੀ ਮਿਹਰ ਨਾਲ ਨਾਮ ਜਪੀਦਾ ਹੈ । ਸੰਤਾਂ ਦੀ ਕ੍ਰਿਪਾ ਨਾਲ ਵਾਹਿਗੁਰੂ ਦਾ ਜਸ ਗਾਈਦਾ ਹੈ ।

**ਪ੍ਰਸਾਦਿ**- ਕ੍ਰਿਪਾ ।

[ਵੇਖੋ ੧੩੭੮]

**ਸੰਤ**: ਧਰਮ-ਸਾਧਕ ।

੧੩੮੧

**ਪੂਰਾ ਗੁਰੁ ਅਖ੍ਯਉ ਜਾਕਾ ਮੰਤ੍ਰ ॥**
**ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ ॥.....੪॥**

ਗਉੜੀ (ਸੁਖ.), ਮਹਲਾ ੫, ੧੮, ਸਫ਼ਾ ੨੮੭

**ਅਰਥ**: ਪੂਰਨ ਗੁਰਦੇਵ ਜਿਸ ਦੇ ਬਚਨ ਅਬਿਨਾਸ਼ੀ ਹਨ, (ਉਹ ਜਦੋਂ) ਅਮਰਤਾ ਪ੍ਰਦਾਨ ਕਰਨ ਵਾਲੀ ਨਿਗਾਹ ਨਾਲ (ਕਿਸੇ ਵਲ) ਵੇਖਦਾ ਹੈ ਤਾਂ (ਉਹ ਵਿਅਕਤੀ) ਧਰਮ-ਸਾਧਕ ਹੋ ਜਾਂਦਾ ਹੈ ।

**ਅਖ੍ਯਉ**- ਅਬਿਨਾਸ਼ੀ, ਨਸ਼ਟ ਨਾ ਹੋਣ ਵਾਲਾ । **ਅੰਮ੍ਰਿਤ ਦ੍ਰਿਸਟਿ**- ਅਮਰਤਾ ਪ੍ਰਦਾਨ ਕਰਨ ਵਾਲੀ ਨਜ਼ਰ । **ਪੇਖੈ**- ਵੇਖਦਾ ਹੈ ।

[ਵੇਖੋ ੧੩੭੮]

**ਸੰਤ**: ਸੰਤ ਦੀ, ਗੁਰੂ ਦੀ । ੧੩੮੨

**ਮਾਇਆ ਮੋਹ ਭਰਮੁ ਭਉ ਕਾਟੈ ਸੰਤ ਸਰਣਿ ਜੋ ਅਵੈ ॥**
**ਜੇਹਾ ਮਨੋਰਥੁ ਕਰਿ ਆਰਾਧੇ ਸੋ ਸੰਤਨ ਤੇ ਪਾਵੈ ॥੩॥**

ਸੂਹੀ, ਮਹਲਾ ੫, ੫੧, ਸਫ਼ਾ ੭੪੮

**ਅਰਥ**: ਜੋ ਮਨੁੱਖ ਗੁਰੂ ਦੀ ਸ਼ਰਨ ਵਿਚ ਆਉਂਦਾ ਹੈ ਉਹ ਅਗਿਆਨ, ਮੋਹ, ਸੰਸੇ ਅਤੇ ਡਰ ਤੋਂ ਮੁਕਤ ਹੋ ਜਾਂਦਾ ਹੈ । ਜਿਸ ਮੰਤਵ ਨੂੰ ਮੁਖ ਰਖ ਕੇ (ਉਹ) ਸਿਮਰਨ ਕਰਦਾ ਹੈ, ਉਸ ਨੂੰ ਸੰਤਾਂ ਤੋਂ ਪ੍ਰਾਪਤ ਕਰ ਲੈਂਦਾ ਹੈ ।

[ਵੇਖੋ ੧੩੭੮]

**ਸੰਤ**: ਗੁਰੂ ਦਾ, ਸੰਤ ਦਾ । ੧੩੮੩

**ਸਲੋਕ ॥ ਸੰਤ ਉਧਰਣ ਦਇਆਲੰ ਆਸਰੰ ਗੋਪਾਲ ਕੀਰਤਨਹ ॥**
**ਨਿਰਮਲੰ ਸੰਤ ਸੰਗੇਣ ਓਟ ਨਾਨਕ ਪਰਮੇਸੁਰਹ ॥੧॥**

ਜੈਤ. (ਵਾਰ), ਮਹਲਾ ੫, ਪਉੜੀ ੧੭, ਸਫ਼ਾ ੭੦੯
**ਵੇਖੋ 'ਉਧਰਣ' ੩੩੩**

[ਵੇਖੋ ੧੩੭੮]

**ਸੰਤ**: ਸੰਤਾਂ ਦੇ ਜਾਂ ਮਹਾਪੁਰਖਾਂ ਦੇ । ੧੩੮੪

**ਹਰਿ ਹਰੇ ਹਰਿ ਗੁਣਨਿਧੇ ਹਰਿ ਸੰਤਨ ਕੈ ਵਸਿ ਆਏ ਰਾਮ ॥**
**ਸੰਤ ਚਰਣ ਗੁਰ ਸੇਵਾ ਲਾਗੇ ਤਿਨੀ ਪਰਮਪਦ ਪਾਏ ਰਾਮ ॥੩॥**

ਸੂਹੀ (ਛੰਤ), ਮਹਲਾ ੫, ੫, ਸਫ਼ਾ ੭੮੦

**ਅਰਥ**: ਹੇ ਭਾਈ ! ਗੁਣਾਂ ਦਾ ਖ਼ਜ਼ਾਨਾ ਹੋਣ ਕਰ ਕੇ ਵਾਹਿਗੁਰੂ-ਵਾਹਿਗੁਰੂ (ਕਹੀਦਾ ਹੈ), ਵਾਹਿਗੁਰੂ ਦੇ ਗੁਣ ਉਸ ਦੇ ਸੇਵਕਾਂ ਦੀ ਪਹੁੰਚ ਵਿਚ ਹਨ । ਮਹਾਪੁਰਖਾਂ ਦੇ ਚਰਨਾਂ ਦਾ ਆਸਰਾ ਲੈ ਕੇ ਜੋ ਗੁਰੂ ਦੀ ਸੇਵਾ ਵਿਚ ਲਗ ਗਏ ਹਨ, ਉਹ (ਦੈਵੀ-ਗੁਣਾਂ ਨੂੰ ਪ੍ਰਾਪਤ ਕਰ ਕੇ) ਸਰਬ ਸ਼੍ਰੇਸ਼ਠ ਅਧਿਆਤਮਿਕ ਅਵਸਥਾ ਪਾ ਲੈਂਦੇ ਹਨ ।

**ਪਰਮਪਦ**- ਸਭ ਤੋਂ ਉੱਚੀ ਅਧਿਆਤਮਿਕ ਅਵਸਥਾ ।

[ਵੇਖੋ ੧੩੭੮]

**ਸੰਤ (ਅਨੁਗ੍ਰਹ)**: ਸੰਤਾਂ ਦੀ ਕ੍ਰਿਪਾ ਨਾਲ । ੧੩੮੫

**ਆਨ ਤਿਆਗਿ ਭਏ ਇਕ ਆਸਰ ਸਰਣਿ ਸਰਣਿ ਕਰਿ ਆਏ ॥**
**ਸੰਤ ਅਨੁਗ੍ਰਹ ਭਏ ਮਨ ਨਿਰਮਲ ਨਾਨਕ ਹਰਿ ਗੁਨ ਗਾਏ ॥੨॥**

ਧਨਾ., ਮਹਲਾ ੫, ੩੪, ਸਫ਼ਾ ੬੭੯
ਵੇਖੋ 'ਆਨ' III-੪੭੦

[ਵੇਖੋ ੧੩੭੮]

**ਸੰਤ (ਸੰਗਤਿ)**: ਸੰਤ ਦੀ ਸੰਗਤ ਵਿਚ । ੧੩੮੬

**ਆਰਾਧਿ ਏਕੰਕਾਰੁ ਸਾਚਾ ਨਿਤ ਦੇਇ ਚੜੈ ਸਵਾਇਆ ॥**
**ਗਤਿ ਸੰਗਿ ਮੀਤਾ ਸੰਤ ਸੰਗਤਿ ਕਰਿ ਨਦਰਿ ਮੇਲਿ ਮਿਲਾਇਆ ॥੩॥**

ਧਨਾ. (ਛੰਤ), ਮਹਲਾ ੧, ੧, ਸਫ਼ਾ ੬੮੮

**ਅਰਥ**: ਹੇ ਭਾਈ ! ਉਸ ਸਦਾ ਥਿਰ ਇਕ ਵਾਹਿਗੁਰੂ ਦਾ ਸਿਮਰਨ ਕਰ ਜੋ ਨਿੱਤ ਵਧ ਤੋਂ ਵਧ ਦਾਤਾਂ ਪ੍ਰਦਾਨ ਕਰਦਾ ਹੈ । ਵਾਹਿਗੁਰੂ ਮਿਹਰ ਕਰ ਕੇ ਜਦੋਂ ਮੇਲ ਕਰਾਂਦਾ ਹੈ ਤਾਂ ਸੰਤ (ਗੁਰੂ) ਦੀ ਸੰਗਤ ਵਿਚ ਰੱਬ ਦੇ ਮਿਲਾਪ ਨਾਲ ਆਤਮਿਕ-ਸੁਰਤਿ ਪ੍ਰਾਪਤ ਹੋ ਜਾਂਦੀ ਹੈ ।

**ਗਤਿ**- ਉੱਚੀ ਸੁਰਤਿ । **ਨਦਰਿ**- ਬਖ਼ਸ਼ਿਸ਼ ।

[ਵੇਖੋ ੧੩੭੮]

**ਸੰਤ (ਸੰਭਾਖਨੁ)**: ਸੰਤਾਂ ਨਾਲ ਗਿਆਨ-ਵਿਚਾਰ । ੧੩੮੭

**ਪਰਧਨ ਪਰਤਨ ਪਰ ਕੀ ਨਿੰਦਾ ਇਨ ਸਿਉ ਪ੍ਰੀਤਿ ਨ ਲਾਗੈ ॥**
**ਸੰਤਹ ਸੰਗੁ ਸੰਤ ਸੰਭਾਖਨੁ ਹਰਿ ਕਰਿਤਨਿ ਮਨੁ ਜਾਗੈ ॥੨॥**

ਧਨਾ., ਮਹਲਾ ੫, ੧੪, ਸਫ਼ਾ ੬੭੪

**ਅਰਥ**: ਪਰਾਇਆ ਧਨ, ਪਰਾਈ ਇਸਤ੍ਰੀ ਜਾਂ ਪਰਾਏ ਪੁਰਖ ਅਤੇ ਪਰਾਈ ਨਿੰਦਾ, ਇਨ੍ਹਾਂ ਵਲ ਮਨ ਰੁਚਿਤ ਨਾ ਹੋਵੇ । ਸੰਤਾਂ ਨਾਲ ਗਿਆਨ-ਵਿਚਾਰ ਅਤੇ ਹਰੀ ਕੀਰਤਨ ਵਿਚ ਮਨ ਸਾਵਧਾਨ ਰਹੇ ।

**ਪਰਤਨ**- ਪਰ-ਨਾਰੀ ਜਾਂ ਪਰ-ਪੁਰਸ਼ । **ਪਰ ਕੀ**- ਦੂਜਿਆਂ ਦੀ, ਪਰਾਈ । ਵੇਖੋ ੧੩੭੮]

**ਸੰਤ (ਸਹਾਰੁ)**: ਸੰਤਾਂ ਦਾ ਆਸਰਾ । ੧੩੮੮

**ਇਕ ਮਨਿ ਪੁਰਖੁ ਧਿਆਇ ਬਰਦਾਤਾ ॥**
**ਸੰਤ ਸਹਾਰੁ ਸਦਾ ਬਿਖਿਆਤਾ ॥...੧॥**

ਸਵ., ਮਹਲੇ ੧ ਕੇ, ਕਲ੍ਹ ੧, ਸਫ਼ਾ ੧੩੮੯

**ਅਰਥ**: (ਮੈਂ) ਇਕਾਗਰ ਚਿੱਤ ਹੋ ਕੇ ਵਰਦਾਨ ਦੇਣ ਵਾਲੇ (ਉਸ) ਵਾਹਿਗੁਰੂ ਦੀ ਆਰਾਧਨਾ ਕਰਦਾ ਹਾਂ, (ਜੋ) ਸੰਤਾਂ ਦਾ ਆਸਰਾ ਅਤੇ ਸਦਾ ਹਾਜ਼ਰ-ਨਾਜ਼ਰ ਹੈ ।

**ਬਰਦਾਤਾ**- ਵਰ ਦੇਣ ਵਾਲਾ । **ਬਿਖਿਆਤਾ**- ਪ੍ਰਤੱਖ, ਹਾਜ਼ਰ-ਨਾਜ਼ਰ ।

[ਵੇਖੋ ੧੩੭੮]

**ਸੰਤ (ਸਭਾ)**: ਸਤਿਸੰਗ । ੧੩੮੯

**ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ ॥**
**ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ ॥.....੪॥**

ਸਿਰੀ., ਮਹਲਾ ੫, ੬, ਸਫ਼ਾ ੪੪

**ਅਰਥ**: ਉਹ ਸਥਾਨ (ਬਹੁਤ) ਸੋਹਣਾ ਹੈ, ਨਿਰਮਲ ਹੈ, ਜਿਥੇ ਸਤਿਸੰਗ ਹੁੰਦਾ ਹੈ । ਉਥੇ ਪਨਾਹ ਉਸ (ਵਿਅਕਤੀ) ਨੂੰ ਮਿਲਦੀ ਹੈ, ਜਿਸ ਨੂੰ ਪੂਰਾ ਗੁਰੂ ਲਭ ਪਿਆ ਹੋਵੇ ।

**ਸੁਹਾਵਾ**- ਸੋਹਣਾ । **ਢੋਈ**- ਪਨਾਹ, ਆਦਰ, ਸ਼ਰਨ ।

[ਵੇਖੋ ੧੩੭੮]

**ਸੰਤ (ਸੇਵਾ)**: ਸੰਤਾਂ ਦੀ ਸੇਵਾ ਨਾਲ । ੧੩੯੦

**ਮੀਤ ਸਾਜਨ ਸਰਬ ਗੁਣ ਨਾਇਕ ਸਦਾ ਸਲਾਮਤਿ ਦੇਵਾ ॥**
**ਈਤੁ ਊਤ ਜਤ ਕਤ ਤਤ ਤੁਮ ਹੀ ਮਿਲੈ ਨਾਨਕ ਸੰਤ ਸੇਵਾ ॥੨॥**

ਧਨਾ., ਮਹਲਾ ੫, ੩੯, ਸਫ਼ਾ ੬੮੦

**ਅਰਥ**: ਹੇ ਮਿੱਤਰ, ਸੱਜਣ, ਸਾਰੇ ਗੁਣਾਂ ਦੇ ਮਾਲਿਕ, ਸਦਾ ਕਾਇਮ-ਦਾਇਮ ਰਹਿਣ ਵਾਲੇ ਪ੍ਰਕਾਸ਼-ਸਰੂਪ ਵਾਹਿਗੁਰੂ ! ਲੋਕ-ਪਰਲੋਕ, ਜਿਥੇ, ਕਿਥੇ, ਤਿਥੇ ਤੁਸੀਂ ਹੀ ਸੰਤਾਂ ਦੀ ਸੇਵਾ ਨਾਲ ਮਿਲਦੇ ਹੋ ।

**ਗੁਣ ਨਾਇਕ**- ਗੁਣਾਂ ਦਾ ਮਾਲਿਕ । **ਦੇਵਾ**- ਪ੍ਰਕਾਸ਼-ਰੂਪ ਵਾਹਿਗੁਰੂ । **ਈਤ ਊਤ**- ਲੋਕ ਪਰਲੋਕ । **ਜਤ ਕਤ ਤਤ**- ਜਿਥੇ, ਕਿਥੇ, ਤਿਥੇ ।

[ਵੇਖੋ ੧੩੭੮]

**ਸੰਤ (ਹਰਿ):** ਭਗਤਾਂ ਦਾ ਪਿਆਰਾ ਵਾਹਿਗੁਰੂ । ੧੩੯੧

**ਨਾਨਕ ਸੰਤ ਸੰਤ ਹਰਿ ਏਕੋ ਜਪਿ ਹਰਿ ਹਰਿ ਨਾਮੁ ਸੋਹੰਦੀ ॥...੫॥**

ਸਿਰੀ. (ਛੰਤ), ਮਹਲਾ ੪, ੧, ਸਫ਼ਾ ੭੮

**ਅਰਥ:** ਹੇ ਨਾਨਕ ! ਭਗਤ ਅਤੇ ਭਗਤਾਂ ਦਾ ਪਿਆਰਾ ਵਾਹਿਗੁਰੁ ਇਕ-ਰੂਪ ਹਨ, (ਭਗਤ) ਪਰਮਾਤਮਾ ਦਾ ਨਾਮ ਜਪ ਕੇ ਸ਼ੋਭਦੇ ਹਨ (ਭਾਵ ਨਾਮ ਜਪ ਕੇ ਅਭੇਦਤਾ ਦੀ ਸਥਿਤੀ ਪ੍ਰਾਪਤ ਕਰਦੇ ਹਨ) ।

**ਸੋਹੰਦੀ-** ਸ਼ੋਭਦੇ ਹਨ ।

[ਵੇਖੋ ੧੩੭੮]

**ਸੰਤ (ਕਥਾ):** ਸੰਤਾਂ ਦੀਆਂ ਕਹਾਣੀਆਂ । ੧੩੯੨

**ਸੰਤ ਚੀ ਸੰਗਤਿ ਸੰਤ ਕਥਾ ਰਸੁ ॥**

**ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ॥੧॥ਰਹਾਉ॥**

ਆਸਾ, ਰਵਿਦਾਸ, ੧, ਸਫ਼ਾ ੪੮੬

**ਅਰਥ:** ਹੇ ਪ੍ਰਭੂ ! (ਕ੍ਰਿਪਾ ਕਰ ਕੇ) ਮੈਨੂੰ ਸੰਤਾਂ ਜਾਂ ਮਹਾਨ ਵਿਅਕਤੀਆਂ ਦੀ ਸੰਗਤ, ਸੰਤਾਂ ਦੀਆਂ ਕਹਾਣੀਆਂ ਦਾ ਆਨੰਦ ਅਤੇ ਸੰਤਾਂ ਨਾਲ ਸਨੇਹ ਦਿਓ ।

**ਚੀ-** ਦੀ । **ਮਾਝੈ-** ਮੁਝੇ, ਮੈਨੂੰ । **ਦੇਵਾ ਦੇਵ-** ਦੇਵਤਿਆਂ ਦੇ ਦੇਵ, ਪਰਮਾਤਮਾ।

[ਵੇਖੋ ੧੩੭੮]

**ਸੰਤ (ਜਨੀ):** ਸੰਤ ਜਨਾਂ ਨੇ । ੧੩੯੩

**ਸੰਤ ਜਨੀ ਕੀਆ ਉਪਦੇਸੁ ॥**

**ਜਹ ਗੋਬਿੰਦ ਭਗਤੁ ਸੋ ਧੰਨਿ ਦੇਸੁ ॥.....੨॥**

ਬਸੰਤੁ, ਮਹਲਾ ੫, ੧੧, ਸਫ਼ਾ ੧੧੮੩

**ਅਰਥ:** ਸੰਤ ਜਨਾਂ ਨੇ ਉਪਦੇਸ਼ ਦਿੱਤਾ ਹੈ ਕਿ ਜਿਥੇ ਗੋਬਿੰਦ ਦਾ ਭਗਤ ਰਹਿੰਦਾ ਹੈ, ਉਹ ਦੇਸ਼ ਸੁਭਾਗਾ ਹੈ ।

[ਵੇਖੋ ੧੩੭੮]

**ਸੰਤ (ਦੋਖੀ):** ਸੰਤਾਂ ਦਾ ਵਿਰੋਧੀ, ੧੩੯੪
ਮਨਮੁਖ, ਧਰਮ-ਵਿਰੋਧੀ, ਨਾਸਤਿਕ ।

**ਸੰਤ ਦੋਖੀ ਕਾ ਥਾਉ ਕੋ ਨਾਹਿ ॥**

**ਨਾਨਕ ਸੰਤ ਭਾਵੈ ਤਾ ਓਇ ਭੀ ਗਤਿ ਪਾਹਿ ॥੨॥**

ਗਉੜੀ (ਸੁਖ.), ਮਹਲਾ ੫, ੧੩, ਸਫ਼ਾ ੨੭੯

**ਅਰਥ:** ਸੰਤਾਂ ਦੇ ਵਿਰੋਧੀ ਨੂੰ ਕਿਸੇ ਟਿਕਾਣੇ ਪਨਾਹ ਨਹੀਂ ਮਿਲਦੀ । ਜੇ ਸੰਤਾਂ ਨੂੰ ਆਪ ਚੰਗਾ ਲਗੇ ਤਾਂ ਉਹ (ਉਨ੍ਹਾਂ ਦਾ ਦੋਖੀ) ਵੀ ਮੁਕਤੀ ਪਾ ਲੈਂਦਾ ਹੈ ।

**ਓਇ-** ਉਹ । **ਗਤਿ-** ਮੁਕਤੀ, ਉੱਚੀ ਅਧਿਆਤਮਿਕ ਅਵਸਥਾ ।

[ਵੇਖੋ ੧੩੭੮]

**ਸੰਤ (ਪਲਾ):** ਸੰਤਾਂ ਦਾ ਆਸਰਾ । ੧੩੯੫

**ਜਾ ਕੋ ਰੇ ਕਰਮੁ ਭਲਾ ਤਿਨਿ ਓਟ ਗਹੀ ਸੰਤ ਪਲਾ**

**ਤਿਨ ਨਾਹੀ ਰੇ ਜਮੁ ਸੰਤਾਵੈ ਸਾਧੂ ਕੀ ਸੰਗਨਾ ॥**

**ਪਾਇਓ ਰੇ ਪਰਮ ਨਿਧਾਨੁ ਮਿਟਿਓ ਹੈ ਅਭਿਮਾਨੁ**

**ਏਕੈ ਨਿਰੰਕਾਰ ਨਾਨਕ ਮਨੁ ਲਗਨਾ ॥੨॥**

ਧਨਾ., ਮਹਲਾ ੫, ੩੦, ਸਫ਼ਾ ੬੭੮-੭੯

**ਅਰਥ:** ਹੇ ਭਾਈ ! ਜਿਸ ਦੀ ਕਿਸਮਤ ਚੰਗੀ ਹੈ, ਉਸ ਨੇ ਸੰਤਾਂ ਦਾ ਆਸਰਾ ਲਿਆ ਹੈ । ਸੰਤਾਂ ਦੀ ਸੰਗਤ (ਦੇ ਪਰਤਾਪ) ਕਰ ਕੇ ਉਨ੍ਹਾਂ ਨੂੰ ਮ੍ਰਿਤੂ ਦਾ ਡਰ ਨਹੀਂ ਸਤਾਂਦਾ । ਉਨ੍ਹਾਂ ਨੇ ਨਾਮ-ਰੂਪੀ ਵੱਡਾ ਖ਼ਜ਼ਾਨਾ ਪਾ ਲਿਆ, ਅਹੰਕਾਰ ਮਿਟ ਗਿਆ, ਇਕ ਨਿਰੰਕਾਰ ਵਿਚ ਉਨ੍ਹਾਂ ਦਾ ਮਨ ਲਗ ਗਿਆ ।

**ਜਾ ਕੋ-** ਜਿਸ ਦੀ । **ਕਰਮੁ ਭਲਾ-** ਵਡਭਾਗ, ਚੰਗੀ ਕਿਸਮਤ । **ਸੰਗਨਾ-** ਸੰਗਤ ਕਰ ਕੇ ।

[ਵੇਖੋ ੧੩੭੮]

**ਸੰਤ (ਮੰਡਲ):** ਸਾਧਸੰਗਤ । ੧੩੯੬

**ਸੰਤ ਮੰਡਲੁ ਤਹਾ ਕਾ ਨਾਉ ॥**

**ਪਾਰਬ੍ਰਹਮ ਕੇਵਲ ਗੁਣ ਗਾਉ ॥੧॥ਰਹਾਉ॥**

ਭੈਰਉ, ਮਹਲਾ ੫, ੩੭, ਸਫ਼ਾ ੧੧੪੬

**ਅਰਥ:** ਸਾਧਸੰਗਤ ਉਸ ਸਥਾਨ ਦਾ ਨਾਮ ਹੈ, (ਜਿਥੇ) ਕੇਵਲ ਪਾਰਬ੍ਰਹਮ ਦੇ ਗੁਣ ਗਾਏ ਜਾਂਦੇ ਹੋਣ ।

[ਵੇਖੋ ੧੩੭੮]

**ਸੰਤ (ਰਸਨ):** ਸੰਤਾਂ ਦੀ ਜ਼ੁਬਾਨ ਤੇ । ੧੩੯੭

**ਸੰਤ ਰਸਨ ਵੂਠਾ ਆਪਿ ਤੂਠਾ ਹਰਿ ਰਸਹਿ ਸੇਈ ਮਾਤਿਆ ॥**

**ਗੁਰਚਰਨ ਲਾਗੇ ਮਹਾ ਭਾਗੇ ਸਦਾ ਅਨਦਿਨੁ ਜਾਗਿਆ ॥...੪॥**

ਧਨਾ. (ਛੰਤ), ਮਹਲਾ ੫, ੧, ਸਫ਼ਾ ੬੯੧

**ਅਰਥ:** ਜਿਨ੍ਹਾਂ ਉਪਰ ਅਕਾਲ-ਪੁਰਖ ਆਪ ਪ੍ਰਸੰਨ ਹੋਇਆ ਹੈ, (ਉਨ੍ਹਾਂ) ਸੰਤਾਂ ਦੀ ਜੀਭ ਉਪਰ ਵਸਿਆ ਹੈ, ਨਾਮ ਦੇ ਰਸ ਵਿਚ ਉਹੀ ਮਗਨ ਹੋਏ ਹਨ । ਉਹੀ ਵਡਭਾਗੀ ਗੁਰੂ ਚਰਨਾਂ ਵਿਚ ਲਗੇ ਹਨ, (ਜੋ) ਦਿਨ ਪ੍ਰਤੀ ਦਿਨ ਸਦਾ (ਪ੍ਰਭੂ-ਪ੍ਰੇਮ ਵਿਚ) ਸਾਵਧਾਨ ਹਨ ।

**ਵੂਠਾ-** ਵਸਿਆ । **ਤੂਠਾ-** ਤੁੱਠਾ, ਪ੍ਰਸੰਨ ਹੋਇਆ । **ਸੇਈ ਮਾਤਿਆ-** ਉਹੋ ਮਗਨ ਹਨ । **ਮਹਾ ਭਾਗੇ-** ਵਡਭਾਗੀ । **ਜਾਗਿਆ-** ਸਾਵਧਾਨ, ਸੁਚੇਤ ।

[ਵੇਖੋ ੧੩੭੮]

**ਸੰਤ (ਰਹਤ):** ਸੰਤਾਂ ਦੀ ਰਹਿਣੀ । ੧੩੯੮

**ਸੰਤ ਰਹਤ ਸੁਨਹੁ ਮੇਰੇ ਭਾਈ ॥**

**ਉਆ ਕੀ ਮਹਿਮਾ ਕਥਨੁ ਨ ਜਾਈ ॥੧॥ਰਹਾਉ॥**

ਆਸਾ, ਮਹਲਾ ੫, ੮੮, ਸਫ਼ਾ ੩੯੨

ਵੇਖੋ 'ਉਆ' ੭

[ਵੇਖੋ ੧੩੭੮]

**ਸੰਤ (ਵਡਾਈ):** ਸੰਤਾਂ ਦੀ ਸਿਫ਼ਤ, ਸੰਤਾਂ ਦੇ ਗੁਣ । ੧੩੯੯

**ਸਾਧ ਕੀ ਸੋਭਾ ਅਤਿ ਮਸਕੀਨੀ ॥ ਸੰਤ ਵਡਾਈ ਹਰਿ ਜਸੁ ਚੀਨੀ ॥**
**ਅਨਦੁ ਸੰਤਨ ਕੈ ਭਗਤਿ ਗੋਵਿੰਦ ॥ ਸੂਖੁ ਸੰਤਨ ਕੈ ਬਿਨਸੀ ਚਿੰਦ ॥੨॥**

ਧਨਾ., ਮਹਲਾ ੫, ੨੩, ਸਫ਼ਾ ੬੭੬

**ਅਰਥ:** ਸਾਧੂ ਦੀ ਸ਼ੋਭਾ ਅਤਿ ਨਿਮਰਤਾ ਵਿਚ ਹੁੰਦੀ ਹੈ । ਸੰਤਾਂ ਦੀ ਵਡਿਆਈ ਉਨ੍ਹਾਂ ਦੇ ਹਰੀ ਜਸ ਕਰਨ ਕਰ ਕੇ ਜਾਣੀ ਜਾਂਦੀ ਹੈ । ਗੋਬਿੰਦ ਦੀ ਭਗਤੀ ਕਰ ਕੇ ਸੰਤਾਂ ਨੂੰ ਸੁਖ ਹੁੰਦਾ ਹੈ ਅਤੇ ਉਨ੍ਹਾਂ ਦੀ ਚਿੰਤਾ ਨਸ਼ਟ ਹੁੰਦੀ ਹੈ ।

**ਅਤਿ ਮਸਕੀਨੀ-** ਬਹੁਤ ਨਿਮਰਤਾ ਨਾਲ । **ਚੀਨੀ-** ਜਾਣੀ ਜਾਂਦੀ ਹੈ । **ਬਿਨਸੀ-** ਨਾਸ਼ ਹੋ ਗਈ । **ਚਿੰਦ-** ਚਿੰਤਾ ।

[ਵੇਖੋ ੧੩੭੮]

**ਸੰਤਈ:** ਸੰਤਤਾਈ, ਸੰਤ ਦਾ ਸ਼ਾਂਤ ਸੁਭਾਅ । ੧੪੦੦

**ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ ॥**
**ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥੧੭੪॥**

ਸਲੋਕ, ਕਬੀਰ, ੧੭੪, ਸਫ਼ਾ ੧੩੭੩

**ਅਰਥ:** ਸੰਤ ਆਪਣੀ ਸੰਤਤਾਈ ਨਹੀਂ ਛਡਦਾ, ਭਾਵੇਂ ਉਸ ਨੂੰ ਕਰੋੜਾਂ ਅਸੰਤ ਆ ਮਿਲਣ । ਚੰਦਨ ਦੇ ਦੁਆਲੇ (ਬੇਸ਼ੱਕ) ਸੱਪ ਲਿਪਟੇ ਰਹਿਣ, ਪਰ ਉਹ ਆਪਣੀ ਠੰਢ ਨਹੀਂ ਤਿਆਗਦਾ ਹੈ (ਅਤੇ ਨਾ ਸੱਪਾਂ ਦਾ ਜ਼ਹਿਰੀਲਾ ਅਸਰ ਕਬੂਲਦਾ ਹੈ) ।

**ਕੋਟਿਕ-** ਕਰੋੜਾਂ । **ਮਲਿਆਗਰੁ-** ਚੰਦਨ । **ਭੁਯੰਗਮ-** ਸੱਪ । **ਬੇਢਿਓ-** ਲਿਪਟੇ ਰਹਿਣ । **ਨ ਤਜੰਤ-** ਨਹੀਂ ਤਿਆਗਦਾ ।

[ਵੇਖੋ ੧੩੭੮]

**ਸੰਤਹ:** ਸੰਤਾਂ ਨੂੰ, ਭਗਤਾਂ ਨੂੰ । ੧੪੦੧

**ਰਾਮ ਰਾਇ ਹੋਹਿ ਬੈਦ ਬਨਵਾਰੀ ॥**
**ਅਪਨੇ ਸੰਤਹ ਲੇਹੁ ਉਬਾਰੀ ॥੧॥ਰਹਾਉ॥**

ਸੋਰਠਿ, ਭੀਖਣ, ੧, ਸਫ਼ਾ ੬੫੯

**ਅਰਥ:** ਹੇ ਸੰਸਾਰ ਉਤੇ ਰਾਜ ਕਰਨ ਵਾਲੇ ! ਹੇ ਜੰਗਲਾਂ ਦੇ ਸਵਾਮੀ ! ਵੈਦ ਹੋ ਕੇ, ਆਪਣੇ ਸੰਤਾਂ ਨੂੰ ਬਚਾ ਲਓ ।

**ਬੈਦ-** ਕਾਮਾਦਿ ਰੋਗ ਦੂਰ ਕਰਨ ਵਾਲਾ ਵੈਦ ਰੂਪ ਪਰਮੇਸ਼ਰ । **ਬਨਵਾਰੀ-** ਬਨਮਾਲੀ, ਜੋ ਜੰਗਲਾਂ ਦੇ ਫੁੱਲਾਂ ਦੀ ਮਾਲਾ ਪਹਿਨੇ ; ਭਾਵ ਸ੍ਰੀ ਕ੍ਰਿਸ਼ਣ । ਇੱਥੇ ਅਕਾਲ-ਪੁਰਖ ਨੂੰ ਜੰਗਲਾਂ ਦਾ ਸਵਾਮੀ ਕਿਹਾ ਹੈ ।

[ਵੇਖੋ ੧੩੭੮]

**ਸੰਤਹ (ਸੰਗੁ):** ਸੰਤਾਂ ਦਾ ਸੰਗ, ਸੰਤਾਂ ਦੀ ਸੁਹਬਤ । ੧੪੦੨

**ਪਰਧਨ ਪਰਤਨ ਪਰ ਕੀ ਨਿੰਦਾ ਇਨ ਸਿਉ ਪ੍ਰੀਤਿ ਨ ਲਾਗੈ ॥**
**ਸੰਤਹ ਸੰਗੁ ਸੰਤ ਸੰਭਾਖਨੁ ਹਰਿ ਕੀਰਤਨਿ ਮਨੁ ਜਾਗੈ ॥੨॥**

ਧਨਾ., ਮਹਲਾ ੫, ੧੪, ਸਫ਼ਾ ੬੭੪

ਵੇਖੋ 'ਸੰਤ ਸੰਭਾਖਨੁ' III-੧੩੮੭

[ਵੇਖੋ ੧੩੭੮]

**ਸੰਤਹੁ:** ਹੇ ਸੰਤੋ, ਹੇ ਸੇਵਕ-ਸਿੱਖੋ । ੧੪੦੩

**ਸਭਿ ਜੀਅ ਤੁਮਾਰੇ ਜੀ ਤੂੰ ਜੀਆ ਕਾ ਦਾਤਾਰਾ ॥**
**ਹਰਿ ਧਿਆਵਹੁ ਸੰਤਹੁ ਜੀ ਸਭਿ ਦੂਖ ਵਿਸਾਰਣਹਾਰਾ ॥.....੧॥**

ਆਸਾ, ਮਹਲਾ ੪, ੧, ਸਫ਼ਾ ੧੦

**ਅਰਥ:** (ਵਾਹਿਗੁਰੂ ਨੂੰ ਸੰਬੋਧਨ ਕਰ ਕੇ ਕਿਹਾ ਹੈ) ਹੇ ਵਾਹਿਗੁਰੂ ਜੀ ! ਸਾਰੇ ਜੀਵ ਤੁਹਾਡੇ ਹਨ । ਤੁਸੀਂ ਸਾਰਿਆਂ ਨੂੰ ਦੇਣ (ਪਾਲਣ) ਵਾਲੇ ਹੋ । (ਹੁਣ ਸੇਵਕ-ਸਿੱਖਾਂ ਨੂੰ ਸੰਬੋਧਿਤ ਹੋ ਕੇ ਕਿਹਾ ਹੈ) ਹੇ ਸੰਤ ਜਨੋ ! ਅਕਾਲ-ਪੁਰਖ ਦੀ ਆਰਾਧਨਾ ਕਰੋ, ਉਹ ਸਾਰੇ ਦੁਖਾਂ ਦਾ ਪ੍ਰਭਾਵ ਮਨ ਵਿਚੋਂ ਮੇਟਣ ਵਾਲਾ ਹੈ।

**ਦਾਤਾਰਾ-** ਦਾਤਾ ; ਭਾਵ ਪਾਲਣਹਾਰ । **ਦੂਖ ਵਿਸਾਰਣਹਾਰਾ-** ਭਾਵ ਦੁਖ ਮੇਟਣ ਵਾਲਾ ।

[ਵੇਖੋ ੧੩੭੮]

**ਸੰਤਹੋ:** ਹੇ ਸੰਤ ਜਨੋ । ੧੪੦੪

**ਮੈ ਚਾਰੇ ਕੁੰਡਾ ਭਾਲੀਆ ਤੁਧੁ ਜੇਵਡੁ ਨ ਸਾਈਆ ॥**
**ਮੈ ਦਸਿਹੁ ਮਾਰਗੁ ਸੰਤਹੋ ਕਿਉ ਪ੍ਰਭੂ ਮਿਲਾਈਆ ॥**

ਮਾਰੂ (ਵਾਰ), ਮਹਲਾ ੫, ਪਉੜੀ ੧੨, ਸਫ਼ਾ ੧੦੯੮

**ਅਰਥ:** ਮੈਂ ਸਭ ਪਾਸੇ ਭਾਲ ਕਰ ਕੇ ਦੇਖਿਆ ਹੈ, ਪਰ ਹੇ ਸਾਈਂ ! ਤੁਹਾਡੇ ਵਰਗਾ ਹੋਰ ਕੋਈ ਨਹੀਂ ਹੈ । ਹੇ ਸੰਤ ਜਨੋ ! ਮੈਨੂੰ ਰਸਤਾ ਦੱਸੋ ਕਿ ਅਕਾਲ-ਪੁਰਖ ਨੂੰ ਕਿਸ ਤਰ੍ਹਾਂ ਮਿਲਾਂ ?

**ਚਾਰੇ ਕੁੰਡਾ-** ਚਾਰੇ ਦਿਸ਼ਾਵਾਂ ਵਿਚ, ਸਭ ਪਾਸੇ । **ਭਾਲੀਆ-** ਵੇਖੀਆਂ, ਖੋਜੀਆਂ । **ਜੇਵਡੁ-** ਜਿੱਡਾ, ਵਰਗਾ । **ਸਾਈਆ-** ਸਾਈਂ ਜੀ । **ਦਸਿਹੁ-** ਦੱਸੋ। **ਕਿਉ-** ਕਿਵੇਂ । **ਮਿਲਾਈਆ-** ਮੈਂ ਮਿਲਾਂ ।

[ਵੇਖੋ ੧੩੭੮]

**ਸੰਤਤ:** ਹਰ ਵੇਲੇ, ਨਿੱਤ । ੧੪੦੫

**ਸੰਤਤ ਹੀ ਸਤਸੰਗਤਿ ਸੰਗ ਸੁਰੰਗ ਰਤੇ ਜਸੁ ਗਾਵਤ ਹੈ ॥**
**ਧ੍ਰਮ ਪੰਥੁ ਧਰਿਓ ਧਰਨੀਧਰ ਆਪਿ ਰਹੇ ਲਿਵ ਧਾਰਿ ਨ ਧਾਵਤ ਹੈ ॥...੩॥**

ਸਵ., ਮਹਲੇ ੪ ਕੇ, ਮਥੁਰਾ ੩, ਸਫ਼ਾ ੧੪੦੪

**ਅਰਥ:** (ਮਥੁਰਾ ਭੱਟ ਨੇ ਗੁਰੂ ਰਾਮਦਾਸ ਦੀ ਉਸਤਤ ਵਿਚ ਕਿਹਾ ਹੈ)- ਆਪ ਦੇ ਸਤਸੰਗ ਵਿਚ ਮਿਲ ਕੇ (ਸਿੱਖ ਸੇਵਕ) ਹਰ ਵੇਲੇ ਪ੍ਰੇਮ-ਰੰਗ ਵਿਚ ਰੰਗੇ ਹੋਏ ਹਰੀ ਜਸ ਗਾਂਦੇ ਹਨ । ਧਰਤੀ ਦੀ ਟੇਕ (ਵਾਹਿਗੁਰੂ) ਨੇ ਆਪ ਹੀ ਧਰਮ ਦਾ ਮਾਰਗ ਬਣਾਇਆ ਹੈ । (ਇਸੇ ਲਈ ਗੁਰੂ ਦੇ ਸਿੱਖ) ਲਿਵ ਲਾ ਰਹੇ ਹਨ, (ਹੋਰ ਕਿਸੇ ਪਾਸੇ ਵਲ) ਦੌੜਦੇ ਨਹੀਂ ਹਨ ।

**ਸੁਰੰਗ**- ਸੋਹਣੇ ਰੰਗ ਵਿਚ, ਪ੍ਰੇਮ ਰੰਗ ਵਿਚ । **ਗਾਵਤ**- ਗਾਂਦੇ । **ਧ੍ਰਮ ਪੰਥੁ**- ਧਰਮ ਦਾ ਰਸਤਾ । **ਧਰਨੀਧਰ**- ਧਰਤੀ ਦੀ ਟੇਕ, ਪਰਮਾਤਮਾ । **ਨ ਧਾਵਤੁ ਹੈ**- ਦੌੜਦੇ ਨਹੀਂ ਹਨ ; ਭਾਵ ਮਾਇਆ ਕਾਰਨ ਭਟਕਦੇ ਨਹੀਂ ।
[ਸੰਸ. सततं (ਸਤਤੰ) सम्+तन्+क्त : ਸਦਾ, ਨਿੱਤ, ਲਗਾਤਾਰ, ਹਮੇਸ਼ਾ ।
ਪ੍ਰਾ. संतत्त (ਸੰਤ੍ਤ) : ਨਿਰੰਤਰ, ਲਗਾਤਾਰ ।]

## ਸੰਤਤਿ: ਪਰਿਵਾਰ, ਸੰਤਾਨ । ੧੪੦੬

**ਬਤੀਹ ਸੁਲਖਣੀ ਸਚੁ ਸੰਤਤਿ ਪੂਤ ॥**
**ਆਗਿਆਕਾਰੀ ਸੁਘੜ ਸਰੂਪ ॥.....੩॥**

ਆਸਾ, ਮਹਲਾ ੫, ੩, ਸਫ਼ਾ ੩੭੧

**ਅਰਥ**: (ਸ਼ੁਭ-ਕਰਨੀ ਰੂਪ ਇਸਤ੍ਰੀ) ਆਗਿਆਕਾਰ, ਸਿਆਣੀ ਅਤੇ ਸੁੰਦਰ ਹੈ, ਬੱਤੀ ਸ਼ੁਭ-ਲੱਛਣਾਂ ਵਾਲੀ ਹੈ, ਇਸ ਦੀ ਪੁਤ੍ਰੇਲੀ ਸੰਤਾਨ ਸੱਚ ਹੈ ।
**ਬਤੀਹ ਸੁਲਖਣੀ**- ਬੱਤੀ ਸ਼ੁਭ-ਲੱਛਣਾਂ ਵਾਲੀ । **ਸੁਘੜ**- ਸਿਆਣੀ । **ਸਰੂਪ**- ਸੋਹਣੇ ਰੂਪ ਵਾਲੀ ।
[ਸੰਸ. सन्तति: (ਸੰਤਤਿ:) सम्+तन्+क्तिन् : ਫੈਲਾਉਣਾ ; ਵਿਸਤਾਰ ; ਨਿਰੰਤਰਤਾ ; ਕੁਲ, ਵੰਸ਼, ਪਰਿਵਾਰ, ਸੰਤਾਨ ; ਪ੍ਰਜਾ ।
ਪ੍ਰਾ. संतइ (ਸੰਤਇ) : ਸੰਤਾਨ, ਪਰਿਵਾਰ ; ਪ੍ਰਵਾਹ ।]

## ਸੰਤਨ: ਸੰਤਾਂ ਅੱਗੇ । ੧੪੦੭

**ਹਰਿ ਸੰਤਨ ਕਰਿ ਨਮੋ ਨਮੋ ॥ ਨਉ ਨਿਧਿ ਪਾਵਹਿ ਅਤੁਲੁ ਸੁਖੋ ॥੪॥**

ਗਉੜੀ, ਮਹਲਾ ੫, ੧੩, ਸਫ਼ਾ ੨੪੧

**ਅਰਥ**: (ਹੇ ਭਾਈ !) ਅਕਾਲ-ਪੁਰਖ ਦੇ ਸੰਤਾਂ ਅੱਗੇ ਝੁਕੋ, ਨਮਸਕਾਰ ਕਰੋ । ਨੌਂ ਨਿਧੀਆਂ ਅਤੇ ਅਮਿਤ ਸੁਖ ਪਾਓਗੇ ।
**ਨਮੋ**- ਨਮਸਕਾਰ । **ਸੁਖੋ**- ਸੁਖ ।
[ਵੇਖੋ ੧੩੭੮]

## ਸੰਤਨ: ਗੁਰਸਿੱਖ, ਗੁਰਮੁਖ । ੧੪੦੮

**ਜਹ ਸਾਧ ਸੰਤਨ ਹੋਵਹਿ ਇਕਤ੍ਰ ॥**
**ਤਹ ਹਰਿ ਜਸੁ ਗਾਵਹਿ ਨਾਦ ਕਵਿਤ ॥...੩॥**

ਧਨਾ., ਮਹਲਾ ੫, ੨੩, ਸਫ਼ਾ ੬੭੬

ਵੇਖੋ '**ਇਕਤ੍ਰ**' III-੮੮੨

[ਵੇਖੋ ੧੩੭੮]

## ਸੰਤਨ: ਸੰਤਾਂ । ੧੪੦੯

**ਕਾਹੂ ਸੰਗਿ ਨ ਚਾਲਹੀ ਮਾਇਆ ਜੰਜਾਲ ॥**
**ਊਠਿ ਸਿਧਾਰੇ ਛਤ੍ਰਪਤਿ ਸੰਤਨ ਕੈ ਖਿਆਲ ॥ਰਹਾਉ॥**

ਬਿਲਾ., ਮਹਲਾ ੫, ੨੯, ਸਫ਼ਾ ੮੦੭

**ਅਰਥ**: ਸੰਤਾਂ ਦੇ ਵਿਚਾਰ ਅਨੁਸਾਰ ਮਾਇਆ ਦੇ ਖਿਲਾਰੇ ਕਿਸੇ ਦੇ ਨਾਲ ਨਹੀਂ ਜਾਂਦੇ । ਰਾਜੇ ਵੀ ਉਠ ਕੇ (ਪਰਲੋਕ) ਗਮਨ ਕਰ ਜਾਂਦੇ ਹਨ (ਉਹ ਵੀ ਮਾਇਆ ਨਾਲ ਨਹੀਂ ਲੈ ਜਾਂਦੇ) ।
**ਕਾਹੂ**- ਕਿਸੇ ਦੇ ਵੀ । **ਚਾਲਹੀ**- ਚਲਦੇ, ਜਾਂਦੇ । **ਮਾਇਆ ਜੰਜਾਲ**- ਮਾਇਆਵੀ ਪਸਾਰੇ । **ਸਿਧਾਰੇ**- ਚਲੇ ਜਾਂਦੇ ਹਨ । **ਛਤ੍ਰਪਤਿ**- ਰਾਜੇ । **ਖਿਆਲ**- ਵਿਚਾਰ ਵਿਚ ।
[ਵੇਖੋ ੧੩੭੮]

## ਸੰਤਨਿ: ਸੇਵਕਾਂ । ੧੪੧੦

**ਬਿਖੈ ਦਲੁ ਸੰਤਨਿ ਤੁਮ੍ਰੈ ਗਾਹਿਓ ॥**
**ਤੁਮਰੀ ਟੇਕ ਭਰੋਸਾ ਠਾਕੁਰ ਸਰਨਿ ਤੁਮ੍ਾਰੀ ਆਹਿਓ ॥੧॥ਰਹਾਉ॥**

ਕਾਨੜਾ, ਮਹਲਾ ੫, ੨੬, ਸਫ਼ਾ ੧੩੦੩

ਵੇਖੋ '**ਆਹਿਓ**' III-੧੪੬

[ਵੇਖੋ ੧੩੭੮]

## ਸੰਤਨਾ: ਸੰਤਾਂ । ੧੪੧੧

**ਦੀਨ ਲੀਨ ਪਿਆਸ ਮੀਨ ਸੰਤਨਾ ਹਰਿ ਸੰਤਨਾ ॥**
**ਹਰਿ ਸੰਤਨਾ ਕੀ ਰੇਨ ॥ ਹੀਉ ਅਰਪਿ ਦੇਨ ॥**
**ਪ੍ਰਭ ਭਏ ਹੈ ਕਿਰਪੇਨ ॥**
**ਮਾਨੁ ਮੋਹੁ ਤਿਆਗਿ ਛੋਡਿਓ ਤਉ ਨਾਨਕ ਹਰਿ ਜੀਉ ਭੇਟਨਾ ॥**

ਕਾਨੜਾ, ਮਹਲਾ ੫, ੩੫, ਸਫ਼ਾ ੧੩੦੫

**ਅਰਥ**: ਜਿਸ ਤਰ੍ਹਾਂ ਪਿਆਸ ਨਾਲ ਵਿਚਾਰੀ ਮੱਛੀ ਆਤੁਰ ਹੁੰਦੀ ਹੈ, (ਇਸੇ ਤਰ੍ਹਾਂ ਵਿਆਕੁਲ ਹੋ ਕੇ ਜਿਗਿਆਸੂ) ਵਾਹਿਗੁਰੂ ਦੇ ਸੰਤਾਂ (ਦਾ ਮੇਲ ਲੋਚਦੇ ਹਨ) । ਕਰਤਾਰ ਦੇ ਸੰਤਾਂ ਦੀ ਚਰਨ ਧੂੜੀ ਹੋ ਕੇ (ਜਿਨ੍ਹਾਂ ਨੇ) ਮਨ ਅਰਪ ਦਿੱਤਾ, (ਉਨ੍ਹਾਂ ਉਪਰ) ਅਕਾਲ-ਪੁਰਖ ਪ੍ਰਸੰਨ ਹੋ ਗਏ । ਜਦ ਮਾਨ-ਮੋਹ ਤਿਆਗ ਛਡਿਆ, ਤਦ ਕਰਤਾਰ ਨਾਲ ਮੇਲ ਹੋ ਜਾਂਦਾ ਹੈ ।
**ਦੀਨ**- ਗ਼ਰੀਬ, ਆਤੁਰ । **ਮੀਨ**- ਮੱਛੀ । **ਰੇਨ**- ਚਰਨ-ਧੂੜ । **ਹੀਉ**- ਹਿਰਦਾ, ਮਨ । **ਅਰਪਿ ਦੇਨ**- ਅਰਪ ਦਿੱਤਾ । **ਕਿਰਪੇਨ**- ਕਿਰਪਾਵਾਨ । **ਭੇਟਨਾ**- ਮੇਲ ਹੋ ਜਾਂਦਾ ਹੈ ।
[ਵੇਖੋ ੧੩੭੮]

## ਸੰਤਾਂ: ਗੁਰੂ ਦੀ । ੧੪੧੨

**ਸੰਤਾਂ ਸੰਗਤਿ ਪਾਈਐ ਜੇ ਮੇਲੇ ਮੇਲਣਹਾਰੁ ॥**
**ਮਿਲਿਆ ਹੋਇ ਨ ਵਿਛੁੜੈ ਜਿਸੁ ਅੰਤਰਿ ਜੋਤਿ ਅਪਾਰ ॥੪॥**

ਸਿਰੀ. (ਅਸ.), ਮਹਲਾ ੧, ੬, ਸਫ਼ਾ ੫੬

**ਅਰਥ**: ਜੇ ਮਿਲਾਵਣਹਾਰ (ਵਾਹਿਗੁਰੂ) ਮਿਲਾਪ ਕਰਵਾ ਦੇਵੇ, ਤਾਂ ਗੁਰੂ ਦੀ ਸੰਗਤ ਵਿਚ (ਨਾਮ-ਧਨ) ਪਾ ਲਈਦਾ ਹੈ । ਜਿਸ ਮਨੁੱਖ ਦੇ ਅੰਦਰ (ਗੁਰੂ ਕ੍ਰਿਪਾ ਸਦਕਾ) ਅਸੀਮ-ਪ੍ਰਕਾਸ਼ ਹੋਵੇ, ਉਹ (ਨਾਮ-ਪੂੰਜੀ) ਮਿਲੀ ਹੋਣ ਕਰ ਕੇ (ਬੰਦਗੀ) ਤੋਂ ਕਦੇ ਟੁੱਟਦਾ ਨਹੀਂ (ਭਾਵ ਨਿਰੰਤਰ ਸਾਧਨਾ ਵਿਚ ਲੀਨ ਰਹਿੰਦਾ ਹੈ) ।
**ਜੋਤਿ ਅਪਾਰ**- ਅਸੀਮ-ਪ੍ਰਕਾਸ਼ ।

[ਵੇਖੋ ੧੩੭੮]

**ਸੰਤਾ (ਧੂਰਿ):** ਸੰਤਾਂ ਦੀ ਚਰਨ-ਧੂੜੀ । ੧੪੧੩

**ਪ੍ਰਭ ਦਇਆਲ ਕਿਰਪਾਲ ਹਜੂਰਿ ॥ ਨਾਨਕੁ ਜੀਵੈ ਸੰਤਾ ਧੂਰਿ ॥੪॥**

ਧਨਾ., ਮਹਲਾ ੫, ੨੩, ਸਫ਼ਾ ੬੭੬

**ਅਰਥ:** ਮਿਹਰਬਾਨ, ਦਿਆਲੂ ਵਾਹਿਗੁਰੂ (ਜਿਨ੍ਹਾਂ ਸੰਤਾਂ ਨੂੰ) ਹਾਜ਼ਰ-ਨਾਜ਼ਰ ਦਿਸਦਾ ਹੈ, ਨਾਨਕ (ਐਸੇ) ਸੰਤਾਂ ਦੀ ਧੂੜੀ ਲੈ ਕੇ ਜਿਊਂਦਾ ਹੈ ।

**ਹਜੂਰਿ**- ਹਾਜ਼ਰ-ਨਾਜ਼ਰ । **ਜੀਵੈ**- ਜਿਊਂਦਾ ਹੈ ।

[ਵੇਖੋ ੧੩੭੮]

**ਸੰਤਾਇ:** ਸਤਾਂਦਾ, ਤਪਾਂਦਾ । ੧੪੧੪

**ਖਿਨ ਮਹਿ ਉਪਜੈ ਖਿਨਿ ਖਪੈ ਖਿਨੁ ਆਵੈ ਖਿਨੁ ਜਾਇ ॥**
**ਸਬਦੁ ਪਛਾਣੈ ਰਵਿ ਰਹੈ ਨਾ ਤਿਸੁ ਕਾਲੁ ਸੰਤਾਇ ॥.......੫॥**

ਸਿਰੀ. (ਅਸ.), ਮਹਲਾ ੧, ੯, ਸਫ਼ਾ ੫੮

**ਅਰਥ:** (ਮਨ ਵਿਚ ਫੁਰਨਾ) ਪਲ ਵਿਚ ਉਠਦਾ ਹੈ, ਪਲ ਵਿਚ ਖਪਦਾ ਹੈ। ਪਲ ਵਿਚ ਆਉਂਦਾ ਹੈ, ਪਲ ਵਿਚ ਜਾਂਦਾ ਹੈ । (ਪਰ ਜੋ) ਸ਼ਬਦ ਨੂੰ ਪਛਾਣ ਕੇ (ਇਕੋ ਵਾਹਿਗੁਰੂ ਨੂੰ) ਸਿਮਰਦਾ ਹੈ (ਉਹ ਏਕਾਗ੍ਰ ਹੋ ਜਾਂਦਾ ਹੈ), ਉਸ ਨੂੰ ਕਾਲ ਨਹੀਂ ਸਤਾਂਦਾ ।

**ਖਪੈ**- ਨਸ਼ਟ ਹੋ ਜਾਦਾ ਹੈ । **ਰਵਿ ਰਹੈ**- ਸਿਮਰਦਾ ਹੈ । **ਕਾਲੁ**- ਮੌਤ ਦਾ ਡਰ ।

[ਸੰਸ. सन्तापनम् (ਸਨੁਤਾਪਨਮ੍) सम्+तप्+णिच्+ल्युट् : ਜਲਾਣਾ, ਝੁਲਸਾਣਾ, ਦੁਖ ਦੇਣਾ, ਕਸ਼ਟ ਦੇਣਾ ।
ਪ੍ਰਾ. संतावण (ਸੰਤਾਵਣ) : ਸੰਤਾਪ, ਦੁਖ ਦੇਣਾ ।]

**ਸੰਤਾਈ:** ਸਤਾਂਦਾ । ੧੪੧੫

**ਸਤਿਗੁਰੁ ਵੇਪਰਵਾਹੁ ਸਿਰੰਦਾ ॥ ਨਾ ਜਮ ਕਾਣਿ ਨ ਛੰਦਾ ਬੰਦਾ ॥**
**ਜੋ ਤਿਸੁ ਸੇਵੇ ਸੋ ਅਬਿਨਾਸੀ ਨਾ ਤਿਸੁ ਕਾਲੁ ਸੰਤਾਈ ਹੇ ॥੧੪॥**

ਮਾਰੂ (ਸੋਲ.), ਮਹਲਾ ੧, ੪, ਸਫ਼ਾ ੧੦੨੪

**ਅਰਥ:** ਸਤਿਗੁਰੂ (ਪਰਮੇਸ਼ਰ ਵਾਂਗ) ਬੇਪਰਵਾਹ ਸਿਰਜਣਹਾਰ ਹੈ । ਉਸ ਨੂੰ ਨਾ ਜਮ ਦੀ ਮੁਥਾਜੀ ਹੈ, ਨਾ ਮਨੁੱਖਾਂ ਦੀ ਮੁਛੰਦਗੀ । ਜੋ ਸਤਿਗੁਰੂ ਨੂੰ ਸੇਂਵਦਾ ਹੈ, ਉਹ ਅਮਰ ਹੋ ਜਾਂਦਾ ਹੈ, ਉਸ ਨੂੰ ਕਾਲ ਨਹੀਂ ਸਤਾਂਦਾ ।

**ਸਿਰੰਦਾ**- ਸਿਰਜਣਹਾਰ । **ਕਾਣਿ**- ਮੁਥਾਜੀ । **ਛੰਦਾ ਬੰਦਾ**- ਮਨੁੱਖਾਂ ਦੀ ਨਿਰਭਰਤਾ ।

[ਵੇਖੋ ੧੪੧੪]

**ਸੰਤਾਏ:** ਦੁਖ ਦਿੰਦਾ ਹੈ । ੧੪੧੬

**ਅਨਿਕ ਜਤਨ ਕਰਿ ਕਾਲੁ ਸੰਤਾਏ ॥**
**ਮਰਣੁ ਲਿਖਾਇ ਮੰਡਲ ਮਹਿ ਆਏ ॥...੬॥**

ਧਨਾ. (ਅਸ.), ਮਹਲਾ ੧, ੧, ਸਫ਼ਾ ੬੮੬

**ਅਰਥ:** ਅਨੇਕਾਂ ਤਰੀਕਿਆਂ ਨਾਲ ਮ੍ਰਿਤੂ ਦਾ ਭੈ (ਮਨੁੱਖ ਨੂੰ) ਦੁਖ ਦਿੰਦਾ ਹੈ, (ਦਰਅਸਲ) ਜੀਵ (ਆਪਣੇ ਮੱਥੇ ਤੇ) ਮੌਤ ਲਿਖਵਾ ਕੇ ਹੀ ਇਸ ਸੰਸਾਰ ਵਿਚ ਆਉਂਦੇ ਹਨ ।

**ਜਤਨ**- ਤਰੀਕੇ । **ਮਰਣੁ**- ਮੌਤ । **ਲਿਖਾਇ**- ਲਿਖਵਾ ਕੇ ਹੀ । **ਮੰਡਲ**- ਧਰਤੀ ।

[ਵੇਖੋ ੧੪੧੪]

**ਸੰਤਾਹ:** ਸੰਤਾਂ ਦੀ । ੧੪੧੭

**ਸੁਣਿ ਸੁਣਿ ਪੰਥੁ ਡਰਾਉ ਬਹੁਤੁ ਭੈਹਾਰੀਆ ॥**
**ਮੈ ਤਕੀ ਓਟ ਸੰਤਾਹ ਲੇਹੁ ਉਬਾਰੀਆ ॥੨॥**

ਗਉੜੀ ਮਾਝ, ਮਹਲਾ ੫, ੧੨, ਸਫ਼ਾ ੨੪੦-੪੧

ਵੇਖੋ 'ਉਬਾਰੀਆ' ੫੨੩

[ਵੇਖੋ ੧੩੭੮]

**ਸੰਤਾਨੀ:** ਸੰਤਾਂ ਦੀ । ੧੪੧੮

**ਉਨ ਕੈ ਬਸਿ ਆਇਓ ਭਗਤਿ ਬਛਲੁ ਜਿਨਿ ਰਾਖੀ ਆਨ ਸੰਤਾਨੀ ॥**
**ਕਹੁ ਨਾਨਕ ਹਰਿ ਸੰਗਿ ਮਨੁ ਮਾਨਿਆ ਸਭ ਚੂਕੀ ਕਾਣਿ ਲੋਕਾਨੀ ॥੨॥**

ਸਾਰਗ, ਮਹਲਾ ੫, ੩੧, ਸਫ਼ਾ ੧੨੧੦

ਵੇਖੋ 'ਆਨ' III-੪੬੭

[ਵੇਖੋ ੧੩੭੮]

**ਸੰਤਾਪ:** ਦੁਖ, ਤਾਪ, ਦਿਲੀ-ਪੀੜ । ੧੪੧੯

**ਸਭੇ ਦੁਖ ਸੰਤਾਪ ਜਾਂ ਤੁਧਹੁ ਭੁਲੀਐ ॥**
**ਜੇ ਕੀਚਨਿ ਲਖ ਉਪਾਵ ਤਾਂ ਕਹੀ ਨ ਘੁਲੀਐ ॥...॥**

ਰਾਮ. (ਵਾਰ), ਮਹਲਾ ੫, ਪਉੜੀ ੧੪, ਸਫ਼ਾ ੯੬੩-੬੪

**ਅਰਥ:** ਹੇ ਵਾਹਿਗੁਰੂ ! ਜਦੋਂ ਤੇਰੇ (ਰਸਤੇ) ਤੋਂ ਥਿੜਕ ਜਾਈਏ ਤਾਂ ਸਾਰੇ ਦੁਖ ਅਤੇ ਤਾਪ ਆ ਲਗਦੇ ਹਨ, (ਜਿਨ੍ਹਾਂ ਤੋਂ) ਜੇ ਲੱਖਾਂ ਉਪਾਅ ਕਰੀਏ ਤਾਂ ਵੀ ਕਿਸੇ ਤਰ੍ਹਾਂ ਛੁਟ ਨਹੀਂ ਸਕੀਦਾ ।

**ਤੁਧਹੁ ਭੁਲੀਐ**- ਤੇਰੇ ਤੋਂ ਭੁਲੀਏ ; ਭਾਵ ਤੇਰੇ ਰਸਤੇ ਤੋਂ ਥਿੜਕ ਜਾਈਏ । **ਕੀਚਨਿ**- ਕੀਤੇ ਜਾਣ, ਕਰੀਏ । **ਉਪਾਵ**- ਉਪਾਅ, ਯਤਨ । **ਨ ਘੁਲੀਐ**- ਛੁਟੀਦਾ ਨਹੀਂ ।

[ਸੰਸ. सन्ताप: (ਸੰਤਾਪ:) सम्+तप्+घञ् : ਗਰਮੀ ; ਜਲਨ ; ਦੁਖ, ਪੀੜਾ, ਵੇਦਨਾ ; ਆਵੇਸ਼ ; ਪਛਤਾਵਾ ; ਤਪੱਸਿਆ ।
ਪ੍ਰਾ. संताव (ਸੰਤਾਵ) : ਮਨ ਦਾ ਦੁਖ ; ਤਾਪ ; ਗਰਮੀ ।]

**ਸੰਤਾਪਣਾ:** ਤਪਾਏਗਾ, ਤੰਗ ਕਰੇਗਾ । ੧੪੨੦

**ਨਿਤ ਨਿਤ ਰਿਦੈ ਸਮਾਲਿ ਪ੍ਰੀਤਮੁ ਆਪਣਾ ॥**
**ਜੇ ਚਲਹਿ ਗੁਣ ਨਾਲਿ ਨਾਹੀ ਦੁਖੁ ਸੰਤਾਪਣਾ ॥੫॥**

ਸੂਹੀ, ਮਹਲਾ ੧, ੩, ਸਫ਼ਾ ੭੫੨

**ਅਰਥ:** ਹੇ ਭਾਈ ! ਆਪਣੇ ਪਿਆਰੇ (ਕਰਤਾਰ) ਨੂੰ ਹਰ ਸਮੇਂ ਦਿਲ ਵਿਚ ਯਾਦ ਕਰਦਾ ਰਹਿ । (ਜੇ ਵਾਹਿਗੁਰੂ ਦਾ ਨਾਮ ਜਪ ਕੇ ਸੰਚਿਤ ਕੀਤੀ) ਗੁਣ-ਪੂੰਜੀ ਅੰਤ ਸਮੇਂ ਤੇਰੇ ਕੋਲ ਹੋਵੇਗੀ, ਤਾਂ ਤੈਨੂੰ ਦੁਖ ਨਹੀਂ ਤੰਗ ਕਰਨਗੇ । [ਵੇਖੋ ੧੪੧੪]

**ਸੰਤਾਪਾ:** ਕਲੇਸ਼ । ੧੪੨੧

**ਹਰਿ ਪ੍ਰਭਿ ਕ੍ਰਿਪਾ ਧਾਰੀ ਸੁਖਦਾਤੇ ਦੁਖ ਲਾਥੇ ਪਾਪ ਸੰਤਾਪਾ ॥**
**ਸੁਣਿ ਗੁਰਮੁਖਿ ਸੁਣਿ ਗੁਰਮੁਖਿ ਨਾਮੁ ਸਭਿ ਬਿਨਸੇ ਹੰਉਮੈ ਪਾਪਾ ॥੨॥**

ਵਡ., ਮਹਲਾ ੪, ੪, ਸਫ਼ਾ ੫੭੪

**ਅਰਥ:** (ਸਾਰੇ ਜਹਾਨ ਨੂੰ) ਸੁਖ ਦੇਣ ਵਾਲੇ ਵਾਹਿਗੁਰੂ ਨੇ ਕ੍ਰਿਪਾ ਕੀਤੀ ਤਾਂ ਮੇਰੇ ਸਾਰੇ ਪਾਪ, ਕਲੇਸ਼ ਅਤੇ ਦੁਖ ਦੂਰ ਹੋ ਗਏ । ਗੁਰੂ ਦੇ ਮੁਖ ਤੋਂ ਵਾਰ-ਵਾਰ, ਨਾਮ ਸੁਣਿਆ ਤਾਂ ਅਹੰ-ਬਿਰਤੀ ਤੋਂ ਪੈਦਾ ਹੋਣ ਵਾਲੇ ਸਾਰੇ ਅਪਰਾਧ ਨਾਸ਼ ਹੋ ਗਏ ।
**ਲਾਥੇ**- ਲਹਿ ਗਏ, ਦੂਰ ਹੋ ਗਏ । **ਹੰਉਮੈ ਪਾਪਾ**- ਅਹੰਕਾਰ ਜਨਿਤ ਪਾਪ । [ਵੇਖੋ ੧੪੧੯]

**ਸੰਤਾਪਿ:** ਕਲੇਸ਼ । ੧੪੨੨

**ਸਸੁ ਤੇ ਪਿਰਿ ਕੀਨੀ ਵਾਖਿ ॥**
**ਦੇਰ ਜਿਠਾਣੀ ਮੁਈ ਦੂਖਿ ਸੰਤਾਪਿ ॥...੧॥**

ਆਸਾ, ਮਹਲਾ ੫, ੨, ਸਫ਼ਾ ੩੭੦

**ਅਰਥ:** ਪਤੀ (ਪਰਮਾਤਮਾ) ਨੇ ਮੈਨੂੰ ਅਗਿਆਨ-ਰੂਪੀ ਸੱਸ ਤੋਂ ਵਖ ਕਰ ਦਿੱਤਾ । ਆਸਾ ਤੇ ਤ੍ਰਿਸ਼ਨਾ ਰੂਪ ਦੇਰਾਣੀ ਅਤੇ ਜੇਠਾਣੀ (ਮੇਰੀ ਖ਼ੁਸ਼ੀ ਵੇਖ ਕੇ) ਦੁਖ ਤੇ ਕਲੇਸ਼ ਨਾਲ ਮਰ ਗਈਆਂ ।
**ਭਾਵ:** ਜਦੋਂ ਵਾਹਿਗੁਰੂ ਨੇ ਕ੍ਰਿਪਾ ਕਰ ਕੇ ਮੇਰਾ ਅਗਿਆਨ ਦੂਰ ਕਰ ਦਿੱਤਾ ਤਾਂ ਅਗਿਆਨ ਤੋਂ ਉਪਜਣ ਵਾਲੇ ਆਸਾ-ਤ੍ਰਿਸ਼ਨਾ ਵਰਗੇ ਹੋਰ ਵਿਕਾਰ ਆਪ ਹੀ ਖ਼ਤਮ ਹੋ ਗਏ ।
**ਸਸੁ**- ਸੱਸ, ਅਵਿਦਿਆ, ਮਾਇਆ । **ਪਿਰਿ**- ਪਤੀ ਨੇ । **ਵਾਖਿ**- ਵਖ, ਵਖਰੀ । **ਦੇਰ**- ਦੇਵਰ ।
[ਵੇਖੋ ੧੪੧੯]

**ਸੰਤਾਪਿਆ:** ਦੁਖੀ ਕੀਤਾ, ਸਤਾਇਆ । ੧੪੨੩

**ਸਲੋਕ ਮ: ੫ ॥...**
**ਅੰਦਰਿ ਮੈਲੁ ਨ ਉਤਰੇ ਹਉਮੈ ਫਿਰਿ ਫਿਰਿ ਆਵੈ ਜਾਵੈ ॥**
**ਨੀਂਦ ਵਿਆਪਿਆ ਕਾਮਿ ਸੰਤਾਪਿਆ ਮੁਖਹ ਹਰਿ ਹਰਿ ਕਹਾਵੈ ॥...੧॥**

ਰਾਮ. (ਵਾਰ), ਮਹਲਾ ੫, ਪਉੜੀ ੭, ਸਫ਼ਾ ੯੬੦

**ਅਰਥ:** (ਭੇਖੀ ਵਿਅਕਤੀ ਬਾਰੇ ਫ਼ਰਮਾਨ ਕੀਤਾ ਹੈ) ਚਿੱਤ-ਬਿਰਤੀ ਵਿਚ ਵਸੀ ਅਹੰ ਦੀ ਸੂਖਮ ਮੈਲ ਉਤਰਦੀ ਨਹੀਂ, ਇਸ ਕਰ ਕੇ ਵਾਰ-ਵਾਰ ਜਨਮਦਾ-ਮਰਦਾ ਹੈ (ਜਾਂ ਜੀਵਨ ਵਿਚ ਇਧਰ-ਉਧਰ ਭਟਕਦਾ ਹੈ) । ਉਹ ਅਗਿਆਨ ਦੀ ਨੀਂਦਰ ਦੇ ਪ੍ਰਭਾਵ ਵਿਚ ਹੈ ਅਤੇ ਕਾਮ ਦਾ ਸਤਾਇਆ ਹੋਇਆ ਹੈ, ਪਰ (ਵੇਖੋ) ਮੂੰਹ ਤੋਂ ਹਰੀ-ਹਰੀ ਕਰ ਰਿਹਾ ਹੈ ।
**ਫਿਰਿ ਫਿਰਿ**- ਵਾਰ-ਵਾਰ । **ਆਵੈ ਜਾਵੈ**- ਜੰਮਦਾ-ਮਰਦਾ ਹੈ ।
[ਸੰਸ. सन्तापित (ਸਨ੍ਤਾਪਿਤ) ਸਮ੍+ਤਪ੍+ਣਿਚ੍+ਕ੍ਤ : ਦੁਖੀ, ਕਸ਼ਟ-ਗ੍ਰਸਤ ।
ਪ੍ਰਾ. संताविय (ਸੰਤਾਵਿਯ) : ਸੰਤਾਪਿਤ ਕੀਤਾ ਹੋਇਆ ।]

**ਸੰਤਾਪੀ:** ਸਤਾਈ ਹੋਈ ਹੈ । ੧੪੨੪

**ਮਨਮੁਖਿ ਕਾਮਿ ਵਿਆਪੀ ਮੋਹਿ ਸੰਤਾਪੀ ਕਿਸੁ ਆਗੈ ਜਾਇ ਪੁਕਾਰੇ ॥**
**ਨਾਨਕ ਮਨਮੁਖਿ ਥਾਉ ਨ ਪਾਏ ਬਿਨੁ ਗੁਰ ਅਤਿ ਪਿਆਰੇ ॥...੩॥**

ਗਉੜੀ (ਛੰਤ), ਮਹਲਾ ੩, ੩, ਸਫ਼ਾ ੨੪੫

**ਅਰਥ:** (ਗੁਰੂ ਦੀ ਸਿੱਖਿਆ ਤਿਆਗ ਕੇ) ਮਨ ਦੇ ਪਿੱਛੇ ਤੁਰਨ ਵਾਲੀ ਜੀਵ-ਇਸਤ੍ਰੀ ਕਾਮ ਦੀ ਗ੍ਰਸੀ ਹੋਈ ਹੈ, ਮੋਹ ਦੀ ਸਤਾਈ ਹੋਈ ਹੈ (ਪਰ ਉਸ ਦਾ ਕੋਈ ਮਦਦਗਾਰ ਨਹੀਂ, ਉਹ) ਕਿਸ ਅੱਗੇ ਜਾ ਕੇ ਦੁਖ ਰੋਵੇ ? ਹੇ ਨਾਨਕ ! ਬਹੁਤ ਪਿਆਰ ਕਰਨ ਵਾਲੇ ਗੁਰੂ ਤੋਂ ਬਿਨਾ, ਮਨ ਦੀ ਮੱਤ ਪਿੱਛੇ ਚਲ ਕੇ, ਨਿਹਚਲ ਟਿਕਾਣਾ ਨਹੀਂ ਮਿਲਦਾ ।
**ਪੁਕਾਰੇ**- ਰੋਵੇ । **ਵਿਆਪੀ**- ਗ੍ਰਸੀ ਹੋਈ । **ਅਤਿ**- ਬਹੁਤ ।
[ਵੇਖੋ ੧੪੨੩]

**ਸੰਤਾਪੁ:** ਦੁਖ, ਦਿਲੀ-ਪੀੜਾ । ੧੪੨੫

**ਮਹਜਰੁ ਝੂਠਾ ਕੀਤੋਨੁ ਆਪਿ ॥ ਪਾਪੀ ਕਉ ਲਾਗਾ ਸੰਤਾਪੁ ॥੧॥**

ਗਉੜੀ, ਮਹਲਾ ੫, ੧੬੮, ਸਫ਼ਾ ੧੯੯

**ਅਰਥ:** ਵਾਹਿਗੁਰੂ ਨੇ ਆਪ (ਕਚਿਹਰੀ ਵਿਚ ਦਾਵੇਦਾਰਾਂ ਦੀ) ਅਰਜ਼ੀ ਝੁਠਲਾਈ । ਪਾਪੀਆਂ ਨੂੰ (ਝੂਠੇ ਦੋਸ਼ ਆਰੋਪਣ ਕਰ ਕੇ) ਦਿਲੀ-ਪੀੜਾ ਸਹਿਣੀ ਪਈ ।
**ਮਹਜਰੁ**- ਮਹਜਰਨਾਮਾ, ਬਾਦਸ਼ਾਹ ਦੇ ਹਜ਼ੂਰ ਗੁਰੂ-ਦੋਖੀਆਂ ਵਲੋਂ ਮਰਵਾਹੇ ਖੱਤ੍ਰੀਆਂ ਨੇ ਗੁਰੂ ਅਮਰਦਾਸ ਵਿਰੁੱਧ ਦਰਖਾਸਤ ਦਿੱਤੀ ਸੀ, ਜੋ ਝੂਠੀ ਸਾਬਤ ਹੋਈ ।
[ਵੇਖੋ ੧੪੧੯]

**ਸੰਤਾਪੁ:** ਅੰਦਰ ਦੀ ਜਲਣ, ਵੈਰ-ਵਿਰੋਧ । ੧੪੨੬

**ਸੁਖ ਨਿਧਾਨ ਨਾਮੁ ਪ੍ਰਭ ਤੁਮਰਾ ਏਹੁ ਅਬਿਨਾਸੀ ਮੰਤ੍ਰੁ ਲੀਓ ॥**
**ਕਰਿ ਕਿਰਪਾ ਮੋਹਿ ਸਤਿਗੁਰਿ ਦੀਨਾ ਤਾਪੁ ਸੰਤਾਪੁ ਮੇਰਾ ਬੈਰੁ ਗੀਓ ॥੩॥**

ਆਸਾ, ਮਹਲਾ ੫, ੪੭, ਸਫ਼ਾ ੩੮੨

ਵੇਖੋ **'ਅਬਿਨਾਸੀ' ੨੮੧੨**

[ਵੇਖੋ ੧੪੧੯]

**ਸੰਤਾਪੁ:** ਕਸ਼ਟ ਝੱਲਣਾ । ੧੪੨੭

**ਮ: ੧॥ ਸੋ ਅਉਧੂਤੀ ਜੋ ਧੂਪੈ ਆਪੁ ॥**

**ਭਿਖਿਆ ਭੋਜਨੁ ਕਰੈ ਸੰਤਾਪੁ ॥...੨॥**
ਰਾਮ. (ਵਾਰ), ਮਹਲਾ ੩, ਪਉੜੀ ੧੨, ਸਫ਼ਾ ੯੫੨
ਵੇਖੋ '**ਅਉਹਠ**' ੧੩੫੭
[ਵੇਖੋ ੧੪੧੯]

**ਸੰਤਾਪੇ**: ਕਲੇਸ਼ । ੧੪੨੮
**ਸਚਾ ਸਾਹਿਬੁ ਸਚੀ ਨਾਈ ॥ ਗੁਰਪਰਸਾਦਿ ਤਿਸੁ ਸਦਾ ਧਿਆਈ ॥**
**ਜਨਮ ਮਰਣ ਭੈ ਕਾਟੇ ਮੋਹਾ ਬਿਨਸੇ ਸੋਗ ਸੰਤਾਪੇ ਜੀਉ ॥੩॥**
ਮਾਝ, ਮਹਲਾ ੩, ੩੪, ਸਫ਼ਾ ੧੦੪
**ਅਰਥ**: ਵਾਹਿਗੁਰੂ ਸਦਾ ਰਹਿਣ ਵਾਲਾ ਹੈ ਅਤੇ ਉਸ ਦਾ ਨਾਮ ਵੀ ਸਦੀਵੀ ਹੈ । ਗੁਰੂ ਦੀ ਕ੍ਰਿਪਾ ਨਾਲ ਮੈਂ ਹਮੇਸ਼ਾ ਉਸ ਨੂੰ ਯਾਦ ਰਖਦਾ ਹਾਂ । (ਯਾਦ ਰਖਣ ਕਰ ਕੇ) ਮੇਰਾ ਜੀਵਨ ਨਾਲ ਮੋਹ ਅਤੇ ਮੌਤ ਦਾ ਸਹਿਮ ਕੱਟਿਆ ਗਿਆ ਹੈ, ਦੁਖ-ਕਲੇਸ਼ ਵੀ ਨਸ਼ਟ ਹੋ ਗਏ ਹਨ ।
**ਸਚਾ**- ਨਾਸ਼-ਰਹਿਤ । **ਸਚੀ ਨਾਈ**- ਅਬਿਨਾਸ਼ੀ ਨਾਮ ਕਰਕੇ । **ਧਿਆਈ**- ਯਾਦ ਰਖਦਾ ਹਾਂ ।
[ਵੇਖੋ ੧੪੧੯]

**ਸੰਤਾਪੈ**: ਸਤਾਂਦਾ, ਤੰਗ ਕਰਦਾ । ੧੪੨੯
**ਕਉਡੀ ਬਦਲੈ ਜਨਮੁ ਗਵਾਇਆ ਚੀਨਸਿ ਨਾਹੀ ਆਪੈ ॥**
**ਗੁਰਮੁਖਿ ਹੋਵੈ ਤਾ ਏਕੋ ਜਾਣੈ ਹਉਮੈ ਦੁਖੁ ਨ ਸੰਤਾਪੈ ॥੧॥**
ਸੂਹੀ (ਅਸ.), ਮਹਲਾ ੩, ੧, ਸਫ਼ਾ ੭੫੩
ਵੇਖੋ '**ਆਪੈ**' III-੫੮੨
[ਵੇਖੋ ੧੪੧੪]

**ਸੰਤਾਪੋ**: ਦੁਖ, ਕਸ਼ਟ । ੧੪੩੦
**ਕਉਨੁ ਕੋ ਪੂਤੁ ਪਿਤਾ ਕੋ ਕਾ ਕੋ ॥ ਕਉਨੁ ਮਰੈ ਕੋ ਦੇਇ ਸੰਤਾਪੋ ॥੧॥**
ਗਉੜੀ, ਕਬੀਰ, ੩੯, ਸਫ਼ਾ ੩੩੧
**ਅਰਥ**: ਕੌਣ ਕਿਸ ਦਾ ਪੁੱਤਰ ਹੈ ? ਕੌਣ ਕਿਸ ਦਾ ਪਿਓ ? ਮਰਦਾ ਕੌਣ ਹੈ ਅਤੇ ਕਸ਼ਟ ਕੌਣ ਦਿੰਦਾ ਹੈ ?
**ਕਉਨੁ ਕੋ**- ਕੌਣ ਕਿਸ ਦਾ । **ਕੋ**- ਕੌਣ । **ਕਾ ਕੋ**- ਕਿਸ ਦਾ ।
[ਵੇਖੋ ੧੪੧੯]

**ਸੰਤਾਵਹਿ**: ਤੰਗ ਕਰਦੇ ਹਨ । ੧੪੩੧
**ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ ॥**
**ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ ਆਇਓ ਸਰਨਿ ਤੁਹਾਰੇ ॥੧॥**
ਗਉੜੀ, ਮਹਲਾ ੫, ੧੨੫, ਸਫ਼ਾ ੨੦੬
**ਅਰਥ**: ਹੇ ਰਖਿਆ ਕਰਨ ਵਾਲੇ (ਵਾਹਿਗੁਰੂ) ! ਮੇਰੀ ਰਖਿਆ ਕਰੋ ! ਮੈਂ ਇਕੱਲਾ ਕਮਜ਼ੋਰ ਜਿਹਾ ਵਿਅਕਤੀ ਹਾਂ ਅਤੇ (ਮੇਰਾ ਮੁਕਾਬਲਾ) ਪੰਜ (ਕਾਮਾਦਿ) ਖਰੂਦੀਆਂ ਨਾਲ ਹੈ । ਮੈਂ ਤੁਹਾਡੀ ਸ਼ਰਣ ਆਇਆ ਹਾਂ, ਕਿਉਂਕਿ ਇਹ ਦੁਖ ਦਿੰਦੇ ਹਨ, ਬਹੁਤ ਤੰਗ ਕਰਦੇ ਹਨ ।
**ਬਿਖਾਦੀ**- ਖਰੂਦੀ ਕਾਮਾਦਿ । **ਏਕੁ ਗਰੀਬਾ**- ਇਕੱਲਾ ਕਮਜ਼ੋਰ ਵਿਅਕਤੀ । **ਖੇਦੁ ਕਰਹਿ**- ਦੁਖ ਦਿੰਦੇ ਹਨ । **ਅਰੁ**- ਅਤੇ ।
[ਵੇਖੋ ੧੪੧੪]

**ਸੰਤਾਵਤ**: ਕਸ਼ਟ ਦਿੰਦੇ ਸਨ । ੧੪੩੨
**ਜੋਇ ਦੂਤ ਮੋਹਿ ਬਹੁਤੁ ਸੰਤਾਵਤ ਤੇ ਭਇਆਨਕ ਭਇਆ ॥**
**ਕਰਹਿ ਬੇਨਤੀ ਰਾਖੁ ਠਾਕੁਰ ਤੇ ਹਮ ਤੇਰੀ ਸਰਨਇਆ ॥੨॥**
ਸੋਰਠਿ, ਮਹਲਾ ੫, ੧੪, ਸਫ਼ਾ ੬੧੨
**ਅਰਥ**: ਜਿਹੜੇ ਪੰਜ ਕਾਮਾਦਿ ਮੈਨੂੰ ਬਹੁਤ ਕਸ਼ਟ ਦਿੰਦੇ ਸਨ, ਉਹ ਹੁਣ (ਮੇਰੇ ਤੋਂ) ਬਹੁਤ ਭੈ-ਭੀਤ ਹਨ । (ਮੇਰੇ ਅੱਗੇ) ਬੇਨਤੀ ਕਰਦੇ ਹਨ ਕਿ ਅਸੀਂ ਤਾਂ ਤੇਰੀ ਸ਼ਰਨ ਵਿਚ ਹਾਂ, ਸਾਡੀ ਰੱਬ (ਦੀ ਮਾਰ ਤੋਂ) ਰਾਖੀ ਕਰੋ ।
**ਜੋਇ**- ਜਿਹੜੇ । **ਦੂਤੁ**- ਕਾਮਾਦਿ ਦੁਸ਼ਟ । **ਭਇਆਨਕ**- ਭੈਅ-ਭੀਤ, ਡਰੇ ਹੋਏ । **ਰਾਖੁ ਠਾਕੁਰ ਤੇ**- ਰੱਬ (ਦੀ ਮਾਰ) ਤੋਂ ਬਚਾ ਲੈ । **ਸਰਨਇਆ**- ਸ਼ਰਨ ਵਿਚ ਹਾਂ ।
[ਵੇਖੋ ੧੪੧੪]

**ਸੰਤਾਵੈ**: ਸਤਾਂਦਾ, ਤੰਗ ਕਰਦਾ । ੧੪੩੩
**ਜਾ ਕੋ ਰੇ ਕਰਮੁ ਭਲਾ ਤਿਨਿ ਓਟ ਗਹੀ ਸੰਤ ਪਲਾ**
**ਤਿਨ ਨਾਹੀ ਰੇ ਜਮੁ ਸੰਤਾਵੈ ਸਾਧੂ ਕੀ ਸੰਗਨਾ ॥**
**ਪਾਇਓ ਰੇ ਪਰਮ ਨਿਧਾਨੁ ਮਿਟਿਓ ਹੈ ਅਭਿਮਾਨੁ**
**ਏਕੈ ਨਿਰੰਕਾਰ ਨਾਨਕ ਮਨੁ ਲਗਨਾ ॥੨॥**
ਧਨਾ., ਮਹਲਾ ੫, ੩੦, ਸਫ਼ਾ ੬੭੮-੭੯
ਵੇਖੋ '**ਸੰਤ ਪਲਾ**' III-੧੩੯੫
[ਵੇਖੋ ੧੪੧੪]

**ਸੰਤਿ**: ਗੁਰੂ ਨੇ । ੧੪੩੪
**ਜਗੁ ਐਸਾ ਮੋਹਿ ਗੁਰਹਿ ਦਿਖਾਇਓ**
**ਤਉ ਸਰਣਿ ਪਰਿਓ ਤਜਿ ਗਰਬਸੁਆ ॥**
**ਮਾਰਗੁ ਪ੍ਰਭ ਕੋ ਸੰਤਿ ਬਤਾਇਓ**
**ਦ੍ਰਿੜੀ ਨਾਨਕ ਦਾਸ ਭਗਤਿ ਹਰਿ ਜਸੁਆ ॥੪॥**
ਗਉੜੀ, ਮਹਲਾ ੫, ੧੨੭, ਸਫ਼ਾ ੨੦੬
**ਅਰਥ**: ਸੰਸਾਰ ਇਹੋ-ਜਿਹਾ ਮੋਹ ਹੈ, ਗੁਰੂ ਨੇ ਪ੍ਰਤੱਖ ਵਿਖਾ ਦਿੱਤਾ ਹੈ, ਤਾਂ ਹੀ ਮੈਂ ਅਭਿਮਾਨ ਛਡ ਕੇ (ਗੁਰੂ ਦੀ) ਸ਼ਰਨ ਵਿਚ ਆਇਆ ਹਾਂ । ਗੁਰੂ ਨੇ ਮੈਨੂੰ ਵਾਹਿਗੁਰੂ (ਦੇ ਮਿਲਣ) ਦਾ ਰਾਹ ਦਰਸਾ ਦਿੱਤਾ ਹੈ । ਆਖ ਨਾਨਕ ! ਮੈਂ ਸੇਵਕ ਬਣ ਕੇ ਵਾਹਿਗੁਰੂ ਦਾ ਜਸ ਗਾਂਦਾ ਹਾਂ, ਤੇ (ਮਨ ਵਿਚ) ਭਗਤੀ ਨੂੰ ਪਕਾ ਕਰਦਾ ਹਾਂ ।
**ਗੁਰਹਿ**- ਗੁਰੂ ਨੇ । **ਤਜਿ**- ਤਿਆਗ ਕੇ । **ਗਰਬਸੁਆ**- ਅਹੰਕਾਰ, ਅਭਿਮਾਨ । **ਜਸੁਆ**- ਜਸ, ਕੀਰਤੀ ।
[ਵੇਖੋ ੧੩੭੮]

**ਸੰਤੀ:** ਸੰਤਾਂ ਨੇ । ੧੪੩੫

**ਸਹਜ ਸੁਖ ਆਨੰਦ ਨਾਮ ਰਸ**
**ਹਰਿ ਸੰਤੀ ਮੰਗਲੁ ਗਾਇਆ ॥**
**ਸਫਲ ਦਰਸਨੁ ਭੇਟਿਓ ਗੁਰ ਨਾਨਕ**
**ਤਾ ਮਨਿ ਤਨਿ ਹਰਿ ਹਰਿ ਧਿਆਇਆ ॥੪॥**

ਸੂਹੀ, ਮਹਲਾ ੫, ੪੯, ਸਫ਼ਾ ੭੮੭

**ਅਰਥ:** ਵਾਹਿਗੁਰੂ ਦੇ ਸੰਤਾਂ ਨੇ (ਉਸ ਦੀ ਸਿਫ਼ਤ ਦੇ) ਸੁਖਦਾਈ ਗੀਤ ਗਾਏ, ਜਿਸ ਤੋਂ ਨਿਰਵਿਘਨ ਸੁਖ, ਆਤਮਿਕ ਸਵਾਦ ਅਤੇ ਨਾਮ-ਸਿਮਰਨ ਵਿਚ ਲੀਨਤਾ ਮਿਲ ਗਈ । ਹੇ ਨਾਨਕ ! ਜਦੋਂ (ਸੇਵਕ ਸਿੱਖਾਂ ਨੇ) ਸਤਿਗੁਰੂ ਦੇ ਸਦਾ ਕਲਿਆਣਕਾਰੀ ਦਰਸ਼ਨ ਕੀਤੇ, ਤਾਂ ਉਹ ਮਨ ਅਤੇ ਸਰੀਰ ਕਰ ਕੇ ਪਰਮੇਸ਼ਰ ਦੀ ਆਰਾਧਨਾ ਵਿਚ ਲਗ ਗਏ ।
[ਵੇਖੋ ੧੩੭੮]

**ਸੰਤੀ:** ਗੁਰਸਿੱਖਾਂ ਨੇ । ੧੪੩੬

**ਸਲੋਕੁ ਮ: ੩॥ ਇਸੁ ਜਗ ਮਹਿ ਸੰਤੀ ਧਨੁ ਖਟਿਆ**
**ਜਿਨਾ ਸਤਿਗੁਰੁ ਮਿਲਿਆ ਪ੍ਰਭੁ ਆਇ ॥**
**ਸਤਿਗੁਰਿ ਸਚੁ ਦ੍ਰਿੜਾਇਆ**
**ਇਸੁ ਧਨ ਕੀ ਕੀਮਤਿ ਕਹੀ ਨ ਜਾਈ ॥...੧॥**

ਮਾਰੂ (ਵਾਰ), ਮਹਲਾ ੩, ਪਉੜੀ ੧੨, ਸਫ਼ਾ ੧੦੯੨

**ਅਰਥ:** ਇਸ ਦੁਨੀਆ ਵਿਚ (ਆ ਕੇ) ਉਨ੍ਹਾਂ ਗੁਰਸਿੱਖਾਂ ਨੇ (ਨਾਮ) ਧਨ ਦੀ ਕਮਾਈ ਕੀਤੀ ਹੈ, ਜਿਨ੍ਹਾਂ ਨੂੰ ਪਰਮਾਤਮਾ (ਵਰਗਾ ਉੱਚਾ) ਸਤਿਗੁਰੂ ਕ੍ਰਿਪਾ ਕਰ ਕੇ ਮਿਲ ਪਿਆ । ਸਤਿਗੁਰੂ ਨੇ ਉਨ੍ਹਾਂ ਦੇ ਹਿਰਦੇ ਵਿਚ ਸੱਚ ਟਿਕਾ ਦਿੱਤਾ । ਇਸ (ਸੱਚ ਰੂਪੀ) ਦੌਲਤ ਦੀ ਕੋਈ ਕੀਮਤ ਬਿਆਨ ਨਹੀਂ ਹੋ ਸਕਦੀ ।
[ਵੇਖੋ ੧੩੭੮]

**ਸੰਤੁ:** ਗੁਰੂ, ਸਤਿਗੁਰੂ । ੧੪੩੭

**ਹਰਿ ਕਾ ਸੰਤੁ ਸਤਗੁਰੁ ਸਤਪੁਰਖਾ ਜੋ ਬੋਲੈ ਹਰਿ ਹਰਿ ਬਾਨੀ ॥**
**ਜੋ ਜੋ ਕਹੈ ਸੁਣੈ ਸੋ ਮੁਕਤਾ ਹਮ ਤਿਸ ਕੈ ਸਦ ਕੁਰਬਾਨੀ ॥੧॥**

ਧਨਾ., ਮਹਲਾ ੪, ੩, ਸਫ਼ਾ ੬੬੭

**ਅਰਥ:** ਹੇ ਭਾਈ ! ਪਰਮਾਤਮਾ ਦਾ (ਅਸਲ) ਸੰਤ ਸੱਚ ਵਿਚ ਵਿਲੀਨ ਹੋਇਆ ਵੱਡਾ-ਪੁਰਖ ਸਤਿਗੁਰੂ (ਹੀ) ਹੈ, ਜਿਹੜਾ ਰੱਬੀ ਬਾਣੀ ਉਪਦੇਸ਼ਦਾ ਹੈ (ਭਾਵ ਜੋ ਦੈਵੀ ਬਾਣੀ ਧੁਰੋਂ ਲਿਆ ਕੇ ਪ੍ਰਗਟ ਕਰਨ ਦੇ ਸਮਰਥ ਹੈ) । ਜੋ ਵੀ ਵਿਅਕਤੀ ਇਸ ਇਲਹਾਮੀ ਬਾਣੀ ਨੂੰ ਪੜ੍ਹਦਾ ਜਾਂ ਸੁਣਦਾ ਹੈ, ਉਹ ਮੁਕਤ ਹੋ ਜਾਂਦਾ ਹੈ, (ਗੁਰੂ ਸਾਹਿਬ ਕਹਿੰਦੇ ਹਨ) ਅਸੀਂ ਅਜਿਹੇ (ਗੁਰੂ ਸੰਤ) ਦੇ ਸਦਾ ਬਲਿਹਾਰ ਹਾਂ ।

**ਨੋਟ:** ਇਨ੍ਹਾਂ ਤੁਕਾਂ ਵਿਚ 'ਸੰਤ' ਪਦ ਨੂੰ ਪ੍ਰਭਾਸ਼ਿਤ ਕਰ ਕੇ ਸੰਤ ਸੱਚੇ ਸਤਿਗੁਰੂ ਨੂੰ ਮੰਨਿਆ ਹੈ ਅਤੇ ਇਹ ਸ਼ਰਤ ਲਾ ਦਿੱਤੀ ਹੈ ਕਿ ਸੰਤ ਉਹ ਹੀ ਹੈ, ਜੋ ਕਲਿਆਣਕਾਰੀ ਰੱਬੀ ਬਾਣੀ ਲਿਆਵੇ । ਇਸ ਕਸੌਟੀ ਅਨੁਸਾਰ ਸਿੱਖ ਧਰਮ ਵਿਚ ਗੁਰੂ ਨਾਨਕ ਦੀਆਂ ਦਸ ਪਾਤਸ਼ਾਹੀਆਂ ਹੀ ਅਸਲ ਸੰਤ ਹਨ । ਹੋਰ ਸਭ ਸਿੱਖ ਹਨ, ਸੰਤ ਨਹੀਂ ।
[ਵੇਖੋ ੧੩੭੮]

**ਸੰਤੁ:** ਗੁਰਸਿੱਖ, ਸੰਤ । ੧੪੩੮

**ਸਲੋਕ ਮ: ੫॥**
**ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥**
**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥੧॥**

ਗਉੜੀ (ਵਾਰ), ਮਹਲਾ ੫, ਪਉੜੀ ੮, ਸਫ਼ਾ ੩੧੯

**ਅਰਥ:** ਜੋ ਵਿਅਕਤੀ (ਗੁਰੂ ਤੋਂ ਪ੍ਰਾਪਤ) ਪਰਮਾਤਮਾ ਦੇ ਨਾਮ-ਰੂਪੀ ਮੰਤ੍ਰ ਨੂੰ ਸਵਾਸ ਲੈਂਦਿਆਂ ਅਤੇ ਭੋਜਨ ਕਰਦਿਆਂ (ਭਾਵ ਹਰ ਪਲ) ਨਾ ਵਿਸਾਰੇ । ਹੇ ਨਾਨਕ ! ਉਸੇ ਗੁਰਸਿੱਖ ਦੇ ਜੀਵਨ ਨੂੰ ਸ਼ਾਬਾਸ਼ ਹੈ, ਉਹੀ (ਗੁਰਸਿੱਖ) ਸੰਪੂਰਣ ਸੰਤ ਹੈ ।
[ਵੇਖੋ ੧੩੭੮]

**ਸੰਤੁਸਟੁ:** ਖ਼ੁਸ਼, ਤ੍ਰਿਪਤ, ਸ਼ਾਂਤ । ੧੪੩੯

**ਹਰਿ ਪੜੁ ਹਰਿ ਲਿਖੁ ਹਰਿ ਜਪਿ ਹਰਿ ਗਾਉ**
**ਹਰਿ ਭਉਜਲੁ ਪਾਰਿ ਉਤਾਰੀ ॥**
**ਮਨਿ ਬਚਨਿ ਰਿਦੈ ਧਿਆਇ ਹਰਿ ਹੋਇ ਸੰਤੁਸਟੁ**
**ਇਵ ਭਣੁ ਹਰਿ ਨਾਮੁ ਮੁਰਾਰੀ ॥੧॥**

ਧਨਾ. (ਦੁਪਦੇ), ਮਹਲਾ ੪, ੯, ਸਫ਼ਾ ੬੬੯

**ਅਰਥ:** (ਹੇ ਮਨੁੱਖ !) ਵਾਹਿਗੁਰੂ ਦਾ ਨਾਮ ਪੜ੍ਹ, ਨਾਮ ਨੂੰ ਹੀ ਲਿਖ, ਨਾਮ ਨੂੰ ਜਪ ਅਤੇ ਨਾਮ ਨੂੰ ਗਾ । ਮਨ ਅਤੇ ਬਚਨ ਕਰ ਕੇ ਹਿਰਦੇ ਵਿਚ ਪਰਮੇਸ਼ਰ ਨੂੰ ਧਿਆਈਏ ਤਾਂ ਸੰਤੁਸ਼ਟ ਹੋ ਜਾਈਦਾ ਹੈ । ਇਸ ਤਰ੍ਹਾਂ ਪਰਮਾਤਮਾ ਦਾ ਉਚਾਰਣ ਕਰ ।

[ਸੰਸ. सन्तुष्टि: (ਸਨੑਤੁਸ਼ਟਿ:) सम्+तुष्+क्तिन् : ਪੂਰਨ ਸੰਤੋਖ, ਅਤਿ ਪ੍ਰਸੰਨ, ਬਹੁਤ ਖ਼ੁਸ਼ ।
ਪ੍ਰਾ. संतुट्ठ (ਸੰਤੁਟਠੑ) : ਸੰਤੋਖ-ਪ੍ਰਾਪਤ ।]

**ਸੰਤੁਸਟੁ:** ਪ੍ਰਸੰਨ, ਮਿਹਰਬਾਨ । ੧੪੪੦

**ਜਿਨਾ ਗੁਰਸਿਖਾ ਕਉ ਹਰਿ ਸੰਤੁਸਟੁ ਹੈ ਤਿਨੀ ਸਤਿਗੁਰ ਕੀ ਗਲ ਮੰਨੀ ॥**
**ਜੋ ਗੁਰਮੁਖਿ ਨਾਮੁ ਧਿਆਇਦੇ ਤਿਨੀ ਚੜੀ ਚਵਗਣਿ ਵੰਨੀ ॥**

ਵਡ. (ਵਾਰ), ਮਹਲਾ ੪, ਪਉੜੀ ੧੨, ਸਫ਼ਾ ੫੯੧

**ਅਰਥ:** ਜਿਨ੍ਹਾਂ ਗੁਰਮੁਖ ਸਿੱਖਾਂ ਉਤੇ ਵਾਹਿਗੁਰੂ ਮਿਹਰਬਾਨ ਹੋ ਜਾਂਦਾ ਹੈ, ਉਹ ਸਤਿਗੁਰੂ ਦੇ ਹੁਕਮ ਦੀ ਪਾਲਣਾ ਕਰਦੇ ਹਨ । (ਗੁਰੂ ਦੇ ਦਰਸਾਏ ਰਸਤੇ ਤੇ ਚਲਦਿਆਂ) ਜਿਹੜੇ ਗੁਰੂ ਦੇ ਸਿੱਖ ਵਾਹਿਗੁਰੂ ਦਾ ਨਾਮ ਜਪਦੇ ਹਨ, ਉਨ੍ਹਾਂ ਦਾ ਵਾਹਿਗੁਰੂ ਨਾਲ ਪਿਆਰ ਚਾਰ ਗੁਣਾਂ ਹੋ ਜਾਂਦਾ ਹੈ (ਭਾਵ ਰੱਬ ਦੀ ਪ੍ਰੀਤ ਅਸਾਧਾਰਨ ਤੌਰ ਤੇ ਵਧਦੀ ਜਾਂਦੀ ਹੈ) ।
**ਚਵਗਣਿ**- ਚਾਰ ਗੁਣਾਂ । **ਵੰਨੀ**- ਰੰਗਤ, ਪਿਆਰ ।
[ਵੇਖੋ ੧੪੩੯]

**ਸੰਤੈ:** ਸੰਤ ਨੂੰ । ੧੪੪੧

**ਸੰਤਨ ਸੰਤ ਸਾਧ ਮਿਲਿ ਰਹੀਐ ਗੁਣ ਬੋਲਹਿ ਪਰਉਪਕਾਰੇ ॥**
**ਸੰਤੈ ਸੰਤੁ ਮਿਲੈ ਮਨੁ ਬਿਗਸੈ ਜਿਉ ਜਲ ਮਿਲਿ ਕਮਲ ਸਵਾਰੇ ॥੬॥**

ਨਟ. (ਅਸ.), ਮਹਲਾ ੪, ਸਫ਼ਾ ੯੮੩

**ਅਰਥ:** ਸੰਤਾਂ (ਸਿੱਖਾਂ) ਦੇ ਸੰਤ (ਭਾਵ ਗੁਰੂ) ਰੂਪੀ ਸਾਧੂ ਦੀ ਸੰਗਤ ਵਿਚ ਲੀਨ ਹੋਣਾ ਚਾਹੀਦਾ ਹੈ (ਕਿਉਂਕਿ ਗੁਰੂ) ਅਜਿਹੇ ਗੁਣਾਂ ਦਾ ਬਿਆਨ ਕਰਦਾ ਹੈ, ਜੋ (ਮਨੁੱਖਤਾ ਲਈ) ਕਲਿਆਣਕਾਰੀ ਹੁੰਦੇ ਹਨ । ਸੰਤ (ਸਿੱਖਾਂ) ਨੂੰ ਗੁਰੂ-ਸੰਤ ਨਾਲ ਮਿਲ ਕੇ ਮਨ ਦਾ ਅਜਿਹਾ ਖੇੜਾ ਮਿਲਦਾ ਹੈ, ਜਿਵੇਂ ਜਲ ਦੇ ਮਿਲਾਪ ਨਾਲ ਕਮਲ ਖਿੜ ਪੈਂਦੇ ਹਨ ।

**ਸੰਤਨ ਸੰਤ-** ਸੰਤਾਂ ਦੇ ਸੰਤ ; ਭਾਵ ਸੰਤ ਰੂਪ ਗੁਰਸਿੱਖਾਂ ਦੇ ਗੁਰੂ । **ਪਰਉਪਕਾਰੇ-** ਕਲਿਆਣਕਾਰੀ । **ਕਮਲ ਸਵਾਰੇ-** ਕਮਲ ਖਿੜ ਪੈਂਦੇ ਹਨ ।

[ਵੇਖੋ ੧੩੭੮]

**ਸੰਤੋ:** ਰੱਬ ਦੇ ਪਿਆਰਿਓ । ੧੪੪੨

**ਕੋਈ ਆਵੈ ਸੰਤੋ ਹਰਿ ਕਾ ਜਨੁ ਸੰਤੋ ਮੇਰਾ ਪ੍ਰੀਤਮ ਜਨੁ ਸੰਤੋ**
**ਮੋਹਿ ਮਾਰਗੁ ਦਿਖਲਾਵੈ ॥**
**ਤਿਸੁ ਜਨ ਕੇ ਹਉ ਮਲਿ ਮਲਿ ਧੋਵਾ ਪਾਉ ॥੧॥**

ਸਾਰਗ, ਮਹਲਾ ੪, ੧੦, ਸਫ਼ਾ ੧੨੦੧

**ਅਰਥ:** ਹੇ ਰੱਬ ਦੇ ਪਿਆਰਿਓ ! ਕੋਈ (ਪਰਮ-ਪੁਰਖ) ਆਣ ਮਿਲੇ । ਹੇ ਸ਼ਾਂਤ ਪੁਰਖੋ ! (ਕੋਈ) ਵਾਹਿਗੁਰੂ ਦਾ ਸੇਵਕ ਹੋਵੇ । ਹੇ ਗੁਰਮੁਖੋ ! (ਕੋਈ) ਰੱਬ ਦਾ ਸੇਵਕ ਪਿਆਰ ਕਰਨ ਵਾਲਾ (ਮੈਨੂੰ ਮਿਲੇ), ਜੋ (ਰੱਬ ਦੇ ਮਿਲਣ ਦਾ) ਰਸਤਾ ਵਿਖਾ ਦੇਵੇ । ਅਜਿਹੇ (ਵਾਹਿਗੁਰੂ ਦੇ) ਸੇਵਕ ਦੇ ਮੈਂ ਮਲ-ਮਲ ਕੇ ਚਰਨ ਧੋਵਾਂ ।

[ਵੇਖੋ ੧੩੭੮]

**ਸੰਤੋਸੁ:** ਸੰਤੋਖ, ਸਬਰ । ੧੪੪੩

**ਸਪੁ ਪਿੜਾਈ ਪਾਈਐ ਬਿਖੁ ਅੰਤਰਿ ਮਨਿ ਰੋਸੁ ॥**
**ਪੂਰਬਿ ਲਿਖਿਆ ਪਾਈਐ ਕਿਸ ਨੋ ਦੀਜੈ ਦੋਸੁ ॥**
**ਗੁਰਮੁਖਿ ਗਾਰੜੁ ਜੇ ਸੁਣੇ ਮੰਨੇ ਨਾਉ ਸੰਤੋਸੁ ॥੪॥**

ਮਾਰੂ (ਅਸ.), ਮਹਲਾ ੧, ੨, ਸਫ਼ਾ ੧੦੦੯

ਵੇਖੋ 'ਸਪੁ' III-੨੪੪੨

[ਸੰਸ. सन्तोष: (ਸਨ੍ਤੋਸ਼:) सम्+तुष्+घञ् : ਸ਼ਾਂਤੀ, ਤ੍ਰਿਪਤੀ, ਸਬਰ, ਪ੍ਰਸੰਨਤਾ, ਖ਼ੁਸ਼ੀ ।

ਪ੍ਰਾ. संतोस (ਸੰਤੋਸ) : ਤ੍ਰਿਪਤੀ, ਸੰਤੋਖ, ਲੋਭ ਦਾ ਅਭਾਵ ।]

**ਨੋਟ:** 'ਸੰਤੋਖ' ਮਨ ਦੀ ਉਹ ਬਿਰਤੀ ਜਾਂ ਅਵਸਥਾ ਹੈ, ਜਿਸ ਵਿਚ ਮਨੁੱਖ ਆਪਣੀ ਵਰਤਮਾਨ ਦਸ਼ਾ ਵਿਚ ਹੀ ਪੂਰਨ ਸੁਖ ਅਨੁਭਵ ਕਰਦਾ ਹੋਇਆ ਤ੍ਰਿਪਤ ਰਹਿੰਦਾ ਹੈ । ਭਾਰਤੀ ਦਰਸ਼ਨ ਅਤੇ ਸੰਸਕ੍ਰਿਤੀ ਵਿਚ 'ਸੰਤੋਖ' ਨੂੰ ਸਦਾ ਮਹੱਤਵ ਦਿੱਤਾ ਜਾਂਦਾ ਰਿਹਾ ਹੈ । 'ਪਾਤੰਜਲ ਯੋਗਸੂਤ੍ਰ' ਅਨੁਸਾਰ ਅਸ਼ਟਾਂਗ ਮਾਰਗ ਦੇ ਨਿਯਮਾਂ ਵਿਚ ਸੰਤੋਖ ਨੂੰ ਦੂਜਾ ਸਥਾਨ ਪ੍ਰਾਪਤ ਹੈ । ਉਥੇ ਇਸ ਤੋਂ ਭਾਵ ਹੈ ਕਰਤੱਵ ਕਰਮ ਦੀ ਪਾਲਨਾ ਕਰਦੇ ਹੋਇਆਂ, ਉਸ ਦਾ ਜੋ ਕੁਝ ਵੀ ਸਿੱਟਾ ਨਿਕਲੇ ਅਤੇ ਪ੍ਰਾਰਬਧ ਅਨੁਸਾਰ ਆਪਣੇ ਆਪ ਨੂੰ ਜੋ ਕੁਝ ਵੀ ਪ੍ਰਾਪਤ ਹੋਵੇ, ਉਸੇ ਵਿਚ ਤ੍ਰਿਪਤ ਰਹਿਣਾ ਅਤੇ ਕਿਸੇ ਪ੍ਰਕਾਰ ਦੀ ਕਾਮਨਾ, ਇੱਛਾ ਜਾਂ ਤ੍ਰਿਸ਼ਨਾ ਨਾ ਕਰਨਾ । ਧਿਆਨ ਰਹੇ ਕਿ ਗੁਰਬਾਣੀ ਵਿਚ 'ਸੰਤੋਖ' ਤੋਂ ਭਾਵ ਕਰਮਹੀਣਤਾ ਜਾਂ ਨਿਸ਼ਕਰਮਤਾ ਨਹੀਂ, ਸਗੋਂ ਉਹ ਅਵਸਥਾ ਹੈ ਜਦੋਂ ਭੌਤਿਕ ਪਦਾਰਥਾਂ ਨੂੰ ਚਾਹੁਣ ਦੀ ਕ੍ਰਿਆਸ਼ੀਲਤਾ ਆਪਣਾ ਰੁਖ ਅਧਿਆਤਮਿਕ ਪ੍ਰਾਪਤੀਆਂ ਵਲ ਮੋੜ ਲੈਂਦੀ ਹੈ । ਸੂਫ਼ੀ ਸਾਧਨਾ ਵਿਚ ਇਸ ਨੂੰ 'ਸਬਰ' ਸ਼ਬਦ ਦੁਆਰਾ ਅਭਿਵਿਅਕਤ ਕੀਤਾ ਗਿਆ ਹੈ ।

**ਸੰਤੋਖੰ:** ਸਬਰ, ਲੋਭ ਤਿਆਗ । ੧੪੪੪

**ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ॥**
**ਰੋਗੁ ਨ ਬਿਆਪੈ ਨਾ ਜਮ ਦੋਖੰ ॥**
**ਮੁਕਤ ਭਏ ਪ੍ਰਭ ਰੂਪ ਨ ਰੇਖੰ ॥੧॥**

ਗਉੜੀ (ਅਸ.), ਮਹਲਾ ੧, ੭, ਸਫ਼ਾ ੨੨੩

**ਅਰਥ:** (ਸਾਧਕ) ਦੂਜਿਆਂ ਦੀਆਂ ਭੁਲਾਂ ਮਾਫ਼ ਕਰਨ ਦਾ ਸੁਭਾਅ ਬਣਾਏ ਅਤੇ ਚੰਗੇ ਆਚਰਣ ਅਥਵਾ ਲੋਭ-ਤਿਆਗ ਦਾ ਸੰਕਲਪ ਲਵੇ । (ਅਜਿਹੇ ਸਾਧਕਾਂ ਨੂੰ ਕਾਮਾਦਿ) ਰੋਗ ਨਹੀਂ ਸਤਾਂਦੇ, ਨਾ ਹੀ ਮੌਤ ਦਾ ਸਹਿਮ ਦੁਖ ਦਿੰਦਾ ਹੈ । ਉਹ ਨਿਰਾਕਾਰ ਵਾਹਿਗੁਰੂ ਨਾਲ ਜੁੜ ਕੇ ਰੋਗ-ਸੋਗ ਤੋਂ ਮੁਕਤ ਹੋ ਜਾਂਦੇ ਹਨ ।

**ਗਹੀ-** ਧਾਰਨ ਕੀਤੀ । **ਬ੍ਰਤੁ-** ਸੰਕਲਪ । **ਸੀਲ-** ਸ਼ੁਭ ਆਚਰਣ । **ਨ ਬਿਆਪੈ-** ਲਗਦਾ ਨਹੀਂ । **ਜਮ ਦੋਖੰ-** ਮੌਤ ਦਾ ਦੁਖ ; ਭਾਵ ਮੌਤ ਦਾ ਸਹਿਮ ।

[ਵੇਖੋ ੧੪੪੩]

**ਸੰਤੋਖ:** ਸੰਤੋਖ, ਸਬਰ, ਲੋਭ-ਤਿਆਗ । ੧੪੪੫

**ਜਿਨ ਕਉ ਤੁਮ੍ ਹਰਿ ਮੇਲਹੁ ਸੁਆਮੀ ਤੇ ਨ੍ਾਏ ਸੰਤੋਖ ਗੁਰ ਸਰਾ ॥**
**ਦੁਰਮਤਿ ਮੈਲੁ ਗਈ ਹਰਿ ਭਜਿਆ ਜਨ ਨਾਨਕ ਪਾਰਿ ਪਰਾ ॥੪॥**

ਬਿਲਾ., ਮਹਲਾ ੪, ੩, ਸਫ਼ਾ ੭੯੯

**ਅਰਥ:** ਹੇ ਵਾਹਿਗੁਰੂ ! ਹੇ ਮਾਲਿਕ ! ਜਿਨ੍ਹਾਂ ਨੂੰ, ਤੁਸੀਂ ਮਿਲਾ ਲੈਂਦੇ ਹੋ, ਉਹ ਸੰਤੋਖ ਰੂਪੀ ਵੱਡੇ ਸਰੋਵਰ ਵਿਚ ਨਹਾਂਦੇ ਹਨ । ਅਕਾਲ-ਪੁਰਖ ਨੂੰ ਯਾਦ ਕਰਨ ਨਾਲ (ਮੇਰੀ ਵੀ) ਖੋਟੀ ਮਤ ਦੀ ਮੈਲ ਲਹਿ ਗਈ ਹੈ ਅਤੇ ਇੰਵ ਦਾਸ ਨਾਨਕ ਦਾ ਪਾਰ ਉਤਾਰਾ ਹੋ ਗਿਆ ਹੈ ।

**ਗੁਰ ਸਰਾ-** ਵੱਡਾ ਸਰ, ਸਰੋਵਰ ।

[ਵੇਖੋ ੧੪੪੩]

**ਸੰਤੋਖ (ਸਰਿ):** ਸੰਤੋਖ ਦੇ ਸਰੋਵਰ ਵਿਚ । ੧੪੪੬

**ਜਿਨ ਕਉ ਲਿਖਤੁ ਲਿਖੇ ਧੁਰਿ ਮਸਤਕਿ ਤੇ ਗੁਰ ਸੰਤੋਖ ਸਰਿ ਨਾਤੇ ॥**
**ਦੁਰਮਤਿ ਮੈਲੁ ਗਈ ਸਭ ਤਿਨ ਕੀ ਜੋ ਰਾਮ ਨਾਮ ਰੰਗਿ ਰਾਤੇ ॥੩॥**

ਗਉੜੀ (ਪੂਰਬੀ), ਮਹਲਾ ੪, ੪੮, ਸਫ਼ਾ ੧੬੯

**ਅਰਥ:** ਜਿਨ੍ਹਾਂ ਦੇ ਮੱਥੇ ਉਤੇ ਧੁਰੋਂ ਲਿਖਿਆ ਹੋਇਆ ਸੀ, ਉਨ੍ਹਾਂ ਨੇ

ਗੁਰੂ ਰੂਪੀ ਸੰਤੋਖ ਦੇ ਸਰੋਵਰ ਵਿਚ ਇਸ਼ਨਾਨ ਕੀਤਾ । ਉਨ੍ਹਾਂ ਦੀ ਦੁਰਮਤ ਰੂਪ ਮੈਲ ਲਹਿ ਗਈ (ਜੋ ਇਸ ਤਰ੍ਹਾਂ ਗੁਰੂ ਦੇ ਸਤਿਸੰਗ ਰਾਹੀਂ) ਰਾਮ-ਨਾਮ ਦੇ ਪਿਆਰ ਵਿਚ ਰੰਗੇ ਗਏ ।

[ਵੇਖੋ ੧੪੪੩]

**ਸੰਤੋਖਾ:** ਸਤ, ਸੰਤੋਖ, ੧੪੪੭
ਦਇਆ ਆਦਿ ਪੰਜ ਦੈਵੀ-ਗੁਣ ।

**ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ ॥...੨॥**

ਰਾਮ., ਮਹਲਾ ੫, ੮, ਸਫ਼ਾ ੮੮੫

**ਅਰਥ:** (ਇਥੇ ਭਲੇ ਕੀਰਤਨੀਏ ਦੀ ਰਹਿਣੀ ਦੱਸੀ ਗਈ ਹੈ)-

ਪੰਜ ਵਾਜੇ ਸੰਤੋਖ (ਆਦਿ ਪੰਜ ਗੁਣ) ਕਰੇ । (ਵਾਹਿਗੁਰੂ ਵਿਚ) ਲਿਵਲੀਨਤਾ ਦੀ ਸਰਗਮ ਬਣਾਵੇ ।

**ਸਾਤ ਸੁਰਾ**- ਸੰਗੀਤ ਦੀਆਂ ਸੱਤ ਸੁਰਾਂ :- **ਸ**, ਰੇ, ਗ, ਮ, ਪ, ਧ, ਨੀ ।

**ਪੰਜ ਗੁਣ**- ਸੰਤੋਖ, ਧੀਰਜ, ਧਰਮ, ਸਤ, ਵੀਚਾਰ ।

**ਲੈ**- ਲਯ, ਸੰਗੀਤਕ ਗਤੀ, ਲਿਵਲੀਨਤਾ, ਧਿਆਨ ਦੀ ਇਕਾਗਰਤਾ ।

**ਪੰਜ ਵਾਜੇ**- ੧. ਤਤ : ਤਾਰ ਅਤੇ ਤੰਦ ਦੇ ਵਜੇ ; ਸਿਤਾਰ ਰਬਾਬ ਆਦਿ ।
੨. ਵ੍ਰਿਤ : ਚੰਮ ਨਾਲ ਮੜ੍ਹੇ ਸਾਜ਼ ; ਮ੍ਰਿਦੰਗ. ਢੋਲ ਆਦਿ ।
੩. ਘਨ : ਧਾਤਾਂ ਦੇ ਬਣੇ ਵਾਜੇ ; ਘੰਟਾ, ਛੈਣਾ ਆਦਿ ।
੪. ਨਾਦ : ਜਿਨ੍ਹਾਂ ਵਿਚੋਂ ਹੱਥ ਦੀ ਠੋਕਰ ਨਾਲ ਸੁਰ ਜਾਂ ਤਾਲ ਪੈਦਾ ਹੋਵੇ ; ਘੜਾ ਆਦਿ ।
੫. ਸੁਖਿਰ : ਫੂਕ ਨਾਲ ਵਜਾਏ ਜਾਣ ਵਾਲੇ ਵਾਜੇ ; ਬੰਸਰੀ, ਸ਼ਹਿਨਾਈ ਆਦਿ ।

[ਵੇਖੋ ੧੪੪੩]

**ਸੰਤੋਖਾਏ:** ਸੰਤੋਖੀ ਹੋ ਗਿਆ । ੧੪੪੮

**ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ ॥**
**ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ ॥੨॥**

ਸੂਹੀ, ਮਹਲਾ ੫, ੪੧, ਸਫ਼ਾ ੭੪੫

ਵੇਖੋ '**ਓਢਿ ਕਾਮਰੀ**' ੮੭੭

[ਸੰਸ. सन्तोषणम् (ਸਨ੍ਤੋਸ਼ਣਮ੍) : सम्+तुष्+णिच्+ल्युट् : ਪ੍ਰਸੰਨ ਕਰਨਾ, ਤ੍ਰਿਪਤ ਕਰਨਾ, ਆਰਾਮ ਪਹੁੰਚਾਣਾ ।
सन्तोषित (ਸਨ੍ਤੋਸ਼ਿਤ) : ਸੰਤੁਸ਼ਟ ਕੀਤਾ ਹੋਇਆ ।
ਪ੍ਰਾ. संतोसिअ (ਸੰਤੋਸਿਅ) : ਸੰਤੁਸ਼ਟ ਕੀਤਾ ਹੋਇਆ ।]

**ਸੰਤੋਖਿ:** ਸੰਤੋਖ ਜਾਂ ਸਬਰ ਨਾਲ । ੧੪੪੯

**ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ ॥**
**ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ ॥...੨॥**

ਸਿਰੀ., ਮਹਲਾ ੧, ੧੦, ਸਫ਼ਾ ੧੭

**ਅਰਥ:** (ਹੇ ਸਤਿਸੰਗੀ ਭੈਣੋ !) ਜਿਨ੍ਹਾਂ ਵਾਹਿਗੁਰੂ ਪਾਇਆ ਹੈ, ਉਨ੍ਹਾਂ ਨੂੰ ਜਾ ਕੇ ਪੁੱਛੋ ਕਿ ਤੁਸੀਂ ਕਿਨ੍ਹਾਂ ਗੁਣਾਂ ਨਾਲ ਪਤੀ (ਪਰਮੇਸ਼ਰ) ਨੂੰ ਪ੍ਰਾਪਤ ਕੀਤਾ ਹੈ? (ਉਹ ਗੁਰਮੁਖ ਇਹੋ ਕਹਿਣਗੇ ਕਿ) ਮਨ ਦੀ ਸਥਿਰ ਅਵਸਥਾ, ਸਬਰ ਅਤੇ ਮਿੱਠੇ ਬੋਲਾਂ ਨਾਲ (ਅਸੀਂ ਆਪਣੇ) ਜੀਵਨ ਨੂੰ ਸ਼ਿੰਗਾਰਿਆ ਹੈ ।

**ਰਾਵਿਆ**- ਪਾਇਆ । **ਕਿਨੀ ਗੁਣੀ** - ਕਿਨ੍ਹਾਂ ਗੁਣਾਂ ਨਾਲ । **ਸੀਗਾਰੀਆ**- ਸ਼ਿੰਗਾਰਿਆ । **ਮਿਠਾ ਬੋਲਣੀ**- ਮਿੱਠੇ ਬੋਲਾਂ ਨਾਲ ।

[ਵੇਖੋ ੧੪੪੩]

**ਸੰਤੋਖਿਅਉ:** ਸੰਤੋਖ ਵਿਚ ਟਿਕਾਇਆ । ੧੪੫੦

**ਬਡਭਾਗੀ ਉਨਮਾਨਿਅਉ ਰਿਦਿ ਸਬਦੁ ਬਸਾਯਉ ॥**
**ਮਨੁ ਮਾਣਕੁ ਸੰਤੋਖਿਅਉ ਗੁਰਿ ਨਾਮੁ ਦ੍ਰਿੜਾਯਉ ॥**

ਸਵ., ਮਹਲੇ ੫ ਕੇ, ਕਲ੍ਯ ੨, ਸਫ਼ਾ ੧੪੦੭

ਵੇਖੋ '**ਉਨਮਾਨਿਅਉ**' ੩੮੭

[ਵੇਖੋ ੧੪੪੮]

**ਸੰਤੋਖਿਆ:** ਸੰਤੁਸ਼ਟ ਹੋਇਆ, ਤ੍ਰਿਪਤ, ੧੪੫੧
ਤ੍ਰਿਸ਼ਨਾ-ਮੁਕਤ, ਤ੍ਰਿਖਾ-ਰਹਿਤ ।

**ਅਖੀ ਸੰਤੋਖੀਆ ਏਕ ਲਿਵ ਲਾਇ ॥**
**ਮਨੁ ਸੰਤੋਖਿਆ ਦੂਜਾ ਭਾਉ ਗਵਾਇ ॥੨॥**

ਵਡ., ਮਹਲਾ ੩, ੭, ਸਫ਼ਾ ੫੬੦

ਵੇਖੋ '**ਅਖੀ**' ੧੭੭੭

[ਵੇਖੋ ੧੪੪੮]

**ਸੰਤੋਖੀ:** ਸੰਤੋਖ ਵਾਲੇ । ੧੪੫੨

**ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥**
**ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥**

ਜਪੁ, ਮਹਲਾ ੧, ੨੭, ਸਫ਼ਾ ੬

**ਅਰਥ:** ਹੇ ਵਾਹਿਗੁਰੂ ! ਬ੍ਰਹਮਚਾਰੀ, ਦਾਨ ਕਰਨ ਵਾਲੇ, ਸੰਤੋਖ ਵਾਲੇ ਅਤੇ ਪ੍ਰਚੰਡ ਸੂਰਬੀਰ ਸਾਰੇ (ਤੇਰੇ ਗੁਣ) ਗਾਂਦੇ ਹਨ ! ਗਿਆਨਵਾਨ ਅਤੇ (ਵੇਦਾਂ ਦਾ) ਅਧਿਐਨ ਕਰਨ ਵਾਲੇ ਮਹਾਰਿਸ਼ੀ ਯੁਗਾਂ-ਯੁਗਾਂਤਰਾਂ ਤੋਂ ਵੇਦਾਂ ਸਮੇਤ (ਤੇਰੇ ਗੁਣ) ਗਾਇਨ ਕਰਦੇ ਹਨ ।

**ਜਤੀ**- ਬ੍ਰਹਮਚਾਰੀ । **ਸਤੀ**- ਦਾਨੀ । **ਵੀਰ ਕਰਾਰੇ**- ਪ੍ਰਚੰਡ ਸੂਰਮੇ । **ਪੰਡਿਤ**- ਗਿਆਨਵਾਨ । **ਰਖੀਸਰ**- ਮਹਾਰਿਸ਼ੀ । **ਵੇਦਾ ਨਾਲੇ**- ਵੇਦਾਂ ਸਮੇਤ ।

[ਸੰਸ. संतोषिन् (ਸੰਤੋਸ਼ਿਨ੍) : ਸੰਤੋਖ ਕਰਨ ਵਾਲਾ ।
ਪ੍ਰਾ. संतोसि (ਸੰਤੋਸਿ) : ਸੰਤੋਖ ਕਰਨ ਵਾਲਾ, ਸੰਤੋਖੀ ।]

**ਸੰਤੋਖੀਅਹਿ:** ਰੱਜਦੇ । ੧੪੫੩

**ਸਲੋਕ ਮ: ੪॥...**
**ਦਿਤੈ ਕਿਤੈ ਨ ਸੰਤੋਖੀਅਹਿ ਅੰਤਰਿ ਤਿਸਨਾ ਬਹੁ ਅਗਿਆਨੁ ਅੰਧਾਰੁ ॥**

ਨਾਨਕ ਮਨਮੁਖਾ ਨਾਲੋ ਤੁਟੀ ਭਲੀ ਜਿਨ ਮਾਇਆ ਮੋਹ ਪਿਆਰੁ ॥੧॥

ਗਉੜੀ (ਵਾਰ), ਮਹਲਾ ੪, ਪਉੜੀ ੩੧, ਸਫ਼ਾ ੩੧੯

**ਅਰਥ:** ਉਨ੍ਹਾਂ (ਮਨਮੁਖਾਂ) ਦੇ ਅੰਦਰ ਅਗਿਆਨ ਦੇ ਘੁਪ ਹਨੇਰੇ ਕਾਰਨ ਤ੍ਰਿਸ਼ਨਾ ਹੈ ਅਤੇ ਉਨ੍ਹਾਂ ਨੂੰ ਕੁਝ ਵੀ ਦਿਓ, ਕਦੇ ਰੱਜਦੇ ਨਹੀਂ । ਹੇ ਨਾਨਕ ! (ਅਜਿਹੇ) ਮਨਮੁਖਾਂ ਨਾਲੋਂ ਸੰਬੰਧ-ਵਿਛੇਦ ਹੀ ਚੰਗਾ ਹੈ, ਜਿਨ੍ਹਾਂ ਦਾ ਪਿਆਰ ਸਿਰਫ਼ ਮਾਇਆ ਨਾਲ ਹੋਵੇ ।

ਤੁਟੀ- ਟੁੱਟੀ, ਟੁੱਟੇ ਸੰਬੰਧ ।

[ਵੇਖੋ ੧੪੪੮]

**ਸੰਤੋਖੀਅਨਿ:** ਰੱਜਦੇ । ੧੪੫੪

ਸਲੋਕ ਮ: ੩॥...

**ਦਿਤੈ ਕਿਤੈ ਨ ਸੰਤੋਖੀਅਨਿ ਅੰਤਰਿ ਤ੍ਰਿਸਨਾ ਬਹੁਤੁ ਅਗ੍ਹਾਨੁ ਅੰਧਾਰੁ ॥**
**ਨਾਨਕ ਮਨਮੁਖਾ ਨਾਲਹੁ ਤੁਟੀਆ ਭਲੀ ਜਿਨਾ ਮਾਇਆ ਮੋਹਿ ਪਿਆਰੁ ॥੧॥**

ਬਿਹਾ. (ਵਾਰ), ਮਹਲਾ ੪, ਪਉੜੀ ੨, ਸਫ਼ਾ ੫੪੯

ਵੇਖੋ 'ਸੰਤੋਖੀਅਹਿ' III-੧੪੫੩

[ਵੇਖੋ ੧੪੪੮]

**ਸੰਤੋਖੀਆਂ:** ਸੰਤੋਖ ਕਰਨ ਵਾਲਿਆਂ ਨੂੰ । ੧੪੫੫

**ਜਿਨ੍ਹੀ ਸੋ ਸਾਲਾਹਿਆ ਪਿਆਰੇ ਹਉ ਤਿਨ੍ ਬਲਿਹਾਰੈ ਜਾਉ ॥**
**ਨਾਉ ਮਿਲੈ ਸੰਤੋਖੀਆਂ ਪਿਆਰੇ ਨਦਰੀ ਮੇਲਿ ਮਿਲਾਉ ॥੭॥**

ਸੋਰਠਿ (ਅਸ.), ਮਹਲਾ ੧, ੩, ਸਫ਼ਾ ੬੩੬

**ਅਰਥ:** ਹੇ ਪਿਆਰੇ ! ਜਿਨ੍ਹਾਂ ਨੇ ਉਸ (ਵਾਹਿਗੁਰੂ) ਨੂੰ ਵਡਿਆਇਆ ਹੈ, ਮੈਂ ਉਨ੍ਹਾਂ ਤੋਂ ਕੁਰਬਾਣ ਜਾਂਦਾ ਹਾਂ । ਸੰਤੋਖ ਕਰਨ ਵਾਲਿਆਂ ਨੂੰ ਨਾਮ ਮਿਲਦਾ ਹੈ । ਹੇ ਪਿਆਰੇ ! (ਮੈਂ ਵੀ) ਬਖ਼ਸ਼ਿੰਦ (ਪਰਮਾਤਮਾ) ਦੀ ਕ੍ਰਿਪਾ ਰਾਹੀਂ (ਨਾਮ ਵਿਚ) ਲੀਨ ਹੋ ਜਾਵਾਂ (ਇਹ ਮੇਰੀ ਪ੍ਰਬਲ ਇੱਛਾ ਹੈ) ।

ਸੋ- ਉਹ, ਉਸ ਨੂੰ ।

[ਵੇਖੋ ੧੪੫੨]

**ਸੰਤੋਖੀਆ:** ਸੰਤੁਸ਼ਟ, ਤ੍ਰਿਪਤ । ੧੪੫੬

**ਗੁਰਮੁਖਿ ਜਿਨ੍ਹੀ ਜਾਣਿਆ ਤਿਨ ਕੀਚੈ ਸਾਬਾਸਿ ॥**
**ਸਚੇ ਸੇਤੀ ਰਲਿ ਮਿਲੇ ਸਚੇ ਗੁਣ ਪਰਗਾਸਿ ॥**
**ਨਾਨਕ ਨਾਮਿ ਸੰਤੋਖੀਆ ਜੀਉ ਪਿੰਡੁ ਪ੍ਰਭ ਪਾਸਿ ॥੫॥**

ਸਿਰੀ., ਮਹਲਾ ੧, ੧੯, ਸਫ਼ਾ ੨੦

**ਅਰਥ:** ਜਿਨ੍ਹਾਂ ਗੁਰਸਿੱਖਾਂ ਨੇ ਗੁਰੂ ਦੇ ਰਸਤੇ ਤੇ ਚਲਦਿਆਂ ਵਾਹਿਗੁਰੂ ਨਾਲ ਸਾਂਝ ਕਾਇਮ ਕਰ ਲਈ, (ਉਨ੍ਹਾਂ ਦੇ ਜੀਵਨ ਨੂੰ) ਸ਼ਾਬਾਸ਼ ਕਹਿਣਾ ਚਾਹੀਦਾ ਹੈ। ਉਹ ਅਬਿਨਾਸ਼ੀ (ਪਰਮਾਤਮਾ) ਨਾਲ ਇਕਸੁਰ ਹੋ ਗਏ ਹਨ, ਅਤੇ (ਮਾਨਵ-ਉਪਯੋਗੀ) ਸੱਚੇ ਗੁਣਾਂ ਦਾ ਚਾਨਣ ਪ੍ਰਸਾਰਿਤ ਕਰ ਰਹੇ ਹਨ । ਹੇ ਨਾਨਕ ! ਉਹ ਨਾਮ ਜਪ ਕੇ ਸੰਤੁਸ਼ਟ ਹਨ ਅਤੇ ਉਨ੍ਹਾਂ ਆਪਣੀ ਜਿੰਦ-ਜਾਨ ਤੇ ਸਰੀਰ (ਭਾਵ ਸਭ ਕੁਝ) ਪਰਮਾਤਮਾ ਦੇ ਹਵਾਲੇ ਕਰ ਦਿੱਤਾ ਹੈ ।

ਜਾਣਿਆ- ਸਮਝਿਆ ਭਾਵ ਵਾਹਿਗੁਰੂ ਨਾਲ ਸਾਂਝ ਬਣਾਈ । ਸਚੇ ਸੇਤੀ- ਰੱਬ ਨਾਲ ।

[ਵੇਖੋ ੧੪੪੮]

**ਸੰਤੋਖੀਆ:** ਮੈਂ ਰੱਜਾਂ, ਮੈਂ ਸੰਤੁਸ਼ਟ ਹੋ ਜਾਵਾਂ । ੧੪੫੭

**ਆਖਣਿ ਅਉਖਾ ਆਖੀਐ ਪਿਆਰੇ ਕਿਉ ਸੁਣੀਐ ਸਚੁ ਨਾਉ ॥**
**ਜਿਨ੍ਹੀ ਸੋ ਸਾਲਾਹਿਆ ਪਿਆਰੇ ਹਉ ਤਿਨ ਬਲਿਹਾਰੈ ਜਾਉ ॥**
**ਨਾਉ ਮਿਲੈ ਸੰਤੋਖੀਆਂ ਪਿਆਰੇ ਨਦਰੀ ਮੇਲਿ ਮਿਲਾਉ ॥੭॥**

ਸੋਰਠਿ (ਅਸ.), ਮਹਲਾ ੧, ੩, ਸਫ਼ਾ ੬੩੬

**ਅਰਥ:** ਹੇ ਪਿਆਰੇ ! ਨਾਮ ਦਾ ਉਚਾਰਣ ਔਖਾ ਦੱਸੀਦਾ ਹੈ, ਕਿਸ ਤਰ੍ਹਾਂ ਸੱਚਾ ਨਾਮ ਸੁਣੀਏ ? ਜਿਨ੍ਹਾਂ ਨੇ ਉਸ ਸੱਚੇ ਦੀ ਉਸਤਤ ਕੀਤੀ ਹੈ, ਮੈਂ ਉਨ੍ਹਾਂ ਤੋਂ ਸਦਕੇ ਜਾਵਾਂ । (ਉਨ੍ਹਾਂ ਦੇ ਸਤਿਸੰਗ ਵਿਚ ਮੈਨੂੰ) ਨਾਮ ਮਿਲੇ ਤਾਂ ਮੈਂ ਸੰਤੁਸ਼ਟ ਹੋ ਜਾਵਾਂ, ਮਿਹਰ-ਦ੍ਰਿਸ਼ਟੀ ਨਾਲ ਉਹ ਮੈਨੂੰ ਆਪਣੇ ਮੇਲ ਵਿਚ ਮਿਲਾ ਦੇਵੇ ।

ਆਖਣਿ- ਨਾਮ ਦਾ ਉਚਾਰਣ । ਅਉਖਾ- ਔਖਾ, ਮੁਸ਼ਕਿਲ । ਨਦਰੀ- ਮਿਹਰ ਦੀ ਨਜ਼ਰ ਨਾਲ ।

[ਵੇਖੋ ੧੪੪੮]

**ਸੰਤੋਖੀਐ:** ਤ੍ਰਿਪਤ ਹੁੰਦਾ ਹੈ । ੧੪੫੮

**ਸਲੋਕੁ ॥ ਸੰਤ ਮੰਡਲ ਹਰਿ ਜਸੁ ਕਥਹਿ ਬੋਲਹਿ ਸਤਿ ਸੁਭਾਇ ॥**
**ਨਾਨਕ ਮਨੁ ਸੰਤੋਖੀਐ ਏਕਸੁ ਸਿਉ ਲਿਵ ਲਾਇ ॥੭॥**

ਗਉੜੀ (ਥਿਤੀ), ਮਹਲਾ ੫, ੭, ਸਫ਼ਾ ੨੯੮

**ਅਰਥ:** ਗੁਰਸਿੱਖ ਰੂਪ ਸੰਤਾਂ ਦਾ ਇਕੱਠ ਵਾਹਿਗੁਰੂ ਦੀਆਂ ਵਡਿਆਈਆਂ ਕਰਦਾ ਹੈ ਅਤੇ (ਉਹ ਸਾਰੇ ਮਿਲ ਕੇ) ਪਿਆਰ ਨਾਲ ਸੱਚ ਦੀਆਂ ਗੱਲਾਂ ਕਰਦੇ ਹਨ । ਹੇ ਨਾਨਕ ! ਇਕੋ (ਵਾਹਿਗੁਰੂ) ਨਾਲ ਸੁਰਤ ਜੋੜਿਆਂ (ਇਹ) ਮਨ ਤ੍ਰਿਪਤ ਹੋ ਜਾਂਦਾ ਹੈ ।

ਸੰਤ ਮੰਡਲ- ਗੁਰਸਿੱਖਾਂ ਦੀ ਇਕੱਤਰਤਾ । ਸਤਿ- ਸੱਚ ਦੀਆਂ । ਸੁਭਾਇ- ਪਿਆਰ ਨਾਲ ।

[ਵੇਖੋ ੧੪੪੮]

**ਸੰਤੋਖੀਈਂ:** ਸੰਤੋਖੀਆਂ ਨੇ, ੧੪੫੯

ਸੰਤੁਸ਼ਟ ਬਿਰਤੀ ਵਾਲਿਆਂ ਨੇ ।

**ਪਉੜੀ ॥ ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ ॥**
**ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥...੭॥**

ਆਸਾ (ਵਾਰ), ਮਹਲਾ ੧, ਪਉੜੀ ੭, ਸਫ਼ਾ ੪੬੬

**ਅਰਥ:** ਜਿਨ੍ਹਾਂ ਸੰਤੁਸ਼ਟ ਬਿਰਤੀ ਵਾਲਿਆਂ ਨੇ ਕੇਵਲ ਸੱਚੇ ਨੂੰ ਆਰਾਧਿਆ ਹੈ, ਉਨ੍ਹਾਂ ਨੇ ਹੀ (ਸਹੀ ਅਰਥਾਂ ਵਿਚ) ਸੇਵਾ ਕੀਤੀ ਹੈ । ਉਨ੍ਹਾਂ ਨੇ ਮਾੜੇ ਪਾਸੇ ਵਲ ਪੈਰ ਨਹੀਂ ਰਖਿਆ । ਨੇਕੀ ਦੀ ਕਿਰਤ ਕਰ ਕੇ ਧਰਮ ਕਮਾਇਆ ਹੈ ।

ਮੰਦੈ- ਬੁਰੇ ਪਾਸੇ । ਸੁਕ੍ਰਿਤੁ- ਨੇਕ ਕਿਰਤ ।

[ਵੇਖੋ ੧੪੫੨]

**ਸੰਤੋਖੁ**: ਮਰਯਾਦਾ । ੧੪੬੦

**ਧੌਲੁ ਧਰਮੁ ਦਇਆ ਕਾ ਪੂਤੁ ॥**
**ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥......੧੬॥**

ਜਪੁ, ਪਉੜੀ ੧੬, ਸਫ਼ਾ ੩

**ਅਰਥ**: (ਧਰਤੀ ਦਾ ਭਾਰ ਚੁਕਣ ਵਾਲਾ ਤਾਂ) ਧਰਮ ਬਲਦ ਹੈ, ਧਰਮ ਆਪ ਦਇਆ ਦਾ ਪੁੱਤਰ ਹੈ (ਭਾਵ ਦਇਆ ਧਰਮ ਦਾ ਮੂਲ ਹੈ , ਧਰਮ ਦਾ ਪੁੱਤਰ ਸੰਤੋਖ ਹੈ) ਸੰਤੋਖ (ਅਜਿਹੀ ਕਰਤਾਰੀ ਸ਼ਕਤੀ ਹੈ, ਜਿਸ ਨੇ) ਕੁਦਰਤ ਦੇ ਸਾਰੇ ਨਿਜ਼ਾਮ ਨੂੰ ਮਰਯਾਦਾ-ਬੱਧ ਰਖਿਆ ਹੋਇਆ ਹੈ ।

**ਭਾਵ**: ਪੁਰਾਤਨ ਖ਼ਿਆਲ ਸੀ ਕਿ ਪ੍ਰਿਥਵੀ ਦਾ ਭਾਰ ਇਕ ਬਲਦ ਨੇ ਚੁਕਿਆ ਹੋਇਆ ਹੈ । ਇਨ੍ਹਾਂ ਤੁਕਾਂ ਵਿਚ ਇਸ ਗੱਲ ਦੀ ਤਰਦੀਦ ਹੈ । ਇਥੇ ਦੱਸਿਆ ਗਿਆ ਹੈ ਕਿ ਸਾਰੀ ਰਚਨਾ ਧਰਮ ਦੇ ਆਸਰੇ ਖੜੀ ਹੈ । ਧਰਮ ਕੀ ਹੈ ? ਕੀ ਇਹ ਨਿਰਾ ਵਸਤੂਆਂ ਦਾ ਕੋਈ ਨਿਜੀ ਅਸੂਲ ਹੈ । ਗੁਰੂ ਜੀ ਇਸ ਤੋਂ ਉਪਰ ਵਲ ਇਸ਼ਾਰਾ ਕਰਦੇ ਹਨ । ਆਖਦੇ ਹਨ ਕਿ ਧਰਮ ਪੁੱਤਰ ਹੈ ਦਇਆ ਦਾ । ਜਿਸ ਤੋਂ ਮੁਰਾਦ ਹੈ ਕਿ ਪਰਮਾਤਮਾ ਦੀ ਦਇਆ-ਬਿਰਤੀ ਤੋਂ ਧਰਮ ਪੈਦਾ ਹੁੰਦਾ ਹੈ । ਧਰਮ ਇਸ ਤਰ੍ਹਾਂ ਇਕ ਮਾਨਸਿਕ-ਤੱਤ ਦੀ ਗੱਲ ਬਣ ਜਾਂਦੀ ਹੈ । ਇਸ ਤੋਂ ਪ੍ਰਗਟ ਹੁੰਦਾ ਹੈ ਕਿ ਧਰਮ ਇਕ ਪਰਮਾਰਥਿਕ ਸਿਧਾਂਤ ਹੈ, ਜੋ ਸ੍ਰਿਸ਼ਟੀ ਨੂੰ ਚਲਾ ਰਿਹਾ ਹੈ । ਇਸੇ ਨੂੰ ਅਸੀਂ ਇਖ਼ਲਾਕੀ ਅਸੂਲ ਜਾਂ Moral Law ਦਾ ਨਾਮ ਦੇ ਦਿੰਦੇ ਹਾਂ । ਇਸੇ ਅਸੂਲ ਤੋਂ ਉਪਜ ਕੇ ਪਦਾਰਥਾਂ ਦੀ ਨਿਜੀ ਖ਼ਸਲਤ ਦੇ ਮੁਤਾਬਿਕ ਵਿਸ਼ਵ ਇਕ ਮਰਯਾਦਾ ਵਿਚ ਚਲ ਰਿਹਾ ਹੈ । ਸੋ ਧਰਮ ਤੋਂ ਹੀ ਵਸਤੂ ਸੁਭਾਅ ਬਣੇ ਹਨ, ਜਿਸ ਆਸਰੇ ਪਦਾਰਥਾਂ ਦੇ ਗੁਣ ਅਤੇ ਨਿਯਮ ਕਿਸੇ ਇਕ ਪਰਸਪਰ ਵਿਧੀ-ਵਿਧਾਨ ਵਿਚ ਪਰਵਿਰਤ ਹਨ । ਕੋਈ ਵਸਤੂ ਆਪਣੇ ਗੁਣ-ਸੁਭਾਅ ਦੀ ਉਲੰਘਣਾ ਨਹੀਂ ਕਰਦੀ । ਇਸ ਬੱਧੀ ਮਰਯਾਦਾ ਨੂੰ ਗੁਰੂ ਜੀ ਨੇ ਸੰਤੋਖ ਕਿਹਾ ਹੈ, ਜਿਸ ਨਾਲ ਵਿਸ਼ਵ ਇਕ ਨਿਸ਼ਚਿਤ ਪ੍ਰਬੰਧ ਵਿਚ ਬੱਝਾ ਆਪਣੀ ਰੀਤ ਨਿਭਾ ਰਿਹਾ ਹੈ । ਸੋ ਇੱਥੇ ਸੰਤੋਖ ਦਾ ਭਾਵ ਹੈ ਹਰ ਵਸਤੂ ਦਾ ਆਪਣੀਆਂ ਸੀਮਾਵਾਂ ਵਿਚ ਵਿਚਰਣ ।

ਕਈ ਪੁਰਾਣਾਂ ਵਿਚ ਅਤੇ ਕਈ ਨੀਤੀ-ਗ੍ਰੰਥਾਂ ਵਿਚ ਸੰਤੋਖ ਨੂੰ ਧਰਮ ਦਾ ਪੁੱਤਰ ਕਿਹਾ ਹੈ । ਕਿਤੇ ਇਹ ਵੀ ਲਿਖਿਆ ਹੈ ਕਿ ਸੰਤੋਖ ਦਾ ਪਿਤਾ ਧਰਮ ਹੈ ਅਤੇ ਮਾਤਾ ਤੁਸ਼ਟੀ (ਭਾਵ ਤਸੱਲੀ) । ਤੁਕਾਂ ਦਾ ਸਮੁੱਚਾ ਭਾਵ ਇਹ ਹੈ ਕਿ ਵਸਤੂ ਦੀ ਮਰਯਾਦਾ ਕਿਸੇ ਬਲਦ ਵਰਗੀ ਹਸਤੀ ਦੇ ਸਿਰ ਉਪਰ ਨਹੀਂ ਚਲ ਰਹੀ । ਇਸ ਵਿਚ ਕੁਛ ਨਿਯਮ ਹਨ, ਜੋ ਕੰਮ ਕਰ ਰਹੇ ਹਨ । ਇਹ ਨਿਯਮ ਕੇਵਲ ਪ੍ਰਕ੍ਰਿਤੀ ਦੇ ਸੁਭਾਵਿਕ ਗੁਣ ਨਹੀਂ । ਪ੍ਰਕਿਰਤੀ ਦਾ ਸੁਭਾਅ ਵੀ ਕਿਸੇ ਪਰਮਾਰਥਿਕ ਸਿਧਾਂਤ ਦੇ ਆਸਰੇ ਹੈ, ਜਿਸ ਲਈ ਦਇਆ, ਧਰਮ ਸੰਤੋਖ ਆਦਿਕ ਨਾਮ ਸੰਕੇਤ ਹਨ ।

**ਧੌਲੁ**- ਹਿੰਦੂ ਧਰਮ-ਸ਼ਾਸਤ੍ਰ ਦਾ ਕਾਲਪਨਿਕ ਬਲਦ ਜਿਸ ਨੇ ਧਰਤੀ ਆਪਣੇ ਸਿੰਗਾਂ ਉਤੇ ਚੁਕੀ ਹੋਈ ਹੈ । **ਪੂਤੁ**- ਪੁੱਤਰ । **ਸੂਤਿ**- ਮਰਯਾਦਿਤ ।
[ਵੇਖੋ ੧੪੪੩]

**ਸੰਤੋਖੁ**: ਸੰਤੋਖ ਦੀ । ੧੪੬੧

**ਸਲੋਕ ਮ: ੩॥... ਭਿਖਿਆ ਨਾਮੁ ਸੰਤੋਖੁ ਮੜੀ ਸਦਾ ਸਚੁ ਹੈ ਨਾਲਿ ॥**
**ਭੇਖੀ ਹਾਥ ਨ ਲਧੀਆ ਸਭ ਬਧੀ ਜਮ ਕਾਲਿ ॥**
**ਨਾਨਕ ਗਲਾ ਝੂਠੀਆ ਸਚਾ ਨਾਮੁ ਸਮਾਲਿ ॥੧॥**

ਮਾਰੂ (ਵਾਰ), ਮਹਲਾ ੩, ਪਉੜੀ ੯, ਸਫ਼ਾ ੧੦੮੯

**ਅਰਥ**: (ਧਾਰਮਿਕ ਉਦੇਸ਼ ਦੀ ਪ੍ਰਾਪਤੀ ਲਈ ਜੋਗੀ) ਪਰਮਾਤਮਾ ਦੇ ਨਾਮ ਦੀ ਭਿੱਖਿਆ ਮੰਗੇ, ਸੰਤੋਖ ਦੀ ਕੁਟੀਆ ਬਣਾਏ (ਭਾਵ ਸੰਤੋਖ ਵਿਚ ਟਿਕਿਆ ਰਹੇ) ਤਾਂ ਰੱਬ ਸਦਾ ਹੀ ਉਸ ਦੇ ਅੰਗ-ਸੰਗ ਹੈ । (ਪਰ ਅੰਤਰੀਵੀ ਪਰਿਵਰਤਨ ਤੋਂ ਬਿਨਾ) ਬਾਹਰਲੇ ਧਾਰਮਿਕ ਭੇਖਾਂ ਨਾਲ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਹੋ ਸਕਦੀ, (ਅੰਦਰੂਨੀ ਪਵਿੱਤਰਤਾ ਤੋਂ ਬਿਨਾ) ਸਾਰੀ ਲੋਕਾਈ ਕਾਲ ਦੀ ਬੰਨ੍ਹੀ ਹੋਈ ਹੈ । ਹੇ ਨਾਨਕ ! ਵਾਹਿਗੁਰੂ ਦਾ ਅਬਿਨਾਸ਼ੀ ਨਾਮ ਯਾਦ ਰਖ, ਹੋਰ ਦਿਖਾਵੇ ਆਦਿ ਕਾਰਵਾਈਆਂ ਨਾਸ਼ਮਾਨ ਹਨ ।

**ਮੜੀ**- ਮੱਠ, ਸਾਧਕ ਦੀ ਕੁਟੀਆ । **ਹਾਥ ਨ ਲਧੀਆ**- ਅਸਲੀਅਤ ਨਹੀਂ ਮਿਲੇਗੀ, ਭਾਵ ਵਾਹਿਗੁਰੂ ਦਾ ਮੇਲ ਨਹੀਂ ਹੋਵੇਗਾ ।
[ਵੇਖੋ ੧੪੪੩]

**ਸੰਤੋਖੁ**: ਖ਼ੁਸ਼ੀ, ਉਮਾਹ, ਉਤਸਾਹ । ੧੪੬੨

**ਸਲੋਕ ਮ: ੧॥... ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ॥**
**ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥...੧॥**

ਆਸਾ (ਵਾਰ), ਮਹਲਾ ੧, ਪਉੜੀ ੬, ਸਫ਼ਾ ੪੬੬

**ਅਰਥ**: ਦਾਨੀ ਮਨੁੱਖਾਂ ਦੇ ਮਨਾਂ ਵਿਚ ਉਤਸਾਹ ਪੈਦਾ ਹੁੰਦਾ ਹੈ, ਤਾਂ ਉਹ ਦਾਨ ਦੇਣ ਦਾ ਵਿਚਾਰ ਕਰਦੇ ਹਨ (ਭਾਵ ਦਾਨ ਦੇਣ ਲਈ ਮਨ ਬਣਾਂਦੇ ਹਨ) । ਪਰ (ਦਾਨ ਦੇ ਕੇ ਉਸ ਦੇ ਫਲ ਵਜੋਂ ਰੱਬ ਤੋਂ) ਹਜ਼ਾਰਾਂ ਗੁਣਾਂ ਵਧੀਕ (ਪਦਾਰਥ) ਮੰਗਦੇ ਹਨ, (ਜਦੋਂ ਕਿ ਦੂਜੇ ਪਾਸੇ) ਲੋਕ ਉਨ੍ਹਾਂ ਦੇ ਦਾਨ ਦੀ ਪ੍ਰਸ਼ੰਸਾ ਕਰਦੇ ਹਨ (ਭਾਵ ਵਾਹ-ਵਾਹ ਵੀ ਕਰਵਾ ਲੈਂਦੇ ਹਨ) ।

**ਸਤੀ**- ਦਾਨੀ । **ਦੇਣੈ ਕੈ ਵੀਚਾਰਿ**- ਦਾਨ ਦੇਣ ਦਾ ਮਨ ਬਣਾਂਦੇ ਹਨ । **ਸਹਸਾ ਗੂਣਾ**- ਹਜ਼ਾਰਾਂ ਗੁਣਾ । **ਸੋਭ**- ਪ੍ਰਸ਼ੰਸਾ । **ਸੰਸਾਰੁ**- ਸੰਸਾਰ ; ਭਾਵ ਲੋਕ ।
[ਵੇਖੋ ੧੪੪੩]

**ਸੰਤੋਖੇ**: ਤ੍ਰਿਪਤ ਹੋਏ, ਸੰਤੁਸ਼ਟ ਹੋ ਗਏ । ੧੪੬੩

**ਨੈਨ ਸੰਤੋਖੇ ਪ੍ਰਭ ਦਰਸਨੁ ਪਾਇਆ ॥**
**ਕਹੁ ਨਾਨਕ ਸਫਲੁ ਸੋ ਆਇਆ ॥੪॥**

ਬਿਲਾ., ਮਹਲਾ ੫, ੯, ਸਫ਼ਾ ੮੦੪

**ਅਰਥ**: (ਜਿਸ ਦੀਆਂ) ਅੱਖਾਂ ਅਕਾਲ-ਪੁਰਖ ਦੇ ਦਰਸ਼ਨਾਂ ਨਾਲ ਸੰਤੁਸ਼ਟ ਹੋ ਗਈਆਂ ਹਨ, ਹੇ ਨਾਨਕ ! ਕਹਿ ਦੇ ਕਿ ਉਸ ਦਾ (ਸੰਸਾਰ ਵਿਚ) ਆਉਣਾ ਸਕਾਰਥ ਹੈ ।

**ਨੈਨ**- ਅੱਖਾਂ । **ਸੋ ਆਇਆ**- ਉਸ ਦਾ ਆਉਣਾ ।
[ਵੇਖੋ ੧੪੪੮]

**ਸੰਤੋਖੈ**: ਪ੍ਰਸੰਨ ਕਰਦੀ ਹੈ, ੧੪੬੪
ਭਲੀ ਲਗਦੀ ਹੈ, ਮਿੱਠੀ ਲਗਦੀ ਹੈ ।

**ਕੋਮਲ ਬਾਣੀ ਸਭ ਕਉ ਸੰਤੋਖੈ ॥**
**ਪੰਚ ਭੂਆਤਮਾ ਹਰਿ ਨਾਮ ਰਸਿ ਪੋਖੈ ॥...੧੩॥**
ਗਉੜੀ (ਥਿਤੀ), ਮਹਲਾ ੫, ਪਉੜੀ ੧੩, ਸਫ਼ਾ ੨੯੯

**ਅਰਥ**: ਮਧੁਰ ਬੋਲੀ ਸਭ ਕਿਸੇ ਨੂੰ ਮਿੱਠੀ ਲਗਦੀ ਹੈ । ਵਾਹਿਗੁਰੂ ਦੇ ਨਾਮ ਦਾ ਰਸ (ਹਰ ਕਿਸੇ ਦੇ) ਮਨ ਨੂੰ ਤ੍ਰਿਪਤ ਕਰਦਾ ਹੈ ।
**ਪੰਚ ਭੂਆਤਮਾ**- ਮਨ । **ਪੋਖੈ**- ਪੋਸ਼ਣ ਕਰਦਾ ਹੈ, ਤ੍ਰਿਪਤ ਕਰਦਾ ਹੈ ।
[ਵੇਖੋ ੧੪੪੮]

**ਸੰਦੜਾ**: ਸੰਦਾ ਦਾ ਰੂਪਾਂਤਰ, ਦਾ, ਦੇ, ਵਾਲਾ । ੧੪੬੫
**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥**
**ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ ॥**
ਮਾਝ (ਬਾਰਹ.), ਮਹਲਾ ੫, ੭, ਸਫ਼ਾ ੧੩੪

**ਅਰਥ**: ਮਨੁੱਖ ਦੀ ਇਹ ਕਾਇਆ (ਰੂਪੀ ਧਰਤੀ) ਤਾਂ ਕਰਮਾਂ ਦਾ ਖੇਤ ਹੈ, ਜਿਹੋ-ਜਿਹਾ (ਕਰਮ-) ਬੀਜ ਇਸ ਵਿਚ ਬੀਜਿਆ ਜਾਂਦਾ ਹੈ, ਉਹੋ ਜਿਹੀ ਫ਼ਸਲ ਜੀਵ ਵੱਢ ਲੈਂਦਾ ਹੈ (ਭਾਵ ਉਸ ਨੂੰ ਕੀਤੇ ਕਰਮਾਂ ਦਾ ਸੁਖ-ਦੁਖ ਰੂਪੀ ਫਲ ਭੋਗਣਾ ਪੈਂਦਾ ਹੈ) । ਹੇ ਨਾਨਕ ! ਜਿਹੜੇ ਮਨੁੱਖ ਕਰਤਾਰ ਦੀ ਸ਼ਰਨ ਵਿਚ ਜਾਂਦੇ ਹਨ, ਉਨ੍ਹਾਂ ਨੂੰ ਵਾਹਿਗੁਰੂ (ਸੰਸਾਰ-ਸਮੁੰਦਰ ਤਰਨ ਲਈ) ਆਪਣੇ ਚਰਨ ਰੂਪੀ ਜਹਾਜ਼ ਦੀ ਬਖ਼ਸ਼ਿਸ਼ ਕਰਦਾ ਹੈ ।
[ਸੰਸ. सम्बन्ध (ਸੰਬੰਧ) सम्+बन्ध+घञ् : ਸੰਜੋਗ, ਮੇਲ, ਸਹਿਚਾਰ, ਦਾ, ਦੇ, ਦੀ ।
ਪ੍ਰਾ. संबंध (ਸੰਬੰਧ) : ਸੰਗ, ਸੰਜੋਗ, ਮੇਲ ।]

**ਸੰਦੜੀ**: ਦੀ । ੧੪੬੬
**ਸਲੋਕ ਦੋਹਾ ਮ: ੫॥**
**ਏਕੁ ਜਿ ਸਾਜਨੁ ਮੈ ਕੀਆ ਸਰਬ ਕਲਾ ਸਮਰਥੁ ॥**
**ਜੀਉ ਹਮਾਰਾ ਖੰਨੀਐ ਹਰਿ ਮਨ ਤਨ ਸੰਦੜੀ ਵਥੁ ॥੧॥**
ਗਉੜੀ (ਵਾਰ), ਮਹਲਾ ੫, ਪਉੜੀ ੧੮, ਸਫ਼ਾ ੩੨੨

**ਅਰਥ**: ਮੈਂ ਜਦੋਂ ਤੋਂ ਸਾਰੀਆਂ ਸ਼ਕਤੀਆਂ ਦੇ ਮਾਲਿਕ ਇਕ ਵਾਹਿਗੁਰੂ ਨੂੰ ਆਪਣਾ ਮਿੱਤਰ ਬਣਾਇਆ ਹੈ, (ਤਦੋਂ ਤੋਂ) ਮੇਰੀ ਜਾਨ ਉਸ ਤੋਂ ਕੁਰਬਾਨ ਹੈ। ਹੁਣ ਮੇਰੇ ਸਰੀਰ ਅਤੇ ਮਨ (ਦੇ ਕੰਮ) ਦੀ ਵਸਤੂ ਉਹੋ (ਅਕਾਲ-ਪੁਰਖ) ਹੈ।
**ਸਰਬ ਕਲਾ ਸਮਰਥੁ**- ਸਾਰੀਆਂ ਸ਼ਕਤੀਆਂ ਦਾ ਸਵਾਮੀ । **ਜੀਉ**- ਜਾਨ । **ਖੰਨੀਐ**- ਕੁਰਬਾਨ । **ਵਥੁ**- ਵਸਤੂ ।
[ਵੇਖੋ ੧੪੬੫]

**ਸੰਦੜੇ**: ਦੇ । ੧੪੬੭
**ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ ॥...੧॥**
ਸੂਹੀ, ਮਹਲਾ ੧, ਕੁਚਜੀ ੧, ਸਫ਼ਾ ੭੬੨

**ਅਰਥ**: (ਵਾਹਿਗੁਰੂ ਨੂੰ ਵਿਸਾਰ ਕੇ) ਮਿੱਟੀ ਅਤੇ ਪੱਥਰ ਦੇ ਬਣੇ ਸੁੰਦਰ ਮਕਾਨਾਂ ਨੂੰ ਮੈਂ ਆਪਣੀ ਪੂੰਜੀ ਮੰਨ ਲਿਆ ਹੈ ।
**ਮੰਦਰ**- ਸੋਹਣੇ ਮਹਿਲ । **ਕੀਤੇ ਰਾਸਿ**- ਪੂੰਜੀ ਸਮਝ ਲਿਆ ਹੈ ।
[ਵੇਖੋ ੧੪੬੫]

**ਸੰਦੜੈ**: ਦੇ । ੧੪੬੮
**ਮ: ੫॥ ਅਠੇ ਪਹਰ ਭਉਦਾ ਫਿਰੈ ਖਾਵਣ ਸੰਦੜੈ ਸੂਲਿ ॥**
**ਦੋਜਕਿ ਪਉਦਾ ਕਿਉ ਰਹੈ ਜਾ ਚਿਤਿ ਨ ਹੋਇ ਰਸੂਲਿ ॥੨॥**
ਗਉੜੀ (ਵਾਰ), ਮਹਲਾ ੫, ਪਉੜੀ ੮, ਸਫ਼ਾ ੩੧੯
ਵੇਖੋ 'ਅਠੇ' ੨੨੧੧ ੳ
[ਵੇਖੋ ੧੪੬੫]

**ਸੰਦਾ**: ਦਾ, ਦੇ । ੧੪੬੯
**ਸਲੋਕ ਮ: ੪॥....**
**ਓਹੁ ਤੇਲੀ ਸੰਦਾ ਬਲਦੁ ਕਰਿ ਨਿਤ ਭਲਕੇ ਉਠਿ ਪ੍ਰਭਿ ਜੋਇਆ ॥**
**ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਤਿਦੂ ਕਿਛੁ ਗੁਝਾ ਨ ਹੋਇਆ ॥**
**ਜੈਸਾ ਬੀਜੇ ਸੋ ਲੁਣੈ ਜੇਹਾ ਪੁਰਬਿ ਕਿਨੈ ਬੋਇਆ ॥**
**ਜਿਸੁ ਕ੍ਰਿਪਾ ਕਰੇ ਪ੍ਰਭੁ ਆਪਣੀ ਤਿਸੁ ਸਤਿਗੁਰ ਕੇ ਚਰਨ ਧੋਇਆ ॥.....੧॥**
ਗਉੜੀ (ਵਾਰ), ਮਹਲਾ ੪, ਪਉੜੀ ੧੬, ਸਫ਼ਾ ੩੦੯

**ਅਰਥ**: ਤੇਲੀ ਦੇ ਬਲਦ ਵਾਂਗ ਹਰ ਰੋਜ਼ ਸਵੇਰੇ ਉਠਾ ਕੇ ਵਾਹਿਗੁਰੂ ਨੇ ਉਸ ਨੂੰ ਜੋੜ ਦਿੱਤਾ । ਪਰਮਾਤਮਾ ਸਭ ਕੁਛ ਵੇਖਦਾ ਅਤੇ ਸੁਣਦਾ ਹੈ, ਉਸ ਤੋਂ ਕੁਛ ਲੁਕਿਆ-ਛੁਪਿਆ ਨਹੀਂ ਹੈ । ਜਿਹੋ-ਜਿਹਾ ਕਿਸੇ ਨੇ ਪਹਿਲਾਂ ਤੋਂ (ਕਰਮ-ਖੇਤ ਵਿਚ) ਬੀਜਿਆ ਹੁੰਦਾ ਹੈ, ਤਿਹੋ-ਜਿਹਾ ਉਹ ਵੱਢਦਾ ਹੈ । ਜਿਸ ਉਤੇ ਵਾਹਿਗੁਰੂ ਆਪਣੀ ਕਿਰਪਾ ਕਰਦਾ ਹੈ, ਉਹੋ ਸਤਿਗੁਰੂ ਦੇ ਚਰਨ ਧੋਂਦਾ ਹੈ ।
**ਨਿਤ ਭਲਕੇ ਉਠਿ**- ਰੋਜ਼ ਸਵੇਰੇ ਉਠਾ ਕੇ । **ਜੋਇਆ**- ਜੋੜਿਆ, ਬਲਦ ਨੂੰ ਕੋਹਲੂ ਖਿਚਣ ਲਈ ਬੰਨ੍ਹ ਕੇ ਤੋਰਿਆ । **ਗੁਝਾ**- ਲੁਕਿਆ-ਛਿਪਿਆ । **ਪੁਰਬਿ**- ਪਹਿਲਾਂ, ਪਹਿਲੇ ਜਨਮਾਂ ਵਿਚ । **ਕਿਨੈ**- ਕਿਸੇ ਨੇ । **ਬੋਇਆ**- ਬੀਜਿਆ ।
[ਵੇਖੋ ੧੪੬੫]

**ਸੰਦੀ**: ਦੀ । ੧੪੭੦
**ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ ॥**
**ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ ॥**
ਮਾਝ (ਬਾਰਹ.), ਮਹਲਾ ੫, ੫, ਸਫ਼ਾ ੧੩੪
ਵੇਖੋ 'ਆਸਾੜੁ' III-੧੧੭
[ਵੇਖੋ ੧੪੬੫]

**ਸੰਦੀਆ**: ਦੀਆਂ । ੧੪੭੧
**ਸਲੋਕ ਮ: ੧॥ ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥**

**ਇਕਿ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ ॥੧॥**
ਸਿਰੀ. (ਵਾਰ), ਮਹਲਾ ੪, ਪਉੜੀ ੨, ਸਫ਼ਾ ੮੩
ਵੇਖੋ '**ਉਠਾਲਿ**' ੧੫੫

[ਵੇਖੋ ੧੪੬੫]

**ਸੰਦੂਰ:** ਇਕ ਰਾਗਣੀ, ੧੪੭੨
ਜੋ ਹਿੰਡੋਲ ਰਾਗ ਦੀ ਰਾਗਣੀ ਹੈ ।
**ਤੇਲੰਗੀ ਦੇਵਕਰੀ ਆਈ ॥ ਬਸੰਤੀ ਸੰਦੂਰ ਸੁਹਾਈ ॥.....੧॥**
ਰਾਗ ਮਾਲਾ, ਸਫ਼ਾ ੧੪੩੦

**ਅਰਥ:** ਤੇਲੰਗੀ, ਦੇਵਕਰੀ, ਬਸੰਤੀ, ਅਤੇ ਸੰਦੂਰ (ਨਾਂ ਦੀਆਂ ਰਾਗਣੀਆਂ ਗਾਣ ਲਈ) ਸ਼ੋਭਾਇਮਾਨ ਹਨ ।

**ਨੋਟ:** ਸੰਗੀਤ ਦੇ ਗ੍ਰੰਥਾਂ ਅਨੁਸਾਰ 'ਸਿੰਧੂਰੀ' ਇਕ ਰਾਗਣੀ ਹੈ, ਜੋ ਹਿੰਡੋਲ ਰਾਗ ਦੀ ਨੂੰਹ ਮੰਨੀ ਜਾਂਦੀ ਹੈ । ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਨੂੰ 'ਸੰਦੂਰ' ਲਿਖਿਆ ਹੈ ਅਤੇ ਹਿੰਡੋਲ ਰਾਗ ਦੀ ਰਾਗਣੀ ਮੰਨਿਆ ਗਿਆ ਹੈ ।

**ਸੰਦੇ:** ਦੇ । ੧੪੭੩
**ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈ ਨ ਸੰਦੇ ॥**
**ਵੈਰੁ ਕਰਹਿ ਨਿਰਵੈਰ ਨਾਲਿ ਧਰਮ ਨਿਆਇ ਪਚੰਦੇ ॥...੧੨॥**
ਗਉੜੀ (ਵਾਰ), ਮਹਲਾ ੪, ਪਉੜੀ ੧੨, ਸਫ਼ਾ ੩੦੬

**ਅਰਥ:** ਜੋ ਉਸ ਪਾਰਬ੍ਰਹਮ ਨੇ ਮਾਰੇ ਹਨ, ਉਹ ਕਿਸੇ ਦੇ (ਮਿੱਤਰ) ਨਹੀਂ ਬਣਦੇ । (ਉਹ) ਨਿਰਵੈਰਾਂ ਨਾਲ ਵੈਰ ਕਰਨ ਕਰ ਕੇ ਧਰਮ ਦੇ ਨਿਆਂ ਵਿਚ ਤਬਾਹ ਹੋ ਜਾਂਦੇ ਹਨ ।
ਤਿਨਿ- ਉਸ ਨੇ, ਵਾਹਿਗੁਰੂ ਨੇ । **ਧਰਮ ਨਿਆਇ ਪਚੰਦੇ-** ਕੁਦਰਤ ਵਲੋਂ ਪ੍ਰਵਾਹਿਤ ਨਿਆਂ ਰਾਹੀਂ ਨਸ਼ਟ ਹੋ ਜਾਂਦੇ ਹਨ ।
[ਵੇਖੋ ੧੪੬੫]

**ਸੰਦੇਸਰਾ:** ਸੰਦੇਸ਼, ੧੪੭੪
ਸੁਨੇਹਾ (ਸੰਦੇਸ਼ ਪਦ ਦਾ ਇਹ ਪ੍ਰੇਮਮਈ ਉਚਾਰਣ ਹੈ) ।
**ਸਲੋਕ ਮ: ੪॥**
**ਸੁਣਿ ਸਾਜਨ ਪ੍ਰੇਮ ਸੰਦੇਸਰਾ ਅਖੀ ਤਾਰ ਲਗੰਨਿ ॥**
**ਗੁਰਿ ਤੁਠੈ ਸਜਣੁ ਮੇਲਿਆ ਜਨ ਨਾਨਕ ਸੁਖਿ ਸਵੰਨਿ ॥੧॥**
ਗਉੜੀ (ਵਾਰ), ਮਹਲਾ ੪, ਪਉੜੀ ੫, ਸਫ਼ਾ ੩੦੨

**ਅਰਥ:** ਮਿੱਤਰ (ਵਾਹਿਗੁਰੂ) ਦਾ ਪ੍ਰੇਮ-ਸੰਦੇਸ ਸੁਣ ਕੇ ਅੱਖੀਆਂ (ਦੀਦਾਰ ਦੀ) ਤਾਂਘ ਵਿਚ ਲਗ ਗਈਆਂ । ਗੁਰੂ ਦੀ ਬਖ਼ਸ਼ਿਸ਼ ਨਾਲ (ਮੈਨੂੰ ਮੇਰੇ) ਪ੍ਰੀਤਮ ਦਾ ਮਿਲਾਪ ਪ੍ਰਾਪਤ ਹੋ ਗਿਆ, (ਜਿਸ ਕਰ ਕੇ) ਦਾਸ ਨਾਨਕ ਹੁਣ ਸੁਖ ਦੀ ਨੀਂਦ ਸੌਂਦਾ ਹੈ (ਭਾਵ ਸੁਖ ਵਿਚ ਲੀਨ ਰਹਿੰਦਾ ਹੈ) ।
**ਤਾਰ ਲਗੰਨਿ-** ਇਕ ਟੱਕ ਤਾਂਘ ਵਿਚ ਲਗ ਗਈਆਂ ।
[ਸੰਸ. सन्देशः (ਸਨੁਦੇਸ਼:) ਸਮੁ+ਦਿਸ਼੍+ਘਞ੍ : ਸੂਚਨਾ, ਖ਼ਬਰ, ਸਮਾਚਾਰ, ਸੰਦੇਸ, ਸੰਵਾਦ, ਆਗਿਆ, ਆਦੇਸ਼ ।
ਪ੍ਰਾ. ਸੰਦੇਸ (ਸੰਦੇਸ) : ਸੰਦੇਸ਼ਾ, ਸਮਾਚਾਰ ।]

**ਸੰਦੇਸਰੋ:** ਸੰਦੇਸ਼, ਸੁਨੇਹਾ, ਪੈਗ਼ਾਮ । ੧੪੭੫
**ਹੁਣਿ ਨਹੀ ਸੰਦੇਸਰੋ ਮਾਇਓ ॥**
**ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ ॥ਰਹਾਉ॥**
ਸੋਰਠਿ, ਮਹਲਾ ੫, ੬੧, ਸਫ਼ਾ ੬੨੪

**ਅਰਥ:** ਹੇ ਮਾਂ ! ਪਿਆਰੇ ਦਾ ਸੁਨੇਹਾ ਹੁਣ (ਤਕ) ਨਹੀਂ ਆਇਆ । (ਅੱਗੇ) ਪਿਆਰਾ ਇਕ ਕੋਹ (ਦੀ ਵਾਟ ਉਤੇ) ਜਾਂਦਾ ਸੀ ਤਾਂ ਚਾਰ ਚਿੱਠੀਆਂ ਆਉਂਦੀਆਂ ਸਨ ।
**ਮਾਇਓ-** ਹੇ ਮਾਂ । **ਕੋਸਰੋ-** ਕੋਹ । **ਸਿਧਿ ਕਰਤ-** ਸਿਧਾਂਦਾ ਸੀ, ਜਾਂਦਾ ਸੀ। **ਲਾਲੁ-** ਪਿਆਰਾ ਪ੍ਰੀਤਮ । **ਚਤੁਰ-** ਚਾਰ । **ਪਾਤਰੋ-** ਪੱਤਰ, ਚਿੱਠੀਆਂ।
[ਵੇਖੋ ੧੪੬੫]

**ਸੰਦੇਸਾ:** ਸੁਨੇਹਾ । ੧੪੭੬
**ਆਉ ਹਮਾਰੈ ਰਾਮ ਪਿਆਰੇ ਜੀਉ ॥**
**ਰੈਣਿ ਦਿਨਸੁ ਸਾਸਿ ਸਾਸਿ ਚਿਤਾਰੇ ਜੀਉ ॥**
**ਸੰਤ ਦੇਉ ਸੰਦੇਸਾ ਪੈ ਚਰਣਾਰੇ ਜੀਉ ॥**
**ਤੁਧੁ ਬਿਨੁ ਕਿਤੁ ਬਿਧਿ ਤਰੀਐ ਜੀਉ ॥੧॥**
ਗਉੜੀ ਮਾਝ, ਮਹਲਾ ੫, ੧੬੭, ਸਫ਼ਾ ੨੧੭

**ਅਰਥ:** ਹੇ ਰੱਬ ਦੇ ਪਿਆਰੇ ਜੀ ! ਸਾਡੇ ਪਾਸ ਆਓ (ਤਾਂ ਜੋ) ਦਿਨੇ ਰਾਤ ਸ੍ਵਾਸ-ਸ੍ਵਾਸ (ਵਾਹਿਗੁਰੂ ਨੂੰ) ਚੇਤੇ ਕਰੀਏ । ਹੇ ਸੰਤ (-ਗੁਰੂ) ਜੀ ! (ਮੈਂ ਆਪ ਦੇ) ਚਰਨੀਂ ਪੈਂਦਾ ਹਾਂ, ਮੈਨੂੰ ਸੁਨੇਹਾ ਦਿਓ । ਤੁਹਾਡੇ ਬਿਨਾ ਕਿਸ ਜੁਗਤੀ ਨਾਲ ਤਰੀਏ ਜੀ ?
**ਹਮਾਰੈ-** ਸਾਡੇ ਕੋਲ । **ਦੇਉ-** ਦਿਓ । **ਚਰਣਾਰੇ-** ਚਰਨੀਂ । **ਕਿਤੁ ਬਿਧਿ-** ਕਿਸ ਤਰੀਕੇ ਨਾਲ ।
[ਵੇਖੋ ੧੪੭੪]

**ਸੰਦੇਸਿਆ:** ਸੁਨੇਹੇ । ੧੪੭੭
**ਓਇ ਪਰਦੇਸੀਆ ਹਾਂ ॥**
**ਸੁਨਤ ਸੰਦੇਸਿਆ ਹਾਂ ॥੧॥ਰਹਾਉ॥**
ਆਸਾਵਰੀ, ਮਹਲਾ ੫, ੨੩੨, ਸਫ਼ਾ ੪੧੧
ਵੇਖੋ '**ਓਇ**' ੮੨੨

[ਵੇਖੋ ੧੪੭੪]

**ਸੰਦੇਹ:** ਸੰਸਾ, ਸ਼ੰਕਾ । ੧੪੭੮
**ਙੰਙਾ ਨਿਗ੍ਰਹਿ ਸਨੇਹੁ ਕਰਿ ਨਿਰਵਾਰੋ ਸੰਦੇਹ ॥**
**ਨਾਹੀ ਦੇਖਿ ਨ ਭਾਜੀਐ ਪਰਮ ਸਿਆਨਪ ਏਹ ॥**
ਗਉੜੀ (ਬਾ. ਅ.), ਕਬੀਰ, ੧੧, ਸਫ਼ਾ ੩੪੦

**ਅਰਥ:** ਙੰਙਾ (ਅੱਖਰ ਰਾਹੀਂ ਉਪਦੇਸ਼ ਹੈ ਕਿ) ਇੰਦ੍ਰੀਆਂ (ਦੇ ਵਿਸ਼ਿਆਂ) ਨੂੰ

ਰੋਕ ਕੇ (ਵਾਹਿਗੁਰੂ ਨਾਲ) ਪਿਆਰ ਕਰੋ ਅਤੇ (ਮਨ ਦਾ) ਸ਼ੰਕਾ ਦੂਰ ਕਰੋ । ਵੱਡੀ ਸਿਆਣੀ ਗੱਲ ਇਹੋ ਹੈ ਕਿ ਕਿਸੇ ਕਾਰਜ ਵਿਚ ਰੁਕਾਵਟ ਦੇਖ ਕੇ ਹਿੰਮਤ ਨਹੀਂ ਹਾਰਨੀ ਚਾਹੀਦੀ ।

**ਨਿਗ੍ਰਹਿ-** ਇੰਦ੍ਰਿਆਵੀ-ਸੰਜਮ । **ਨਿਰਵਾਰੋ-** ਦੂਰ ਕਰੋ । **ਨਾਹੀ-** ਰੁਕਾਵਟ, ਔਕੜ, ਕਿਸੇ ਕੰਮ ਦਾ ਹੋ ਨਾ ਸਕਣਾ । **ਭਾਜੀਐ-** ਭੱਜੀਏ, ਹਿੰਮਤ ਹਾਰੀਏ।

[ਸੰਸ. सन्देह (ਸਨ੍ਦੇਹ) ਸਮ੍+ਦਿਹ੍+ਘਞ੍ : ਸੰਸਾ, ਸ਼ੰਕਾ, ਦੁਬਿਧਾ ; ਖ਼ਤਰਾ ।
ਪ੍ਰਾ. संदेह (ਸੰਦੇਹ) : ਸੰਸਾ, ਸ਼ੰਕਾ ।]

**ਸੰਦੈ:** ਦੀ । ੧੪੭੯

**ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥**
**ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥**

ਸਲੋਕ, ਫਰੀਦ, ੭੨, ਸਫ਼ਾ ੧੩੮੧

**ਅਰਥ:** (ਪ੍ਰਸ਼ਨ ਹੈ ਕਿ) ਜੋ ਸਿਰ ਰੱਬ ਦੇ ਅੱਗੇ ਨਾ ਝੁਕੇ, ਉਸ ਸਿਰ ਦਾ ਕੀ ਕਰੀਏ ? (ਉਤਰ ਹੈ) ਬਾਲਣ ਦੀ ਜਗ੍ਹਾ ਦੇਗਚੇ ਹੇਠ ਜਲਾ ਦੇਈਏ ।
**ਕੀਜੈ ਕਾਂਇ-** ਕੀ ਕਰੀਏ । **ਕੁੰਨੇ ਹੇਠਿ-** ਦੇਗਚੇ ਥੱਲੇ ।
[ਵੇਖੋ ੧੪੬੫]

**ਸੰਧਉਰਾ:** ਸੰਧੂਰਿਆ ਨਾਰੀਅਲ, ਸਤੀ ੧੪੮੦
ਹੋਣ ਦਾ ਸੰਕਲਪ ਕਰਨ ਵਾਲੀ ਇਸਤ੍ਰੀ ਸੰਧੂਰ ਵਾਲਾ ਨਾਰੀਅਲ ਹੱਥ ਵਿਚ ਲੈ ਕੇ ਪਤੀ ਦੀ ਚਿਤਾ ਵਲ ਜਾਂਦੀ ਹੈ । ਇਕ ਵੇਰ 'ਸੰਧਉਰਾ' ਹੱਥ ਵਿਚ ਲੈ ਕੇ ਮੁੜ ਨਾਰੀ ਸਤੀ ਹੋਣੋਂ ਇਨਕਾਰ ਨਹੀਂ ਕਰ ਸਕਦੀ ।

**ਡਗਮਗ ਛਾਡਿ ਰੇ ਮਨ ਬਉਰਾ ॥**
**ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ ॥੧॥**

ਗਉੜੀ, ਕਬੀਰ, ੬੮, ਸਫ਼ਾ ੩੩੮

**ਅਰਥ:** ਹੇ ਪਾਗਲ ਮਨ ! ਛਡ ਦੇ ਡੋਲਣਾ । ਹੁਣ ਜਦ ਹੱਥ ਵਿਚ ਸੰਧਉਰਾ ਲੈ ਲਿਆ ਹੈ, ਤਾਂ ਸੜਿਆਂ-ਮਰਿਆਂ ਹੀ ਸਿੱਧੀ ਮਿਲੇਗੀ ।
**ਡਗਮਗ-** ਲੜਖੜਾਣਾ, ਡੋਲਣਾ । **ਰੇ ਬਉਰਾ-** ਹੇ ਪਾਗਲ । **ਜਰੇ ਮਰੇ-** ਸੜ ਕੇ ਮਰਿਆਂ, ਸਤੀ ਹੋਇਆਂ ।
[ਸੰਸ. सिन्दूरम् (ਸਿੰਦੂਰਮ) : ਲਾਲ ਰੰਗ ਦਾ ਚੂਰਨ, ਸੰਧੂਰ ।
सन्ध्याराग (ਸਨ੍ਧ੍ਯਾਰਾਗ) : ਸੰਧੂਰ ।
ਪ੍ਰਾ. सिंदूर (ਸਿੰਦੂਰ) : ਸੰਧੂਰ, ਇਕ ਵਿਸ਼ੇਸ਼ ਲਾਲ ਰੰਗ ਦਾ ਚੂਰਨ ।]

**ਸੰਧਿ:** ਮੇਲ, ਜੋੜ । ੧੪੮੧

**ਅਰਧ ਉਰਧ ਕੀ ਸੰਧਿ ਕਿਉ ਜਾਨੈ ॥**
**ਗੁਰਮੁਖਿ ਸੰਧਿ ਮਿਲੈ ਮਨੁ ਮਾਨੈ ॥੭॥**

ਗਉੜੀ ਗੁਆ. (ਅਸ.), ਮਹਲਾ ੧, ੧੬, ਸਫ਼ਾ ੨੨੮
ਵੇਖੋ **'ਅਰਧ ਉਰਧ'** ੩੦੬੩

[ਸੰਸ. सन्धि (ਸਨ੍ਧਿ) ਸਮ੍+ਧਾ+ਕਿ : ਮੇਲ, ਸੰਗਮ, ਸੰਬੰਧ, ਮਿੱਤਰਤਾ ; ਸੰਨ੍ਹ ; ਢੁਕਵਾਂ ਮੌਕਾ ।
ਪ੍ਰਾ. संधि (ਸੰਧਿ) : ਦਰਾੜ ; ਮੇਲ ; ਸੰਨ੍ਹ ; ਮੌਕਾ ; ਨਿਸ਼ਾਨਾ ਲਾਣਾ ।]

**ਸੰਧਿ:** ਵਿੰਨ੍ਹ ਕੇ, ਭੇਦ ਕੇ । ੧੪੮੨

**ਤ੍ਰਿਕੁਟੀ ਸੰਧਿ ਮੈ ਪੇਖਿਆ ਘਟ ਹੂ ਘਟ ਜਾਗੀ ॥...੨॥**

ਬਿਲਾ., ਕਬੀਰ, ੧੧, ਸਫ਼ਾ ੮੫੭

**ਅਰਥ:** (ਨਾਮ-ਸਿਮਰਨ ਰੂਪੀ ਪ੍ਰਾਣਾਯਾਮ ਨਾਲ ਇੜਾ, ਪਿੰਗਲਾ ਅਤੇ ਸੁਖਮਨਾ ਦੇ) ਦੋਹਾਂ-ਭਵਾਂ ਵਿਚ ਸਥਿਤ ਮੇਲ-ਸਥਾਨ ਨੂੰ ਵਿੰਨ੍ਹ ਕੇ ਮੈਂ ਦੇਖਿਆ ਕਿ (ਅਕਾਲ-ਪੁਰਖ ਦੀ) ਜੋਤਿ ਹਰ ਹਿਰਦੇ ਅੰਦਰ ਜਾਗ੍ਰਿਤ ਰੂਪ ਵਿਚ ਵਿਦਮਾਨ ਹੈ ।
**ਤ੍ਰਿਕੁਟੀ-** ਹਠ ਯੋਗ ਅਨੁਸਾਰ ਮਸਤਕ ਦਾ ਪਹਿਲਾ ਚੱਕਰ, ਜੋ ਦੋਹਾਂ ਭਵਾਂ ਦੇ ਵਿਚਕਾਰ ਸਥਿਤ ਹੈ । **ਪੇਖਿਆ-** ਵੇਖਿਆ । **ਜਾਗੀ-** ਜਾਗ੍ਰਿਤ ਹੈ, ਚੇਤਨ ਹੈ ।
[ਵੇਖੋ ੧੪੮੧]

**ਸੰਧਿ:** ਲਗੇ ਹੋਏ । ੧੪੮੩

**ਕਾਜੀ ਮੁਲਾਂ ਹੋਵਹਿ ਸੇਖ ॥ ਜੋਗੀ ਜੰਗਮ ਭਗਵੇ ਭੇਖ ॥**
**ਕੋ ਗਿਰਹੀ ਕਰਮਾ ਕੀ ਸੰਧਿ ॥ ਬਿਨੁ ਬੂਝੇ ਸਭ ਖੜੀਅਸਿ ਬੰਧਿ ॥੩॥**

ਬਸੰਤੁ, ਮਹਲਾ ੧, ੩, ਸਫ਼ਾ ੧੧੬੯

**ਅਰਥ:** ਕੋਈ ਕਾਜ਼ੀ ਜਾਂ ਮੁਲਾਂ ਜਾਂ ਸ਼ੇਖ ਹੋਣ । ਕੋਈ ਭਗਵੇਂ ਭੇਖ ਵਾਲੇ ਜੋਗੀ, ਜੰਗਮ ਹੋਣ । ਕੋਈ ਗ੍ਰਿਹਸਤੀ ਹੋਣ ਜੋ ਕਰਮ ਕਾਂਡ ਵਿਚ ਲਗੇ ਹੋਏ ਹਨ । (ਆਤਮਾ-ਪਰਮਾਤਮਾ ਦਾ) ਮਰਮ ਜਾਣੇ ਬਿਨਾ ਸਾਰੇ ਬੰਨ੍ਹ ਕੇ ਲਿਜਾਏ ਜਾਣਗੇ ।
**ਭਾਵ:** ਕੋਈ ਮੱਤ ਕਲਿਆਣਕਾਰੀ ਨਹੀਂ, ਜਦ ਤਕ ਮਨ ਸੱਚੇ ਨਾਮ ਵਿਚ ਨਹੀਂ ਭਿਜਦਾ । 'ਰਹਾਉ' ਦੀ ਤੁਕ ਵਿਚ ਸਪਸ਼ਟ ਕਿਹਾ ਹੈ-

**ਰੇ ਮਨ ਲੇਖੈ ਕਬਹੂ ਨ ਪਾਇ ॥**
**ਜਾਮਿ ਨ ਭੀਜੈ ਸਾਚ ਨਾਇ ॥੧॥ਰਹਾਉ॥**

**ਕਾਜੀ-** ਮੁਨਸਿਫ਼, ਨਿਆਂ ਕਰਨ ਵਾਲਾ, ਨਿਕਾਹ ਪੜ੍ਹਣ ਵਾਲਾ । **ਮੁਲਾਂ-** ਮੌਲਵੀ, ਫ਼ਾਜ਼ਿਲ, ਮਸਜਿਦ ਵਿਚ ਅਜ਼ਾਨ ਦੇਣ ਵਾਲਾ । **ਸੇਖ-** ਸ਼ੇਖ, ਪੀਰ, ਮੁਰਸ਼ਿਦ । **ਜੰਗਮ-** ਸ਼ਿਵ ਭਗਤਾਂ ਦਾ ਇਕ ਸਮੁਦਾਇ । **ਗਿਰਹੀ-** ਗ੍ਰਿਹਸਤੀ । **ਖੜੀਅਸਿ-** ਲਿਜਾਏ ਜਾਣਗੇ ।
[ਵੇਖੋ ੧੪੮੧]

**ਸੰਧਿ:** ਸੰਧਿਆ, ਸਵੇਰੇ, ਦੁਪਹਿਰ ੧੪੮੪
ਅਤੇ ਸ਼ਾਮ ਦੀ ਹਿੰਦੂ-ਪੂਜਾ ।

**ਬਰਤ ਸੰਧਿ ਸੋਚ ਚਾਰ ॥ ਕ੍ਰਿਆ ਕੁੰਟ ਨਿਰਾਹਾਰ ॥...੨॥**

ਸਾਰਗ, ਮਹਲਾ ੫, ੧੩੧, ਸਫ਼ਾ ੧੨੨੯

**ਅਰਥ:** ਵਰਤ, ਸੰਧਿਆ, ਸ਼ੌਚ (ਇਸ਼ਨਾਨ) ਆਦਿ ਕਰਮ ਕਰਨੇ, ਨਿਰਾਹਾਰ

ਰਹਿ ਕੇ ਧਰਤੀ ਦਾ ਭ੍ਰਮਣ ਕਰਨਾ (ਇਤਿਆਦਿਕ ਕਰਮ ਵਾਹਿਗੁਰੂ ਵਿਚ ਲੀਨ ਨਹੀਂ ਕਰਾ ਸਕਦੇ, ਇਸ ਵਾਸਤੇ ਅਜਿਹੇ ਸਾਰੇ ਕਰਮ ਵਾਹਿਗੁਰੂ ਦੇ ਨਾਮ ਜਪਣ ਦੀ ਬਰਾਬਰੀ ਨਹੀਂ ਕਰ ਸਕਦੇ)।

**ਸੋਚ**- ਸੋਚ, ਇਸ਼ਨਾਨ। **ਚਾਰ**- ਅਚਾਰ, ਸ਼ੁਭ-ਕਰਮ। **ਕ੍ਰਿਆ ਕੁੰਟ ਨਿਰਾਹਾਰ**- ਆਹਾਰ-ਰਹਿਤ ਹੋ ਕੇ ਧਰਤੀ ਦਾ ਭ੍ਰਮਣ ਕਰਨਾ।

[ਸੰਸ. सन्ध्या (ਸੰਧਯਾ) सन्धि+यत्+टाप् : ਮਿਲਾਪ, ਜੋੜ ; ਸਵੇਰੇ ਜਾਂ ਸ਼ਾਮ ਦਾ ਸੰਧੀ ਵੇਲਾ ; ਬ੍ਰਾਹਮਣ ਦੁਆਰਾ ਤਿੰਨ ਵੇਲੇ (ਸਵੇਰੇ, ਦੁਪਹਿਰੇ ਅਤੇ ਸ਼ਾਮ ਸਮੇਂ) ਦੀ ਕੀਤੀ ਜਾਣ ਵਾਲੀ ਪ੍ਰਾਰਥਨਾ ; ਚਿੰਤਨ ; ਪ੍ਰਤਿਗਿਆ ; ਹੱਦ।

ਪ੍ਰਾ. संझा (ਸੰਝਾ) : ਸ਼ਾਮ, ਦਿਨ ਅਤੇ ਰਾਤ ਦਾ ਸੰਧੀ-ਕਾਲ ; ਯੁਗਾਂ ਦਾ ਸੰਧੀ-ਕਾਲ ; ਇਕ ਨਦੀ ਦਾ ਨਾਮ ; ਵਿਚਕਾਰਲਾ ਸਮਾਂ।]

**ਸੰਧਿਆ**: ਸੰਝਾਂ ਦਾ ਵੇਲਾ, ੧੪੮੫

ਸ਼ਾਮ ਦਾ ਸਮਾਂ, ਦਿਨ ਰਾਤ ਦੀ ਸੰਧੀ।

**ਸੰਧਿਆ ਪ੍ਰਾਤ ਇਸ੍ਨਾਨੁ ਕਰਾਹੀ ॥ ਜਿਉ ਭਏ ਦਾਦੁਰ ਪਾਨੀ ਮਾਹੀ ॥੧॥**

ਗਉੜੀ, ਕਬੀਰ, ੫, ਸਫ਼ਾ ੩੨੪

ਵੇਖੋ '**ਇਸ੍ਨਾਨੁ**' III-੮੩੫

[ਵੇਖੋ ੧੪੮੪]

**ਸੰਧਿਆ**: ਨਿਸ਼ਾਨਾ ਬੰਨ੍ਹਿਆ, ੧੪੮੬

ਨਿਸ਼ਾਨੇ ਉਪਰ ਤੀਰ ਚਲਾਣਾ।

**ਸਲੋਕ ਮ: ੪॥ ਹਰਿ ਜਨ ਹਰਿ ਹਰਿ ਚਉਦਿਆ ਸਰੁ ਸੰਧਿਆ ਗਾਵਾਰ ॥ ਨਾਨਕ ਹਰਿ ਜਨ ਹਰਿ ਲਿਵ ਉਬਰੇ ਜਿਨਿ ਸੰਧਿਆ ਤਿਸੁ ਫਿਰਿ ਮਾਰ ॥੧॥**

ਕਾਨੜਾ (ਵਾਰ), ਮਹਲਾ ੪, ਪਉੜੀ ੧੩, ਸਫ਼ਾ ੧੩੧੭

**ਅਰਥ**: (ਜਦ ਕੋਈ) ਵਾਹਿਗੁਰੂ ਦਾ ਸੇਵਕ, ਅਕਾਲ ਪੁਰਖ ਨੂੰ ਯਾਦ ਕਰ ਰਿਹਾ ਹੋਵੇ ਅਤੇ (ਉਸ ਉਪਰ ਕੋਈ) ਮੂਰਖ ਤੀਰ ਚਲਾਵੇ, ਉਸ ਸੇਵਕ (ਦਾ ਵਾਲ ਵਿੰਗਾ ਨਹੀਂ ਹੋਵੇਗਾ, ਉਹ) ਹਰੀ ਦੀ ਲਿਵ ਦੁਆਰਾ ਬਚ ਜਾਵੇਗਾ, ਜੋ ਤੀਰ ਮਾਰਦਾ ਹੈ ਤੀਰ ਮੁੜ ਕੇ ਉਸ ਉਪਰ ਮਾਰ ਕਰਦਾ ਹੈ।

**ਚਉਦਿਆ**- ਉਚਾਰਦਿਆਂ ; ਭਾਵ ਸਿਮਰਨ ਕਰਦਿਆਂ। **ਸਰੁ**- ਤੀਰ।

[ਸੰਸ. सन्धानम् (ਸਨ੍ਧਾਨਮ੍) सम्+धा+ल्युट् : ਠੀਕ ਬੈਠਾਣਾ, ਨਿਸ਼ਾਨਾ ਬੰਨ੍ਹਣਾ।]

**ਸੰਧਿਆ**: ਆਰਤੀ। ੧੪੮੭

**ਸੁੰਨ ਸੰਧਿਆ ਤੇਰੀ ਦੇਵ ਦੇਵਾਕਰ ਅਧਪਤਿ ਆਦਿ ਸਮਾਈ ॥...੧॥**

ਪ੍ਰਭਾਤੀ (ਬਿਭਾਸੁ), ਕਬੀਰ, ੫, ਸਫ਼ਾ ੧੩੫੦

ਵੇਖੋ '**ਅਧਪਤਿ**' ੨੩੦੧

[ਵੇਖੋ ੧੪੮੪]

**ਸੰਧਿਆ**: ਪੂਜਾ-ਪਾਠ। ੧੪੮੮

**ਸਲੋਕੁ ਮ: ੩॥**

**ਏਹਾ ਸੰਧਿਆ ਪਰਵਾਣੁ ਹੈ ਜਿਤੁ ਹਰਿ ਪ੍ਰਭੁ ਮੇਰਾ ਚਿਤਿ ਆਵੈ ॥**

**ਹਰਿ ਸਿਉ ਪ੍ਰੀਤਿ ਊਪਜੈ ਮਾਇਆ ਮੋਹੁ ਜਲਾਵੈ ॥...੧॥**

ਬਿਹਾ. (ਵਾਰ), ਮਹਲਾ ੪, ਪਉੜੀ ੧੩, ਸਫ਼ਾ ੫੫੩

**ਅਰਥ**: ਇਹੋ ਜਿਹੀ ਪੂਜਾ-ਪਾਠ ਪ੍ਰਵਾਨ ਹੈ, ਜਿਸ ਕਰ ਕੇ ਮੇਰਾ ਵਾਹਿਗੁਰੂ ਯਾਦ ਆਵੇ। (ਜਿਸ ਪੂਜਾ ਪਾਠ ਰਾਹੀਂ) ਕਰਤਾਰ ਦੀ ਪ੍ਰੀਤ ਉਤਪੰਨ ਹੋਵੇ ਅਤੇ ਮਾਇਆ ਦਾ ਮੋਹ ਦੂਰ ਹੋ ਜਾਵੇ।

**ਜਲਾਵੈ**- ਸੜ ਜਾਵੇ, ਦੂਰ ਹੋ ਜਾਵੇ।

[ਵੇਖੋ ੧੪੮੪]

**ਸੰਧਿਆ**: ਮੰਤ੍ਰ-ਪਾਠ। ੧੪੮੯

**ਸਲੋਕੁ ਮ: ੩॥.......**

**ਗੁਰਪਰਸਾਦੀ ਦੁਬਿਧਾ ਮਰੈ ਮਨੂਆ ਅਸਥਿਰੁ ਸੰਧਿਆ ਕਰੇ ਵੀਚਾਰੁ ॥**

**ਨਾਨਕ ਸੰਧਿਆ ਕਰੈ ਮਨਮੁਖੀ ਜੀਉ ਨ ਟਿਕੈ ਮਰਿ ਜੰਮੈ ਹੋਇ ਖੁਆਰੁ ॥੧॥**

ਬਿਹਾ. (ਵਾਰ), ਮਹਲਾ ੪, ਪਉੜੀ ੧੩, ਸਫ਼ਾ ੫੫੩

**ਅਰਥ**: ਧਾਰਮਿਕ-ਪਾਠਾਂ ਦਾ (ਗਿਆਨ ਭਰਿਆ) ਵਿਚਾਰ ਉਹੋ ਕਰਦਾ ਹੈ, ਜਿਸ ਦਾ ਮਨ ਗੁਰੂ ਕਿਰਪਾ ਨਾਲ ਅਡੋਲ ਹੈ ਅਤੇ ਜਿਸ ਦੀ ਦੁਚਿੱਤੀ ਮਰ ਚੁਕੀ ਹੈ। ਮਨਮੁਖ ਦਾ ਮੰਤ੍ਰ-ਪਾਠ ਵਿਚਾਰ-ਰਹਿਤ ਹੁੰਦਾ ਹੈ, ਉਸ ਦਾ ਮਨ ਏਕਾਗ੍ਰ ਨਹੀਂ ਹੁੰਦਾ। ਉਹ ਮਰਦਾ, ਜੰਮਦਾ ਅਤੇ ਭਟਕਦਾ ਰਹਿੰਦਾ ਹੈ।

**ਦੁਬਿਧਾ**- ਦੁਚਿੱਤੀ। **ਮਨੂਆ**- ਮਨ। **ਅਸਥਿਰ**- ਸਥਿਰ, ਅਡੋਲ। **ਜੀਉ**- ਜੀਅ, ਮਨ। **ਨ ਟਿਕੈ**- ਏਕਾਗਰ ਨਹੀਂ ਹੁੰਦਾ।

[ਵੇਖੋ ੧੪੮੪]

**ਸੰਧਿਆਨੀ**: ਨਿਸ਼ਾਨੇ ਉਤੇ ੧੪੯੦

ਸਿੱਧੀ ਟਿਕਾਈ ਹੋਈ।

**ਰਿਦੈ ਛੂਰੀ ਸੰਧਿਆਨੀ ॥ ਪਰਦਰਬੁ ਹਿਰਨ ਕੀ ਬਾਨੀ ॥੨॥**

ਪ੍ਰਭਾਤੀ, ਬੇਣੀ, ੧, ਸਫ਼ਾ ੧੩੫੧

**ਅਰਥ**: ਪਰਾਇਆ ਧਨ ਚੁਰਾਣ ਦੀ (ਵਿਗੜੀ) ਆਦਤ ਕਾਰਨ ਤੂੰ ਆਪਣੇ ਹਿਰਦੇ ਵਿਚ (ਜੀਵਾਂ ਨੂੰ ਕੋਹਣ ਲਈ) ਛੁਰੀ ਨਿਸ਼ਾਨੇ ਤੇ ਟਿਕਾਈ ਬੈਠਾ ਹੈਂ।

**ਪਰਦਰਬੁ**- ਪਰਾਇਆ ਧਨ। **ਹਿਰਨ**- ਹਰਨ ਲਈ, ਚੁਰਾਣ ਲਈ।

[ਵੇਖੋ ੧੪੮੬]

**ਸੰਧਿਕ**: ਸੰਨ੍ਹ ਲਾਣ ਵਾਲੇ ਚੋਰ। ੧੪੯੧

**ਸੰਧਿਕ ਤੋਹਿ ਸਾਧ ਨਹੀ ਕਹੀਅਉ ਸਰਨਿ ਪਰੇ ਤੁਮਰੀ ਪਗਰੀ ॥**

**ਕਹਿ ਕਬੀਰ ਇਹ ਬਿਨਤੀ ਸੁਨੀਅਹੁ ਮਤ ਘਾਲਹੁ ਜਮ ਕੀ ਖਬਰੀ ॥੨॥**

ਬਿਲਾ., ਕਬੀਰ, ੬, ਸਫ਼ਾ ੮੫੬

**ਅਰਥ:** (ਹੇ ਪਰਮਾਤਮਾ !) ਅਸੀਂ ਤੇਰੇ ਚੋਰ ਹਾਂ, ਸਾਨੂੰ ਸਾਧ ਨਹੀਂ ਕਿਹਾ ਜਾ ਸਕਦਾ, (ਫਿਰ ਵੀ) ਤੇਰੇ ਚਰਨਾਂ ਦੀ ਓਟ ਵਿਚ ਆਏ ਹਾਂ । ਕਬੀਰ ਆਖਦਾ ਹੈ- ਹੇ ਮੇਰੇ ਪਰਮਾਤਮਾ ! ਮੇਰੀ ਇਹ ਬੇਨਤੀ ਪ੍ਰਵਾਨ ਕਰੋ ਕਿ (ਮੈਨੂੰ) ਮੌਤ ਦੇ ਦੂਤਾਂ ਦੀ ਖ਼ਬਰ ਨਾ ਭੇਜਣੀ (ਭਾਵ ਮੈਨੂੰ ਜਮਗਣਾਂ ਦੇ ਵਸ ਵਿਚ ਨਾ ਪਾਣਾ) ।

**ਤੋਹਿ**- ਤੇਰੇ । **ਕਹੀਅਉ**- ਕਿਹਾ ਜਾ ਸਕਦਾ । **ਪਗਰੀ**- ਚਰਨਾਂ ਦੀ ਓਟ ਲਈ ਹੈ । **ਘਾਲਹੁ**- ਘੱਲੋ, ਭੇਜੋ । **ਖਬਰੀ**- ਖ਼ਬਰ ।

[ਵੇਖੋ ੧੪੮੧]

**ਸੰਧੁਰਏ:** ਮਸਤ ਕਰ ਰਿਹਾ ਹੈ । ੧੪੮੨

**ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ ਸੰਧੁਰਏ ॥...੮॥**

ਵਡ., ਮਹਲਾ ੧, ੨, ਸਫ਼ਾ ੫੬੭

**ਅਰਥ:** (ਵਾਹਿਗੁਰੂ ਆਪ ਹੀ) ਮਸਤ ਹਾਥੀ ਵਾਂਗ ਬੜੀ ਮਟਕ ਨਾਲ ਪੈਰ ਧਰਦਾ ਹੈ, ਉਹ ਆਪ ਹੀ ਆਪਣੇ ਆਪ ਨੂੰ (ਸੰਧੂਰੇ ਹੋਏ ਵਾਂਗ ਜੋਬਨ-ਮਦ ਵਿਚ) ਮਸਤ ਕਰ ਰਿਹਾ ਹੈ ।

**ਸਾਰੰਗ**- ਹਾਥੀ । **ਪਗੁ**- ਪੈਰ । **ਠਿਮ ਠਿਮ**- ਮਟਕ ਨਾਲ ।

**ਨੋਟ:** ਲਾਲ ਰੰਗ ਖ਼ੁਸ਼ੀ ਦਾ ਪ੍ਰਤੀਕ ਹੋਣ ਕਰ ਕੇ 'ਸੰਧੂਰ' ਦਾ ਭਾਵ ਖ਼ੁਸ਼ੀ ਜਾਂ ਮਸਤੀ ਲਿਆ ਹੈ ।

[ਵੇਖੋ ੧੪੮੦]

**ਸੰਧੁਰੁ:** ਮਾਂਗ ਦੀ ਲਾਲੀ, ਸਿੰਧੂਰ । ੧੪੮੩

**ਚੰਦਨੁ ਮੋਲਿ ਅਣਾਇਆ ਕੁੰਗੂ ਮਾਂਗ ਸੰਧੂਰੁ ॥**
**ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ ॥**
**ਜੇ ਧਨ ਕੰਤਿ ਨ ਭਾਵਈ ਤ ਸਭਿ ਅਡੰਬਰ ਕੂੜੁ ॥੪॥**

ਸਿਰੀ., ਮਹਲਾ ੧, ੧੩, ਸਫ਼ਾ ੧੯

**ਅਰਥ:** (ਇਸਤ੍ਰੀ ਨੇ ਪਤੀ ਰੀਝਾਣ ਵਾਸਤੇ ਸਰੀਰ ਉਤੇ ਲੇਪ ਕਰਨ ਲਈ) ਚੰਦਨ ਮੁੱਲ ਮੰਗਵਾਇਆ, ਕੇਸਰ ਲਿਆਦਾਂ ਅਤੇ ਮਾਂਗ ਸਜਾਣ ਲਈ ਸੰਧੂਰ ਵੀ ਲਿਆਂਦਾ । ਉਸ ਕੋਲ ਚੰਦਨ ਆਦਿ ਦੇ (ਕੀਮਤੀ) ਇਤਰ (ਵਰਗੀ ਸਾਮਗਰੀ) ਵੀ ਬਹੁਤ ਹੈ, ਪਾਨ (ਦੇ ਬੀੜੇ) ਅਤੇ ਕਪੂਰ ਵੀ ਬਥੇਰਾ ਹੈ । ਪਰ ਫਿਰ ਵੀ (ਭਾਵ ਸ਼ਿੰਗਾਰ ਦੀ ਇਤਨੀ ਕੀਮਤੀ ਸਾਮਗਰੀ ਹੋਣ ਦੇ ਬਾਵਜੂਦ) ਜੇ ਉਹ (ਇਸਤ੍ਰੀ) ਪਤੀ ਨੂੰ ਪਸੰਦ ਨਹੀਂ ਤਾਂ ਇਹ ਸਾਰਾ ਹਾਰ-ਸ਼ਿੰਗਾਰ ਝੂਠਾ ਹੈ (ਭਾਵ ਵਿਅਰਥ ਹੈ) ।

**ਭਾਵ:** ਧਾਰਮਿਕ ਆਡੰਬਰ, ਧਾਰਮਿਕ ਕਰਮ-ਕਾਂਡ, ਪੂਜਾ-ਪਾਠ ਅਤੇ ਧਾਰਮਿਕ ਭੇਖ ਮਨੁੱਖ ਕਿਤਨਾ ਵੀ ਕਰ ਲਵੇ, ਜਦੋਂ ਤਕ ਸ਼ੁਭ-ਅਮਲ ਰਾਹੀਂ ਪਰਮੇਸ਼ਰ ਨੂੰ ਨਹੀਂ ਰੀਝਾਂਦਾ, ਸਾਰਾ ਧਰਮ-ਕਰਮ ਵਿਅਰਥ ਹੈ ।

**ਮੋਲਿ**- ਮੁੱਲ ਖ਼ਰੀਦ ਕੇ । **ਅਣਾਇਆ**- ਲਿਆਂਦਾ । **ਕੁੰਗੂ**- ਕੇਸਰ । **ਮਾਂਗ ਸੰਧੂਰ**- ਮਾਂਗ ਸਜਾਣ ਲਈ ਸੰਧੂਰ । **ਚੋਆ ਚੰਦਨ**- ਚੰਦਨ ਦਾ ਇਤਰ । **ਪਾਨਾ ਨਾਲਿ ਕਪੂਰ**- ਪਾਨ ਦੇ ਬੀੜੇ ਅਤੇ ਕਪੂਰ । **ਅਡੰਬਰ**- ਵਿਖਾਵੇ ਦਾ ਸ਼ਿੰਗਾਰ ।

[ਵੇਖੋ ੧੪੮੦]

**ਸੰਧੂਰੇ:** ਸੰਧੂਰ ਨਾਲ । ੧੪੮੪

**ਮਾਠਿ ਗੁੰਦਾਈਂ ਪਟੀਆ ਭਰੀਐ ਮਾਗ ਸੰਧੂਰੇ ॥**
**ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ ॥...੧॥**

ਵਡ., ਮਹਲਾ ੧, ੩, ਸਫ਼ਾ ੫੫੮

**ਅਰਥ:** ਮੈਂ ਸਵਾਰ-ਸਵਾਰ ਕੇ (ਸਿਰ ਦੇ ਵਾਲਾਂ ਦੀਆਂ) ਪੱਟੀਆਂ ਗੁੰਦਵਾਂਦੀ ਹਾਂ, ਮੇਰੀਆਂ ਪੱਟੀਆਂ ਦਾ ਚੀਰ ਵੀ ਸੰਧੂਰ ਨਾਲ ਭਰਿਆ ਜਾਂਦਾ ਹੈ, ਪਰ ਤੇਰੇ ਦਰ ਤੇ ਪ੍ਰਵਾਨ ਨਾ ਹੋਣ ਕਰ ਕੇ ਮੈਂ ਦੁਖੀ ਹੋ ਹੋ ਮਰ ਰਹੀ ਹਾਂ ।

**ਮਾਠਿ**- ਸਵਾਰ ਕੇ । **ਗੁੰਦਾਈਂ**- ਗੁੰਦਵਾਂਦੀ ਹਾਂ । **ਮਾਗ**- ਸਿਰ ਦਾ ਚੀਰ । **ਵਿਸੂਰਿ ਵਿਸੂਰੇ**- ਦੁਖੀ ਹੋ ਹੋ ਕੇ ।

[ਵੇਖੋ ੧੪੮੦]

**ਸੰਧੇ:** (ਤੀਰ) ਚਲਾਇਆ । ੧੪੮੫

**ਮ: ੨॥... ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ ॥**
**ਅਗੈ ਓਹੁ ਅਗੰਮੁ ਹੈ ਵਾਹੇਦੜੁ ਜਾਣੁ ॥੨॥**

ਮਾਝ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੧੪੮

**ਅਰਥ:** (ਹੇ ਭਾਈ ! ਅਗਿਆਨੀ ਮਨੁੱਖ ਨੇ) ਆਕਾਸ਼ ਵਲ ਤੀਰ ਚਲਾਇਆ ਹੈ, ਤਾਂ ਉਹ ਤੀਰ ਕਿਵੇਂ ਪਹੁੰਚੇਗਾ ? ਅੱਗੇ ਉਹ ਆਕਾਸ਼ ਅਪਹੁੰਚ ਹੈ, ਤੀਰ ਪਰਤ ਕੇ ਚਲਾਉਣ ਵਾਲੇ ਨੂੰ ਹੀ ਵਜੇਗਾ ।

**ਸਰੁ**- ਤੀਰ । **ਆਗਾਸ**- ਆਕਾਸ਼ । **ਬਾਣੁ**- ਤੀਰ । **ਅਗੰਮੁ**- ਅਪਹੁੰਚ । **ਵਾਹੇਦੜੁ**- ਤੀਰ ਚਲਾਉਣ ਵਾਲੇ ਨੂੰ ।

[ਵੇਖੋ ੧੪੮੬]

**ਸੰਧੈ:** ਸੰਨ੍ਹਦਾ ਹੈ, ਨਿਸ਼ਾਨਾ ਲਾਂਦਾ ਹੈ । ੧੪੮੬

**ਸਤਿਗੁਰ ਸਰਨਿ ਪਏ ਸੇ ਥਾਪੇ ਤਿਨ ਰਾਖਨ ਕਉ ਪ੍ਰਭੁ ਆਵੈਗੋ ॥**
**ਜੇ ਕੋ ਸਰੁ ਸੰਧੈ ਜਨ ਊਪਰਿ ਫਿਰਿ ਉਲਟੋ ਤਿਸੈ ਲਗਾਵੈਗੋ ॥੪॥**

ਕਾਨੜਾ (ਅਸ.), ਮਹਲਾ ੪, ੬, ਸਫ਼ਾ ੧੩੧੧

**ਅਰਥ:** ਜੋ ਮਨੁੱਖ ਸੱਚੇ ਗੁਰਦੇਵ ਦੀ ਓਟ ਵਿਚ ਆਏ ਹਨ, ਉਨ੍ਹਾਂ ਨੂੰ ਵਾਹਿਗੁਰੂ ਨੇ ਅਡੋਲ ਕਰ ਦਿੱਤਾ ਹੈ, ਉਨ੍ਹਾਂ ਨੂੰ ਸੁਰਖਿਅਤ ਕਰਨ ਲਈ ਵਾਹਿਗੁਰੂ ਜੀ ਆਪ ਆਉਣਗੇ । ਜੇ ਕੋਈ (ਦੁਸ਼ਟ) ਉਨ੍ਹਾਂ ਨੂੰ (ਮਾਰਨ ਲਈ) ਤੀਰ ਸੰਨ੍ਹਦਾ ਹੈ ਤਾਂ ਇਹ ਪਲਟਾ ਕੇ (ਅਕਾਲ ਪੁਰਖ) ਉਸੇ (ਚਲਾਣ ਵਾਲੇ) ਨੂੰ ਮਾਰਦਾ ਹੈ ।

**ਥਾਪੇ**- ਸਥਾਪਿਤ ਕੀਤੇ ; ਅਰਥਾਤ ਅਡੋਲ ਕੀਤੇ । **ਰਾਖਨ ਕਉ**- ਰਖਿਆ ਵਾਸਤੇ । **ਉਲਟੋ**- ਪਲਟ ਕੇ, ਪਲਟਾ ਕੇ ।

[ਵੇਖੋ ੧੪੮੬]

**ਸੰਨਾਹੰ:** ਸੰਜੋਅ, ੧੪੮੭

ਸਰੀਰਕ ਸੁਰਖਿਆ ਲਈ ਲੋਹੇ ਦਾ ਕਵਚ ।

**ਸੈਨਾ ਸਾਧ ਸਮੂਹ ਸੂਰ ਅਜਿਤੰ ਸੰਨਾਹੰ ਤਨਿ ਨਿਮ੍ਰਤਾਹ ॥**

ਸਲੋਕ (ਸਹਸ.), ਮਹਲਾ ੫, ੨੯, ਸਫ਼ਾ ੧੩੫੬

**ਅਰਥ**: ਰੱਬ ਦੇ ਪਿਆਰਿਆ ਦੀ ਇਕੱਤਰਤਾ (ਸਾਧਸੰਗਤ ਧਰਮੀ ਲੋਕਾਂ ਦੀ) ਅਜਿੱਤ ਫ਼ੌਜ ਹੈ, ਜਿਸ ਨੇ (ਵਿਕਾਰਾਂ ਦੀ ਮਾਰ ਤੋਂ ਬਚਣ ਲਈ) ਤਨ ਦੀ ਸੁਰਖਿਆ ਵਾਸਤੇ ਨਿਮਰ-ਸੁਭਾਅ ਰੂਪੀ ਕਵਚ ਨੂੰ ਪਹਿਨਿਆ ਹੋਇਆ ਹੈ।
**ਸਾਧ ਸਮੂਹ**- ਗੁਰਸਿੱਖਾਂ ਦੀ ਇਕੱਤਰਤਾ ; ਭਾਵ ਸਾਧਸੰਗਤ । **ਸੂਰ ਅਜਿਤੰ**- ਅਜਿੱਤ ਫ਼ੌਜ । **ਤਨਿ**- ਸਰੀਰ ਦੀ (ਰਖਿਆ ਲਈ) । **ਨਿਮ੍ਰਤਾਹ**- ਨਿਮਰਤਾ, ਹਲੇਮੀ ।
[ਸੰਸ. ਸੰਨਾਹ (ਸੰਨਾਹ) : ਕਵਚ, ਸੰਜੋਅ । ਹੋਰ ਜਾਣਕਾਰੀ ਲਈ ਵੇਖੋ ੧੩੪੨]

**ਸੰਨਾਹਾ**: ਜ਼ਰਹ-ਬਕਤਰ, ਸੰਜੋਅ, ਕਵਚ । ੧੪੯੮

**ਹਰਿ ਰਸਿ ਭੀਨੇ ਸਦਾ ਧਿਆਇਨਿ ਗੁਰਮਤਿ ਸੀਲੁ ਸੰਨਾਹਾ ਹੇ ॥੧॥**

ਮਾਰੂ (ਸੋਲ.), ਮਹਲਾ ੩, ੧੪, ਸਫ਼ਾ ੧੦੫੭

**ਅਰਥ**: (ਪੂਰੇ ਗੁਰੂ ਤੋਂ ਪ੍ਰਕਾਸ਼ਮਾਨ ਮਨੁੱਖ) ਗੁਰੂ ਦੀ ਮੱਤ ਉਤੇ ਚਲਦਿਆਂ ਨਿਰਮਲ ਆਚਰਣ ਦਾ ਕਵਚ (ਵਿਕਾਰਾਂ ਤੋਂ ਰਖਵਾਲੀ ਲਈ ਪਹਿਨੀ ਰਖਦੇ ਹਨ, ਉਹ) ਵਾਹਿਗੁਰੂ ਦੇ ਪ੍ਰੇਮ ਵਿਚ ਲੀਨ ਹੋ ਕੇ ਹਮੇਸ਼ਾ ਉਸੇ ਦੀ ਆਰਾਧਨਾ ਕਰਦੇ ਹਨ ।
**ਸੀਲੁ**- ਸ਼ੁਭ ਆਚਰਣ ।
[ਵੇਖੋ ੧੩੪੨]

**ਸੰਨਾਹੁ**: ਸੰਜੋਅ । ੧੪੯੯

**ਰਾਮ ਕਵਚੁ ਦਾਸ ਕਾ ਸੰਨਾਹੁ ॥ ਦੂਤ ਦੁਸਟ ਤਿਸੁ ਪੋਹਤ ਨਾਹਿ ॥**
**ਜੋ ਜੋ ਗਰਬੁ ਕਰੇ ਸੋ ਜਾਇ ॥ ਗਰੀਬ ਦਾਸ ਕੀ ਪ੍ਰਭੁ ਸਰਣਾਇ ॥੨॥**

ਗੋਂਡ, ਮਹਲਾ ੫, ੨੦, ਸਫ਼ਾ ੮੬੮

**ਅਰਥ**: ਵਾਹਿਗੁਰੂ (ਦਾ ਨਾਮ) ਰੂਪੀ ਕਵਚ ਸੇਵਕ ਲਈ ਸੰਜੋਅ ਹੈ, (ਜੋ ਇਹ ਪਹਿਨਦਾ ਹੈ) ਉਸ ਨੂੰ (ਮੌਤ ਵਲ ਲਿਜਾਣ ਵਾਲੇ) ਦੁਸ਼ਟ ਵਿਕਾਰ ਛੂਹ ਨਹੀਂ ਸਕਦੇ । (ਪਰ) ਜਿਹੜੇ ਵੀ ਮਨੁੱਖ (ਆਪਣੇ) ਅਹੰਕਾਰ ਵਿਚ (ਵਿਚਰਦੇ) ਹਨ, ਉਹ (ਅਧਿਆਤਮਿਕ ਜੀਵਨ ਵਲੋਂ) ਮਰ ਜਾਂਦੇ ਹਨ, (ਇਸ ਕਰ ਕੇ) ਮੈਂ ਨਿਮਾਣੇ ਜਿਹੇ ਸੇਵਕ ਨੇ ਵਾਹਿਗੁਰੂ ਦਾ ਸਹਾਰਾ ਲਿਆ ਹੈ।
**ਰਾਮੁ ਕਵਚੁ**- ਵਾਹਿਗੁਰੂ ਦਾ ਨਾਮ ਰੂਪੀ ਕਵਚ । **ਪੋਹਤ ਨਾਹਿ**- ਛੂੰਹਦੇ ਨਹੀਂ। **ਦੂਤ ਦੁਸਟ**- ਵਿਕਾਰ ਰੂਪ ਵੈਰੀ ।
[ਵੇਖੋ ੧੩੪੨]

**ਸੰਨਿ**: ਸੰਨ੍ਹ, ਉਹ ਪਾੜ ਜੋ ਕੰਧ ੧੫੦੦
ਵਿਚ ਪਾ ਕੇ ਚੋਰ ਚੋਰੀ ਕਰ ਕੇ ਉਸੇ ਰਾਹ ਨਿਕਲ ਜਾਂਦੇ ਹਨ, ਸੇਂਧ ਮਾਰਨੀ ।

**ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ ॥**
**ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ ॥੪॥**

ਸਿਰੀ., ਮਹਲਾ ੧, ੨੪, ਸਫ਼ਾ ੨੩

**ਅਰਥ**: ਹੇ ਨਾਨਕ ! ਜਿਹੜੀ (ਜੀਵ) ਇਸਤ੍ਰੀ (ਸੰਸਾਰ ਰੂਪੀ) ਪੇਕੇ ਘਰ ਵਿਚ (ਗ਼ਾਫ਼ਿਲ ਹੋ ਕੇ) ਸੁੱਤੀ ਰਹਿੰਦੀ ਹੈ (ਭਾਵ ਗੁਣਹੀਨਤਾ ਵਾਲਾ ਜੀਵਨ ਬਿਤਾਂਦੀ ਹੈ), ਇੰਞ ਸਮਝੋ ਕਿ ਦਿਨ-ਦਿਹਾੜੇ ਉਸ (ਦੇ ਗੁਣਾਂ) ਨੂੰ ਸੰਨ੍ਹ ਲਗ ਰਹੀ ਹੈ । ਉਹ (ਨਾਲ ਲੈ ਕੇ ਆਈ) ਥੋੜ੍ਹੀ ਜਿਹੀ ਗੁਣ-ਪੂੰਜੀ ਗੁਆ ਬੈਠਦੀ ਹੈ ਅਤੇ ਅਵਗੁਣਾਂ ਦੀ (ਭਾਰੀ) ਪੰਡ ਲੈ ਕੇ (ਸੰਸਾਰ ਤੋਂ) ਤੁਰ ਪੈਂਦੀ ਹੈ ।
**ਸੁਤੀ**- ਬੇਪ੍ਰਵਾਹ, ਗ਼ਾਫ਼ਿਲ । **ਪੇਈਐ**- ਪੇਕੇ ਘਰ, ਸੰਸਾਰ ਵਿਚ । **ਵਿਰਤੀ**- ਰਾਤ ਦੇ ਉਲਟ, ਦਿਨ-ਦਿਹਾੜੇ । **ਵਿਰਤੀ**- ਵਿਰਾਤ੍ਰੀ, ਰਾਤ ਦੇ ਉਲਟ, ਭਾਵ ਦਿਨ-ਦਿਹਾੜੇ । **ਗੁਣਾ ਗੰਠੜੀ**- ਗੁਣਾਂ ਦੀ ਗੰਢ, ਕਈ ਜਨਮਾਂ ਦੀ ਸਾਧਨਾ ਨਾਲ ਸੰਚਿਤ ਕੀਤੇ ਗੁਣ । **ਅਵਗਣ**- ਔਗੁਣ ।
[ਵੇਖੋ ੧੪੮੧]

**ਸੰਨਿ**: ਚੋਰੀ, ਸੇਂਧ । ੧੫੦੧

**ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ ॥**
**ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ ॥**

ਮਾਝ (ਬਾਰਹ.), ਮਹਲਾ ੫, ੪, ਸਫ਼ਾ ੧੩੪

**ਅਰਥ**: ਪਰਮਾਤਮਾ ਦਾ ਨਾਮ ਲਾਲਾਂ ਅਤੇ ਸੁੱਚੇ ਮੋਤੀਆਂ ਵਰਗਾ ਕੀਮਤੀ ਹੈ, ਜਿਸ ਨੂੰ ਚੋਰੀ ਨਹੀਂ ਕੀਤਾ ਜਾ ਸਕਦਾ । (ਕੁਦਰਤ ਵਿਚ ਵਰਤਦੇ) (ਸਾਰੇ) ਰੰਗ-ਤਮਾਸ਼ੇ ਜਿਹੜੇ ਮਨ ਨੂੰ ਚੰਗੇ ਲਗਦੇ ਹਨ, ਵਾਹਿਗੁਰੂ ਦੇ ਹੀ ਬਣਾਏ ਹੋਏ ਹਨ ।
**ਨਾਰਾਇਣੈ**- ਵਾਹਿਗੁਰੂ ਦੇ । **ਭਾਵੰਨਿ**- ਚੰਗੇ ਲਗਦੇ ਹਨ ।
[ਵੇਖੋ ੧੪੮੧]

**ਸੰਨਿਆਸ**: ਸੰਨਿਆਸੀ । ੧੫੦੨

**ਜੋਗੀ ਜੰਗਮ ਅਰੁ ਸੰਨਿਆਸ ॥ ਸਭ ਹੀ ਪਰਿ ਡਾਰੀ ਇਹ ਫਾਸ ॥੧॥**

ਬਸੰਤੁ ਹਿੰਡੋਲ, ਮਹਲਾ ੯, ੨, ਸਫ਼ਾ ੧੧੮੬

**ਅਰਥ**: (ਗ੍ਰਿਹਸਤ ਜੀਵਨ ਤੋਂ ਉਪਰਾਮ) ਜੋਗੀ, ਸ਼ਿਵ-ਭਗਤ ਅਤੇ ਸੰਨਿਆਸੀ, ਇਨ੍ਹਾਂ ਸਾਰਿਆਂ ਦੇ ਸਿਰਾਂ ਉਤੇ, (ਕਾਮ ਨੇ) ਫਾਹੀ ਸੁਟੀ ਹੋਈ ਹੈ।
**ਅਰੁ**- ਅਤੇ । **ਡਾਰੀ**- ਪਾਈ ਹੋਈ, ਸੁਟੀ ਹੋਈ । **ਫਾਸ**- ਫਾਹੀ ।
[ਸੰਸ. सन्न्यासः (ਸਨ੍ਨ੍ਯਾਸ:) ਸਮ੍+ਨਿ+ਅਸ੍+ਘਞ੍ : ਤਿਆਗ ਕਰਨਾ, ਸੰਸਾਰਿਕ ਵਿਸ਼ਿਆਂ ਪ੍ਰਤੀ ਵੈਰਾਗ, ਵਾਸ਼ਨਾਵਾਂ ਦਾ ਤਿਆਗ ; ਧਰੋਹਰ ; ਅਮਾਨਤ ; ਸਰੀਰ ਤਿਆਗਣਾ ; ਚਾਰ ਆਸ਼੍ਰਮਾਂ ਵਿਚੋਂ ਚੌਥਾ ਆਸ਼੍ਰਮ ।
ਪ੍ਰਾ. ਸੰਣਾਸ (ਸੰਣਾਸ) : ਸੰਸਾਰ ਦਾ ਤਿਆਗ ; ਚੌਥਾ ਆਸ਼੍ਰਮ ।]
**ਨੋਟ**: ਹਿੰਦੂ ਧਰਮ ਦੇ ਵਰਣ-ਆਸ਼੍ਰਮ ਵਿਧਾਨ ਵਿਚ ਸੰਨਿਆਸ ਦਾ ਸੰਬੰਧ 'ਆਸ਼੍ਰਮ' ਨਾਲ ਹੈ । 'ਆਸ਼੍ਰਮ' ਸੰਸਥਾ ਦਾ ਮੁੱਖ ਉਦੇਸ਼ ਮਨੁੱਖ ਦੀ ਸੰਸਕ੍ਰਿਤੀ ਜਾਂ ਜੀਵਨ ਨੂੰ ਵਿਵਸਥਿਤ ਰੂਪ ਪ੍ਰਦਾਨ ਕਰਨਾ ਹੈ । ਇਸ ਦੀਆਂ ਚਾਰ ਵਿਕਾਸ-ਦਿਸ਼ਾਵਾਂ ਹਨ- ਬ੍ਰਹਮਚਰਯ, ਗ੍ਰਿਹਸਤ, ਵਾਨਪ੍ਰਸਤ ਅਤੇ ਸੰਨਿਆਸ। ਸੰਨਿਆਸ ਆਸ਼੍ਰਮ ਵਿਚ ਸੰਸਾਰ ਨਾਲੋਂ ਮੋਹ ਤੋੜ ਕੇ ਇਕ ਸਥਾਨ ਤੋਂ ਦੂਜੇ ਸਥਾਨ ਤੇ ਘੁੰਮਦੇ ਰਹਿ ਕੇ ਜੀਵਨ ਗੁਜ਼ਾਰਨਾ ਹੁੰਦਾ ਹੈ । ਇਸ

ਆਸ਼੍ਰਮ ਦੀ ਪਾਲਨਾ ਕਰਨ ਵਾਲੇ ਨੂੰ ਸੰਨਿਆਸੀ ਕਿਹਾ ਜਾਂਦਾ ਹੈ । ਬਾਅਦ ਵਿਚ ਇਹ ਸ਼ਬਦ ਤਿਆਗਵਾਦੀ ਸਾਧੂਆਂ ਜਾਂ ਰਮਤਿਆਂ ਲਈ ਵਰਤਿਆ ਜਾਣ ਲਗ ਪਿਆ । ਹੁਣ ਇਹ ਸ਼ਬਦ ਆਸ਼੍ਰਮ ਵਿਵਸਥਾ ਤੋਂ ਹਟ ਕੇ ਕਈ ਪ੍ਰਕਾਰ ਦੇ ਸਾਧੂਆਂ ਲਈ ਵੀ ਵਰਤ ਲਿਆ ਜਾਂਦਾ ਹੈ ।

**ਸੰਨਿਆਸਾ**: ਉਪਰਾਮ ਹੋ ਕੇ । ੧੫੦੩

**ਇਕਿ ਕੰਦ ਮੂਲੁ ਚੁਣਿ ਖਾਹਿ ਵਣਖੰਡਿ ਵਾਸਾ ॥**
**ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ ॥**

ਮਾਝ (ਵਾਰ), ਮਹਲਾ ੧, ਪਉੜੀ ੫, ਸਫ਼ਾ ੧੪੦

**ਅਰਥ**: ਕੁਝ ਸਾਧਕ (ਭੋਜਨ ਤਿਆਗ ਕੇ) ਗਾਜਰ, ਮੂਲੀ ਜਾਂ ਜੰਗਲੀ ਜੜ੍ਹ-ਬੂਟੀ ਆਦਿ ਪੁਟ ਕੇ ਖਾਂਦੇ ਹਨ ਅਤੇ ਜੰਗਲਾਂ ਵਿਚ ਹੀ ਨਿਵਾਸ ਕਰਦੇ ਹਨ । ਕੁਝ ਲੋਕ ਜਗਤ ਤੋਂ ਉਪਰਾਮ ਹੋ ਕੇ ਜੋਗੀ ਬਣ ਜਾਂਦੇ ਹਨ ਅਤੇ ਗੇਰੂਏ ਕਪੜੇ ਪਹਿਨ ਕੇ ਭਟਕਦੇ ਰਹਿੰਦੇ ਹਨ (ਪਰ ਉਨ੍ਹਾਂ ਦੇ ਮਨਾਂ ਵਿਚੋਂ ਪਦਾਰਥਕ ਤ੍ਰਿਸ਼ਨਾ ਨਹੀਂ ਘਟਦੀ) ।

**ਇਕਿ**- ਕਈ ਇਕ, ਕੁਝ ਸਾਧਕ । **ਕੰਦ ਮੂਲੁ**- ਗਾਜਰ-ਮੂਲੀ ਅਤੇ ਜੜ੍ਹ-ਬੂਟੀ ਆਦਿ । **ਚੁਣਿ**- ਚੁਗ ਕੇ, ਪੁਟ ਕੇ । **ਵਣਖੰਡਿ**- ਜੰਗਲਾਂ ਵਿਚ । **ਭਗਵਾ ਵੇਸੁ ਕਰਿ**- ਗੇਰੂਏ ਵਸਤ੍ਰ ਪਹਿਨ ਕੇ ।

[ਵੇਖੋ ੧੫੦੨]

**ਸੰਨਿਆਸੀ**: ਤਿਆਗੀ ਸਾਧੂ, ਸੰਨਿਆਸੀ, ੧੫੦੪
ਤਿਆਗੀ ਸਾਧੂਆਂ ਦੇ ਛੇ ਭੇਖਾਂ (ਜੋਗੀ, ਜੰਗਮ, ਜੈਨੀ, ਵੈਰਾਗੀ, ਵੈਸ਼ਨੋ ਅਤੇ ਸੰਨਿਆਸੀ) ਵਿਚੋਂ ਇਕ ।

**ਤਪਸੀ ਕਰਿ ਕੈ ਦੇਹੀ ਸਾਧੀ ਮਨੂਆ ਦਹਦਿਸ ਧਾਨਾ ॥**
**ਬ੍ਰਹਮਚਾਰਿ ਬ੍ਰਹਮਚਜੁ ਕੀਨਾ ਹਿਰਦੈ ਭਇਆ ਗੁਮਾਨਾ ॥**
**ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਮਹਿ ਕ੍ਰੋਧੁ ਬਿਗਾਨਾ ॥੨॥**

ਮਾਰੂ, ਮਹਲਾ ੫, ੧੫, ਸਫ਼ਾ ੧੦੦੩

**ਅਰਥ**: ਕਿਸੇ ਨੇ ਤਪੱਸਿਆ ਰਾਹੀਂ (ਭਾਵ ਕਸ਼ਟ ਦੇ ਕੇ) ਸਰੀਰਕ ਸਾਧਨਾ ਕੀਤੀ ਹੈ, ਪਰ ਮਨ (ਫਿਰ ਵੀ) ਦਸੇ-ਦਿਸ਼ਾਵਾਂ ਵਲ ਦੌੜ ਰਿਹਾ ਹੈ । ਬ੍ਰਹਮਚਾਰੀ ਨੇ ਕਾਮ-ਵਾਸ਼ਨਾ ਰੋਕਣ ਦਾ ਅਭਿਆਸ ਕੀਤਾ ਹੈ, ਪਰ ਦਿਲ ਨੂੰ ਅਹੰਕਾਰ ਨੇ ਗ੍ਰਸਿਆ ਹੋਇਆ ਹੈ । ਕਿਸੇ ਸੰਨਿਆਸੀ ਹੋ ਕੇ ਤੀਰਥ ਯਾਤਰਾਵਾਂ ਕੀਤੀਆਂ ਹਨ, ਪਰ ਉਸ ਉਤੇ ਵੀ ਗਿਆਨ-ਹਰਤਾ ਕ੍ਰੋਧ ਹਾਵੀ ਰਹਿੰਦਾ ਹੈ ।

**ਤਪਸੀ**- ਤਪੱਸਿਆ । **ਧਾਨਾ**- ਦੌੜ ਰਿਹਾ ਹੈ । **ਬ੍ਰਹਮਚਜੁ**- ਬ੍ਰਹਮਚਰਯ, ਕਾਮ ਵਾਸ਼ਨਾ ਰੋਕਣ ਦਾ ਅਭਿਆਸ । **ਬੇਗਾਨਾ**- ਬੇ-ਗਿਆਨਾ, ਅਗਿਆਨਮਈ ।

[ਸੰਸ. सन्यासिन (ਸਨ੍ਨ੍ਯਾਸਿਨ੍) ਸਮ੍+ਨਿ+ਅਸ੍+ਣਿਨਿ : ਤਿਆਗ ਕਰਨ ਵਾਲਾ, ਜੋ ਸੰਸਾਰਿਕ ਵਿਸ਼ਿਆਂ ਦਾ ਪੂਰਨ ਤਿਆਗ ਕਰ ਦਿੰਦਾ ਹੈ, ਚੌਥੇ ਆਸ਼੍ਰਮ ਦਾ ਧਾਰਨੀ ।
ਪ੍ਰਾ. ਸੰਣਾਸਿ (ਸੰਣਾਸਿ) : ਸੰਸਾਰ ਦਾ ਤਿਆਗੀ, ਚੌਥੇ ਆਸ਼੍ਰਮ ਦਾ ਧਾਰਨੀ,
ਜਤੀ, ਵ੍ਰਤਧਾਰੀ ।]

**ਸੰਨਿਆਸੀ**: ਤਿਆਗੀ, ਸ਼ਾਕਾਹਾਰੀ ੧੫੦੫
ਜੋ ਮਾਸ ਦਾ ਤਿਆਗ ਕਰ ਦੇਵੇ ।

ਮ: ੧॥... ..
**ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ॥**
**ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ ॥੨॥**

ਮਲਾਰ (ਵਾਰ), ਮਹਲਾ ੧, ਪਉੜੀ ੨੫, ਸਫ਼ਾ ੧੨੯੦

**ਅਰਥ**: ਪਾਣੀ ਕਹਿੰਦਾ ਹੈ ਕਿ ਮੈਂ ਕਈ ਢੰਗਾਂ ਨਾਲ ਚੰਗਿਆਈ ਕਰਦਾ ਹਾਂ (ਭਾਵ ਕਈ ਤਰ੍ਹਾਂ ਦੀ ਖ਼ੁਰਾਕ ਜੀਵਾ ਲਈ ਪੈਦਾ ਕਰਦਾ ਹਾਂ), ਇਹਨਾਂ ਸਾਰੇ ਪਰਿਵਰਤਨਾਂ (ਅਰਥਾਤ ਖ਼ੁਰਾਕ ਦੀਆਂ ਕਿਸਮਾਂ) ਦਾ ਆਧਾਰ ਪਾਣੀ ਹੀ ਹੈ। ਨਾਨਕ ਇਹ ਵਿਚਾਰ ਦੀ ਗੱਲ ਕਹਿੰਦਾ ਹੈ ਕਿ (ਪਾਣੀ ਤੋਂ ਪੈਦਾ ਹੋਏ) ਸਾਰੇ ਪਦਾਰਥ ਤਿਆਗ ਕੇ ਹੀ ਕੋਈ ਸੰਨਿਆਸੀ (ਸ਼ਾਕਾਹਾਰੀ) ਬਣ ਸਕਦਾ ਹੈ ।

**ਭਾਵ**: ਮਾਸ ਆਦਿ ਖਾਣ ਨਾ ਖਾਣ ਦੇ ਝਗੜੇ ਕੋਰੀ ਮੂਰਖਤਾ ਹੈ । ਖਾਣ-ਪੀਣ ਛਡਣ ਨਾਲ ਕੋਈ ਅਸਲੀ ਰਸ-ਕਸ ਦਾ ਤਿਆਗ ਨਹੀਂ ਹੁੰਦਾ, ਕਿਉਂਕਿ ਰਸ-ਕਸ ਦਾ ਮੂਲ ਪਾਣੀ ਹੈ । ਪਾਣੀ ਕੋਈ ਛਡ ਨਹੀਂ ਸਕਦਾ ।

**ਤੋਆ**- ਪਾਣੀ । **ਬਿਕਾਰਾ**- ਤਬਦੀਲੀਆਂ । **ਵਿਚਾਰਾ**- ਵਿਚਾਰ ਦੀ ਗੱਲ ।

[ਵੇਖੋ ੧੫੦੪]

**ਸੰਨਿਆਸੀ**: ਮਾਇਆ ਤੋਂ ਉਪਰਾਮ ਗ੍ਰਿਹਸਤੀ, ੧੫੦੬
ਗ੍ਰਿਹਸਤ ਵਿਚ ਉਦਾਸ ਵਿਅਕਤੀ ।

**ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ ॥**
**ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੋ ਪਾਏ ॥...੭॥**

ਮਾਰੂ, ਮਹਲਾ ੧, ੭, ਸਫ਼ਾ ੧੦੧੩

**ਅਰਥ**: ਉਹ (ਗ੍ਰਿਹਸਤੀ) ਮਾਇਆ ਤੋਂ ਉਪਰਾਮ ਹੈ, ਜਿਹੜਾ ਆਪਣੇ ਮਨ ਵਿਚੋਂ ਅਹੰਕਾਰ ਤਿਆਗ ਕੇ ਸੱਚੇ ਗੁਰੂ ਦੀ ਸੇਵਾ ਕਰਦਾ ਹੈ । ਉਹ (ਮਿਹਨਤ-ਮੁਸ਼ੱਕਤ ਕੀਤਿਆਂ) ਜੋ (ਪਦਾਰਥ) ਸੁਭਾਵਿਕ ਮਿਲ ਜਾਵੇ ਗ੍ਰਹਿਣ ਕਰ ਲੈਂਦਾ ਹੈ, ਪਰ (ਅਖੌਤੀ) ਤਿਆਗੀਆਂ ਵਾਂਗ) ਕਪੜੇ, ਭੋਜਨ ਦੀ (ਪਰਾਈ) ਆਸ ਨਹੀਂ ਰਖਦਾ ।

**ਛਾਦਨ**- ਕਪੜੇ । **ਅਚਿੰਤੁ**- ਸੁਭਾਵਿਕ ।

[ਵੇਖੋ ੧੫੦੪]

**ਸੰਨਿਆਸੀਆ**: ਤਿਆਗੀ ਸਾਧੂ । ੧੫੦੭

**ਜਤੀ ਸਤੀ ਸੰਨਿਆਸੀਆ ਸਭਿ ਕਾਲੈ ਵਾਸੀ ॥**
**ਮੁਨਿ ਜੋਗੀ ਦਿਗੰਬਰਾ ਜਮੈ ਸਣੁ ਜਾਸੀ ॥**

ਮਾਰੂ (ਵਾਰ), ਮਹਲਾ ੫, ਪਉੜੀ ੧੮, ਸਫ਼ਾ ੧੧੦੦

**ਅਰਥ**: ਬ੍ਰਹਮਚਾਰੀ, ਦਾਨੀ ਅਤੇ ਤਿਆਗੀ ਸਾਧੂ (ਆਦਿ) ਸਾਰੇ ਹੀ ਮੌਤ ਦੇ ਵਸ ਵਿਚ ਹਨ । ਰਿਸ਼ੀ-ਮੁਨੀ, ਜੋਗ-ਸਾਧਕ ਅਤੇ ਨਾਂਗੇ ਮਹਾਤਮਾ (ਸਾਰੇ ਹੀ) ਮੌਤ ਦੇ ਦੂਤ ਨਾਲ ਜਾਣਗੇ (ਭਾਵ ਕਾਲ ਦੇ ਵਸ ਪੈਣਗੇ) ।

**ਕਾਲੈ ਵਾਸੀ**- ਕਾਲ ਦੇ ਵਸ ਵਿਚ ; ਭਾਵ ਮੌਤ ਦੇ ਸਾਏ ਹੇਠ । **ਦਿਗੰਬਰਾ**- ਨੰਗੇ ਸਾਧੂ, ਜੈਨ ਧਰਮ ਦੀ ਇਕ ਸੰਪ੍ਰਦਾਇ । **ਜਮੈ**- ਜਮਾਂ, ਮੌਤ ਦਾ ਦੂਤ।

**ਸਣੁ**- ਸੰਗ, ਨਾਲ ।
[ਵੇਖੋ ੧੫੦੪]

## ਸੰਨਿਆਸੈ: ਸੰਨਿਆਸੀਆਂ ਵਿਚ । ੧੫੦੮

**ਜੋਗ ਭੇਖ ਸੰਨਿਆਸੈ ਪੇਖਿਓ ਜਤਿ ਜੰਗਮ ਕਾਪੜਾਏ ॥**
**ਤਪੀ ਤਪੀਸੁਰ ਮੁਨਿ ਮਹਿ ਪੇਖਿਓ ਨਟ ਨਾਟਿਕ ਨਿਰਤਾਏ ॥੨॥**

ਭੈਰਉ, ਮਹਲਾ ੫, ੧੫, ਸਫ਼ਾ ੧੧੩੯

**ਅਰਥ**: ਹੇ ਭਾਈ ! ਮੈਂ ਜੋਗੀਆਂ ਦੇ ਸਾਰੇ ਭੇਖਾਂ, ਬ੍ਰਹਮਚਾਰੀਆਂ, ਸ਼ਿਵ-ਪੂਜ ਜੰਗਮਾਂ, (ਵਿਸ਼ੇਸ ਕਿਸਮ ਦੇ ਚੋਲਾਧਾਰੀ) ਕੱਪੜੀਆਂ ਅਤੇ ਸੰਨਿਆਸੀਆਂ ਵਿਚ (ਵਾਹਿਗੁਰੂ ਨੂੰ) ਵਸਦਾ ਦੇਖਿਆ ਹੈ । ਮੈਂ ਉਸ ਨੂੰ ਤਪੱਸਵੀਆਂ, ਮੁਨੀਆਂ, ਵੱਡੇ ਸਾਧਕਾਂ, ਨਾਟਕ ਕਰਨ ਵਾਲੇ ਰਾਸਧਾਰੀਆਂ ਅਤੇ (ਰਾਸਾਂ ਸਮੇਂ) ਨਚਣ ਵਾਲਿਆਂ ਵਿਚ (ਵੀ) ਵੇਖਿਆ ਹੈ ।
**ਪੇਖਿਓ**- ਦੇਖਿਆ ਹੈ । **ਜੋਗ ਭੇਖ**- ਜੋਗੀਆਂ ਦੇ ਸਾਰੇ ਫਿਰਕਿਆਂ ਵਿਚ । **ਜਤਿ**- ਜਤੀਆਂ ਵਿਚ । **ਜੰਗਮ**- ਸ਼ਿਵ-ਪੂਜ ਜੋਗੀਆਂ ਦਾ ਸੰਪ੍ਰਦਾਇ । **ਕਾਪੜਾਏ**- ਵਿਸ਼ੇਸ ਪ੍ਰਕਾਰ ਦੇ ਕਪੜੇ ਪਹਿਨਣ ਵਾਲੇ । **ਨਟ ਨਾਟਿਕ**- ਨਾਟਕ ਕਰਨ ਵਾਲੇ ਰਾਸਧਾਰੀ । **ਨਿਰਤਾਏ**- ਨਚਣ ਵਾਲੇ ।
[ਵੇਖੋ ੧੫੦੨]

## ਸੰਨਿ੍ ਕੈ: ਕਸ ਕੇ, ਤਾਣ ਕੇ । ੧੫੦੯

**ਪਾਪੜਿਆ ਪਛਾੜਿ ਬਾਣੁ ਸਚਾਵਾ ਸੰਨਿ੍ ਕੈ ॥**
**ਗੁਰਮੰਤ੍ਰੜਾ ਚਿਤਾਰਿ ਨਾਨਕ ਦੁਖੁ ਨ ਥੀਵਈ ॥੨॥**

ਗੂਜਰੀ (ਵਾਰ), ਮਹਲਾ ੫, ਪਉੜੀ ੧੩, ਸਫ਼ਾ ੫੨੧

**ਅਰਥ**: (ਹੇ ਭਾਈ) ਸੱਚ ਦੇ ਤੀਰ ਨੂੰ ਕਸ ਕੇ ਚਲਾ ਅਤੇ ਪਾਪਾਂ ਨੂੰ ਪਛਾੜ ਦੇ । ਨਾਨਕ ਆਖਦਾ ਹੈ ਕਿ ਗੁਰੂ ਦਾ ਦਿੱਤਾ (ਬਾਣੀ ਰੂਪ) ਮੰਤ੍ਰ ਚੇਤੇ ਰਖ ਫਿਰ ਦੁਖ ਨਹੀਂ ਲਗੇਗਾ ।
[ਵੇਖੋ ੧੪੮੧]

## ਸੰਨੀ: ਸੰਨ੍ਹ ਵਾਲੀ ਥਾਂ । ੧੫੧੦

**ਸਲੋਕ ਮ: ੩॥ ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ ॥**
**ਨਾਨਕ ਜਮਪੁਰਿ ਬਧੇ ਮਾਰੀਅਹਿ ਜਿਉ ਸੰਨੀ ਉਪਰਿ ਚੋਰਿ ॥੧॥**

ਸਾਰੰਗ (ਵਾਰ), ਮਹਲਾ ੪, ਪਉੜੀ ੨੬, ਸਫ਼ਾ ੧੨੪੭

**ਅਰਥ**: ਜਿਨ੍ਹਾਂ ਨੇ ਨਾਮ ਭੁਲਾ ਦਿੱਤਾ ਹੋਇਆ ਹੈ ਅਤੇ ਹੋਰ-ਹੋਰ (ਪ੍ਰਕਾਰ ਦੇ) ਕਈ ਕੰਮ ਕਰਦੇ ਹਨ, ਹੇ ਨਾਨਕ ! (ਉਹ ਲੋਕ ਆਖ਼ਿਰਕਾਰ) ਜਮਰਾਜ ਦੀ ਦਰਗਾਹ ਵਿਚ ਬੰਨ੍ਹੇ ਹੋਏ, ਇਸ ਪ੍ਰਕਾਰ ਮਾਰ ਖਾਂਦੇ ਹਨ ਜਿਸ ਤਰ੍ਹਾਂ ਸੰਨ੍ਹ ਵਾਲੀ ਥਾਂ ਫੜ੍ਹਿਆ ਹੋਇਆ ਚੋਰ ।
[ਵੇਖੋ ੧੪੮੧]

## ਸੰਨੀ: ਜੰਬੂਰ, ਲੋਹਾ ਪਕੜਨ ਵਾਲੀ ਇਕ ਚਿਮਟੀ । ੧੫੧੧

**ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ ॥**
**ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨੀ ਚਿੰਤ ਭਈ ॥**

ਮਾਰੂ, ਮਹਲਾ ੧, ੩, ਸਫ਼ਾ ੯੯੦

ਵੇਖੋ 'ਆਰਣੁ' III-੬੧੧

[ਸੰਸ. ਸਾਂਡਿਸ਼: (ਸਣ੍ਡਿਸ਼:) : ਚਿਮਟਾ, ਸੰਨ੍ਹੀ ।
ਸਨ੍ਦੰਸ਼: (ਸਨ੍ਦੰਸ਼:) ਸਮ੍+ਦੰਸ਼੍+ਅਚ੍ : ਚਿਮਟਾ, ਸੰਨ੍ਹੀ ।
ਪ੍ਰਾ. ਸੰਡਾਸ (ਸੰਡਾਸ) : ਸੰਨ੍ਹੀ, ਚਿਮਟੀ ।]

## ਸੰਨੀ: ਸੇਂਧ, ਸੰਨ੍ਹ, ਪਾੜ । ੧੫੧੨

**ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ ॥**
**ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ ॥**
**ਸੰਨ੍ਹੀ ਦੇਨਿ੍ ਵਿਖੰਮ ਥਾਇ ਮਿਠਾ ਮਦੁ ਮਾਣੀ ॥...੨੭॥**

ਗਉੜੀ (ਵਾਰ), ਮਹਲਾ ੪, ਪਉੜੀ ੨੭, ਸਫ਼ਾ ੩੧੫

**ਅਰਥ**: (ਪਾਪੀ ਮਨੁੱਖ) ਰਾਤ ਨੂੰ ਫਾਹੇ ਲੈ ਕੇ (ਲੁੱਟ ਮਾਰ ਕਰਨ ਨੂੰ) ਤੁਰ ਪੈਂਦੇ ਹਨ, ਪਰ ਵਾਹਿਗੁਰੂ ਉਨ੍ਹਾਂ ਪ੍ਰਾਣੀਆਂ (ਦੀਆਂ ਇਨ੍ਹਾਂ ਕਰਤੂਤਾਂ) ਨੂੰ ਜਾਣਦਾ ਹੈ । ਲੁਕ-ਲੁਕ ਕੇ ਘਰਾਂ ਵਿਚ ਪਰਾਈਆਂ ਇਸਤ੍ਰੀਆਂ ਨੂੰ (ਬੁਰੀ ਨਜ਼ਰ ਨਾਲ) ਤੱਕਦੇ ਹਨ । ਔਖੇ ਥਾਂਈਂ (ਪਰਾਇਆ ਧਨ ਲੁੱਟਣ ਲਈ) ਸੰਨ੍ਹ ਲਾਂਦੇ ਹਨ ਅਤੇ (ਲੁੱਟ ਦੇ ਧਨ ਨਾਲ) ਸ਼ਰਾਬ (ਵਰਗੀ ਜ਼ਹਿਰ) ਨੂੰ ਮਿੱਠਾ ਜਾਣ ਕੇ ਪੀਂਦੇ ਹਨ ।
**ਫਾਹੇ**- ਫਾਹੀਆਂ । **ਤਕਹਿ**- ਵੇਖਦੇ ਹਨ । **ਵਿਖੰਮ ਥਾਇ**- ਔਖੇ ਥਾਈਂ । **ਮਿਠਾ ਮਦੁ ਮਾਣੀ**- ਸ਼ਰਾਬ ਨੂੰ ਮਿੱਠਾ ਸਮਝ ਕੇ ਮਾਣਦੇ ਹਨ ।
[ਵੇਖੋ ੧੪੮੧]

## ਸੰਪਉ: ਸੰਪਤਿ, ਧਨ । ੧੫੧੩

**ਕਰਿ ਆਚਾਰ ਬਹੁ ਸੰਪਉ ਸੰਚੈ ਜੋ ਕਿਛੁ ਕਰੈ ਸੁ ਨਰਕਿ ਪਰੈ ॥੪॥**

ਪ੍ਰਭਾਤੀ, ਮਹਲਾ ੩, ੬, ਸਫ਼ਾ ੧੩੩੪

ਵੇਖੋ 'ਆਚਾਰ' III-੪੯੫

[ ਸੰਸ. सम्पद् (ਸੰਪਦ੍) ਸਮ੍+ਪਦ੍+ਕ੍ਵਿਪ੍ : ਧਨ-ਦੌਲਤ ; ਐਸ਼ੋ-ਆਰਾਮ ; ਵਧਣਾ-ਫੁੱਲਣਾ ; ਸੁਭਾਗ ; ਆਨੰਦ ; ਸਫਲਤਾ ; ਪੂਰਨਤਾ ; ਕੋਸ਼ ; ਲਾਭ ; ਹਿਤ ; ਵਰਦਾਨ ; ਸਦਗੁਣਾਂ ਦਾ ਵਾਧਾ ; ਸਜਾਵਟ ।
ਪ੍ਰਾ. ਸੰਪਯਾ (ਸੰਪਯਾ) : ਰਿਧੀ-ਸਿੱਧੀ ; ਸੰਪਤੀ, ਧਨ ; ਪ੍ਰਾਪਤੀ ।]

## ਸੰਪਟ: ਢੱਕਣ ਵਾਲਾ ਡੱਬਾ, ੧੫੧੪

ਬੰਦ ਡੱਬਾ ਭਾਵ ਮੀਟਿਆ ਜਾਂ ਬੰਦ ਹਿਰਦਾ ।

**ਕਕਾ ਕਿਰਣਿ ਕਮਲ ਮਹਿ ਪਾਵਾ ॥**
**ਸਸਿ ਬਿਗਾਸ ਸੰਪਟ ਨਹੀ ਆਵਾ ॥**

ਗਉੜੀ ਪੂਰਬੀ (ਬਾ. ਅ.), ਕਬੀਰ, ੭, ਸਫ਼ਾ ੩੪੦

**ਅਰਥ**: ਜੇ ਕਰ ਮੈਂ (ਗੁਰੂ ਗਿਆਨ ਦੀਆਂ ਪ੍ਰਚੰਡ) ਸੂਰਜ-ਦੀਪਤੀਆਂ ਨੂੰ (ਹਿਰਦੇ ਰੂਪੀ) ਕਮਲ-ਫੁੱਲ ਵਿਚ ਸਥਿਰ ਕਰ ਲਵਾਂ ਤਾਂ (ਮਾਇਆ ਰੂਪੀ)

ਚੰਦ੍ਰਮਾ ਦੀ ਚਾਨਣੀ ਨਾਲ ਉਹ (ਹਿਰਦਾ-ਕਮਲ) ਮੀਟਿਆ ਨਹੀਂ ਜਾਵੇਗਾ । **ਭਾਵ**: ਸਿੱਧੇ-ਪ੍ਰਕਾਸ਼ ਵਾਲੀ ਪ੍ਰਚੰਡਤਾ ਅਸਿੱਧੇ-ਪ੍ਰਕਾਸ਼ ਵਿਚ ਨਹੀਂ ਹੁੰਦੀ । ਪਰਮਾਤਮਾ ਨਾਲ ਤਦਰੂਪ ਹੋਣ ਕਰ ਕੇ ਗੁਰੂ ਸਿੱਧੇ-ਪ੍ਰਕਾਸ਼ ਦਾ ਮੂਲ ਸੋਮਾ ਹੈ ਅਤੇ ਉਸ ਦੇ ਗਿਆਨ ਵਿਚ ਸੂਰਜ ਦੇ ਪ੍ਰਕਾਸ਼ ਵਾਲੀ ਪ੍ਰਚੰਡਤਾ ਹੈ, ਪਰ ਜਦੋਂ ਇਹ ਗੁਰੂ-ਸ਼ਬਦ ਕਿਸੇ ਹੋਰ ਮਾਧਿਅਮ ਤੋਂ ਘੁੰਮ ਕੇ ਸਾਧਕ ਤਕ ਪੁੱਜਦਾ ਹੈ (ਭਾਵ ਧਰਮ-ਸ਼ਾਸਤ੍ਰੀਆਂ ਦੀ ਵਿਆਖਿਆ ਰਾਹੀਂ ਪੁਜਦਾ ਹੈ) ਤਾਂ ਉਸ ਦੀ ਸਿੱਧੇ-ਪ੍ਰਕਾਸ਼ ਵਾਲੀ ਤੀਬਰਤਾ ਪ੍ਰਭਾਵਿਤ ਹੋ ਜਾਂਦੀ ਹੈ । ਜਿਵੇਂ ਸੂਰਜ ਉਤੇ ਆਸ਼੍ਰਿਤ ਚੰਦ੍ਰਮਾ ਦਿਨ ਵਰਗੀ ਸ਼ੁੱਧ ਰੌਸ਼ਨੀ ਨਹੀਂ ਦੇ ਸਕਦਾ, ਸਗੋਂ ਅੰਧਕਾਰ ਮਿਸ਼੍ਰਿਤ ਚਾਨਣ ਦਿੰਦਾ ਹੈ, ਇਸੇ ਤਰ੍ਹਾਂ ਗੁਰੂ-ਗਿਆਨ ਜਦੋਂ ਕਈ ਮਾਧਿਅਮਾਂ ਤੋਂ ਘੁੰਮ ਕੇ ਆਉਂਦਾ ਹੈ ਤਾਂ ਉਹ ਭ੍ਰਾਮਿਕ-ਗਿਆਨ ਤੋਂ ਮੁਕਤ ਨਹੀਂ ਹੁੰਦਾ । ਕਬੀਰ ਜੀ ਇੱਥੇ ਗੁਰੂ ਦੇ ਸ਼ੁੱਧ ਅਤੇ ਸਿੱਧੇ-ਗਿਆਨ ਦੀ ਪ੍ਰਚੰਡ ਰੌਸ਼ਨੀ ਦੀ ਕਾਮਨਾ ਅਤੇ ਧਰਮ-ਸ਼ਾਸਤ੍ਰੀਆਂ ਰਾਹੀਂ ਪ੍ਰਾਪਤ ਹੋਣ ਵਾਲੇ ਅਸਿੱਧੇ ਭ੍ਰਾਮਿਕ-ਗਿਆਨ ਤੋਂ ਮੁਕਤੀ ਦੀ ਲੋਚਾ ਪ੍ਰਗਟ ਕਰਦੇ ਹਨ ।

[ਸੰਸ. सम्पुट: (ਸਮ੍ਪੁਟ:) सम्+पुट्+क : ਗੁਪਤ-ਸਥਾਨ ; ਡੱਬਾ ; ਰਤਨ-ਪੇਟੀ ।
ਪ੍ਰਾ. संपुड (ਸੰਪੁਡ) : ਜੁੜੇ ਹੋਏ ਦੋ ਸਮਾਨ ਅੰਗਾਂ ਵਾਲੀ ਵਸਤੂ ; ਸਮੂਹ ।]

**ਸੰਪਟੁ**: ਡੱਬਾ, ਡੋਨਾ, ਠੀਕਰਾ, ੧੫੧੫

ਉਹ ਛੋਟਾ ਜਿਹਾ ਡੱਬੇ ਦੀ ਸ਼ਕਲ ਦਾ ਬਣਿਆ ਲਕੜੀ ਦਾ ਸਮਾਨ ਜਿਸ ਵਿਚ ਮੂਰਤੀ-ਪੂਜਕ ਮੂਰਤੀ ਜਾਂ ਮੂਰਤੀਆਂ ਜੋੜ ਕੇ ਰਖਦਾ ਅਤੇ ਪੂਜਦਾ ਹੈ, ਮੂਰਤੀ ਦਾ ਬਿਸ਼ਰਾਮ ਸਥਾਨ ।

**ਘਟਿ ਘਟਿ ਸੰਪਟੁ ਹੈ ਰੇ ਜਾ ਕਾ ॥ ਅਭਗ ਸਭਾ ਸੰਗਿ ਹੈ ਸਾਧਾ ॥...੩॥**

ਆਸਾ, ਮਹਲਾ ੫, ੯੦, ਸਫ਼ਾ ੩੯੩

ਵੇਖੋ 'ਅਭਗ' ੨੯੩੯

[ਵੇਖੋ ੧੫੧੪]

**ਸੰਪਟੁ**: ਮੂਰਤੀਆਂ ਵਾਲਾ ਡੱਬਾ ੧੫੧੬

ਭਾਵ ਪਰਮਾਤਮਾ ਦਾ ਨਿਵਾਸ ਸਥਾਨ ।

**ਮਨੁ ਸੰਪਟੁ ਜਿਤੁ ਸਤਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ ॥**
**ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ਹ ਬਿਧਿ ਸਾਹਿਬੁ ਰਵਤੁ ਰਹੈ ॥੩॥**

ਸੂਹੀ, ਮਹਲਾ ੧, ੧, ਸਫ਼ਾ ੭੨੮

**ਅਰਥ**: ਮਨੁੱਖ-ਮਨ ਪਰਮਾਤਮਾ (ਠਾਕੁਰ) ਦੇ ਰਹਿਣ ਦੀ ਥਾਂ ਹੈ, ਜਿਸ ਦੀ ਸਵੱਛਤਾ ਸਾਧ ਸੰਗਤ ਕਰਨ ਤੋਂ (ਪ੍ਰਾਪਤ) ਹੁੰਦੀ ਹੈ । (ਸੇਵਕ) ਜਦੋਂ (ਅਰਪਣ ਕਰਨ ਵਾਲੀਆਂ) ਪੱਤੀਆਂ ਸ਼ਰਧਾ ਨੂੰ ਬਣਾਵੇ ਤਾਂ (ਸੇਵਕ ਪ੍ਰਤੀ ਮਾਲਿਕ) ਸੰਤੁਸ਼ਟ ਹੁੰਦਾ ਹੈ । ਜੇ ਕਰ ਸੇਵਕ ਜਿੰਦ-ਕੁਰਬਾਨ ਕਰ ਕੇ (ਭਾਵ ਪੂਰੇ ਸਮਰਪਿਤ ਭਾਵ ਨਾਲ ਵਾਹਿਗੁਰੂ ਦੀ) ਸੇਵਾ ਕਰੇ ਤਾਂ ਇਸ ਜੁਗਤਿ ਨਾਲ ਉਹ (ਸੇਵਕ) ਮਾਲਿਕ ਨਾਲ (ਸਦਾ) ਜੁੜਿਆ ਰਹਿੰਦਾ ਹੈ । **ਸਤਸਰਿ**- ਸਾਧਸੰਗਤ ਰੂਪੀ ਸਰੋਵਰ। **ਭਾਵਨ**- ਭਾਵਨਾ, ਸ਼ਰਧਾ । **ਪਾਤੀ**- ਪੱਤੀਆਂ । **ਤ੍ਰਿਪਤਿ**- ਸੰਤੁਸ਼ਟ। **ਰਵਤੁ ਰਹੈ**- ਮਿਲਿਆ ਰਹਿੰਦਾ ਹੈ, ਜੁੜਿਆ ਰਹਿੰਦਾ ਹੈ ।

[ਵੇਖੋ ੧੫੧੪]

**ਸੰਪਤ**: ਧਨ-ਦੌਲਤ, ੧੫੧੭

ਜਾਇਦਾਦ, ਮਾਲ ਅਸਬਾਬ ।

**ਮਾਨੁ ਅਭਿਮਾਨੁ ਦੋਊ ਸਮਾਨੇ ਮਸਤਕੁ ਡਾਰਿ ਗੁਰ ਪਾਗਿਓ ॥**
**ਸੰਪਤ ਹਰਖੁ ਨ ਆਪਤ ਦੂਖਾ ਰੰਗੁ ਠਾਕੁਰੈ ਲਾਗਿਓ ॥੧॥**

ਗਉੜੀ (ਮਾਲਾ.), ਮਹਲਾ ੫, ੧੬੦, ਸਫ਼ਾ ੨੧੫

ਵੇਖੋ 'ਆਪਤ' III-੫੨੬

[ਸੰਸ. सम्पत्ति: (ਸਮ੍ਪਤ੍ਤਿ:) सम्+पद्+क्तिन् : ਰਿਧੀ-ਸਿੱਧੀ, ਧਨ ਦੀ ਬਹੁਤਾਤ, ਸਫਲਤਾ, ਪੂਰਤੀ, ਪੂਰਣਤਾ, ਸ਼੍ਰੇਸ਼ਠਤਾ ।
ਪ੍ਰਾ. सम्पत्ति (ਸੰਪਤ੍ਤਿ) : ਰਿਧੀ-ਸਿੱਧੀ, ਧਨ-ਦੌਲਤ, ਐਸ਼ੋ-ਆਰਾਮ, ਤਾਕਤ ।]

**ਸੰਪਤਾ**: ਸੰਗ+ਪੱਤਾ, (ਰੁਖ) ਨਾਲ ਪੱਤਾ । ੧੫੧੮

**ਪਤ੍ਰ ਭੁਰਿਜੇਣ ਝੜੀਯੰ ਨਹ ਜੜੀਅੰ ਪੇਡ ਸੰਪਤਾ ॥**
**ਨਾਮ ਬਿਹੂਣ ਬਿਖਮਤਾ ਨਾਨਕ ਬਹੰਤਿ ਜੋਨਿ ਬਾਸਰੋ ਰੈਣੀ ॥**

ਸਲੋਕ (ਗਾਥਾ), ਮਹਲਾ ੫, ੮, ਸਫ਼ਾ ੧੩੬੦

**ਅਰਥ**: (ਜਿਵੇਂ ਰੁਖ ਦੇ ਪੁਰਾਣੇ) ਪੱਤੇ ਭੁਰ ਕੇ (ਰੁਖ ਨਾਲੋਂ) ਝੜ ਜਾਂਦੇ ਹਨ, (ਪਰ ਮੁੜ ਕੇ) ਇਹ ਪੱਤੇ ਰੁਖ ਨਾਲ ਨਹੀਂ ਜੁੜ ਸਕਦੇ, (ਉਸ ਤਰ੍ਹਾਂ) ਹੇ ਨਾਨਕ ! ਨਾਮ ਤੋਂ ਸਖਣੇ ਮਨੁੱਖ ਦਿਨ-ਰਾਤ ਮੁਸ਼ਕਿਲਾਂ ਸਹਾਰਦੇ ਹਨ (ਅਤੇ ਫਿਰ ਹੋਰ) ਜੂਨਾਂ ਵਿਚ ਜਾ ਪੈਂਦੇ ਹਨ (ਅਰਥਾਤ ਮੁੜ ਕੇ ਮਨੁੱਖਾ ਜੀਵਨ ਪ੍ਰਾਪਤ ਨਹੀਂ ਕਰ ਸਕਦੇ) । **ਪਤ੍ਰ**- ਪੱਤੇ । **ਭੁਰਿਜੇਣ**- ਭੁਰ ਕੇ । **ਝੜੀਯੰ**- ਝੜ ਜਾਂਦੇ ਹਨ । **ਜੜੀਅੰ**- ਜੁੜਦੇ । **ਬਾਸਰੋ**- ਦਿਨ । **ਰੈਣੀ**- ਰਾਤ । **ਬਿਖਮਤਾ**- ਕਠਿਨਾਈਆਂ, ਮੁਸ਼ਕਿਲਾਂ । **ਬਹੰਤਿ**- ਸਹਾਰਦੇ ਹਨ ।

[ਸੰਸ. सङ्ग (ਸੰਗ) : ਨਾਲ ਮਿਲਣਾ, ਜੁੜਨਾ, ਮੇਲ, ਸੰਗਮ, ਸੰਪਰਕ ।
पत्रम् (ਪਤ੍ਰਮ੍) : ਰੁਖ ਦਾ ਪੱਤਾ, ਫੁੱਲ ਦੀ ਪੱਤੀ, ਕਾਗ਼ਜ਼ ।
ਪ੍ਰਾ. संग (ਸੰਗ) : ਸੰਪਰਕ, ਸੰਬੰਧ ; ਬੰਧਨ ।
पत्त (ਪੱਤ੍ਤ): ਪੱਤਾ ; ਪੰਖ ; ਕਾਗਜ਼ ; ਪੰਨਾ ।]

**ਸੰਪਤਿ**: ਧਨ ਪਦਾਰਥ, ੧੫੧੯

ਸਰਮਾਇਆ, ਜਾਇਦਾਦ, ਮਿਲਖ ।

**ਹਰਿ ਜੀਉ ਤੂ ਸੁਖ ਸੰਪਤਿ ਰਾਸਿ ॥**
**ਰਾਖਿ ਲੈਹੁ ਭਾਈ ਮੇਰੇ ਕਉ ਪ੍ਰਭ ਆਗੈ ਅਰਦਾਸਿ ॥ਰਹਾਉ॥**

ਸੋਰਠਿ, ਮਹਲਾ ੫, ੪੨, ਸਫ਼ਾ ੬੧੯

**ਅਰਥ**: ਹੇ ਵਾਹਿਗੁਰੂ ਜੀਉ ! ਤੁਸੀਂ (ਭਾਵ ਤੁਹਾਡਾ ਨਾਮ) ਮੇਰੇ ਲਈ (ਆਤਮਿਕ) ਸੁਖ ਦੀ ਦੌਲਤ ਦਾ ਭੰਡਾਰ ਹੈ । ਹੇ ਮੇਰੇ ਭਰਾ (ਵਰਗੇ ਸਹਾਇਕ ਕਰਤਾਰ) ! ਹੇ ਮੇਰੇ ਵਾਹਿਗੁਰੂ ! ਮੇਰੀ ਤੁਹਾਡੇ ਅੱਗੇ ਬੇਨਤੀ ਹੈ

ਕਿ ਮੈਨੂੰ (ਦੁਖਾਂ ਅਤੇ ਵਿਕਾਰਾਂ) ਤੋਂ ਮੁਕਤ ਕਰੋ ।
**ਸੁਖ ਸੰਪਤਿ**- ਸੁਖ ਦੀ ਦੌਲਤ । **ਰਾਸਿ**- ਸਰਮਾਇਆ, ਸਰਮਾਏ ਦਾ ਭੰਡਾਰ ।
**ਭਾਈ**- ਹੇ ਭਰਾ ।
[ਵੇਖੋ ੧੫੧੭]

**ਸੰਪਤਿ:** (ਅਧਿਆਤਮਿਕ) ਪੂੰਜੀ । ੧੫੨੦

**ਨਾਮੁ ਧਨੁ ਨਾਮੁ ਸੁਖ ਰਾਜਾ ਨਾਮੁ ਕੁਟੰਬ ਸਹਾਈ ॥**
**ਨਾਮੁ ਸੰਪਤਿ ਗੁਰਿ ਨਾਨਕ ਕਉ ਦੀਈ ਓਹ ਮਰੈ ਨ ਆਵੈ ਜਾਈ ॥੫॥**

ਗੂਜਰੀ, ਮਹਲਾ ੫, ੮, ਸਫ਼ਾ ੪੯੭

**ਅਰਥ:** (ਰੱਬ ਦਾ) ਨਾਮ (ਵਾਸਤਵਿਕ) ਦੌਲਤ ਹੈ, ਨਾਮ ਹੀ ਸੁਖ-ਦਾਤਾ ਹੈ, ਨਾਮ ਹੀ (ਮੇਰਾ) ਪਰਿਵਾਰ ਹੈ ਅਤੇ ਨਾਮ ਹੀ (ਹਰ ਥਾਂ) ਮਦਦਗਾਰ ਹੈ । ਨਾਮ-ਰੂਪੀ (ਅਧਿਆਤਮਿਕ) ਪੂੰਜੀ ਨਾਨਕ ਨੂੰ ਗੁਰੂ ਨੇ ਪ੍ਰਦਾਨ ਕੀਤੀ ਹੈ, (ਹੁਣ) ਨਾ ਇਹ ਹੱਥੋਂ ਨਿਕਲ ਸਕਦੀ ਹੈ ਅਤੇ ਨਾ ਹੀ ਨਸ਼ਟ ਹੋ ਸਕਦੀ ਹੈ ।
**ਸੁਖ ਰਾਜਾ**- ਸੁਖਾਂ ਦਾ ਰਾਜਾ, ਸੁਖਾਂ ਦਾ ਦਾਤਾ ।
[ਵੇਖੋ ੧੫੧੭]

**ਸੰਪਦ:** ਚੜ੍ਹਦੀ ਕਲਾ, ਪ੍ਰਾਪਤੀ, ਸਿੱਧੀ । ੧੫੨੧

**ਜਹਾਂ ਬੀਸਰੈ ਠਾਕੁਰੁ ਪਿਆਰੋ ਤਹਾਂ ਦੂਖ ਸਭ ਆਪਦ ॥**
**ਜਹ ਗੁਨ ਗਾਇ ਆਨੰਦ ਮੰਗਲ ਰੂਪ ਤਹਾਂ ਸਦਾ ਸੁਖ ਸੰਪਦ ॥੧॥**

ਸਾਰਗ, ਮਹਲਾ ੫, ੭, ਸਫ਼ਾ ੧੨੦੪

ਵੇਖੋ '**ਆਪਦ**' III-੫੨੮

[ਵੇਖੋ ੧੫੧੩]

**ਸੰਪਾਨੀ:** ਸੌਂਪ ਦੇਣੀ ਹੈ । ੧੫੨੨

**ਭਾਈ ਮੀਤ ਬੰਧਪ ਸਖੇ ਪਾਛੇ ਤਿਨਹੂ ਕਉ ਸੰਪਾਨੀ ॥੫॥**
**ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ ॥੬॥**

ਗਉੜੀ (ਅਸ.), ਮਹਲਾ ੫, ੪੪, ਸਫ਼ਾ ੨੪੨

**ਅਰਥ:** (ਜਾਨ ਮਾਰ ਕੇ ਕਮਾਈ ਹੋਈ) ਦੌਲਤ ਮੌਤ ਪਿੱਛੋਂ (ਮਨੁੱਖ ਨੇ) ਭਰਾਵਾਂ, ਮਿੱਤਰਾਂ, ਸੰਬੰਧੀਆਂ ਅਤੇ ਸਾਥੀਆਂ ਨੂੰ ਸੌਂਪ ਦੇਣੀ ਹੈ । (ਜੀਵਨ ਸਮੇਂ) ਜਿਹੜੀਆਂ ਵਾਸ਼ਨਾਵਾਂ ਵਿਚ ਮਨ ਲਗਿਆ ਸੀ, ਅੰਤ ਸਮੇਂ ਉਹੀ ਵਾਸ਼ਨਾਵਾਂ ਪ੍ਰਗਟ ਹੋ ਜਾਂਦੀਆਂ ਹਨ ।
**ਭਾਵ:** ਗੁਰੂ ਜੀ ਦਾ ਇੱਥੇ ਅੰਤ ਸਮੇਂ ਤੋਂ ਭਾਵ ਮਰਣ ਵੇਲੇ ਤੋਂ ਨਹੀਂ, ਸਗੋਂ ਜੀਵਨ ਦੇ ਆਖ਼ਰੀ ਹਿੱਸੇ ਭਾਵ ਬੁਢਾਪੇ ਤੋਂ ਹੈ । ਜਿਸ ਮਨੁੱਖ ਨੇ ਧਨ-ਦੌਲਤ, ਕਾਰੋਬਾਰ ਆਦਿ ਵਿਚ ਚਿੱਤ ਬਹੁਤ ਲੀਨ ਕਰ ਲਿਆ ਹੋਵੇ, ਜਦੋਂ ਉਸ ਦਾ ਕਾਰੋਬਾਰ ਅਤੇ ਸੰਪਤੀ ਕਾਨੂੰਨਨ ਵਾਰਿਸ ਸੰਭਾਲ ਲੈਂਦੇ ਹਨ ਤਾਂ ਉਹ ਦੁਖ ਮਹਿਸੂਸ ਕਰਦਾ ਹੈ ਅਤੇ ਬੁਢਾਪੇ ਵਿਚ ਮਨ ਬਹੁਤ ਅਸ਼ਾਂਤ ਰਹਿੰਦਾ ਹੈ । ਉਸ ਦਾ ਕਾਰੋਬਾਰ ਸੌਂਪਣ ਨੂੰ ਦਿਲ ਨਹੀਂ ਕਰਦਾ, ਜਦੋਂ ਕਿ ਅਗਲੀ ਪੀੜ੍ਹੀ ਉਸ ਨੂੰ ਇਸ ਅਵਸਥਾ ਵਿਚ ਕਾਰੋਬਾਰ ਦੇ ਅਯੋਗ ਸਮਝ ਕੇ ਸਭ ਕੁਝ ਆਪਣੇ ਹੱਥ ਲੈਣ ਲਈ ਉਤਾਵਲੀ ਹੁੰਦੀ ਹੈ ।
**ਬੰਧਪ**- ਰਿਸ਼ਤੇਦਾਰ । **ਸਖੇ**- ਸਾਥੀ । **ਪਾਛੇ**- ਪਿਛੋਂ । **ਬਾਸਨਾ**- ਵਾਸ਼ਨਾਵਾਂ ਵਿਚ । **ਸਾਈ**- ਉਹੋ ਹੀ ।
[ਸੰਸ. समर्पणम् (ਸਮਰ੍ਪਣਮ੍) सम्+अर्प्+ल्युट : ਦੇਣਾ, ਸੌਂਪਣਾ, ਹਵਾਲੇ ਕਰਨਾ ।
ਪ੍ਰਾ. समप्पण (ਸਮਪ੍ਪਣ) : ਅਰਪਣ ਕਰਨਾ, ਸੌਂਪਣਾ ।]

**ਸੰਪੂਰਣ:** ਵਿਆਪਕ, ਭਰਪੂਰ । ੧੫੨੩

**ਹੋਯੋ ਹੈ ਹੋਵੰਤੋ ਹਰਣ ਭਰਣ ਸੰਪੂਰਣ: ॥**
**ਸਾਧੂ ਸਤਮ ਜਾਣੋ ਨਾਨਕ ਪ੍ਰੀਤਿ ਕਾਰਣੰ ॥**

ਗਾਥਾ, ਮਹਲਾ ੫, ੨੩, ਸਫ਼ਾ ੧੩੬੧

**ਅਰਥ:** ਜੋ ਪਰਮਾਤਮਾ (ਭੂਤ ਵਿਚ) ਹੈ ਸੀ, (ਵਰਤਮਾਨ ਵਿਚ) ਹੈ ਅਤੇ (ਭਵਿਖ) ਵਿਚ (ਸਲਾਮਤ) ਰਹੇਗਾ, ਉਹੀ (ਸਭ ਜੀਵਾਂ ਨੂੰ) ਨਾਸ਼ ਕਰਨ ਵਾਲਾ ਅਤੇ ਪਾਲਣ ਕਰਨ ਵਾਲਾ ਹੈ, ਉਹ ਪਰਮਾਤਮਾ ਸਭ ਵਿਚ (ਸਦਾ) ਵਿਆਪਕ ਹੈ । ਹੇ ਨਾਨਕ ! ਇਹ ਗੱਲ ਠੀਕ ਜਾਣੋ ਕਿ ਉਸ ਨਾਲ ਪ੍ਰੀਤ ਦਾ ਕਾਰਨ ਗੁਰਮੁਖ ਪੁਰਖ ਹੀ ਹਨ ।
**ਹੋਯੋ**- ਹੈ ਸੀ । **ਹੈ**- (ਹੁਣ ਵੀ) ਮੌਜੂਦ ਹੈ । **ਹੋਵੰਤੋ**- ਰਹੇਗਾ । **ਹਰਣ**- ਨਾਸ਼ ਕਰਨ ਵਾਲਾ । **ਭਰਣ**- ਪਾਲਣ ਵਾਲਾ । **ਸਤਮ**- ਸੱਚ । **ਪ੍ਰੀਤਿ ਕਾਰਣੰ**- ਪ੍ਰੀਤ ਦਾ ਕਾਰਨ ।
[ਸੰਸ. सम्पूर्ण (ਸਮ੍ਪੂਰ੍ਣ) सम्+पूर्+क्त : ਭਰਿਆ ਹੋਇਆ, ਸਾਰੇ, ਸਾਰਾ ।
ਪ੍ਰਾ. संपुण्ण (ਸੰਪੁਣ੍ਣ) : ਪੂਰਨ, ਪੂਰਾ ।]

**ਸੰਪੂਰਨ:** ਪੂਰੀ ਤਰ੍ਹਾਂ, ਸਰਬ ਭਾਂਤ । ੧੫੨੪

**ਜਿਹ ਪ੍ਰਸਾਦਿ ਹਸਤ ਕਰ ਚਲਹਿ ॥**
**ਜਿਹ ਪ੍ਰਸਾਦਿ ਸੰਪੂਰਨ ਫਲਹਿ ॥.....੬॥**

ਗਉੜੀ (ਸੁਖ.), ਮਹਲਾ ੫, ੬, ਸਫ਼ਾ ੨੭੦

**ਅਰਥ:** ਜਿਸ (ਅਕਾਲ ਪੁਰਖ) ਦੀ ਬਖ਼ਸ਼ਿਸ਼ ਨਾਲ ਹੱਥ ਆਦਿ ਸਰੀਰ ਦੇ ਅੰਗ ਚਲਦੇ ਹਨ । ਜਿਸ ਦੀ ਕਿਰਪਾ ਨਾਲ ਸਰਬ ਭਾਂਤ ਪ੍ਰਫੁਲਿਤ ਹੋ ਰਿਹਾ ਹੈਂ (ਇਹੋ ਜਿਹੇ ਵਾਹਿਗੁਰੂ ਨੂੰ ਤਿਆਗ ਕੇ ਹੋਰ ਪਦਾਰਥਕ ਲਾਲਸਾਵਾਂ ਪਿੱਛੇ ਕਿਉਂ ਦੌੜਦਾ ਹੈਂ ?) ।
**ਜਿਹ ਪ੍ਰਸਾਦਿ**- ਜਿਸ ਦੀ ਕਿਰਪਾ ਨਾਲ । **ਹਸਤ**- ਹੱਥ । **ਕਰ**- ਹੱਥ ।
[ਵੇਖੋ ੧੫੨੩]

**ਸੰਪੂਰਨਾ:** ਪੂਰਾ, ਸਮਰਥ । ੧੫੨੫

**ਹਰਨ ਭਰਨ ਸੰਪੂਰਨਾ ਚਰਨ ਕਮਲ ਰੰਗਿ ਰਿਤਨੋ ॥**
**ਨਾਨਕ ਉਧਰੇ ਸਾਧ ਸੰਗਿ ਕਿਰਪਾਨਿਧਿ ਮੈ ਦਿਤਨੋ ॥੨॥**

ਗਉੜੀ, ਮਹਲਾ ੫, ੧੪੮, ਸਫ਼ਾ ੨੧੨

**ਅਰਥ:** ਹੇ ਭਾਈ ! ਸਾਰੇ ਜੀਵਾਂ ਦਾ ਨਾਸ਼ ਕਰਨ ਅਤੇ ਪਾਲਣਾ ਕਰਨ ਵਾਲੇ ਸਮਰਥ (ਵਾਹਿਗੁਰੂ) ਦੇ ਚਰਨ-ਕਮਲਾਂ ਦੇ ਪਿਆਰ ਤੋਂ (ਤੂੰ) ਸਖਣਾ ਹੈਂ ।

(ਪਰ) ਹੇ ਨਾਨਕ ! ਗੁਰੂ ਦਾ ਸੰਗ ਕਰਨ ਵਾਲਾ (ਮਨੁੱਖ ਮੋਹ-ਮਾਇਆ) ਤੋਂ ਬਚ ਜਾਂਦਾ ਹੈ (ਭਾਵ ਵਾਹਿਗੁਰੂ ਦੇ ਪਿਆਰ ਵਿਚ ਟਿਕ ਜਾਂਦਾ ਹੈ)। ਬਖ਼ਸ਼ਿੰਦ ਪਰਮੇਸ਼ਰ ਨੇ ਮੈਨੂੰ ਗੁਰੂ ਦੀ ਸੰਗਤ ਬਖ਼ਸ਼ ਦਿੱਤੀ ਹੈ।

**ਰੰਗਿ**- **ਪਿਆਰ** । **ਰਿਤਨੋ**- ਖਾਲੀ, ਸਖਣਾ । **ਉਧਰੇ**- ਬਚ ਜਾਂਦਾ ਹੈ । ਦਿਤਨੋ- ਦਿੱਤੀ ਹੈ ।

[ਵੇਖੋ ੧੫੨੩]

**ਸੰਪੂਰਨੁ**: ਵਿਆਪਕ । ੧੫੨੬

**ਏਕੰਕਾਰੁ ਏਕੁ ਪਾਸਾਰਾ ਏਕੈ ਅਪਰ ਅਪਾਰਾ ॥**
**ਏਕੁ ਬਿਸਥੀਰਨੁ ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ ॥੩॥**

ਬਿਲਾ., ਮਹਲਾ ੫, ੮੭, ਸਫ਼ਾ ੮੨੧

**ਅਰਥ**: ਵਾਹਿਗੁਰੂ ਇਕ ਹੈ । ਆਪਣੀ ਸ੍ਰਿਸ਼ਟੀ ਵਿਚ ਵੀ ਉਹ ਇਕੋ ਪਸਰਿਆ ਹੈ, ਪਰ (ਸ੍ਰਿਸ਼ਟੀ ਵਿਚ ਵਸ ਕੇ ਵੀ) ਉਹ ਬੇਅੰਤ ਉੱਚਾ ਹੈ । ਉਹ ਇਕੋ (ਸਭ ਪਾਸੇ) ਵਿਸਤ੍ਰਿਤ ਹੈ, ਇਕੋ ਹੀ ਵਿਆਪਕ ਹੈ । ਉਹ ਇਕੋ ਜੀਵਨ ਦਾ ਆਸਰਾ ਹੈ ।

**ਏਕੁ ਪਾਸਾਰਾ**- ਪਸਾਰੇ ਵਿਚ ਵੀ ਇਕੋ ਹੈ । **ਬਿਸਥੀਰਨੁ**- ਵਿਸਤ੍ਰਿਤ ਹੈ ।

[ਵੇਖੋ ੧੫੨੩]

**ਸੰਪੈ**: ਇਕੱਠੀ ਕੀਤੀ ਹੋਈ ਦੌਲਤ, ੧੫੨੭
ਧਨ ਪਦਾਰਥ, ਪੈਸਾ-ਰੁਪਿਆ, ਜਾਇਦਾਦ ।

**ਮਾਤਾ ਪਿਤ ਭਾਈ ਸੁਤ ਚਤੁਰਾਈ ਸੰਗਿ ਨ ਸੰਪੈ ਨਾਰੇ ॥**
**ਸਾਇਰ ਕੀ ਪੁਤ੍ਰੀ ਪਰਹਰਿ ਤਿਆਗੀ ਚਰਣ ਤਲੈ ਵੀਚਾਰੇ ॥...੨॥**

ਆਸਾ (ਛੰਤ), ਮਹਲਾ ੧, ੩, ਸਫ਼ਾ ੪੩੭

**ਅਰਥ**: ਮਾਤਾ, ਪਿਤਾ, ਭਰਾ, ਪੁੱਤਰ, ਇਸਤ੍ਰੀ, ਇਕੱਤਰ ਕੀਤੀ ਮਾਇਆ ਅਤੇ ਬੁੱਧੀ ਦੀਆਂ ਚਤੁਰਾਈਆਂ ਸਾਥ ਨਹੀਂ ਦੇਣਗੀਆਂ । (ਇਸ ਕਰ ਕੇ ਮੈਂ) ਸਾਗਰ-ਪੁੱਤਰੀ (ਮਾਇਆ) ਨੂੰ ਤਿਆਗ ਛਡਿਆ ਹੈ ਅਤੇ (ਗੁਰੂ ਸ਼ਬਦ) ਵਿਚਾਰ ਕੇ (ਹੁਣ) ਇਸ ਨੂੰ ਪੈਰਾਂ ਹੇਠ ਰਖਦਾ ਹਾਂ ।

**ਚਤੁਰਾਈ**- ਚਲਾਕੀਆਂ । **ਨਾਰੇ**- ਇਸਤ੍ਰੀ (ਕੁਝ ਵਿਦਵਾਨ ਇਸ ਦਾ ਅਰਥ 'ਨਾਲ' ਕਰਦੇ ਹਨ) । **ਸਾਇਰ ਕੀ ਪੁਤ੍ਰੀ**- ਸਮੁੰਦਰ ਦੀ ਪੁੱਤਰੀ ਲੱਛਮੀ, ਮਾਇਆ । **ਪਰਹਰਿ ਤਿਆਗੀ**- ਤਿਆਗ ਛਡੀ ਹੈ । **ਚਰਨ ਤਲੈ**- ਪੈਰਾਂ ਹੇਠ । **ਵੀਚਾਰੇ**- ਵਿਚਾਰ ਕੇ ।

[ਵੇਖੋ ੧੫੧੩]

**ਸੰਪੈ**: ਅਮੀਰੀ, ਖ਼ੁਸ਼ਹਾਲੀ ਦੀ ਅਵਸਥਾ । ੧੫੨੮

**ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ ॥....੩॥**

ਗਉੜੀ (ਪੂਰਬੀ), ਕਬੀਰ, ੬੩, ਸਫ਼ਾ ੩੩੭

**ਅਰਥ**: ਅਮੀਰੀ ਵੇਖ ਕੇ ਖ਼ੁਸ਼ ਨਹੀਂ ਹੋਣਾ ਚਾਹੀਦਾ ਅਤੇ (ਆਰਥਿਕ) ਸੰਕਟ ਸਮੇਂ (ਪ੍ਰੇਸ਼ਾਨੀ ਵਿਚ) ਰੋਣਾ ਨਹੀਂ ਚਾਹੀਦਾ (ਭਾਵ ਮਨੁੱਖ ਨੂੰ ਇਕ ਅਜਿਹੀ ਸੰਤੁਲਿਤ ਸਥਿਤੀ ਵਿਚ ਰਹਿਣਾ ਚਾਹੀਦਾ ਹੈ, ਜਿਥੇ ਖ਼ੁਸ਼ੀ-ਗ਼ਮੀ, ਪਦਾਰਥਕ ਅਭਾਵ ਜਾਂ ਬਹੁਤਾਤ ਇਕੋ ਤਰ੍ਹਾਂ ਦੇ ਪ੍ਰਤੀਤ ਹੋਣ) ।

**ਨ ਹਰਖੀਐ**- ਖ਼ੁਸ਼ ਨਾ ਹੋਈਏ । **ਬਿਪਤਿ**- ਮੁਸੀਬਤ ।

[ਵੇਖੋ ੧੫੧੩]

**ਸੰਬਹੀ**: ਸੱਜੀ ਹੋਈ, ਨਿੱਖਰੀ ਹੋਈ, ਸੱਜੀ-ਫੱਬੀ । ੧੫੨੯

**ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ ॥**
**ਫਰੀਦਾ ਰਹੀ ਸੁ ਬੇੜੀ ਹਿੰਙੁ ਦੀ ਗਈ ਕਥੂਰੀ ਗੰਧੁ ॥**

ਸਲੋਕ, ਫਰੀਦ, ੩੩, ਸਫ਼ਾ ੧੩੭੯

**ਅਰਥ**: (ਜੋ ਜੀਵ-ਇਸਤ੍ਰੀ) ਨਹਾ ਧੋ ਕੇ, ਸੱਜ-ਫੱਬ ਕੇ ਤਿਆਰ ਤਾਂ ਹੋ ਗਈ, ਪਰ ਗ਼ਾਫ਼ਿਲ ਹੋ ਕੇ ਸੌਂ ਗਈ, ਹੇ ਫ਼ਰੀਦ ! ਉਸ ਦੀ ਕਸਤੂਰੀ-ਸੁਗੰਧ ਤਾਂ ਉੱਡ ਗਈ, (ਬੱਸ) ਹਿੰਙ ਦੀ (ਬਦਬੂ ਨਾਲ ਹੀ) ਭਰੀ ਰਹਿ ਗਈ ।

**ਭਾਵ**: ਜੋ ਮਨੁੱਖ ਬਾਹਰਲੇ ਧਾਰਮਿਕ ਭੇਖ ਤਾਂ ਕਰ ਲੈਂਦਾ ਹੈ, ਪਰ ਸਿਮਰਨ ਨਾਲ ਦਿਲ ਦੀ ਸਫ਼ਾਈ ਨਹੀਂ ਕਰਦਾ, ਉਸ ਦੇ ਜੀਵਨ ਵਿਚੋਂ ਗੁਣਾਂ ਦੀ ਸੁਗੰਧੀ ਦੀ ਥਾਂ ਅਵਗੁਣਾਂ ਦੀ ਦੁਰਗੰਧ ਹੀ ਆਉਂਦੀ ਹੈ ।

**ਨਾਤੀ ਧੋਤੀ**- ਨਹਾ ਧੋ ਕੇ । **ਨਚਿੰਦੁ**- ਨਿਸ਼ਚਿੰਤ, ਗ਼ਾਫ਼ਿਲ, ਬੇਫ਼ਿਕਰ । **ਬੇੜੀ**- ਵੇੜ੍ਹੀ, ਭਰੀ । **ਕਥੂਰੀ**- ਕਸਤੂਰੀ ਦੀ ।

[ਸੰਸ. ਸੰਵਾਹ: (ਸੰਵਾਹ:) ਸਮ੍+ਵਹ੍+ਘਞ੍ : ਮਿਲ ਕੇ ਦਬਾਣਾ, ਮਾਲਿਸ਼ ਕਰਨਾ, ਮੁੱਠੀ-ਚਾਪੀ ਕਰਨਾ ; ਲੈ ਕੇ ਜਾਣਾ ; ਢੋਣਾ ।
ਪ੍ਰਾ. ਸੰਵਾਹ (ਸੰਵਾਹ) : ਤਿਆਰੀ ਕਰਨਾ, ਮਾਲਿਸ਼ ਕਰਨਾ, ਮੁੱਠੀ-ਚਾਪੀ ਕਰਨਾ ; ਲੈ ਕੇ ਜਾਣਾ ; ਪਹੁੰਚਾਣਾ ।]

**ਸੰਬਤ**: ਸਾਲ । ੧੫੩੦

**ਤੇਰੇ ਸਠਿ ਸੰਬਤ ਸਭਿ ਤੀਰਥਾ ॥ ਤੇਰਾ ਸਚੁ ਨਾਮੁ ਪਰਮੇਸਰਾ ॥...੩॥**

ਬਸੰਤੁ, ਮਹਲਾ ੧, ੨, ਸਫ਼ਾ ੧੧੬੮

ਵੇਖੋ **'ਅਣਜਾਣਤ'** ੨੨੨੮

[ਸੰਸ. ਸੰਵਤ੍ (ਸੰਵਤ੍) ਸਮ੍+ਵਯ੍+ਕ੍ਵਿਪ੍ : ਸਾਲ, ਵਿਕਰਮਾਦਿੱਤ ਵਲੋਂ ਸ਼ੁਰੂ ਕੀਤਾ ਸਾਲ ।
ਪ੍ਰਾ. ਸੰਵਚ੍ਛਰ (ਸੰਵਚ੍ਛਰ) : ਸਾਲ, ਬਰਸ ।]

**ਸੰਬਤਿ**: ਸੰਮਤ, ਸੰਵਤ, ਸਾਲ, ਸੰਨ । ੧੫੩੧

**ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥**
**ਦੇਹੁ ਸਜਣ ਆਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥**

ਗਉੜੀ (ਪੂਰਬੀ ਦੀਪਕੀ), ਮਹਲਾ ੧, ੨੦, ਸਫ਼ਾ ੧੫੭

ਵੇਖੋ **'ਅਸੀਸੜੀਆ'** ੧੫੫੪

[ਵੇਖੋ ੧੫੩੦]

**ਸੰਬਾਹਾ**: ਇਕੱਤਰ ਕੀਤਾ, ਇਕੱਠਾ ਕੀਤਾ । ੧੫੩੨

**ਲਸਕਰ ਜੋੜੇ ਕੀਆ ਸੰਬਾਹਾ ॥**
**ਨਿਕਸਿਆ ਫੂਕ ਤ ਹੋਇ ਗਇਓ ਸੁਆਹਾ ॥੨॥**

ਆਸਾ, ਮਹਲਾ ੫, ੮੬, ਸਫ਼ਾ ੩੯੨

**ਅਰਥ**: ਹੇ ਭਾਈ ! ਫੌਜਾਂ ਜਮ੍ਹਾਂ ਕਰ ਕੇ ਭਾਰੀ ਲਸ਼ਕਰ ਇਕੱਠਾ ਕਰ ਲਿਆ, (ਪਰ ਜਦ) ਸਵਾਸ ਨਿਕਲ ਗਏ ਤਾਂ ਸਵਾਹ ਹੋ ਗਿਆ ।
**ਲਸਕਰ**- ਫ਼ੌਜ । **ਫੂਕ**- ਸਵਾਸ ।
[ਵੇਖੋ ੧੫੨੯]

**ਸੰਬਾਹਾ**: ਪੁਚਾਂਦਾ ਹੈਂ, ਦਿੰਦਾ ਹੈਂ । ੧੫੩੩
**ਬਿਨੁ ਸਬਦੈ ਤੁਧੁ ਨੋ ਕੋਈ ਨ ਜਾਣੀ ॥ ਤੁਧੁ ਆਪੇ ਕਥੀ ਅਕਥ ਕਹਾਣੀ ॥**
**ਆਪੇ ਸਬਦੁ ਸਦਾ ਗੁਰੁ ਦਾਤਾ ਹਰਿ ਨਾਮੁ ਜਪਿ ਸੰਬਾਹਾ ਹੇ ॥੧੪॥**
ਮਾਰੂ, ਮਹਲਾ ੩, ੧੨, ਸਫ਼ਾ ੧੦੫੬
**ਅਰਥ**: ਹੇ ਵਾਹਿਗੁਰੂ ! (ਗੁਰੂ ਦੇ) ਸ਼ਬਦ ਤੋਂ ਬਿਨਾ ਤੇਰੇ ਨਾਲ ਕੋਈ ਮਨੁੱਖ ਸਾਂਝ ਨਹੀਂ ਪਾ ਸਕਦਾ । (ਗੁਰੂ ਰਾਹੀਂ) ਤੂੰ ਆਪ ਹੀ ਆਪਣੇ ਅਕਥ ਸਰੂਪ ਦਾ ਬਿਆਨ ਕਰਦਾ ਹੈਂ । ਤੂੰ ਆਪ ਹੀ ਗੁਰੂ ਰੂਪੀ ਦਾਤਾ ਹੋ ਕੇ (ਮਨੁੱਖਾਂ ਨੂੰ) ਸ਼ਬਦ ਦੀ ਦਾਤ ਦਿੰਦਾ ਹੈਂ ਅਤੇ ਆਪ ਹੀ ਨਾਮ ਸਿਮਰ ਕੇ (ਜੀਵਾਂ ਨੂੰ ਵੀ ਨਾਮ-ਦਾਨ) ਦਿੰਦਾ ਹੈਂ ।
[ਵੇਖੋ ੧੫੨੯]

**ਸੰਬਾਹਿ**: ਪਹੁੰਚਾ ਦੇਵੇਗਾ । ੧੫੩੪
**ਦੇਸੀ ਰਿਜਕੁ ਸੰਬਾਹਿ ਜਿਨਿ ਉਪਾਈ ਮੇਦਨੀ ॥**
**ਏਕੋ ਹੈ ਦਾਤਾਰੁ ਸਚਾ ਆਪਿ ਧਣੀ ॥੧੦॥**
ਸੂਹੀ, ਮਹਲਾ ੩, ੩, ਸਫ਼ਾ ੭੫੫
**ਅਰਥ**: ਹੇ ਭਾਈ ! (ਤੂੰ ਖਾਣ-ਪਹਿਨਣ ਦੀ ਚਿੰਤਾ ਨਾ ਕਰ) ਜਿਸ ਨੇ ਇਸ ਧਰਤੀ ਨੂੰ ਬਣਾਇਆ ਹੈ, ਉਹ (ਤੈਨੂੰ ਵੀ) ਰਿਜ਼ਕ ਪਹੁੰਚਾ ਦੇਵੇਗਾ । ਉਹ ਮਾਲਿਕ ਆਪ ਹੀ ਇਕੋ (-ਇਕ) ਸਦਾ ਸਲਾਮਤ ਦਾਤਾਰ ਸਭਨਾ ਦਾ) ਸਵਾਮੀ ਹੈ ।
**ਦੇਸੀ**- ਦੇਵੇਗਾ । **ਉਪਾਈ**- ਪੈਦਾ ਕੀਤੀ । **ਮੇਦਨੀ**- ਧਰਤੀ । **ਧਣੀ**- ਮਾਲਿਕ, ਸਵਾਮੀ ।
[ਵੇਖੋ ੧੫੨੯]

**ਸੰਬਾਹਿ**: ਇਕੱਠਾ ਕੀਤਾ ਹੋਇਆ ਹੈ, ੧੫੩੫
ਵਿਵਸਥਾ ਕੀਤੀ ਹੋਈ ਹੈ ।
ਮ: ੧॥... **ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥੩॥**
ਆਸਾ (ਵਾਰ), ਮਹਲਾ ੧, ਪਉੜੀ ੧੮, ਸਫ਼ਾ ੪੭੨
**ਅਰਥ**: ਖਾਣਾ-ਪੀਣਾ ਪਵਿੱਤਰ ਹੈ (ਅਰਥਾਤ ਖਾਣ-ਪੀਣ ਦੀਆਂ ਸਭ ਵਸਤਾਂ ਚੰਗੀਆਂ ਹਨ, ਵਾਹਿਗੁਰੂ ਨੇ ਸਭ ਜੀਵਾਂ ਵਾਸਤੇ) ਰਿਜ਼ਕ ਦੀ ਵਿਵਸਥਾ ਕੀਤੀ ਹੋਈ ਹੈ ।
**ਭਾਵ**: ਸੂਤਕ ਦੇ ਭ੍ਰਮ ਦੀ ਨਿਖੇਧੀ ਲਈ ਇਹ ਵਾਕ ਹਨ । ਖਾਣ-ਪੀਣ ਦੀ ਵਸਤ ਕਿਸੇ ਭ੍ਰਮ ਕਾਰਨ ਭਿੱਟੀ ਨਹੀਂ ਸਮਝਣੀ ਚਾਹੀਦੀ । ਆਪਣੇ ਆਪ ਵਿਚ ਇਹ ਚੀਜ਼ਾਂ ਪਵਿੱਤਰ ਹਨ ਅਤੇ ਵਾਹਿਗੁਰੂ ਦੇ ਰਿਜ਼ਕ-ਪ੍ਰਬੰਧ ਦੇ ਨੇਮ ਹੇਠ ਸਭ ਨੂੰ ਮਿਲ ਰਹੀਆਂ ਹਨ ।
[ਵੇਖੋ ੧੫੨੯]

**ਸੰਬਾਹਿ**: ਪਹੁੰਚਾ ਰਿਹਾ ਹੈ, ਅਪੜਾ ਰਿਹਾ ਹੈ । ੧੫੩੬
**ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ ॥**
**ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ ॥**
ਆਸਾ (ਵਾਰ), ਮਹਲਾ ੧, ਪਉੜੀ ੨੪, ਸਫ਼ਾ ੪੭੫
**ਅਰਥ**: ਉਹ (ਸਭ ਦਾ) ਕਰਤਾ ਹੈ, ਸਰਬਸ਼ਕਤੀਮਾਨ ਹੈ । ਬਖ਼ਸ਼ਿਸ਼ਾਂ ਵਾਲਾ (ਅਜਿਹਾ ਹੈ ਕਿ ਸਾਰੇ) ਜੀਵਾਂ ਨੂੰ ਰਿਜ਼ਕ ਅਪੜਾ ਰਿਹਾ ਹੈ । (ਅਸਾਂ) ਉਹੋ ਕਾਰ ਕਮਾਣੀ ਹੈ, ਜੋ ਉਸ ਨੇ ਆਪ ਹੀ (ਮਨੁੱਖ ਦੇ) ਭਾਗਾਂ ਵਿਚ ਪਾ ਛਡੀ ਹੈ।
**ਕਾਦਰ**- ਕ਼ਾਦਿਰ, ਸ਼ਕਤੀਮਾਨ । **ਕਰੀਮੁ**- ਬਖ਼ਸ਼ਿਸ਼ਾਂ ਕਰਨ ਵਾਲਾ । **ਧੁਰਿ**- ਧੁਰ ਤੋਂ । **ਤਿੰਨੈ**- ਉਸ ਨੇ ।
[ਵੇਖੋ ੧੫੨੯]

**ਸੰਬਾਹਿਆ**: ਪਹੁੰਚਾਇਆ । ੧੫੩੭
**ਸਿਸਟਿ ਉਪਾਈ ਸਭ ਤੁਧੁ ਆਪੇ ਰਿਜਕੁ ਸੰਬਾਹਿਆ ॥**
**ਇਕਿ ਵਲੁ ਛਲੁ ਕਰਿ ਕੈ ਖਾਵਦੇ**
**ਮੂਹਹੁ ਕੂੜੁ ਕੁਸਤੁ ਤਿਨੀ ਢਾਹਿਆ ॥**
ਸਿਰੀ. (ਵਾਰ), ਮਹਲਾ ੪, ਪਉੜੀ ੮, ਸਫ਼ਾ ੮੫
**ਅਰਥ**: ਸਾਰੀ ਸ੍ਰਿਸ਼ਟੀ (ਦੇ ਜੀਵ) ਤੂੰ ਆਪ ਪੈਦਾ ਕੀਤੇ ਹਨ ਅਤੇ ਤੂੰ ਆਪ ਹੀ (ਸਭ ਨੂੰ) ਖਾਣ-ਪੀਣ ਦੀਆਂ ਵਸਤਾਂ ਪਹੁੰਚਾਈਆਂ ਹਨ । (ਫਿਰ ਵੀ) ਕੁਝ (ਅਵਿਸ਼ਵਾਸੀ) ਮਨੁੱਖ ਹੇਰਾ-ਫੇਰੀਆਂ ਕਰ ਕੇ ਉਦਰ-ਪੂਰਤੀ ਕਰਦੇ ਹਨ ਅਤੇ (ਧੋਖਾਧੜੀ ਕਰਨ ਲਈ) ਮੂੰਹੋਂ ਕੋਰੇ ਝੂਠ ਹੀ ਬੋਲਦੇ ਹਨ।
**ਵਲੁ ਛਲੁ**- ਹੇਰਾ-ਫੇਰੀਆਂ । **ਮੂਹਹੁ**- ਮੂੰਹ ਤੋਂ । **ਕੂੜੁ ਕੁਸਤੁ**- ਕੋਰੇ ਝੂਠ । **ਢਾਹਿਆ**- ਬੋਲਿਆ, ਬੋਲਦੇ ਹਨ ।
[ਵੇਖੋ ੧੫੨੯]

**ਸੰਬਾਹਿਦਾ**: ਪਹੁੰਚਾਂਦਾ ਹੈਂ । ੧੫੩੮
**ਸਭਨਾ ਰਿਜਕੁ ਸੰਬਾਹਿਦਾ ਤੇਰਾ ਹੁਕਮੁ ਨਿਰਾਲਾ ॥**
**ਆਪੇ ਆਪਿ ਵਰਤਦਾ ਆਪੇ ਪ੍ਰਤਿਪਾਲਾ ॥੧॥**
ਸੂਹੀ (ਵਾਰ), ਮਹਲਾ ੩, ਪਉੜੀ ੧, ਸਫ਼ਾ ੭੮੫
**ਅਰਥ**: (ਹੇ ਕਰਤਾਰ !) ਤੇਰੀ ਕੁਦਰਤ ਦਾ ਪ੍ਰਬੰਧ ਵਿਚਿਤ੍ਰ ਹੈ, ਤੂੰ ਸਾਰਿਆਂ ਨੂੰ (ਆਪ) ਰੋਜ਼ੀ ਪਹੁੰਚਾਂਦਾ ਹੈਂ । ਤੂੰ ਆਪ ਹੀ (ਉਨ੍ਹਾਂ ਜੀਵਾਂ ਵਿਚ, ਜੋ ਰਿਜ਼ਕ ਪਾ ਰਹੇ ਹਨ) ਵਿਚਰਦਾ ਹੈਂ ਅਤੇ ਆਪ ਹੀ (ਉਨ੍ਹਾਂ ਦਾ) ਪ੍ਰਤਿਪਾਲਕ ਹੈਂ ।
**ਹੁਕਮੁ**- ਵਿਵਸਥਾ, ਪ੍ਰਬੰਧ । **ਨਿਰਾਲਾ**- ਵਿਚਿਤ੍ਰ । **ਆਪਿ ਵਰਤਦਾ**- ਆਪ ਵਿਚਰਦਾ ਹੈਂ ।
[ਵੇਖੋ ੧੫੨੯]

**ਸੰਬਾਹੇ**: ਪਹੁੰਚਾਉਂਦਾ ਹੈ । ੧੫੩੯
**ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ ॥**

**ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥੨॥**

ਗੂਜਰੀ, ਮਹਲਾ ੫, ੫, ਸਫ਼ਾ ੧੦

**ਅਰਥ:** ਮਾਤਾ, ਪਿਤਾ, ਸਮਾਜ, ਪੁੱਤਰ, ਵਹੁਟੀ ਕੋਈ ਕਿਸੇ ਦਾ ਆਸਰਾ ਨਹੀਂ । ਵਾਹਿਗੁਰੂ (ਹੀ) ਹਰੇਕ ਜੀਅ ਨੂੰ ਰਿਜ਼ਕ ਪਹੁੰਚਾਂਦਾ ਹੈ, ਹੇ ਮਨ !(ਫਿਰ) ਤੂੰ ਕਿਉਂ ਸੰਸਾ ਕਰਦਾ ਹੈਂ ?

**ਜਨਨਿ-** ਜਨਮ ਦੇਣ ਵਾਲੀ, ਭਾਵ ਮਾਤਾ । **ਲੋਕ-** ਭਾਵ ਸਮਾਜ । **ਬਨਿਤਾ-** ਇਸਤ੍ਰੀ, ਪਤਨੀ । **ਧਰਿਆ-** ਟੇਕ, ਆਸਰਾ । **ਕਾਹੇ-** ਕਿਉਂ । **ਭਉ-** ਡਰ, ਸੰਸਾ, ਚਿੰਤਾ ।

[ਵੇਖੋ ੧੫੨੯]

**ਸੰਬਾਹੇ:** ਇਕੱਠੇ ਕੀਤੇ, ਜਮ੍ਹਾਂ ਕੀਤੇ । ੧੫੪੦

**ਹੈਵਰ ਗੈਵਰ ਰਥ ਸੰਬਾਹੇ ਗਹੁ ਕਰਿ ਕੀਨੇ ਮੇਰੇ ॥**
**ਜਬ ਤੇ ਹੋਈ ਲਾਂਮੀ ਧਾਈ ਚਲਹਿ ਨਾਹੀ ਇਕ ਪੈਰੇ ॥੪॥**

ਗੂਜਰੀ, ਮਹਲਾ ੫, ੮, ਸਫ਼ਾ ੪੯੭

**ਅਰਥ:** ਚੰਗੇ ਘੋੜੇ, ਵਧੀਆ ਹਾਥੀ ਅਤੇ ਰਥ ਚੁਣ-ਚੁਣ ਕੇ ਜਮ੍ਹਾਂ ਕੀਤੇ, ਉਨ੍ਹਾਂ ਨਾਲ ਅਪਣੱਤ ਪਾਈ । ਜਦੋਂ ਲੰਬੀ ਮੁਸਾਫ਼ਰੀ ਨੂੰ (ਭਾਵ ਪਰਲੋਕ ਨੂੰ) ਚਾਲੇ ਪਾਏ, (ਇਨ੍ਹਾਂ ਵਸਤੂਆਂ ਵਿਚੋਂ ਕੋਈ) ਇਕ ਕਦਮ ਵੀ ਨਾਲ ਨਾ ਤੁਰੀ। **ਹੈਵਰ-** ਚੰਗੇ ਘੋੜੇ । **ਗੈਵਰ-** ਸੋਹਣੇ ਹਾਥੀ । **ਲਾਂਮੀ ਧਾਈ-** ਲੰਬੀ ਯਾਤਰਾ । **ਗਹੁ ਕਰਿ-** ਨਿਗਾਹ ਨਾਲ ਦੇਖ ਕੇ, ਚੁਣ-ਚੁਣ ਕੇ । **ਇਕ ਪੈਰੇ-** ਇਕ ਕਦਮ ਵੀ ।

[ਵੇਖੋ ੧੫੨੯]

**ਸੰਬਾਦੰ:** ਪਰਸਪਰ ਗੱਲਬਾਤ, ੧੫੪੧
ਨਾਟਕੀ ਬਾਤਚੀਤ, (ਇੱਥੇ ਵਿਸ਼ੇਸ਼ ਅਰਥ) ਰਾਮਾਇਣ ।

**ਸਿਵਾ ਸਕਤਿ ਸੰਬਾਦੰ ॥ ਮਨ ਛੋਡਿ ਛੋਡਿ ਸਗਲ ਭੇਦੰ ॥...੪॥**

ਗੋਂਡ, ਨਾਮਦੇਉ, ੧, ਸਫ਼ਾ ੮੭੩

ਵੇਖੋ **'ਸਕਤਿ'** III-੧੮੭੦

[ਸੰਸ. ਸੰਵਾਦ: (ਸੰਵਾਦ:) ਸਮ੍+ਵਦ੍+ਘਞ੍ : ਪਰਸਪਰ ਗੱਲਬਾਤ, ਵਾਰਤਾਲਾਪ ; ਵਾਦ-ਵਿਵਾਦ ; ਸਮਾਚਾਰ, ਸੂਚਨਾ ; ਸਹਿਮਤੀ ।
ਪ੍ਰਾ. ਸੰਵਾਦ (ਸੰਵਾਦ) : ਵਿਵਾਦ, ਪਰਸਪਰ ਗੱਲਬਾਤ ।]

**ਸੰਬੂਹ:** ਸਭ, ਸਾਰੇ । ੧੫੪੨

**ਸਲੋਕੁ ॥ ਵਿਛੋਹੇ ਜੰਬੂਰ ਖਵੇ ਨ ਵੰਞਨਿ ਗਾਖੜੇ ॥**
**ਜੇ ਸੋ ਧਣੀ ਮਿਲੰਨਿ ਨਾਨਕ ਸੁਖ ਸੰਬੂਹ ਸਚੁ ॥੧॥**

ਗੂਜਰੀ (ਵਾਰ), ਮਹਲਾ ੩, ਪਉੜੀ ੧੧, ਸਫ਼ਾ ੫੨੦

**ਅਰਥ:** ਵਿਛੋੜੇ ਦੇ ਦੁਖ ਜੰਬੂਰਾਂ ਦੇ ਦੁਖਾਂ ਵਾਂਗ ਕਸ਼ਟਕਾਰੀ ਹਨ, ਸਹਾਰੇ ਨਹੀਂ ਜਾ ਸਕਦੇ । ਜੇ ਉਹ ਪਤੀ ਮਿਲ ਪਵੇ ਤਾਂ ਸੱਚਮੁਚ (ਮੈਨੂੰ) ਸਾਰੇ ਸੁਖ ਮਿਲ ਜਾਣ ।

**ਜੰਬੂਰ-** ਚਿਮਟੇ ਵਰਗਾ ਇਕ ਹਥਿਆਰ ਜਿਸ ਨਾਲ ਆਪਣੇ ਦੁਸ਼ਮਣ ਦੇ ਸਰੀਰ ਦਾ ਮਾਸ ਤੋੜਿਆ ਜਾਂਦਾ ਸੀ । **ਖਵੇ ਨ ਵੰਞਨਿ-** ਸਹਾਰੇ ਨਹੀਂ ਜਾ ਸਕਦੇ । **ਗਾਖੜੇ-** ਔਖੇ ; ਭਾਵ ਕਸ਼ਟਕਾਰੀ । **ਧਣੀ-** ਸਵਾਮੀ, ਮਾਲਿਕ, ਪਤੀ-ਪਰਮੇਸ਼ਰ । **ਸਚੁ-** ਸੱਚਮੁਚ ।

[ਸੰਸ. ਸਮੂਹ: (ਸਮੂਹ:) ਸਮ੍+ਅਹ੍+ਘਞ੍ : ਸਮੁੱਚਾ, ਸੰਗ੍ਰਹਿ, ਜਨ-ਸਮੂਹ, ਟੋਲੀ, ਭੇਡ-ਬੱਕਰੀਆਂ ਦਾ ਝੁੰਡ ।
ਪ੍ਰਾ. ਸਮੂਹ (ਸਮੂਹ) : ਰਾਸ਼ੀ, ਇਕੱਠ, ਸੰਗ੍ਰਹਿ ।]

**ਸੰਬੂਹਾ:** ਸਮੂਹ, ਸਭ । ੧੫੪੩

**ਹਰਿ ਦੇਖਿ ਦਰਸਨੁ ਇਛ ਪੁੰਨੀ ਕੁਲ ਸੰਬੂਹਾ ਸਭਿ ਤਰੇ ॥**
**ਦਿਨਸੁ ਰੈਣਿ ਅਨੰਦ ਅਨਦਿਨੁ ਸਿਮਰੰਤ ਨਾਨਕ ਹਰਿ ਹਰੇ ॥੪॥**

ਆਸਾ (ਛੰਤ), ਮਹਲਾ ੫, ੯, ਸਫ਼ਾ ੪੫੯

**ਅਰਥ:** ਵਾਹਿਗੁਰੂ ਦੇ ਦੀਦਾਰ ਵੇਖ ਕੇ ਮੇਰੀ ਇੱਛਾ ਪੂਰੀ ਹੋ ਗਈ ਹੈ, ਮੇਰੀਆਂ ਸਭ ਕੁਲਾਂ ਦੇ ਸਾਰੇ ਜੀਅ ਮੋਹ-ਮਾਇਆ ਤੋਂ ਬਚ ਗਏ । ਹੇ ਨਾਨਕ! ਹਰ ਰੋਜ਼ ਵਾਹਿਗੁਰੂ-ਵਾਹਿਗੁਰੂ ਸਿਮਰਦਿਆਂ ਰਾਤ-ਦਿਨ ਸੁਖ ਵਿਚ (ਬਤੀਤ ਹੋ ਰਹੇ ਹਨ) ।

**ਭਾਵ:** ਇੱਥੇ ਸਾਰੀਆਂ ਕੁਲਾਂ ਦਾ ਭਾਵ ਗੁਰੂ ਪਰਿਵਾਰ ਨਾਲ ਸੰਬੰਧਿਤ ਕੁਲਾਂ ਤੋਂ ਨਹੀਂ ਹੈ । ਗੁਰੂ ਦੀ ਕੁਲ ਅਕਾਲ-ਪੁਰਖ ਹੈ । ਇਸ ਕਰ ਕੇ ਕੁਲਾਂ ਦੇ ਮਨੁੱਖਾਂ ਤੋਂ ਪਹਿਲਾ ਭਾਵ ਵਖ-ਵਖ ਧਾਰਮਿਕ ਮਾਨਤਾਵਾਂ ਨਾਲ ਸੰਬੰਧਿਤ ਰੱਬ ਦੇ ਪਿਆਰਿਆ ਤੋਂ ਹੈ ; ਅਤੇ ਦੂਜਾ ਭਾਵ ਗੁਰੂ ਦੇ ਸਮੂਹ ਸੇਵਕ-ਸਿੱਖਾਂ ਦੇ ਪਰਿਵਾਰਾਂ ਤੋਂ ਹੈ ।

**ਇਛ ਪੁੰਨੀ-** ਇੱਛਾ ਪੂਰੀ ਹੋ ਗਈ । **ਕੁਲ-** ਖ਼ਾਨਦਾਨ । **ਤਰੇ-** ਮਾਇਆ ਦੇ ਮੋਹ ਤੋਂ ਬਚ ਗਏ । **ਅਨਦਿਨੁ-** ਹਰ ਰੋਜ਼ । **ਸਿਮਰੰਤ-** ਸਿਮਰਦਿਆਂ ।

[ਵੇਖੋ ੧੫੪੨]

**ਸੰਭਉ:** ਸ੍ਵੈ-ਪ੍ਰਕਾਸ਼ । ੧੫੪੪

**ਪਾਯਉ ਨਹੀ ਅੰਤੁ ਸੁਰੇ ਅਸੁਰਹ ਨਰ ਗਣ ਗੰਧ੍ਰਬ ਖੋਜੰਤ ਫਿਰੇ ॥**
**ਅਬਿਨਾਸੀ ਅਚਲੁ ਅਜੋਨੀ ਸੰਭਉ ਪੁਰਖੋਤਮੁ ਅਪਾਰ ਪਰੇ ॥...੧॥**

ਸਵ., ਮਹਲੇ ੪ ਕੇ, ਬਲ੍ ੧, ਸਫ਼ਾ ੧੪੦੫

**ਅਰਥ:** ਦੇਵਤੇ, ਦੈਂਤ, ਮਨੁੱਖ, ਗਣ ਅਤੇ ਦੇਵਤਿਆਂ ਦੇ ਗਵੱਈਏ ਤਲਾਸ਼ ਵਿਚ ਫਿਰਦੇ ਰਹੇ, ਪਰ ਅੰਤ ਨਹੀਂ ਪਾ ਸਕੇ (ਕਿਉਂਕਿ ਉਹ) ਨਾਸ਼ ਰਹਿਤ, ਸਥਿਰ, ਜੂਨ-ਰਹਿਤ, ਸ੍ਵੈ-ਪ੍ਰਕਾਸ਼, ਸ਼੍ਰੇਸ਼ਠ ਪੁਰਖ ਪਰੇ ਤੋਂ ਪਰੇ ਹੈ।

**ਸੁਰੇ-** ਦੇਵਤਿਆਂ ਨੇ । **ਅਸੁਰਹ-** ਦੈਂਤਾਂ ਨੇ । **ਗੰਧ੍ਰਬ-** ਦੇਵਤਿਆਂ ਦੇ ਗਵੱਈਏ । **ਖੋਜੰਤ-** ਖੋਜਦੇ । **ਪੁਰਖੋਤਮੁ-** ਸ਼੍ਰੇਸ਼ਠ ਪੁਰਖ ।

[ਸੰਸ. ਸ੍ਵਯੰਭੂ (ਸ੍ਵਯੰਭੂ) : ਆਪਣੇ ਆਪ ਤੋਂ ਪੈਦਾ ਹੋਣ ਵਾਲਾ ।
ਪ੍ਰਾ. ਸਯੰਭੂ (ਸਯੰਭੂ) : ਅਨਾਦਿ-ਸਰਵੱਗ ।]

**ਸੰਭਵ:** ਸੁਭਾਵਿਕ, ਕੁਦਰਤੀ, ਮੁਮਕਿਨ । ੧੫੪੫

**ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥**
**ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥੨॥**

ਆਸਾ, ਰਵਿਦਾਸ, ੧, ਸਫ਼ਾ ੪੮੬

**ਅਰਥ**: (ਪਸ਼ੂ ਆਦਿ) ਟੇਢੀਆਂ ਜੂਨਾਂ ਦੇ ਜੀਵ ਬੁਧੀਹੀਣ ਹਨ, ਉਨ੍ਹਾਂ ਦਾ ਪਾਪ-ਪੁੰਨ ਪ੍ਰਤੀ ਬੇਸਮਝ ਹੋਣਾ ਸੁਭਾਵਿਕ ਹੈ, ਪਰ ਮਨੁੱਖ ਦਾ ਜਨਮ ਤਾਂ ਦੁਰਲਭ ਹੈ, (ਫਿਰ ਵੀ) ਇਸ ਦੀ ਸੰਗਤ (ਕਾਮਾਦਿ) ਨੀਚ (ਪ੍ਰਵਿਰਤੀਆਂ) ਨਾਲ ਹੈ । (ਭਾਵ ਮਨੁੱਖ ਅਕਲ ਹੁੰਦਿਆਂ ਵੀ ਬੇਸਮਝ ਪਸ਼ੂਆਂ ਵਾਲਾ ਜੀਵਨ-ਵਿਵਹਾਰ ਕਰਦਾ ਹੈ) ।

**ਤ੍ਰਿਗਦ ਜੋਨਿ**- ਟੇਢੀਆਂ ਜੂਨਾਂ ; ਭਾਵ ਹੈ ਉਹ ਚੌਪਾਏ ਪਸ਼ੂ ਆਦਿ ਜੋ ਮਨੁੱਖ ਵਾਂਗ ਸਿੱਧੇ ਨਹੀਂ ਖੜੇ ਹੋ ਸਕਦੇ । **ਅਚੇਤ**- ਚਿੰਤਨਹੀਣ । **ਅਸੋਚ**- ਬੇਸਮਝ, ਵਿਚਾਰਹੀਣ । **ਦੁਲਭ**- ਦੁਰਲਭ । **ਪੋਚ**- ਨੀਚ ।

[ਸੰਸ. सम्भव: (ਸੰਭਵ:) ਸਮ੍+ਭੂ+ਅਪ੍ : ਜਨਮ, ਉਤਪਤੀ ; ਅਸਤਿਤਵ ; ਕਾਰਨ ; ਉਤਪਾਦਨ ; ਮਿਲਾਣਾ ; ਸੰਭਾਵਨਾ ; ਸੰਗਤ ; ਅਨੁਕੂਲ ; ਸਮਾਨਤਾ ।
ਪ੍ਰਾ. संभव (ਸੰਭਵ) : ਉਤਪੱਤੀ ; ਸੰਭਾਵਨਾ ।]

**ਸੰਭਵਿਅਉ**: ਸ੍ਵੈ-ਪ੍ਰਕਾਸ਼ਮਾਨ । ੧੫੪੬

**ਆਜੋਨੀ ਸੰਭਵਿਅਉ ਸੁਜਸੁ ਕਲ੍ਯ ਕਵੀਅਣਿ ਬਖਾਣਿਅਉ ॥**

ਸਵ., ਮਹਲੇ ੫ ਕੇ, ਕਲ੍ਯ ੪, ੧੪੦੭

ਵੇਖੋ **'ਆਜੋਨੀ'** III-੩੧੮

[ਵੇਖੋ ੧੫੪੪]

**ਸੰਭਾਖਨ**: ਬੋਲਣਾ, ਬੋਲ-ਚਾਲ । ੧੫੪੭

**ਗੁਰ ਉਪਦੇਸਿ ਸਾਧ ਕੀ ਸੰਗਤਿ ਬਿਨਸਿਓ ਸਗਲ ਸੰਤਾਪੁ ॥**
**ਮਿਤ੍ਰ ਸਤ੍ਰ ਪੇਖਿ ਸਮਤੁ ਬੀਚਾਰਿਓ ਸਗਲ ਸੰਭਾਖਨ ਜਾਪੁ ॥੧॥**

ਸਾਰਗ, ਮਹਲਾ ੫, ੬੯, ਸਫ਼ਾ ੧੨੧੭

**ਅਰਥ**: ਗੁਰਸਿੱਖਾਂ ਦੀ ਸੰਗਤ ਵਿਚ ਗੁਰ-ਉਪਦੇਸ਼ ਸੁਣ ਕੇ ਸਾਰੇ ਦੁਖ-ਕਲੇਸ਼ ਦੂਰ ਹੋ ਗਏ । (ਹੁਣ) ਦੁਸ਼ਮਣ ਅਤੇ ਮਿੱਤਰ ਨੂੰ ਵੇਖ ਕੇ (ਮਨ ਵਿਚ) ਇਕੋ ਜਿਹੇ ਭਾਵ (ਉਤਪੰਨ) ਹੁੰਦੇ ਹਨ । ਸਾਰਾ ਬੋਲ-ਚਾਲ ਨਾਮ ਸਿਮਰਨ (ਵਿਚ ਬਦਲ ਗਿਆ) ਹੈ ।

**ਉਪਦੇਸਿ**- ਉਪਦੇਸ਼ ਸੁਣ ਕੇ । **ਬਿਨਸਿਓ**- ਨਸ਼ਟ ਹੋ ਗਏ, ਦੂਰ ਹੋ ਗਏ । **ਪੇਖਿ**- ਵੇਖ ਕੇ । **ਸਮਤੁ**- ਇਕਸਮਾਨ, ਇਕੋ ਜਿਹੇ ।

[ਸੰਸ. सम्भाषण (ਸਮ੍ਭਾਸ਼ਣ) : ਵਾਰਤਾਲਾਪ, ਚਰਚਾ, ਪ੍ਰਵਚਨ, ਬਾਤ-ਚੀਤ ; ਇਕਰਾਰਨਾਮਾ ; ਸੰਕੇਤ-ਸ਼ਬਦ ।
ਪ੍ਰਾ. संभासण (ਸੰਭਾਸਣ) : ਬਾਤਚੀਤ, ਆਲਾਪ, ਵਾਰਤਾਲਾਪ ।]

**ਸੰਭਾਖਨੁ**: ਗੁਫ਼ਤਗੂ, ਬਚਨ-ਬਿਲਾਸ । ੧੫੪੮

**ਪਰਧਨ ਪਰਤਨ ਪਰ ਕੀ ਨਿੰਦਾ ਇਨ ਸਿਉ ਪ੍ਰੀਤਿ ਨ ਲਾਗੈ ॥**
**ਸੰਤਹ ਸੰਗੁ ਸੰਤ ਸੰਭਾਖਨੁ ਹਰਿ ਕੀਰਤਨਿ ਮਨੁ ਜਾਗੈ ॥੨॥**

ਧਨਾ., ਮਹਲਾ ੫, ੧੪, ਸਫ਼ਾ ੬੭੪

ਵੇਖੋ **'ਸੰਤ ਸੰਭਾਖਨੁ'** III-੧੩੮੭

[ਵੇਖੋ ੧੫੪੭]

**ਸੰਭਾਰਾ**: ਸੰਭਾਲਿਆ, ਯਾਦ ਕੀਤਾ । ੧੫੪੯

**ਪਾਵਨ ਨਾਮੁ ਜਗਤ ਮਹਿ ਹਰਿ ਕੋ ਕਬਹੂ ਨਾਹਿ ਸੰਭਾਰਾ ॥**
**ਨਾਨਕ ਸਰਨਿ ਪਰਿਓ ਜਗ ਬੰਦਨ ਰਾਖਹੁ ਬਿਰਦੁ ਤੁਹਾਰਾ ॥੨॥**

ਜੈਤ., ਮਹਲਾ ੯, ੩, ਸਫ਼ਾ ੭੦੩

**ਅਰਥ**: (ਇਸ) ਜਗਤ ਵਿਚ ਅਕਾਲ-ਪੁਰਖ ਦਾ ਨਾਮ ਸਭ ਤੋਂ ਪਵਿੱਤਰ ਹੈ, (ਪਰ ਮੈਂ) ਕਦੇ ਯਾਦ ਨਹੀਂ ਕੀਤਾ । (ਹੁਣ ਹੇ !) ਜਗ-ਬੰਦਨ (ਹਰੀ) ! ਆਪ ਦੀ ਸ਼ਰਨਿ ਪੈ ਗਿਆ ਹਾਂ, ਰਖ ਲਵੋ, (ਸ਼ਰਨ ਆਏ ਦੀ ਬਾਹੁੜੀ ਕਰਨਾ) ਆਪ ਦਾ ਆਦਿ-ਸੁਭਾਅ ਹੈ ।

**ਪਾਵਨ**- ਪਵਿੱਤਰ । **ਕਬਹੂ**- ਕਦੇ ਵੀ । **ਜਗ ਬੰਦਨ**- ਜਗਤ ਜਿਸ ਦੀ ਬੰਦਨਾ ਕਰਦਾ ਹੈ । **ਬਿਰਦੁ**- ਆਦਿ-ਸੁਭਾਅ ।

[ਸੰਸ. सम्भार: (ਸੰਭਾਰ:) ਸਮ੍+ਭ੍ਰਿ+ਘਞ੍ : ਇਕੱਠਾ ਕਰਨਾ ; ਜ਼ਰੂਰੀ ਚੀਜ਼ਾਂ ; ਪੂਰਣਤਾ ; ਦੌਲਤ ; ਧਨਾਡਤਾ ; ਪਾਲਣ-ਪੋਸਣ ।
ਪ੍ਰਾ. संभार (ਸੰਭਾਰ) : ਸਮੂਹ, ਜਥਾ ; ਮਾਲ ਇਕੱਠਾ ਕਰਨਾ, ਧਨ ਆਦਿ ਦਾ ਸੰਗ੍ਰਹਿ ।]

**ਸੰਭੁ**: ਜੋ ਆਪਣੇ ਆਪ ਤੋਂ ਹੈ, ੧੫੫੦
ਜਿਸ ਦੇ ਹੋਣ ਦਾ ਕਾਰਨ ਕੋਈ ਨਹੀਂ, ਸ੍ਵੈ-ਪ੍ਰਕਾਸ਼ ।

**ਪਾਰਜਾਤੁ ਘਰਿ ਆਗਨਿ ਮੇਰੈ ਪੁਹਪ ਪਤ੍ਰ ਤਤੁ ਡਾਲਾ ॥**
**ਸਰਬ ਜੋਤਿ ਨਿਰੰਜਨ ਸੰਭੂ ਛੋਡਹੁ ਬਹੁਤੁ ਜੰਜਾਲਾ ॥੩॥**

ਗੂਜਰੀ (ਅਸ.), ਮਹਲਾ ੧, ੧, ਸਫ਼ਾ ੫੦੩

**ਅਰਥ**: ਮੇਰੇ ਹਿਰਦੇ ਰੂਪ ਵਿਹੜੇ ਵਿਚ ਪਾਰਜਾਤ ਹੈ, ਉਸ ਦੀਆਂ ਸ਼ਾਖਾਂ, ਪੱਤਰ ਅਤੇ ਫੁੱਲ ਵੀ ਹਨ । (ਉਹ ਸਭ ਕਾਮਨਾ ਪੂਰਨ ਕਰਨ ਵਾਲਾ) ਤੱਤ-ਸਰੂਪ, ਨਿਰਮਲ, ਸ੍ਵੈ-ਪ੍ਰਕਾਸ਼ ਹੈ । ਉਸ ਦੀ ਜੋਤਿ ਸਾਰਿਆਂ ਵਿਚ ਵਿਆਪਤ ਹੈ, (ਹੁਣ ਹੇ ਮਨ !) ਬਹੁਤੇ ਜੰਜਾਲ ਛਡ ਦੇ (ਤਾਵ ਰੱਬ ਵਲ ਧਿਆਨ ਕਰ) ।

**ਪਾਰਜਾਤੁ**- ਇੱਛਾ ਪੂਰਨ ਕਰਨ ਵਾਲਾ ਇਕ ਕਾਲਪਨਿਕ ਬ੍ਰਿਛ । **ਘਰਿ ਆਗਨਿ**- ਹਿਰਦੇ ਰੂਪ ਵਿਹੜੇ ਵਿਚ । **ਪੁਹਪ**- ਫੁੱਲ । **ਪਤ੍ਰ**- ਪੱਤੇ । **ਡਾਲਾ**- ਡਾਲਾਂ, ਸ਼ਾਖਾਵਾਂ । **ਤਤੁ**- ਉਸ ਦੀਆਂ । (ਪ੍ਰੋ. ਸਾਹਿਬ ਸਿੰਘ ਨੇ 'ਤਤੁ' ਦੇ ਅਰਥ ਜਗਤ ਦਾ ਮੂਲ ਕੀਤੇ ਹਨ, ਜਦੋਂ ਕਿ ਗਿ. ਬਦਨ ਸਿੰਘ ਨੇ ਅਰਥ 'ਤਿਸ ਦੇ' ਭਾਵ 'ਉਸ ਦੇ' ਕੀਤੇ ਹਨ । ਪੰਕਤੀ ਦੇ ਸਮੁਚੇ ਭਾਵ ਵਿਚ 'ਉਸ ਦੇ' ਜਾਂ 'ਉਸ ਦੀਆਂ' ਅਰਥ ਹੀ ਢੁਕਵੇਂ ਲਗਦੇ ਹਨ, ਪ੍ਰੋ. ਸਾਹਿਬ ਸਿੰਘ ਜੀ ਦੁਆਰਾ ਕੀਤੇ ਅਰਥ ਖਿਚਾਧੂਹੀ ਜਾਪਦੀ ਹੈ) ।

[ਵੇਖੋ ੧੫੪੪]

**ਸੰਭੌ**: ਸ੍ਵੈ-ਪ੍ਰਕਾਸ਼ (ਪਰਮਾਤਮਾ) । ੧੫੫੧

**ਦੁਖ ਭੰਜਨ ਨਿਧਾਨ ਅਮੋਲੇ ॥ ਨਿਰਭਉ ਨਿਰਵੈਰ ਅਥਾਹ ਅਤੋਲੇ ॥**
**ਅਕਾਲ ਮੂਰਤਿ ਅਜੂਨੀ ਸੰਭੌ ਮਨ ਸਿਮਰਤ ਠੰਢਾ ਥੀਵਾਂ ਜੀਉ ॥੨॥**

ਮਾਝ, ਮਹਲਾ ੫, ੧੬, ਸਫ਼ਾ ੯੯

**ਅਰਥ**: ਹੇ ਡਰ-ਰਹਿਤ, ਵੈਰ-ਰਹਿਤ, ਅਕਾਲ ਮੂਰਤ, ਜੂਨੀ-ਰਹਿਤ, ਅਥਾਹ, ਅਤੋਲ, ਅਮੁੱਲ (ਗੁਣਾਂ ਦੇ) ਖ਼ਜ਼ਾਨੇ, ਦੁਖਨਾਸ਼ਕ, ਸ੍ਵੈ-ਪ੍ਰਕਾਸ਼,

(ਪਰਮਾਤਮਾ) ! (ਤੈਨੂੰ) ਮਨ ਵਿਚ ਯਾਦ ਕਰ ਕੇ ਮੈਂ ਸੀਤਲ ਹੁੰਦਾ ਹਾਂ । [ਵੇਖੋ ੧੫੪੪]

**ਸੰਮਨ:** ਹੇ ਸੰਮਨ (ਇਕ ਸਿੱਖ ਦਾ ਨਾਮ) । ੧੫੫੨

**ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ ॥**
**ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ ॥੧॥**

ਚਉ., ਮਹਲਾ ੫, ੧, ਸਫ਼ਾ ੧੩੬੩

**ਅਰਥ:** ਹੇ ਸੰਮਨ ! ਜੇ ਇਸ ਪ੍ਰੇਮ ਦੀ ਦਮੜਿਆਂ ਨਾਲ ਅਦਲ-ਬਦਲ ਹੋ ਸਕਦੀ ਤਾਂ ਰਾਵਣ ਕੋਈ ਕੰਗਾਲ ਨਹੀਂ ਸੀ, (ਜਿਸ ਨੇ ਸ਼ਿਵ ਜੀ ਨੂੰ ਪ੍ਰਸੰਨ ਕਰਨ ਲਈ ਗਿਆਰਾਂ ਵਾਰ) ਸਿਰ ਕਟ ਕੇ ਭੇਟ ਕੀਤੇ ।

**ਦਮ**- ਦਮੜੇ । **ਕ੍ਹਿਹੁ**- ਤੋਂ, ਨਾਲ । **ਸਾਟ**- ਵਟਾਂਦਰਾ ।

**ਸੰਮਨ**- ਗੁਰੂ ਅਰਜਨ ਦੇਵ ਜੀ ਦਾ ਇਕ ਅਨਿੰਨ ਸਿੱਖ । ਇਹ ਸ਼ਾਹਬਾਜ਼ ਪੁਰ ਦਾ ਵਸਨੀਕ ਸੀ । ਸਿੱਖਾਂ ਦੀ, ਹਿਤ ਨਾਲ ਸੇਵਾ ਕਰਦਾ ਸੀ । ਭਾਈ ਗੁਰਦਾਸ ਦਾ ਕਥਨ ਹੈ-

**ਸੰਮਣ ਹੈ ਸ਼ਾਹਬਾਜ਼ਪੁਰ ਗੁਰਸਿਖਾਂ ਦੀ ਸਾਰ ਲਹੰਦਾ ।**

(ਵਾਰ ੧੧, ਪਉੜੀ ੨੨)

ਰਿਵਾਇਤ ਹੈ ਕਿ ਇਕ ਕਪੂਰ ਦੇਵ ਨਾਮ ਦੇ ਸਿੱਖ ਨੇ ਗੁਰੂ ਅਰਜਨ ਦੇਵ ਜੀ ਨੂੰ ਪੁੱਛਿਆ, "ਕਿਸੇ ਭਾਣਾ ਮੰਨਣ ਵਾਲੇ ਸਿੱਖ ਦਾ ਨਾਮ ਦੱਸੋ ।" ਆਪ ਨੇ ਉੱਤਰ ਦਿੱਤਾ-

**ਸੰਮਨ ਹੈ ਸ਼ਾਹਬਾਜ਼ ਪੁਰੇ ਮਹਿਂ ॥...॥**

ਰਾਸ. ੩ ਅੰਸੂ ੫੯, ਸਫ਼ਾ ੨੧੭੮

ਕਪੂਰ ਦੇਵ ਸ਼ਾਹਬਾਜ਼ ਪੁਰ ਗਿਆ । ਸੰਮਨ ਨੇ ਸਨਮਾਨ ਨਾਲ ਪਾਸ ਠਹਿਰਾਇਆ । ਆਉ-ਭਗਤ ਤੋਂ ਵਿਹਲੇ ਹੋ ਕੇ ਸੰਮਨ ਨੇ ਲਕੜਾਂ ਖ਼ਰੀਦੀਆਂ । ਸਫ਼ਾਂ ਸ਼ਤਰੰਜੀਆਂ ਠੀਕ-ਠਾਕ ਕੀਤੀਆਂ ਕਰਾਈਆਂ । ਕਪੜਾ ਆਦਿ ਹੋਰ ਸਾਮਗਰੀ ਮੰਗਵਾਈ । ਰਾਤ ਨੂੰ ਇਕ ਧਾੜ ਪਈ । ਲੁੱਟ-ਮਾਰ ਵਿਚ ਸੰਮਨ ਦਾ ਪੁੱਤਰ ਮੂਸਨ ਮਾਰਿਆ ਗਿਆ । ਵਾਹਿਗੁਰੂ-ਵਾਹਿਗੁਰੂ ਕਰਦਿਆਂ ਪਿਉ ਨੇ ਪੁੱਤਰ ਦਾ ਸੰਸਕਾਰ ਕੀਤਾ । ਪਹਿਲੇ ਦਿਨ ਤਿਆਰ ਹੋਈਆਂ ਸਫ਼ਾਂ, ਅਫ਼ਸੋਸ ਕਰਨ ਆਈ ਬਰਾਦਰੀ ਦੇ ਬੈਠਣ ਦੇ ਕੰਮ ਆਈਆਂ । ਹੈਰਾਨ ਹੋਏ ਕਪੂਰ ਦੇਵ ਨਾਲ ਹੋਈ ਵਾਰਤਾਲਾਪ ਸੂਰਜ ਪ੍ਰਕਾਸ਼ ਵਿਚ ਇਉਂ ਲਿਖੀ ਹੈ-

**ਪਿਖਤਿ ਕਪੂਰ ਦੇਉ ਬਿਸਮਾਯੋ । ਕਹਯੋ ਜਿ ਤੈਂ ਪੂਰਬ ਲਖਿ ਪਾਯੋ ।**
**ਗੁਰ ਤੇ ਜਾਚਿ ਲੇਤਿ ਸੁਤ ਬੈਸ । ਜੀਵਤਿ ਰਹਿਤ ਸੁ ਬਰ ਤੇ ਜੈਸ ॥੧੪॥**
**ਸੰਮਣ ਕਹਯੋ ਸਰੀਰ ਅਨਿਤ । ਇਨ ਬਿਨਸਨਿ ਅਚਰਜ ਨਹਿਂ ਮਿਤ ।...**
**ਤਨ ਬਿਨਸੇ ਜੇ ਸ਼ੋਕ ਕਰੰਤੇ । ਤਿਨ ਸਮ ਮੂਰਖ ਅਪਰ ਨ ਜੰਤੇ ॥੧੫॥**
**ਗੁਰ ਤੇ ਮੰਗੀਅਹਿ ਨਾਮ ਸਹਾਇ । ਜੋ ਪਰਲੋਕ ਮਹਿ ਸੰਗ ਸਿ ਦਾਇ ।**
**ਪਿਤ ਸੁਤ ਚਾਰ ਦਿਨ ਦੀ ਖੇਲ । ਤਨ ਤਤ ਪੰਚ ਬਿਰੋਧੀ ਮੇਲ ॥੧੬॥...**

ਸੂਰਜ ਪ੍ਰਕਾਸ਼, ਸਫ਼ਾ ੨੧੭੯-੮੦

**ਸੰਮ੍ਰਥ:** ਸ਼ਕਤੀ ਵਾਲਾ, ਪ੍ਰਤਾਪਵਾਨ । ੧੫੫੩

**ਪਤਿਤ ਉਧਾਰਣ ਪਾਰਬ੍ਰਹਮੁ ਸੰਮ੍ਰਥ ਪੁਰਖੁ ਅਪਾਰੁ ॥**
**ਜਿਸਹਿ ਉਧਾਰੇ ਨਾਨਕਾ ਸੋ ਸਿਮਰੇ ਸਿਰਜਣਹਾਰੁ ॥੧੫॥**

ਸਲੋਕ, ਮਹਲਾ ੫, ਸਫ਼ਾ ੧੪੨੫

**ਅਰਥ:** ਉਹ ਵਾਹਿਗੁਰੂ ਜੋ ਬੇਅੰਤ, ਵਿਆਪਕ ਅਤੇ ਸ਼ਕਤੀਵਾਨ ਹੈ, ਉਹ ਪਾਪੀਆਂ ਦਾ ਵੀ ਉਧਾਰ ਕਰਨ ਵਾਲਾ ਹੈ । ਹੇ ਨਾਨਕ ! ਜਿਸ ਨੂੰ ਉਹ ਉਬਾਰ ਲੈਂਦਾ ਹੈ, (ਉਹ ਸਦਾ) ਉਸ ਰਚਨਹਾਰੇ ਨੂੰ ਯਾਦ ਕਰਦਾ ਰਹਿੰਦਾ ਹੈ ।

**ਪਤਿਤ**- ਭ੍ਰਸ਼ਟ, ਪਾਪੀ । **ਪੁਰਖੁ**- ਵਿਆਪਕ ।

[ਸੰਸ. ਸਮਰ੍ਥ (ਸਮਰਥ) ਸਮ੍+ਅਰ੍ਥ੍+ਅਚ੍ : ਮਜ਼ਬੂਤ, ਸ਼ਕਤੀਸ਼ਾਲੀ ; ਯੋਗ ; ਤਿਆਰ ਕੀਤਾ ਹੋਇਆ ; ਸਮਾਨਾਰਥੀ ; ਸਾਰਥਕ ।
ਪ੍ਰਾ. ਸਮਤ੍ਥ (ਸਮਤ੍ਥ) : ਸ਼ਕਤੀਸ਼ਾਲੀ, ਸਸ਼ਕਤ ।]

**ਸੰਮ੍ਰਥੁ:** ਸਰਬ ਸ਼ਕਤੀਮਾਨ, ਸਮਰਥ । ੧੫੫੪

**ਐਸਾ ਸੰਮ੍ਰਥੁ ਹਰਿ ਜੀਉ ਆਪਿ ॥**
**ਨਿਮਖ ਨ ਬਿਸਰੈ ਜੀਅ ਭਗਤਨ ਕੈ**
**ਆਠ ਪਹਰ ਮਨ ਤਾ ਕਉ ਜਾਪਿ ॥੧॥ਰਹਾਉ॥**

ਰਾਮ., ਮਹਲਾ ੫, ੫੪, ਸਫ਼ਾ ੯੦੦

**ਅਰਥ:** ਵਾਹਿਗੁਰੂ ਆਪ ਐਸਾ ਸਮਰਥ ਹੈ । ਛਿਨ ਭਰ ਵੀ ਭਗਤਾਂ ਨੂੰ ਦਿਲੋਂ ਨਹੀਂ ਵਿਸਰਦਾ । ਹੇ ਮਨ ! ਅੱਠੇ ਪਹਿਰ ਉਸ ਨੂੰ ਜਪ ।

**ਨਿਮਖ**- ਪਲ ਭਰ ਲਈ । **ਭਗਤਨ ਕੈ**- ਭਗਤਾਂ ਦੇ ।

[ਵੇਖੋ ੧੫੫੩]

**ਸੰਮਲਾ:** ਯਾਦ ਕਰਦਾ ਹਾਂ, ੧੫੫੫
ਚੇਤੇ ਰਖਦਾ ਹਾਂ, ਸਿਮਰਦਾ ਹਾਂ ।

**ਹਿਕੁ ਸੇਵੀ ਹਿਕੁ ਸੰਮਲਾ ਹਰਿ ਇਕਸੁ ਪਹਿ ਅਰਦਾਸਿ ॥**
**ਨਾਮ ਵਖਰੁ ਧਨੁ ਸੰਚਿਆ ਨਾਨਕ ਸਚੀ ਰਾਸਿ ॥੨॥**

ਜੈਤ. (ਵਾਰ), ਮਹਲਾ ੫, ਪਉੜੀ ੨੦, ਸਫ਼ਾ ੭੧੦

**ਅਰਥ:** (ਮੈਂ) ਇਕੋ (ਵਾਹਿਗੁਰੂ) ਦੀ ਸੇਵਾ ਕਰਦਾ ਹਾਂ, (ਉਸੇ) ਇਕੋ ਨੂੰ (ਮਨ ਵਿਚ) ਯਾਦ ਕਰਦਾ ਹਾਂ ਅਤੇ ਇਕ (ਅਕਾਲ-ਪੁਰਖ) ਅੱਗੇ ਹੀ ਬੇਨਤੀ ਕਰਦਾ ਹਾਂ । ਹੇ ਨਾਨਕ ! ਨਾਮ ਇਕ ਅਬਿਨਾਸ਼ੀ ਪੂੰਜੀ ਹੈ, ਮੈਂ ਨਾਮ ਰੂਪੀ ਵਸਤੂ ਅਤੇ ਨਾਮ ਰੂਪੀ ਧਨ-ਦੌਲਤ ਹੀ ਇਕੱਤਰ ਕੀਤੇ ਹਨ ।

**ਹਿਕੁ**- ਇਕ । **ਸੇਵੀ**- ਸੇਵਦਾ ਹਾਂ । **ਇਕਸੁ ਪਹਿ**- ਇਕੋ ਅੱਗੇ । **ਸੰਚਿਆ**- ਇਕੱਠਾ ਕੀਤਾ । **ਰਾਸਿ**- ਪੂੰਜੀ, ਗੁਣਾਂ ਦੀ ਪੂੰਜੀ ।

[ਵੇਖੋ ੧੫੪੯]

**ਸੰਮਲਾ:** ਯਾਦ ਕਰਦਾ ਰਹਾਂ, ੧੫੫੬
ਚੇਤਦਾ ਰਹਾਂ, ਸਿਮਰਦਾ ਰਹਾਂ ।

**ਸਾਹਿ ਸਾਹਿ ਤੁਝੁ ਸੰਮਲਾ ਕਦੇ ਨ ਵਿਸਾਰੇਉ ॥**
**ਜਿਉ ਜਿਉ ਸਾਹਿਬੁ ਮਨਿ ਵਸੈ ਗੁਰਮੁਖਿ ਅੰਮ੍ਰਿਤੁ ਪੇਉ ॥.....੩॥**

ਸਿਰੀ., ਮਹਲਾ ੧, ੧੬, ਸਫ਼ਾ ੨੦

**ਅਰਥ:** (ਹੇ ਵਾਹਿਗੁਰੂ !) ਤੈਨੂੰ ਹਰ ਸਵਾਸ ਯਾਦ ਕਰਾਂ ਅਤੇ ਕਿਸੇ ਸਮੇਂ ਵੀ ਨਾ ਭੁਲਾਵਾਂ, ਕਿਉਂਕਿ ਜਿਵੇਂ-ਜਿਵੇਂ ਮਾਲਿਕ ਦੀ ਯਾਦ ਮਨ ਵਿਚ ਵਸਦੀ ਹੈ,

(ਤਿਉਂ-ਤਿਉਂ ਮੈਂ) ਗੁਰੂ ਰਾਹੀਂ (ਨਾਮ) ਅੰਮ੍ਰਿਤ ਪ੍ਰਾਪਤ ਕਰਦਾ ਹਾਂ । **ਨ ਵਿਸਾਰੇਉ**- ਨਾ ਭੁਲਾਵਾਂ । **ਪੇਉ**- ਪੀਂਦਾ ਹਾਂ; ਭਾਵ ਪ੍ਰਾਪਤ ਕਰਦਾ ਹਾਂ । [ਵੇਖੋ ੧੫੪੯]

**ਸੰਮ੍ਲਾ**: ਯਾਦ ਕਰਾਂ । ੧੫੫੭

**ਜੋ ਉਸਾਰੇ ਸੋ ਢਾਹਸੀ ਤਿਸੁ ਬਿਨੁ ਅਵਰੁ ਨ ਕੋਇ ॥**
**ਗੁਰਪਰਸਾਦੀ ਤਿਸੁ ਸੰਮ੍ਲਾ ਤਾ ਤਨਿ ਦੂਖੁ ਨ ਹੋਇ ॥**

ਰਾਮ. (ਓਅੰ.), ਮਹਲਾ ੧, ੩੧, ਸਫ਼ਾ ੯੩੪

ਵੇਖੋ '**ਉਸਾਰੇ**' ੩੨

[ਵੇਖੋ ੧੫੪੯]

**ਸੰਮਲਿ**: ਯਾਦ ਕਰ-ਕਰ ਕੇ, ਚੇਤੇ ਕਰ-ਕਰ ਕੇ । ੧੫੫੮

**ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥**
**ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ ॥...੧॥**

ਸੂਹੀ (ਛੰਤ), ਮਹਲਾ ੫, ੧੧, ਸਫ਼ਾ ੭੮੪

**ਅਰਥ**: ਵਾਹਿਗੁਰੂ ਜੋ ਮੇਰਾ (ਪਿਆਰਾ) ਮਿੱਤਰ ਅਤੇ ਮਾਲਿਕ ਹੈ, (ਬਹੁਤ) ਮਿਠਾਸ ਭਰੇ ਬੋਲ ਬੋਲਦਾ ਹੈ । ਮੈਂ ਯਾਦ ਕਰ-ਕਰ ਕੇ (ਕਿ ਕਿਸੇ ਵੇਲੇ ਤਾਂ ਉਸ ਕੌੜਾ ਬੋਲ ਬੋਲਿਆ ਹੋਵੇ) ਥੱਕ ਗਈ ਹਾਂ, ਪਰ ਉਹ ਕਦੇ ਕੌੜਾ ਬਚਨ ਬੋਲਦਾ ਹੀ ਨਹੀਂ ।
**ਮੋਰਾ**- ਮੇਰਾ । **ਕਉਰਾ**- ਕੌੜਾ ।
[ਵੇਖੋ ੧੫੪੯]

**ਸੰਮਲਿ**: ਸੰਭਲ ਕੇ, ਖ਼ਬਰਦਾਰ ਰਹਿ ਕੇ । ੧੫੫੯

**ਫਰੀਦਾ ਜੇ ਜਾਣਾਂ ਤਿਲ ਥੋੜੜੇ ਸੰਮਲਿ ਬੁਕੁ ਭਰੀ ॥**
**ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ ॥੪॥**

ਸਲੋਕ, ਫਰੀਦ, ੪, ਸਫ਼ਾ ੧੩੭੮

**ਅਰਥ**: ਹੇ ਫ਼ਰੀਦ ! ਜੇ ਮੈਂ ਇਹ ਜਾਣ ਲੈਂਦੀ ਕਿ (ਸਵਾਸ ਰੂਪੀ) ਤਿਲ ਗਿਣਤੀ ਦੇ ਹੀ ਮਿਲੇ ਹਨ, ਤਾਂ ਮੈਂ ਸੰਭਲ ਕੇ ਬੁੱਕ ਭਰਦੀ (ਭਾਵ ਸੋਚ-ਸਮਝ ਕੇ ਸਵਾਸਾਂ ਦੀ ਸਦਵਰਤੋਂ ਕਰਦੀ) । ਜੇ ਮੈਨੂੰ ਇਹ ਪਤਾ ਹੁੰਦਾ ਕਿ ਮੇਰਾ ਕੰਤ ਬਾਲ-ਸੁਭਾਅ ਵਾਲਾ ਨਿਰਛਲ ਹੈ, ਤਾਂ ਮੈਂ ਬਹੁਤਾ ਗਰਬ ਨਾ ਕਰਦੀ (ਭਾਵ ਕੰਤ ਨੂੰ ਰੀਝਾਣ ਵਾਲਾ ਭੋਲਾ-ਸੁਭਾਅ ਅਤੇ ਨਿਰਛਲਤਾ ਧਾਰਣ ਕਰਦੀ) ।
**ਤਿਲ**- ਇਕ ਕਿਸਮ ਦਾ ਤੇਲਧਾਰੀ ਬੀਜ, ਇੱਥੇ ਭਾਵ ਹੈ ਸਵਾਸ । **ਥੋੜੜੇ**- ਥੋੜ੍ਹੇ ਜਿਹੇ । **ਬੁਕੁ**- ਬੁੱਕ, ਕਿਸੇ ਬਾਰੀਕ ਵਸਤੂ ਨੂੰ ਦੋਹਾਂ ਹੱਥਾਂ ਵਿਚ ਭਰ ਕੇ ਚੁਕਣ ਨਾਲ ਬਣਿਆ ਹੱਥਾਂ ਦਾ ਆਕਾਰ । **ਭਰੀ**- ਭਰਦੀ । **ਸਹੁ**- ਪਤੀ, ਮਾਲਿਕ । **ਨੰਢੜਾ**- ਨਿਰਛਲ, ਬਾਲ-ਸੁਭਾਅ ਵਾਲਾ । **ਕਰੀ**- ਕਰਦੀ ।
[ਵੇਖੋ ੧੫੪੯]

**ਸੰਮ੍ਲਿਆ**: ਸੰਭਾਲਿਆ, ਯਾਦ ਕੀਤਾ । ੧੫੬੦

**ਸੰਮ੍ਲਿਆ ਸਚੁ ਥਾਨੁ ਮਾਨੁ ਮਹਤੁ**
**ਸਚੁ ਪਾਇਆ ਬਲਿਰਾਮ ਜੀਉ ॥**
**ਸਤਿਗੁਰੁ ਮਿਲਿਆ ਦਇਆਲੁ**
**ਗੁਣ ਅਬਿਨਾਸੀ ਗਾਇਆ ਬਲਿਰਾਮ ਜੀਉ ॥....੩॥**

ਸੂਹੀ (ਛੰਤ), ਮਹਲਾ ੫, ੨, ਸਫ਼ਾ ੭੭੮

**ਅਰਥ**: (ਹੇ ਭਾਈ ! ਮੈਂ) ਸਰਬ ਵਿਆਪਕ ਕਰਤਾਰ ਤੋਂ ਸਦਕੇ ਹਾਂ । ਉਸ ਅਬਿਨਾਸ਼ੀ (ਪੁਰਖ) ਨੂੰ ਯਾਦ ਕੀਤਾ ਤਾਂ ਉਸ ਦੇ ਦਰਬਾਰ, ਸ਼ੋਭਾ-ਵਡਿਆਈ ਅਤੇ ਅਬਿਨਾਸ਼ੀ ਪਦ ਦੀ ਪ੍ਰਾਪਤੀ ਹੋ ਗਈ । (ਉਸੇ ਦੀ ਕ੍ਰਿਪਾ ਨਾਲ ਮੈਨੂੰ) ਕ੍ਰਿਪਾਲੂ ਸਤਿਗੁਰੂ ਦਾ ਮਿਲਾਪ ਪ੍ਰਾਪਤ ਹੋ ਗਿਆ, (ਜਿਸ ਦੀ ਸੰਗਤ ਵਿਚ) ਨਾਸ਼-ਰਹਿਤ (ਵਾਹਿਗੁਰੂ ਦੇ) ਗੁਣ-ਗਾਇਨ ਕੀਤੇ । (ਮੈਂ) ਵਿਆਪਕ ਵਾਹਿਗੁਰੂ ਤੋਂ (ਸਦਾ) ਸਦਕੇ ਹਾਂ ।
**ਸਚੁ ਥਾਨੁ**- ਵਾਹਿਗੁਰੂ ਦਾ ਦਰਬਾਰ । **ਮਾਨੁ ਮਹਤੁ**- ਸ਼ੋਭਾ, ਵਡਿਆਈ । [ਵੇਖੋ ੧੫੪੯]

**ਸੰਮਲੁ**: ਯਾਦ ਕਰ । ੧੫੬੧

**ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ ॥**
**ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ ॥੧॥**

ਸਿਰੀ., ਮਹਲਾ ੫, ੯੨, ਸਫ਼ਾ ੫੦

**ਅਰਥ**: ਚਰਵਾਹਾ ਜਦੋਂ ਚਰਾਗਾਹ ਵਿਚ (ਪਸ਼ੂ) ਲੈ ਜਾਂਦਾ ਹੈ, ਤਾਂ ਉਹ ਦਿਖਾਵੇ ਵਾਸਤੇ ਕੋਈ (ਮਾਇਆਵੀ) ਪਸਾਰੇ ਨਹੀਂ ਕਰਦਾ । (ਜਿਵੇਂ ਚਰਵਾਹਾ ਸਮਾਂ ਬੀਤਣ ਤੇ ਚਰਾਂਦ ਵਿਚੋਂ ਵਾਪਸ ਆਪਣੇ ਦੇਸ਼ ਪਰਤ ਜਾਂਦਾ ਹੈ, ਇਸੇ ਤਰ੍ਹਾਂ) ਹੇ ਇਨਸਾਨ ! ਜੀਵਨ ਦਾ ਸਮਾਂ ਬੀਤ ਜਾਣ ਉਤੇ ਪਰਾਏ-ਲੋਕ ਨੂੰ ਚਲੇ ਜਾਣਾ ਹੈ, (ਇਸ ਕਰ ਕੇ) ਆਪਣੇ (ਪਰਲੋਕ ਰੂਪੀ ਅਸਲੀ) ਘਰ ਨੂੰ ਯਾਦ ਕਰ ।
**ਨੋਟ**: ਜਦੋਂ ਕਿਸੇ ਇਲਾਕੇ ਵਿਚ ਬਰਸਾਤ ਨਾ ਹੋਣ ਕਰ ਕੇ ਚਾਰੇ ਦੀ ਘਾਟ ਹੋ ਜਾਵੇ ਤਾਂ ਪਸ਼ੂ-ਪਾਲਕ ਕੁਝ ਸਮੇਂ ਲਈ ਹੋਰ ਇਲਾਕਿਆਂ ਦੀਆਂ ਚਰਾਂਦਾਂ ਵਿਚ ਮਾਲ-ਡੰਗਰ ਲੈ ਜਾਂਦੇ ਹਨ, ਪਰ ਉਥੇ ਉਹ ਘਰ ਵਰਗੇ ਸੁਖ-ਸਾਧਨਾਂ ਦਾ ਵਿਸਥਾਰ ਨਹੀਂ ਕਰਦੇ, ਕਿਉਂਕਿ ਉਹ ਜਾਣਦੇ ਹਨ ਕਿ ਇਸ ਨਵੇਂ ਸਥਾਨ ਤੇ ਉਨ੍ਹਾਂ ਦਾ ਬਸੇਰਾ ਅਸਥਾਈ ਹੈ । ਇਸ ਨਸ਼ਵਰ ਜਗਤ ਵਿਚ ਮਨੁੱਖ ਦੀ ਸਥਿਤੀ ਵੀ ਠੀਕ ਇਸੇ ਤਰ੍ਹਾਂ ਹੈ । ਉਸ ਨੂੰ ਚਰਵਾਹੇ ਵਾਂਗ ਸੰਸਾਰ ਰੂਪੀ ਚਰਾਂਦ ਦੇ ਭੋਗ ਤਾਂ ਭੋਗਣੇ ਚਾਹੀਦੇ ਹਨ, ਪਰ ਭੋਗ-ਪਦਾਰਥਾਂ ਦੇ ਇਕੱਤਰੀਕਰਨ ਵਿਚ ਸਮਾਂ ਨਸ਼ਟ ਕਰਨ ਨਾਲੋਂ ਮਾਨਵੀ ਸੇਵਾ ਲਾਭਕਾਰੀ ਅਤੇ ਸੁਖਦਾਇਕ ਹੈ ।
**ਗੋਇਲਿ**- ਚਰਾਗਾਹ ਵਿਚ । **ਗੋਇਲੀ**- ਚਰਵਾਹਾ । **ਡੰਫੁ**- ਦਿਖਾਵਾ । **ਪਸਾਰ**- ਵਿਸਥਾਰ । **ਮੁਹਲਤਿ**- ਦਿੱਤਾ ਸਮਾਂ । **ਪੁੰਨੀ**- ਬੀਤ ਗਈ । [ਵੇਖੋ ੧੫੪੯]

**ਸੰਮਲੇ**: ਸੰਭਾਲੇ, ਮੱਲੇ ਹੋਏ ਹਨ । ੧੫੬੨

**ਲਸਕਰੀਆ ਘਰ ਸੰਮਲੇ ਆਏ ਵਜਹੁ ਲਿਖਾਇ ॥**
**ਕਾਰ ਕਮਾਵਹਿ ਸਿਰਿ ਧਣੀ ਲਾਹਾ ਪਲੈ ਪਾਇ ॥**

ਰਾਮ. (ਓਅੰ.), ਮਹਲਾ ੧, ੪੫, ਸਫ਼ਾ ੯੩੬

**ਅਰਥ:** (ਜਗਤ ਰੂਪੀ ਰਣ-ਭੂਮੀ ਵਿਚ ਯੁੱਧ ਕਰਨ ਆਏ ਮਨੁੱਖ ਰੂਪ) ਸਿਪਾਹੀਆਂ ਨੇ (ਸਰੀਰ ਰੂਪ) ਘਰ ਮੱਲੇ ਹੋਏ ਹਨ । (ਇਹ ਸਾਰੇ ਸਿਪਾਹੀ ਰੋਜ਼ੀ ਰੂਪ ਆਪਣੀ) ਤਨਖ਼ਾਹ (ਧੁਰ ਤੋਂ) ਲਿਖਵਾ ਕੇ ਆਏ ਹਨ । (ਜਿਹੜੇ ਸਿਪਾਹੀ) ਆਪਣੇ ਸਿਰ ਦੇ ਸਵਾਮੀ ਦੀ (ਨਾਮ ਜਪਣ ਰੂਪ) ਸੇਵਾ ਕਰਦੇ ਹਨ, ਉਨ੍ਹਾਂ ਦੇ ਪੱਲੇ ਲਾਹਾ ਪੈਂਦਾ ਹੈ (ਭਾਵ ਰੋਜ਼ੀ ਤਾਂ ਮਿਲਦੀ ਹੀ ਹੈ, ਉਹ ਅਧਿਆਤਮਿਕ ਆਨੰਦ ਵੀ ਪ੍ਰਾਪਤ ਕਰਦੇ ਹਨ) ।

**ਲਸਕਰੀਆ-** ਸਿਪਾਹੀਆਂ ਨੇ । **ਵਜਹੁ-** ਤਨਖ਼ਾਹ, ਰੋਜ਼ੀ । **ਕਾਰ ਕਮਾਵਹਿ-** ਸੇਵਾ ਕਰਦੇ ਹਨ । **ਸਿਰਿ ਧਣੀ-** ਸਿਰ ਦੇ ਸਾਈਂ ਦੀ । **ਲਾਹਾ-** ਲਾਭ ।

[ਵੇਖੋ ੧੫੪੯]

**ਸੰਮਲੈ:** ਯਾਦ ਕਰਦੀਆਂ ਹਨ, ੧੫੬੩
ਚੇਤੇ ਕਰਦੀਆਂ ਹਨ ।

**ਪੇਵਕੜੈ ਗੁਣ ਸੰਮਲੈ ਸਾਹੁਰੈ ਵਾਸੁ ਪਾਇਆ॥**
**ਗੁਰਮੁਖਿ ਸਹਜਿ ਸਮਾਣੀਆ ਹਰਿ ਹਰਿ ਮਨਿ ਭਾਇਆ॥**

ਗਉੜੀ ਮਹਲਾ ੩, ੩੭, ਸਫ਼ਾ ੧੬੨

**ਅਰਥ:** (ਜਿਹੜੀਆਂ ਜੀਵ ਇਸਤ੍ਰੀਆਂ) ਸੰਸਾਰ ਰੂਪ ਪੇਕੇ ਘਰ ਰਹਿੰਦਿਆਂ (ਪਤੀ ਵਾਹਿਗੁਰੂ ਦੇ) ਗੁਣ ਚੇਤੇ ਕਰਦੀਆਂ ਹਨ, ਉਹ (ਪਰਲੋਕ ਰੂਪ) ਸੌਹਰੇ ਘਰ ਸੁਖੀ ਵਸਦੀਆਂ ਹਨ । ਗੁਰੂ ਦੇ ਸਨਮੁਖ ਰਹਿ ਕੇ ਉਹ ਅਡੋਲ ਅਵਸਥਾ ਵਿਚ ਲੀਨ ਹੋ ਜਾਂਦੀਆਂ ਹਨ ਅਤੇ ਵਾਹਿਗੁਰੂ-ਵਾਹਿਗੁਰੂ ਜਪਣਾ ਉਨ੍ਹਾਂ ਦੇ ਮਨ ਨੂੰ ਚੰਗਾ ਲਗਦਾ ਹੈ ।

[ਵੇਖੋ ੧੫੪੯]

**ਸੰਮਾਇ:** ਲੀਨ ਹੋ ਗਿਆ । ੧੫੬੪

**ਸੰਮਾਇ ਪੂਰਨ ਪੁਰਖ ਕਰਤੇ ਆਪਿ ਆਪਹਿ ਜਾਣੀਐ ॥**
**ਤਹ ਸੁੰਨਿ ਸਹਜਿ ਸਮਾਧਿ ਲਾਗੀ ਏਕੁ ਏਕੁ ਵਖਾਣੀਐ ॥.....੪॥**

ਵਡ. (ਛੰਤ.), ਮਹਲਾ ੫, ੨, ਸਫ਼ਾ ੫੭੮

**ਅਰਥ:** (ਹੇ ਭਾਈ ! ਜਦੋਂ ਮੈਂ) ਆਪਣੇ ਅੰਤਰ-ਆਤਮੈ ਨੂੰ ਸਮਝ ਲਿਆ ਤਾਂ ਸਰਬ-ਭਾਂਤ ਵਿਆਪਕ ਕਰਤਾਰ ਵਿਚ ਲੀਨ ਹੋ ਗਿਆ । ਉਸ ਅਵਸਥਾ ਵਿਚ ਚਿੱਤ (ਸੰਸਾਰਿਕ) ਸੋਚਾਂ ਤੋਂ ਮੁਕਤ ਹੋਣ ਕਰ ਕੇ ਅਡੋਲ ਸਮਾਧੀ ਲਗ ਗਈ (ਭਾਵ ਇਹੋ ਜਿਹੀ ਇਕਾਗਰਤਾ ਪ੍ਰਾਪਤ ਹੋ ਗਈ, ਜੋ ਸੰਸਾਰਿਕ ਕਾਰ-ਵਿਹਾਰ ਕਰਦਿਆਂ ਵੀ ਨਿਰਯਤਨ ਕਾਇਮ ਰਹਿੰਦੀ ਹੈ, ਜਾਂ ਇਹ ਕਹੀਏ ਕਿ ਦੁਨੀਆ ਦੇ ਕਾਰ-ਵਿਹਾਰ ਕਰਦਿਆਂ ਮਨ ਸਚਾਈ ਦੇ ਰਾਹ ਤੇ ਟਿਕਿਆ ਰਹਿੰਦਾ ਹੈ) । (ਇਹ ਅਵਸਥਾ ਪਾ ਕੇ ਹੁਣ ਮੈਂ) ਕੇਵਲ ਇਕ (ਨਿਰੰਕਾਰ) ਦੀਆਂ ਗੱਲਾਂ ਹੀ ਕਰਦਾ ਹਾਂ ।

**ਵਖਾਣੀਐ-** ਵਿਖਿਆਨ ਕਰਦਾ ਹਾਂ ; ਭਾਵ ਗੱਲਾਂ ਕਰਦਾ ਹਾਂ । **ਸੁੰਨਿ-** ਅਫੁਰ, ਸੋਚ-ਮੁਕਤ । **ਸਹਜਿ-** ਨਿਰਯਤਨ ।

[ਸੰਸ. समाहित (ਸਮਾਹਿਤ) सम्+आ+धा+क्त : ਮਿਲਾਇਆ ਗਿਆ, ਨਾਲ ਜੋੜਿਆ ਗਿਆ, ਇਕੱਠਾ ਕੀਤਾ ਗਿਆ, ਲੀਨ ; ਸਮਾਪਤ ; ਸਹਿਮਤ ।

ਪ੍ਰਾ. समाहिअ (ਸਮਾਹਿਅ) : ਸਮਾਧੀ ਸਥਿਤ ; ਚੰਗੀ ਤਰ੍ਹਾਂ ਸਥਾਪਿਤ ; ਸਮਾਪਤ ; ਸੁੰਦਰ ।]

**ਸੰਮਾਣੀ:** ਸਮਾਈ ਹੋਈ ਸੀ । ੧੫੬੫

**ਜਿ ਮਤਿ ਗਹੀ ਜੈ ਦੇਵਿ ਜਿ ਮਤਿ ਨਾਮੈ ਸੰਮਾਣੀ ॥**
**ਜਿ ਮਤਿ ਤ੍ਰਿਲੋਚਨ ਚਿਤਿ ਭਗਤ ਕੰਬੀਰਹਿ ਜਾਣੀ ॥**

ਸਵ. ਮਹਲੇ ੩ ਕੇ, ਕਲ੍ਹ ੩, ਸਫ਼ਾ ੧੩੯੪

**ਅਰਥ:** ਜੋ (ਪ੍ਰਕਾਸ਼ਿਤ) ਬੁੱਧੀ ਜੈ ਦੇਵ ਨੇ ਪ੍ਰਾਪਤ ਕੀਤੀ ਅਤੇ ਜਿਹੜੀ ਮੱਤ ਨਾਮਦੇਵ ਅੰਦਰ ਸਮਾਈ ਹੋਈ ਸੀ । ਜਿਹੜੀ (ਨਿਰਮਲ) ਅਕਲ ਭਗਤ ਤ੍ਰਿਲੋਚਨ ਦੇ ਚਿੱਤ ਵਿਚ ਸੀ ਜਾਂ ਜਿਸ ਮੱਤ ਨੂੰ ਕਬੀਰ ਨੇ ਸਮਝ ਲਿਆ ਸੀ (ਇਹੋ ਨਿਰਮਲ ਮੱਤ ਗੁਰੂ ਅਮਰਦਾਸ ਜੀ ਨੂੰ ਪ੍ਰਾਪਤ ਹੋਈ) ।

**ਮਤਿ-** ਪ੍ਰਕਾਸ਼ਿਤ-ਬੁੱਧੀ । **ਗਹੀ-** ਪ੍ਰਾਪਤ ਕੀਤੀ । **ਨਾਮੈ-** ਨਾਮਦੇਵ ਅੰਦਰ । **ਕੰਬੀਰਹਿ-** ਕਬੀਰ ਨੇ ।

[ਵੇਖੋ ੧੫੬੪]

**ਸੰਮਾਨ:** ਬਰਾਬਰ । ੧੫੬੬

**ਬੈਰੀ ਮੀਤ ਹੋਏ ਸੰਮਾਨ ॥ ਸਰਬ ਮਹਿ ਪੂਰਨ ਭਗਵਾਨ ॥...੩॥**

ਭੈਰਉ , ਮਹਲਾ ੫, ੪੦, ਸਫ਼ਾ ੧੧੪੭

**ਅਰਥ:** (ਜੋ ਮਨੁੱਖ ਕਾਮ, ਕ੍ਰੋਧ, ਅਹੰਕਾਰ, ਲੋਭ, ਮੋਹ ਅਤੇ ਪਰਾਈ ਨਿੰਦਿਆ ਨੂੰ ਤਿਆਗ ਦਿੰਦਾ ਹੈ, ਉਸ ਵਾਸਤੇ) ਵੈਰੀ ਅਤੇ ਮਿੱਤਰ ਬਰਾਬਰ ਹੋ ਜਾਂਦੇ ਹਨ ਅਤੇ ਉਸ ਨੂੰ ਸਾਰਿਆਂ ਵਿਚ ਇਕੋ ਵਾਹਿਗੁਰੂ ਵਸਿਆ ਹੋਇਆ ਦਿਸਦਾ ਹੈ ।

**ਬੈਰੀ-** ਵੈਰੀ, ਦੁਸ਼ਮਣ। **ਸਰਬ ਮਹਿ-** ਸਾਰਿਆਂ ਵਿਚ। **ਪੂਰਨ-** ਵਿਆਪਕ ।

[ਸੰਸ. समान (ਸਮਾਨ) सम्+अन्+अण् : ਉਹੀ, ਤੁੱਲ, ਉਸ ਵਰਗਾ ; ਇਕੋ ਜਿਹਾ ; ਭਲਾ ; ਸਧਾਰਨ ; ਸਨਮਾਨਤ ।

ਪ੍ਰਾ. समाण (ਸਮਾਣ) : ਉਸ ਵਰਗਾ, ਤੁੱਲ, ਸਮਾਨ ; ਮਾਨ-ਸਹਿਤ, ਅਹੰਕਾਰੀ ।]

**ਸੰਮਾਨਿ:** ਸਮਾ ਗਿਆ । ੧੫੬੭

**ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ**
**ਸਲਲ ਕਉ ਸਲਲਿ ਸੰਮਾਨਿ ਆਇਆ ॥**
**ਬਦਤਿ ਜੈਦੇਉ ਜੈਦੇਵ ਕਉ ਰੰਮਿਆ**
**ਬ੍ਰਹਮੁ ਨਿਰਬਾਣੁ ਲਿਵਲੀਣੁ ਪਾਇਆ ॥੨॥**

ਮਾਰੂ, ਜੈ ਦੇਉ, ੧, ਸਫ਼ਾ ੧੧੦੬

ਵੇਖੋ 'ਅਰਧਿ' ੩੦੬੯

[ਵੇਖੋ ੧੫੬੪]

**ਸੰਮਾਨਿਆ:** ਬਰਾਬਰ ਹੋ ਗਈ, ੧੫੬੮
ਇਕ-ਸਮਾਨ ਹੋ ਗਈ ।

**ਮਨ ਆਦਿ ਗੁਣ ਆਦਿ ਵਖਾਣਿਆ ॥**

**ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ ॥੧॥ਰਹਾਉ॥**

ਮਾਰੂ, ਜੈ ਦੇਵ, ੧, ਸਫ਼ਾ ੧੧੦੬

**ਅਰਥ**: ਹੇ ਮਨ ! ਗੁਣਾਂ ਦੇ ਮੂਲ ਕਰਤਾਰ ਨੂੰ ਯਾਦ ਕੀਤਿਆਂ ਤੇਰੀ ਦ੍ਵੈਤ-ਦ੍ਰਿਸ਼ਟੀ (ਬਦਲ ਕੇ) ਇਕ ਸਮਾਨ ਹੋ ਗਈ ।

**ਆਦਿ ਗੁਣ**- ਜਿਸ ਤੋਂ ਗੁਣ ਸ਼ੁਰੂ ਹੁੰਦੇ ਹਨ, ਗੁਣਾਂ ਦਾ ਸਰੋਤ । **ਆਦਿ**- ਆਦਿ ਪੁਰਖ । **ਵਖਾਣਿਆ**- ਯਾਦ ਕੀਤਿਆਂ । **ਦੁਬਿਧਾ ਦ੍ਰਿਸਟਿ**- ਦ੍ਵੈਤ-ਦ੍ਰਿਸ਼ਟੀ ।

[ਵੇਖੋ ੧੫੬੬]

**ਸੰਮਾਨੈ**: ਸਮ ਮੰਨਦਾ ਹੈ, ੧੫੬੯
ਬਰਾਬਰ ਸਮਝਦਾ ਹੈ ।

**ਕੀਤੇ ਕਉ ਮੇਰੈ ਸੰਮਾਨੈ ਕਰਣਹਾਰੁ ਤ੍ਰਿਣੁ ਜਾਨੈ ॥**
**ਤੂ ਦਾਤਾ ਮਾਗਨ ਕਉ ਸਗਲੀ ਦਾਨੁ ਦੇਹਿ ਪ੍ਰਭ ਭਾਨੈ ॥੨॥**

ਸੋਰਠਿ, ਮਹਲਾ ੫, ੧੮, ਸਫ਼ਾ ੬੧੩

**ਅਰਥ**: ਹੇ ਕਰਤਾਰ ਜੀ ! (ਇਹ ਅਗਿਆਨੀ ਮਨੁੱਖ ਤੁਹਾਡੀਆਂ) ਬਣਾਈਆਂ (ਤੁਛ) ਵਸਤਾਂ ਨੂੰ ਸੁਮੇਰ ਪਹਾੜ ਜਿਹੀਆਂ (ਮਹਾਨ) ਸਮਝਦਾ ਹੈ, ਪਰ (ਇਨ੍ਹਾਂ ਵਸਤਾਂ ਦੇ) ਸਿਰਜਣਹਾਰ ਨੂੰ ਤੁਛ ਸਮਝਦਾ ਹੈ । (ਇਹ ਨਹੀਂ ਜਾਣਦਾ ਕਿ) ਤੂੰ ਇਤਨਾ (ਮਹਾਨ) ਦਾਤਾ ਹੈਂ, ਜਿਸ ਤੋਂ ਸਾਰੀ ਸ੍ਰਿਸ਼ਟੀ (ਬਖ਼ਸ਼ਿਸ਼ਾਂ) ਮੰਗ ਰਹੀ ਹੈ ਅਤੇ ਤੁਸੀਂ ਵਾਹਿਗੁਰੂ ਜੀ ! ਤੁੱਠ ਕੇ ਦਾਤਾਂ ਦੇ ਰਹੇ ਹੋ ।

**ਮੇਰੈ**- ਸੁਮੇਰ ਪਹਾੜ । **ਕਰਣਹਾਰੁ**- ਸਿਰਜਣਹਾਰ । **ਤ੍ਰਿਣ**- ਤੀਲਾ, ਤੁਛ । **ਸਗਲੀ**- ਸਾਰੀ ਸ੍ਰਿਸ਼ਟੀ । **ਭਾਨੈ**- ਰਜ਼ਾ ਵਿਚ ; ਭਾਵ ਤੁੱਠ ਕੇ ।

[ਵੇਖੋ ੧੫੬੬]

**ਸੰਮ੍ਾਰਾ**: ਯਾਦ ਕੀਤਾ । ੧੫੭੦

**ਕੰਠ ਗਹਨ ਤਬ ਕਰਨ ਪੁਕਾਰਾ ॥**
**ਕਹਿ ਕਬੀਰ ਆਗੇ ਤੇ ਨ ਸੰਮ੍ਾਰਾ ॥੩॥**

ਸੂਹੀ, ਕਬੀਰ, ੧, ਸਫ਼ਾ ੭੯੨

ਵੇਖੋ 'ਆਗੇ ਤੇ' III-੨੬੬

[ਵੇਖੋ ੧੫੪੯]

**ਸੰਮ੍ਾਰਿ**: ਯਾਦ ਕੀਤਿਆਂ । ੧੫੭੧

**ਵਵਾ ਬਾਰ ਬਾਰ ਬਿਸਨ ਸਮ੍ਾਰਿ ॥ ਬਿਸਨ ਸੰਮ੍ਾਰਿ ਨ ਆਵੈ ਹਾਰਿ ॥**

ਗਉੜੀ (ਬਾ. ਅ.), ਕਬੀਰ, ੩੭, ਸਫ਼ਾ ੩੪੨

**ਅਰਥ**: ਹੇ ਭਾਈ ! ਵੱਵਾ (ਅੱਖਰ ਦਾ ਇਹ ਸੰਦੇਸ਼ ਹੈ ਕਿ) ਵਾਰ-ਵਾਰ ਪਰਮਾਤਮਾ ਨੂੰ ਯਾਦ ਕਰ, (ਕਿਉਂਕਿ) ਪਰਮਾਤਮਾ ਨੂੰ ਯਾਦ ਕੀਤਿਆਂ ਕਦੇ ਵੀ (ਜੀਵਨ ਵਿਚ) ਅਸਫਲ ਨਹੀਂ ਹੋਈਦਾ ।

**ਬਿਸਨ**- ਪਰਮਾਤਮਾ । **ਹਾਰਿ**- ਅਸਫਲਤਾ ।

[ਵੇਖੋ ੧੫੪੯]

**ਸੰਮਾਰੇ**: ਸੰਭਾਲਦੀ ਹੈ । ੧੫੭੨

**ਅਪੁਨੇ ਜੀਅ ਜੰਤ ਪ੍ਰਤਿਪਾਰੇ ॥ ਜਿਉ ਬਾਰਿਕ ਮਾਤਾ ਸੰਮਾਰੇ ॥.....੨॥**

ਮਾਝ, ਮਹਲਾ ੫, ੩੬, ਸਫ਼ਾ ੧੦੫

ਵੇਖੋ 'ਆਹਾਰੇ' III-੧੩੬

[ਵੇਖੋ ੧੫੪੯]

**ਸੰਮਾਲਤਾ**: ਸੰਭਾਲਦਾ ਹੈ, ਪਾਲਣਾ ਕਰਦਾ ਹੈ । ੧੫੭੩

**ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ ॥**
**ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ ॥੨॥**

ਧਨਾ., ਮਹਲਾ ੫, ੨੨, ਸਫ਼ਾ ੬੮੨

ਵੇਖੋ 'ਊਨ' ੭੫੪

[ਵੇਖੋ ੧੫੪੯]

**ਸੰਮ੍ਾਲੰਨਿ**: ਸਿਮਰਨ ਕਰਦੀਆਂ ਹਨ । ੧੫੭੪

**ਮ: ੩॥ ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ ॥**
**ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਾਲੰਨਿ ॥੨॥**

ਸੂਹੀ (ਵਾਰ), ਮਹਲਾ ੩, ਪਉੜੀ ੬, ਸਫ਼ਾ ੭੮੭

**ਅਰਥ**: ਫਿਰ ਉਹ ਸਤੀਆਂ ਜਾਣੀਦੀਆਂ ਹਨ, (ਜੋ) ਉੱਚ-ਆਚਰਣ ਅਤੇ ਸੰਤੋਖ ਵਾਲਾ ਜੀਵਨ ਬਿਤਾਂਦੀਆਂ ਹਨ । ਆਪਣਾ ਸਾਈਂ ਸੇਵਦੀਆਂ ਹਨ । ਸਦਾ ਉਠ ਕੇ ਸਿਮਰਨ ਕਰਦੀਆਂ ਹਨ ।

**ਭੀ**- ਫਿਰ, ਹੋਰ । **ਸੋ**- **ਉਹ** । **ਸਤੀਆ**- ਸਤੀ ਹੋਈਆਂ ਇਸਤ੍ਰੀਆਂ । **ਜਾਣੀਅਨਿ**- ਜਾਣੀਦੀਆਂ ਹਨ । **ਸੀਲ**- ਉੱਚ-ਆਚਰਣ । **ਰਹੰਨਿ**- ਰਹਿੰਦੀਆਂ ਹਨ ।

[ਵੇਖੋ ੧੫੪੯]

**ਸੰਮਾਲਿ**: ਯਾਦ ਕਰ ਕੇ । ੧੫੭੫

**ਰੋਵੈ ਕੰਤ ਸੰਮਾਲਿ ਸਦਾ ਗੁਣ ਸਾਰਿ ਨ ਪਿਰੁ ਮਰੈ ਨ ਜਾਇ ॥**
**ਗੁਰਮੁਖਿ ਜਾਤਾ ਸਬਦਿ ਪਛਾਤਾ ਸਾਚੈ ਪ੍ਰੇਮਿ ਸਮਾਏ ॥...੧॥**

ਵਡ. (ਅਲਾ.), ਮਹਲਾ ੩, ੨, ਸਫ਼ਾ ੫੮੩

**ਅਰਥ**: (ਗੁਰਮੁਖ ਜੀਵ-ਇਸਤ੍ਰੀ) ਪਤੀ ਪਰਮੇਸ਼ਰ ਅਤੇ ਉਸ ਦੇ ਗੁਣਾਂ ਨੂੰ ਯਾਦ ਕਰ ਕੇ ਹਮੇਸ਼ਾ (ਵੈਰਾਗ ਵਿਚ) ਰੋਂਦੀ ਹੈ । (ਇਹ ਸੱਚਾ ਰੋਣਾ ਪਤੀ ਦੇ ਬੈਰਾਗ ਵਿਚ ਹੈ, ਮ੍ਰਿਤੂ ਕਾਰਨ ਨਹੀਂ ਕਿਉਂਕਿ) ਅਕਾਲ-ਪੁਰਖ ਪਤੀ ਤਾਂ ਨਾ ਕਦੇ ਮਰਦਾ ਹੈ, ਨਾ ਸੰਸਾਰ ਤੋਂ ਦੂਰ ਹੁੰਦਾ ਹੈ । ਗੁਰੂ ਦੇ ਸਨਮੁਖ ਹੋ ਕੇ (ਉਸ ਦੇ) ਸੱਚੇ ਪਿਆਰ ਵਿਚ ਲੀਨ ਰਹਿੰਦਿਆਂ ਉਸ ਨੂੰ ਜਾਣ ਲਈਦਾ ਹੈ, ਕਿਉਂਕਿ (ਗੁਰੂ ਦਾ) ਸ਼ਬਦ ਉਸ (ਦੇ ਗੁਣਾਂ) ਦੀ ਸਿੰਞਾਣ ਕਰਵਾ ਦਿੰਦਾ ਹੈ ।

**ਗੁਣ ਸਾਰਿ**- ਗੁਣਾਂ ਨੂੰ ਯਾਦ ਕਰ ਕੇ ।

[ਵੇਖੋ ੧੫੪੯ ]

**ਸੰਮ੍ਾਲਿ:** ਯਾਦ ਕਰ । ੧੫੭੬

**ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਾਲਿ ॥**
**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥**

ਸਲੋਕ, ਕਬੀਰ, ੨੧੩, ਸਫ਼ਾ ੧੩੭੬

**ਅਰਥ:** (ਭਗਤ) ਨਾਮਦੇਵ (ਆਪਣੇ ਮਿੱਤਰ) ਤ੍ਰਿਲੋਚਨ ਨੂੰ ਆਖਦਾ ਹੈ ਕਿ ਮੂੰਹ ਨਾਲ ਸਰਬ ਵਿਆਪਕ ਪਰਮਾਤਮਾ ਨੂੰ ਯਾਦ ਕਰ । ਹੱਥਾਂ, ਪੈਰਾਂ ਨਾਲ ਸਾਰੇ (ਸੰਸਾਰਿਕ) ਕਾਰ ਵਿਹਾਰ ਕਰ, ਪਰ ਸੁਰਤਿ ਨਿਰਮਾਇਲ ਪਰਮਾਤਮਾ ਨਾਲ ਜੋੜੀ ਰਖ ।

**ਹਾਥ ਪਾਉ**- ਹੱਥਾਂ ਪੈਰਾਂ ਨਾਲ । **ਚੀਤੁ**- ਚਿੱਤ, ਸੁਰਤਿ ।

[ਵੇਖੋ ੧੫੪੯]

**ਸੰਮ੍ਾਲਿਓਇ:** ਯਾਦ ਰਖਿਆ, ਸਿਮਰਨ ਕੀਤਾ । ੧੫੭੭

ਮ: ੨॥ **ਜਾਂ ਸੁਖ ਤਾ ਸਹੁ ਰਾਵਿਓ ਦੁਖਿ ਭੀ ਸੰਮਾਲਿਓਇ ॥**
**ਨਾਨਕੁ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ ॥੨॥**

ਸੂਹੀ (ਵਾਰ), ਮਹਲਾ ੩, ਪਉੜੀ ੨੦, ਸਫ਼ਾ ੭੯੨
ਵੇਖੋ '**ਇਉ**' III-੭੯੪

[ਵੇਖੋ ੧੫੪੯]

**ਸੰਮ੍ਾਲਿਆ:** ਸੰਭਾਲਿਆ, ਯਾਦ ਕੀਤਾ । ੧੫੭੮

**ਸਭੁ ਕਿਛੁ ਆਪੇ ਆਪਿ ਬੇਅੰਤ ਅਪਾਰਿਆ ॥**
**ਗੁਰ ਪੂਰੇ ਕੀ ਟੇਕ ਨਾਨਕ ਸੰਮ੍ਾਲਿਆ ॥**

ਗੂਜਰੀ (ਵਾਰ), ਮਹਲਾ ੫, ਪਉੜੀ ੧੯, ਸਫ਼ਾ ੫੨੩

**ਅਰਥ:** ਅੰਤ-ਰਹਿਤ ਅਤੇ ਅਸੀਮ (ਵਾਹਿਗੁਰੂ) ਸਭ ਕੁਛ ਆਪ ਹੀ ਆਪ ਹੈ । ਪੂਰੇ ਗੁਰੂ ਦੀ ਟੇਕ ਰਖ ਕੇ ਨਾਨਕ ਨੇ ਉਸ ਨੂੰ ਯਾਦ ਕੀਤਾ ਹੈ ।

[ਵੇਖੋ ੧੫੪੯]

**ਸੰਮਾਲੇ:** ਸੰਭਾਲਦਾ ਹੈ । ੧੫੭੯

**ਸਲੋਕ** ਮ: ੧...॥ **ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ ॥**
**ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ ॥...੧॥**

ਆਸਾ (ਵਾਰ), ਮਹਲਾ ੧, ਪਉੜੀ ੮, ਸਫ਼ਾ ੪੬੭

**ਅਰਥ:** ਹੇ ਭਾਈ ! (ਤੂੰ ਕਿਉਂ ਚਿੰਤਿਤ ਹੈਂ ?) ਜਿਸ ਰਚਨਹਾਰੇ ਨੇ ਰਚਨਾ ਕੀਤੀ ਹੈ, ਉਸੇ ਨੇ ਹੀ ਇਸ ਦਾ ਫ਼ਿਕਰ ਵੀ ਕਰਨਾ ਹੈ । ਹੇ ਨਾਨਕ ! ਜੀਵ ਪੈਦਾ ਕਰ ਕੇ (ਵਾਹਿਗੁਰੂ ਇਨ੍ਹਾਂ) ਸਾਰਿਆਂ ਦੀ ਸੰਭਾਲ (ਵੀ) ਕਰਦਾ ਹੈ ।

**ਜੰਤ**- ਜੀਵ । **ਸਭਨਾਹ**- ਸਾਰਿਆਂ ਦੀ, ਸਰਿਆਂ ਨੂੰ । **ਜਿਨਿ**- ਜਿਸ । **ਕਰਤੈ**- ਕਰਤਾਰ ਨੇ, ਰਚਨਹਾਰੇ ਨੇ । **ਤਾਹ**- ਉਸੇ ਨੇ ਹੀ, ਉਹੋ ਹੀ ।

[ਵੇਖੋ ੧੫੪੯]

**ਸੰਮ੍ਾਲੇ:** ਯਾਦ ਕਰਦੀ ਹੈ । ੧੫੮੦

**ਸਲੋਕੁ** ਮ: ੧॥ **ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਾਲੇ ॥**
**ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ ॥੧॥**

ਵਡ. (ਵਾਰ), ਮਹਲਾ ੧, ਪਉੜੀ ੨੦, ਸਫ਼ਾ ੫੯੪

**ਅਰਥ:** ਸਰੀਰਕ ਸੀਮਾਵਾਂ ਵਿਚ ਬੰਦ ਹੋਈ ਜਿੰਦ-ਵਹੁਟੀ ਪਤੀ ਵਾਹਿਗੁਰੂ ਦੇ ਦੂਰ-ਦੇਸ਼ ਰਹਿਣ ਕਰ ਕੇ ਨਿੱਤ ਯਾਦ ਕਰਦੀ ਹੈ ਅਤੇ ਦੁਖੀ ਹੁੰਦੀ ਹੈ, ਪਰ ਜੇ ਉਹ ਨਿਯਤ ਠੀਕ ਕਰ ਲਵੇ ਤਾਂ (ਪਤੀ ਨੂੰ) ਮਿਲਣ ਵਿਚ ਰਤਾ ਵੀ ਵਕਤ ਨਹੀਂ ਲਗਦਾ ।

**ਘਰ ਹੀ**- ਸਰੀਰ ਦੀਆਂ ਸੀਮਾਵਾਂ ਵਿਚ । **ਮੁੰਧਿ**- ਜਿੰਦ-ਵਹੁਟੀ । **ਵਿਦੇਸਿ**- ਵਿਦੇਸ਼ ਵਿਚ ; ਭਾਵ ਦੂਰ ਰਹਿਣ ਕਰ ਕੇ । **ਝੂਰੇ**- ਦੁਖੀ ਹੁੰਦੀ ਹੈ । **ਢਿਲ ਨ ਹੋਵਈ**- ਦੇਰ ਨਹੀਂ ਲਗਦੀ । **ਰਾਸਿ ਕਰੇ**- ਠੀਕ ਕਰ ਲਵੇ ।

[ਵੇਖੋ ੧੫੪੯]

**ਸੰਮ੍ਾਲੇ:** ਯਾਦ ਰਖਦਾ ਹੈ । ੧੫੮੧

**ਨੇੜਾ ਹੈ ਦੂਰਿ ਨ ਜਾਣਿਅਹੁ ਨਿਤ ਸਾਰੇ ਸੰਮ੍ਾਲੇ ॥**
**ਜੋ ਦੇਵੈ ਸੋ ਖਾਵਣਾ ਕਹੁ ਨਾਨਕ ਸਾਚਾ ਹੇ ॥੪॥**

ਗੂਜਰੀ, ਮਹਲਾ ੧, ੧, ਸਫ਼ਾ ੪੮੯

**ਅਰਥ:** ਹੇ ਗੁਰਸਿੱਖੋ ! ਵਾਹਿਗੁਰੂ (ਬਹੁਤ) ਨੇੜੇ ਹੈ, (ਉਸ ਨੂੰ) ਦੂਰ ਨਾ ਸਮਝੋ, ਉਹ ਤਾਂ ਸਾਨੂੰ ਰੋਜ਼ ਯਾਦ ਰਖਦਾ ਹੈ, ਪਾਲਦਾ ਹੈ । ਆਖ ਨਾਨਕ ! ਕਿ ਸਾਡਾ ਮਾਲਿਕ ਸਦਾ ਸਲਾਮਤ ਹੈ, ਜੋ ਉਹ ਦਿੰਦਾ ਹੈ, ਉਹੀ (ਤਾਂ) ਅਸੀਂ ਖਾਂਦੇ ਹਾਂ ।

**ਨੇੜਾ ਹੈ**- (ਵਾਹਿਗੁਰੂ) ਕੋਲ ਹੈ । **ਸਾਰੇ**- ਪਾਲਦਾ ਹੈ ।

[ਵੇਖੋ ੧੫੪੯]

**ਸੰਮ੍ਾਲੇਹਾ:** ਯਾਦ ਕਰੀਏ । ੧੫੮੨

**ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾਂ ॥**
**ਰੋਵਹ ਬਿਰਹਾ ਤਨ ਕਾ ਆਪਣਾ ਸਾਹਿਬੁ ਸੰਮ੍ਾਲੇਹਾ ॥...੧॥**

ਵਡ. (ਅਲਾ.), ਮਹਲਾ ੧, ੨, ਸਫ਼ਾ ੫੭੯

**ਅਰਥ:** ਹੇ ਸਤਿਸੰਗੀ ਸਹੇਲੀਓ ! ਆਓ ! ਇਕੱਠੀਆਂ ਹੋ ਜਾਓ ! (ਵਾਹਿਗੁਰੂ ਦਾ) ਸਦਾ ਰਹਿਣ ਵਾਲਾ ਨਾਮ ਜਪੀਏ । (ਮਰਿਆਂ ਨੂੰ ਕੀ ਰੋਣਾ ਹੈ ?) (ਆਪਣੇ ਇਸ) ਸਰੀਰ ਦੇ ਸਾਹਿਬ ਨਾਲੋਂ ਹੋਏ ਵਿਛੋੜੇ ਨੂੰ ਰੋਈਏ ਅਤੇ ਮਾਲਿਕ ਨੂੰ ਯਾਦ ਕਰੀਏ (ਭਾਵ ਮਾਲਿਕ ਨੂੰ ਯਾਦ ਕਰਨਾ ਹੀ ਉਹ ਰੋਣਾ ਹੈ, ਜਿਸ ਨਾਲ ਬਿਰਹਾ ਦਾ ਦੁਖ ਦੂਰ ਹੋ ਸਕਦਾ ਹੈ) ।

**ਸਹੇਲੀਹੋ**- ਸਤਿਸੰਗੀਓ । **ਲਏਹਾਂ**- ਲਈਏ । **ਬਿਰਹਾ**- ਵਿਛੋੜਾ । **ਰੋਵਹ**- ਰੋਈਏ ।

[ਵੇਖੋ ੧੫੪੯]

**ਸੰਮਾਲੇਹੁ:** ਯਾਦ ਕਰੋ । ੧੫੮੩

ਮ: ੩॥ **ਸਤਿਗੁਰੁ ਫੁਰਮਾਇਆ ਕਾਰੀ ਏਹ ਕਰੇਹੁ ॥**

**ਗੁਰੂਦੁਆਰੈ ਹੋਇ ਕੈ ਸਾਹਿਬੁ ਸੰਮਾਲੇਹੁ ॥....੨॥**

ਬਿਹਾ. (ਵਾਰ), ਮਹਲਾ ੪, ਪਉੜੀ ੧੫, ਸਫ਼ਾ ੫੫੪

**ਅਰਥ:** ਸਤਿਗੁਰੂ ਨੇ ਆਗਿਆ ਕੀਤੀ ਕਿ ਇਹ ਕੰਮ ਕਰੋ । ਗੁਰੂ ਦੇ ਦਰ ਉਤੇ ਜਾ ਕੇ (ਸਾਧਸੰਗਤ ਵਿਚ ਬੈਠ) ਆਪਣੇ ਮਾਲਿਕ (ਵਾਹਿਗੁਰੂ) ਨੂੰ ਯਾਦ ਕਰੋ ।

**ਕਾਰੀ**- ਕੰਮ । **ਕਰੇਹੁ**- ਕਰੋ ।

[ਵੇਖੋ ੧੫੪੯]

**ਸੰਮਾਲੇਨਿ:** ਸੰਮ੍ਹਾਲਦੇ ਹਨ, ਯਾਦ ਕਰਦੇ ਹਨ, ਸਿਮਰਦੇ ਹਨ । ੧੫੮੪

**ਸਲੋਕੁ ਮ: ੪॥...ਸਉਦੇ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ ॥**
**ਨਾਨਕ ਤੇ ਮੁਖ ਉਜਲੇ ਜਿ ਨਿਤ ਉਠਿ ਸੰਮਾਲੇਨਿ ॥੧॥**

ਗਉੜੀ (ਵਾਰ), ਮਹਲਾ ੪, ਪਉੜੀ ੨੨, ਸਫ਼ਾ ੩੧੩

ਵੇਖੋ '**ਉਚਰਹਿ**' ੭੯

[ਵੇਖੋ ੧੫੪੯]

**ਸੰਮਿ:** ਸੌਂ ਕੇ । ੧੫੮੫

**ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ ॥**
**ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ ॥**

ਸਲੋਕ, ਫਰੀਦ, ੩੮, ਸਫ਼ਾ ੧੩੭੯

ਵੇਖੋ 'ਆਂਹੋ' III-੧

[ਸੰਸ. ਸ਼ਯਨਮ੍ (ਸ਼ਯਨਮ੍) ਸ਼ੀ+ਲ੍ਯੁਟ੍ : ਸੌਣਾ, ਲੇਟਣਾ, ਬਿਸਤਰਾ, ਸੇਜ।
ਪ੍ਰਾ. ਸਯਣ (ਸਯਣ) : ਬਿਸਤਰਾ, ਬਿਛੌਣਾ, ਨੀਂਦ, ਸੌਣਾ ।
ਸੰਸਕ੍ਰਿਤ 'ਸ਼ਯਨਮ' ਦਾ ਹੀ ਸੰਖੇਪ ਹੋ ਕੇ ਸੰਮਿ ਹੋ ਗਿਆ ਜਾਪਦਾ ਹੈ।]

**ਸੰਮਿਆ:** ਲਕੜੀ ਦੀ ਚੌਗਾਠ, ਟੇਕ, ਬੈਰਾਗਨ । ੧੫੮੬

**ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ ॥**
**ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ ॥੪॥**

ਆਸਾ, ਮਹਲਾ ੧, ੩੭, ਸਫ਼ਾ ੩੬੦

**ਅਰਥ:** ਨਾਨਕ ਕਹਿੰਦਾ ਹੈ, ਹੇ ਭਰਥਰਿ ! ਜੋਗੀ ਸੁਣ, ਇਕ ਪਾਰਬ੍ਰਹਮ ਦੀ ਸਗਲੀ ਜੋਤ, ਜੋ ਅਨੇਕ ਰੂਪਾਂ-ਰੰਗਾਂ ਵਿਚ ਵਰਤ ਰਹੀ ਹੈ, ਉਸ ਵਿਚ ਇਕਤ੍ਰ-ਸੂਚਕ ਲਿਵਲੀਨਤਾ, ਇਹ ਸਾਡੀ ਬੈਰਾਗਨ ਹੈ ।

[ਸੰਸ. ਸ਼ਮ੍ਯਾ (ਸ਼ਮ੍ਯਾ) ਸ਼ਮੁ+ਯਤ੍+ਟਾਪ੍ : ਲਕੜੀ ਦੀ ਛੜੀ ; ਥੂਣੀ ; ਡੰਡਾ ; ਜੂਲੇ ਦਾ ਕਿੱਲ ; ਬੈਰਾਗਨ ।
ਪ੍ਰਾ. ਸਮਿਲਾ (ਸਮਿਲਾ) : ਗੱਡੀ ਦਾ ਧੁਰਾ ; ਡੰਡਾ ; ਬੈਰਾਗਨ ।]

**ਸੰਮ੍ਰਿਥ:** ਸਮਰਥ, ਤੇਜਵਾਨ । ੧੫੮੭

**ਖੋਜਿ ਲਹਉ ਹਰਿ ਸੰਤ ਜਨਾ ਸੰਗੁ ਸੰਮ੍ਰਿਥ ਪੁਰਖ ਮਿਲਾਏ ॥**
**ਨਾਨਕ ਤਿਨ ਮਿਲਿਆ ਸੁਰਿ ਜਨੁ ਸੁਖਦਾਤਾ ਸੇ ਵਡਭਾਗੀ ਮਾਏ ॥੩॥**

ਗਉੜੀ (ਛੰਤ), ਮਹਲਾ ੫, ੧੧, ਸਫ਼ਾ ੨੪੯

**ਅਰਥ:** (ਮੈਂ) ਵਾਹਿਗੁਰੂ ਦੇ (ਐਸੇ) ਸੰਤ ਜਨਾਂ ਨੂੰ ਭਾਲ ਰਹੀ ਹਾਂ, (ਜੋ ਮੈਨੂੰ) ਤੇਜਵਾਨ ਪਰਮਾਤਮਾ ਨਾਲ ਮਿਲਾ ਦੇਣ । (ਉਹ ਐਸੇ ਸੰਤ ਜਨ ਹਨ) ਜਿਨ੍ਹਾਂ ਨੂੰ ਸੁਖਦਾਤਾ ਸ਼੍ਰੇਸ਼ਠ ਪੁਰਖ ਮਿਲਿਆ ਹੋਇਆ ਹੈ । ਨਾਨਕ (ਦਾ ਕਥਨ ਹੈ) ਹੇ ਮੇਰੀ ਮਾਂ ! ਉਹ ਉੱਤਮ ਭਾਗਾਂ ਵਾਲੇ ਹਨ ।

**ਖੋਜਿ ਲਹਉ**-- ਭਾਲ ਰਹੀ ਹਾਂ ।

[ਵੇਖੋ ੧੫੫੩]

**ਸੰਮ੍ਰਿਥੁ:** ਸਮਰਥ, ਸਭ ਕੁਝ ਕਰ ਸਕਣ ਵਾਲਾ । ੧੫੮੮

**ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥**
**ਓਇ ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ ॥**

ਗਉੜੀ (ਵਾਰ), ਮਹਲਾ ੫, ਪਉੜੀ ੫, ਸਫ਼ਾ ੩੧੯

**ਅਰਥ:** ਜਿਸ ਸਥਾਨ ਉਤੇ ਸੇਵਕ-ਸਿੱਖ (ਸਤਿਸੰਗ ਲਈ) ਇਕੱਤਰ ਹੁੰਦੇ ਹਨ, ਉਹ ਜਗਹ ਸੁਹਾਵਣੀ ਹੈ । ਉਹ ਆਪਣੇ ਸਮਰਥ ਵਾਹਿਗੁਰੂ ਦੀ ਸੇਵਾ ਕਰਦੇ ਹਨ । (ਇਸ ਤਰ੍ਹਾਂ) ਉਨ੍ਹਾਂ (ਦੇ ਮਨ) ਦੀਆਂ ਸਭ ਬੁਰਾਈਆਂ ਨਸ਼ਟ ਹੋ ਜਾਂਦੀਆਂ ਹਨ ।

**ਬੈਸਨਿ**- ਬੈਠਦੇ ਹਨ । **ਸੁਹੰਦਾ**- ਸੁਹਾਵਣਾ, ਸੁਹਾਵਣੀ, ਸੁੰਦਰ । **ਸੇਵਨਿ**- ਸੇਵਾ ਕਰਦੇ ਹਨ । **ਸਭੁ ਮੰਦਾ**- ਸਾਰੀਆਂ ਬੁਰਾਈਆਂ ।

[ਵੇਖੋ ੧੫੫੩]

**ਸੰਲਗਨ:** ਭਲੀ ਪ੍ਰਕਾਰ ਮਿਲਿਆ ਹੋਇਆ, ਸੰਮਿਲਿਤ । ੧੫੮੯

**ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ ॥**
**ਮਿਤ੍ਰ ਸਤ੍ਰੁ ਨ ਕਛੂ ਜਾਨੈ ਸਰਬ ਜੀਅ ਸਮਤ ॥੪॥**

ਮਾਰੂ (ਅਸ.), ਮਹਲਾ ੫, ੩, ਸਫ਼ਾ ੧੦੧੮

**ਅਰਥ:** (ਸੰਤਾਂ ਦੀ ਸੁਕਰਨੀ ਦੀ ਮਿਸਾਲ ਆਕਾਸ਼ ਨਾਲ ਦਿੱਤੀ ਗਈ ਹੈ) ਕੋਈ ਉਚ ਹੋਵੇ ਕਿ ਨੀਚ, ਕੋਈ ਵਿਕਾਰ ਕਰੇ ਕਿ ਸ਼ੁਭ ਕਰਨੀ, (ਆਕਾਸ਼) ਸਾਰਿਆਂ ਦੇ ਉਪਰ ਛਤ੍ਰ ਵਾਂਗ (ਛਾ ਕੇ) ਸੁਖ ਦਿੰਦਾ ਹੈ ਅਤੇ ਸਾਰਿਆਂ ਨਾਲ ਸੰਮਿਲਿਤ ਹੈ (ਕਿਸੇ ਤੋਂ ਅਲਗ ਨਹੀਂ) । ਸੱਜਣ ਵੈਰੀ ਕੁਛ ਨਹੀਂ ਜਾਣਦਾ । ਸਾਰੇ ਜੀਵ (ਉਸ ਨੂੰ) ਇਕ-ਸਮਾਨ ਹੁੰਦੇ ਹਨ, (ਇਹੋ ਗੁਣ ਸੰਤਾਂ ਦੇ ਹਨ) ।

**ਊਚ ਨੀਚ**- ਉੱਚਾ ਹੋਵੇ ਜਾਂ ਨੀਵਾਂ । **ਬਿਕਾਰ ਸੁਕ੍ਰਿਤ**- ਕੋਈ ਮੰਦਾ ਕਰੇ ਜਾਂ ਚੰਗਾ । **ਸਮਤ**- ਇਕ ਸਮਾਨ, ਬਰਾਬਰ ਦੇ, ਇਕੋ ਜਿਹੇ ।

[ਸੰਸ. ਸੰਲਗਨ (ਸੰਲਗਨ) ਸਮੁ+ਲਗੁ+ਕਤ : ਜੁੜਿਆ ਹੋਇਆ, ਨਾਲ ਲਗਿਆ ਹੋਇਆ ; ਭਿੜ ਜਾਣਾ ; ਨਜ਼ਦੀਕੀ ।
ਪ੍ਰਾ. ਸੰਲਗਾ (ਸੰਲਗ੍ਗ) : ਲਗਿਆ ਹੋਇਆ, ਸੰਯੁਕਤ ।]

**ਸ:** ਸੇ, ਉਹ ਲੋਕ । ੧੫੯੦

**ਲਉ ਲਈ ਤ੍ਰਿਸਨਾ ਅਤਿਪਤਿ ਮਨ ਮਾਏ**
**ਕਰਮ ਕਰਤ ਸ ਸੂਕਰਹ ॥੬੬॥**
ਸਲੋਕ (ਸਹਸ.), ਮਹਲਾ ੫, ੬੬, ਸਫ਼ਾ ੧੩੬੦
ਵੇਖੋ **'ਅਤਿਪਤਿ'** ੨੨੪੪ ੳ
[ਸੰਸ. ਸ (ਸ) : ਇਕ ਅਗੇਤਰ ਜੋ ਸ਼ਬਦ ਦੇ ਅੱਗੇ ਲਗ ਕੇ ਅਰਥ ਦਿੰਦਾ ਹੈ, ਦੇ ਨਾਲ, ਮਿਲਾ ਕੇ, ਜੁੜ ਕੇ, ਸਹਿਤ ; ਸਮਾਨ ; ਉਹੀ ।]

**ਸ:** ਉਹ, ਸਾ । ੧੫੯੧
**ਭਲੋ ਸ ਮੂਰਤੁ ਪੂਰਾ ॥**
**ਸਾਂਤਿ ਸਹਜ ਆਨੰਦ ਨਾਮੁ ਜਪਿ ਵਾਜੇ ਅਨਹਦ ਤੂਰਾ ॥੧॥ਰਹਾਉ॥**
ਸੋਰਠਿ, ਮਹਲਾ ੫, ੩੬, ਸਫ਼ਾ ੬੧੮
ਵੇਖੋ **'ਅਨਹਦ ਤੂਰਾ'** ੨੩੯੫
[ਵੇਖੋ ੧੫੯੦]

**ਸ:** ਸਮੇਤ, ਸਹਿਤ । ੧੫੯੨
**ਗੁਰਮੁਖਿ ਅਕਥੁ ਕਥੈ ਬੀਚਾਰਿ ॥ ਗੁਰਮੁਖਿ ਨਿਬਹੈ ਸ ਪਰਵਾਰਿ ॥**
ਰਾਮ. (ਗੋਸਟਿ), ਮਹਲਾ ੧, ੨੯, ਸਫ਼ਾ ੯੪੧
**ਅਰਥ:** ਗੁਰੂ ਦਾ ਸਿੱਖ ਵਿਚਾਰ ਸਹਿਤ ਉਸ ਪਰਮੇਸ਼ਰ ਦੀਆਂ ਗੱਲਾਂ ਕਰਦਾ ਹੈ, ਜੋ ਬਿਆਨ ਤੋਂ ਪਰੇ ਹੈ । (ਰੱਬ ਦੀਆਂ ਗੱਲਾਂ ਕਰਦਾ) ਗੁਰੂ ਦਾ ਸਿੱਖ ਪਰਿਵਾਰ ਸਹਿਤ ਜੀਵਨ ਦਾ ਨਿਸ਼ਾਨਾ ਪ੍ਰਾਪਤ ਕਰਦਾ ਹੈ ।
**ਨੋਟ:** ਦੂਜੀ ਤੁਕ ਦੇ ਕੁਝ ਵਿਦਵਾਨ ਇਹ ਅਰਥ ਵੀ ਕਰਦੇ ਹਨ ਕਿ ਗੁਰੂ ਦਾ ਸਿੱਖ ਪਰਿਵਾਰਿਕ ਜੀਵਨ ਬਤੀਤ ਕਰਦਿਆਂ ਜੀਵਨ ਮੰਜ਼ਿਲ ਪ੍ਰਾਪਤ ਕਰਦਾ ਹੈ ।
[ਸੰਸ. ਸਹ (ਸਹ) : ਨਾਲ, ਮਿਲ ਕੇ, ਸਹਿਤ ; ਇਕੋ ਸਮੇਂ ।
ਪ੍ਰਾ. ਸ (ਸ): ਸਹਿਤ, ਯੁਕਤ ; ਸਮਾਨ, ਤੁੱਲ ।]

**ਸਉ:** ਸੌ, ੧੦੦ । ੧੫੯੩
**ਬਹੁਤੁ ਪ੍ਰਤਾਪੁ ਗਾਂਉ ਸਉ ਪਾਏ ਦੁਇ ਲਖ ਟਕਾ ਬਰਾਤ ॥**
**ਦਿਵਸ ਚਾਰਿ ਕੀ ਕਰਹੁ ਸਾਹਿਬੀ ਜੈਸੇ ਬਨਹਰ ਪਾਤ ॥੧॥**
ਸਾਰੰਗ, ਕਬੀਰ, ੧, ਸਫ਼ਾ ੧੨੫੧
**ਅਰਥ:** (ਕਿਸੇ ਮਨੁੱਖ ਦਾ ਜੇ ਮੰਨ ਲਓ ਕਿ) ਬਹੁਤਾ ਰਸੂਖ਼ ਹੋਇਆ ਤਾਂ ਸੌ ਪਿੰਡਾਂ ਦੀ ਮਾਲਿਕੀ (ਉਸ ਕੋਲ) ਹੋਵੇਗੀ ਜਾਂ ਦੋ ਲੱਖ ਰੁਪੈ ਦੀ ਜਾਗੀਰ ਮਿਲ ਜਾਵੇਗੀ । ਹੇ ਮਨੁੱਖ ! (ਫਿਰ ਕੀ ਹੋ ਜਾਵੇਗਾ ?) ਉਹ ਚਾਰ ਦਿਨਾਂ ਦੀ ਸਿਰਦਾਰੀ ਕਰ ਕੇ (ਅੰਤ ਇੰਞ ਝੜ ਪੈਂਦਾ ਹੈ ਭਾਵ ਜੀਵਨ ਤੋਂ ਵੰਚਿਤ ਹੁੰਦਾ ਹੈ) ਜਿਵੇਂ ਜੰਗਲ ਦੇ ਹਰੇ ਪੱਤੇ (ਜੋ ਚਾਰ ਦਿਨ ਹਰੇ ਰਹਿੰਦੇ ਹਨ, ਫਿਰ ਸੁਕ ਜਾਂਦੇ ਹਨ) ।
**ਪ੍ਰਤਾਪੁ**- ਰਸੂਖ਼ । **ਗਾਂਉ**- ਪਿੰਡ । **ਦੁਇ**- ਦੋ । **ਬਰਾਤ**- ਜਾਗੀਰ । **ਸਾਹਿਬੀ**- ਸਰਦਾਰੀ । **ਬਨਹਰ**- ਜੰਗਲ । **ਪਾਤ**- ਪੱਤੇ ।
[ਸੰਸ. ਸ਼ਤਮ੍ (ਸ਼ਤਮ੍) : ਸੌ ਦੀ ਸੰਖਿਆ, ਕੋਈ ਵੀ ਵੱਡੀ ਸੰਖਿਆ ।
ਪ੍ਰਾ. ਸਯ (ਸਯ) : ਸੰਖਿਆ ਵਿਸ਼ੇਸ਼, ਸੌ, ਸੌ ਦੀ ਸੰਖਿਆ ਵਾਲਾ, ਬਹੁਤ ।]

**ਸਉ:** ਸਿਉਂ, ਨਾਲੋਂ, ਤੋਂ । ੧੫੯੪
**ਸੁਤੜੇ ਸੁਖੀ ਸਵੰਨਿ੍ ਜੋ ਰਤੇ ਸਹ ਆਪਣੈ ॥**
**ਪ੍ਰੇਮ ਵਿਛੋਹਾ ਧਣੀ ਸਉ ਅਠੈ ਪਹਰ ਲਵੰਨਿ੍ ॥**
ਸਲੋਕ (ਵਧੀਕ), ਮਹਲਾ ੫, ੧੨, ਸਫ਼ਾ ੧੪੨੫
**ਅਰਥ:** ਜੋ ਗੁਰਮੁਖ ਪੁਰਖ ਵਾਹਿਗੁਰੂ ਦੇ ਪਿਆਰ ਵਿਚ ਰੰਗੇ ਹੋਏ ਹਨ, ਉਹ ਸੁਖ ਦੀ ਨੀਂਦ ਸੌਂਦੇ ਹਨ, ਪਰ ਜਿਨ੍ਹਾਂ ਦਾ ਪਿਆਰ ਕਰਤਾਰ ਨਾਲੋਂ ਟੁੱਟ ਗਿਆ ਹੈ, ਉਹ ਅੱਠੇ ਪਹਿਰ ਵਿਆਕੁਲ ਰਹਿੰਦੇ ਹਨ ।
**ਸਵੰਨਿ**- ਸੌਂਦੇ ਹਨ । **ਵਿਛੋਹਾ**- ਵਿਛੋੜਾ । **ਧਣੀ**- ਮਾਲਿਕ, ਰੱਬ, ਸਵਾਮੀ । **ਲਵੰਨਿ੍**- ਲੌ ਲੌ ਕਰਦੇ ਹਨ, ਵਿਆਕੁਲ ਰਹਿੰਦੇ ਹਨ ।
[ਵੇਖੋ ੧੫੯੨]

**(ਮੋ) ਸਉ:** ਮੇਰੇ ਨਾਲ, ਮੈਨੂੰ । ੧੫੯੫
**ਪਾਰੁ ਕੈਸੇ ਪਾਇਬੋ ਰੇ ॥ ਮੋ ਸਉ ਕੋਊ ਨ ਕਹੈ ਸਮਝਾਇ ॥**
**ਜਾ ਤੇ ਆਵਾਗਵਨੁ ਬਿਲਾਇ ॥੧॥ਰਹਾਉ॥**
ਗਉੜੀ (ਬੈਰਾ.), ਰਵਿਦਾਸ, ੧, ਸਫ਼ਾ ੩੪੬
**ਅਰਥ:** ਹੇ ਭਾਈ ! (ਸੰਸਾਰ ਭਵਜਲ ਤੋਂ) ਪਾਰ ਕਿੰਞ ਹੋਵਾਂਗੇ ? ਮੈਨੂੰ (ਐਸੀ ਗੱਲ) ਕੋਈ ਸਮਝਾ ਕੇ ਨਹੀਂ ਦੱਸਦਾ, ਜਿਸ ਨਾਲ ਕਿ ਆਵਾਗੌਣ ਦੂਰ ਹੋ ਜਾਏ ।
**ਭਾਵ:** ਪਹਿਲੇ ਅੰਕ ਵਿਚ ਕਿਹਾ ਹੈ-
**ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥**
**ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥੧॥**
ਸਤਿਜੁਗ ਵਿਚ ਸੱਚ, ਤ੍ਰੇਤੇ ਵਿਚ ਯਗ ਅਤੇ ਦੁਆਪਰ ਵਿਚ ਪੂਜਾ ਅਰਚਨਾ ਦ੍ਰਿੜ੍ਹ ਕੀਤੇ ਜਾਂਦੇ ਸਨ । ਕਲਿਜੁਗ ਵਿਚ ਭਗਤੀ ਕੇਵਲ ਨਾਮ ਦੇ ਆਸਰੇ ਹੋਣੀ ਹੈ । ਫਿਰ ਇਹ ਗੱਲ ਲੋਕ ਕਿਉਂ ਧਾਰਨ ਨਹੀਂ ਕਰਦੇ ? ਕਿਉਂ ਉਨ੍ਹਾਂ ਰੀਤਾਂ ਨੂੰ ਵਰਤਦੇ ਹਨ, ਜੋ ਪਿਛਲੇ ਜੁਗਾਂ ਦੀਆਂ ਸਨ ? ਇਨ੍ਹਾਂ ਦੀ ਮੁਕਤੀ ਕਲਿਜੁਗ ਵਿਚ ਨਾਮ ਬਗ਼ੈਰ ਕਿਵੇਂ ਹੋਵੇਗੀ ?
**ਪਾਇਬੋ**- ਪਾਵਾਂਗੇ ; ਅਰਥਾਤ ਹੋਵਾਂਗੇ । **ਜਾ ਤੇ**- ਜਿਸ ਨਾਲ । **ਬਿਲਾਇ**- ਦੂਰ ਹੋ ਜਾਵੇ ।
[ਵੇਖੋ ੧੫੯੨]

**ਸਉ:** ਸੌ ਵਾਰੀ, ਸੈਂਕੜੇ ਵਾਰੀ । ੧੫੯੬
**ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥**
**ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥੧॥**
ਸੂਹੀ, ਮਹਲਾ ੧, ੩, ਸਫ਼ਾ ੭੨੯
ਵੇਖੋ **'ਉਜਲੁ'** ੧੦੬
[ਵੇਖੋ ੧੫੯੩]

**ਸਉ:** ਸੌਂਦੇ ਹਨ । ੧੫੯੭

**ਹਰਿ ਭਗਤਾ ਕਾ ਮੇਲੀ ਸਰਬਤ ਸਉ ਨਿਸੁਲ ਜਨ ਟੰਗ ਧਰਿ ॥**
**ਹਰਿ ਸਭਨਾ ਕਾ ਹੈ ਖਸਮੁ ਸੋ ਭਗਤ ਜਨ ਚਿਤਿ ਕਰਿ ॥...੨॥**

ਬਿਲਾ. (ਵਾਰ), ਮਹਲਾ ੪, ਪਉੜੀ ੨, ਸਫ਼ਾ ੮੪੯

**ਅਰਥ:** (ਕਿਉਂਕਿ) ਵਾਹਿਗੁਰੂ (ਆਪ) ਹਰ ਥਾਂ ਆਪਣੇ ਸੇਵਕਾਂ ਦਾ ਸਹਾਇਕ ਹੈ, (ਇਸ ਕਰ ਕੇ) ਭਗਤ ਲੱਤ ਉਤੇ ਲੱਤ ਰਖ ਕੇ ਬੇਫ਼ਿਕਰੀ ਨਾਲ ਸੌਂਦੇ ਹਨ । ਪਰਮਾਤਮਾ ਤਾਂ ਸਾਰਿਆਂ ਦਾ ਮਾਲਿਕ ਹੈ, (ਪਰ) ਭਗਤ ਉਸ ਨੂੰ ਆਪਣੇ ਚਿੱਤ ਵਿਚ ਯਾਦ ਕਰਦੇ ਹਨ ।

**ਮੇਲੀ-** ਸੰਗੀ, ਸਹਾਇਕ । **ਨਿਸੁਲ-** ਬੇਫ਼ਿਕਰ । **ਟੰਗ ਧਰਿ-** ਲੱਤ ਉਤੇ ਲੱਤ ਰਖ ਕੇ ; ਭਾਵ ਨਿਸ਼ਚਿੰਤ ਹੋ ਕੇ । **ਚਿਤਿ ਕਰਿ-** ਮਨ ਵਿਚ ਯਾਦ ਕਰਦੇ ਹਨ ।

[ਵੇਖੋ ੧੫੮੫]

**ਸਉ:** ਲਈ, ਵਾਸਤੇ । ੧੫੯੮

**ਕੀਰਤਿ ਕਰਨ ਸਰਨ ਮਨਮੋਹਨ ਜੋਹਨ ਪਾਪ ਬਿਦਾਰਨ ॥**
**ਹਰਿ ਤਾਰਨ ਤਰਨ ਸਮਥ ਸਭੈ ਬਿਧਿ**
**ਕੁਲਹ ਸਮੂਹ ਉਧਾਰਨ ਸਉ ॥**

ਸਵ. (ਮੁਖ.), ਮਹਲਾ ੫, ੨, ਸਫ਼ਾ ੧੩੮੭

**ਅਰਥ:** ਮਨਮੋਹਨ (ਅਕਾਲ-ਪੁਰਖ ਦੀ) ਸ਼ਰਨ ਵਿਚ ਰਹਿਣਾ ਅਤੇ ਕੀਰਤਨ ਕਰਨ (ਦੇ ਪ੍ਰਯਤਨ) ਪਾਪਾਂ ਦੇ ਨਾਸ਼ ਕਰਨ ਲਈ ਸਮਰਥ ਹਨ। ਹਰ ਤਰੀਕੇ ਨਾਲ ਵਾਹਿਗੁਰੂ, ਸ਼ਰਨਾਗਤਾਂ ਨੂੰ ਜਹਾਜ਼ ਵਾਂਗ (ਭਵਜਲ ਤੋਂ) ਤਾਰਨ ਲਈ ਸਮਰਥ ਹੈ । (ਕੇਵਲ ਉਨ੍ਹਾਂ ਨੂੰ ਨਹੀਂ, ਸਗੋਂ ਸ਼ਰਨ ਪੈਣ ਵਾਲਿਆਂ ਦੀਆਂ) ਸਾਰੀਆਂ ਕੁਲਾਂ ਨੂੰ ਤਾਰਨ ਲਈ ਵੀ (ਸਮਰਥ) ਹੈ ।

**ਜੋਹਨ-** ਜੋਧਨ, ਸੂਰਬੀਰ, ਸਮਰਥ । **ਬਿਦਾਰਨ-** ਨਾਸ਼ ਕਰਨ । **ਕਉ-** ਲਈ । **ਸਭੈ ਬਿਧਿ-** ਹਰ ਢੰਗ ਨਾਲ । **ਕੁਲਹ ਸਮੂਹ -** ਸਾਰੀਆਂ ਕੁਲਾਂ ।

[ਵੇਖੋ ੧੫੯੩]

**ਸਉਹੇ:** ਸਾਹਮਣੇ, ਸਾਹਮਣਿਉਂ । ੧੫੯੯

**ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ ॥**
**ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ ॥**

ਰਾਮ. (ਓਅੰ.), ਮਹਲਾ ੧, ੪੫, ਸਫ਼ਾ ੯੩੬

ਵੇਖੋ 'ਉਤਰ' ੨੧੦ ੳ

**ਸਉਕਨਿ:** ਆਪਣੇ ਪਤੀ ਦੀ ਦੂਜੀ ਵਹੁਟੀ, ਸੌਂਕਣ । ੧੬੦੦

**ਮੀਠੀ ਆਗਿਆ ਪਿਰ ਕੀ ਲਾਗੀ ॥ ਸਉਕਨਿ ਘਰ ਕੀ ਕੰਤਿ ਤਿਆਗੀ ॥**
**ਪ੍ਰਿਅ ਸੋਹਾਗਨਿ ਸੀਗਾਰਿ ਕਰੀ ॥ ਮਨ ਮੇਰੇ ਕੀ ਤਪਤਿ ਹਰੀ ॥੧॥**

ਆਸਾ, ਮਹਲਾ ੫, ੯੫, ਸਫ਼ਾ ੩੯੪

**ਅਰਥ:** (ਜਦੋਂ ਕਿ ਮੈਨੂੰ) ਪ੍ਰੀਤਮ ਦੀ ਰਜ਼ਾ ਮਿੱਠੀ ਲਗਣ ਲਗ ਪਈ ਹੈ, ਤਾਂ ਕੰਤ ਨੇ ਘਰ ਦੀ ਸੌਂਕਣ ਤਿਆਗ ਛਡੀ ਹੈ । (ਆਪ) ਪਿਆਰੇ ਨੇ (ਮੈਨੂੰ) ਸ਼ਿੰਗਾਰ ਲਾ ਕੇ ਸੁਹਾਗਣ ਬਣਾਇਆ ਅਤੇ ਮੇਰੇ ਮਨ ਦੀ ਤਪਸ਼ ਦੂਰ ਕਰ ਦਿੱਤੀ ਹੈ ।

**ਤਪਤਿ ਹਰੀ-** ਤਪਸ਼ ਦੂਰ ਕੀਤੀ, ਸਾੜਾ ਦੂਰ ਕੀਤਾ ।

[ਸੰਸ. सपत्नी (ਸਪਤ੍ਨੀ) : ਪਤੀ ਦੀ ਦੂਸਰੀ ਇਸਤ੍ਰੀ, ਸੌਂਕਣ ।
ਪ੍ਰਾ. सवत्ती (ਸਵਤ੍ਤੀ) : ਪਤੀ ਦੀ ਦੂਸਰੀ ਇਸਤ੍ਰੀ ।]

**ਸਉਣ:** ਸ਼ਗੁਨ, ਸ਼ੁਭ ਮਹੂਰਤ । ੧੬੦੧

**ਪ੍ਰਭੂ ਹਮਾਰੈ ਸਾਸਤ੍ਰ ਸਉਣ ॥**
**ਸੂਖ ਸਹਜ ਆਨੰਦ ਗ੍ਰਿਹ ਭਉਣ ॥੧॥ਰਹਾਉ॥**

ਭੈਰਉ, ਮਹਲਾ ੫, ੭, ਸਫ਼ਾ ੧੧੩੭

**ਅਰਥ:** ਪਰਮਾਤਮਾ (ਦਾ ਨਾਮ) ਹੀ ਸਾਡੇ ਲਈ ਸ਼ੁਭ ਮਹੂਰਤ ਦੱਸਣ ਵਾਲਾ ਸ਼ਾਸਤ੍ਰ ਹੈ । (ਨਾਮ ਜਪਣ ਕਰ ਕੇ) ਮੇਰਾ ਹਿਰਦੇ ਰੂਪੀ ਘਰ ਅਤੇ ਸਰੀਰ ਰੂਪੀ ਭਵਨ ਨਿਰੰਤਰ ਸੁਖ ਦੇ ਆਨੰਦ ਵਿਚ ਟਿਕ ਗਿਆ ਹੈ ।

**ਗ੍ਰਿਹ-** ਘਰ ; ਭਾਵ ਹਿਰਦਾ । **ਭਉਣ-** ਭਵਨ, ਇਮਾਰਤ ; ਭਾਵ ਸਰੀਰ ।

[ਸੰਸ. शकुनम् (ਸ਼ਕੁਨਮ੍) शक्+उनन् : ਸ਼ਗਨ, ਸ਼ੁਭ-ਅਸ਼ੁਭ ਦੱਸਣ
ਵਾਲਾ ਚਿੰਨ੍ਹ, ਸ਼ੰਕਾ ਸੂਚਕ ਸ਼ਗਨ ।
ਪ੍ਰਾ. सउण (ਸਉਣ) : ਸ਼ੁਭ-ਅਸ਼ੁਭ ਸੂਚਕ, ਸ਼ਗਨ, ਪੰਛੀ ।]

**ਨੋਟ:** ਕਿਹਾ ਜਾਂਦਾ ਹੈ ਕਿ ਸ਼ੁਭ-ਅਸ਼ੁਭ ਮਹੂਰਤ ਦੱਸਣ ਵਾਲਾ ਇਕ ਜੋਤਿਸ਼ ਗ੍ਰੰਥ ਰਿਸ਼ੀ 'ਸ਼ੌਨਕ' ਨੇ ਰਚਿਆ ਸੀ । ਲਗਦਾ ਹੈ ਕਿ 'ਸ਼ੌਨਕ' ਦਾ ਪ੍ਰਾਕ੍ਰਿਤ ਰੂਪ ਹੀ 'ਸਉਣ' ਹੋਵੇਗਾ ਜੋ ਪੰਜਾਬੀ ਵਿਚ ਤਤਸਮ ਰੂਪ ਵਿਚ ਆਇਆ । ਇਸ ਦੇ ਅਰਥ ਜੋਤਿਸ਼ ਗ੍ਰੰਥ ਦੀ ਥਾਂ 'ਸ਼ਗੁਨ' ਹੋ ਗਏ । ਦੂਜਾ ਸ਼ਬਦ 'ਸ਼ਗੁਨ' ਸੰਸਕ੍ਰਿਤ 'ਸ਼ਕੁਨ' ਤੋਂ ਆਇਆ ਅਤੇ ਦੋਵੇਂ ਸਮਾਨਾਰਥੀ ਹੋਣ ਕਰ ਕੇ ਪੰਜਾਬੀ ਵਿਚ ਦੋਹਾਂ ਦਾ ਇਕੋ ਅਰਥਾਂ ਵਿਚ ਪ੍ਰਚਲਨ ਹੋ ਗਿਆ ।

**ਸਉਣ:** ਸ਼ਗਨ ਵਿਚਾਰਨੇ । ੧੬੦੨

**ਨਾਮੁ ਹਮਾਰੈ ਸਉਣ ਸੰਜੋਗ ॥ ਨਾਮੁ ਹਮਾਰੈ ਤ੍ਰਿਪਤਿ ਸੁਭੋਗ ॥...੩॥**

ਭੈਰਉ, ਮਹਲਾ ੫, ੩੫, ਸਫ਼ਾ ੧੧੪੫

**ਅਰਥ:** ਨਾਮ ਹੀ ਸਾਡੇ ਮਹੂਰਤ ਅਤੇ ਸ਼ਗਨ ਵਿਚਾਰਨ ਦਾ ਸਾਧਨ ਹੈ ਅਤੇ ਨਾਮ ਜਪਣ ਨਾਲ ਹੀ ਸਾਨੂੰ ਪਦਾਰਥਾਂ ਦੇ ਭੋਗਾਂ ਵਿਚ ਤ੍ਰਿਪਤੀ ਮਿਲਦੀ ਹੈ।

**ਤ੍ਰਿਪਤਿ-** ਸੰਤੁਸ਼ਟੀ । **ਸੁਭੋਗ-** ਭੋਗ ਪਦਾਰਥਾਂ ਦੀ ।

[ਵੇਖੋ ੧੬੦੧]

**ਸਉਣ:** ਸ਼ਗੁਨ ਦੱਸਣ ਵਾਲਾ ਸ਼ਾਸਤ੍ਰ ੧੬੦੩
ਜੋ ਸ਼ੌਨਕ ਰਿਸ਼ੀ ਨੇ ਲਿਖਿਆ ਸੀ ।

**ਛਨਿਛਰਵਾਰਿ ਸਉਣ ਸਾਸਤ ਬੀਚਾਰੁ ॥**
**ਹਉਮੈ ਮੇਰਾ ਭਰਮੈ ਸੰਸਾਰੁ ॥.....੮॥**

ਬਿਲਾ. (ਵਾਰ ਸਤ), ਮਹਲਾ ੩, ੧, ਸਫ਼ਾ ੮੪੧

**ਅਰਥ:** (ਹੇ ਭਾਈ !) ਛਨਿਛਰਵਾਰ (ਨੂੰ ਕ੍ਰੂਰ ਜਾਣ ਕੇ) ਸ਼ਗਨ ਦੱਸਣ ਵਾਲੇ ਸ਼ਾਸਤ੍ਰ ਦਾ ਵਿਚਾਰ ਕਰਦੇ ਹਨ, ਪਰ ਅਸਲ ਵਿਚ ਹਉਮੈ ਅਤੇ ਅਪਣੱਤ

ਵਿਚ ਸੰਸਾਰ ਭਟਕ ਰਿਹਾ ਹੈ ।
**ਭਾਵ**: ਜੋ ਲੋਕ ਜੋਤਿਸ਼ ਸ਼ਾਸ਼ਤ੍ਰ ਅਨੁਸਾਰ ਸ਼ਗਨ-ਅਪਸ਼ਗਨ ਦਾ ਵਿਚਾਰ ਕਰਦੇ ਹਨ, ਉਨ੍ਹਾਂ ਨੂੰ ਵਾਹਿਗੁਰੂ ਉਤੇ ਟੇਕ ਨਹੀਂ । ਉਹ ਇਸ ਭਰਮ ਵਿਚ ਹਨ ਕਿ ਜੋਤਿਸ਼ ਉਪਚਾਰਾਂ ਨਾਲ ਉਹ ਹੋਣੀ ਮੇਟ ਸਕਣਗੇ । ਇਹ ਅਹੰਕਾਰ ਹੈ, ਜਦੋਂ ਕਿ ਦੁਖਾਂ ਦਾ ਅਸਲ ਕਾਰਨ ਹੀ 'ਅਹੰਕਾਰ' ਹੈ । ਮਨੁੱਖ ਜੀਵਨ ਨੂੰ ਗ੍ਰਹਿ-ਨਛੱਤਰਾਂ ਨੇ ਸੰਕਟ ਵਿਚ ਨਹੀਂ ਪਾਇਆ, ਸਗੋਂ 'ਅਹੰਕਾਰ' ਨੇ ਜਿਊਣਾ ਔਖਾ ਕੀਤਾ ਹੈ ।
[ਵੇਖੋ ੧੬੦੧]

**ਸਉਣਾ**: ਸੌਣਾ, ਨੀਂਦ ਕਰਨਾ । ੧੬੦੪

**ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥**
**ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥੪॥**

ਸਿਰੀ., ਮਹਲਾ ੧, ੭, ਸਫ਼ਾ ੧੭

**ਅਰਥ**: ਬਾਬਾ ਹੋਰ (ਦ੍ਵੈਤ ਭਾਵ ਵਾਲੀ) ਨੀਂਦ ਕਰਨਾ ਖ਼ੁਸ਼ੀ ਨੂੰ ਖ਼ਰਾਬ ਕਰਨਾ ਹੈ (ਕਿਉਂਕਿ ਇਸ) ਸੌਣ ਦਾ ਫਲ ਇਹ ਹੁੰਦਾ ਹੈ ਕਿ ਤਨ ਵਿਚ ਪੀੜ ਉਠਦੀ ਹੈ ਅਤੇ ਮਨ ਵਿਚ ਵਿਕਾਰ ਚਲਦੇ ਹਨ ।
**ਭਾਵ**: ਨੀਂਦ ਓਹੀ ਚੰਗੀ ਹੈ ਜਿਸ ਬਾਬਤ ਫ਼ਰਮਾਇਆ ਹੈ-

**ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ॥**

ਵਡ., ਮਹਲਾ ੧, ੧, ਸਫ਼ਾ ੫੫੮

ਜਾਂ

**ਨੀਦ ਸੁਹੇਲੀ ਨਾਮ ਕੀ ਲਾਗੀ ਭੂਖ॥......੨॥**

ਰਾਮ., ਮਹਲਾ ੫, ੫੮, ਸਫ਼ਾ ੮੦੧

[ਵੇਖੋ ੧੫੮੫]

**ਸਉਤੁ**: ਪੁੱਤਰਾਂ ਵਾਲਾ, ਸੌਤਰਾ । ੧੬੦੫

**ਸਫਲੁ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ ॥**
**ਸਗਲ ਸਮੂਹ ਲੈ ਉਧਰੇ ਨਾਨਕ ਪੂਰਨ ਬ੍ਰਹਮੁ ਪਛਾਤਾ ॥੨॥**

ਦੇਵ., ਮਹਲਾ ੫, ੨੧, ਸਫ਼ਾ ੫੩੨

**ਅਰਥ**: ਵਾਹਿਗੁਰੂ ਦੇ ਦਾਸਾਂ, ਜਿਨ੍ਹਾਂ ਨੇ ਕਰਤਾ-ਪੁਰਖ ਨੂੰ ਸੌਤਰਾ ਕਰ ਦਿੱਤਾ, ਦਾ ਜਨਮ ਸਫਲ ਹੋ ਗਿਆ । ਹੇ ਨਾਨਕ ! ਪੂਰਨ ਬ੍ਰਹਮ ਨੂੰ ਪਛਾਣ ਕੇ ਉਹ ਸਾਰਿਆਂ ਨੂੰ, ਸਮੂਹਾਂ ਨੂੰ (ਨਾਲ ਲੈ ਕੇ) ਉਧਰ ਗਏ ।
[ਸੰਸ. सत्पुत्र: (ਸਤ੍ਪੁਤ੍ਰ:) : ਭਲਾ ਪੁੱਤਰ, ਯੋਗ ਪੁੱਤਰ ।
ਪ੍ਰਾ. सउत्त (ਸਉਤ੍ਤ), सपुत्त (ਸਪੁਤ੍ਤ) : ਚੰਗਾ ਪੁੱਤਰ, ਪੁੱਤਰਾਂ ਵਾਲਾ ।]

**ਸਉਦਾ**: ਸੌਦਾ, ਖੇਪ । ੧੬੦੬

**ਹਰਿਮੰਦਰੁ ਹਰਿ ਕਾ ਹਾਟੁ ਹੈ ਰਖਿਆ ਸਬਦਿ ਸਵਾਰਿ ॥**
**ਤਿਸੁ ਵਿਚਿ ਸਉਦਾ ਏਕੁ ਨਾਮੁ ਗੁਰਮੁਖਿ ਲੈਨਿ ਸਵਾਰਿ ॥੯॥**

ਪ੍ਰਭਾਤੀ (ਬਿਭਾਸ), ਮਹਲਾ ੩, ੧, ਸਫ਼ਾ ੧੩੪੬

**ਅਰਥ**: ਮਨੁੱਖ ਸਰੀਰ ਰੂਪੀ ਵਾਹਿਗੁਰੂ ਦਾ ਨਿਵਾਸ-ਸਥਾਨ (ਅਸਲ ਵਿਚ) ਵਾਹਿਗੁਰੂ ਦੇ ਨਾਮ ਦੀ ਦੁਕਾਨ ਹੈ, (ਪਰ ਇਹ ਪਵਿੱਤਰਤਾ ਸਰੀਰ ਨੂੰ ਤਦੋਂ ਮਿਲਦੀ ਹੈ, ਜਦੋਂ) ਇਸ ਨੂੰ ਸ਼ਬਦ ਰਾਹੀਂ ਸੁਆਰ ਕੇ ਰਖਿਆ ਜਾਵੇ । ਇਸ ਕਾਇਆ ਵਿਚ ਵਾਹਿਗੁਰੂ ਦੇ ਨਾਮ ਦਾ ਸੌਦਾ ਹੈ, ਜਿਸ ਨੂੰ ਗੁਰੂ ਦੇ ਸਿੱਖ ਜੀਵਨ ਚੰਗਾ ਬਣਾ ਕੇ ਪ੍ਰਾਪਤ ਕਰਦੇ ਹਨ ।
**ਹਰਿਮੰਦਰੁ**- ਰੱਬ ਦਾ ਘਰ, ਸਰੀਰ ਜਿਸ ਵਿਚ ਵਾਹਿਗੁਰੂ ਦਾ ਵਾਸ ਹੈ । **ਹਾਟੁ**- ਦੁਕਾਨ । **ਲੈਨਿ**- ਲੈਂਦੇ ਹਨ ।
[ਫ਼ਾ. ਸੌਦਾ : ਮਾਲ, ਖ਼ਰੀਦ-ਵੇਚ, ਲੈਣ-ਦੇਣ, ਖਰੀਦਣ ਯੋਗ ਵਸਤੂ ।]

**ਸਉਦਾ**: ਵਾਪਾਰ ਕਰਨਾ । ੧੬੦੭

**ਬੰਧਨ ਸਉਦਾ ਅਣਵੀਚਾਰੀ ॥ ਤ੍ਰਿਪਤਿ ਨਾਹੀ ਮਾਇਆ ਮੋਹ ਪਸਾਰੀ ॥੫॥**

ਆਸਾ, ਮਹਲਾ ੫, ੧੦, ਸਫ਼ਾ ੪੧੬

ਵੇਖੋ 'ਅਣਵੀਚਾਰੀ' ੨੨੩੨

[ਵੇਖੋ ੧੬੦੬]

**ਸਉਦਾ**: ਵਾਪਾਰ । ੧੬੦੮

**ਨਿਤ ਸਉਦਾ ਸੂਦੁ ਕੀਚੈ ਬਹੁ ਭਾਤਿ ਕਰਿ ਮਾਇਆ ਕੈ ਤਾਈ ॥**
**ਜਾ ਲਾਹਾ ਦੇਇ ਤਾ ਸੁਖੁ ਮਨੇ ਤੋਟੈ ਮਰਿ ਜਾਈ ॥**
**ਜੋ ਗੁਣ ਸਾਝੀ ਗੁਰ ਸਿਉ ਕਰੇ ਨਿਤ ਨਿਤ ਸੁਖੁ ਪਾਈ ॥੩॥**

ਗਉੜੀ (ਬੈਰਾ.), ਮਹਲਾ ੪, ੧੦, ਸਫ਼ਾ ੧੬੬

**ਅਰਥ**: (ਵਾਪਾਰੀ ਮਨੁੱਖ) ਕਈ ਤਰੀਕਿਆਂ ਨਾਲ ਵਾਪਾਰ ਕਰਦਾ ਹੈ ਅਤੇ ਮਇਆ ਦਾ ਵਿਸਤਾਰ ਕਰਨ ਲਈ ਵਿਆਜ ਉਤੇ ਪੈਸੇ ਵੀ ਦਿੰਦਾ ਹੈ । ਜੇਕਰ ਵਾਪਾਰ ਆਦਿ ਕਾਰੋਬਾਰ ਵਿਚੋਂ ਲਾਭ ਹੋਵੇ ਤਾਂ ਖ਼ੁਸ਼ ਹੁੰਦਾ ਹੈ, ਫਿਰ ਜੇ (ਕਿਤੇ) ਘਾਟਾ ਪੈ ਜਾਵੇ ਤਾਂ ਮੌਤ ਵਰਗਾ ਦੁਖ ਮਹਿਸੂਸ ਕਰਦਾ ਹੈ । ਪਰ ਜਿਹੜਾ ਵਿਅਕਤੀ ਗੁਰੂ ਦੀ ਸੰਗਤ ਕਰ ਕੇ (ਸਤਿਸੰਗੀਆਂ ਨਾਲ) ਗੁਣਾਂ ਦੀ ਸਾਂਝ ਕਰਦਾ ਹੈ, ਉਹ ਹਮੇਸ਼ਾ ਸੁਖੀ ਰਹਿੰਦਾ ਹੈ ।
**ਭਾਵ**: ਸੰਸਾਰਿਕ ਪਦਾਰਥ ਇਕੱਤਰ ਕਰਨ ਨਾਲ ਸਦੀਵੀ ਸੁਖ ਨਹੀਂ ਮਿਲਦੇ, ਪਰ ਗੁਰੂ ਦੀ ਸੰਗਤ ਤੋਂ ਪ੍ਰਾਪਤ ਮਾਨਵੀ-ਗੁਣ ਸਦੀਵੀ ਖ਼ੁਸ਼ੀ ਪ੍ਰਦਾਨ ਕਰਦੇ ਹਨ ।
**ਸੂਦੁ**- ਵਿਆਜ । **ਕੀਚੈ**- ਕਰੇ, ਕਰਦਾ ਹੈ । **ਬਹੁ ਭਾਤਿ**- ਕਈ ਤਰੀਕਿਆਂ ਨਾਲ । **ਮਾਇਆ ਕੈ ਤਾਈ**- ਆਰਥਿਕ ਲਾਭ ਲਈ ।
[ਵੇਖੋ ੧੬੦੬]

**ਸਉਦਾ**: ਨਾਮ-ਪੂੰਜੀ । ੧੬੦੯

**ਖੋਜਤ ਖੋਜਤ ਭਇਓ ਬੈਰਾਗੀ ਫਿਰਿ ਆਇਓ ਦੇਹ ਗਿਰਾਮਾ ॥**
**ਗੁਰਿ ਕ੍ਰਿਪਾਲਿ ਸਉਦਾ ਇਹੁ ਜੋਰਿਓ ਹਥਿ ਚਰਿਓ ਲਾਲੁ ਅਗਾਮਾ ॥੧॥**

ਸਾਰਗ, ਮਹਲਾ ੫, ੩੫, ਸਫ਼ਾ ੧੨੧੧

ਵੇਖੋ 'ਅਗਾਮਾ' ੧੯੩੨

[ਵੇਖੋ ੧੬੦੬]

**ਸਉਦਾਗਰੀ:** ਵਾਪਾਰ । ੧੬੧੦
**ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ॥**
**ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ ॥**
**ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖ ਲਹਹਿ ਮਹਲੁ ॥੩॥**
ਸੋਰਠਿ, ਮਹਲਾ ੧, ੨, ਸਫ਼ਾ ੫੯੫

**ਅਰਥ:** (ਹੇ ਭਾਈ !) ਸੌਦਾਗਰੀ ਦੀ ਸੱਚੀ ਵਿਦਿਆ ਸਮਝ । ਜੋ ਘੋੜੇ ਮਾਲ ਦੇ ਲੱਦੇ ਹਨ, ਉਨ੍ਹਾਂ ਦੀ ਬਜਾਏ ਸਚਿਆਈ ਰੂਪ ਘੋੜੇ ਲੈ ਕੇ ਚਲ । ਨਾਲ ਚੰਗਿਆਈਆਂ ਦਾ ਖ਼ਰਚ ਬੰਨ੍ਹ । ਇਹ ਗੱਲ ਕਲ੍ਹ ਉਪਰ ਨਾ ਛਡ, ਸਗੋਂ ਅਜ ਹੀ ਕਰ । ਇੰਞ ਤੂੰ ਨਿਰੰਕਾਰ ਦੇ ਦੇਸ਼ ਜਾਵੇਂਗਾ ਅਤੇ ਉਸ ਦੇ ਸਰੂਪ ਦਾ ਸਹਿਜ ਸੁਖ ਵੀ ਪਾਵੇਂਗਾ ।
**ਸਾਸਤ ਸਉਦਾਗਰੀ-** ਵਾਪਾਰ ਦੀ ਸੱਚੀ ਵਿਦਿਆ । **ਸਤੁ-** ਸੱਚ, ਸਚਿਆਈ ।
[ਫ਼ਾ. ਸੌਦਾਗਰੀ : ਸੌਦਾ ਕਰਨ ਦੀ ਕਿਰਿਆ, ਵਾਪਾਰ, ਤਜ਼ਾਰਤ, ਵਣਜ ।]

**ਸਉਦਾਗਰੁ:** ਸੌਦਾ ਕਰਨ ਵਾਲਾ, ਵਾਪਾਰੀ । ੧੬੧੧
**ਲੈ ਤੁਰੇ ਸਉਦਾਗਰੀ ਸਉਦਾਗਰੁ ਧਾਵੈ ॥**
**ਧਨੁ ਖਟੈ ਆਸਾ ਕਰੈ ਮਾਇਆ ਮੋਹੁ ਵਧਾਵੈ ॥**
**ਤਿਉ ਹਰਿ ਜਨੁ ਹਰਿ ਹਰਿ ਬੋਲਤਾ ਹਰਿ ਬੋਲਿ ਸੁਖੁ ਪਾਵੈ ॥**
ਗਉੜੀ, ਮਹਲਾ ੪, ੪੭, ਸਫ਼ਾ ੧੬੬

**ਅਰਥ:** (ਮਾਲ ਲਿਆਣ ਅਤੇ ਸਵਾਰੀ ਕਰਨ ਲਈ) ਘੋੜੇ ਲੈ ਕੇ ਵਾਪਾਰੀ ਵਾਪਾਰ ਕਰਨ ਜਾਂਦਾ ਹੈ । (ਸੌਦਾ ਲੈ-ਦੇ ਕੇ ਉਹ) ਧਨ ਕਮਾਂਦਾ ਹੈ, (ਲਾਭ ਦੀ ਹਮੇਸ਼ਾ) ਆਸ ਕਰਦਾ ਹੈ ਅਤੇ ਹੋਰ ਧਨ ਕਮਾਣ ਲਈ ਉਤਸਾਹਿਤ ਹੁੰਦਾ ਹੈ । ਉਸੇ ਤਰ੍ਹਾਂ ਵਾਹਿਗੁਰੂ ਦਾ ਸੇਵਕ (ਨਿੱਤ ਉੱਦਮ ਕਰ ਕੇ ਅਧਿਆਤਮਿਕ ਲਾਭ ਲਈ ਅਤੇ ਧਾਰਮਿਕ ਮਾਰਗ ਉਤੇ ਹੋਰ ਅੱਗੇ ਵਧਣ ਦੇ ਉਤਸਾਹ ਨਾਲ) ਵਾਹਿਗੁਰੂ-ਵਾਹਿਗੁਰੂ ਜਪਦਾ ਹੈ ਅਤੇ ਵਾਹਿਗੁਰੂ ਦਾ ਸਿਮਰਨ ਕਰ ਕੇ ਸੁਖ ਪ੍ਰਾਪਤ ਕਰਦਾ ਹੈ ।
**ਤੁਰੇ-** ਘੋੜੇ ।
[ਫ਼ਾ. ਸੌਦਾਗਰ : ਸੌਦਾ ਕਰਨ ਵਾਲਾ, ਵਾਪਾਰੀ ।]

**ਸਉਦਿਆ:** ਨੀਂਦ ਸੌਂਵਾਂ, ਲੀਨ ਰਹਾਂ । ੧੬੧੨
**ਜਨ ਨਾਨਕ ਪ੍ਰਭ ਦੇਹੁ ਮਤੀ ਛਡਿ ਆਸਾ ਨਿਤ ਸੁਖਿ ਸਉਦਿਆ ॥੨॥**
ਸੂਹੀ (ਛੰਤ), ਮਹਲਾ ੪, ੬, ਸਫ਼ਾ ੭੭੬

**ਅਰਥ:** (ਹੇ ਵਾਹਿਗੁਰੂ !) ਦਾਸ ਨਾਨਕ ਨੂੰ ਸੁਮੱਤ ਬਖ਼ਸ਼ ਕਿ ਮੈਂ ਸੰਸਾਰਿਕ ਖ਼ਾਹਿਸ਼ਾਂ ਦਾ ਤਿਆਗ ਕਰ ਕੇ ਨਿੱਤ ਸੁਖ ਦੀ ਨੀਂਦ ਸੌਂਵਾਂ (ਭਾਵ ਵਾਹਿਗੁਰੂ ਵਿਚ ਲੀਨ ਰਹਾਂ) ।
**ਮਤੀ-** ਮੱਤਾਂ, ਸੁਮੱਤ ।
[ਵੇਖੋ ੧੫੮੫]

**ਸਉਦੰੀ:** ਸੌਦਿਆਂ ਵਿਚ, ਕੰਮ-ਧੰਦਿਆਂ ਵਿਚ । ੧੬੧੩
**ਸਗਲੰੀ ਸਉਦੰੀ ਤੋਟਾ ਆਵੈ ॥ ਨਾਨਕ ਰਾਮ ਨਾਮੁ ਮਨਿ ਭਾਵੈ ॥੫॥**
ਆਸਾ, ਮਹਲਾ ੧, ੨੪, ਸਫ਼ਾ ੩੫੬

**ਅਰਥ:** ਹੋਰ ਸਾਰੇ ਕੰਮ-ਧੰਦਿਆਂ ਵਿਚ ਘਾਟਾ (ਹੀ) ਪੈਂਦਾ ਹੈ, (ਇਸ ਕਰ ਕੇ) ਨਾਨਕ ਦੇ ਮਨ ਨੂੰ ਵਿਆਪਕ ਵਾਹਿਗੁਰੂ ਦਾ ਨਾਮ ਹੀ ਚੰਗਾ ਲਗਦਾ ਹੈ ।
**ਸਗਲੰੀ-** ਸਾਰਿਆਂ । **ਤੋਟਾ-** ਘਾਟਾ ।
[ਵੇਖੋ ੧੬੦੬]

**ਸਉਦੀ:** ਵਾਪਾਰ ਵਿਚ । ੧੬੧੪
**ਕਾਚੀ ਸਉਦੀ ਤੋਟਾ ਆਵੈ ॥ ਗੁਰਮੁਖਿ ਵਣਜੁ ਕਰੇ ਪ੍ਰਭ ਭਾਵੈ ॥**
**ਪੂੰਜੀ ਸਾਬਤੁ ਰਾਸਿ ਸਲਾਮਤਿ ਚੂਕਾ ਜਮ ਕਾ ਫਾਹਾ ਹੇ ॥੧੦॥**
ਮਾਰੂ (ਸੋਲ.), ਮਹਲਾ ੧, ੧੨, ਸਫ਼ਾ ੧੦੩੨

**ਅਰਥ:** ਹੇ ਭਾਈ ! ਝੂਠੇ ਵਾਪਾਰ ਵਿਚ (ਹਮੇਸ਼ਾ) ਘਾਟਾ ਪੈਂਦਾ ਹੈ । ਗੁਰੂ ਦੇ ਸਨਮੁਖ ਰਹਿਣ ਵਾਲਾ ਵਿਅਕਤੀ (ਉਹ) ਵਾਪਾਰ ਕਰਦਾ ਹੈ, ਜੋ ਵਾਹਿਗੁਰੂ ਨੂੰ ਚੰਗਾ ਲਗੇ । ਉਹ ਗੁਣ-ਪੂੰਜੀ ਸੁਰਖਿਅਤ ਰਖਦਾ ਹੈ ਅਤੇ ਇਸ ਵਿਚ ਵਾਧਾ ਕਰਨ ਲਈ ਉਸ ਕੋਲ ਹੋਰ ਗੁਣ-ਪੂੰਜੀ ਦੀ ਭਰਮਾਰ ਹੈ, ਇਸ ਕਾਰਨ ਉਹ ਮੌਤ ਤੋਂ ਨਿਰਭੈ ਵਿਚਰਦਾ ਹੈ ।
**ਭਾਵ:** 'ਪੂੰਜੀ ਸਾਬਤ' ਤੋਂ ਭਾਵ ਪਿਛਲੇ ਸੰਸਕਾਰਾਂ ਦੀ ਸੰਚਿਤ ਗੁਣ-ਪੂੰਜੀ, ਜਿਸ ਕਾਰਨ ਮਨੁੱਖਾ ਜਨਮ ਮਿਲਿਆ ਹੈ, ਵਿਚ ਘਾਟਾ ਨਾ ਹੋਣ ਦੇਣਾ ਅਤੇ 'ਰਾਸਿ ਸਲਾਮਤਿ' ਤੋਂ ਭਾਵ ਜੀਵਨ ਵਿਚ ਮਾਨਵੀ ਗੁਣਾਂ ਦਾ ਵਾਧਾ ਕਰਨ ਤੋਂ ਹੈ ।
**ਕਾਚੀ ਸਉਦੀ-** ਝੂਠੇ ਵਾਪਾਰ ਵਿਚ । **ਤੋਟਾ-** ਘਾਟਾ । **ਰਾਸਿ-** ਰਕਮ । **ਸਲਾਮਤਿ-** ਸੁਰਖਿਅਤ, ਰਾਖਵੀਂ ।
[ਵੇਖੋ ੧੬੦੬]

**ਸਉਦੇ:** ਸੁੱਤੇ ਹੋਏ । ੧੬੧੫
**ਸਲੋਕੁ ਮ: ੪॥....**
**ਸਉਦੇ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ ॥**
**ਨਾਨਕ ਤੇ ਮੁਖ ਉਜਲੇ ਜਿ ਨਿਤ ਉਠਿ ਸੰਮਾਲੇਨਿ ॥੧॥**
ਗਉੜੀ (ਵਾਰ), ਮਹਲਾ ੪, ਪਉੜੀ ੨੨, ਸਫ਼ਾ ੩੧੩
ਵੇਖੋ 'ਉਚਰਹਿ' ੭੯

[ਵੇਖੋ ੧੫੮੫]

**ਸਉਪਉ:** ਅਰਪਨ ਕੀਤਾ ਹੈ । ੧੬੧੬
**ਦੁਖੁ ਸੁਖੁ ਪਰਹਰਿ ਸਹਜਿ ਸੁਚੀਤ ॥**
**ਤਨੁ ਮਨੁ ਸਉਪਉ ਕ੍ਰਿਸਨ ਪਰੀਤਿ ॥੫॥**
ਆਸਾ (ਅਸ.), ਮਹਲਾ ੧, ੪, ਸਫ਼ਾ ੪੧੩

**ਅਰਥ:** (ਮੈਂ ਅਹੰਕਾਰ ਮਾਰ ਲਿਆ ਹੈ) ਹੁਣ ਦੁਖ-ਸੁਖ ਨੂੰ ਤਿਆਗ ਕੇ ਚੰਗੇ ਮਨ ਨਾਲ ਆਤਮਿਕ ਅਡੋਲਤਾ ਵਿਚ ਟਿਕ ਗਿਆ ਹਾਂ । (ਹੁਣ ਮੈਂ) ਮਨ ਅਤੇ ਸਰੀਰ ਵਾਹਿਗੁਰੂ ਦੇ ਪਿਆਰ ਨੂੰ ਅਰਪਨ ਕੀਤਾ ਹੈ ।

**ਪਰਹਰਿ**- ਤਿਆਗ ਕੇ, ਨਿਰਲੇਪ ਹੋ ਕੇ । **ਸੁਚੀਤ**- ਚੰਗੇ ਮਨ ਵਾਲਾ । **ਕ੍ਰਿਸਨ**- ਵਾਹਿਗੁਰੂ ।
[ਵੇਖੋ ੧੫੨੨ ਅਤੇ
ਸੰਸ. समर्पित (ਸਮਰ੍ਪਿਤ) सम्+अर्प्+क्त : ਅਰਪਨ ਕੀਤਾ ਹੋਇਆ ।
ਪ੍ਰਾ. समप्पिय (ਸਮਪ੍ਪਿਯ) : ਦਿੱਤਾ ਹੋਇਆ ।
सउप्पण (ਸਉਪ੍ਪਣ) : ਸੌਂਪਣਾ ।]

**ਸਉਪਤੇ**: ਭੇਟ ਕਰਦਾ ਹਾਂ । ੧੬੧੭

**ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥**
**ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥**

ਸਲੋਕ, ਕਬੀਰ, ੨੦੩, ਸਫ਼ਾ ੧੩੭੫

**ਅਰਥ**: ਕਬੀਰ ਆਖਦਾ ਹੈ, (ਹੇ ਵਾਹਿਗੁਰੂ ਜੀ !) ਮੇਰੇ ਕੋਲ ਅਜਿਹਾ ਕੁਝ ਨਹੀਂ ਜੋ ਮੇਰਾ ਹੋਵੇ, ਜੋ ਕੁਛ ਵੀ ਹੈ (ਇਹ ਸਭ) ਤੇਰਾ ਹੈ । ਤੇਰਾ ਦਿੱਤਾ (ਤਨ, ਮਨ ਆਦਿ) ਸਭ ਤੇਰੀ ਭੇਟ ਕਰਦਾ ਹਾਂ (ਇਹ ਅਰਪਨ ਕਰਨ ਵਿਚ) ਮੇਰੇ ਪੱਲਿਓਂ ਕੀ ਜਾ ਰਿਹਾ ਹੈ ?
[ਵੇਖੋ ੧੬੧੬]

**ਸਉਪਾਈ**: ਹਵਾਲੇ ਕੀਤੀ, ਸੌਂਪ ਦਿੱਤੀ । ੧੬੧੮

**ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ ॥**
**ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ ॥੩॥**

ਗਉੜੀ (ਪੂਰਬੀ), ਮਹਲਾ ੫, ੧੨੨, ਸਫ਼ਾ ੨੦੫

**ਅਰਥ**: ਜਿਸ (ਵਾਹਿਗੁਰੂ) ਦਾ ਇਹ (ਸਰੀਰ ਰੂਪ) ਘਰ ਹੈ, ਉਸ ਨੇ (ਅਸਲੀ ਵਸਤੂ ਨੂੰ) ਤਾਲਾ ਮਾਰ ਰਖਿਆ ਹੈ, ਚਾਬੀ ਗੁਰੂ ਦੇ ਹਵਾਲੇ ਕੀਤੀ ਹੈ । (ਹੋਰ) ਅਨੇਕਾਂ ਯਤਨ ਕਰੇ, ਬਿਨਾ ਸਤਿਗੁਰੂ ਦੀ ਸ਼ਰਨ ਦੇ (ਇਛਿਤ ਵਸਤੂ) ਪ੍ਰਾਪਤ ਨਹੀਂ ਹੋ ਸਕਦੀ ।
**ਦੀਆ ਤਾਲਾ**- ਜੰਦਰਾ ਮਾਰਿਆ ਹੈ । **ਉਪਾਵ**- ਉਪਾਅ, ਯਤਨ ।
[ਵੇਖੋ ੧੬੧੬]

**ਸਉਪਿ**: ਅਰਪ ਕੇ, ਹਵਾਲੇ ਕਰ ਕੇ । ੧੬੧੯

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥**

ਰਾਮ. (ਅਨੰਦੁ), ਮਹਲਾ ੩, ੯, ਸਫ਼ਾ ੯੧੮

**ਅਰਥ**: ਤਨ, ਮਨ, ਧਨ (ਅਤੇ) ਸਾਰਾ ਕੁਛ ਗੁਰੂ ਨੂੰ ਅਰਪ ਕੇ ਹੁਕਮ ਮੰਨ ਲਈਏ (ਤਾਂ ਪਰਮੇਸ਼ਰ ਨੂੰ) ਪਾਈਦਾ ਹੈ ।
[ਵੇਖੋ ੧੬੧੬]

**ਸਉਪਿਓਨੁ**: ਦੇ ਦਿੱਤਾ ਹੈ, ਹਵਾਲੇ ਕਰ ਦਿੱਤਾ ਹੈ । ੧੬੨੦

**ਮੁਹਿ ਮੰਗਾਂ ਸੋਈ ਦੇਵਦਾ ਹਰਿ ਪਿਤਾ ਸੁਖਦਾਇਕ ॥**
**ਗਿਆਨੁ ਰਾਸਿ ਨਾਮੁ ਧਨੁ ਸਉਪਿਓਨੁ ਇਸੁ ਸਉਦੇ ਲਾਇਕ ॥**

ਮਾਰੂ (ਵਾਰ), ਮਹਲਾ ੫, ਪਉੜੀ ੨੧, ਸਫ਼ਾ ੧੧੦੧-੦੨

**ਅਰਥ**: ਮੇਰਾ ਪਿਤਾ (ਵਾਹਿਗੁਰੂ) ਬਹੁਤ ਸੁਖ ਦੇਣ ਵਾਲਾ ਹੈ, ਜੋ ਕੁਝ ਮੈਂ (ਬਾਲਕ) ਮੂੰਹੋਂ ਮੰਗਦਾ ਹਾਂ, ਉਹੋ ਕੁਝ ਦਿੰਦਾ ਹੈ । ਮੈਨੂੰ ਉਸ ਨੇ (ਨਾਮ-ਧਨ ਸੰਭਾਲਣ) ਯੋਗ ਬਣਾ ਕੇ ਗਿਆਨ ਰੂਪ ਸੰਪਤੀ ਅਤੇ ਨਾਮ ਰੂਪੀ ਧਨ ਦੇ ਦਿੱਤਾ ਹੈ ।
[ਵੇਖੋ ੧੬੧੬]

**ਸਉਪਿਆ**: ਪ੍ਰਦਾਨ ਕੀਤਾ ਹੈ । ੧੬੨੧

**ਸਲੋਕੁ ਮ: ੩...॥ ਹਰਿ ਨਾਮੁ ਧਿਆਵਹਿ ਰੰਗ ਸਿਉ**
**ਹਰਿ ਨਾਮਿ ਰਹੇ ਲਿਵ ਲਾਇ ॥**
**ਨਾਨਕ ਸਤਿਗੁਰ ਸੋ ਧਨੁ ਸਉਪਿਆ**
**ਜਿ ਜੀਅ ਮਹਿ ਰਹਿਆ ਸਮਾਇ ॥...੧॥**

ਗੂਜਰੀ (ਵਾਰ), ਮਹਲਾ ੩, ਪਉੜੀ ੫, ਸਫ਼ਾ ੫੧੦

**ਅਰਥ**: (ਗੁਰੂ ਨਾਲ ਜੁੜੇ ਵਡਭਾਗੀ ਮਨੁੱਖ) ਵਾਹਿਗੁਰੂ ਦਾ ਨਾਮ ਪਿਆਰ ਨਾਲ ਸਿਮਰਦੇ ਹਨ ਅਤੇ ਵਾਹਿਗੁਰੂ ਦੇ ਨਾਮ ਵਿਚ ਸੁਰਤਿ ਜੋੜੀ ਰਖਦੇ ਹਨ। ਹੇ ਨਾਨਕ ! ਗੁਰੂਦੇਵ ਨੇ ਮੈਨੂੰ ਇਹ ਖ਼ਜ਼ਾਨਾ ਪ੍ਰਦਾਨ ਕੀਤਾ ਹੈ, ਜੋ (ਸਦਾ) ਮੇਰੇ ਮਨ ਵਿਚ ਵਸਿਆ ਰਹਿੰਦਾ ਹੈ ।
**ਰੰਗ ਸਿਉ**- ਪਿਆਰ ਨਾਲ ।
[ਵੇਖੋ ੧੬੧੬]

**ਸਉਪੀ**: ਸੌਂਪਾਂ, ਸੌਂਪ ਦੇਵਾਂ, ਅਰਪਨ ਕਰਾਂ । ੧੬੨੨

**ਗੁਰ ਸਾਲਾਹੀ ਆਪਣਾ ਨਿਵਿ ਨਿਵਿ ਲਾਗਾ ਪਾਇ ॥**
**ਤਨੁ ਮਨੁ ਸਉਪੀ ਆਗੈ ਧਰੀ ਵਿਚਹੁ ਆਪੁ ਗਵਾਇ ॥੨੨॥**

ਸੂਹੀ, ਮਹਲਾ ੩, ੩, ਸਫ਼ਾ ੭੫੬

**ਅਰਥ**: ਆਪਣੇ ਗੁਰੂ ਨੂੰ ਸਲਾਹੁੰਦਾ ਹਾਂ, ਝੁਕ-ਝੁਕ ਕੇ ਚਰਨੀ ਲਗਦਾ ਹਾਂ । (ਉਸ ਗੁਰੂ) ਅੱਗੇ ਤਨ, ਮਨ (ਭੇਟਾ) ਧਰਾਂ, (ਆਪਾ) ਸੌਂਪ ਦੇਵਾਂ, ਅੰਦਰੋਂ ਆਪਾ ਭਾਵ (ਸਾਰਾ) ਦੂਰ ਕਰ ਲਵਾਂ ।
**ਨਿਵਿ ਨਿਵਿ**- ਝੁਕ-ਝੁਕ ਕੇ, ਨਿਮ੍ਰਤਾ ਸਹਿਤ । **ਪਾਇ**- ਚਰਨੀ ।
[ਵੇਖੋ ੧੫੨੨]

**ਸਉਪੀਐ**: ਅਰਪਨ ਕਰ ਦੇਈਏ । ੧੬੨੩

**ਐਸਾ ਸਤਿਗੁਰੁ ਜੇ ਮਿਲੈ ਤਿਸ ਨੋ ਸਿਰੁ ਸਉਪੀਐ ਵਿਚਹੁ ਆਪੁ ਜਾਇ ॥**
**ਜਿਸ ਦਾ ਜੀਉ ਤਿਸੁ ਮਿਲਿ ਰਹੈ ਹਰਿ ਵਸੈ ਮਨਿ ਆਇ ॥**

ਰਾਮ. (ਅਨੰਦੁ), ਮਹਲਾ ੩, ੩੦, ਸਫ਼ਾ ੯੨੧

**ਅਰਥ**: (ਹੇ ਭਾਈ !) ਅਜਿਹਾ ਸਤਿਗੁਰੂ (ਜਿਸ ਦੀ ਕ੍ਰਿਪਾ ਨਾਲ), ਵਾਹਿਗੁਰੂ ਮਨ ਵਿਚ ਵਸ ਜਾਵੇ ਅਤੇ ਜੀਵਾਤਮਾ ਆਪਣੇ ਸੋਮੇ ਵਿਚ ਲੀਨ ਹੋ ਜਾਵੇ, ਜੇ (ਕਿਤੇ) ਪ੍ਰਾਪਤ ਹੋ ਜਾਵੇ ਤਾਂ ਆਪਣਾ ਸਿਰ ਉਸ ਨੂੰ ਅਰਪਨ ਕਰ ਦੇਈਏ, ਜਿਸ ਨਾਲ ਅੰਦਰੋਂ ਅਹੰਕਾਰ ਨਸ਼ਟ ਹੋ ਜਾਵੇਗਾ ।

**ਵਿਚਹੁ**- ਮਨ ਵਿਚੋਂ । **ਆਪੁ ਜਾਇ**- ਅਹੰਕਾਰ ਮਰ ਜਾਵੇਗਾ । **ਜੀਉ**- ਜੀਵਾਤਮਾ ।
[ਵੇਖੋ ੧੬੧੬]

**ਸਉਪੇ**: ਅਰਪਨ ਕਰ ਦਿੰਦਾ ਹੈ । ੧੬੨੪

**ਸੋ ਸੇਵਕੁ ਹਰਿ ਆਖੀਐ ਜੋ ਹਰਿ ਰਾਖੈ ਉਰਿਧਾਰਿ ॥**
**ਮਨੁ ਤਨੁ ਸਉਪੇ ਆਗੈ ਧਰੇ ਹਉਮੈ ਵਿਚਹੁ ਮਾਰਿ ॥...੩॥**

ਸਿਰੀ., ਮਹਲਾ ੩, ਸਫ਼ਾ ੨੮

**ਅਰਥ**: ਹੇ ਭਾਈ ! ਉਸ ਵਿਅਕਤੀ ਨੂੰ ਵਾਹਿਗੁਰੂ ਦਾ ਸੇਵਕ ਕਹਿਣਾ ਚਾਹੀਦਾ ਹੈ, ਜੋ ਵਾਹਿਗੁਰੂ ਨੂੰ ਹਿਰਦੇ ਵਿਚ ਵਸਾਈ ਰਖਦਾ ਹੈ । (ਉਹ ਆਪਣਾ) ਮਨ ਅਤੇ ਸਰੀਰ ਵਾਹਿਗੁਰੂ ਅੱਗੇ ਰਖ ਕੇ ਅਰਪਨ ਕਰ ਦਿੰਦਾ ਹੈ ਅਤੇ ਅਹੰਕਾਰ ਨੂੰ ਮਨ-ਬੁੱਧੀ ਵਿਚੋਂ ਪੂਰੀ ਤਰ੍ਹਾਂ ਖ਼ਤਮ ਕਰ ਦਿੰਦਾ ਹੈ ।

**ਸੇਵਕੁ ਹਰਿ**- ਵਾਹਿਗੁਰੂ ਦਾ ਸੇਵਕ । **ਉਰਿਧਾਰਿ**- ਹਿਰਦੇ ਵਿਚ ਵਸਾ ਕੇ । **ਆਗੈ ਧਰੇ**- ਅੱਗੇ ਭੇਟ ਰਖ ਕੇ ।
[ਵੇਖੋ ੧੬੧੬]

**ਸਉਰੈ**: ਸੰਵਰਦੀ ਹੈ, ਸੁਗੰਧਿਤ ਹੋ ਜਾਂਦੀ ਹੈ । ੧੬੨੫

**ਜਾ ਕੀ ਵਾਸੁ ਬਨਾਸਪਤਿ ਸਉਰੈ ਤਾਸੁ ਚਰਣ ਲਿਵ ਰਹੀਐ ॥੩॥**

ਪ੍ਰਭਾਤੀ (ਬਿਭਾਸ), ਮਹਲਾ ੧, ੬, ਸਫ਼ਾ ੧੩੨੯

**ਅਰਥ**: ਜਿਸ ਦੀ ਖ਼ੁਸ਼ਬੋ ਨਾਲ ਬਨਸਪਤੀ ਸੁਗੰਧਿਤ ਹੋ ਜਾਂਦੀ ਹੈ (ਭਾਵ ਮਾਨਵ ਜਾਤੀ ਗੁਣਵਾਨ ਹੁੰਦੀ ਹੈ), ਉਸ ਦੇ ਚਰਨਾਂ ਵਿਚ ਸੁਰਤਿ ਨੂੰ ਜੋੜੀ ਰਖੀਏ ।

**ਵਾਸੁ**- ਖ਼ੁਸ਼ਬੋ । **ਬਨਾਸਪਤਿ**- ਵਨਸਪਤੀ । **ਤਾਸੁ**- ਉਸ ਦੇ ।
[ਸੰਸ. संवर्णनं (ਸੰਵਰ੍ਣਨੰ) सम्+वर्ण् : ਚੰਗੀ ਤਰ੍ਹਾਂ ਕਹਿਣਾ, ਕਿਸੇ ਗੱਲ ਨੂੰ ਸ਼ਿੰਗਾਰ ਕੇ ਕਥਨ ਕਰਨਾ ।
ਪ੍ਰਾ. संवण्णण (ਸੰਵਣ੍ਣਣ) : ਚੰਗੀ ਤਰ੍ਹਾਂ ਬਿਆਨ ਕੀਤਾ, ਸਜਾਇਆ ।]

**ਸਉਲਾ**: ਸਵੱਲਾ, ਦਿਆਲੂ, ਕ੍ਰਿਪਾਲੂ, ਪ੍ਰਸੰਨ । ੧੬੨੬

**ਸੋ ਬੂਝੈ ਜਿਸੁ ਆਪਿ ਬੁਝਾਇਸੀ**
**ਜਿਸੁ ਸਤਿਗੁਰੁ ਪੁਰਖੁ ਪ੍ਰਭੁ ਸਉਲਾ ॥...੬॥**

ਕਾਨੜਾ (ਵਾਰ), ਮਹਲਾ ੪, ਪਉੜੀ ੬, ਸਫ਼ਾ ੧੩੧੫

**ਅਰਥ**: ਉਹ ਮਨੁੱਖ (ਵਾਹਿਗੁਰੂ ਨੂੰ) ਲਖਦਾ ਹੈ, ਜਿਸ ਨੂੰ ਆਪ ਲਖਾਂਦਾ ਹੈ । ਅਕਾਲ-ਪੁਰਖ (ਲਖਾਂਦਾ ਉਸ) ਪੁਰਖ ਨੂੰ ਹੈ, (ਜਿਸ ਉਪਰ) ਸਤਿਗੁਰੁ ਦਿਆਲੂ ਹੁੰਦਾ ਹੈ ।

[ਸੰਸ. उल्लास: (ਉਲ੍ਲਾਸ:) उद्+लस्+घञ् : ਖ਼ੁਸ਼ੀ, ਪ੍ਰਸੰਨਤਾ ; ਪ੍ਰਕਾਸ਼, ਆਭਾ ।
ਪ੍ਰਾ. उल्लासि (ਉਲ੍ਲਾਸਿ) : ਆਨੰਦ, ਪ੍ਰਸੰਨਤਾ ।
'ਉਲਾਸ' ਦੇ ਅੱਗੇ 'ਸ' ਉਪਸਰਗ ਲਗਣ ਨਾਲ 'ਸਉਲਾਸ' ਹੋਇਆ ਅਤੇ 'ਸਉਲਾਸ' ਦਾ ਵਿਕ੍ਰਿਤ ਰੂਪ 'ਸਉਲਾ' ਪ੍ਰਚਲਿਤ ਹੋ ਗਿਆ ।]

**ਸਉੜਿ**: ਸੌੜੀ ਥਾਂ, ਤੰਗ ਥਾਂ । ੧੬੨੭

**ਸਲੋਕ ਮ: ੧॥ ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ ॥**
**ਲਬੈ ਮਾਲੈ ਘੁਲਿ ਮਿਲਿ ਮਿਚਲਿ ਊਘੈ ਸਉੜਿ ਪਲੰਘੁ ॥...੧॥**

ਮਲਾਰ (ਵਾਰ), ਮਹਲਾ ੧, ਪਉੜੀ ੨੩, ਸਫ਼ਾ ੧੨੮੮

**ਅਰਥ**: ਹੁਸਨ ਦੀ ਕਾਮ ਨਾਲ ਪ੍ਰੀਤੀ ਹੈ । ਭੁਖ ਦਾ ਸਵਾਦ ਨਾਲ ਮੇਲ ਹੈ (ਭਾਵ ਭੁਖ ਹੋਵੇ ਤਾਂ ਪਦਾਰਥ ਸਵਾਦਲੇ ਲਗਦੇ ਹਨ) । ਲਾਲਚ ਦੀ ਧਨ ਨਾਲ ਬਹੁਤ ਡੂੰਘੀ ਇਕਮਿਕਤਾ ਹੈ ਅਤੇ (ਨੀਂਦ ਕਾਰਨ) ਊਂਘ ਰਹੇ (ਵਿਅਕਤੀ) ਲਈ (ਸੌਣ ਦੀ) ਤੰਗ ਜਿਹੀ ਥਾਂ ਵੀ (ਆਰਾਮਦਾਇਕ) ਪਲੰਘ ਹੈ ।

**ਰੂਪੈ**- ਰੂਪ ਦੀ । **ਕਾਮੈ**- ਕਾਮ ਨਾਲ । **ਭੁਖੈ**- ਭੁਖ ਦੀ । **ਸਾਦੈ**- ਸਵਾਦ ਨਾਲ । **ਗੰਢੁ**- ਮੇਲ । **ਲਬੈ**- ਲਾਲਚ ਦੀ । **ਮਾਲੈ**- ਸੰਪਤੀ ਨਾਲ । **ਮਿਚਲਿ**- ਇਕਮਿਕਤਾ । **ਸਉੜਿ**- ਸੌੜੀ ਥਾਂ ।
[ਵੇਖੋ ੧੧੮੬]

**ਸਇਆਨ**: ਸਿਆਣੀ ਇਸਤ੍ਰੀ, ੧੬੨੮
ਸੁਚਜੀ ਸਵਾਣੀ ।

**ਘ੍ਰਿਤ ਕਾਰਨ ਦਧਿ ਮਥੈ ਸਇਆਨ ॥**
**ਜੀਵਤ ਮੁਕਤ ਸਦਾ ਨਿਰਬਾਨ ॥......੪॥**

ਭੈਰਉ, ਰਵਿਦਾਸ, ੧, ਸਫ਼ਾ ੧੧੬੭

**ਅਰਥ**: ਸੁਚਜੀ ਇਸਤ੍ਰੀ ਘਿਉ (ਕਢਣ) ਲਈ ਦੁੱਧ ਰਿੜਕਦੀ ਹੈ । ਤਿਵੇਂ (ਗੁਰਮੁਖ ਸੁਭਾਵਿਕ) ਜੀਵਨ ਜਿਉਂਦਿਆਂ ਹੀ ਮੁਕਤ ਹੈ, (ਉਹ) ਸਦਾ ਹੀ ਬੈਰਾਗੀ ਹੈ ।

**ਭਾਵ**: ਰਵਿਦਾਸ ਭਗਤ ਕਹਿੰਦੇ ਹਨ ਕਿ ਜਿਵੇਂ ਸਿਆਣੀ ਇਸਤ੍ਰੀ ਘਿਉ ਲਈ ਦੁੱਧ ਰਿੜਕਦੀ ਹੈ, ਤਿਵੇਂ ਗੁਰਮੁਖ ਜੀਵਨ ਦੇ ਸਾਰ ਦੀ ਭਾਲ ਕਰਦਾ ਹੈ । ਇਸ ਭਾਲ ਵਿਚ ਉਹ ਘਰ ਦੇ ਕੰਮ-ਕਾਜ ਨਹੀਂ ਤਿਆਗਦਾ, ਸਗੋਂ ਬਿਰਹਾ ਦਾ ਇਹਸਾਸ ਕਰਦਿਆਂ ਗ੍ਰਿਹਸਤ ਵਿਚ ਹੀ ਵੈਰਾਗੀ ਹੋ ਕੇ ਮਨ ਨੂੰ ਰਿੜਕਦਾ ਹੈ ਅਤੇ ਸਾਰਹੀਣ ਭੋਗ ਅਥਵਾ ਤਿਆਗ ਦੋਹਾਂ ਤੋਂ ਨਿਰਲੇਪ ਰਹਿੰਦਾ ਹੈ । ਉਸ ਦੇ ਵਾਸਤੇ ਭੋਗ ਵਾਂਗ ਹੀ ਤਿਆਗ ਵੀ ਫ਼ਜ਼ੂਲ ਹੁੰਦਾ ਹੈ ।

**ਘ੍ਰਿਤ**- ਘਿਉ । **ਦਧਿ**- ਦੁੱਧ । **ਸਇਆਨ**- ਸੁਆਣੀ, ਸਵਾਣੀ । **ਨਿਰਬਾਨ**- ਨਿਰਲੇਪ, ਬੈਰਾਗੀ । ਬੁੱਧ ਧਰਮ ਵਿਚ ਮੁਕਤੀ ਲਈ ਨਿਰਵਾਣ ਪਦ ਵਰਤਿਆ ਜਾਂਦਾ ਹੈ, ਜਿਸ ਦਾ ਅਰਥ ਹੈ 'ਬੁਝ ਜਾਣਾ', ਭਾਵ ਖ਼ਾਹਿਸ਼ਾਂ ਦਾ ਬੁਝ ਜਾਣਾ । ਇੱਥੇ ਅਰਥ ਹਨ ਬੈਰਾਗੀ ਜਾਂ ਨਿਰਲੇਪ ਵਿਅਕਤੀ ।

**ਸਈਆਦ**: ਸ਼ਿਕਾਰੀ, ਲੁਟੇਰੇ । ੧੬੨੯

**ਮ: ੧॥ ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥**
**ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥...੨॥**

ਸਾਰੰਗ (ਵਾਰ), ਮਹਲਾ ੪, ਪਉੜੀ ੧੪, ਸਫ਼ਾ ੧੨੪੨

ਵੇਖੋ 'ਅਹਾਜੁ' ੧੬੨੫

[ਅ. ਸਈਆਦ : ਸ਼ਿਕਾਰੀ, ਜ਼ਾਲਮ ।]

**ਸਸਤ:** ਸਸਤਾ । ੧੬੩੦

**ਰੇ ਮੂੜੇ ਲਾਹੇ ਕਉ ਤੂੰ ਢੀਲਾ ਢੀਲਾ ਤੋਟੇ ਕਉ ਬੇਗਿ ਧਾਇਆ ॥**
**ਸਸਤ ਵਖਰੁ ਤੂੰ ਘਿੰਨਹਿ ਨਾਹੀ ਪਾਪੀ ਬਾਧਾ ਰੇਨਾਇਆ ॥੧॥**

ਆਸਾ, ਮਹਲਾ ੫, ੧੨੫, ਸਫ਼ਾ ੪੦੨

**ਅਰਥ:** ਹੇ ਮੂਰਖ ! ਨਫ਼ਾ ਲੈਣ ਵਿਚ ਤੂੰ ਢਿੱਲਾ-ਮੱਠਾ ਹੈਂ, (ਪਰ) ਘਾਟੇ ਵਲ ਜਲਦੀ ਹੀ ਭੱਜ ਪੈਂਦਾ ਹੈ। ਸਸਤਾ ਸੌਦਾ ਤੂੰ ਲੈਂਦਾ ਨਹੀਂ, ਹੇ ਪਾਪੀ ! ਤੂੰ ਕਰਜ਼ਿਆਂ ਨਾਲ ਜਕੜਿਆ ਪਿਆ ਹੈਂ ।

**ਲਾਹੇ ਕਉ-** ਨਫ਼ੇ ਵਾਲੇ ਕੰਮ ਜਿਨ੍ਹਾਂ ਦੀ ਪ੍ਰਾਪਤੀ ਲਈ ਢਿੱਲਾ ਹੈ । ਇਸ ਸ਼ਬਦ ਵਿਚ ਨਫ਼ੇ ਵਾਲੇ ਕੰਮ ਇਹ ਦੱਸੇ ਹਨ-

ਸਤਿਗੁਰੂ ਦੀ ਆਸ ਅਤੇ ਵਾਹਿਗੁਰੂ ਦੇ ਨਾਮ ਦੀ ਟੇਕ ।

**ਤੋਟੇ ਕਉ-** ਘਾਟੇ ਦੇ ਕੰਮ ਜਿਨ੍ਹਾਂ ਵਲ ਵੇਗ ਨਾਲ ਧਾਂਦਾ ਹੈ, ਇਹ ਕਹੇ ਹਨ-

ਗੰਦੇ ਬਚਨ ਸੁਣ ਕੇ ਉਨ੍ਹਾਂ ਵਿਚ ਖਚਿਤ ਹੋਣਾ, ਨਿੰਦਿਆ ਕਰਨ-ਸੁਣਨ ਵਿਚ ਖ਼ੁਸ਼ ਹੋਣਾ, ਪਰਾਇਆ ਧਨ ਅਤੇ ਪਰਾਈ ਇਸਤ੍ਰੀ ਦੀ ਤਕ, ਅਣਹੱਕ ਦਾ ਖਾਣਾ ।

[ਸੰਸ. स्वस्थ: (ਸ੍ਵਸ੍ਥ:) स्व+स्था+क: : ਡਟੇ ਰਹਿਣਾ ; ਸਵੈ-ਵਿਸ਼ਵਾਸੀ, ਦ੍ਰਿੜ੍ਹ ; ਸੁਤੰਤਰ ; ਨਿਰੋਗ ; ਆਰਾਮ ਦੇਣਾ ; ਸੰਤੁਸ਼ਟ ; ਪ੍ਰਸੰਨ ।
ਪ੍ਰਾ. सत्थ (ਸਤ੍ਥ) : ਤੰਦਰੁਸਤ ; ਸੁਭਾਉ-ਸਥਿਤ ; ਸੁਖ ਵਿਚ ਸਥਿਤ ।]

**ਸਸਤ੍ਰਗਿਆ:** ਸ਼ਾਸਤ੍ਰਵੇਤਾ, ਸ਼ਾਸਤ੍ਰਾਂ ਦਾ ਗਿਆਤਾ । ੧੬੩੧

**ਕਉਨ ਬਿਧਿ ਤਾ ਕੀ ਕਹਾ ਕਰਉ ॥**
**ਧਰਤ ਧਿਆਨੁ ਗਿਆਨੁ ਸਸਤ੍ਰਗਿਆ**
**ਅਜਰ ਪਦੁ ਕੈਸੇ ਜਰਉ ॥੧॥ਰਹਾਉ॥**

ਕਲਿ. ਮਹਲਾ ੫ : ੬, ਸਫ਼ਾ ੧੩੨੨

ਵੇਖੋ 'ਅਜਰ' ੨੧੨੬

[ਸੰਸ: शास्त्रज्ञ (ਸ਼ਾਸ੍ਤ੍ਰਗ੍ਯ) शास्+ष्ट्रन्=शास्त्र, शास्त्र+ज्ञा+क्=शास्त्रज्ञ : ਸ਼ਾਸਤ੍ਰਾਂ ਦਾ ਜਾਣਕਾਰ, ਧਰਮ ਗ੍ਰੰਥਾਂ ਦਾ ਗਿਆਤਾ ।
ਪ੍ਰਾ. सत्थण्णु (ਸਤਥਣ੍ਣੂ) : ਸ਼ਾਸਤ੍ਰਾਂ ਦਾ ਜਾਣਕਾਰ ।]

**ਸਸਤ੍ਰਿ:** ਹਥਿਆਰ ਨਾਲ, ਕਟਣ ਦੇ ਸੰਦ ਨਾਲ । ੧੬੩੨

**ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ ॥**
**ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ ॥੧॥**

ਮਾਰੂ (ਅਸ.), ਮਹਲਾ ੫, ੩, ਸਫ਼ਾ ੧੦੧੭

**ਅਰਥ:** (ਭਾਵੇਂ ਮਨੁੱਖ ਨੇ) ਤੇਜਧਾਰ ਹਥਿਆਰ ਨਾਲ ਕਟ ਸੁੱਟਿਆ, ਪਰ (ਰੁਖ ਨੇ) ਮਨ ਵਿਚ ਕੋਈ ਰੋਸ ਨਹੀਂ ਕੀਤਾ । (ਬਲਕਿ ਉਸ ਨੇ ਕਟਣ ਵਾਲੇ) ਮਨੁੱਖ ਦਾ ਕਾਰਜ ਸਵਾਰ ਦਿੱਤਾ ਅਤੇ (ਰੁਖ ਕਟਣ ਵਾਲੇ ਨੂੰ) ਰਤਾ ਭਰ ਵੀ ਦੋਸ਼ ਨਹੀਂ ਦਿੱਤਾ ।

**ਤੀਖਣਿ-** ਤੇਜਧਾਰ । **ਉਆ-** ਉਸ ਦਾ । **ਕਾਟਿ ਡਾਰਿਓ-** ਕਟ ਸੁੱਟਿਆ । **ਤਿਲੁ-** ਰਤਾ ਭਰ ਵੀ ।

[ਸੰਸ. शस्त्रम् (ਸ਼ਸ੍ਤ੍ਰਮ੍) शस्+ष्ट्रन् : ਹਥਿਆਰ, ਔਜ਼ਾਰ ; ਲੋਹਾ, ਇਸਪਾਤ ; ਸਤੋਤ੍ਰ ।
ਪ੍ਰਾ. सत्थ (ਸਤ੍ਥ) : ਹਥਿਆਰ, ਸ਼ਸਤ੍ਰ ।]

**ਸਸਾ:** ਗੁਰਮੁਖੀ ਵਰਣਮਾਲਾ ਦਾ ਚੌਥਾ ਅੱਖਰ । ੧੬੩੩

**ਸਸਾ ਸਿਆਨਪ ਛਾਡੁ ਇਆਨਾ ॥**
**ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ ॥**

ਗਉੜੀ (ਬਾ. ਅ.), ਮਹਲਾ ੫, ੫੦, ਸਫ਼ਾ ੨੬੦

**ਅਰਥ:** ਹੇ ਇਆਣੇ ਮਨੁੱਖ ! ਸੱਸੇ ਅੱਖਰ ਤੋਂ ਉਪਦੇਸ਼ ਹੈ ਕਿ (ਬੁੱਧੀ ਦੀ) ਸਿਆਣਪ (ਚਤੁਰਾਈ) ਨੂੰ ਤਿਆਗ ਦੇ । ਚਤੁਰਾਈਆਂ ਅਤੇ ਜ਼ੋਰ ਨਾਲ ਵਾਹਿਗੁਰੂ (ਕਿਸੇ ਉਤੇ) ਪ੍ਰਸੰਨ ਨਹੀਂ ਹੁੰਦਾ ।

**ਸਸਾ-** ਗੁਰਮੁਖੀ ਵਰਣਮਾਲਾ ਦਾ ਚੌਥਾ ਅੱਖਰ । **ਇਆਨਾ-** ਹੇ ਇਆਣੇ । **ਹਿਕਮਤਿ-** ਦਾਨਾਈ ਨਾਲ, ਡਾਢਿਆਂ ਨੂੰ ਲੋਕ ਚਤੁਰਾਈ ਨਾਲ ਆਪਣੇ ਹੱਕ ਵਿਚ ਕਰਦੇ ਹਨ । **ਹੁਕਮਿ-** ਹੁਕਮ ਨਾਲ । ਕਮਜ਼ੋਰਾਂ ਨੂੰ ਲੋਕ, ਹੁਕਮ ਨਾਲ ਕਾਬੂ ਕਰਦੇ ਹਨ । ਪਰ ਪਰਮੇਸ਼ਰ ਨਾ ਦਾਨਾਈ ਨਾਲ ਅਤੇ ਨਾ ਹੀ ਹੁਕਮ ਨਾਲ ਵਸ ਹੁੰਦਾ ਹੈ, ਸੇਵਾ ਅਤੇ ਸਿਮਰਨ ਨਾਲ ਪ੍ਰਸੰਨ ਹੁੰਦਾ ਹੈ । **ਨ ਪਤੀਆਨਾ-** ਪ੍ਰਸੰਨ ਨਹੀਂ ਹੁੰਦਾ ।

**ਸਸਿ:** ਚੰਦ੍ਰਮਾ, ਖੱਬਾ ਸੁਰ, ੧੬੩੪

ਯੋਗ ਮੱਤ ਅਨੁਸਾਰ ਸਰੀਰ ਵਿਚ ਸਥਿਤ ਚੰਦ੍ਰਮਾ, ਖੱਬੀ ਨਾੜੀ ।

**ਰਵਿ ਸਸਿ ਲਉਕੇ ਇਹੁ ਤਨੁ ਕਿੰਗੁਰੀ ਵਾਜੈ ਸਬਦੁ ਨਿਰਾਰੀ ॥੭॥**

ਰਾਮ., ਮਹਲਾ ੧, ੯, ਸਫ਼ਾ ੯੦੭

**ਅਰਥ:** ਸੂਰਜ ਅਤੇ ਚੰਦ (ਵੀਣਾ ਦੇ) ਦੋ ਤੂੰਬੇ ਹਨ । ਸਰੀਰ ਇਕ ਕਿੰਗਰੀ (ਅਰਥਾਤ ਵੀਣਾ) ਹੈ । ਨਿਰਾਲਾ ਸ਼ਬਦ ਵਜ ਰਿਹਾ ਹੈ ।

**ਭਾਵ:** ਰਵਿ, ਸਸਿ ਦੇ ਅਰਥ ਸੂਰਜ ਅਤੇ ਚੰਦ ਹਨ, ਪਰ ਯੋਗੀਆਂ ਦੀ ਮਾਨਤਾ ਅਨੁਸਾਰ ਸਰੀਰ ਦੇ ਅੰਦਰ ਵੀ ਸੂਰਜ ਅਤੇ ਚੰਦ੍ਰਮਾ ਹਨ । ਮੇਰੂ-ਦੰਡ ਦੇ ਹੇਠਲੇ ਪਾਸੇ ਵਲ ਸੂਰਜ ਹੈ । ਸਿਰ ਵਾਲੇ ਪਾਸੇ ਚੰਦ੍ਰਮਾ । ਇਨ੍ਹਾਂ ਨੂੰ ਹੀ ਗੁਰੂ ਜੀ ਦੋ ਤੂੰਬੇ ਕਹਿ ਰਹੇ ਹਨ । ਜੇ ਮੇਰੂ-ਦੰਡ ਨੂੰ ਇਕ ਡੰਡੀ ਸਮਝ ਲਿਆ ਜਾਵੇ ਤਾਂ ਦੋ ਤੂੰਬਿਆਂ ਵਾਲੇ ਇਕ ਤੰਤੀ ਸਾਜ਼ ਦੀ ਸ਼ਕਲ ਬਣ ਜਾਂਦੀ ਹੈ, ਜਿਸ ਨੂੰ ਵੀਣਾ ਕਹਿੰਦੇ ਹਨ । ਇਸੇ ਨੂੰ ਇੱਥੇ ਕਿੰਗਰੀ ਕਿਹਾ ਹੈ । ਉਪਰੋਕਤ ਤੁਕ ਵਿਚ ਆਖਿਆ ਹੈ ਕਿ ਸਰੀਰ ਇਕ ਦੋ ਤੂੰਬਿਆਂ ਵਾਲੀ ਕਿੰਗਰੀ ਹੈ । ਗੁਰੂ ਸਾਹਿਬ ਕਹਿੰਦੇ ਹਨ ਕਿ ਜਿਸ ਅਨਹਦ ਨਾਦ ਦੀ ਝੁਣਕਾਰ ਸੁਣਨ ਵਾਸਤੇ ਯੋਗੀ ਸੰਸਾਰ ਦਾ ਤਿਆਗ ਕਰ ਕੇ ਪਹਾੜਾਂ ਦੀਆਂ ਗੁਫ਼ਾਵਾਂ ਵਿਚ ਇਕ-ਰਸ ਸਮਾਧੀਆਂ ਲਾਂਦੇ ਹਨ, ਉਸ ਦੀ ਪ੍ਰਾਪਤੀ ਵਾਸਤੇ ਨਾ ਸੰਸਾਰ ਤਿਆਗਣਾ ਪੈਂਦਾ ਹੈ, ਨਾ ਸਿੱਧ-ਸਮਾਧੀਆਂ ਦੀ ਲੋੜ ਹੈ । ਸਤਿਗੁਰੂ ਦੇ ਸ਼ਬਦ ਦੀ ਵਿਚਾਰ ਨਾਲ ਮਨ ਦੀਆਂ ਖ਼ਾਹਿਸ਼ਾਂ ਨੂੰ ਜੇ ਸਾਧਕ ਮਨ ਵਿਚ ਹੀ ਸੰਕੋਚ ਲਵੇ, ਫਿਰ ਮਮਤਾ ਨੂੰ ਮਾਰ ਦੇਵੇ ਅਤੇ ਅਹੰਕਾਰ ਵਾਲੇ ਕੰਮਾਂ ਨੂੰ

ਰੋਕਣ ਲਈ, ਇਸ ਦੇ ਬੀਜ ਹਉਮੈ ਦੇ ਸਮਸਤ ਭਾਵਾਂ ਨੂੰ, ਸੁਕਾ ਦੇਵੇ ਤਾਂ ਤ੍ਰਿਲੋਕ ਵਿਚ ਸਭ ਪਾਸੇ ਵਾਹਿਗੁਰੂ ਦੀ ਜੋਤਿ ਵਿਆਪਕ ਹੋਈ ਦਿਸ ਪੈਂਦੀ ਹੈ । ਇਸ ਅਵਸਥਾ ਵਿਚ ਸੁਤੇ-ਸਿਧ ਅਨੋਖੇ ਸ਼ਬਦ ਦੀ ਝੁਣਕਾਰ ਸੁਣ ਪੈਂਦੀ ਹੈ ।

ਅਸਾਂ ਉਪਰ ਕਿਹਾ ਹੈ ਕਿ 'ਰਵਿ ਸਸਿ' ਜੋਗੀਆਂ ਦੇ ਪਾਰਿਭਾਸ਼ਕ (Technical) ਸ਼ਬਦ ਹਨ । ਗੁਰੂ ਜੀ ਇਨ੍ਹਾਂ ਨੂੰ ਸੰਕੇਤਕ ਤੌਰ ਉਤੇ ਵਰਤ ਰਹੇ ਹਨ । 'ਰਵਿ ਸਸਿ' ਤੋਂ ਗੁਰੂ ਜੀ ਦਾ ਸੰਕੇਤ 'ਪ੍ਰੇਮ' ਤੋਂ ਹੈ । ਗੁਰੂ ਜੀ ਪ੍ਰੇਮ ਲਈ ਲਫ਼ਜ਼ 'ਭਾਉ' ਵਰਤਦੇ ਹਨ ਅਤੇ ਇਕ ਥਾਵੇਂ ਕਹਿੰਦੇ ਹਨ ਕਿ ਇਸ ਸਰੀਰ ਰੂਪੀ ਡੰਡੀ ਨਾਲ ਦੋ ਤੂੰਬੇ 'ਭਉ ਭਾਉ' ਦੇ ਲਗਾਉ, ਯਥਾ-

**ਭਉ ਭਾਉ ਦੁਇ ਪਤ ਲਾਇ ਜੋਗੀ ਇਹੁ ਸਰੀਰੁ ਕਰਿ ਡੰਡੀ ॥**
**ਗੁਰਮੁਖਿ ਹੋਵਹਿ ਤਾ ਤੰਤੀ ਵਾਜੈ ਇਨ ਬਿਧਿ ਤ੍ਰਿਸਨਾ ਖੰਡੀ ॥੫॥**

ਰਾਮ. (ਅਸ.) ਮਹਲਾ ੩, ੮੦ ਸਫ਼ਾ ੯੦੮

'ਪਾਤ੍ਰ' ਤੋਂ ਬਣੇ 'ਪਤ' ਦੇ ਅਰਥ ਤੂੰਬੇ ਹਨ । '**ਰਵਿ ਸਸਿ ਲਉਕੇ ਇਹੁ ਤਨੁ ਕਿੰਗਰੀ**'' ਵਾਲੀ ਤੁਕ ਦਾ ਸਮੁਚਾ ਭਾਵ ਇਹ ਹੈ ਕਿ ਜਦ ਤਕ ਅੰਦਰ ਦੀ ਸੋਝੀ ਨਹੀਂ ਆਉਂਦੀ, ਬਾਹਰਲੀ ਕਿੰਗਰੀ ਧਿਆਨ-ਸਾਧਨਾ ਲਈ ਸਹਾਇਤਾ ਨਹੀਂ ਕਰ ਸਕਦੀ । ਬਚਨ ਹੈ-

**ਇਤੁ ਕਿੰਗੁਰੀ ਧਿਆਨੁ ਨ ਲਾਗੈ ਜੋਗੀ ਨ ਸਚੁ ਪਲੈ ਪਾਇ ॥**
**ਇਤੁ ਕਿੰਗੁਰੀ ਸਾਂਤਿ ਨ ਆਵੈ ਜੋਗੀ ਅਭਿਮਾਨੁ ਨ ਵਿਚਹੁ ਜਾਇ ॥੪॥**

ਰਾਮ. (ਅਸ.) ਮਹਲਾ ੩, ੮੦ ਸਫ਼ਾ ੯੦੮

[ਸੰਸ. ਸ਼ਸ਼ਿਨ੍ (ਸ਼ਸ਼ਿਨ੍) ਸ਼ਸ਼+ਇਨਿ : ਚੰਦ੍ਰਮਾ, ਚੰਦ, ਕਪੂਰ ।
ਪ੍ਰਾ. ਸਸਿ (ਸਸਿ) : ਚੰਦ੍ਰਮਾ ; ਚੰਦ੍ਰ ਨਾੜੀ, ਖੱਬੀ ਨਾੜੀ ।]

## ਸਸਿ: ਚੰਦ । ੧੬੩੫

**ਮ: ੧॥ ਨ ਸੂਰ ਸਸਿ ਮੰਡਲੋ ॥ ਨ ਸਪਤ ਦੀਪ ਨਾ ਜਲੋ ॥**
**ਅੰਨ ਪਉਣ ਥਿਰੁ ਨ ਕੁਈ ॥ ਏਕੁ ਤੁਈ ਏਕੁ ਤੁਈ ॥੪॥**

ਮਾਝ (ਵਾਰ), ਮਹਲਾ ੧, ਪਉੜੀ ੧੩, ਸਫ਼ਾ ੧੪੪

**ਭਾਵ:** ਨਾ ਸੂਰਜ, (ਨਾ) ਚੰਦ, (ਨਾ ਹੀ) ਤਾਰਾ-ਮੰਡਲ, ਨਾ (ਧਰਤੀ ਦੇ) ਸੱਤ ਟਾਪੂ, ਨਾ ਸਮੁੰਦਰ (ਹੀ ਸਥਿਰ ਹਨ) ਅਤੇ ਅੰਨ, ਪੌਣ ਆਦਿ ਕੋਈ ਵੀ ਸਥਿਰ ਨਹੀਂ । ਇਕ ਤੂੰ (ਸਥਿਰ) ਹੈਂ, ਇਕੋ ਤੂੰ ਹੀ ਹੈਂ ।

**ਸੂਰ-** ਸੂਰਜ । **ਮੰਡਲੋ-** ਤਾਰਾ-ਮੰਡਲ । **ਸਪਤ-** ਸੱਤ । **ਜਲੋ-** ਭਾਵ ਸਮੁੰਦਰ । **ਕੁਈ-** ਕੋਈ ਵੀ । **ਤੁਈ-** ਤੂੰ ਹੀ ।

**ਨੋਟ:** ਸੰਸਕ੍ਰਿਤ ਦੇ ਧਾਤੂ 'ਸ਼ਸ਼੍' ਦਾ ਅਰਥ ਹੈ 'ਟਪੂਸੀਆਂ ਮਾਰ ਕੇ ਚਲਣਾ' ਜਾਂ 'ਕੁਦਦੇ ਜਾਣਾ' । ਖਰਗੋਸ਼ ਟਪੂਸੀਆਂ ਮਾਰ ਕੇ ਚਲਦਾ ਹੈ, ਇਸ ਕਾਰਣ 'ਸ਼ਸ਼੍+ਅਚ੍' ਤੋਂ ਬਣੇ 'ਸ਼ਸ਼:' ਸ਼ਬਦ ਦਾ ਮੁਖ ਅਰਥ ਖਰਗੋਸ਼ ਹੈ ਅਤੇ ਇਸੇ 'ਸ਼ਸ਼:' ਦਾ ਪੰਜਾਬੀ ਰੂਪ 'ਸਸਾ' ਹੈ । ਚੰਦ੍ਰਮਾ ਉੱਤੇ ਪਏ ਦਾਗ਼ ਖਰਗੋਸ਼ ਦੀ ਸ਼ਕਲ ਵਰਗੇ ਹਨ, ਜਿਸ ਕਰ ਕੇ ਸੰਸਕ੍ਰਿਤ 'ਸ਼ਸ਼+ਇਨਿ' ਤੋਂ 'ਸ਼ਸ਼ਿ' ਦਾ ਅਰਥ ਚੰਦ੍ਰਮਾ ਹੋਇਆ । ਚੰਦ੍ਰਮਾ ਅਤ੍ਰਿ ਅਤੇ ਅਨਸੂਯਾ ਦਾ ਪੁੱਤਰ ਹੈ, ਜੋ ਸੋਮ ਨਾਮ ਨਾਲ ਵੀ ਜਾਣਿਆ ਜਾਂਦਾ ਹੈ । ਸੋਮ ਮੂਲ ਰੂਪ ਵਿਚ ਇਕ ਪੌਦੇ ਦਾ ਰਸ ਸੀ, ਜਿਸ ਨੂੰ ਦੇਵਤੇ ਉਤਸਾਹ ਨਾਲ ਪੀਂਦੇ ਸਨ । ਇਸ ਨੂੰ ਉਹ ਅਮ੍ਰਿਤ ਰਸ ਮੰਨਦੇ ਸਨ । ਇੰਞ ਸੋਮ ਦਾ ਭਾਵ ਅਮ੍ਰਿਤ ਹੋ ਗਿਆ । ਚੰਦ੍ਰ ਕਿਉਂਕਿ ਸਮੁਦਰ-ਮੰਥਨ ਸਮੇਂ ਪ੍ਰਾਪਤ ਵਸਤੂਆਂ ਵਿਚੋਂ ਹੀ ਇਕ ਅਮ੍ਰਿਤ ਸੀ, ਅਮ੍ਰਿਤਮਈ ਹੋਣ ਕਰ ਕੇ ਇਸ ਦਾ ਨਾਮ ਸੋਮ ਹੋ ਗਿਆ । ਇਕ ਹੋਰ ਧਾਰਨਾ ਇਹ ਹੈ ਕਿ ਤਪਸਿਆ ਕਰਨ ਨਾਲ ਇਸ ਦੀਆਂ ਅੱਖਾਂ ਵਿਚੋਂ ਸੋਮ ਟਪਕਣ ਲਗ ਪਿਆ ਸੀ । 'ਚੰਦ੍' ਧਾਤੂ ਦਾ ਅਰਥ ਹੈ 'ਚਮਕਣਾ' । ਇਸੇ ਤੋਂ ਚੰਦ੍ਰਮਾ ਸ਼ਬਦ ਬਣਿਆ, ਜੋ ਚਮਕਣ ਵਾਲਾ ਹੈ । ਇਨ੍ਹਾਂ ਤਿੰਨਾਂ ਨਾਵਾਂ ਦਾ ਭਾਵ ਹੈ ਕਿ ਇਸ ਵਿਚ ਸੁਖਦਾਈ ਚਮਕ ਹੈ, ਇਸ ਦੀ ਸੀਤਲ ਰੌਸ਼ਨੀ ਵਿਚਲੀ ਮਾਦਕਤਾ ਆਨੰਦਿਤ ਕਰਨ ਵਾਲੀ ਹੈ, ਜੋ ਭਲੇ ਪੁਰਖਾਂ ਲਈ 'ਅਮ੍ਰਿਤ' ਸਮਾਨ ਹੈ, ਪਰ ਬਹੁਤ ਗੁਣਾਂ ਦੇ ਬਾਵਜੂਦ ਵੀ ਇਹ ਕਲੰਕਿਤ ਹੈ । ਇਕ ਹੋਰ ਧਾਰਨਾ ਅਨੁਸਾਰ ਇਸ ਨੂੰ ਸੂਰਜ ਅਤੇ ਭਦ੍ਰਾ ਦਾ ਪੁੱਤਰ ਵੀ ਕਿਹਾ ਗਿਆ ਹੈ । ਇਸ ਦੇ ਜਨਮ ਸੰਬੰਧੀ ਕਈ ਅਖੌਤਾਂ ਪ੍ਰਸਿੱਧ ਹਨ । ਕਿਹਾ ਜਾਂਦਾ ਹੈ ਕਿ ਅਤ੍ਰਿ ਨੇ ਇਸ ਨੂੰ ਦਸਾਂ ਦਿਸ਼ਾਵਾਂ ਤੋਂ ਪੈਦਾ ਕੀਤਾ ਸੀ । ਇਹ ਅਤ੍ਰਿ ਦੀਆਂ ਅੱਖਾਂ ਤੋਂ ਉਪਜਿਆ । ਦਕਸ਼ ਪ੍ਰਜਾਪਤਿ ਨੇ ਆਪਣੀਆਂ ੨੭ ਲੜਕੀਆਂ ਇਸ ਨੂੰ ਪਤਨੀ-ਰੂਪ ਵਿਚ ਦਿੱਤੀਆਂ । ਮਗਰੋਂ ਇਨ੍ਹਾਂ ੨੭ ਪਤਨੀਆਂ ਦੇ ਨਾਵਾਂ ਤੇ ਹੀ ੨੭ ਨਛੱਤਰਾਂ ਦਾ ਨਾਮਕਰਣ ਹੋਇਆ । ਇਹ ਵੀ ਮਾਨਤਾ ਹੈ ਕਿ ਧਰਤੀ ਉਤੇ ਪੈਦਾ ਹੋਣ ਵਾਲੀ ਔਸ਼ਧੀ-ਸੰਬੰਧਿਤ ਵਨਸਪਤੀ ਨੂੰ ਵੀ ਚੰਦ੍ਰਮਾ ਪ੍ਰਭਾਵਿਤ ਕਰਦਾ ਹੈ । ਚੰਦ੍ਰਮਾ ਨੇ ਹੀ ਅਮ੍ਰਿਤ ਦੇ ਕੇ ਮਾਰਿਸ਼ਾ ਦੀ ਰਖਿਆ ਕੀਤੀ ।

੨੭ ਪਤਨੀਆਂ ਵਿਚੋਂ ਇਸ ਦੀ ਸਭ ਤੋਂ ਵਧ ਪ੍ਰੀਤ ਰੋਹਿਣੀ ਨਾਲ ਸੀ । ਇਸ ਨੂੰ ਨਾ ਸਹਾਰਦਿਆਂ ਦੂਜੀਆਂ ਪਤਨੀਆਂ ਨੇ ਆਪਣੇ ਪਿਤਾ ਕੋਲ ਸ਼ਿਕਾਇਤ ਕੀਤੀ । ਦਕਸ਼ ਨੇ ਚੰਦ੍ਰਮਾ ਨੂੰ ਸਮਝਾਣਾ ਚਾਹਿਆ, ਪਰ ਕੋਈ ਵਿਸ਼ੇਸ਼ ਅਸਰ ਨਾ ਹੋਇਆ । ਗੁੱਸੇ ਵਿਚ ਆ ਕੇ ਦਕਸ਼ ਨੇ ਸ੍ਰਾਪ ਦਿੱਤਾ ਕਿ ਤੈਨੂੰ ਤਪਦਿਕ ਰੋਗ ਹੋ ਜਾਵੇਗਾ । ਇਸ ਰੋਗ ਨੇ ਚੰਦ੍ਰਮਾ ਨੂੰ ਕਮਜ਼ੋਰ ਕਰ ਦਿੱਤਾ । ਨਤੀਜਾ ਇਹ ਨਿਕਲਿਆ ਕਿ ਚੰਦ੍ਰਮਾ ਦੇ ਕਮਜ਼ੋਰ ਹੋਣ ਨਾਲ ਧਰਤੀ ਤੇ ਪੈਦਾ ਹੋਈਆਂ ਔਸ਼ਧੀਆਂ ਦੇ ਬੂਟੇ ਵੀ ਕਮਜ਼ੋਰ ਹੋ ਗਏ । ਦੇਵਤਿਆਂ ਦੇ ਬੇਨਤੀ ਕਰਨ 'ਤੇ ਦਕਸ਼ ਨੇ ਸ੍ਰਾਪ ਨੂੰ ਬਦਲਦਿਆਂ ਆਖਿਆ ਕਿ ਜੇ ਹੁਣ ਤੋਂ ਚੰਦ੍ਰਮਾ ਆਪਣੀਆਂ ਪਤਨੀਆਂ ਨਾਲ ਬਰਾਬਰੀ ਵਾਲਾ ਸਲੂਕ ਕਰੇਗਾ ਤਾਂ ਉਹ ੧੫ ਦਿਨ ਕਮਜ਼ੋਰ ਹੋਵੇਗਾ ਅਤੇ ਫਿਰ ੧੫ ਦਿਨ ਵਧੇਗਾ । ਸ੍ਰਾਪ ਤੋਂ ਮੁਕਤੀ ਵਾਸਤੇ ਉਸ ਨੂੰ ਪੱਛਮ ਸਾਗਰ ਵਿਚ ਇਸ਼ਨਾਨ ਕਰਨ ਲਈ ਵੀ ਕਿਹਾ ਗਿਆ । ਇਥੇ ਇਸ਼ਨਾਨ ਕਰ ਕੇ ਚੰਦ੍ਰਮਾ ਨੂੰ ਪਹਿਲਾਂ ਵਰਗੀ ਚਮਕ ਮਿਲ ਗਈ । ਇਸ ਖੇਤਰ ਨੂੰ ਪ੍ਰਭਾਸ ਨਾਮ ਦਿੱਤਾ ਗਿਆ ਹੈ ।

ਸ਼ਸ਼ਪਾਨ ਤੀਰਥ ਉਤੇ ਦੇਵਤਿਆਂ ਅਤੇ ਦੈਂਤਾਂ ਨੇ ਅਮ੍ਰਿਤ ਪਾਨ ਕੀਤਾ । ਚੰਦ੍ਰਮਾ ਦੇਰੀ ਨਾਲ ਪਹੁੰਚਿਆ ਤਾਂ ਅਮ੍ਰਿਤ ਤੋਂ ਵੰਚਿਤ ਹੋਇਆ । ਇਥੇ ਹੀ ਇਸ ਨੇ ਇਕ ਖਰਗੋਸ਼ ਨੂੰ ਖਾ ਲਿਆ, ਜੋ ਅਜੇ ਵੀ ਇਸ ਦੇ ਪੇਟ ਵਿਚ ਹੈ । ਇਕ ਵਾਰੀ ਸੋਮ (ਚੰਦ੍ਰ) ਬਹੁਤ ਬਲਵਾਨ ਹੋਇਆ ਤਾਂ ਇਸ ਨੇ ਤਿੰਨਾਂ ਲੋਕਾਂ ਨੂੰ ਜਿੱਤ ਕੇ ਰਾਜਸੂਇ ਯਗ ਕੀਤਾ । ਇਸ ਨੇ ਬ੍ਰਹਸਪਤਿ ਦੀ ਪਤਨੀ ਤਾਰਾ ਨੂੰ ਜ਼ਬਰਦਸਤੀ ਭਜਾ ਲਿਆਂਦਾ, ਜਿਸ ਦੇ ਕਾਰਨ ਤਾਰਕਾਮਯ ਨਾਮੀ ਵੱਡਾ ਯੁੱਧ ਹੋਇਆ । ਬ੍ਰਹਮਦੇਵ ਨੇ ਸਮਝੌਤਾ ਕਰਵਾਇਆ ਅਤੇ ਸੋਮ ਨੇ ਤਾਰਾ ਵਾਪਿਸ ਕਰ ਦਿੱਤੀ, ਪਰ ਉਸ ਸਮੇਂ ਤਾਰਾ ਗਰਭਵਤੀ ਸੀ । ਬ੍ਰਹਸਪਤਿ ਨੇ ਤਾਰਾ ਨੂੰ ਗਰਭ ਤਿਆਗਣ ਲਈ ਕਿਹਾ ਤਾਂ ਉਸ ਨੇ ਇਹ ਗਰਭ ਇਕ ਰੁਖ ਉੱਤੇ ਛੱਡ ਦਿੱਤਾ । ਇਹ ਗਰਭ ਬਹੁਤ ਤੇਜਸਵੀ ਸੀ । ਸੋਮ

ਅਤੇ ਬ੍ਰਹਸਪਤਿ ਫਿਰ ਲੜ ਪਏ । ਤਾਰਾ ਨੇ ਕਿਹਾ ਕਿ ਗਰਭ ਚੰਦ੍ਰ ਦਾ ਹੈ । ਇਹੋ ਗਰਭ ਮਗਰੋਂ ਬੁੱਧ ਗ੍ਰਹਿ ਹੋਇਆ ਅਤੇ ਇਥੋਂ ਹੀ ਖਤਰੀਆਂ ਦੇ ਚੰਦ੍ਰ ਵੰਸ਼ ਦਾ ਆਰੰਭ ਸਵੀਕਾਰਿਆ ਗਿਆ ਹੈ । ਚੰਦ੍ਰਮਾ ਦੀਆਂ ੧੬ ਕਲਾ ਇਹ ਹਨ-

ਸ਼ੰਖਿਨੀ, ਪਦਮਿਨੀ, ਲਕ੍ਸ਼ਮਣੀ, ਕਾਮਿਨੀ, ਪੋਸ਼ਿਣੀ, ਪੁਸ਼ਟਿ ਵਰਧਿਨੀ, ਆਹ੍ਲਾਦਿਨੀ, ਅਸ਼੍ਵਪਦਿਨੀ, ਵ੍ਯਾਪਿਨੀ, ਪ੍ਰਯੋਦਿਨੀ, ਮੋਹਿਨੀ, ਪ੍ਰਭਾ, ਖੀਰ ਵਰਧਿਨੀ, ਵੇਧਵਰਧਿਨੀ, ਵਿਕਾਸ਼ਿਨੀ ਅਤੇ ਸ਼ੋਮਿਨੀ । ੧੬ ਕਲਾ ਇਸ ਤਰ੍ਹਾਂ ਵੀ ਗਿਣੀਆਂ ਗਈਆਂ ਹਨ-

ਅਮ੍ਰਿਤਾ, ਮਾਨਦਾ, ਪੂਸ਼ਾ, ਤੁਸ਼ਟਿ, ਪੁਸ਼ਟਿ, ਰਤਿ, ਸ਼੍ਰੀ, ਧ੍ਰਿਤਿ, ਸ਼ਸ਼ਿਨੀ, ਚੰਦ੍ਰਿਕਾ, ਕਾਂਤਿ, ਜ੍ਯੋਤ੍ਸਨਾ, ਪ੍ਰੀਤਿ, ਅੰਗਦਾ, ਪੂਰਣਾ ਅਤੇ ਪੂਰਣਾਮ੍ਰਿਤਾ ।

[ਵੇਖੋ ੧੬੩੪]

**ਸਸਿ**: ਸੀਤਲਤਾ, ਠੰਡਕ । ੧੬੩੬

**ਚੂਕੀਅਲੇ ਮੋਹਮਇ ਆਸਾ ॥ ਸਸਿ ਕੀਨੋ ਸੂਰ ਗਿਰਾਸਾ ॥**
**ਜਬ ਕੁੰਭਕੁ ਭਰਿਪੁਰਿ ਲੀਣਾ ॥ ਤਹ ਬਾਜੇ ਅਨਹਦ ਬੀਣਾ ॥੩॥**

ਰਾਮ., ਕਬੀਰ, ੧, ਸਫ਼ਾ ੬੭੨

**ਅਰਥ**: ਮੇਰੀਆਂ ਮੋਹ-ਪ੍ਰੇਰਿਤ ਖ਼ਾਹਿਸ਼ਾਂ ਸਮਾਪਤ ਹੋ ਗਈਆਂ ਹਨ । (ਮੇਰੇ ਅੰਦਰਲੀ) ਸੀਤਲਤਾ ਨੇ (ਵਿਕਾਰਾਂ ਦੀ) ਤਪਸ਼ ਨੂੰ ਹੜਪ ਕਰ ਲਿਆ ਹੈ, (ਭਾਵ ਵਿਕਾਰਾਂ ਦੀ ਤਪਸ਼ ਦਾ ਨਾਸ਼ ਅਤੇ ਸ਼ਾਂਤੀ ਦਾ ਉਦੈ ਹੋ ਗਿਆ ਹੈ) । ਜਦੋਂ (ਪਵਨ ਰੂਪੀ) ਮਨ ਦੀਆਂ ਬਿਰਤੀਆਂ ਸਰਬ-ਵਿਆਪਕ ਵਾਹਿਗੁਰੂ ਵਿਚ ਸਮਾ ਗਈਆਂ, ਤਾਂ (ਮੇਰੇ ਹਿਰਦੇ ਵਿਚ) ਨਿਰਯਤਨ ਵੀਣਾ ਦਾ ਨਾਦ ਹੋਣ ਲਗਾ (ਭਾਵ ਗੁਰੂ ਸ਼ਬਦ ਦਾ ਰਸਭਿੰਨਾ ਪ੍ਰਵਾਹ ਨਿਰੰਤਰ ਚਲ ਪਿਆ) ।

**ਚੂਕੀਅਲੇ**- ਸਮਾਪਤ ਹੋ ਗਈਆਂ । **ਮੋਹਮਇ**- ਮੋਹ-ਪ੍ਰੇਰਿਤ । **ਕੀਨੋ ਗਿਰਾਸਾ**- ਹੜਪ ਕਰ ਲਿਆ । **ਸੂਰ**- ਸੂਰਜ ; ਭਾਵ ਤਪਸ਼ । **ਕੁੰਭਕੁ**- ਪ੍ਰਾਣਾਯਾਮ ; ਭਾਵ ਮਨ ਦੀਆਂ ਪ੍ਰਵਿਰਤੀਆਂ । **ਭਰਿਪੁਰਿ ਲੀਣਾ**- ਵਿਆਪਕ ਪਰਮਾਤਮਾ ਵਿਚ ਲੀਨਤਾ । **ਅਨਹਦ**- ਨਿਰਯਤਨ, ਅਸੀਮ ।

[ਵੇਖੋ ੧੬੩੪]

**ਸਸਿ (ਘਰਿ)**: ਆਤਮਿਕ ਠੰਡ, ਸੀਤਲਤਾ, ਚੰਦ ਦਾ ਘਰ । ੧੬੩੭

**ਪਸਰੀ ਕਿਰਣਿ ਰਸਿ ਕਮਲ ਬਿਗਾਸੇ**
**ਸਸਿ ਘਰਿ ਸੂਰੁ ਸਮਾਇਆ ॥.....੩॥**

ਪ੍ਰਭਾਤੀ, ਮਹਲਾ ੧, ੧੫, ਸਫ਼ਾ ੧੩੩੨

**ਅਰਥ**: ਗਿਆਨ-ਪ੍ਰਕਾਸ਼ ਦੀਆਂ ਦੀਪਤੀਆਂ ਦਾ ਪ੍ਰਸਾਰ ਹੋਇਆ ਤਾਂ (ਗੁਰਮੁਖਾਂ ਦੇ) ਹਿਰਦਾ-ਕਮਲ ਆਨੰਦ ਨਾਲ ਖਿੜ ਪਿਆ । (ਅੰਦਰ ਵਰਤੀ ਆਤਮਿਕ) ਠੰਡ ਨੇ (ਅਹੰਕਾਰ-ਜਨਿਤ) ਗਰਮੀ ਨੂੰ ਸੋਖ ਲਿਆ (ਭਾਵ ਸਾਧਕਾਂ ਦਾ ਤਪਤ ਹਿਰਦਾ ਠੰਡਾ-ਠਾਰ ਹੋ ਗਿਆ) ।

**ਪਸਰੀ**- ਪਸਰੀਆਂ, ਫੈਲੀਆਂ, ਪ੍ਰਸਾਰ ਹੋਇਆ । **ਕਿਰਣਿ**- ਗਿਆਨ ਦੀਆਂ ਕਿਰਣਾਂ । **ਕਮਲ**- ਹਿਰਦਾ-ਕਮਲ । **ਬਿਗਾਸੇ**- ਵਿਕਸਿਤ ਹੋਏ, ਖਿੜ ਪਏ, ਖਿੜ ਪਿਆ । **ਰਸਿ**- ਰਸ ਸਹਿਤ, ਆਨੰਦ ਨਾਲ ।

**ਸਸਿ ਘਰਿ ਸੂਰੁ ਸਮਾਇਆ**- ਚੰਦਰਮਾ ਸੀਤਲਤਾ ਅਤੇ ਸੀਮਿਤ-ਪ੍ਰਕਾਸ਼ ਦਾ ਲਖਾਇਕ ਹੈ, ਜਦੋਂ ਕਿ ਸੂਰਜ ਅਸੀਮ-ਪ੍ਰਕਾਸ਼ ਅਤੇ ਤਪਸ਼ ਦਾ । ਗੁਰੂ ਰੂਪੀ ਗਿਆਨ-ਸੂਰਜ ਦਾ ਤੇਜ ਸਭ ਜਿਗਿਆਸੂਆਂ ਤੋਂ ਸਹਿਆ ਨਹੀਂ ਜਾਂਦਾ । ਜੇ ਇਸ ਗਿਆਨ ਦੀਆਂ ਕੁਝ ਰਿਸ਼ਮਾਂ ਕਿਸੇ ਦੇ ਹੱਥ ਲਗ ਜਾਣ ਤਾਂ ਇਹ ਪੰਡਤਾਊ ਅਹੰਕਾਰ ਬਣ ਕੇ ਪ੍ਰਗਟ ਹੋਣ ਦੀ ਸੰਭਾਵਨਾ ਰਹਿੰਦੀ ਹੈ । ਸੂਰਜ ਦਾ ਚੰਦਰਮਾ ਦੇ ਘਰ ਸਮਾਣ ਦਾ ਭਾਵ ਹੈ, ਗੁਰੂ ਦੇ ਗਿਆਨ ਦੀ ਵਿਸ਼ਾਲ ਜੋਤਿ ਦਾ ਜਿਗਿਆਸੂ ਦੀ ਬੁੱਧੀ ਰੂਪ ਸੀਮਿਤ ਜੋਤਿ ਵਿਚ ਪ੍ਰਵੇਸ਼ ਹੋ ਜਾਣਾ, ਪਰ ਨਾਲ ਹੀ ਅਹੰਕਾਰ ਦੀ ਤਪਸ਼ ਦਾ ਵੀ ਅਭਾਵ ਹੋ ਜਾਣਾ ; ਅਰਥਾਤ ਅਜਿਹੇ ਅਹੰਕਾਰ-ਮੁਕਤ ਸੀਤਲ ਗਿਆਨ ਦੀ ਪ੍ਰਾਪਤੀ ਹੋ ਜਾਣਾ, ਜੋ ਸਭਨਾਂ ਨੂੰ ਸੀਤਲਤਾ ਪ੍ਰਦਾਨ ਕਰੇ ।

[ਵੇਖੋ ੧੬੩੪]

**ਸਸਿ (ਘਰਿ)**: ਸੀਤਲ ਹਿਰਦੇ ਵਿਚ । ੧੬੩੮

**ਸਤਿਗੁਰ ਮਿਲਹੁ ਆਪੇ ਪ੍ਰਭੁ ਤਾਰੇ ॥ ਸਸਿ ਘਰਿ ਸੂਰੁ ਦੀਪਕੁ ਗੈਣਾਰੇ ॥**
**ਦੇਖਿ ਅਦਿਸਟੁ ਰਹਹੁ ਲਿਵ ਲਾਗੀ ਸਭੁ ਤ੍ਰਿਭਵਣਿ ਬ੍ਰਹਮੁ ਸਬਾਇਆ ॥੩॥**

ਮਾਰੂ, ਮਹਲਾ ੧, ੨੧, ਸਫ਼ਾ ੧੦੪੧

**ਅਰਥ**: (ਹੇ ਭਾਈ !) ਸਤਿਗੁਰੂ ਨਾਲ ਮੇਲ ਕਰੋ, ਵਾਹਿਗੁਰੂ ਆਪ ਸੰਸਾਰ-ਸਮੁੰਦਰ ਤੋਂ ਪਾਰ ਲਾਵੇਗਾ । ਜਦੋਂ ਚੰਦ੍ਰਮਾ ਵਰਗੇ ਠੰਡੇ ਹਿਰਦੇ ਵਿਚ ਗਿਆਨ-ਪ੍ਰਕਾਸ਼ ਦਾ ਸੂਰਜ ਉਦੈ ਹੋਵੇਗਾ, ਤਾਂ ਉਸ ਨਾਲ ਚਿੱਤ-ਰੂਪੀ ਆਕਾਸ਼ ਪ੍ਰਕਾਸ਼ਮਾਨ ਹੋ ਜਾਵੇਗਾ (ਭਾਵ ਹਿਰਦੇ ਦੀ ਤਪਸ਼ ਅਤੇ ਚਿੱਤ ਦਾ ਅਗਿਆਨ ਦੂਰ ਹੋ ਜਾਵੇਗਾ) । ਅਦਿੱਖ ਵਾਹਿਗੁਰੂ ਨੂੰ (ਅੰਤਰ-ਮਨ ਦੀਆਂ ਅੱਖਾਂ ਨਾਲ) ਦੇਖ ਕੇ (ਉਸ ਵਿਚ) ਸੁਰਤਿ ਜੋੜੀ ਰਖੋ, ਫਿਰ ਜਲ, ਥਲ ਅਤੇ ਆਕਾਸ਼ ਵਿਚ ਹਰ ਪਾਸੇ ਵਾਹਿਗੁਰੂ ਵਿਆਪਕ ਨਜ਼ਰ ਆਵੇਗਾ ।

**ਗੈਣਾਰੇ**- ਚਿੱਤ ਰੂਪੀ ਆਕਾਸ਼ ਵਿਚ । **ਅਦਿਸਟੁ**- ਅਦ੍ਰਿਸ਼ਟ ।

[ਵੇਖੋ ੧੬੩੪]

**ਸਸੀ**: ਚੰਦਰਮਾ । ੧੬੩੯

**ਸੂਰੁ ਮੁਕਤਾ ਸਸੀ ਮੁਕਤਾ ਬ੍ਰਹਮ ਗਿਆਨੀ ਅਲਿਪਾਇ ॥**
**ਸੁਭਾਵਤ ਜੈਸੇ ਬੈਸੰਤਰ ਅਲਿਪਤ ਸਦਾ ਨਿਰਮਲਾਇ ॥੪॥**

ਮਾਰੂ, ਮਹਲਾ ੫, ੧੧, ਸਫ਼ਾ ੧੦੦੧

ਵੇਖੋ 'ਅਲਿਪਾਇ' ੩੧੬੨

[ਵੇਖੋ ੧੬੩੪]

**ਸਸੀਅ**: ਚੰਦ, ਚੰਦਰਮਾ ਜੋ ਸਮੁੰਦਰ-ਮੰਥਨ ਵੇਲੇ ਨਿਕਲੇ ਚੌਦਾਂ ਰਤਨਾਂ ਵਿਚੋਂ ਇਕ ਸੀ । ੧੬੪੦

**ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪਤਰ**
**ਸਿਖਰਿ ਸੁਨਾਗਰ ਨਦੀ ਚੇ ਨਾਥੰ ॥**

**ਕਰਮ ਕਰਿ ਖਾਰੁ ਮਫੀਟਸਿ ਰੀ ॥੪॥**

ਧਨਾ., ਤ੍ਰਿਲੋਚਨ, ੧, ਸਫ਼ਾ ੬੯੫

**ਅਰਥ:** (ਸਮੁੰਦਰ ਸਾਰੀਆਂ ਨਦੀਆਂ ਦਾ ਨਾਥ ਹੈ । ਇਸ ਵਿਚੋਂ ੧੪ ਰਤਨ ਨਿਕਲੇ ਹਨ)-

ਅੰਮ੍ਰਿਤ, ਚੰਦ, ਕਾਮਧੇਨ (ਗਊ), ਲੱਛਮੀ, ਕਲਪ-ਬ੍ਰਿਛ, ਸਿਖਰਿ (ਘੋੜਾ), ਸੁਨਾਗਰ (ਧਨੰਤਰ ਵੈਦ) ਆਦਿ ਨਿਕਲੇ, ਪਰ ਪੂਰਬਲੇ ਕਰਮਾਂ ਕਰ ਕੇ ਉਸ ਦਾ ਖਾਰਾਪਨ ਨਹੀਂ ਹਟਿਆ ।

**ਭਾਵ:** ਹਰੇਕ ਨੂੰ ਕਰਮ ਫਲ ਭੋਗਣੇ ਪੈਂਦੇ ਹਨ ।

**ਧੇਨ-** ਇੱਛਾਪੂਰਕ ਗਊ (ਕਾਮਧੇਨ) । **ਕਲਪਤਰ-** ਕਲਪ ਬ੍ਰਿਛ । **ਸਿਖਰਿ-** ਸਤਮੂੰਹਾਂ ਘੋੜਾ । **ਸੁਨਾਗਰ-** ਧਨਵੰਤਰ ਵੈਦ । **ਨਦੀ ਚੇ ਨਾਥੰ-** ਨਦੀਆਂ ਦਾ ਨਾਥ, ਸਮੁੰਦਰ । **ਖਾਰੁ-** ਖਾਰਾਪਨ । **ਮਫੀਟਸਿ-** ਨਾ ਮਿਟਿਆ ।

**ਨੋਟ:** ਸਮੁੰਦਰ ਨੂੰ ਸਰਾਪ ਦੀ ਪੌਰਾਣਿਕ ਕਥਾ ਵਿਚ ਦੱਸਿਆ ਗਿਆ ਹੈ ਕਿ ਅਗਸਤ ਮੁਨੀ ਦੇ ਭੋਜ ਵਿਚ ਸਮੁੰਦਰ ਨਾ ਗਿਆ । ਗੁੱਸਾ ਖਾ ਕੇ ਉਸ ਮੁਨੀ ਨੇ ਸਾਰਾ ਸਮੁੰਦਰ ਪੀ ਲਿਆ । ਹੁਣ ਦਾ ਸਮੁੰਦਰ ਅਗਸਤ ਮੁਨੀ ਦਾ ਪੇਸ਼ਾਬ ਮੰਨ ਕੇ ਖਾਰਾਪਨ ਸਿੱਧ ਕਰਦੇ ਹਨ ।

## ਸਸੀਅਰ: ਚੰਦ । ੧੬੪੧

**ਨਖਿਅਤ੍ਰ ਸਸੀਅਰ ਸੂਰ ਧਿਆਵਹਿ ਬਸੁਧ ਗਗਨਾ ਗਾਵਏ ॥**
**ਸਗਲ ਖਾਣੀ ਸਗਲ ਬਾਣੀ ਸਦਾ ਸਦਾ ਧਿਆਵਏ ॥.....੩॥**

ਆਸਾ (ਛੰਤ), ਮਹਲਾ ੫, ੫, ਸਫ਼ਾ ੪੫੬

**ਅਰਥ:** (ਵਾਹਿਗੁਰੂ ਨੂੰ) ਤਾਰੇ, ਚੰਦ ਅਤੇ ਸੂਰਜ ਧਿਆ ਰਹੇ ਹਨ । ਧਰਤੀ ਅਤੇ ਆਕਾਸ਼ ਗਾ ਰਹੇ ਹਨ । ਸਾਰੀਆਂ ਖਾਣੀਆਂ, ਸਾਰੀਆਂ ਬੋਲੀਆਂ ਵਿਚ ਸਦਾ ਸਦਾ (ਉਸੇ ਨੂੰ) ਧਿਆਂਦੇ ਰਹਿੰਦੇ ਹਨ ।

**ਨਖਿਅਤ੍ਰ-** ਨਛੱਤਰ । **ਬਸੁਧ-** ਧਰਤ । **ਗਗਨਾ-** ਆਕਾਸ਼ । **ਬਾਣੀ-** ਬਾਣੀਆਂ, ਬੋਲੀਆਂ ।

[ਸੰਸ. शशधर (ਸ਼ਸ਼ਧਰ) : ਚੰਦ੍ਰਮਾ ।]

## ਸਸੀਅਰੁ: ਚੰਦ । ੧੬੪੨

**ਸਸੀਅਰੁ ਗਗਨਿ ਜੋਤਿ ਤਿਹੁ ਲੋਈ ॥**
**ਕਰਿ ਕਰਿ ਵੇਖੈ ਕਰਤਾ ਸੋਈ ॥...੧੯॥**

ਬਿਲਾ. (ਥਿਤਿ), ਮਹਲਾ ੧, ੧, ਸਫ਼ਾ ੮੪੦

**ਅਰਥ:** ਚੰਦ ਆਕਾਸ਼ ਵਿਚ ਹੁੰਦਾ ਹੈ, ਉਸ ਦੀ ਚਾਂਦਨੀ ਤਿੰਨਾਂ ਲੋਕਾਂ ਵਿਚ (ਖਿੱਲਰੀ ਹੁੰਦੀ ਹੈ) । (ਇਸੇ ਤਰ੍ਹਾਂ) ਕਰਤਾ-ਪੁਰਖ (ਸ੍ਰਿਸ਼ਟੀ) ਬਣਾ ਕੇ (ਨਿਰਲੇਪ ਰਹਿੰਦਿਆਂ ਆਪ ਸਭ ਨੂੰ) ਵੇਖਦਾ (ਸੰਭਾਲਦਾ) ਹੈ ।

**ਗਗਨਿ-** ਆਕਾਸ਼ । **ਤਿਹੁ-** ਤਿੰਨਾਂ । **ਲੋਈ-** ਲੋਕਾਂ ਵਿਚ ।

[ਵੇਖੋ ੧੬੩੪]

## ਸਸੁ: ਪਤੀ ਜਾਂ ਪਤਨੀ ਦੀ ਮਾਂ ; ੧੬੪੩
ਭਾਵ ਸੱਸ, ਅਵਿਦਿਆ ।

**ਮ: ੫॥**

**ਸਸੁ ਵਿਰਾਇਣਿ ਨਾਨਕ ਜੀਉ ਸਸੁਰਾ ਵਾਦੀ ਜੇਠੋ ਪਉ ਪਉ ਲੂਹੈ ॥**
**ਹਭੇ ਭਸੁ ਪੁਣੇਦੇ ਵਤਨੁ ਜਾ ਮੈ ਸਜਣੁ ਤੂ ਹੈ ॥੨॥**

ਰਾਮ. (ਵਾਰ), ਮਹਲਾ ੫, ਪਉੜੀ ੧੩, ਸਫ਼ਾ ੯੬੩

**ਅਰਥ:** (ਅਵਿਦਿਆ ਰੂਪੀ) ਸੱਸ ਵੈਰਨ ਹੈ, (ਸਰੀਰਿਕ ਮੋਹ ਰੂਪੀ) ਸੌਹਰਾ ਝਗੜਾਲੂ ਹੈ ਅਤੇ ਜੇਠ ਮੁੜ-ਮੁੜ ਸਾੜਦਾ (ਦੁਖ ਦਿੰਦਾ) ਹੈ । ਪਰ ਜਦ ਦਾ ਤੂੰ ਮੇਰਾ ਸੱਜਣ ਹੋ ਗਿਆ ਹੈਂ, ਸਾਰੇ ਸਵਾਹ ਛਾਣਦੇ ਫਿਰਨ (ਮੈਨੂੰ ਇਨ੍ਹਾਂ ਦੀ ਪਰਵਾਹ ਨਹੀਂ ) ।

**ਵਿਰਾਇਣਿ-** ਵੈਰਨ । **ਵਾਦੀ-** ਝਗੜਾਲੂ । **ਜੇਠੋ-** ਧਰਮਰਾਜ । **ਪਉ ਪਉ-** ਮੁੜ-ਮੁੜ । **ਲੂਹੈ-** ਸਾੜਦਾ ਹੈ । **ਹਭੇ-** ਸਾਰੇ । **ਭਸੁ ਪੁਣੇਦੇ ਵਤਨੁ-** ਸਵਾਹ ਛਾਣਦੇ ਫਿਰਦੇ ਹਨ । **ਸਸੁਰਾ-** ਸਰੀਰ ਦਾ ਮੋਹ । ਕਈ ਸਿਆਣਿਆਂ ਨੇ ਇਸ ਦਾ ਅਰਥ 'ਅਗਿਆਨ' ਵੀ ਕੀਤਾ ਹੈ ।

[ਸੰਸ. श्वश्रूः (ਸ੍ਵਸ੍ਰੂ:) श्वशुर+ऊङ् : ਸੱਸ, ਪਤੀ ਜਾਂ ਪਤਨੀ ਦੀ ਮਾਂ ।
ਪ੍ਰਾ. सासू (ਸਾਸੂ) : ਸੱਸ, ਪਤੀ ਜਾਂ ਪਤਨੀ ਦੀ ਮਾਤਾ ।}

**ਨੋਟ:** ਗੁਰਬਾਣੀ ਵਿਚ 'ਸਾਸ' ਅਤੇ 'ਸਾਸੁ' ਦੋਵੇਂ ਹੀ ਸ਼ਬਦ ਸਵਾਸ ਅਤੇ ਸੱਸ ਦੋਹਾਂ ਅਰਥਾਂ ਲਈ ਵਰਤੇ ਗਏ ਹਨ, ਪਰ ਪਾਠਕ-ਜਨ ਪੰਕਤੀ ਦੀ ਸਮੁਚੀ ਸ਼ਬਦਾਵਲੀ ਦੇ ਭਾਵ ਨੂੰ ਦੇਖ ਕੇ ਆਸਾਨੀ ਨਾਲ ਨਿਰਣਾ ਕਰ ਸਕਦੇ ਹਨ ਕਿ ਕਿਥੇ ਇਹ ਸ਼ਬਦ ਕਿਹੜੇ ਅਰਥ ਵਿਚ ਵਰਤੇ ਗਏ ਹਨ ? ਕਿਤੇ ਵੀ ਸਥਿਤੀ ਅਸਪਸ਼ਟ ਨਹੀਂ ਹੈ ।

## ਸਸੁਰ: ਸੌਹਰਾ । ੧੬੪੪

**ਸਾਸੁ ਕੀ ਦੁਖੀ ਸਸੁਰ ਕੀ ਪਿਆਰੀ ਜੇਠ ਕੇ ਨਾਮਿ ਡਰਉ ਰੇ ॥**
**ਸਖੀ ਸਹੇਲੀ ਨਨਦ ਗਹੇਲੀ ਦੇਵਰ ਕੈ ਬਿਰਹਿ ਜਰਉ ਰੇ ॥੧॥**

ਆਸਾ, ਕਬੀਰ, ੨੫, ਸਫ਼ਾ ੪੮੨

**ਅਰਥ:** (ਅਵਿਦਿਆ ਰੂਪੀ) ਸੱਸ ਤੋਂ ਦੁਖਿਤ, (ਸਰੀਰ ਰੂਪ) ਸੌਹਰੇ ਦੀ ਪਿਆਰੀ, (ਯਮਰਾਜ ਰੂਪ) ਜੇਠ ਦੇ ਨਾਮ ਤੋਂ ਹੀ ਡਰਦੀ ਹਾਂ । ਹੇ ਸਖੀਓ ਸਹੇਲੀਓ ! (ਇੰਦ੍ਰੀਆਂ ਰੂਪੀ) ਨਿਨਾਣਾ ਨੇ ਮੈਨੂੰ (ਅਸੀਮ ਖ਼ਾਹਿਸ਼ਾਂ ਵਿਚ ਉਲਝਾ ਕੇ) ਬਉਰਿਆਂ ਕਰ ਦਿੱਤਾ ਹੈ । (ਵਿਵੇਕ ਰੂਪ) ਦੇਵਰ ਦੇ ਵਿਯੋਗ ਵਿਚ ਸੜ ਰਹੀ ਹਾਂ ।

**ਸਾਸੁ-** ਅਵਿਦਿਆ, ਜਿਸ ਕਾਰਨ ਜੀਵ ਦੁਖੀ ਰਹਿੰਦਾ ਹੈ । **ਸਸੁਰ-** ਸਰੀਰ, ਜੋ ਆਤਮਾ ਨੂੰ ਬਹੁਤ ਪਿਅਰਦਾ ਹੈ ਅਤੇ ਉਸ ਤੋਂ ਜੁਦਾ ਨਹੀਂ ਹੋਣਾ ਚਾਹੁੰਦਾ । **ਜੇਠ-** ਧਰਮਰਾਜ, ਜਿਸ ਤੋਂ ਜੀਵ ਡਰਦਾ ਹੈ । **ਨਨਦ-** ਇੰਦ੍ਰੀਆਂ ਰੂਪ ਨਿਨਾਣਾਂ । **ਦੇਵਰ-** ਵਿਵੇਕ । **ਜਰਉ-** ਸੜ ਰਹੀ ਹਾਂ ।

[ਸੰਸ. श्वशुरः (ਸ੍ਵਸੁਰ:) : ਸਹੁਰਾ, ਪਤੀ ਜਾਂ ਪਤਨੀ ਦਾ ਪਿਤਾ ।
ਪ੍ਰਾ. ससुर (ਸਸੁਰ) : ਸਹੁਰਾ, ਪਤੀ ਜਾਂ ਪਤਨੀ ਦਾ ਪਿਤਾ ।]

## ਸਸੁਰਾ: ਸੌਹਰਾ, ਸਰੀਰਕ ਮੋਹ । ੧੬੪੫

**ਮ: ੫ ॥**

**ਸਸੁ ਵਿਰਾਇਣਿ ਨਾਨਕ ਜੀਉ ਸਸੁਰਾ ਵਾਦੀ ਜੇਠੋ ਪਉ ਪਉ ਲੂਹੈ ॥**

**ਹਭੇ ਭਸੁ ਪੁਣੇਦੇ ਵਤਨੁ ਜਾ ਮੈ ਸਜਣੁ ਤੂਹੈ ॥੨॥**

ਰਾਮ. (ਵਾਰ), ਮਹਲਾ ੫, ਪਉੜੀ ੧੩, ਸਫ਼ਾ ੯੬੩

ਵੇਖੋ '**ਸਸੁ**' III-੧੬੪੩

[ਵੇਖੋ ੧੬੪੪]

**ਸਸੁਰੈ**: ਸਸੁਰਾਲ, ਸੌਹਰੇ ਘਰ, ਪਰਲੋਕ ਵਿਚ । ੧੬੪੬

**ਸਸੁਰੈ ਪੇਈਐ ਤਿਸੁ ਕੰਤੁ ਕੀ ਵਡਾ ਜਿਸੁ ਪਰਵਾਰੁ ॥**

**ਊਚਾ ਅਗਮ ਅਗਾਧਿ ਬੋਧ ਕਿਛੁ ਅੰਤੁ ਨ ਪਾਰਾਵਾਰੁ ॥...੨॥**

ਮਾਝ, ਮਹਲਾ ੫, ੧, ਸਫ਼ਾ ੧੩੭

**ਅਰਥ**: ਲੋਕ-ਪਰਲੋਕ ਵਿਚ ਉਸ ਕੰਤ ਦੀ ਹਾਂ, ਜਿਸ ਦੀ (ਇਕ ਮੈਂ ਹੀ ਨਹੀਂ, ਸਾਰੀ ਸ੍ਰਿਸ਼ਟੀ ਹੀ) ਵੱਡਾ ਪਰਿਵਾਰ ਹੈ । ਉਹ ਉੱਚਾ, ਅਪਹੁੰਚ, ਸਮਝੋਂ ਡੂੰਘਾ ਅਤੇ ਅਨੰਤ ਹੈ, ਉਸ ਦਾ ਪਾਰਾਵਾਰ ਨਹੀਂ ।

**ਪੇਈਐ**- ਪੇਕੇ ਘਰ, ਇਸ ਲੋਕ ਵਿਚ । **ਅਗਾਧਿ ਬੋਧ**- ਸਮਝ ਵਿਚ ਡੂੰਘਾ ।

[ਵੇਖੋ ੧੬੪੪]

**ਸਸੁੜਿ**: ਸੱਸ ਨੂੰ । ੧੬੪੭

**ਉਤੰਗੀ ਪੈਓਹਰੀ ਗਹਿਰੀ ਗੰਭੀਰੀ ॥**

**ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ ॥**

ਸਲੋਕ (ਵਧੀਕ), ਮਹਲਾ ੧, ੧, ਸਫ਼ਾ ੧੪੧੦

ਵੇਖੋ '**ਉਤੰਗੀ**' ੧੯੧

[ਵੇਖੋ ੧੬੪੩]

**ਸਸੁੜੀਆਹ**: ਸੱਸਾਂ । ੧੬੪੮

**ਨਾ ਭੈਣਾ ਭਰਜਾਈਆ ਨਾ ਸੇ ਸਸੁੜੀਆਹ ॥**

**ਸਚਾ ਸਾਕੁ ਨ ਤੁਟਈ ਗੁਰ ਮੇਲੇ ਸਹੀਆਹ ॥੧॥**

ਮਾਰੂ, ਮਹਲਾ ੧, ੧੦, ਸਫ਼ਾ ੧੦੧੫

**ਅਰਥ**: ਨਾ ਭੈਣਾਂ ਦਾ, ਨਾ ਭਰਜਾਈਆਂ ਦਾ ਅਤੇ ਨਾ ਹੀ ਸੱਸਾਂ ਦਾ (ਸਾਕ ਸੱਚਾ ਹੈ) । ਸੱਚਾ ਸਾਕ (ਉਨ੍ਹਾਂ) ਸਤਸੰਗੀਆਂ ਦਾ ਹੈ, (ਜਿਨ੍ਹਾਂ ਨਾਲ ਗੁਰੂ) ਮਿਲਾਂਦਾ ਹੈ, (ਇਹ ਸਾਕ ਪਰਲੋਕ ਗਿਆਂ ਵੀ) ਨਹੀਂ ਟੁੱਟਦਾ ।

**ਸਾਕੁ**- ਰਿਸ਼ਤਾ । **ਨ ਤੁਟਈ**- ਟੁੱਟਦਾ ਨਹੀਂ । **ਸਹੀਆਹ**- ਸਹੇਲੀਆਂ, ਸਤਿਸੰਗੀ ਸੱਜਣ ।

[ਵੇਖੋ ੧੬੪੩]

**ਸਸੂ**: ਪਤੀ ਜਾਂ ਪਤਨੀ ਦੀ ਮਾਂ, ੧੬੪੯

ਸੱਸ, ਅਵਿਦਿਆ ।

**ਸਲੋਕੁ ਮ: ੧॥......**

**ਦੇਵਰ ਜੇਠ ਮੁਏ ਦੁਖਿ ਸਸੂ ਕਾ ਡਰੁ ਕਿਸੁ ॥**

**ਜੇ ਪਿਰ ਭਾਵੈ ਨਾਨਕਾ ਕਰਮ ਮਣੀ ਸਭੁ ਸਚੁ ॥੧॥**

ਸੋਰਠਿ (ਵਾਰ), ਮਹਲਾ ੪, ਪਉੜੀ ੧, ਸਫ਼ਾ ੬੪੭

**ਅਰਥ**: ਜਦੋਂ ਦੁਖ ਦੇਣ ਵਾਲੇ (ਕਾਮ, ਕ੍ਰੋਧ) ਦੇਵਰ, ਜੇਠ ਮਰ ਗਏ ਹਨ ਤਾਂ ਮਾਇਆ ਰੂਪ ਸੱਸ ਦਾ ਡਰ ਕਿਸ ਨੂੰ ? (ਹੁਣ) ਜੇ ਪ੍ਰੀਤਮ ਨੂੰ ਚੰਗੀ ਲਗ ਜਾਵੇ ਤੇ ਚੰਗੇ ਭਾਗ ਮਣੀ ਵਾਂਗ (ਮੱਥੇ ਉਪਰ ਚਮਕ ਪੈਣ) ਤਾਂ ਸਭ ਸੱਚ (ਨਜ਼ਰੀਂ ਆ ਜਾਵੇ) ।

**ਕਰਮ**- ਭਾਗ ।

[ਵੇਖੋ ੧੬੪੩]

**ਸਸੈ**: ਸਹੇ ਨੇ । ੧੬੫੦

**ਬੰਸ ਕੋ ਪੂਤੁ ਬੀਆਹਨ ਚਲਿਆ ਸੁਇਨੇ ਮੰਡਪ ਛਾਏ ॥**

**ਰੂਪ ਕੰਨਿਆ ਸੁੰਦਰਿ ਬੇਧੀ ਸਸੈ ਸਿੰਘ ਗੁਨ ਗਾਏ ॥੩॥**

ਆਸਾ, ਕਬੀਰ, ੬, ਸਫ਼ਾ ੪੭੭

**ਅਰਥ**: ਬਾਂਝ (ਮਾਇਆ) ਦਾ ਪੁੱਤਰ (ਮਨ) ਵਿਆਹ ਕਰਨ ਚਲਿਆ, ਵਿਆਹ ਲਈ ਸੁਨਹਿਰੀ ਸ਼ਾਮਿਆਨੇ ਲਗਾਏ ਗਏ । ਰੂਪਵਤੀ ਸੋਹਣੀ ਕੁੜੀ (ਭਾਵ ਪਵਿੱਤਰ ਬਿਰਤੀ) ਨਾਲ ਸ਼ਾਦੀ ਕਰ ਲਈ । ਸ਼ੇਰ ਅਤੇ ਸਹੇ ਨੇ ਵਧਾਈਆਂ ਗਾਈਆਂ ।

**ਭਾਵ** (ਡਾ. ਬਲਬੀਰ ਸਿੰਘ ਅਨੁਸਾਰ): ਮਾਇਆ ਆਪਣੇ ਆਪ ਕੁਝ ਉਤਪੰਨ ਨਹੀਂ ਕਰ ਸਕਦੀ, ਇਸ ਲਈ ਬਾਂਝ ਹੈ । ਮਾਇਆ ਦਾ ਪੁੱਤਰ ਮਨ ਵਿਆਹ ਕਰਨ ਤੁਰਿਆ । ਨਿਰਮਲ ਵਾਤਾਵਰਣ ਵਿਚ ਉਸ ਨੇ ਪਵਿੱਤਰ ਬਿਰਤੀ ਨਾਲ ਵਿਆਹ ਕਰ ਲਿਆ ਹੈ ; ਭਾਵ ਸ਼ੁੱਧ ਬਿਰਤੀ ਧਾਰਨ ਕਰ ਲਈ ।

**ਬੰਸ**- ਬਾਂਝ, ਮਾਇਆ । **ਬੀਆਹਨ**- ਵਿਆਹਣ ਲਈ । **ਸੁਇਨੇ ਮੰਡਪ**- ਸੁਨਹਿਰੀ ਸ਼ਾਮਿਆਨੇ ; ਭਾਵ ਪਰਮ ਪਵਿੱਤਰਤਾ ਦੇ ਮੰਡਪ ਵਿਚ ਮਨ ਦਾ ਆਤਮ ਵਿਸ਼ੈਣੀ ਬੁੱਧੀ ਨਾਲ ਵਿਆਹ ਹੋਇਆ । **ਰੂਪ ਕੰਨਿਆ**- ਕੁਆਰੀ ; ਭਾਵ ਬਿਕਾਰ ਰਹਿਤ ਬਿਰਤੀ, ਸੁੰਦਰ ਬਿਰਤੀ । **ਬੇਧੀ**- ਵੇਦੀ ਦਾ ਰੂਪਾਂਤਰ ਹੈ, ਵਿਆਹੀ । 'ਬੇਧੀ' ਦਾ ਅੱਖਰੀ ਅਰਥ 'ਵਿੰਨ੍ਹੀ' ਵੀ ਸਾਰਥਕ ਹੈ, ਕਿਉਂਕਿ ਵਿਆਹ ਲਈ ਪੁਰਾਤਨ ਰਿਵਾਜ ਮੂਜਬ ਲਾੜਾ ਨੇਜੇ ਨਾਲ ਕਿੱਲੀ ਨੂੰ ਵਿੰਨ੍ਹਦਾ ਸੀ । ਕਿੱਲੀ ਵਿੰਨ੍ਹ ਲਈ, ਵਿਆਹ ਦਾ ਹੱਕਦਾਰ ਹੋ ਗਿਆ । **ਸਸੈ ਸਿੰਘ ਗੁਨ ਗਾਏ**- ਸਹਿਆ ਡਰਪੋਕਤਾ ਦੀ ਮਿਸਾਲ ਹੈ ; ਭਾਵ ਵਿਕਾਰਾਂ ਕਾਰਨ ਕਮਜ਼ੋਰ ਮਨ । ਸ਼ੇਰ ਅਹੰਕਾਰ ਦਾ ਵਾਚਕ ਹੈ । ਡਰਪੋਕਤਾ ਅਤੇ ਅਹੰਕਾਰ ਮਨ ਦੀਆਂ ਇਹ ਦੋਵੇਂ ਖ਼ਸਲਤਾਂ ਵਾਹਿਗੁਰੂ ਦੇ ਗੁਣ ਗਾਣ ਵਿਚ ਰਲ ਕੇ ਬੈਠੀਆਂ ਹਨ ; ਭਾਵ ਨਾ ਡਰਪੋਕਤਾ ਰਹੀ ਹੈ ਨਾ ਹੀ ਅਹੰਕਾਰ, ਸਮਦ੍ਰਿਸ਼ਟੀ ਦਾ ਪ੍ਰਭਾਵ ਛਾ ਗਿਆ ਹੈ । ਕੁਝ ਵਿਦਵਾਨਾਂ ਨੇ ਸਿੰਘ ਦੇ ਅਰਥ ਅਕਾਲ-ਪੁਰਖ ਕਰ ਕੇ ਪੰਕਤੀ ਦੇ ਅਰਥ ਕੀਤੇ ਹਨ- "ਕਮਜ਼ੋਰ ਜਿਹੇ ਮਨ ਨੇ ਅਕਾਲ-ਪੁਰਖ ਦੀ ਸਿਫ਼ਤ ਕੀਤੀ ।"

ਇਸ ਸ਼ਬਦ ਵਿਚ ਮਨ ਦੀ ਪਹਿਲੀ ਅਤੇ ਪ੍ਰਬੁੱਧ ਹੋਣ ਤੋਂ ਮਗਰੋਂ ਦੀ ਹਾਲਤ ਸੰਕੇਤਕ ਕਹੀ ਹੈ-

੧. ਮਨ ਪਹਿਲੇ ਹਾਥੀ ਵਰਗਾ ਅਭਿਮਾਨੀ ਸੀ, ਹੁਣ ਰੱਬ ਨਾਲ ਇਕਸੁਰ ਹੋਇਆ ਰਬਾਬੀ ਹੈ ।

੨. ਮਨ ਪਹਿਲੇ, ਪਰਾਈ ਮੁਸ਼ੱਕਤ ਕਰਦਾ ਬੈਲ ਸੀ, ਹੁਣ ਸਵਾਸਾਂ ਨਾਲ ਹਰਿ ਸਿਮਰਨ ਦੁਆਰਾ ਤਾਲ ਪੂਰਕ ਤਬਲਚੀ ਹੈ ।

੩. ਮਨ ਪਹਿਲੇ ਪੇਟ ਭਰਨ ਦੇ ਆਹਰ ਵਿਚ ਕਾਂ ਵਾਂਙੂ ਬ੍ਰਿਥਾ ਵਿਰਲਾਪ ਕਰਦਾ ਸੀ, ਹੁਣ ਟਿਕ ਕੇ ਕੈਂਸੀਆਂ ਵਜਾ ਰਿਹਾ ਹੈ ।

੪. ਪਹਿਲੇ ਮਨ ਗਧੇ ਵਾਂਙ ਮੂਰਖ ਅਤੇ ਬੇਸ਼ਰਮ ਸੀ । ਹੁਣ ਪਾਰਲੌਕਿਕ ਹਯਾ ਦਾ ਚੋਲਾ ਪਹਿਨ ਲਿਆ ਸੂ । ਹੱਸਦਾ ਹੀਂਗਦਾ ਨਹੀਂ । ਸਮਾਂ ਵਿਅਰਥ ਨਹੀਂ ਗੁਆ ਰਿਹਾ, ਇਕ ਨਾਚ ਨਚ ਰਿਹਾ ਹੈ ।

੫. ਪਹਿਲੇ ਮਨ ਸਾਹਨ ਵਾਂਙ ਅਮੋੜ ਸੀ, ਹੁਣ ਉਹ ਦਿਲੀ-ਲਗਨ ਨਾਲ ਸਰੀਰ ਤੋਂ ਭਗਤੀ ਕਰਾ ਰਿਹਾ ਹੈ ।

੬. ਮਨ ਦੇ ਬਦਲੇ ਹੋਏ ਸੁਭਾਅ ਨੂੰ ਸਾਈਂ ਦੇ ਅਸਚਰਜਮਈ ਕੌਤਕਾਂ ਦੀ ਸਮਝ ਪੈਣੀ ਸ਼ੁਰੂ ਹੋ ਜਾਂਦੀ ਹੈ । ਵਾਹਿਗੁਰੂ ਨੇ ਕਿਵੇਂ ਕੱਕਰ ਦੇ ਵੜੇ ਪਕਾਏ, ਭਾਵ ਕਿਵੇਂ ਅਨਹੋਣੀਆਂ ਗੱਲਾਂ ਕਰਦਾ ਹੈ, ਇਹ ਮਨ ਹੁਣ ਵਿਰਲਾ ਬੂਝਣਹਾਰ ਬਣ ਕੇ ਸੂਝ-ਸਵਾਦ ਚੱਖ ਲੈਂਦਾ ਹੈ ।

੭. ਪਹਿਲੇ ਮਨ ਅਹੰਕਾਰੀ ਹੋਇਆ ਲੋਕਾਂ ਨੂੰ ਦੁਖਾਂਦਾ ਸੀ । ਹੁਣ ਆਪਣੇ ਸ਼ੁੱਧ-ਸਰੂਪ ਵਿਚ ਪਲਟ ਕੇ, ਆਪਣੇ ਹੀ ਅੰਦਰ ਟਿਕ ਕੇ, ਪਾਨਾਂ ਦੇ ਬੀੜੇ ਲਗਾਂਦਾ ਹੈ ।

ਘੀਸ ਜੋ ਮਨ ਦੀ ਪਹਿਲੇ ਤਰਕ-ਬੁੱਧੀ ਸੀ, ਹੁਣ ਸਾਰਿਆਂ ਨੂੰ ਵਾਹਿਗੁਰੂ ਦੀ ਅੰਸ਼ ਪ੍ਰਤੀਤ ਕਰਦੀ ਹੈ, ਸਭ ਨੂੰ ਆਦਰ ਦੇਣ ਵਾਲੀ ਹੋ ਗਈ ਹੈ, ਸਭ ਨੂੰ ਪਾਨਾਂ ਦੇ ਗਲਉਰੇ ਪੇਸ਼ ਕਰਦੀ ਹੈ । ਪਹਿਲੇ ਇੰਦ੍ਰੀਆਂ ਵਿਸ਼ਿਆਂ ਵਲ ਧਾਂਦੀਆਂ ਸਨ, ਹੁਣ ਆਪੋ-ਆਪਣੇ ਥਾਂ ਬੈਠ ਕੇ ਵਾਹਿਗੁਰੂ ਦੇ ਮੇਲ ਦੇ ਮੰਗਲਮਈ ਗੀਤ ਗਾ ਰਹੀਆਂ ਹਨ ।

ਮਨ ਦਾ ਹੇਠਲਾ ਪਰਤ ਜੋ ਕਛੂਏ ਵਾਂਗ ਲੁਕਿਆ ਹੁੰਦਾ ਹੈ, ਆਪਣੇ ਸੰਚਿਤ ਸੰਸਕਾਰਾਂ ਦੀ ਪ੍ਰੇਰਨਾ ਦੁਆਰਾ ਚੇਸ਼ਟਾ ਕਰਦਾ ਸੀ, ਹੁਣ ਉਹ ਵੀ ਨਿਰਮਲ ਹੋ ਗਿਆ ਅਤੇ ਪ੍ਰਗਟ ਰੂਪ ਵਿਚ ਸ਼ੁਭ ਭਾਵਨੀ ਦਾ ਸੰਖ ਵਜਾ ਰਿਹਾ ਹੈ ।

੮. ਬਾਂਝ ਦਾ ਪੁੱਤਰ ਵਿਆਹ ਕਰਨ ਚੱਲਿਆ, ਵਿਆਹ ਲਈ ਸੁਨਹਿਰੀ ਸ਼ਾਮਿਆਨੇ ਲਾਏ ਗਏ । ਰੂਪਵਤੀ ਸੋਹਣੀ ਕੁੜੀ ਨਾਲ ਸ਼ਾਦੀ ਕਰ ਲਈ । ਸ਼ੇਰ ਅਤੇ ਸਹੇ ਨੇ ਵਧਾਈਆਂ ਗਾਈਆਂ ।

੯. ਵਿਵੇਕ ਬੁੱਧੀ ਜੋ ਪਹਿਲੇ ਕੀੜੀ ਸਮਾਨ ਅਬਲ ਸੀ, ਹੁਣ ਇਤਨੀ ਪ੍ਰਬਲ ਹੋ ਗਈ ਹੈ ਕਿ ਉਸ ਨੇ ਅਹੰਕਾਰ ਰੂਪ ਪਰਬਤ ਦਾ ਅਭਾਵ ਕਰ ਦਿੱਤਾ ਹੈ ।

ਕਛੂਆ, ਮਨ ਦਾ ਹੇਠਲਾ ਪਰਤ ਕਹਿੰਦਾ ਹੈ, ਮੈਨੂੰ ਵੀ ਨਾਮ ਰੂਪੀ ਅੰਗਾਰਾਂ ਦੀ ਲੋੜ ਹੈ, ਕਦੇ-ਕਦੇ ਪੁਰਾਣੇ ਮਾੜੇ ਸੰਸਕਾਰ ਜੋ ਸਿਰ ਕਢ ਬੈਠਦੇ ਹਨ, ਉਨ੍ਹਾਂ ਨੂੰ ਇਹ ਨਾਮ-ਅੰਗਾਰੇ ਦਗਧ ਕਰ ਦੇਣਗੇ ।

[ਸੰਸ. ਸ਼ਸ਼: (ਸ਼ਸ਼:) शश्+अच् : ਖ਼ਰਗੋਸ਼ ।
ਪ੍ਰਾ. ਸਸ (ਸਸ) : ਖ਼ਰਗੋਸ਼ ।]

**ਸਹੰਸ:** ਹਜ਼ਾਰ, ਹਜ਼ਾਰਾਂ । ੧੬੫੧

**ਕੰਠੇ ਮਾਲਾ ਜਿਹਵਾ ਰਾਮੁ ॥ ਸਹੰਸ ਨਾਮੁ ਲੈ ਲੈ ਕਰਉ ਸਲਾਮੁ ॥੩॥**

ਆਸਾ, ਕਬੀਰ, ੧੩, ਸਫ਼ਾ ੪੭੮

**ਅਰਥ:** ਜੀਭ ਨਾਲ (ਸਰਬ-ਵਿਆਪਕ ਵਾਹਿਗੁਰੂ ਦਾ) ਨਾਮ ਜਪਣਾ ਹੀ ਮੇਰੇ ਗਲ ਦੀ ਮਾਲਾ ਹੈ । ਉਸ (ਵਾਹਿਗੁਰੂ) ਦੇ ਹਜ਼ਾਰਾਂ ਨਾਮ (ਨਿਰਸੰਕੋਚ) ਜਪਦਿਆਂ, ਮੈਂ (ਕਰਤਾ-ਪੁਰਖ ਨੂੰ) ਪ੍ਰਣਾਮ ਕਰਦਾ ਹਾਂ ।

**ਨੋਟ** (ਡਾ. ਬਲਬੀਰ ਸਿੰਘ ਅਨੁਸਾਰ) : ਇਸ ਸ਼ਬਦ ਦਾ ਪੂਰਾ ਪਾਠ ਅਤੇ ਭਾਵ ਇਉਂ ਹੈ-

**੧. ਹਜ ਹਮਾਰੀ ਗੋਮਤੀ ਤੀਰ ॥ ਜਹਾ ਬਸਹਿ ਪੀਤੰਬਰ ਪੀਰ ॥੧॥**

**੨. ਵਾਹੁ ਵਾਹੁ ਕਿਆ ਖੂਬੁ ਗਾਵਤਾ ਹੈ ॥ ਹਰਿ ਕਾ ਨਾਮੁ ਮੇਰੈ ਮਨਿ ਭਾਵਤਾ ਹੈ ॥੧॥ਰਹਾਉ॥**

**੩. ਨਾਰਦ ਸਾਰਦ ਕਰਹਿ ਖਵਾਸੀ ॥ ਪਾਸਿ ਬੈਠੀ ਬੀਬੀ ਕਵਲਾ ਦਾਸੀ ॥੨॥**

**੪. ਕੰਠੇ ਮਾਲਾ ਜਿਹਵਾ ਰਾਮੁ ॥ ਸਹੰਸ ਨਾਮੁ ਲੈ ਲੈ ਕਰਉ ਸਲਾਮੁ ॥੩॥**

**੫. ਕਹਤ ਕਬੀਰੁ ਰਾਮ ਗੁਨ ਗਾਵਉ ॥ ਹਿੰਦੂ ਤੁਰਕ ਦੋਊ ਸਮਝਾਵਉ ॥੪॥੪॥੧੩॥**

੧. ਮੇਰਾ ਹੱਜ ਅਤੇ ਗੋਮਤੀ ਦਾ ਕੰਢਾ (ਭਾਵ ਤੀਰਥ) ਤਾਂ (ਇਹ ਮਨ ਹੀ ਹੈ), ਜਿਥੇ (ਉਹ) ਪਰਮਾਤਮਾ ਵਸ ਰਿਹਾ ਹੈ, ਜੋ (ਹਿੰਦੂਆਂ ਲਈ) ਪੀਤਾਂਬਰ ਅਤੇ ਮੁਸਲਮਾਨਾਂ ਲਈ ਪੈਗ਼ੰਬਰ ਹੈ ।

੨. ਜਿਥੇ ਹਰੀ ਕੀਰਤਨ ਹੁੰਦਾ ਹੈ, ਉਥੇ ਅੱਲਾਹ-ਰਾਮ ਆਪ ਆਉਂਦਾ ਹੈ ਅਤੇ ਖ਼ੁਸ਼ ਹੋ ਕੇ ਕਹਿੰਦਾ ਹੈ -

"ਵਾਹ ! ਵਾਹ !! ਕਿਆ ਸੋਹਣਾ ਗਾ ਰਿਹਾ ਹੈ !!!"

ਹਰੀ ਨੂੰ ਉਸ ਵੇਲੇ ਆਪਣਾ ਨਾਮ ਅਤੇ ਕੀਰਤਨ ਹੀ ਚੰਗਾ ਲਗਦਾ ਹੈ ।

੩. (ਜਿਥੇ ਭਗਵਾਨ ਆਪ ਸੁਣਨ ਆਉਂਦਾ ਹੈ) ਉਥੇ ਨਾਰਦ ਅਤੇ ਸਰਸ੍ਵਤੀ ਆ ਕੇ ਗਾਉਂਦੇ ਹਨ । ਹੋਰ ਦਾਸ ਆ ਸੇਵਾ ਵਿਚ ਹਾਜ਼ਰ ਹੁੰਦੇ ਹਨ । ਲੱਛਮੀ ਪਾਸ ਬੈਠ ਕੇ ਦਾਸ ਭਾਵ ਵਿਚ ਸੇਵਾ ਲਈ ਤਤਪਰ ਰਹਿੰਦੀ ਹੈ ।

੪. ਜੀਭ ਉਪਰ ਜੋ ਨਾਮ ਹੈ, ਇਹੋ ਮੇਰੇ ਗਲ ਦੀ ਮਾਲਾ ਹੈ । ਹਜ਼ਾਰ ਨਾਮ ਵਾਲਾ ਪ੍ਰਭੂ ਹੈ, ਮੈਂ ਸਭ ਨਾਮ ਲੈ ਲੈ ਕੇ ਨਮਸਕਾਰ ਕਰਦਾ ਹਾਂ । (ਮੈਨੂੰ ਕਿਸੇ ਇਕ ਨਾਮ ਨਾਲ ਹਠ ਨਹੀਂ) ।

੫. ਕਬੀਰ ਆਖਦਾ ਹੈ ਕਿ ਮੈਂ ਸੋਹਣੇ ਪਰਮਾਤਮਾ ਦੇ ਗੁਣ ਗਾਉਂਦਾ ਹਾਂ ਅਤੇ ਹਿੰਦੂ ਮੁਸਲਮਾਨ, ਦੋਹਾਂ ਨੂੰ ਨਾਮ ਜਪਣ ਦੀ ਹੀ ਸਲਾਹ ਦਿੰਦਾ ਹਾਂ ।

**ਗੋਮਤੀ ਤੀਰ-** ਗੋਮਤੀ ਦਾ ਕਿਨਾਰਾ । ਗੋਮਤੀ ਗੰਗਾ ਸੰਗਮ ਵਿਚ ਇਸ਼ਨਾਨ ਕਰਨ ਨਾਲ ਅਗਨੀਓਸ਼ਟਮ (ਸਵਰਗ ਦੀ ਪ੍ਰਾਪਤੀ ਲਈ ਕੀਤਾ ਜਾਣ ਵਾਲਾ ਇਕ ਯੱਗ) ਦਾ ਫਲ ਅਤੇ ਕੁਲਾਂ ਦਾ ਉਧਾਰ ਹੁੰਦਾ ਹੈ ਰਾਮ ਤੀਰਥ ਵਿਚ ਇਸ਼ਨਾਨ ਕਰ ਕੇ ਗੋਮਤੀ ਵਿਚ ਇਸ਼ਨਾਨ ਕਰਨ ਨਾਲ ਅਸ੍ਵਮੇਧ ਦਾ ਫਲ ਮਿਲਦਾ ਹੈ ਅਤੇ ਕੁਲ ਪਵਿੱਤਰ ਹੋ ਜਾਂਦਾ ਹੈ । ਗੋਮਤੀ ਵਿਚ ਸ਼ਤਸਾਹਸਤ੍ਰਕ (शतसाहस्त्रक) ਨਾਮਕ ਤੀਰਥ ਹੈ, ਇਸ ਵਿਚ ਸੰਯਤ (ਸੰਯਤ) ਭਾਵ ਨਾਲ ਇਸ਼ਨਾਨ ਕਰਨ ਨਾਲ ਸੌ ਗਊਆਂ ਦੇ ਦਾਨ ਦਾ ਫਲ ਪ੍ਰਾਪਤ ਹੁੰਦਾ ਹੈ ।

'ਵਿਸ਼੍ਵ ਕੋਸ਼' V-6 Page 584

ਗੁਰਬਾਣੀ ਵਿਚ ਵੀ ਸੌ ਗਊਆਂ ਦਾਨ ਦੇਣ ਦਾ ਇਉਂ ਵਰਣਨ ਹੈ-

**ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ**
**ਗੋਮਤੀ ਸਹਸ ਗਊ ਦਾਨੁ ਕੀਜੈ ॥**
**ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ**
**ਰਾਮ ਨਾਮ ਸਰਿ ਤਊ ਨ ਪੂਜੈ ॥੨॥**

ਰਾਮ., ਨਾਮਦੇਵ, ੪, ਸਫ਼ਾ ੯੭੩

**ਪੀਤੰਬਰ**- ਪੀਲੇ ਕੱਪੜਿਆਂ ਵਾਲਾ, ਕ੍ਰਿਸ਼ਨ, ਵਿਸ਼ਨੂੰ ਭਗਵਾਨ । **ਪੀਰ**- ਮੁਰਸ਼ਿਦ, (ਮੁਰਾਦ ਮੁਹੰਮਦ ਸਾਹਿਬ ਤੋਂ ਹੈ) । ਕਵਿਤਾ ਦੀ ਬਣਤਰ ਹਿਤ 'ਤੀਰ' ਨਾਲ 'ਪੀਰ' ਕਾਫ਼ੀਆ ਮਿਲਾ ਲਿਆ ਹੈ । ਉਂਞ ਉਨ੍ਹਾਂ ਦਾ ਦਰਜਾ ਪੈਗ਼ੰਬਰ ਦਾ ਹੈ ।

**ਨਾਰਦ**- ਨਾਰਦ, ਹਰੀ ਕੀਰਤਨ ਕਰਨ ਵਾਲਾ, ਵੀਣਾ ਦਾ ਪ੍ਰਬੀਨ ਵਾਜੰਤਰੀ ਦੇਵਤਾ ਹੈ ।

**ਸਾਰਦ**- ਵਿਦਿਆ ਦੀ ਦੇਵੀ । ਬੀਨ ਵਜਾਣ ਵਿਚ ਨਿਪੁੰਨ ਹੈ, ਇਕ ਵਾਰੀ ਨਾਰਦ ਮੁਨੀ ਨੇ ਭਗਵਾਨ ਨੂੰ ਪੁੱਛਿਆ, ਤੁਸੀਂ ਕਦੇ-ਕਦੇ ਬੈਕੁੰਠ ਵਿਚ ਨਹੀਂ ਹੁੰਦੇ । ਉੱਤਰ-

**ਨਿਜ ਘਰ ਮੇਰੋ ਸਾਧ ਸੰਗਤਿ ਨਾਰਦ ਮੁਨਿ**
**ਦਰਸਨ ਸਾਧ ਸੰਗਿ ਮੇਰੋ ਨਿਜਿ ਰੂਪ ਹੈ ।**

ਕਬਿਤ ਸਵ. ਭਾਈ ਗੁਰਦਾਸ, ੩੦੩

ਸਤਿਸੰਗ ਵਿਚ ਜੋ ਰੰਗ ਰਸ ਬਝਦਾ ਹੈ, ਉਹ ਵਾਹਿਗੁਰੂ ਦੇ ਆਉਣ ਕਰ ਕੇ ਹੁੰਦਾ ਹੈ । ਨਾਰਦ ਅਤੇ ਸਰਸ੍ਵਤੀ ਆ ਕੇ ਗੁਪਤ ਰੂਪ ਵਿਚ ਗਾਂਦੇ ਹਨ ।

**ਖਵਾਸੀ**- ਸੇਵਾ । **ਕਵਲਾ**- ਲੱਛਮੀ, ਮਾਇਆ ਦੀ ਦੇਵੀ ।

**ਭਾਵ**: ਕਬੀਰ ਜੀ ਹਿੰਦੂ ਅਤੇ ਮੁਸਲਮਾਨਾਂ ਨੂੰ ਸਮਝਾਂਦੇ ਹਨ ਕਿ ਹਠਧਰਮੀ ਛਡ ਦਿਓ । ਨਾ ਮੱਕੇ ਦੇ ਹੱਜ ਲਈ ਤੁਅੱਸਬ ਦਿਖਾਓ, ਨਾ ਤੀਰਥ ਯਾਤ੍ਰਾ ਦੇ ਪੱਖਪਾਤੀ ਬਣੋ, ਨਾ ਪਰਮਾਤਮਾ ਦੇ ਕਿਸੇ ਇਕ ਖ਼ਾਸ ਨਾਮ ਦੇ ਤਰਫ਼ਦਾਰ ਬਣੋ । ਉਸ ਦੇ ਹਜ਼ਾਰਾਂ ਨਾਮ ਹਨ । ਉਸ ਦੀ ਬੰਦਗੀ ਲਈ ਕਿਸੇ ਇਕ ਵਿਸ਼ੇਸ਼ ਨਾਮ ਦੀ ਧੜੇਬਾਜ਼ੀ ਦੀ ਲੋੜ ਨਹੀਂ । ਪਰਮਾਤਮਾ ਕਿਸੇ ਖਾਸ ਟਿਕਾਣੇ ਨਹੀਂ ਵਸਦਾ । ਉਹ ਉਥੇ ਮੌਜੂਦ ਹੁੰਦਾ ਹੈ, ਜਿੱਥੇ ਭਗਤ ਜਨ ਉਸ ਦਾ ਕੀਰਤਨ ਕਰਦੇ ਹਨ । ਉਹ ਆਪ ਉਥੇ ਆ ਕੇ ਬੇਹੱਦ ਖ਼ੁਸ਼ ਹੁੰਦਾ ਹੈ । ਨਾਰਦ, ਸਰਸ੍ਵਤੀ ਅਤੇ ਲੱਛਮੀ ਵੀ ਸਾਰੇ ਹੀ ਉਥੇ ਆ ਜੁੜਦੇ ਹਨ ।

**ਕਹੁ ਕਬੀਰ ਇਹ ਕਹੀਐ ਕਾਹਿ ॥**
**ਸਾਧ ਸੰਗਤਿ ਬੈਕੁੰਠੈ ਆਹਿ ॥੪॥**

ਗਉੜੀ, ਕਬੀਰ, ੧੦, ਸਫ਼ਾ ੩੨੫

[ਸੰਸ. सहस्रम् (ਸਹਸ੍ਰਮ੍) : ਹਜ਼ਾਰ ।

ਪ੍ਰਾ. सहस्स (ਸਹਸ੍ਸ) : ਹਜ਼ਾਰ, ਹਜ਼ਾਰ ਦੀ ਸੰਖਿਆ ਵਾਲਾ, ਬਹੁਤ । ਗੁਰਬਾਣੀ ਵਿਚ ਸੰਸਕ੍ਰਿਤ 'ਸਹੰਸ੍ਰਮ' ਨੂੰ 'ਸਹੰਸਰ' ਅਤੇ 'ਸਹੰਸ' ਕਰ ਕੇ ਲਿਖਿਆ ਹੈ, ਜਦੋਂ ਕਿ ਇਸ ਦੇ ਪ੍ਰਾਕ੍ਰਿਤ ਰੂਪ 'ਸਹਸ' ਦੀ ਵੀ ਵਰਤੋਂ ਕੀਤੀ ਗਈ ਹੈ । ਕੇਵਲ 'ਆਸਾ ਕੀ ਵਾਰ' ਦੀ ਤੁਕ "**ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ**" ਵਿਚ ਸਿਰਫ਼ ਇਕੋ ਵਾਰੀ ਹਜ਼ਾਰ ਦੇ ਬਹੁਵਚਨ ਹਜ਼ਾਰਾਂ ਵਾਸਤੇ 'ਸਹਸਾ' ਸ਼ਬਦ ਵਰਤਿਆ ਗਿਆ ਹੈ । ਆਮ ਤੌਰ ਤੇ 'ਸਹਸਾ' ਸ਼ਬਦ ਭਰਮ, ਭੁਲੇਖੇ, ਡਰ ਅਤੇ ਸ਼ੰਕਾ ਆਦਿ ਅਰਥਾਂ ਵਿਚ ਹੀ ਆਇਆ ਹੈ । ਕਿਸੇ ਤੁਕ ਦੀ ਸ਼ਬਦਾਵਲੀ ਨੂੰ ਧਿਆਨ ਵਿਚ ਰਖ ਕੇ ਹੀ ਅਰਥ ਨਿਸ਼ਚਿਤ ਕਰਨੇ ਪੈਂਦੇ ਹਨ । 'ਗਉੜੀ' ਰਾਗ ਦੀ ਪੰਕਤੀ "**ਬਿਰਹ ਵਿਛੋੜਾ ਧਣੀ ਸਿਉ ਨਾਨਕ ਸਹਸੈ ਗੰਠਿ**" ਹਜ਼ਾਰਾਂ ਦੇ ਅਰਥ ਵਿਚ 'ਸਹਸੈ' ਸ਼ਬਦ ਵੀ ਕੇਵਲ ਇਕ ਵਾਰੀ ਆਇਆ ਹੈ । ਬਾਕੀ ਸਭ ਥਾਈਂ ਇਹ ਸ਼ਬਦ 'ਸੰਸੇ' ਦੇ ਅਰਥਾਂ ਵਿਚ ਹੈ ।]

## ਸਹੰਸਰ: ਹਜ਼ਾਰ । ੧੬੫੨

**ਸਲੋਕ ਮ: ੧॥ ਸਹੰਸਰ ਦਾਨ ਦੇ ਇੰਦ੍ਰ ਰੋਆਇਆ ॥.....੧॥**

ਰਾਮ. (ਵਾਰ), ਮਹਲਾ ੩, ਪਉੜੀ ੧੪, ਸਫ਼ਾ ੯੫੩

**ਅਰਥ**: (ਅਹੱਲਿਆ ਦੀ ਪੱਤ ਲੁਟਣ ਕਾਰਨ ਰੋਹ ਵਿਚ ਆਏ ਗੌਤਮ ਰਿਖੀ ਨੇ ਸ਼੍ਰਾਪ ਰਾਹੀਂ) ਹਜ਼ਾਰ (ਭਗਾਂ ਸਰੀਰ ਉਤੇ ਪੈਦਾ ਕਰਨ) ਦਾ ਦੰਡ ਦੇ ਕੇ ਇੰਦ੍ਰ ਨੂੰ ਵੀ ਰੁਆ ਦਿੱਤਾ ਸੀ ।

**ਦਾਨ**- ਡੰਨ, ਦੰਡ । **ਰੋਆਇਆ**- ਰੁਆ ਦਿੱਤਾ ।

[ਵੇਖੋ ੧੬੫੧]

## ਸਹੰਨਿ: ਸਹਿੰਦੇ ਹਨ । ੧੬੫੩

**ਨਾ ਓਇ ਜਨਮਹਿ ਨਾ ਮਰਹਿ ਨਾ ਓਇ ਦੁਖ ਸਹੰਨਿ ॥**
**ਗੁਰਿ ਰਾਖੇ ਸੇ ਉਬਰੇ ਹਰਿ ਸਿਉ ਕੇਲ ਕਰੰਨਿ ॥੩੩॥**

ਸੂਹੀ (ਅਸ.), ਮਹਲਾ ੩, ੩, ਸਫ਼ਾ ੭੫੬

**ਅਰਥ**: (ਹੇ ਭਾਈ !) ਨਾ ਉਹ (ਗੁਰਮੁਖ) ਜੰਮਦੇ ਹਨ, ਨਾ ਹੀ ਮਰਦੇ ਹਨ, ਨਾ ਉਹ ਜੀਵਨ ਸੰਬੰਧਿਤ ਕਸ਼ਟ ਸਹਿੰਦੇ ਹਨ । ਗੁਰੂ ਜਿਨ੍ਹਾਂ ਦੀ ਰਖਿਆ ਕਰਦਾ ਹੈ, ਉਹ (ਹਰ ਸੰਕਟ ਤੋਂ) ਬਚੇ ਰਹਿੰਦੇ ਹਨ ਅਤੇ ਵਾਹਿਗੁਰੂ ਨਾਲ ਮਿਲਾਪ ਦਾ ਸੁਖ ਭੋਗਦੇ ਹਨ ।

**ਭਾਵ**: ਗੁਰਮੁਖ ਜੰਮਦੇ-ਮਰਦੇ ਨਹੀਂ ਤੋਂ ਇਕ ਭਾਵ ਤਾਂ ਇਹ ਹੈ ਕਿ ਉਹ ਫਿਰ ਜਨਮ-ਮਰਣ ਦੇ ਚੱਕਰ ਵਿਚ ਨਹੀਂ ਪੈਂਦੇ । ਦੂਜਾ ਭਾਵ ਇਹ ਹੈ ਕਿ ਉਹ ਅਜਿਹੀ ਉਚੇਰੀ ਅਤੇ ਅਡੋਲ ਮਾਨਸਿਕ ਸਥਿਤੀ ਪ੍ਰਾਪਤ ਕਰ ਲੈਂਦੇ ਹਨ, ਜਿਥੇ ਜੀਵਨ ਦੁਖਾਂ ਦਾ ਮੂਲ ਨਹੀਂ, ਰੱਬੀ ਬਖ਼ਸ਼ਿਸ਼ਾਂ ਨਾਲ ਭਰਪੂਰ ਸੁਖਾਂ ਦਾ ਸੋਮਾ ਹੋ ਨਿਬੜਦਾ ਹੈ । ਨਾ ਮਾਤ ਗਰਭ ਵਿਚ ਆਉਣਾ ਸੰਕਟ ਜਾਪਦਾ ਹੈ, ਨਾ ਹੀ ਮ੍ਰਿਤੂ ਭਿਆਨਕ ਲਗਦੀ ਹੈ, ਨਾ ਹੀ ਜਨਮ-ਮ੍ਰਿਤੂ ਵਿਚ ਵਿਸ਼ਵਾਸ ਰਹਿ ਜਾਂਦਾ ਹੈ । ਇੰਞ ਜਾਪਣ ਲਗ ਪੈਂਦਾ ਹੈ ਕਿ ਸੰਸਾਰ ਰੂਪੀ ਵਿਸਮਾਦੀ ਖੇਡ, ਜਿਥੇ ਸਭ ਕੁਝ ਮਉਲਿਆ-ਖਿੜਿਆ ਹੋਇਆ ਹੈ, ਵਿਚ ਸੁਖਦਾਇਕ ਭਾਗ ਲੈਣ ਲਈ ਸਾਨੂੰ ਉਤਾਰਿਆ ਗਿਆ ਹੈ । ਖੇਡਣ ਦੀ ਵਾਰੀ ਮੁਕੀ ਤਾਂ ਨਿਜ-ਘਰ ਪਰਤ ਪਈਦਾ ਹੈ ।

[ਸੰਸ. सहनम् (ਸਹਨਮ੍) : ਸਹਿਣ ਕਰਨਾ, ਸਹਿਣਾ, ਝੱਲਣਾ ।]

## ਸਹੰਨਿ੍: ਸਹਿੰਦੇ ਹਨ । ੧੬੫੪

**ਸਲੋਕ ਮ: ੩॥.....**

**ਨਾਨਕ ਸਾਕਤ ਨਰਕ ਮਹਿ ਜਮਿ ਬਧੇ ਦੁਖ ਸਹੰਨਿ੍ ॥**
**ਪਇਐ ਕਿਰਤਿ ਕਮਾਵਦੇ ਜਿਵ ਰਾਖਹਿ ਤਿਵੈ ਰਹੰਨਿ੍ ॥੧॥**

ਬਿਲਾ. (ਵਾਰ), ਮਹਲਾ ੩, ਪਉੜੀ ੧੨, ਸਫ਼ਾ ੮੫੪

**ਅਰਥ**: ਹੇ ਨਾਨਕ ! ਮਨਮੁਖ ਬੰਦੇ ਸੰਸਾਰ ਰੂਪੀ ਨਰਕ ਵਿਚ ਨਿੱਤ ਮੌਤ ਦੇ ਸਹਿਮ ਦਾ ਦੁਖ ਸਹਿੰਦੇ ਹਨ । ਉਹ (ਪਿਛਲੇਰੇ ਅਤੇ ਹੁਣ ਵਾਲੇ ਜਨਮ ਦੇ) ਬੁਰੇ ਸੰਸਕਾਰਾਂ ਦਾ (ਬੁਰਾ) ਫਲ ਭੋਗ ਰਹੇ ਹਨ, (ਪਰ ਕੁਝ ਕਰ ਵੀ ਨਹੀਂ ਸਕਦੇ) ਜਿਵੇਂ ਪਰਮੇਸ਼ਰ ਨੇ ਉਨ੍ਹਾਂ ਨੂੰ ਰਖਣਾ ਹੈ, ਉਨ੍ਹਾਂ ਉਸੇ ਤਰ੍ਹਾਂ ਰਹਿਣਾ ਹੈ।

**ਭਾਵ**: ਸਿੱਖ-ਧਰਮ ਨਰਕ-ਸੁਰਗ ਦੇ ਵਿਚਾਰ ਵਿਚ ਵਿਸ਼ਵਾਸ ਨਹੀਂ ਰਖਦਾ । ਗੁਰਮੁਖਾਂ ਲਈ ਸੰਸਾਰ ਸੁਖਦਾਈ 'ਸੱਚਖੰਡ' ਹੈ, ਜਦੋਂ ਕਿ ਮਨਮੁਖਾਂ ਲਈ ਇਹ ਜਗਤ ਕੂੜ-ਗ੍ਰਸਿਆ ਭਿਆਨਕ ਨਰਕ ਹੈ । ਗੁਰੂ ਸਾਹਿਬ ਨੇ ਗੁਰਬਾਣੀ ਵਿਚ ਨਰਕ-ਸੁਰਗ ਦੀ ਸ਼ਬਦਾਵਲੀ ਪ੍ਰਚਲਿਤ ਮੁਹਾਵਰੇ ਕਾਰਨ ਵਰਤੀ ਹੈ । ਜੋ ਮਨੁੱਖ ਮਨਮੁਖਤਾ ਕਾਰਨ ਬੁਰੇ ਕਰਮਾਂ ਵਿਚ ਪਰਵਿਰਤ ਹੈ, ਉਸ ਲਈ ਮੌਤ ਦਾ ਡਰ ਅਤੇ ਚਿੰਤਾ ਆਦਿ ਰੋਗ ਹੀ ਜਮਾਂ ਦੀ ਮਾਰ ਹੈ ।

**ਸਾਕਤ**- ਸ਼ਕਤੀ-ਪੂਜ, ਮਨਮੁਖ ।

[ਵੇਖੋ ੧੬੫੩]

**ਸਹ**: ਸਹਿ, ਸਹਾਰਾ, ਓਟ । ੧੬੫੫

**ਜਿਤੁ ਕੋ ਲਾਇਆ ਤਿਤ ਹੀ ਲਾਗਾ ਤੈਸੋ ਹੀ ਵਰਤਾਰਾ ॥**
**ਨਾਨਕ ਸਹ ਪਕਰੀ ਸੰਤਨ ਕੀ ਰਿਦੈ ਭਏ ਮਗਨ ਚਰਨਾਰਾ ॥੪॥**

ਸੋਰਠਿ, ਮਹਲਾ ੫, ੧੫, ਸਫ਼ਾ ੬੧੩

**ਅਰਥ**: ਜਿਸ ਵਲ (ਹਰੀ ਨੇ) ਕਿਸੇ ਨੂੰ ਲਾਇਆ ਹੈ, ਉਸ ਵਲ ਹੀ ਉਹ ਲਗਾ ਹੈ ਅਤੇ ਵੈਸਾ ਹੀ ਉਸ ਦਾ ਵਰਤਾਰਾ ਹੁੰਦਾ ਹੈ । (ਜਿਹੜੇ) ਸੰਤਾਂ ਦੀ ਓਟ ਫੜ ਲੈਂਦੇ ਹਨ, ਉਹ ਦਿਲੋਂ (ਕਰਤਾਰ ਦੇ) ਚਰਨਾਂ ਵਿਚ ਜੁੜ ਜਾਂਦੇ ਹਨ।

[ਫ਼ਾ. ਸ਼ਹ : ਬਾਦਸ਼ਾਹ, ਉਕਸਾਹਟ, ਮਦਦ, ਸ਼ਤਰੰਜ ਦੀ ਖੇਡ ਦਾ ਇਕ ਮੁਕਾਮ ।]

**ਸਹ**: ਪਤੀ ; ਭਾਵ ਪਰਮੇਸ਼ਰ ਜੋ ਪਤੀ ਰੂਪ ਹੈ । ੧੬੫੬

**ਏਕ ਭਾਇ ਦੇਖਉ ਸਭ ਨਾਰੀ ॥**
**ਕਿਆ ਜਾਨਉ ਸਹ ਕਉਨ ਪਿਆਰੀ ॥੨॥**

ਗਉੜੀ, ਕਬੀਰ, ੨੧, ਸਫ਼ਾ ੩੨੭

ਵੇਖੋ 'ਏਕ ਭਾਇ' III-੧੦੬੮

[ਫ਼ਾ. ਸ਼ੌ : ਪਤੀ, ਲਾੜਾ ।]

**ਸਹ**: ਪਤੀ, ਵਾਹਿਗੁਰੂ । ੧੬੫੭

**ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ ॥**
**ਗੁਰਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ ॥੪॥**

ਸੂਹੀ, ਮਹਲਾ ੧, ੪, ਸਫ਼ਾ ੭੨੯

**ਅਰਥ**: ਅਹੰ-ਭਾਵ ਮਾਰ ਕੇ ਜੀਵਨ ਵਿਚੋਂ ਦੂਰ ਕਰ ਦਿੱਤਾ ਤਾਂ ਇਹ ਸਰੀਰ ਰੂਪੀ (ਆਤਮਾ ਦਾ) ਵਸਤ੍ਰ (ਵਾਹਿਗੁਰੂ ਦੇ ਮਿਲਾਪ ਲਈ) ਤਿਆਰ ਹੋ ਗਿਆ । ਗੁਰੂ ਦੇ ਬਚਨਾਂ (ਤੇ ਚਲਣ ਦਾ ਇਹ) ਫਲ ਮਿਲ ਗਿਆ ਕਿ (ਹੁਣ) ਵਾਹਿਗੁਰੂ ਦੇ ਮੌਤ-ਵਿਨਾਸ਼ਕ ਬੋਲ ਸੁਣਨ ਨੂੰ ਮਿਲਦੇ ਹਨ ।

**ਸੀਤਾ ਹੈ**- ਸਿਊਂ ਲਿਆ ਹੈ ; ਭਾਵ ਤਿਆਰ ਕਰ ਲਿਆ ਹੈ । ਇੰਦ੍ਰਿਆਂ ਦੇ ਵਖ-ਵਖ ਵਿਸ਼ਿਆਂ ਵਲ ਦੌੜਨ ਕਰ ਕੇ ਸਰੀਰ ਰੂਪ ਵਸਤ੍ਰ ਟੁਕੜਿਆਂ ਵਿਚ ਵਿਭਾਜਿਤ ਹੋ ਗਿਆ ਹੈ, ਸਾਬਤ ਨਹੀਂ ਰਿਹਾ । ਗੁਰੂ ਦੀ ਬਾਣੀ ਨਾਲ ਇੰਦ੍ਰਿਆਂ ਨੂੰ ਸਮੇਟ ਕੇ ਸਰੀਰ ਨੂੰ ਫਿਰ ਸਾਬਤ ਇਕਾਈ ਵਜੋਂ ਤਿਆਰ ਕਰਨਾ ਹੀ ਸਰੀਰ ਨੂੰ ਸੀਣਾ ਹੈ ।

[ਵੇਖੋ ੧੬੫੬]

**ਸਹਸ**: ਹਜ਼ਾਰਾਂ । ੧੬੫੮

**ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ**
**ਸਹਸ ਮੂਰਤਿ ਨਨਾ ਏਕ ਤੋਹੀ ॥**
**ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ**
**ਸਹਸ ਤਵ ਗੰਧ ਇਵ ਚਲਤ ਮੋਹੀ ॥੨॥**

ਧਨਾ., ਮਹਲਾ ੧, ੯, ਸਫ਼ਾ ੬੬੩

**ਅਰਥ**: ਹਜ਼ਾਰਾਂ ਤੇਰੀਆਂ ਅੱਖਾਂ ਹਨ, (ਪਰ) ਤੇਰੀ (ਆਪਣੀ) ਕੋਈ ਅੱਖ ਨਹੀਂ, ਹਜ਼ਾਰਾਂ ਤੇਰੇ ਵਜੂਦ ਹਨ, (ਫਿਰ) ਇਕ ਵੀ ਤੇਰੀ (ਮੂਰਤ) ਨਹੀਂ । ਤੇਰੇ ਹਜ਼ਾਰਾਂ ਹੀ ਨਿਰਮਲ ਪੈਰ ਹਨ, ਪਰ ਇਕ ਵੀ ਪੈਰ (ਤੇਰਾ) ਨਹੀਂ । (ਇਕ) ਨਕ ਦੀ ਥਾਂ ਹਜ਼ਾਰਾਂ ਤੇਰੇ ਨਕ ਹਨ, ਇਨ੍ਹਾਂ (ਆਕਾਰ ਨਿਰਾਕਾਰ ਦੇ ਵਿਸਮਾਦੀ) ਕੌਤਕਾਂ ਨੇ ਮੈਨੂੰ ਮੋਹ ਲਿਆ ਹੈ ।

**ਨੈਨ**- ਅੱਖਾਂ । **ਤਵ**- ਤੇਰੇ । **ਨਨ**- ਨਹੀਂ । **ਤੋਹੀ**- ਤੇਰੀ । **ਪਦ**- ਪੈਰ । **ਬਿਮਲ**- ਮੈਲ ਰਹਿਤ, ਪਵਿੱਤਰ । **ਗੰਧ**- ਸੁਗੰਧੀ ਲੈਣ ਵਾਲਾ ; ਭਾਵ ਨਕ । **ਚਲਤ**- ਕੌਤਕ । **ਮੋਹੀ**- ਮੋਹ ਲਿਆ ਹੈ ।

[ਵੇਖੋ ੧੬੫੧]

**ਸਹਸ (ਫਨੀ)**: ਹਜ਼ਾਰ ਫਨਾਂ ਵਾਲੇ, ਹਜ਼ਾਰ ਜੀਭਾਂ ਵਾਲੇ । ੧੬੫੯

**ਸਹਸ ਫਨੀ ਜਪਿਓ ਸੇਖ ਨਾਗੈ ਹਰਿ ਜਪਤਿਆ ਅੰਤੁ ਨ ਪਾਵੈਗੋ ॥**
**ਤੂ ਅਥਾਹੁ ਅਤਿ ਅਗਮੁ ਅਗਮੁ ਹੈ ਮਤਿ ਗੁਰਮਤਿ ਮਨੁ ਠਹਰਾਵੈਗੋ ॥੧॥**

ਕਾਨੜਾ (ਅਸ.), ਮਹਲਾ ੪, ੩, ਸਫ਼ਾ ੧੩੦੯

**ਅਰਥ**: ਹਜ਼ਾਰ ਫਨਾਂ ਵਾਲੇ ਸ਼ੇਸ਼ਨਾਗ ਨੇ ਵਾਹਿਗੁਰੂ ਨੂੰ ਜਪਿਆ, ਪਰ (ਜਪਦਿਆਂ ਉਸ ਦਾ) ਅੰਤ ਨਾ ਪਾ ਸਕਿਆ । ਤੂੰ ਅਥਾਹ ਅਤੇ ਪਹੁੰਚ ਤੋਂ ਬਹੁਤ-ਬਹੁਤ ਦੂਰ ਹੈਂ । ਗੁਰਮਤਿ ਦੁਆਰਾ ਸੁਸਿਖਿਅਤ ਮੱਤ ਨਾਲ ਮਨ ਟਿਕ ਸਕਦਾ ਹੈ ।

**ਸੇਖ ਨਾਗੈ**- ਸ਼ੇਸ਼ ਨਾਗ ਨੇ । **ਠਹਰਾਵੈਗੋ**- ਟਿਕ ਸਕਦਾ ਹੈ ।

[ਵੇਖੋ ੧੬੫੧]

**ਸਹਸ (ਬਾਹੁ)**: ੧. ਰਾਜਾ ਬਲੀ ਦਾ ਸਭ ਤੋਂ ਵੱਡਾ ਪੁੱਤਰ । ੧੬੬੦

੨. ਚੰਦ੍ਰਵੰਸ਼ੀ ਖੱਤਰੀ ਰਾਜਾ ਕ੍ਰਿਤਵੀਰਯ ਦਾ ਪੁੱਤਰ, ਜਿਸ ਦਾ ਨਾਮ ਕਾਰਤਵੀਰਯ ਅਰਜੁਨ ਸੀ ।

**ਸਹਸਬਾਹੁ ਮਧੁ ਕੀਟ ਮਹਿਖਾਸਾ ॥**
**ਹਰਣਾਖਸੁ ਲੇ ਨਖਹੁ ਬਿਧਾਸਾ ॥**
**ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ ॥੬॥**

ਗਉੜੀ (ਅਸ.), ਮਹਲਾ ੧, ੯, ਸਫ਼ਾ ੨੨੪

**ਅਰਥ**: ਭਗਤੀ ਦੀ ਕਮਾਈ ਨਾ ਹੋਣ ਕਰ ਕੇ (ਰੱਬ ਨੇ) ਇਹ ਦੈਂਤ ਮਾਰ ਦਿੱਤੇ- ਹਜ਼ਾਰ ਬਾਹਾਂ ਵਾਲਾ (ਸਹਸ੍ਰ ਅਰਜਨ), ਮਧੁ, ਕੈਟਭ ਅਤੇ ਮਹਿਖਾਸਰ (ਦੈਂਤ) । ਹਰਨਾਕਸ਼, ਨਹੁੰਆਂ ਨਾਲ (ਚੀਰ-ਫਾੜ ਕੇ) ਮਾਰ

ਦਿੱਤਾ ਗਿਆ ।

**ਮਧੁ-** ਕੈਟਭ ਦੈਂਤ ਦਾ ਭਰਾ । ਮਹਾਭਾਰਤ ਦੀ ਕਥਾ ਅਨੁਸਾਰ ਮਧੁ ਅਤੇ ਕੈਟਭ ਸੁੱਤੇ ਹੋਏ ਵਿਸ਼ਨੂੰ ਦੇ ਕੰਨ ਵਿਚੋਂ ਉਤਪੰਨ ਹੋਏ ਸਨ । ਕਮਲ ਦੀ ਨਾਭਿ ਵਿਚੋਂ ਉਤਪੰਨ ਹੋਏ ਬ੍ਰਹਮਾ ਨੂੰ ਖਾਣ ਲਗੇ ਤਾਂ ਵਿਸ਼ਨੂੰ ਨੇ ਦੋਹਾਂ ਨੂੰ ਮਾਰ ਦਿੱਤਾ, ਇਸੇ ਕਾਰਨ ਵਿਸ਼ਨੂੰ ਨੂੰ ਮਧੁਸੂਦਨ ਅਤੇ ਕੈਟਭਜਿਤ ਦੇ ਨਾਮ ਨਾਲ ਸੱਦਿਆ ਜਾਂਦਾ ਹੈ । **ਕੀਟ-** ਕੈਟਭ । **ਮਹਿਖਾਸਾ-** ਦੁਰਗਾ ਹੱਥੋਂ ਮਾਰਿਆ ਗਿਆ ਝੋਟੇ ਦੀ ਸ਼ਕਲ ਦਾ ਇਕ ਦੈਂਤ, ਜੋ ਰੰਭ ਦੈਂਤ ਦੇ ਵੀਰਜ ਤੋਂ ਮੱਝ ਦੇ ਉਦਰੋਂ ਜਨਮਿਆ ਸੀ । **ਹਰਣਾਖਸੁ-** ਇਕ ਦੈਂਤ ਜੋ ਪ੍ਰਹਿਲਾਦ ਦਾ ਪਿਤਾ ਸੀ । **ਬਿਧਾਸਾ-** ਪਾੜ ਦਿੱਤਾ । **ਸੰਘਾਰੇ-** ਮਾਰ ਦਿੱਤੇ । **ਬਿਨੁ ਭਗਤਿ ਅਭਿਆਸਾ-** ਭਗਤੀ ਦੀ ਸਾਧਨਾ ਬਿਨਾ ।

**ਨੋਟ:** 'ਕਾਰਤਵੀਰਯ ਅਰਜੁਨ' ਦਾ ਦੂਸਰਾ ਨਾਮ 'ਹੈਹਯ' ਸੀ ਅਤੇ ਇਸ ਦੀ ਰਾਜਧਾਨੀ ਮਾਹਿਸ਼ਮਤੀ ਵਿਚ ਸੀ । ਕਿਹਾ ਜਾਂਦਾ ਹੈ ਕਿ ਸਹਸ੍ਰਬਾਹੁ ਦੱਤਾਤ੍ਰੇਯ ਦਾ ਉਪਾਸਕ ਸੀ । ਪੁਰਾਣਾਂ ਅਨੁਸਾਰ ਇਸ ਨੇ ਸਾਰੀ ਪ੍ਰਿਥਵੀ ਨੂੰ ਜਿੱਤ ਕੇ ੮੫੦੦੦ ਵਰ੍ਹੇ ਰਾਜ ਕੀਤਾ ਸੀ । 'ਬ੍ਰਹਮਵੈਵਰਤ ਪੁਰਾਣ' ਅਨੁਸਾਰ ਉਹ ਜਮਦਗਨਿ ਰਿਸ਼ੀ ਦੇ ਆਸ਼੍ਰਮ ਵਿਚ ਗਿਆ ਤਾਂ ਰਿਸ਼ੀ ਨੇ ਕਪਿਲਾ ਗਊ ਦੀ ਸਹਾਇਤਾ ਨਾਲ ਰਾਜੇ ਦੀ ਸੇਵਾ ਕੀਤੀ । ਰਵਾਨਗੀ ਸਮੇਂ ਸਹਸ੍ਰਬਾਹੁ ਨੇ ਜਮਦਗਨਿ ਤੋਂ ਕਪਿਲਾ ਗਊ ਮੰਗੀ । ਰਿਸ਼ੀ ਦੇ ਇਨਕਾਰ ਕਰਨ ਤੇ ਸਹਸ੍ਰਬਾਹੁ ਨੇ ਜ਼ਬਰਦਸਤੀ ਕਰਨ ਦਾ ਯਤਨ ਕੀਤਾ ਤਾਂ ਕਪਿਲਾ ਤੋਂ ਉਤਪੰਨ ਹੋਈ ਸੈਨਾ ਨੇ ਰਾਜੇ ਦੀ ਫ਼ੌਜ ਨੂੰ ਮਾਰ ਭਜਾਇਆ । ਇਸ ਅਪਮਾਨ ਦੇ ਬਦਲੇ ਲਈ ਸਹਸ੍ਰਬਾਹੁ ਨੇ ਫਿਰ ਹਮਲਾ ਕਰ ਕੇ ਜਮਦਗਨਿ ਨੂੰ ਮਾਰ ਦਿੱਤਾ । ਰਿਸ਼ੀ ਦੇ ਪੁੱਤਰ ਪਰਸ਼ੁਰਾਮ ਹੱਥੋਂ ਸਹਸ੍ਰਬਾਹੁ ਮਾਰਿਆ ਗਿਆ । ਪਰਸ਼ੁਰਾਮ ਨੇ ਖੱਤਰੀਆਂ ਦੇ ਸਮੁਚਿਤ ਵਿਨਾਸ਼ ਦਾ ਸੰਕਲਪ ਲਿਆ ।

[ਵੇਖੋ ੧੬੫੧]

**ਸਹਸ (ਭਗ):** ਹਜ਼ਾਰਾਂ ਭਗਾਂ (ਦੇ ਨਿਸ਼ਾਨ ਵਾਲਾ) । ੧੬੬੧

**ਗੋਤਮ ਨਾਰਿ ਉਮਾਪਤਿ ਸ੍ਵਾਮੀ ॥**
**ਸੀਸੁ ਧਰਨਿ ਸਹਸ ਭਗ ਗਾਂਮੀ ॥੪॥**

ਜੈਤ., ਰਵਿਦਾਸ, ੧, ਸਫ਼ਾ ੭੧੦

ਵੇਖੋ 'ਉਮਾਪਤਿ, ੫੪੯

[ਵੇਖੋ ੧੬੫੧]

**ਸਹਸ (ਮੁਖ):** ਹਜ਼ਾਰ ਫਨਾਂ ਵਾਲਾ । ੧੬੬੨

**ਰਾਮ ਰਵਣ ਦੁਰਤ ਦਵਣ ਸਕਲ ਭਵਣ ਕੁਸਲ ਕਰਣ**
**ਸਰਬ ਭੂਤ ਆਪ ਹੀ ਦੇਵਾਧਿਦੇਵ ਸਹਸ ਮੁਖ ਫਨਿੰਦ ਜੀਉ ॥**

ਸਵ., ਮਹਲੇ ੪ ਕੇ, ਗਯੰਦ ੯, ਸਫ਼ਾ ੧੪੦੩

ਵੇਖੋ 'ਸਕਲ' III-੧੮੮੮

[ਵੇਖੋ ੧੬੫੧]

**ਸਹਸਕ੍ਰਿਤੀ:** ਇਕ ਭਾਸ਼ਾ ਦਾ ਨਾਮ । ੧੬੬੩

**ਸਲੋਕ ਸਹਸਕ੍ਰਿਤੀ, ਮਹਲਾ ੧**

ਸਫ਼ਾ ੧੩੫੩

[ਮੋਨੀਆਰ ਵਿਲੀਅਮ ਨੇ ਸੰਸਕ੍ਰਿਤ ਗਰਾਮਰ ਵਿਚ ਕਿਹਾ ਹੈ-

It would be interesting to trace the gradual transition of Sanskrit into Prakrit. In a book called the Lalit-Vistara, the life and adventures of Budha are narrated in pure Sanskrit... But subjoined to the Sanskrit version are Gathas or songs which repeat the story in a kind of mixed dialect half Sanskrit and half Prakrit... they contain Vedic as well as more modern formations, interspersed with Prakrit corruptions.

(Practical Grammar of Sanskrit Language. Monier William. 1846)

ਉਪਰੋਕਤ ਦਾ ਪੰਜਾਬੀ ਭਾਵ-

ਇਸ ਪੱਖ ਦੀ ਪੜਤਾਲ ਕਿ ਕਿਵੇਂ ਸੰਸਕ੍ਰਿਤ ਭਾਸ਼ਾ ਪ੍ਰਾਕ੍ਰਿਤ ਵਿਚ ਤਬਦੀਲ ਹੋਈ, ਆਪਣੇ ਆਪ ਵਿਚ ਇਕ ਦਿਲਚਸਪੀ ਰਖਦੀ ਹੈ । ਇਕ ਕਿਤਾਬ ਹੈ ਜਿਸ ਦਾ ਨਾਉਂ 'ਲਲਿਤ ਵਿਸਤਰ' ਹੈ । ਇਸ ਵਿਚ ਬੁੱਧ ਜੀ ਦਾ ਜੀਵਨ ਅਤੇ ਸਾਖੀਆਂ ਹਨ ਅਤੇ ਇਹ ਸ਼ੁੱਧ ਸੰਸਕ੍ਰਿਤ ਵਿਚ ਹੈ... ਪਰ ਸੰਸਕ੍ਰਿਤ ਮੂਲ ਦੇ ਨਾਲ ਹੀ ਗਾਥਾ ਜਾਂ ਗੀਤ ਹਨ, ਜਿਨ੍ਹਾਂ ਵਿਚ ਜੀਵਨ ਸਮਾਚਾਰ ਦੁਹਰਾਏ ਗਏ ਹਨ, ਇਕ ਐਸੀ ਬੋਲੀ ਵਿਚ ਜੋ ਇਕ ਰਲੀ-ਮਿਲੀ ਬੋਲੀ ਹੈ, ਜਿਸ ਵਿਚ ਅੱਧੀ ਸੰਸਕ੍ਰਿਤ ਹੈ ਅਤੇ ਅੱਧੀ ਪ੍ਰਾਕ੍ਰਿਤ ਹੈ.... ਇਨ੍ਹਾਂ ਗਾਥਾਵਾਂ (ਗੀਤਾਂ) ਵਿਚ ਵੈਦਿਕ (ਸਮੇਂ ਦੀ ਬੋਲ-ਚਾਲ ਵਾਲੀ) ਬੋਲੀ ਹੈ ।

**ਸਹਸਾ:** ਭੁਲੇਖਾ, ਸੰਦੇਹ, ਸ਼ੱਕ । ੧੬੬੪

**ਸਹਸਾ ਮੂਲੇ ਨਾਹਿ ਸਰਪਰ ਤਾਰਸੀ ॥੧॥**

ਸੂਹੀ, ਮਹਲਾ ੧, ੫, ਸਫ਼ਾ ੭੨੯

**ਅਰਥ:** (ਇਸ ਗੱਲ ਵਿਚ) ਬਿਲਕੁਲ ਸ਼ੱਕ ਨਹੀਂ ਹੈ, (ਕਿ ਉਹ ਵਾਹਿਗੁਰੂ) ਜ਼ਰੂਰ ਤਾਰੇਗਾ ।

**ਮੂਲੇ-** ਬਿਲਕੁਲ । **ਸਰਪਰ-** ਹਰ ਹਾਲ, ਜ਼ਰੂਰ । **ਤਾਰਸੀ-** ਤਾਰੇਗਾ ।

[ਵੇਖੋ ੧੧੪੭]

**ਸਹਸਾ:** ਡਰ, ਭਰਮ । ੧੬੬੫

**ਮ: ੩॥ ਅੰਦਰਿ ਸਹਸਾ ਦੁਖੁ ਹੈ ਆਪੈ ਸਿਰਿ ਧੰਧੈ ਮਾਰ ॥**
**ਦੂਜੈ ਭਾਇ ਸੁਤੇ ਕਬਹਿ ਨ ਜਾਗਹਿ ਮਾਇਆ ਮੋਹ ਪਿਆਰ ॥...੨॥**

ਗੂਜਰੀ (ਵਾਰ), ਮਹਲਾ ੩, ਪਉੜੀ ੧, ਸਫ਼ਾ ੫੦੮-੦੯

**ਅਰਥ:** (ਉਨ੍ਹਾਂ ਦੇ) ਅੰਦਰ ਡਰ ਹੈ, (ਇਹ ਸੰਸੇ ਬਿਰਤੀ) ਆਪ ਹੀ ਦੁਖ ਹੈ, ਜੋ ਸਿਰ ਉਪਰ ਧੰਦਿਆਂ ਦੀ ਮਾਰ ਪਾਈ ਰਖਦਾ ਹੈ, ਦ੍ਵੈਤ-ਭਾਵ ਵਿਚ ਸੁੱਤੇ ਹੋਏ ਕਦੇ (ਮੋਹ-ਨਿੰਦ੍ਰਾ ਤੋਂ) ਨਹੀਂ ਜਾਗਦੇ, ਉਹ ਮੋਹ-ਮਾਇਆ ਦੇ ਬੰਧਨ ਵਿਚ (ਫਸੇ ਰਹਿੰਦੇ ਹਨ) ।

**ਧੰਧੈ ਮਾਰ-** ਧੰਦਿਆਂ ਦੀ ਮਾਰ । **ਕਬਹਿ-** ਕਦੇ ਵੀ ।

[ਵੇਖੋ ੧੧੪੭]

**ਸਹਸਾ**: ਹਜ਼ਾਰਾਂ । ੧੬੬੬

**ਸਲੋਕ ਮ: ੧॥.....**
**ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ॥**
**ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥...੧॥**

ਆਸਾ (ਵਾਰ), ਮਹਲਾ ੧, ਪਉੜੀ ੬, ਸਫ਼ਾ ੪੬੬
ਵੇਖੋ '**ਸੰਤੋਖੁ**' III-੧੪੬੨

[ਵੇਖੋ ੧੬੫੧]

**ਸਹਸਾ**: ਦੁਖ, ਸੋਗ, ਹਾਵਾ, ਹੌਕਾ । ੧੬੬੭

**ਤਪਤਿ ਬੁਝੀ ਗੁਰਸਬਦੀ ਮਾਇ ॥**
**ਬਿਨਸਿ ਗਇਓ ਤਾਪ ਸਭ ਸਹਸਾ**
**ਗੁਰੁ ਸੀਤਲੁ ਮਿਲਿਓ ਸਹਜਿ ਸੁਭਾਇ ॥੧॥ਰਹਾਉ॥**

ਆਸਾ, ਮਹਲਾ ੫, ੯, ਸਫ਼ਾ ੩੭੩

**ਅਰਥ**: ਹੇ ਮਾਂ ! ਗੁਰੂ ਦੇ ਸ਼ਬਦ ਦੀ ਕਮਾਈ ਨਾਲ (ਵਿਕਾਰਾਂ ਦੁਆਰਾ ਪੈਦਾ ਹੋਈ) ਤਪਸ਼ ਮਿਟ ਗਈ ! ਸਾਰੇ ਰੋਗਾਂ ਦਾ ਨਾਸ਼ ਹੋ ਗਿਆ ਅਤੇ ਸਾਰੇ ਸੋਗ ਮਿਟ ਗਏ, ਸ਼ੀਤਲਤਾ ਦਾ ਸੋਮਾ ਗੁਰੂ ਸਹਿਜ-ਸੁਭਾਅ ਮਿਲਿਆ ਹੈ ।

[ਵੇਖੋ ੧੧੪੭]

**ਸਹਸਾ**: ਅਗਿਆਨ । ੧੬੬੮

**ਬਹੁ ਵਧਹਿ ਵਿਕਾਰਾ ਸਹਸਾ ਇਹੁ ਸੰਸਾਰਾ**
**ਬਿਨੁ ਨਾਵੈ ਪਤਿ ਖੋਈ ॥.....੨॥**

ਵਡ. (ਛੰਤ), ਮਹਲਾ ੩, ੪, ਸਫ਼ਾ ੫੭੦

**ਅਰਥ**: ਇਹ ਸੰਸਾਰ ਅਗਿਆਨ ਰੂਪੀ ਹੈ, ਜਿਸ ਵਿਚ (ਨਾਮ ਤੋਂ ਟੁੱਟ ਕੇ ਅਗਿਆਨਮਈ ਦ੍ਰਿਸ਼ਟੀ ਨਾਲ ਪਰਵਿਰਤ ਹੋਇਆਂ) ਵਿਕਾਰ ਬਹੁਤ ਵਧ ਜਾਂਦੇ ਹਨ ਅਤੇ ਮਨੁੱਖ ਆਪਣੀ ਇੱਜ਼ਤ ਗੁਆ ਬੈਠਦਾ ਹੈ ।

**ਵਧਹਿ**- ਵਧ ਜਾਂਦੇ ਹਨ । **ਵਿਕਾਰਾ**- ਕਾਮਾਦਿ ਵਿਕਾਰ । **ਪਤਿ**- ਇੱਜ਼ਤ ।

[ਵੇਖੋ ੧੧੪੭]

**ਸਹਸਾ (ਦੋਈ)**: ਦ੍ਵੈਤ-ਭਾਵਨਾ ਦਾ ਭਰਮ । ੧੬੬੯

**ਆਵਣ ਜਾਣਾ ਕਿਉ ਰਹੈ ਕਿਉ ਮੇਲਾ ਹੋਈ ॥**
**ਜਨਮ ਮਰਣ ਕਾ ਦੁਖੁ ਘਣੋ ਨਿਤ ਸਹਸਾ ਦੋਈ ॥੧॥**

ਆਸਾ (ਅਸ.), ਮਹਲਾ ੧, ੨੨, ਸਫ਼ਾ ੪੨੨

**ਅਰਥ**: ਜੰਮਣ ਅਤੇ ਮਰਨ ਦਾ ਦੁਖ ਬਹੁਤ ਭਾਰੀ ਹੈ । ਜਦੋਂ ਮਨੁੱਖ ਦਾ ਮਨ (ਜਨਮ-ਮ੍ਰਿਤੂ ਦੇ ਮੂਲ) ਦ੍ਵੈਤ-ਭਾਵਨਾ ਦੇ ਭਰਮ ਵਲ ਸਦਾ (ਰੁਚਿਤ ਹੋਵੇ) ਤਾਂ ਜੰਮਣ-ਮਰਨ ਤੋਂ ਮੁਕਤੀ ਕਿਵੇਂ ਮਿਲੇ ? ਕਿਵੇਂ (ਵਾਹਿਗੁਰੂ ਨਾਲ) ਮਿਲਾਪ (ਪ੍ਰਾਪਤ) ਹੋਵੇ ?

**ਮੇਲਾ**- ਮਿਲਾਪ । **ਘਣੋ**- ਬਹੁਤ ਭਾਰੀ ।

[ਵੇਖੋ ੧੧੪੭]

**ਸਹਸਾਇਆ**: ਸੰਸਾ, ਸ਼ੱਕ । ੧੬੭੦

**ਸਰਣਿ ਪਰੇ ਕੀ ਰਾਖਤਾ ਨਾਹੀ ਸਹਸਾਇਆ ॥...੨॥**

ਬਿਲਾ., ਮਹਲਾ ੫, ੪੬, ਸਫ਼ਾ ੮੧੨

**ਅਰਥ**: (ਇਸ ਵਿਚ ਬਿਲਕੁਲ) ਸ਼ੱਕ ਨਹੀਂ (ਕਿ ਉਹ ਅਕਾਲ-ਪੁਰਖ) ਸ਼ਰਨ ਆਏ ਦੀ ਰਖਿਆ ਕਰਦਾ ਹੈ ।

[ਵੇਖੋ ੧੧੪੭]

**ਸਹਸਾਕਿਰਤਾ**: ਇਕ ਭਾਸ਼ਾ ਦਾ ਨਾਮ । ੧੬੭੧

**ਕੋਈ ਪੜਤਾ ਸਹਸਾਕਿਰਤਾ ਕੋਈ ਪੜੈ ਪੁਰਾਨਾ ॥**
**ਕੋਈ ਨਾਮੁ ਜਪੈ ਜਪਮਾਲੀ ਲਾਗੈ ਤਿਸੈ ਧਿਆਨਾ ॥...੧॥**

ਰਾਮ., ਮਹਲਾ ੧, ੧, ਸਫ਼ਾ ੮੭੬
ਵੇਖੋ '**ਅਬ ਹੀ**' ੨੭੭੭

**ਨੋਟ**: ਫ਼ਰੀਦਕੋਟੀ ਟੀਕੇ ਅਨੁਸਾਰ 'ਸਹਸਾਕਿਰਤਾ' ਦਾ ਭਾਵ ਵਿਆਕਰਣ ਹੈ । ਗਿਆਨੀ ਬਿਸ਼ਨ ਸਿੰਘ 'ਸੰਸਕ੍ਰਿਤ' ਅਰਥ ਕਰ ਕੇ ਭਾਵ 'ਵਿਆਕਰਣ' ਲੈਂਦੇ ਹਨ । ਭਾਈ ਕਾਨ੍ਹ ਸਿੰਘ 'ਨਾਭਾ' ਦਾ ਮੱਤ ਹੈ ਕਿ 'ਸਹਸਾਕਿਰਤਾ' ਉਹ ਮਾਗਧੀ ਪ੍ਰਾਕ੍ਰਿਤ ਭਾਸ਼ਾ ਹੈ, ਜਿਸ ਵਿਚ ਜੈਨ ਅਤੇ ਬੁੱਧ ਧਰਮਾਂ ਦੇ ਗ੍ਰੰਥਾਂ ਦੀ ਰਚਨਾ ਹੋਈ । ਉਹ ਕਹਿੰਦੇ ਹਨ 'ਸਹਸਾਕਿਰਤਾ' ਨੂੰ 'ਸੰਸਕ੍ਰਿਤ' ਕਹਿਣ ਵਿਚ ਵੱਡੀ ਦਿੱਕਤ ਇਹ ਹੈ ਕਿ ਗੁਰੂ ਸਾਹਿਬ ਨੇ 'ਕੋਈ ਪੜਤਾ ਸਹਸਾਕਿਰਤਾ ਕੋਈ ਪੜੈ ਪੁਰਾਨਾ' ਕਹਿ ਕੇ 'ਸਹਸਾਕਿਰਤਾ' ਨੂੰ ਪੁਰਾਣਾਂ ਦੀ ਭਾਸ਼ਾ ਤੋਂ ਵਖਰੇਵੇਂ ਨਾਲ ਵਰਣਨ ਕੀਤਾ ਹੈ, ਕਿਉਂ ਜੁ ਪੁਰਾਣਾਂ ਦੀ ਭਾਸ਼ਾ ਤਾਂ 'ਸੰਸਕ੍ਰਿਤ' ਹੀ ਸੀ ।

[ਵੇਖੋ ੧੬੬੩]

**ਸਹਸੀ**: ਸਹੇਗਾ । ੧੬੭੨

**ਇਹੁ ਮਨੁ ਮੁਗਧੁ ਕਹਹੁ ਕਿਉ ਰਹਸੀ ॥**
**ਬਿਨ ਸਮਝੇ ਜਮ ਕਾ ਦੁਖੁ ਸਹਸੀ ॥...੨॥**

ਆਸਾ (ਅਸ.), ਮਹਲਾ ੧, ੮, ਸਫ਼ਾ ੪੧੫

**ਅਰਥ**: (ਹੇ ਭਾਈ !) ਇਹ ਮਨ ਬਹੁਤ ਮੂਰਖ ਹੈ, (ਮੈਨੂੰ) ਸਮਝਾਓ ਕਿ ਇਹ ਭਟਕਣ ਤੋਂ ਕਿਵੇਂ ਬਚੇਗਾ (ਭਾਵ ਮਾਇਆਵੀ ਦੌੜ-ਭੱਜ ਛਡ ਕੇ ਕਿਵੇਂ ਨਾਮ ਵਿਚ ਟਿਕੇਗਾ) ? ਕਿਉਂ ਜੁ ਜੇ (ਇਹ) ਮਨ ਨਾ ਸਮਝਿਆ (ਭਾਵ ਨਾਮ ਵਿਚ ਨਾ ਜੁੜਿਆ) ਤਾਂ ਮੌਤ ਦੇ ਡਰ ਦਾ ਦੁਖ ਸਹੇਗਾ ।

**ਕਹਹੁ**- ਦੱਸੋ, ਸਮਝਾਓ । **ਕਿਉ**- ਕਿਵੇਂ । **ਰਹਸੀ**- ਰਹੇਗਾ ; ਭਾਵ ਕਿਵੇਂ ਬਚੇਗਾ ।

[ਵੇਖੋ ੧੬੫੩]

**ਸਹਸੇ**: ਸਹਿਮ ਵਿਚ । ੧੬੭੩

**ਮਨਿ ਬਿਲਾਸੁ ਬਹੁ ਰੰਗੁ ਘਣਾ ਦ੍ਰਿਸਟਿ ਭੂਲਿ ਖੁਸੀਆ ॥**
**ਛਤ੍ਰਧਾਰ ਬਾਦਿਸਾਹੀਆ ਵਿਚਿ ਸਹਸੇ ਪਰੀਆ ॥੧॥**

ਸਿਰੀ., ਮਹਲਾ ੫, ੭੨, ਸਫ਼ਾ ੪੨

**ਅਰਥ:** (ਜੇ ਅਜਿਹੀਆਂ) ਖ਼ੁਸ਼ੀਆਂ ਪ੍ਰਾਪਤ ਹੋ ਜਾਣ ਕਿ ਮਨ ਸਦਾ ਮੌਜ-ਮੇਲਿਆਂ ਵਿਚ ਹੋਵੇ, (ਮਾਇਆ ਦੇ) ਅਨੇਕਾਂ ਸਵਾਦ ਭੋਗਣ ਲਈ ਹੋਣ, ਨਜ਼ਰ ਰੂਪ ਦੇ ਸਵਾਦ ਵਿਚ ਭੁਲੀ ਹੋਈ ਹੋਵੇ ਜਾਂ (ਮਨ-ਚਾਹੇ ਭੋਗ ਭੋਗਣ ਲਈ) ਚੱਕਰਵਰਤੀ ਸ਼ਹਿਨਸ਼ਾਹੀਆਂ ਪ੍ਰਾਪਤ ਹੋ ਜਾਣ, ਇਤਨੀਆਂ ਖ਼ੁਸ਼ੀਆਂ ਵੀ ਮੌਤ ਦੇ ਸਹਿਮ ਵਿਚ ਹੀ ਪਾਈ ਰਖਦੀਆਂ ਹਨ ।

**ਬਿਲਾਸੁ-** ਮੌਜ ਮੇਲੇ । **ਘਣਾ-** ਬਹੁਤ । **ਖੁਸੀਆ-** (ਰੂਪ ਦੇ) ਸਵਾਦ ਵਿਚ । **ਛਤ੍ਰਧਾਰ-** ਚੱਕਰਵਰਤੀ । **ਬਾਦਿਸਾਹੀਆ-** ਸ਼ਹਿਨਸ਼ਾਹੀਆਂ ।

[ਸੰਸ. संशयगत (ਸੰਸ਼ਯਗਤ) : ਖ਼ਤਰੇ ਵਿਚ ਪਿਆ ਹੋਇਆ ।
संशयित (ਸੰਸ਼ਯਿਤ) : ਸੰਸਾ, ਸੰਸੇ ਵਿਚ ।
ਪ੍ਰਾ. संसइअ (ਸੰਸਇਅ) : ਸੰਸੇ ਵਾਲਾ, ਸ਼ੱਕੀ ।]

**ਸਹਸੈ:** ਸੰਸੇ ਕਾਰਨ, ਅਗਿਆਨ ਕਾਰਨ । ੧੬੭੪

**ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ ॥**
**ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ॥**

ਰਾਮ. (ਅਨੰਦੁ), ਮਹਲਾ ੩, ੧੮, ਸਫ਼ਾ ੯੧੯

**ਅਰਥ:** (ਪ੍ਰਸ਼ਨ ਹੈ)- ਅਗਿਆਨ ਕਾਰਨ ਹਿਰਦਾ ਮੈਲਾ ਹੋ ਰਿਹਾ ਹੈ, ਕਿਸ ਉਪਾਅ ਨਾਲ ਧੋਤਾ ਜਾਵੇ ? (ਉੱਤਰ ਹੈ)- ਸ਼ਬਦ ਵਿਚ ਲਗੇ ਰਹੋ, ਵਾਹਿਗੁਰੂ ਨਾਲ ਚਿੱਤ ਲਾਈ ਰਖੋ, (ਇਸ ਤਰ੍ਹਾਂ) ਮਨ ਨੂੰ ਧੋਵੋ ।

**ਕਿਤੁ ਸੰਜਮਿ-** ਕਿਸ ਯਤਨ ਨਾਲ, ਕਿਸ ਉਪਾਅ ਨਾਲ । **ਮੰਨੁ-** ਮਨ । ਹਾਲਾਕਿ 'ਮੰਨੁ' ਸ਼ਬਦ 'ਮੰਨਣ' ਦੇ ਅਰਥਾਂ ਵਿਚ ਹੀ ਪ੍ਰਚਲਿਤ ਹੈ ਅਤੇ 'Mind' ਵਾਸਤੇ 'ਮਨ' ਸ਼ਬਦ ਦੀ ਹੀ ਵਰਤੋਂ ਕੀਤੀ ਜਾਂਦੀ ਹੈ, ਪਰ ਗੁਰੂ ਗ੍ਰੰਥ ਸਾਹਿਬ ਵਿਚ ਛੇ ਵਾਰੀ ਵਰਤਿਆ ਇਹ ਸ਼ਬਦ ਸਭ ਥਾਂਵਾਂ ਤੇ 'ਮਨ' ਵਾਸਤੇ ਹੀ ਆਇਆ ਹੈ । ਇਸੇ ਹੀ ਤਰ੍ਹਾਂ 'ਮੰਨ' ਵੀ ਸਭ ਥਾਈਂ 'ਮਨ' ਵਾਸਤੇ ਹੀ ਹੈ । 'ਮੰਨਿ' ਸ਼ਬਦ ਜੋ ਗੁਰੂ ਗ੍ਰੰਥ ਸਾਹਿਬ ਵਿਚ ੧੬੮ ਵਾਰੀ ਆਇਆ ਹੈ 'Mind' ਅਤੇ 'ਮੰਨਣ' ਦੋਹਾਂ ਅਰਥਾਂ ਵਿਚ ਵਰਤਿਆ ਗਿਆ ਹੈ ।

[ਵੇਖੋ ੧੬੭੩]

**ਸਹਸੈ:** ਹਜ਼ਾਰਾਂ । ੧੬੭੫

**ਸਲੋਕ ਮ: ੫॥ ਖਖੜੀਆ ਸੁਹਾਵੀਆ ਲਗੜੀਆ ਅਕ ਕੰਠਿ ॥**
**ਬਿਰਹ ਵਿਛੋੜਾ ਧਣੀ ਸਿਉ ਨਾਨਕ ਸਹਸੈ ਗੰਠਿ ॥੧॥**

ਗਉੜੀ (ਵਾਰ), ਮਹਲਾ ੫, ਪਉੜੀ ੭, ਸਫ਼ਾ ੩੧੯

**ਅਰਥ:** ਅੱਕ ਦੇ ਗਲੇ ਨਾਲ ਲਗੀਆਂ ਹੋਈਆਂ ਕੱਕੜੀਆਂ ਸੋਹਣੀਆਂ ਲਗਦੀਆਂ ਹਨ । (ਜਦੋਂ ਉਹ ਬੂਟੇ ਤੋਂ ਨਿਖੜਦੀਆਂ ਹਨ, ਤਦ ਉਹ) ਹਜ਼ਾਰਾਂ ਤੂੰਬੇ (ਹੋ ਰੁਲਦੀਆਂ ਹਨ, ਇਸੇ ਤਰ੍ਹਾਂ ਜੀਵ) ਪਰਮਾਤਮਾ ਰੂਪੀ ਮਾਲਿਕ ਤੋਂ ਟੁਟ ਕੇ ਰੁਲ ਜਾਂਦਾ ਹੈ ।

**ਖਖੜੀਆ-** ਅੱਕ ਦਾ ਫਲ । **ਸੁਹਾਵੀਆ-** ਸੋਹਣੀਆਂ । **ਲਗੜੀਆ-** ਲਗਦੀਆਂ ਹਨ । **ਅਕ ਕੰਠਿ-** ਅੱਕ ਦੀਆਂ ਡਾਲਾਂ ਨਾਲ । **ਗੰਠਿ-** ਤੂੰਬੇ ।

[ਵੇਖੋ ੧੬੫੧]

**ਸਹਸ੍ਰ ਫਨੀ:** ਹਜ਼ਾਰ ਫਨਾਂ ਵਾਲਾ, ਸ਼ੇਸ ਨਾਗ । ੧੬੭੬

**ਜਾ ਚੈ ਘਰਿ ਕੂਰਮਾ ਪਾਲੁ ਸਹਸ੍ਰ ਫਨੀ ਬਾਸਕੁ ਸੇਜ ਵਾਲੂਆ ॥**
**ਅਠਾਰਹ ਭਾਰ ਬਨਾਸਪਤੀ ਮਾਲਣੀ**
**ਛਿਨਵੈ ਕਰੋੜੀ ਮੇਘ ਮਾਲਾ ਪਾਣੀਹਾਰੀਆ ॥...੪॥**

ਮਲਾਰ, ਨਾਮਦੇਵ, ੧, ਸਫ਼ਾ ੧੨੯੨

**ਅਰਥ:** (ਵਾਹਿਗੁਰੂ ਇਤਨਾ ਸਮਰਥ ਹੈ ਕਿ) ਜਿਸ ਦੇ ਘਰ ਵਿਚ ਵਿਸ਼ਨੂੰ ਦਾ ਕੱਛ ਅਵਤਾਰ ਮਾਨੋ ਪਲੰਘ ਹੈ, ਹਜ਼ਾਰ ਫਨਾਂ ਵਾਲਾ ਸ਼ੇਸ਼ਨਾਗ ਮਾਨੋ (ਉਸ ਦੀ) ਸੇਜ ਦੀਆਂ ਤਣੀਆਂ ਹਨ, ਵਿਸ਼ਵ ਦੀ ਸਾਰੀ ਬਨਸਪਤੀ ਮਾਲਣ ਹੈ, ਛਿਆਨਵੇਂ ਕਰੋੜ ਬੱਦਲਾਂ ਦੀਆਂ ਘਟਾਂ ਉਸ ਦਾ ਪਾਣੀ ਭਰਨ ਵਾਲੇ ਨੌਕਰ ਹਨ ।

**ਜਾ ਚੈ-** ਜਿਸ ਦੇ । **ਕੂਰਮਾ-** ਕੱਛ ਅਵਤਾਰ । **ਪਾਲੁ-** ਪਲੰਘ । **ਬਾਸਕੁ-** ਸ਼ੇਸ਼ਨਾਗ । **ਵਾਲੂਆ-** ਤਣੀਆਂ । **ਅਠਾਰਹ ਭਾਰ-** ਸਾਰੀ ਬਨਸਪਤੀ । **ਪਾਣੀਹਾਰੀਆ-** ਪਾਣੀ ਭਰਨ ਵਾਲੇ ਨੌਕਰ ।

[ਵੇਖੋ ੧੬੫੧]

**ਸਹਹਿ:** ਸਹਿੰਦੇ ਹਨ, ਸਹਾਰਦੇ ਹਨ । ੧੬੭੭

**ਸਾਕਤ ਹਰਿ ਰਸ ਸਾਦੁ ਨ ਜਾਣਿਆ**
**ਤਿਨ ਅੰਤਰਿ ਹਉਮੈ ਕੰਡਾ ਹੇ ॥**
**ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ**
**ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥**

ਗਉੜੀ (ਸੋਹਿਲਾ), ਮਹਲਾ ੪, ੪, ਸਫ਼ਾ ੧੩

**ਅਰਥ:** (ਹੇ ਭਾਈ ! ਵਾਹਿਗੁਰੂ ਨੂੰ ਛਡ ਕੇ) ਸ਼ਕਤੀ ਦੀ ਪੂਜਾ ਕਰਨ ਵਾਲਿਆਂ ਨੂੰ ਪਰਮਾਤਮਾ ਦੇ ਨਾਮ ਦਾ ਸਵਾਦ ਪਤਾ ਨਹੀਂ, ਕਿਉਂਕਿ ਉਨ੍ਹਾਂ ਦੇ ਅੰਦਰ (ਨਾਮ-ਵਿਰੋਧੀ) ਅਹੰ-ਬਿਰਤੀ ਦਾ ਕੰਡਾ ਹੈ । ਜਿਉਂ-ਜਿਉਂ ਅਹੰਕਾਰ ਵਾਲੇ ਕਰਮ ਕਰਦੇ ਹਨ, ਇਹ ਹਉਮੈ ਦਾ ਕੰਡਾ ਹੋਰ ਡੂੰਘਾ ਚਲਾ ਜਾਂਦਾ ਹੈ, ਜਿਸ ਕਰ ਕੇ ਉਹ ਦੁਖ ਝਲਦੇ ਹਨ ਅਤੇ ਮੌਤ ਦੇ ਸਹਿਮ ਦਾ ਕਸ਼ਟ ਸਿਰ ਤੇ ਸਹਾਰਦੇ ਹਨ ।

**ਸਾਦੁ-** ਸਵਾਦ ।

[ਵੇਖੋ ੧੬੫੩]

**ਸਹਹੁ:** ਝੱਲੋਗੇ, ਬਰਦਾਸ਼ਤ ਕਰੋਗੇ । ੧੬੭੮

**ਦੁਬਿਧਾ ਮੇਟਿ ਖਿਮਾ ਗਹਿ ਰਹਹੁ ॥ ਕਰਮ ਧਰਮ ਕੀ ਸੂਲ ਨ ਸਹਹੁ ॥**

ਗਉੜੀ (ਥਿਤੀਂ), ਕਬੀਰ, ੭, ਸਫ਼ਾ ੩੪੩

**ਅਰਥ:** (ਹੇ ਭਾਈ !) ਦ੍ਵੈਸ਼-ਭਾਵ (ਮਨ ਤੋਂ) ਮਿਟਾ ਕੇ ਖਿਮਾਸ਼ੀਲਤਾ ਨੂੰ ਧਾਰਨ ਕਰੋ, ਇਸ ਤਰ੍ਹਾਂ ਧਾਰਮਿਕ ਕਰਮ-ਕਾਡਾਂ ਦੀ ਮੁਸੀਬਤ ਨਹੀਂ ਝੱਲੋਗੇ ।

**ਦੁਬਿਧਾ-** ਦੁਚਿੱਤੀ, ਦ੍ਵੈਸ਼ । **ਗਹਿ ਰਹਹੁ-** ਪਕੜੀ ਰਖੋ, ਧਾਰਨ ਕਰੋ । **ਕਰਮ ਧਰਮ-** ਧਾਰਮਿਕ ਕਰਮਕਾਂਡ । **ਸੂਲ-** ਪੀੜਾ, ਮੁਸੀਬਤ ।

[ਵੇਖੋ ੧੬੫੩]

**ਸਹਕੰ:** ਸੁੱਕਾ, ਖੁਸ਼ਕ । ੧੬੭੯

**ਤ੍ਰਿਣੰ ਤ ਮੇਰੰ ਸਹਕੰ ਤ ਹਰੀਅੰ ॥ ਬੂਡੰ ਤ ਤਰੀਅੰ ਊਣੰ ਤ ਭਰੀਅੰ ॥**

ਸਲੋਕ (ਸਹਸ.), ਮਹਲਾ ੫, ੬੪, ਸਫ਼ਾ ੧੩੬੦

ਵੇਖੋ 'ਊਣੰ' ੭੨੨

[ਸੰਸ. शुष्क (ਸ਼ੁਸ੍ਕ) शुष्+क्त : ਸੁਕਾ, ਖੁਸ਼ਕ ; ਨਕਲੀ ; ਵਿਅਰਥ ; ਨਿਰਾਧਾਰ ।

ਪ੍ਰਾ. सुसिअ (ਸੁਸਿਅ), सूखा (ਸੂਖਾ) : ਸੁੱਕਿਆ ਹੋਇਆ ।]

**ਸਹਕਾਈਐ:** ਸਿਸਕਦਾ ਹੈ । ੧੬੮੦

**ਸੰਤ ਕਾ ਦੋਖੀ ਸਦਾ ਸਹਕਾਈਐ ॥**
**ਸੰਤ ਕਾ ਦੋਖੀ ਨ ਮਰੈ ਨ ਜੀਵਾਈਐ ॥...੭॥**

ਗਉੜੀ (ਸੁਖ.), ਮਹਲਾ ੫, ੧੩, ਸਫ਼ਾ ੨੮੦

**ਅਰਥ:** ਸੰਤ ਦਾ ਦੋਖੀ (ਭਾਵ ਸੱਚੇ ਗੁਰੂ ਨਾਲ ਵੈਰ ਕਮਾਣ ਵਾਲਾ) ਸਦਾ ਸਿਸਕਦਾ ਹੈ, ਸੰਤ ਦਾ ਦੋਖੀ ਨਾ ਮਰਦਾ ਹੈ ਨਾ ਜਿਊਂਦਾ ਹੈ ।

**ਨੋਟ:** ਭਾਈ ਕਾਨ੍ਹ ਸਿੰਘ 'ਨਾਭਾ' ਨੇ 'ਸਹਕਣਾ' ਸ਼ਬਦ ਦੀ ਉਤਪੱਤੀ ਸੰਸਕ੍ਰਿਤ 'ਸ਼ੁਸ਼ਕ' ਤੋਂ ਮੰਨੀ ਹੈ, ਜਿਸ ਦਾ ਅਰਥ ਹੈ 'ਸੁਕਣਾ' ਜਾਂ 'ਖੁਸ਼ਕ ਹੋਣਾ' । ਗੁਰਬਾਣੀ ਵਿਚ 'ਸ਼ੁਸ਼ਕ' ਦੀ 'ਸਹਕੰ' ਰੂਪ ਵਿਚ ਵਰਤੋਂ ਕਰਦਿਆਂ ਆਇਆ ਵੀ ਹੈ, "ਤ੍ਰਿਣੰ ਤ ਮੇਰੰ ਸਹਕੰ ਤ ਹਰੀਅੰ" । ਇੱਥੇ 'ਸਹਕੰ' ਦੇ ਅਰਥ 'ਖੁਸ਼ਕ' ਨਿਰਵਿਵਾਦ ਹਨ । ਹਿੰਦੀ ਦਾ 'ਸਿਸਕਣਾ' ਸ਼ਬਦ 'ਸਹਿਕਣਾ' ਦਾ ਭਾਵ ਵੀ ਦਿੰਦਾ ਹੈ । ਪੰਜਾਬੀ ਵਿਚ 'ਸਿਸਕਣਾ' ਅਤੇ 'ਸਹਿਕਣਾ' ਵਖਰੇ-ਵਖਰੇ ਅਰਥਾਂ ਵਿਚ ਵਰਤੇ ਜਾਂਦੇ ਹਨ । ਜੇ ਭਾਈ ਕਾਨ੍ਹ ਸਿੰਘ 'ਨਾਭਾ' ਦਾ ਮੱਤ ਠੀਕ ਮੰਨ ਲਈਏ ਤਾ 'ਸਹਿਕਣਾ' ਦਾ ਅਰਥ 'ਔਖੇ ਸਾਹ ਲੈਣਾ' ਹੋਵੇਗਾ, ਜੋ ਪੀੜਾ ਕਾਰਨ ਗਲੇ ਦੇ ਖੁਸ਼ਕ ਹੋਣ ਨਾਲ ਸੰਬੰਧਿਤ ਹੈ । ਇਸ ਦਾ ਦੂਜਾ ਅਰਥ ਕਿਸੇ ਚੀਜ਼ ਦੀ ਕਿੱਲਤ ਕਾਰਨ 'ਤਰਸਦੇ ਰਹਿਣ' ਦਾ ਭਾਵ ਪ੍ਰਗਟ ਕਰਦਾ ਹੈ ।

[ਵੇਖੋ ੧੬੭੯]

**ਸਹਘੋ:** ਮਹਿੰਗੇ ਦੇ ਉਲਟ, ਸਸਤਾ । ੧੬੮੧

**ਸਲੋਕੁ ਮ: ੧॥ ਵਿਣੁ ਗਾਹਕ ਗੁਣੁ ਵੇਚੀਐ ਤਉ ਗੁਣੁ ਸਹਘੋ ਜਾਇ ॥**
**ਗੁਣ ਕਾ ਗਾਹਕੁ ਜੇ ਮਿਲੈ ਤਉ ਗੁਣੁ ਲਾਖ ਵਿਕਾਇ ॥...੧॥**

ਮਾਰੂ (ਵਾਰ), ਮਹਲਾ ੩, ਪਉੜੀ ੧, ਸਫ਼ਾ ੧੦੮੬

**ਅਰਥ:** ਬਿਨਾ ਗਾਹਕ ਦੇ ਗੁਣ ਨੂੰ ਵੇਚਣ ਜਾਈਏ ਤਾਂ ਗੁਣ ਸਸਤੇ ਭਾਅ ਵਿਕਦਾ ਹੈ । ਜੇ ਗੁਣਾਂ ਦਾ ਸਹੀ ਗਾਹਕ ਮਿਲ ਜਾਵੇ ਤਾਂ ਗੁਣ ਲੱਖਾਂ ਦੇ ਭਾਅ ਵਿਕਦਾ ਹੈ ।

[ਸੰਸ. समर्घ (ਸਮਰ੍ਘ) सम्+अर्घ् : ਸਸਤਾ ।

ਪ੍ਰਾ. समग्घ (ਸਮਗ੍ਘ) : ਸਸਤਾ, ਥੋੜ੍ਹੇ ਮੁੱਲ ਵਾਲਾ ।

ਸਿੰ. ਸਹਾਂਗੋ : ਸਸਤਾ ।

ਮਾਰ. ਸਹਗੋ : ਸਸਤਾ ।]

**ਨੋਟ:** ਸੰਸਕ੍ਰਿਤ 'ਅਰ੍ਘ' ਦੇ ਅਰਥਾਂ ਵਿਚੋਂ ਇਕ ਅਰਥ ਹੈ 'ਕੀਮਤੀ' । 'ਸਮ' ਦੇ ਕਈ ਅਰਥਾਂ ਵਿਚੋਂ ਇਕ ਹੈ 'ਮਾਮੂਲੀ' । ਦੋਹਾਂ ਸ਼ਬਦਾਂ ਦੇ ਸੰਜੋਗ ਤੋਂ ਉਤਪੰਨ 'ਸਮਰ੍ਘ' ਦੇ ਅਰਥ ਹਨ 'ਮਾਮੂਲੀ ਕੀਮਤ ਵਾਲਾ' ; ਭਾਵ ਸਸਤਾ ।

**ਸਹਜ:** ਸੁਭਾਵਿਕ ਹੀ, ੧੬੮੨
ਸੁਭਾਅ-ਵਸ, ਸੁਭਾਅ ਅਨੁਸਾਰ ।

**ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ ॥...੧॥**

ਬਸੰਤੁ, ਨਾਮਦੇਵ, ੩, ਸਫ਼ਾ ੧੧੯੬

ਵੇਖੋ 'ਅਵਲਿ' ੩੨੯੩

[ਸੰਸ. सहज (ਸਹਜ) : ਸੁਭਾਵਿਕ ; ਸੱਕਾ ; ਬੰਸ-ਪਰੰਪਰਾ ਵਿਚ ਆਇਆ ਹੋਇਆ ।

ਪ੍ਰਾ. सहज (ਸਹਜ) : ਸੁਭਾਅ ; ਸੁਭਾਵਿਕ ।]

**ਨੋਟ** (ਡਾ. ਬਲਬੀਰ ਸਿੰਘ ਅਨੁਸਾਰ) : ਇਹ ਲਫ਼ਜ਼ ਪੰਜਾਬੀ ਵਿਚ ਆਮ ਬੋਲ-ਚਾਲ ਦਾ ਹੈ । ਇਸ ਦੀ ਪ੍ਰਚਲਿਤ ਵਰਤੋਂ ਇਨ੍ਹਾਂ ਅਰਥਾਂ ਦੇ ਸੰਬੰਧ ਵਿਚ ਹੈ:- ਹੌਲੀ, ਧੀਰੇ, ਠਰ੍ਹੰਮੇ ਨਾਲ, ਬਗ਼ੈਰ ਤੇਜ਼ੀ ਦੇ ਆਦਿਕ । ਇਸ ਦੇ ਮੂਲਕ ਅਰਥ ਤਾਂ ਕੇਵਲ ਇਤਨੇ ਹਨ- सह+ज (ਸਹ+ਜ), ਸਾਥ ਪੈਦਾ ਹੋਇਆ, ਸੁਭਾਵਿਕ, ਸੱਕਾ, ਬੰਸ-ਪਰੰਪਰਾ ਵਿਚ ਆਇਆ ਹੋਇਆ, ਜਮਾਂਦਰੂ। ਗੁਰੂ ਗ੍ਰੰਥ ਸਾਹਿਬ ਵਿਚ ਇਸ ਲਫ਼ਜ਼ ਦੀ ਵਰਤੋਂ ਵਿਸ਼ਾਲ ਹੈ । ਜਿਨ੍ਹਾਂ ਆਸ਼ਿਆਂ ਵਿਚ ਇਹ ਗੁਰੂ ਗ੍ਰੰਥ ਸਾਹਿਬ ਵਿਚ ਵਰਤਿਆ ਗਿਆ ਹੈ, ਉਨ੍ਹਾਂ ਦਾ ਘੇਰਾ ਚੌੜਾ ਹੈ । ਉਨ੍ਹਾਂ ਦੇ ਅਭਿਪ੍ਰਾਯ ਇਸ ਪ੍ਰਕਾਰ ਹਨ-

ਜਮਾਂਦਰੂ, ਉਹ ਗੁਣ ਜੋ ਪੈਦਾਇਸ਼ ਤੋਂ ਹੈ, ਕੁਦਰਤੀ ਖਾਸਾ, ਫ਼ਿਤਰਤ, ਖਸਲਤ, ਜਿਸ ਵਿਚ ਕੋਈ ਬਨਾਵਟ ਨਹੀਂ, ਜਿਸ ਲਈ ਕੋਈ ਤਰੱਦਦ ਨਹੀਂ ਜੋ ਸੁਭਾਵਭੂਤ ਹੈ, ਨਿਰਯਤਨ, ਸੁਖ-ਰੂਪ, ਸੌਖਾ, ਸੁਖੱਲਾ, ਜੋ ਪਰਸਪਰ ਅਨੁਕੂਲਤਾ ਵਿਚ ਸੁੱਤੇ ਸਿੱਧ ਵਰਤ ਰਿਹਾ ਹੈ, ਇਕਰਸ, ਲਗਾਤਾਰ ਰਵਾਂ, ਮੌਲਿਕ, ਅੰਦਰੋਂ ਸਫੁਰਿਤ ਹੋ ਰਿਹਾ, ਨਿਜ-ਸਰੂਪ, ਸ੍ਵੈ-ਸਰੂਪ, ਨਿਹਪਦ, ਪ੍ਰੇਮ, ਲੀਨ ਅਵਸਥਾ, ਸਮਾਧੀ, ਜੀਵਾਤਮਾ ਅਤੇ ਪਰਮਾਤਮਾ ਦੀ ਏਕਤਾ, ਸੰਤੁਲਿਤ ਜੀਵਨ ।

ਗੁਰੂ ਸਾਹਿਬ ਦੇ ਵੇਲੇ ਤਕ ਇਹ ਪਦ ਧਾਰਮਿਕ ਸ਼ਬਦਾਵਲੀ ਦਾ ਅਭਿੰਨ ਅੰਗ ਹੋ ਚੁਕਾ ਸੀ । ਸਿੱਧਾਂ ਦੀ ਇਕ ਸ਼ਾਖਾ 'ਸਹਿਜਯਾਨ' ਸਹਿਜ ਦੇ ਨਿਸ਼ਾਨੇ ਦੀ ਪ੍ਰਾਪਤੀ ਨੂੰ ਹੀ ਸਮਰਪਿਤ ਸੀ ਅਤੇ ਪਰਵਰਤੀ ਨਾਥਾਂ-ਯੋਗੀਆਂ ਵਾਸਤੇ ਸਹਿਜ ਪਦ ਅਤਿਅੰਤ ਮਹੱਤਵਸ਼ਾਲੀ ਹੋ ਗਿਆ ਸੀ ।

**ਸਹਜ:** ਨਿਰਯਤਨ । ੧੬੮੩

**ਸਿਮਰਤ ਏਕੁ ਅਚੁਤ ਅਬਿਨਾਸੀ ਬਿਨਸੇ ਮਾਇਆ ਮਾਦ ॥**
**ਸਹਜ ਅਨਦ ਅਨਹਦ ਧੁਨਿ ਬਾਣੀ ਬਹੁਰਿ ਨ ਭਏ ਬਿਖਾਦ ॥੧॥**

ਸਾਰਗ, ਮਹਲਾ ੫, ੧੦੩, ਸਫ਼ਾ ੧੨੨੪

**ਅਰਥ:** ਇਕ ਅਚੁਤ ਅਬਿਨਾਸ਼ੀ ਵਾਹਿਗੁਰੂ ਦੇ ਸਿਮਰਨ ਨਾਲ, ਮਾਇਆ ਦੇ ਨਸ਼ੇ ਦੂਰ ਹੋ ਜਾਂਦੇ ਹਨ ਅਤੇ ਮੁੜ ਕੇ ਦੁਖ ਨਹੀਂ ਲਗਦੇ। ਅਨਹਦ ਧੁਨ ਬਾਣੀ ਵਿਚ ਲਗਾ ਹੋਇਆ (ਮਨ) ਨਿਰਯਤਨ ਆਨੰਦ ਵਿਚ ਵਿਚਰਦਾ ਹੈ ।

ਅਚੁਤ- ਇਕਰਸ । ਮਾਦ- ਮਦ ਦਾ ਰੂਪਾਂਤਰ, ਨਸ਼ਾ । ਬਹੁਰਿ- ਫਿਰ, ਮੁੜ ਕੇ । ਬਿਖਾਦ- ਦੁਖ ।

[ਵੇਖੋ ੧੬੮੨]

**ਸਹਜ:** ਆਤਮਿਕ ਅਡੋਲਤਾ । ੧੬੮੪

**ਖਰਚੁ ਖਜਾਨਾ ਨਾਮ ਧਨੁ ਇਆ ਭਗਤਨ ਕੀ ਰਾਸਿ ॥**
**ਖਿਮਾ ਗਰੀਬੀ ਅਨਦ ਸਹਜ ਜਪਤ ਰਹਹਿ ਗੁਣਤਾਸੁ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੧੨, ਸਫ਼ਾ ੨੫੩

**ਅਰਥ:** (ਵਾਹਿਗੁਰੂ ਦਾ) ਨਾਮ ਸਿਮਰਨ (ਉਹ) ਧਨ ਹੈ, ਜਿਸ ਨੂੰ ਭਗਤੀ ਕਰਨ ਵਾਲੇ ਵਿਅਕਤੀ (ਅਸਲ) ਪੂੰਜੀ ਸਮਝਦੇ ਹਨ, ਉਹ ਇਸੇ (ਨਾਮ ਰੂਪੀ) ਖ਼ਜ਼ਾਨੇ ਵਿਚੋਂ ਖਾਂਦੇ-ਖਰਚਦੇ ਹਨ (ਭਾਵ ਨਾਮ ਧਨ ਲੋਕਾਂ ਨੂੰ ਦਾਨ ਦਿੰਦੇ ਹਨ) । ਉਹ ਗੁਣਨਿਧ (ਵਾਹਿਗੁਰੂ) ਦਾ (ਹਮੇਸ਼ਾ) ਸਿਮਰਨ ਕਰਦੇ ਹਨ ਅਤੇ (ਨਾਮ ਜਪ ਕੇ ਹੀ) ਖਿਮਾਸ਼ੀਲ ਸੁਭਾਅ, ਨਿਮ੍ਰਤਾ, ਸੁਖ ਅਤੇ ਆਤਮਿਕ ਅਡੋਲਤਾ ਪ੍ਰਾਪਤ ਕਰ ਲੈਂਦੇ ਹਨ ।

**ਖਰਚੁ**- ਖਰਚਦੇ ਹਨ । **ਇਆ**- ਇਹ । **ਰਾਸਿ**- ਪੂੰਜੀ । **ਗੁਣਤਾਸੁ**- ਗੁਣਾਂ ਦਾ ਖ਼ਜ਼ਾਨਾ ।

[ਵੇਖੋ ੧੬੮੨]

**ਸਹਜ (ਸਮਾਧਿ):** ਸਹਜ ਸਮਾਧੀ, ਅਡੋਲ ਟਿਕਿਆ ਹੋਇਆ । ੧੬੮੫

**ਦੇਖਿ ਅਚਰਜੁ ਰਹੇ ਬਿਸਮਾਦਿ ॥**
**ਘਟਿ ਘਟਿ ਸੁਰ ਨਰ ਸਹਜ ਸਮਾਧਿ ॥...॥੬॥**

ਆਸਾ (ਅਸ.), ਮਹਲਾ ੧, ੯, ਸਫ਼ਾ ੪੧੬

**ਅਰਥ:** (ਹੇ ਵਾਹਿਗੁਰੂ !) ਤੇਰੀ (ਅਨੂਪ) ਲੀਲ੍ਹਾ ਵੇਖ ਕੇ (ਅਸੀਂ) ਹੈਰਾਨ ਦੀ ਅਵਸਥਾ ਵਿਚ ਹੋ ਗਏ ਹਾਂ । ਤੂੰ ਮਨੁੱਖਾਂ ਅਤੇ ਦੇਵਤਿਆਂ (ਭਾਵ ਸਭ ਦੇ) ਦਿਲਾਂ ਵਿਚ ਅਡੋਲ ਟਿਕਿਆ ਹੋਇਆ ਹੈਂ ।

**ਅਚਰਜੁ**- ਕੌਤਕ, ਲੀਲ੍ਹਾ । **ਬਿਸਮਾਦਿ**- ਹੈਰਾਨ । **ਸੁਰ**- ਦੇਵਤੇ ।

[ਵੇਖੋ ੧੬੮੨]

**ਸਹਜ (ਸਮਾਧਿ):** ਨਿਰਯਤਨ ਟਿਕਾਉ । ੧੬੮੬

**ਸਹਜ ਸਮਾਧਿ ਸਦਾ ਲਿਵ ਹਰਿ ਸਿਉ ਜੀਵਾਂ ਹਰਿ ਗੁਨ ਗਾਈ ॥**
**ਗੁਰ ਕੈ ਸਬਦਿ ਰਤਾ ਬੈਰਾਗੀ ਨਿਜ ਘਰਿ ਤਾੜੀ ਲਾਈ ॥੬॥**

ਸਾਰਗ (ਅਸ.), ਮਹਲਾ ੧, ੧, ਸਫ਼ਾ ੧੨੩੨

**ਅਰਥ:** ਮੈਂ ਅਕਾਲ-ਪੁਰਖ ਦੇ ਗੁਣ ਗਾ ਕੇ (ਵਾਸਤਵਿਕ) ਜੀਵਨ ਪ੍ਰਾਪਤ ਕਰਦਾ ਹਾਂ । (ਗੁਣ ਗਾਂਦਿਆਂ) ਸੁਰਤਿ (ਹਮੇਸ਼ਾ) ਨਿਰੰਕਾਰ ਵਿਚ ਟਿਕੀ ਰਹਿੰਦੀ ਹੈ ਅਤੇ (ਮਨ) ਨਿਰਯਤਨ ਟਿਕਾਉ ਵਿਚ ਰਹਿੰਦਾ ਹੈ । ਗੁਰੂ ਦੀ ਬਾਣੀ ਰਾਹੀਂ (ਅਕਾਲ-ਪੁਰਖ ਦੇ) ਪ੍ਰੇਮ ਵਿਚ ਰੰਗਿਆ ਗਿਆ ਹਾਂ ਅਤੇ ਆਪਣੇ ਨਿਜ-ਸਰੂਪ ਵਿਚ ਇਕਾਗਰ ਹੋ ਬੈਠਾ ਹਾਂ ।

ਤਾੜੀ- ਇਕਾਗਰਤਾ ।

[ਵੇਖੋ ੧੬੮੨]

**ਸਹਜ (ਸਮਾਧਿ):** ਆਤਮਿਕ ਅਡੋਲਤਾ ਵਿਚ ਟਿਕ ਗਿਆ । ੧੬੮੭

**ਪੂਰਨ ਤ੍ਰਿਪਤਿ ਅਘਾਏ ॥ ਸਹਜ ਸਮਾਧਿ ਸੁਭਾਏ ॥**
**ਹਰਿ ਭੰਡਾਰੁ ਹਾਥਿ ਆਇਆ ॥ ਨਾਨਕ ਗੁਰ ਤੇ ਪਾਇਆ ॥**

ਮਾਰੂ, ਮਹਲਾ ੫, ੨੩, ਸਫ਼ਾ ੧੦੦੬

**ਅਰਥ:** ਵਾਹਿਗੁਰੂ ਦੇ ਨਾਮ ਦਾ ਖ਼ਜ਼ਾਨਾ (ਗੁਰਮੁਖਾਂ ਦੇ) ਹੱਥ ਆ ਗਿਆ ਹੈ, ਜੋ ਉਨ੍ਹਾਂ ਗੁਰੂ ਤੋਂ ਪ੍ਰਾਪਤ ਕੀਤਾ ਹੈ । ਹੇ ਨਾਨਕ ! (ਇਸ ਖ਼ਜ਼ਾਨੇ ਨਾਲ ਗੁਰਮੁਖ) ਪੂਰੀ ਤਰ੍ਹਾਂ ਸੰਤੁਸ਼ਟ ਹੋ ਗਏ ਹਨ ਅਤੇ ਉਨ੍ਹਾਂ ਦਾ ਮਨ ਸੁਭਾਵਿਕ ਹੀ ਆਤਮਿਕ ਅਡੋਲਤਾ ਵਿਚ ਟਿਕ ਗਿਆ ਹੈ ।

**ਅਘਾਏ**- ਤ੍ਰਿਪਤ ਹੋ ਗਏ । **ਹਰਿ ਭੰਡਾਰੁ**- ਵਾਹਿਗੁਰੂ ਦੇ ਨਾਮ ਦਾ ਖ਼ਜ਼ਾਨਾ ।

[ਵੇਖੋ ੧੬੮੨]

**ਸਹਜ (ਸਮਾਧਿ):** ਏਕਾਗ੍ਰ ਅਤੇ ਸੰਤੁਲਿਤ ਜੀਵਨ । ੧੬੮੮

**ਸਹਜ ਸਮਾਧਿ ਉਪਾਧਿ ਰਹਤ ਫੁਨਿ ਬਡੈ ਭਾਗਿ ਲਿਵ ਲਾਗੀ ॥**
**ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ ਜਨਮ ਮਰਨ ਭੈ ਭਾਗੀ ॥੩॥**

ਸੋਰਠਿ, ਰਵਿਦਾਸ, ੪, ਸਫ਼ਾ ੬੫

**ਅਰਥ:** ਰਵਿਦਾਸ ਆਖਦਾ ਹੈ ਕਿ ਜੋ ਮਨੁੱਖ ਆਪਣੇ ਹਿਰਦੇ ਵਿਚ ਦੈਵੀ-ਪ੍ਰਕਾਸ਼ ਟਿਕਾ ਲੈਂਦਾ ਹੈ, ਉਸ ਦਾ ਜਨਮ-ਮ੍ਰਿਤੂ ਦਾ ਡਰ ਦੂਰ ਹੋ ਜਾਂਦਾ ਹੈ। ਉਹ ਦੁਖ-ਸੁਖ ਤੋਂ ਨਿਰਲੇਪ ਏਕਾਗ੍ਰ ਅਤੇ ਸੰਤੁਲਿਤ ਜੀਵਨ ਪੱਧਤੀ ਦਾ ਅਨੁਸਰਣ ਕਰਦਾ ਹੈ । ਇਹ ਉੱਚੀ ਸੁਰਤਿ ਉਸ ਨੂੰ ਵੱਡੇ ਭਾਗਾਂ ਨਾਲ ਮਿਲਦੀ ਹੈ ।

[ਵੇਖੋ ੧੬੮੨]

**ਸਹਜ (ਸਮਾਨੋ):** ਬ੍ਰਹਮ-ਲੀਨ ਹੋਇਆ । ੧੬੮੯

**ਪੂੰਜੀ ਹਿਰਾਨੀ ਬਨਜੁ ਟੂਟ ॥ ਦਹਦਿਸ ਟਾਂਡੋ ਗਇਓ ਫੂਟਿ ॥**
**ਕਹਿ ਕਬੀਰ ਮਨ ਸਰਸੀ ਕਾਜ ॥ ਸਹਜ ਸਮਾਨੋ ਤ ਭਰਮ ਭਾਜ ॥੩॥**

ਬਸੰਤੁ, ਕਬੀਰ, ੬, ਸਫ਼ਾ ੧੧੯੫

**ਅਰਥ:** ਸਾਹਾਂ ਦੀ ਪੂੰਜੀ ਮੁਕ ਗਈ ਤਾਂ ਸੰਸਾਰਿਕ ਧੰਦੇ ਵੀ ਖ਼ਤਮ ਹੋ ਗਏ । (ਸਰੀਰਕ ਅੰਗਾਂ ਦਾ ਸੰਗਠਨ ਰੂਪੀ) ਕਾਫ਼ਿਲਾ ਦਸੇ ਦਿਸ਼ਾਵਾਂ ਵਿਚ ਖਿੰਡ-ਪੁੰਡ ਗਿਆ (ਭਾਵ ਪੰਜ ਤੱਤ ਪ੍ਰਕ੍ਰਿਤੀ ਵਿਚ ਵਿਲੀਨ ਹੋ ਗਏ) । ਕਬੀਰ ਆਖਦਾ ਹੈ, ਹੇ ਮਨ ! ਬ੍ਰਹਮ ਲੀਨ ਹੋਇਆਂ ਤੇਰੇ ਸੰਸਿਆਂ ਦਾ ਅੰਤ ਹੋ ਜਾਵੇਗਾ ਅਤੇ ਤੇਰਾ (ਮੰਜ਼ਿਲ ਤਕ ਪੁੱਜਣ ਦਾ) ਕਾਰਜ ਰਾਸ ਹੋ ਜਾਵੇਗਾ ।

**ਪੂੰਜੀ**- ਸਵਾਸ ਰੂਪ ਦੌਲਤ । **ਹਿਰਾਨੀ**- ਗਵਾ ਦਿੱਤੀ, ਮੁੱਕ ਗਈ । **ਬਨਜੁ**- ਸੰਸਾਰਿਕ ਕਾਰ-ਵਿਹਾਰ । **ਦਹਦਿਸ**- ਦਸੇ ਦਿਸ਼ਾਵਾਂ । **ਟਾਂਡੋ**- ਪਹਿਲਾਂ ਵਣਜਾਰਿਆਂ ਦੇ ਮਾਲ-ਅਸਬਾਬ ਜਾਂ ਕਾਫ਼ਿਲੇ ਨੂੰ, ਪਰ ਅਜ ਕਲ ਉਨ੍ਹਾਂ ਦੇ ਨਗਰ ਨੂੰ ਟਾਂਡਾ ਸੱਦੀਦਾ ਹੈ । ਇਸ ਸ਼ਬਦ ਵਿਚ ਟਾਂਡੇ ਦਾ ਭਾਵ ਹੈ ਸਰੀਰਿਕ ਅੰਗਾਂ ਦਾ ਸਮੂਹ । **ਸਰਸੀ**- ਸਰ ਜਾਵੇਗਾ, ਰਾਸ ਹੋ ਜਾਵੇਗਾ । **ਭਾਜ**- ਭੱਜ ਜਾਵੇਗਾ, ਦੂਰ ਹੋ ਜਾਵੇਗਾ ।

[ਵੇਖੋ ੧੬੮੨]

**ਸਹਜ (ਸਰੋਤ):** ਸੁਭਾਵਿਕ ਆਨੰਦ ਦੇਣ ਵਾਲਾ ਨਾਦ, ਘੰਡੇਹੇੜੇ ਦਾ ਨਾਦ । ੧੯੯੦

**ਸਨਮੁਖ ਸਹਿ ਬਾਨ ਸਨਮੁਖ ਸਹਿ ਬਾਨ ਹੇ**
**ਮ੍ਰਿਗ ਅਰਪੇ ਮਨ ਤਨ ਪ੍ਰਾਨ ਹੇ ਓਹੁ ਬੇਧਿਓ ਸਹਜ ਸਰੋਤ ॥...॥੨॥**

ਆਸਾ (ਛੰਤ), ਮਹਲਾ ੫, ੧੪, ਸਫ਼ਾ ੪੬੨

**ਅਰਥ:** (ਹੇ ਭਾਈ !) ਆਤਮਿਕ ਆਨੰਦ ਦੇਣ ਵਾਲਾ (ਘੰਡੇਹੇੜੇ ਦਾ) ਨਾਦ ਸੁਣਨ ਵਾਸਤੇ ਹਿਰਣ ਸਨਮੁਖ ਹੋ ਕੇ (ਸ਼ਿਕਾਰੀ ਦਾ) ਤੀਰ ਸਹਿੰਦਾ ਹੈ । ਉਹ ਆਪਣੀ ਜਿੰਦ, ਸਰੀਰ ਅਤੇ ਮਨ ਸਭ ਕੁਝ ਕੁਰਬਾਨ ਕਰਦਿਆਂ ਸਨਮੁਖ ਤੀਰ ਖਾ ਕੇ ਵਿੰਨ੍ਹਿਆਂ ਜਾਂਦਾ ਹੈ (ਪਰ ਨਾਦ ਦੀ ਪ੍ਰੀਤ ਤੋਂ ਬੇਮੁਖ ਨਹੀਂ ਹੁੰਦਾ)।

**ਸਨਮੁਖ**- ਸਾਹਮਣੇ ਹੋ ਕੇ । **ਸਹਿ**- ਸਹਿੰਦਾ ਹੈ । **ਬਾਨ**- ਤੀਰ । **ਬੇਧਿਓ**- ਵਿੰਨ੍ਹਿਆਂ ਜਾਂਦਾ ਹੈ ।

[ਵੇਖੋ ੧੯੮੨]

**ਸਹਜ (ਸਰੋਵਰਿ):** ਸਹਿਜ ਪਦ ਰੂਪੀ ਸਰੋਵਰ ਵਿਚ, ਆਤਮ-ਸਥਿਰਤਾ ਵਿਚ । ੧੯੯੧

**ਆਜੋਨੀਉ ਭਲ੍ਯ ਅਮਲੁ ਸਤਿਗੁਰ ਸੰਗਿ ਨਿਵਾਸੁ ॥**
**ਗੁਰ ਰਾਮਦਾਸ ਕਲ੍ਯੁਚਰੈ ਤੁਅ ਸਹਜ ਸਰੋਵਰਿ ਬਾਸੁ ॥**

ਸਵ., ਮਹਲੇ ੪ ਕੇ, ਕਲ੍ਯ ੧੦, ਸਫ਼ਾ ੧੩੯੮

ਵੇਖੋ 'ਅਮਲੁ' ੨੯੬੩

[ਵੇਖੋ ੧੯੮੨]

**ਸਹਜ (ਸੁਖ):** ਮਾਨਸਿਕ ਅਡੋਲਤਾ ਦਾ ਆਨੰਦ । ੧੯੯੨

**ਪ੍ਰਗਟਿਓ ਜੋਤਿ ਸਹਜ ਸੁਖ ਸੋਭਾ ਬਾਜੇ ਅਨਹਤ ਬਾਨੀ ॥**
**ਕਹੁ ਨਾਨਕ ਨਿਹਚਲੁ ਘਰ ਬਾਧਿਓ ਗੁਰਿ ਕੀਓ ਬੰਧਾਨੀ ॥...੪॥**

ਧਨਾ., ਮਹਲਾ ੫, ੫, ਸਫ਼ਾ ੬੭੨

**ਅਰਥ:** ਵਾਹਿਗੁਰੂ ਦੀ ਜੋਤਿ ਦਾ (ਹਿਰਦੇ ਵਿਚ) ਪ੍ਰਕਾਸ਼ ਹੋ ਗਿਆ ਹੈ, ਜਿਸ ਨਾਲ ਨਿਰਯਤਨ ਬਾਣੀ ਦਾ (ਮਧੁਰ) ਗਾਇਨ (ਹਿਰਦੇ ਵਿਚ) ਨਿਰੰਤਰ ਪ੍ਰਵਾਹਿਤ ਹੈ, ਮਾਨਸਿਕ ਅਡੋਲਤਾ ਜਨਿਤ ਸੁਖ ਅਤੇ ਬਹੁ-ਸਨਮਾਨ ਪ੍ਰਾਪਤ ਹੋ ਗਿਆ ਹੈ । ਆਖ ਨਾਨਕ ! (ਅਕਾਲ-ਪੁਰਖ ਨੇ) ਸਥਿਰ ਪਰਮਪਦ ਵਿਚ ਸਥਿਤ ਕਰ ਦਿੱਤਾ ਹੈ ਅਤੇ ਇਹ ਸਥਿਰਤਾ (ਕਰਤਾਰ ਨੇ) ਗੁਰੂ ਰਾਹੀਂ ਪ੍ਰਦਾਨ ਕੀਤੀ ਹੈ ।

**ਅਨਹਤ ਬਾਨੀ**- ਬਾਣੀ ਦਾ ਨਿਰੰਤਰ ਪ੍ਰਵਾਹ । **ਨਿਹਚਲੁ ਘਰ**- ਅਚਲ ਟਿਕਾਣਾ, ਸਥਿਰ ਪਦ । **ਬੰਧਾਨੀ**- ਸਥਿਰਤਾ ।

[ਵੇਖੋ ੧੯੮੨]

**ਸਹਜ (ਸੁਖੁ):** ਮਾਨਸਿਕ ਅਡੋਲਤਾ ਦਾ ਸੁਖ । ੧੯੯੩

**ਸੇਈ ਨਾਚਹਿ ਜੋ ਤੁਧੁ ਭਾਵਹਿ ਜਿ ਗੁਰਮੁਖਿ ਸਬਦੁ ਵੀਚਾਰੀ ॥**
**ਕਹੁ ਨਾਨਕ ਸੇ ਸਹਜ ਸੁਖੁ ਪਾਵਹਿ ਜਿਨ ਕਉ ਨਦਰਿ ਤੁਮਾਰੀ ॥੧੦॥**

ਗੂਜਰੀ, ਮਹਲਾ ੩, ੧, ਸਫ਼ਾ ੫੦੬

**ਅਰਥ:** (ਹੇ ਵਾਹਿਗੁਰੂ ! ਤੇਰੇ ਦਰ ਤੇ) ਉਹੀ ਮਨੁੱਖ ਨਚਦੇ ਹਨ, ਜਿਹੜੇ ਤੈਨੂੰ ਚੰਗੇ ਲਗਦੇ ਹਨ (ਭਾਵ ਰਜ਼ਾ ਵਿਚ ਚਲਣਾ ਹੀ ਰੱਬ ਨੂੰ ਰੀਝਾਣ ਵਾਲਾ ਅਸਲ ਨਾਚ ਹੈ), ਪਰੰਤੂ (ਤਾਂ) ਜੇ ਉਹ ਗੁਰੂ ਰਾਹੀਂ ਸ਼ਬਦ ਨੂੰ ਵਿਚਾਰ ਲੈਣ । ਨਾਨਕ ਆਖਦਾ ਹੈ ! ਜਿਨ੍ਹਾਂ ਉਤੇ (ਹੇ ਕਰਤਾ ਪੁਰਖ !) ਤੇਰੀ ਕ੍ਰਿਪਾ ਹੋਵੇ ਉਹ ਮਾਨਸਿਕ ਅਡੋਲਤਾ ਦਾ ਸੁਖ ਪਾਂਦੇ ਹਨ ।

ਵੇਖੋ ੧੯੮੨]

**ਸਹਜ (ਸੁਖੁ):** ਨਿਰਯਤਨ ਸੁਖ । ੧੯੯੪

**ਜਿਸੁ ਸਿਮਰਤ ਦੁਖੁ ਜਾਇ ਸਹਜ ਸੁਖੁ ਪਾਈਐ ॥**
**ਰੈਣਿ ਦਿਨਸੁ ਕਰ ਜੋੜਿ ਹਰਿ ਹਰਿ ਧਿਆਈਐ ॥੧॥**

ਆਸਾ, ਮਹਲਾ ੫, ੧੧੨, ਸਫ਼ਾ ੩੯੮

**ਅਰਥ:** ਜਿਸ ਕਰਤਾਰ ਨੂੰ ਯਾਦ ਕੀਤਿਆਂ ਦੁਖ ਦੂਰ ਹੁੰਦਾ ਹੈ, ਨਿਰਯਤਨ ਸੁਖ ਪਾ ਲਈਦਾ ਹੈ । (ਉਸ) ਪਰਮੇਸ਼ਰ ਨੂੰ ਦਿਨ-ਰਾਤ, ਹੱਥ ਜੋੜ ਕੇ, ਆਰਾਧਨਾ ਚਾਹੀਦਾ ਹੈ ।

**ਰੈਣਿ**- ਰਾਤ । **ਕਰ ਜੋੜਿ**- ਹੱਥ ਜੋੜ ਕੇ ।

[ਵੇਖੋ ੧੯੮੨]

**ਸਹਜ (ਸੁੰਨ):** ਮਾਇਕ ਫੁਰਨਿਆਂ ਦਾ ਅਭਾਵ । ੧੯੯੫

**ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ ॥**
**ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ ॥**

ਸਲੋਕ, ਕਬੀਰ, ੧੫੨, ਸਫ਼ਾ ੧੩੭੨

**ਅਰਥ:** ਕਬੀਰ ਨੇ (ਸਿਮਰਨ ਦੀ ਬਰਕਤ ਨਾਲ) ਅਜਿਹੀ ਅਵਸਥਾ ਵਿਚ ਸੁਰਤਿ ਸਥਿਰ ਕਰ ਲਈ ਹੈ, ਜਿਥੇ ਗੰਗਾ ਅਤੇ ਜਮੁਨਾ ਦੇ ਮਿਲਾਪ (ਵਾਂਗ ਆਤਮਾ ਤੇ ਪਰਮਾਤਮਾ ਦਾ ਮੇਲ ਹੋ ਜਾਵੇ) ਜਿਥੇ ਸੁਖਦ-ਸੰਤੁਲਿਤ ਜੀਵਨ ਜਿਊਂਦਿਆਂ ਮਾਇਕ ਫੁਰਨਿਆਂ ਦਾ ਅੰਤ ਹੋ ਜਾਵੇ । ਇਹ ਉਹੋ ਉੱਚ ਅਵਸਥਾ ਹੈ, ਜਿਸ ਦੀ ਪ੍ਰਾਪਤੀ ਦਾ ਮਾਰਗ ਰਿਸ਼ੀ-ਮੁਨੀ ਭਾਲਦੇ ਹਨ ।

**ਭਾਵ:** ਗੰਗਾ ਅਤੇ ਜਮੁਨਾ ਵੈਦਿਕ ਧਰਮਾਵਲੰਬੀਆਂ ਲਈ ਦੋ ਪਵਿੱਤਰ ਨਦੀਆਂ ਹਨ, ਜਿਨ੍ਹਾਂ ਦੇ ਕਿਨਾਰਿਆਂ ਉਤੇ ਕਈ ਉਘੇ ਤੀਰਥ ਸੁਸ਼ੋਭਿਤ ਹਨ। ਇਨ੍ਹਾਂ ਦੋਹਾਂ ਨਦੀਆਂ ਦਾ ਸੰਗਮ ਸਥਾਨ 'ਪ੍ਰਯਾਗ ਰਾਜ' ਇਕ ਪਵਿੱਤਰਤਮ ਤੀਰਥ ਹੈ । ਵੈਦਿਕ ਧਰਮ ਨੂੰ ਮੰਨਣ ਵਾਲੇ ਤੀਰਥ ਯਾਤਰਾਵਾਂ ਨੂੰ ਮੁਕਤੀ ਦਾ ਪ੍ਰਮੁਖ ਸਾਧਨ ਮੰਨਦੇ ਹਨ । ਪ੍ਰੰਤੂ ਇਹ ਸਰਵ-ਵਿਦਿਤ ਹੈ ਕਿ ਯੋਗ ਆਧਾਰਿਤ ਮੱਤਾਂ ਦਾ ਸੰਬੰਧ ਅਵੈਦਿਕ ਧਰਮ-ਪ੍ਰਬੰਧ ਨਾਲ ਹੀ ਜੁੜਦਾ ਹੈ ।

ਇਸ ਕਰ ਕੇ ਯੋਗ ਦੀਆਂ ਸੰਪ੍ਰਦਾਵਾਂ ਖਾਸ ਕਰ ਕੇ ਸਿੱਧ-ਨਾਥ ਤੀਰਥ ਯਾਤਰਾਵਾਂ ਦਾ ਵਿਰੋਧ ਕਰਦੇ ਸਨ । ਉਨ੍ਹਾਂ ਦੀ ਮਾਨਤਾ ਸੀ ਕਿ ਗੰਗਾ-ਜਮੁਨਾ ਦੋ ਨਾੜੀਆਂ ਹਨ, ਜੋ ਰੀੜ੍ਹ ਦੀ ਹੱਡੀ ਤੋਂ ਗੁਜ਼ਰਦਿਆਂ ਸਿਰ ਤਕ ਜਾਂਦੀਆਂ ਹਨ । ਇਨ੍ਹਾਂ ਦੇ ਵਿਚਕਾਰ ਇਕ ਹੋਰ 'ਸੁਖਮਨਾ' ਨਾੜੀ ਹੈ । ਮਸਤਕ ਵਿਚ ਇਨ੍ਹਾਂ ਤਿੰਨਾਂ ਦਾ ਸੰਗਮ ਹੀ ਤ੍ਰਿਬੇਣੀ ਸੰਗਮ ਹੈ । ਇਹੀ ਯੋਗੀਆਂ ਦਾ 'ਪ੍ਰਯਾਗ ਰਾਜ' ਤੀਰਥ ਹੈ ।

ਭਗਤੀ ਲਹਿਰ ਦੇ ਉਨ੍ਹਾਂ ਸੰਤਾਂ, ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ, ਦਾ ਯੋਗੀਆਂ ਦੀਆਂ ਮਾਨਤਾਵਾਂ ਨਾਲ ਕੋਈ ਸਿੱਧਾ ਸੰਬੰਧ ਨਹੀਂ ਸੀ। ਉਹ ਹਠ-ਯੋਗ ਨਾਲੋਂ ਸੰਤੁਲਿਤ ਵਿਵਹਾਰਿਕ ਜੀਵਨ ਬਿਤਾਂਦਿਆਂ ਵਾਹਿਗੁਰੂ ਦੀ ਯਾਦ ਦਿਲ ਵਿਚ ਵਸਾਣ ਨੂੰ ਮੁਕਤੀ-ਮਾਰਗ ਦੱਸਦੇ ਸਨ । ਕਬੀਰ ਜੀ ਦਾ ਸੰਬੰਧ ਸ਼ੁਰੂ ਤੋਂ ਹੀ ਭਗਤੀ ਲਹਿਰ ਨਾਲ ਰਿਹਾ । ਉਨ੍ਹਾਂ ਰਾਮਾਨੰਦ ਦੀ ਭਗਤੀ ਲਹਿਰ ਵਿਚ ਸੁਧਾਰ ਕਰ ਕੇ ਇਸ ਨੂੰ ਚਰਮਸੀਮਾ ਤਕ ਪਹੁੰਚਾਇਆ, ਪਰ ਹਠ-ਯੋਗ ਵਲ ਕਦੇ ਉਤਸਾਹ ਨਹੀਂ ਦਿਖਾਇਆ। ਜਦੋਂ ਉਹ ਯੋਗ ਮੱਤ ਦੀ ਸ਼ਬਦਾਵਲੀ ਵਰਤਦੇ ਹਨ ਤਾਂ ਉਹ ਇਹੀ ਸੰਦੇਸ਼ ਦੇਣਾ ਚਾਹੁੰਦੇ ਹਨ ਕਿ ਪ੍ਰਭੂ ਦੇ ਨਾਮ ਅਤੇ ਨਿਰਮਲ ਕਰਮ ਨਾਲ ਮਨੁੱਖ ਉਹ ਸਾਰੇ ਅਧਿਆਤਮਿਕ ਨਿਸ਼ਾਨੇ ਸਹਿਜੇ ਹੀ ਪਾ ਲੈਂਦਾ ਹੈ, ਜੋ ਹਠ-ਯੋਗੀ ਘੋਰ-ਸਾਧਨਾ ਰਾਹੀਂ ਵੀ ਪ੍ਰਾਪਤ ਨਹੀਂ ਕਰ ਸਕਦੇ ।

**ਨੋਟ**: ਬੁੱਧ ਨੇ ਦੁਖ-ਨਿਰੋਧ ਲਈ ਜੋ ਅਸ਼ਟਾਂਗਿਕ ਸਾਧਨਾ ਦ੍ਰਿੜ੍ਹਾਈ, ਉਸ ਨੂੰ ਮਹਾਤਮਾ ਜੀ ਨੇ ਮੱਧ ਮਾਰਗ ਦਾ ਨਾਮ ਦਿੱਤਾ । ਇਹੀ ਮੱਧ ਮਾਰਗ ਸਿੱਧਾਂ ਵਿਚ ਸਹਿਜ ਪਦ ਦੇ ਰੂਪ ਵਿਚ ਪ੍ਰਗਟ ਹੋਇਆ ਅਤੇ ਇਸ ਪਦ ਆਧਾਰਿਤ 'ਸਹਿਜਯਾਨ' ਸੰਪ੍ਰਦਾ ਦਾ ਵਿਕਾਸ ਹੋਇਆ । ਸਹਿਜ ਨਾਲ ਸੰਬੰਧ ਦਰਸਾਂਦਿਆਂ ਵੀ ਸਿੱਧਾਂ, ਨਾਥਾਂ ਅਤੇ ਯੋਗੀਆਂ ਦੀ ਸਾਧਨਾ-ਪੱਧਤੀ ਤਿਆਗਵਾਦ ਅਤੇ ਹਠ-ਯੋਗ ਤੋਂ ਹੀ ਪ੍ਰੇਰਿਤ ਰਹੀ, ਜਿਸ ਕਰ ਕੇ ਇਸ ਧਰਮ-ਪ੍ਰਬੰਧ ਨੂੰ ਸਹਿਜ-ਜੀਵਨ ਸੰਬੰਧੀ ਸੰਤੁਲਿਤ ਵਿਚਾਰ ਪ੍ਰਵਾਨ ਕਰਨਾ ਔਖਾ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਹਿਜ ਸੰਤੁਲਿਤ-ਜੀਵਨ ਦਾ ਬੋਧਕ ਹੈ, ਜਿਸ ਵਿਚ ਤਿਆਗਵਾਦ ਅਤੇ ਭੋਗਵਾਦ ਦਾ ਉਹ ਆਦਰਸ਼ ਸਮਨਵੈ ਹੈ, ਜਿਸ ਅਧੀਨ ਮਾਨਵ-ਉਪਯੋਗੀ ਨਿਯੰਤ੍ਰਿਤ-ਭੋਗਵਾਦ ਨੂੰ ਨਾ ਸਿਰਫ਼ ਉਤਸ਼ਾਹਿਤ ਕੀਤਾ ਗਿਆ, ਸਗੋਂ ਇਸ ਜੀਵਨ ਢੰਗ ਨੂੰ ਸਰਵੁੱਚ ਧਰਮ ਸਵੀਕਾਰ ਕੀਤਾ ਗਿਆ ।

ਬੁੱਧ ਧਰਮ ਪਰਮਸਤਾ ਦੀ ਹੋਂਦ ਤੋਂ ਇਨਕਾਰੀ ਹੈ, ਇਸ ਕਰ ਕੇ ਨਿਰਵਾਣ ਦੀ ਅਵਸਥਾ ਵਿਚ ਕਿਸੇ ਪ੍ਰਾਪਤੀ ਦੀ ਸੰਭਾਵਨਾ ਨਹੀਂ । ਇਸ ਅਧਿਆਤਮਿਕ ਹਾਲਤ ਦੀ ਨੇੜਤਾ ਯੋਗ ਦੀ ਨਿਰਵਿਚਾਰ ਸਮਾਧੀ ਨਾਲ ਹੋ ਸਕਦੀ ਸੀ । ਮਾਧਯਮਿਕ ਸ਼ਾਖ਼ਾ ਅਧੀਨ ਹੋਏ ਸਿਧਾਂਤਿਕ ਵਿਕਾਸ ਨਾਲ 'ਸ਼ੂਨਯਤਾ' ਦਾ ਵਿਚਾਰ ਇਕ ਪ੍ਰਮੁਖ ਧਰਮ-ਸਿਧਾਂਤ ਦੇ ਤੌਰ ਤੇ ਸਾਹਮਣੇ ਆਇਆ । 'ਚਿੱਤ-ਸ਼ੂਨਯਤਾ' ਹੀ ਯੋਗ ਦਾ ਅੰਤਿਮ ਨਿਸ਼ਾਨਾ ਹੈ ਅਤੇ ਯੋਗ ਦੀ ਨਿਰਵਿਚਾਰ, ਨਿਰਵਿਕਲਪ ਅਤੇ ਨਿਰਬੀਜ ਸਮਾਧੀ ਨੇ ਬੁੱਧ ਮੱਤ ਦੀ 'ਸ਼ੂਨਯ' ਨੂੰ ਪ੍ਰਭਾਵਿਤ ਕੀਤਾ ਹੋਵੇਗਾ । ਬੁੱਧਾਂ ਦੀ ਇਹ ਸ਼ੂਨਯਤਾ ਸਿੱਧਾਂ-ਨਾਥਾਂ ਵਿਚ 'ਸੁੰਨ' ਦੇ ਨਾਮ ਨਾਲ ਜਾਣੀ ਗਈ ਅਤੇ ਅੰਤ ਬ੍ਰਹਮ ਦੀ ਪ੍ਰਯਾਯਵਾਚੀ ਹੋ ਗਈ । ਗੁਰਮਤਿ ਅਨੁਸਾਰ ਨਿਰਵਿਚਾਰ ਚਿੱਤ ਦੀ ਪਰਿਕਲਪਨਾ ਅਰਥਹੀਣ ਹੈ । ਇਸ ਕਰ ਕੇ ਸਿੱਖ ਧਰਮ ਵਿਚ ਸੁੰਨ ਕੋਈ ਅਭਾਵ ਦੀ ਸਥਿਤੀ ਨਹੀਂ, ਸਗੋਂ ਬੁਰੇ ਵਿਚਾਰਾਂ ਤੋਂ ਮੁਕਤੀ ਅਤੇ ਸ਼ੁਭ ਵਿਚਾਰਾਂ ਦੇ ਉਦੀਮਾਨ ਦੀ ਸੂਚਕ ਹੈ।

[ਵੇਖੋ ੧੬੮੨]

**ਸਹਜ (ਸੁੰਨਿ)**: ਮਾਇਕ ਫੁਰਨਿਆਂ ਦਾ ਅਭਾਵ । ੧੬੭੬

**ਸਹਜ ਸੁੰਨਿ ਇਕੁ ਬਿਰਵਾ ਉਪਜਿਆ ਧਰਤੀ ਜਲਹਰੁ ਸੋਖਿਆ ॥**
**ਕਹਿ ਕਬੀਰ ਹਉ ਤਾ ਕਾ ਸੇਵਕੁ ਜਿਨਿ ਇਹੁ ਬਿਰਵਾ ਦੇਖਿਆ ॥੩॥**

ਰਾਮ., ਕਬੀਰ, ੬, ਸਫ਼ਾ ੯੭੦

**ਅਰਥ**: (ਗੁਰਮੁਖ ਦੇ ਮਨ ਵਿਚੋਂ) ਮਾਇਕ ਫੁਰਨਿਆਂ ਦੇ ਅਭਾਵ ਕਾਰਨ (ਉਸ ਦੇ ਹਿਰਦੇ ਵਿਚ ਮਾਨੋ) ਕੋਮਲਤਾ ਦਾ ਇਕ ਪੌਦਾ ਉਗ ਪਿਆ । (ਇਸ ਪੌਦੇ ਨੇ) ਉਸ ਦੇ ਸਰੀਰ (ਰੂਪ ਧਰਤੀ) ਵਿਚੋਂ ਤ੍ਰਿਸ਼ਨਾ ਰੂਪੀ ਬੱਦਲ ਨੂੰ ਸੁਕਾ ਦਿੱਤਾ ਹੈ । ਕਬੀਰ ਆਖਦਾ ਹੈ ਕਿ ਮੈਂ ਉਨ੍ਹਾਂ (ਗੁਰਮੁਖ ਪੁਰਖਾਂ) ਦਾ ਦਾਸ ਹਾਂ, ਜਿਨ੍ਹਾਂ ਨੇ ਇਹ ਕੋਮਲ ਬੂਟਾ ਦੇਖਿਆ ਹੈ (ਭਾਵ ਜਿਨ੍ਹਾਂ ਕੋਮਲਤਾ ਨੂੰ ਮਨ ਵਿਚ ਵਸਾਇਆ ਹੈ) ।

**ਬਿਰਵਾ**- ਕੋਮਲ ਬੂਟਾ ਭਾਵ ਕੋਮਲਤਾ । **ਧਰਤੀ**- ਸਰੀਰ । **ਜਲਹਰੁ**- ਜਲਧਰ, ਬੱਦਲ । **ਜਲਹਰੁ ਸੋਖਿਆ**- ਤ੍ਰਿਸ਼ਨਾ ਰੂਪ ਸਰੋਵਰ ਨੂੰ ਸੁਕਾ ਦਿੱਤਾ ।

[ਵੇਖੋ ੧੬੮੨]

**ਸਹਜ (ਸੁਭਾਉ)**: ਕੁਦਰਤੀ ਖਾਸਾ, ਕੁਦਰਤੀ ਸੁਭਾਅ । ੧੬੭੭

**ਬ੍ਰਹਮ ਗਿਆਨੀ ਕਾ ਇਹੈ ਗੁਨਾਉ ॥**
**ਨਾਨਕ ਜਿਉ ਪਾਵਕ ਕਾ ਸਹਜ ਸੁਭਾਉ ॥੧॥**

ਗਉੜੀ (ਸੁਖ.), ਮਹਲਾ ੫, ੧, ਸਫ਼ਾ ੨੭੨

**ਅਰਥ**: ਬ੍ਰਹਮ ਗਿਆਨੀ ਦਾ ਇਹੋ ਕੁਦਰਤੀ ਗੁਣ ਜਾਂ ਸੁਭਾਅ ਹੈ, ਜਿਵੇਂ ਕਿ ਅੱਗ ਦਾ ਕੁਦਰਤੀ ਖ਼ਾਸਾ ਹੈ (ਗੰਦੀਆਂ ਵਸਤੂਆਂ ਨੂੰ ਸਾੜਨਾ, ਆਪ ਗੰਦਿਆਂ ਨਾ ਹੋਣਾ, ਜੋ ਨਿਕਟ ਆਵੇ ਉਸ ਨੂੰ ਨਿੱਘਿਆਂ ਕਰਨਾ ) ।

**ਗੁਨਾਉ**- ਗੁਣ । **ਪਾਵਕ**- ਅੱਗ ।

[ਵੇਖੋ ੧੬੮੨]

**ਸਹਜ (ਸੁਭਾਇ)**: ਸੁਤੇ-ਸਿਧ, ਨਿਰਯਤਨ ਹੀ ਸ਼ੁੱਧ ਭਾਵਨੀ ਨਾਲ । ੧੬੭੮

**ਜੀਅ ਜੰਤ ਸਭਿ ਭਏ ਦਇਆਲਾ ਪ੍ਰਭਿ ਅਪਨੇ ਕਰਿ ਦੀਨੇ ॥**
**ਸਹਜ ਸੁਭਾਇ ਮਿਲੇ ਗੋਪਾਲਾ ਨਾਨਕ ਸਾਚਿ ਪਤੀਨੇ ॥੨॥**

ਸੋਰਠਿ, ਮਹਲਾ ੫, ੬੭, ਸਫ਼ਾ ੬੨੬

**ਅਰਥ**: ਸਾਰੇ ਜੀਅ ਜੰਤ ਸਾਡੇ ਹਿਤਕਾਰੀ ਹੋ ਗਏ, ਅਕਾਲ-ਪੁਰਖ ਨੇ ਆਪ ਉਹਨਾਂ ਨੂੰ ਅਜਿਹੇ ਕਰ ਦਿੱਤਾ ਹੈ । ਨਿਰਯਤਨ ਹੀ ਸ਼ੁੱਧ ਭਾਵਨੀ ਨਾਲ ਸ੍ਰਿਸ਼ਟੀ ਦੇ ਪਾਲਕ ਮਿਲ ਗਏ । ਹੇ ਨਾਨਕ ! ਉਸ ਸੱਚ ਸਰੂਪ ਵਾਹਿਗੁਰੂ ਵਿਚ ਅਸੀਂ ਹੁਣ ਪੂਰੀ ਤਰ੍ਹਾਂ ਪਤੀਜ ਗਏ ਹਾਂ ।

**ਦਇਆਲਾ**- ਹਿਤਕਾਰੀ । **ਪਤੀਨੇ**- ਪਤੀਜ ਗਏ ਹਾਂ ।

[ਵੇਖੋ ੧੬੮੨]

**ਸਹਜ (ਸੁਖ)**: ਨਿਰਯਤਨ ਸੁਖ । ੧੬੯੯

**ਸਹਜ ਸੂਖ ਆਨੰਦ ਨਾਮ ਰਸ**
**ਹਰਿ ਸੰਤੀ ਮੰਗਲੁ ਗਾਇਆ ॥**
**ਸਫਲ ਦਰਸਨੁ ਭੇਟਿਓ ਗੁਰ ਨਾਨਕ**
**ਤਾ ਮਨਿ ਤਨਿ ਹਰਿ ਹਰਿ ਧਿਆਇਆ ॥੪॥**

ਸੂਹੀ, ਮਹਲਾ ੫, ੪੯, ਸਫ਼ਾ ੭੪੭

ਵੇਖੋ **'ਸੰਤੀ'** III-੧੪੩੫

[ਵੇਖੋ ੧੯੮੨]

**ਸਹਜ (ਸੇਵਾ)**: ਸੁਭਾਵਿਕ ਸੇਵਾ, ਉਸਾਰੂ ਸੇਵਾ । ੧੭੦੦

**ਗਿਆਨ ਧਿਆਨ ਸਗਲੇ ਸਭਿ ਜਪ ਤਪ**
**ਜਿਸੁ ਹਰਿ ਹਿਰਦੈ ਅਲਖ ਅਭੇਵਾ ॥**
**ਨਾਨਕ ਰਾਮ ਨਾਮਿ ਮਨੁ ਰਾਤਾ**
**ਗੁਰਮਤਿ ਪਾਏ ਸਹਜ ਸੇਵਾ ॥੫॥**

ਆਸਾ, ਮਹਲਾ ੧, ੨੨, ਸਫ਼ਾ ੩੫੬

**ਅਰਥ**: ਜਿਸ ਮਨੁੱਖ ਨੇ ਹਿਰਦੇ ਵਿਚ ਅਦ੍ਰਿਸ਼ਟ ਅਤੇ ਅਭਿੰਨ (ਅਰਥਾਤ ਕੁਦਰਤ ਨਾਲ ਓਤ-ਪੋਤ) ਵਾਹਿਗੁਰੂ ਨੂੰ ਵਸਾ ਲਿਆ, ਉਸ ਨੂੰ ਸਾਰੇ ਜਪਾਂ, ਤਪਾਂ, ਗਿਆਨ ਅਤੇ ਧਿਆਨ-ਸਾਧਨਾ ਦਾ ਫਲ ਪ੍ਰਾਪਤ ਹੋ ਗਿਆ । ਹੇ ਨਾਨਕ ! ਜਿਸ ਮਨੁੱਖ ਦਾ ਮਨ ਪਰਮੇਸ਼ਰ ਵਿਚ ਰੰਗਿਆ ਗਿਆ, ਉਹ ਗੁਰੂ ਦੀ ਸਿੱਖਿਆ ਦੁਆਰਾ ਸਹਿਜ ਸੁਭਾਵਿਕ ਸੇਵਾ ਨੂੰ ਕਰਨ (ਦਾ ਅਧਿਕਾਰੀ ਬਣਦਾ) ਹੈ ।

**ਨੋਟ**: 'ਸਹਜ ਸੇਵਾ' ਦਾ ਅਰਥ ਕੁਝ ਵਿਦਵਾਨਾਂ ਨੇ ਆਤਮਿਕ ਅਡੋਲਤਾ ਅਤੇ ਕਈ ਹੋਰ ਟੀਕਾਕਾਰਾਂ ਨੇ 'ਸਹਿਜ ਅਤੇ ਸੇਵਾ' ਕੀਤਾ ਹੈ । ਪਹਿਲੀ ਪੰਕਤੀ ਵਿਚ ਜਪੀ, ਤਪੀ ਅਤੇ ਧਿਆਨੀ-ਸਾਧਕਾਂ ਦਾ ਜ਼ਿਕਰ ਆਇਆ ਹੈ । ਮੰਤ੍ਰ-ਜਾਪ, ਤਪੱਸਿਆ ਅਤੇ ਧਿਆਨ-ਸਾਧਨਾ ਦਾ ਯੋਗ-ਆਧਾਰਿਤ ਧਾਰਮਿਕ ਸੰਪ੍ਰਦਾਵਾਂ ਨਾਲ ਗੂੜ੍ਹਾ ਸੰਬੰਧ ਹੈ । ਇਨ੍ਹਾਂ ਧਾਰਮਿਕ ਫ਼ਿਰਕਿਆਂ ਦਾ ਅਧਿਆਤਮਿਕ ਨਿਸ਼ਾਨਾ 'ਸਹਿਜ' ਪ੍ਰਾਪਤੀ ਹੈ । ਗੁਰੂ ਗ੍ਰੰਥ ਸਾਹਿਬ ਵਿਚ ਵੀ ਪਰਮਪਦ ਲਈ 'ਸਹਿਜ' ਸ਼ਬਦ ਦੀ ਭਰਪੂਰ ਵਰਤੋਂ ਮਿਲਦੀ ਹੈ, ਪਰ ਇਹ 'ਸਹਿਜ' ਮਿਲਦਾ ਸਿਮਰਨ ਅਤੇ ਸੇਵਾ ਨਾਲ ਹੈ ।

'ਰਾਮ ਨਾਮਿ ਮਨੁ ਰਾਤਾ' ਜੇ 'ਸਿਮਰਨ' ਹੈ, ਤਾਂ 'ਸੇਵਾ' ਇਸ ਦਾ ਪੂਰਕ ਅੰਗ ਹੈ । ਇਸ ਤਰ੍ਹਾਂ 'ਸਹਿਜ ਸੇਵਾ' ਤੋਂ ਭਾਵ ਇਹੀ ਹੋ ਸਕਦਾ ਹੈ ਕਿ ਉਹ ਕਾਮਨਾ-ਰਹਿਤ ਉਸਾਰੂ ਸੇਵਾ, ਜਿਸ ਦੀ ਸਮਾਜ ਉਸਾਰੀ ਲਈ ਲੋੜ ਹੋਵੇ ਅਤੇ ਜੋ ਬਿਨਾ ਕਿਸੇ ਤਿਆਗ ਦੇ ਸਰਲਤਾ ਨਾਲ ਕੀਤੀ ਜਾ ਸਕੇ । 'ਸਹਿਜ ਸੇਵਾ' ਦੇ ਅਰਥ 'ਸਹਿਜ ਅਤੇ ਸੇਵਾ' ਇਸ ਕਰ ਕੇ ਯੁਕਤੀ ਸੰਗਤ ਨਹੀਂ, ਕਿਉਂ ਜੁ 'ਸਹਿਜ' ਲਕਸ਼ ਹੈ, ਜਦੋਂ ਕਿ 'ਸੇਵਾ' ਇਸ ਲਕਸ਼ ਦੀ ਪ੍ਰਾਪਤੀ ਦਾ ਸਾਧਨ ।

[ਵੇਖੋ ੧੯੮੨]

**ਸਹਜ (ਸੈਨ)**: ਸਹਿਜ ਅਵਸਥਾ ਵਿਚ ਸੌਣ ਦੀ ਹਾਲਤ, ਗੂੜ੍ਹੀ ਨੀਂਦ, ਬੇਫ਼ਿਕਰੀ ਦੀ ਨੀਂਦ । ੧੭੦੧

**ਜਿਨਾ ਬਾਤ ਕੋ ਬਹੁਤੁ ਅੰਦੇਸਰੋ ਤੇ ਮਿਟੇ ਸਭਿ ਗਇਆ ॥**
**ਸਹਜ ਸੈਨ ਅਰੁ ਸੁਖਮਨ ਨਾਰੀ ਊਧ ਕਮਲ ਬਿਗਸਇਆ ॥੧॥**

ਸੋਰਠਿ, ਮਹਲਾ ੫, ੧੪, ਸਫ਼ਾ ੬੧੨

**ਅਰਥ**: (ਪਹਿਲਾਂ) ਜਿਹੜੀਆਂ ਗੱਲਾਂ ਦਾ ਬਹੁਤ ਫ਼ਿਕਰ ਰਹਿੰਦਾ ਸੀ, ਉਹ ਸਾਰੀਆਂ ਚਿੰਤਾਵਾਂ ਹੁਣ ਖ਼ਤਮ ਹੋ ਗਈਆਂ ਹਨ । ਸੁਖਮਨਾ ਨਾੜੀ ਵਿਚ (ਸਵਾਸ ਸਥਿਰ ਕਰ ਕੇ ; ਭਾਵ ਆਤਮਿਕ ਅਡੋਲਤਾ ਪ੍ਰਾਪਤ ਕਰ ਕੇ) ਹੁਣ ਹਿਰਦੇ ਦਾ ਉਲਟਾ ਕਮਲ (ਪੂਰੀ ਤਰ੍ਹਾਂ) ਖਿੜ ਗਿਆ ਹੈ ਅਤੇ (ਮੈਂ) ਸੁਖ ਦੀ ਨੀਂਦ ਸੌਂਦਾ ਹਾਂ ।

**ਭਾਵ**: ਗੁਰਮਤਿ ਵਿਚ 'ਉਲਟਾ ਕਮਲ' ਉਸ ਮਨ ਨੂੰ ਆਖਿਆ ਗਿਆ ਹੈ, ਜੋ ਮਾਇਆਵੀ ਰਸਾਂ ਦਾ ਪਿਛਲਗ ਹੋ ਜੀਵਨ ਨੂੰ ਸਹੀ ਰਸਤੇ ਤੋਂ ਭਟਕਾ ਕੇ ਵਾਸ਼ਨਾਵਾਂ ਮਗਰ ਚਲਾਂਦਾ ਹੈ । ਭਟਕਣਾ ਦੇ ਕਾਰਨ ਦੁਖੀ ਹੋ ਕੇ ਕੁਮਲਾ ਜਾਂਦਾ ਹੈ । ਜਦੋਂ ਕੋਈ ਵਿਅਕਤੀ ਗੁਰੂ ਦੇ ਗਿਆਨ ਨੂੰ ਸਮਝ ਕੇ ਜੀਵਨ ਨੂੰ ਠੀਕ ਰਸਤੇ ਵਲ ਪ੍ਰੇਰਿਤ ਕਰਦਾ ਹੈ, ਤਾਂ ਸਦੀਵੀ ਖ਼ੁਸ਼ੀ ਨਾਲ ਮਨੁੱਖ ਦਾ ਤਨ-ਮਨ ਖਿੜਿਆ ਰਹਿੰਦਾ ਹੈ । ਇਹੋ ਹੈ ਕਮਲ ਦਾ ਖਿੜ ਕੇ ਸਿੱਧਾ ਹੋਣਾ। **ਜਿਨਾ ਬਾਤ ਕੋ**- ਜਿਹੜੀਆਂ ਗੱਲਾਂ ਦਾ । **ਅੰਦੇਸਰੋ**- ਅੰਦੇਸ਼ਾ, ਫ਼ਿਕਰ । **ਸੁਖਮਨ ਨਾਰੀ**- ਸੁਖਮਨਾ ਨਾੜੀ ; ਭਾਵ ਆਤਮਿਕ ਅਡੋਲਤਾ । **ਊਧ ਕਮਲ**- ਯੋਗ ਮੱਤ ਅਨੁਸਾਰ ਸਰੀਰ ਅੰਦਰ ਉਲਟਾ ਕਮਲ ਵਿਦਮਾਨ ਹੈ, ਜੋ ਸਹਿਜ ਅਵਸਥਾ ਦੀ ਪ੍ਰਾਪਤੀ ਨਾਲ ਖਿੜ ਜਾਂਦਾ ਹੈ । **ਬਿਗਸਇਆ**- ਵਿਕਸਿਤ ਹੋਇਆ, ਖਿੜ ਗਿਆ ।

[ਵੇਖੋ ੧੯੮੨]

**ਸਹਜ (ਕਥਾ)**: ਸਹਿਜ ਅਵਸਥਾ ਦੀ ਕਥਾ, ਆਤਮਿਕ ਅਡੋਲਤਾ ਦੀ ਅਵਸਥਾ ਦੀ ਕਥਾ । ੧੭੦੨

**ਸਹਜ ਕਥਾ ਕੇ ਅੰਮ੍ਰਿਤ ਕੁੰਟਾ ॥**
**ਜਿਸਹਿ ਪਰਾਪਤਿ ਤਿਸੁ ਲੈ ਭੁੰਚਾ ॥੧॥ਰਹਾਉ॥**

ਗਉੜੀ, ਮਹਲਾ ੫, ੧੦੪, ਸਫ਼ਾ ੧੮੬

**ਅਰਥ**: ਆਤਮਿਕ ਅਡੋਲਤਾ ਦੀ ਅਵਸਥਾ ਦੀਆਂ ਗੱਲਾਂ ਤਾਂ ਅੰਮ੍ਰਿਤ ਦੇ ਚਸ਼ਮੇ ਹਨ । (ਇਨ੍ਹਾਂ ਚਸ਼ਮਿਆਂ ਵਿਚੋਂ ਵੱਡੇ ਭਾਗਾਂ ਵਾਲੇ) ਜਿਨ੍ਹਾਂ ਨੂੰ (ਅਵਸਰ ਮਿਲੇ ਉਹ ਅੰਮ੍ਰਿਤ) ਪ੍ਰਾਪਤ ਕਰਦੇ ਹਨ ਅਤੇ ਉਸ ਮਿਲੇ ਹੋਏ ਅੰਮ੍ਰਿਤ ਨੂੰ ਪੀਂਦੇ ਹਨ ।

**ਅੰਮ੍ਰਿਤ ਕੁੰਟਾ**- ਨਾਮ ਰੂਪੀ ਅੰਮ੍ਰਿਤ ਦੇ ਚਸ਼ਮੇ । **ਭੁੰਚਾ**- ਭੋਗਦੇ ਹਨ, ਪੀਂਦੇ ਹਨ ।

[ਵੇਖੋ ੧੯੮੨]

**ਸਹਜ (ਕਲਾਲਨਿ)**: ਸਹਿਜ ਰੂਪੀ ਸ਼ਰਾਬ ਪਿਆਣ ਵਾਲੀ ਸਾਕੀ । ੧੭੦੩

**ਸਹਜ ਕਲਾਲਨਿ ਜਉ ਮਿਲਿ ਆਈ ॥**

**ਆਨੰਦਿ ਮਾਤੇ ਅਨਦਿਨੁ ਜਾਈ ॥੨॥**

ਗਉੜੀ, ਕਬੀਰ, ੨੭, ਸਫ਼ਾ ੩੨੮

**ਅਰਥ**: ਸਹਿਜ ਰੂਪੀ ਸ਼ਰਾਬ ਪਿਲਾਣ ਵਾਲੀ ਸਾਕੀ ਜਦ ਆ ਮਿਲਦੀ ਹੈ, (ਤਦ ਉਸ ਪਾਸੋਂ ਨਾਮ ਰਸ ਪੀ-ਪੀ ਕੇ) ਦਿਨ ਪ੍ਰਤਿ ਦਿਨ ਖ਼ੁਸ਼ੀ ਵਿਚ ਸਰਸ਼ਾਰ ਰਹਿ ਕੇ ਬੀਤਦਾ ਹੈ ।

**ਜਉ**- ਜਦੋਂ । **ਮਿਲਿ ਆਈ**- ਆ ਮਿਲਦੀ ਹੈ । **ਮਾਤੇ**- ਮਸਤ । **ਜਾਈ**- ਜਾਂਦਾ ਹੈ, ਬੀਤਦਾ ਹੈ ।

[ਵੇਖੋ ੧੬੮੨]

**ਸਹਜ (ਕੇਲ)**: ਆਤਮਿਕ ਆਨੰਦ । ੧੭੦੪

**ਜਾਸ ਨ ਬਾਸਨ ਸਹਜ ਕੇਲ ਕਰੁਣਾਮੈ ॥ ਏਕ ਅਨੰਤ ਅਨੂਪੈ ਠਾਉ ॥੧॥**

ਦੇਵ., ਮਹਲਾ ੫, ੪੪, ਸਫ਼ਾ ੫੩੬

ਵੇਖੋ **'ਅਨੰਤ'** ੨੪੧੩

[ਵੇਖੋ ੧੬੮੨]

**ਸਹਜ (ਗੁਫਾ)**: ਮਾਨਸਿਕ ਅਡੋਲਤਾ ਦੀ ਅਵਸਥਾ । ੧੭੦੫

**ਸਹਜ ਗੁਫਾ ਮਹਿ ਆਸਣੁ ਬਾਧਿਆ ॥**
**ਜੋਤਿ ਸਰੂਪ ਅਨਾਹਦੁ ਵਾਜਿਆ ॥.....੩॥**

ਆਸਾ, ਮਹਲਾ ੫, ੨, ਸਫ਼ਾ ੩੭੦

**ਅਰਥ**: ਮਾਨਸਿਕ ਅਡੋਲਤਾ ਦੀ ਅਵਸਥਾ ਵਿਚ (ਨਿਹਚਲ) ਟਿਕਾਣਾ ਬਣਾ ਲਿਆ ਹੈ । ਸ਼ਬਦ-ਪ੍ਰਕਾਸ਼ ਹਿਰਦੇ ਵਿਚ ਨਿਰੰਤਰ ਪ੍ਰਵਾਹਿਤ ਹੋ ਰਿਹਾ ਹੈ ।

**ਆਸਣੁ**- ਟਿਕਾਣਾ । **ਬਾਧਿਆ**- ਬੰਨ੍ਹ ਲਿਆ, ਬਣਾ ਲਿਆ ।

[ਵੇਖੋ ੧੬੮੨]

**ਸਹਜ (ਘਰਿ)**: ਨਿਜ ਘਰ ਵਿਚ, ਟਿਕਾਉ ਦੀ ਅਵਸਥਾ ਵਿਚ । ੧੭੦੬

**ਪੂੰਜੀ ਨਾਮੁ ਨਿਰੰਜਨ ਸਾਰੁ ॥**
**ਨਿਰਮਲੁ ਸਾਚਿ ਰਤਾ ਪੈਕਾਰੁ ॥**
**ਸਿਫਤਿ ਸਹਜ ਘਰਿ ਗੁਰੁ ਕਰਤਾਰੁ ॥੨॥**

ਆਸਾ (ਅਸ.), ਮਹਲਾ ੧, ੫, ਸਫ਼ਾ ੪੧੩

**ਅਰਥ**: ਮੈਲ-ਰਹਿਤ (ਵਾਹਿਗੁਰੂ ਦਾ) ਨਾਮ ਉੱਤਮ ਪੂੰਜੀ ਹੈ । ਸਿਆਣਾ ਵਾਪਾਰੀ ਨਿਰਮਲ ਜੀਵਨ ਰਾਹੀਂ ਸੱਚ ਵਿਚ (ਸਦਾ) ਲੀਨ ਰਹਿੰਦਾ ਹੈ । (ਅਜਿਹਾ ਵਾਪਾਰੀ) ਟਿਕਾਉ ਦੀ ਅਵਸਥਾ ਵਿਚ (ਰੱਬ ਦੀਆਂ) ਵਡਿਆਈਆਂ ਕਰਦਾ ਕਰਤਾ ਪੁਰਖ ਵਾਹਿਗੁਰੂ ਨੂੰ ਪਾ ਲੈਂਦਾ ਹੈ ।

**ਸਾਰੁ**-ਉੱਤਮ। **ਪੈਕਾਰੁ**- ਹੋਸ਼ਿਆਰ ਵਾਪਾਰੀ, ਸੁਚੇਤ ਮਨ ਵਾਲਾ ਜਿਗਿਆਸੂ।

[ਵੇਖੋ ੧੬੮੨]

**ਸਹਜ (ਘਰੁ)**: ਨਿਜ ਘਰ, ਸਹਿਜ ਅਵਸਥਾ, ਟਿਕਾਉ ਦੀ ਅਵਸਥਾ । ੧੭੦੭

**ਗੁਰਮੁਖਿ ਭਗਤਿ ਸਹਜ ਘਰੁ ਪਾਈਐ ॥**
**ਬਿਨੁ ਗੁਰ ਭੇਟੇ ਮਰਿ ਆਈਐ ਜਾਈਐ ॥੧॥ਰਹਾਉ॥**

ਧਨਾ. (ਅਸ.), ਮਹਲਾ ੧, ੨, ਸਫ਼ਾ ੬੮੬

ਵੇਖੋ **'ਆਈਐ'** III-੫੩

[ਵੇਖੋ ੧੬੮੨]

**ਸਹਜ (ਘਰੁ)**: ਪਰਮਪਦ, ਨਿਹਚਲ ਟਿਕਾਣਾ । ੧੭੦੮

**ਕਰਨ ਕਰਾਵਨ ਸਰਨਿ ਪਰਿਆ ॥**
**ਗੁਰਪਰਸਾਦਿ ਸਹਜ ਘਰੁ ਪਾਇਆ**
**ਮਿਟਿਆ ਅੰਧੇਰਾ ਚੰਦੁ ਚੜਿਆ ॥੧॥**

ਆਸਾ, ਮਹਲਾ ੫, ੯੨, ਸਫ਼ਾ ੩੯੩

**ਅਰਥ**: (ਮੈਂ) ਕਰਤਾ-ਪੁਰਖ ਦੀ ਸ਼ਰਨਾਈ ਗਿਆ ਹਾਂ । ਗੁਰੂ ਜੀ ਦੀ ਬਖ਼ਸ਼ਿਸ਼ ਨਾਲ ਨਿਹਚਲ ਟਿਕਾਣੇ ਦੀ ਪ੍ਰਾਪਤੀ ਹੋ ਗਈ ਹੈ । ਅੰਧਕਾਰ ਬਿਨਸ ਗਿਆ ਹੈ ਅਤੇ (ਅਹੰ ਦੀ ਤਪਸ਼ ਤੋਂ ਮੁਕਤ) ਸੀਤਲਤਾਯਕਤ ਗਿਆਨ ਦੀਆਂ ਕਿਰਣਾਂ ਉਦੈ ਹੋਈਆਂ ਹਨ ।

**ਅੰਧੇਰਾ**- ਅਗਿਆਨ ਰੂਪ ਅੰਧੇਰਾ । **ਚੰਦੁ**- ਗਿਆਨ ਰੂਪ ਚੰਦ, ਅਹੰ-ਮੁਕਤ ਗਿਆਨ ।

[ਵੇਖੋ ੧੬੮੨]

**ਸਹਜ (ਜਗੋਟਾ)**: ਸਹਿਜ ਦਾ ਲੰਗੋਟ, ਕਾਮ ਉਤੇ ਸੁਭਾਵਿਕ ਨਿਯੰਤ੍ਰਣ । ੧੭੦੯

**ਸਹਜ ਜਗੋਟਾ ਬੰਧਨ ਤੇ ਛੂਟਾ ॥ ਕਾਮੁ ਕ੍ਰੋਧੁ ਗੁਰਸਬਦੀ ਲੂਟਾ ॥...॥੪॥**

ਰਾਮ., ਮਹਲਾ ੧, ੧੧, ਸਫ਼ਾ ੮੭੯

**ਅਰਥ**: ਸਹਿਜ ਦਾ ਲੰਗੋਟ ਬੰਨ੍ਹ ਲੈਣ ਨਾਲ ਬੰਧਨਾਂ ਤੋਂ ਛੁਟ ਗਏ ਅਤੇ ਗੁਰੂ ਦੇ ਸ਼ਬਦ ਦੀ ਕਮਾਈ ਨਾਲ ਕਾਮ, ਕ੍ਰੋਧ ਲੁੱਟ ਲਏ ।

**ਭਾਵ**: 'ਲੰਗੋਟ' ਜਤ ਦਾ ਚਿੰਨ੍ਹ ਹੈ । 'ਸਹਿਜ ਲੰਗੋਟ' ਦਾ ਭਾਵ ਹੈ ਕਾਮ ਉਤੇ ਸੁਭਾਵਿਕ ਕਾਬੂ । ਇਸ ਸੁਭਾਵਿਕ ਨਿਯੰਤ੍ਰਣ ਦਾ ਆਧਾਰ ਹੈ ਨਿਜ-ਨਾਰੀ ਦਾ ਸੰਗ ਅਤੇ ਪਰਨਾਰੀ ਦਾ ਤਿਆਗ । ਇਸ ਤਰੀਕੇ ਨਾਲ ਸਹਿਜ ਅਵਸਥਾ ਵਿਚ ਟਿਕੇ ਰਹਿਆਂ ਕਾਮ ਸੌਖ ਨਾਲ ਜਿੱਤਿਆ ਗਿਆ । ਇਹ ਅਵਸਥਾ ਸ਼ਬਦ ਦੀ ਕਮਾਈ ਤੋਂ ਪੈਦਾ ਹੋਈ, ਜਿਸ ਨਾਲ ਕਾਮ, ਕ੍ਰੋਧ ਆਦਿਕ ਸਾਰੇ ਵਿਕਾਰ ਖ਼ਤਮ ਹੋ ਗਏ ।

[ਵੇਖੋ ੧੬੮੨]

**ਸਹਜ (ਜੋਗ)**: (ਸਰਲ ਅਧਿਆਤਮਿਕ ਸਾਧਨਾ ਪਥ ਦੁਆਰਾ ਕਮਾਇਆ) ਸਹਿਜ ਸੁਭਾਵਿਕ ਯੋਗ । ੧੭੧੦

**ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ ॥**
**ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ ॥੧॥**

ਆਸਾ, ਮਹਲਾ ੧, ੩੭, ਸਫ਼ਾ ੩੫੯

**ਅਰਥ:** (ਨਾਥ-ਜੋਗੀਆਂ ਵਾਂਗ ਕੰਨਾਂ ਵਿਚ ਮੁੰਦਰਾਂ ਪਾਣ ਦੀ ਥਾਂ) ਮੇਰੇ ਮਨ ਵਿਚ ਗੁਰੂ ਸ਼ਬਦ ਦਾ ਵਾਸਾ ਹੀ ਮੁੰਦਰਾਂ ਹਨ । (ਸਭ ਨਾਲ) ਹਮਦਰਦੀ ਅਤੇ ਪਿਆਰ ਨੂੰ ਮੈਂ (ਜੋਗ ਮੱਤ ਦੀ) ਗੋਦੜੀ ਵਾਂਗ ਹੰਢਾ ਰਿਹਾ ਹਾਂ । ਜੋ (ਵਾਹਿਗੁਰੂ) ਕਰਦਾ ਹੈ, ਉਸ ਦੀ ਰਜ਼ਾ) ਨੂੰ (ਖਿੜੇ ਮੱਥੇ) ਪ੍ਰਵਾਨ ਕਰਦਾ ਹਾਂ। (ਇਸ ਤਰੀਕੇ ਨਾਲ) ਮੈਂ (ਘਰ-ਘਾਟ ਤਿਆਗੇ ਬਿਨਾ ਅਤੇ ਯੋਗ ਦੀ ਕਠਿਨ ਸਾਧਨਾ ਕੀਤੇ ਬਿਨਾ) ਸੁਭਾਵਿਕ ਹੀ ਯੋਗ ਦੇ ਨਿਸ਼ਾਨੇ ਨੂੰ ਪਾ ਲੈਂਦਾ ਹਾਂ ।
[ਵੇਖੋ ੧੬੮੨]

**ਸਹਜ (ਜੋਗੁ):** ਸਹਿਜ-ਮਿਲਣ । ੧੭੧੧

**ਗੁਰ ਸੰਤ ਸਭਾ ਦੁਖੁ ਮਿਟੈ ਰੋਗੁ ॥**
**ਜਨ ਨਾਨਕ ਹਰਿ ਵਰੁ ਸਹਜ ਜੋਗੁ ॥੪॥**

ਬਸੰਤੁ, ਮਹਲਾ ੧, ੬, ਸਫ਼ਾ ੧੧੭੦

**ਅਰਥ:** ਗੁਰੂ ਦੇ ਸਿੱਖਾਂ ਦੀ ਸਭਾ (ਭਾਵ ਸਤਿਸੰਗ) ਕਰਨ ਨਾਲ (ਮੇਰੇ ਸਾਰੇ) ਦੁਖ ਅਤੇ ਰੋਗ ਦੂਰ ਹੋ ਗਏ ਹਨ । ਦਾਸ ਨਾਨਕ ਦਾ ਵਾਹਿਗੁਰੂ ਪਤੀ ਨਾਲ ਸਹਿਜ-ਮਿਲਨ ਹੋ ਗਿਆ ਹੈ ।
**ਸੰਤ ਸਭਾ**- ਸਿੱਖਾਂ ਦੀ ਸਭਾ ; ਅਰਥਾਤ ਸਤਿਸੰਗ ।
[ਵੇਖੋ ੧੬੮੨]

**ਸਹਜ (ਧੁਨਿ):** ਨਾਮ ਸਿਮਰਨ ਦੀ ਉਹ ਅਵਸਥਾ ਜਦੋਂ ਹਿਰਦੇ ਵਿਚ ਨਾਮ ਲਗਾਤਾਰ ਆਪੇ ਹੋਣ ਲਗ ਜਾਂਦਾ ਹੈ, ਨਿਰਯਤਨ ਲਿਵਲੀਨਤਾ, ਨਿਰਯਤਨ ਸਿਮਰਨ, ਨਿਰੰਤਰ ਸੁਰਤਿ । ੧੭੧੨

**ਗੁਰਮੁਖਿ ਪ੍ਰਾਣੀ ਭਰਮੁ ਗਵਾਇ ॥**
**ਸਹਜ ਧੁਨਿ ਉਪਜੈ ਹਰਿ ਲਿਵ ਲਾਇ ॥੧॥ਰਹਾਉ॥**

ਗਉੜੀ (ਅਸ.), ਮਹਲਾ ੩, ੬, ਸਫ਼ਾ ੨੩੧

**ਅਰਥ:** ਪ੍ਰਾਣੀ ਗੁਰੂ (ਦੀ ਸੰਗਤ) ਰਾਹੀਂ ਅਗਿਆਨ (ਦਾ ਪ੍ਰਭਾਵ) ਦੂਰ ਕਰ ਲੈਂਦਾ ਹੈ । ਅਕਾਲ-ਪੁਰਖ ਨਾਲ ਸੁਰਤਿ ਇਕਮਿਕ ਹੋ ਜਾਂਦੀ ਹੈ ਅਤੇ ਨਿਰਯਤਨ ਲਿਵਲੀਨਤਾ (ਦੀ ਅਵਸਥਾ) ਪ੍ਰਗਟ ਹੋ ਜਾਂਦੀ ਹੈ ।
[ਵੇਖੋ ੧੬੮੨]

**ਸਹਜ (ਧੁਨਿ):** ਅਨਹਦ ਸ਼ਬਦ ਦੀ ਧੁਨੀ, ਨਿਰੰਤਰ ਸ਼ਬਦ-ਪ੍ਰਵਾਹ । ੧੭੧੩

**ਸਲੋਕੁ ਮ: ੩॥ ਗੁਰਮੁਖਿ ਧਿਆਨ ਸਹਜ ਧੁਨਿ ਉਪਜੈ**
**ਸਾਚ ਨਾਮਿ ਚਿਤੁ ਲਾਇਆ ॥**
**ਗੁਰਮੁਖਿ ਅਨਦਿਨੁ ਰਹੈ ਰੰਗਿ ਰਾਤਾ**
**ਹਰਿ ਕਾ ਨਾਮੁ ਮਨਿ ਭਾਇਆ ॥...॥੧॥**

ਗੂਜਰੀ (ਵਾਰ), ਮਹਲਾ ੩, ਪਉੜੀ ੧੧, ਸਫ਼ਾ ੫੧੨

**ਅਰਥ:** ਪਰਮਾਤਮਾ ਦੇ ਅਬਿਨਾਸ਼ੀ ਨਾਮ ਵਿਚ ਸੁਰਤਿ ਏਕਾਗਰ ਕਰਨ ਨਾਲ ਗੁਰੂ ਦੇ ਸਿੱਖ ਦੀ ਲਿਵ ਅੰਦਰ ਸ਼ਬਦ ਦਾ ਨਿਰੰਤਰ ਪ੍ਰਵਾਹ ਹੋਣ ਲਗਦਾ ਹੈ। ਗੁਰੂ ਦੇ ਸਿੱਖ ਨੂੰ ਕਰਤਾਰ ਦਾ ਨਾਮ ਚੰਗਾ ਲਗਦਾ ਹੈ, ਇਸ ਕਰ ਕੇ ਉਹ ਦਿਨ-ਰਾਤ ਵਾਹਿਗੁਰੂ ਦੇ ਪਿਆਰ-ਰਸ ਵਿਚ ਲੀਨ ਰਹਿੰਦਾ ਹੈ।
[ਵੇਖੋ ੧੬੮੨]

**ਸਹਜ (ਧੁਨਿ):** ਸਹਿਜ ਗਾਇਨ, ਭਗਤੀ ਭਾਵ ਪ੍ਰੇਰਿਤ ਗਾਇਨ । ੧੭੧੪

**ਅਨਦ ਮੰਗਲ ਗੁਨ ਗਾਉ ਸਹਜ ਧੁਨਿ ਨਿਹਚਲ ਰਾਜੁ ਕਮਾਉ ॥੧॥**

ਧਨਾ., ਮਹਲਾ ੫, ੨੮, ਸਫ਼ਾ ੬੭੮

**ਅਰਥ:** (ਹੇ ਭਾਈ !) ਭਗਤੀ ਭਾਵ ਪ੍ਰੇਰਿਤ ਗਾਇਨ ਰਾਹੀਂ ਵਾਹਿਗੁਰੂ ਮਿਲਾਪ ਦੀ ਖ਼ੁਸ਼ੀ ਵਿਚ ਗੁਣ-ਗਾਨ ਕਰੋ । (ਅਜਿਹਾ ਗਾਇਨ ਕਰਦਿਆਂ) ਅਬਿਨਾਸ਼ੀ ਪਦ ਸਦੀਵੀ ਭੋਗੋ ।
**ਨਿਹਚਲ ਰਾਜੁ**- ਅਬਿਨਾਸ਼ੀ ਪਦ ।
[ਵੇਖੋ ੧੬੮੨]

**ਸਹਜ (ਧੁਨਿ):** ਸੁਭਾਵਿਕ ਲਿਵ ਵਾਲੇ । ੧੭੧੫

**ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥**
**ਚਿਰੁ ਹੋਆ ਦੇਖੇ ਸਾਰਿੰਗਪਾਣੀ ॥...॥੨॥**

ਮਾਝ, ਮਹਲਾ ੫, ੧, ਸਫ਼ਾ ੯੬

**ਅਰਥ:** (ਹੇ ਪਿਤਾ-ਗੁਰੂ) ਜੀ ! ਤੇਰਾ ਮੁਖੜਾ ਸੋਹਣਾ ਹੈ ਅਤੇ ਬਚਨ ਸੁਭਾਵਿਕ ਲਿਵ ਵਾਲੇ ਹਨ । ਤੁਹਾਨੂੰ ਭਗਵਾਨ ਰੂਪ ਨੂੰ ਵੇਖਿਆਂ, ਮੈਨੂੰ ਬਹੁਤ ਚਿਰ ਹੋ ਗਿਆ ਹੈ ।
**ਭਾਵ:** ਰਿਵਾਇਤ ਹੈ ਕਿ ਗੁਰਗੱਦੀ ਮਿਲਣ ਤੋਂ ਪਹਿਲੇ ਗੁਰੂ ਅਰਜਨ ਦੇਵ ਜੀ ਨੇ ਤਿੰਨ ਚਿੱਠੀਆਂ ਆਪਣੇ ਪਿਤਾ ਗੁਰੂ ਜੀ ਨੂੰ ਲਿਖੀਆਂ । ਇਹ 'ਮਾਝ' ਰਾਗ ਵਿਚ ਗੁਰੂ ਗ੍ਰੰਥ ਸਾਹਿਬ ਅੰਦਰ ਵਿਦਮਾਨ ਹਨ । ਇਹ ਤੁਕਾਂ ਦੂਜੀ ਚਿੱਠੀ ਦੇ ਆਰੰਭ ਦੀਆਂ ਹਨ ।
**ਸੁਹਾਵਾ**- ਸੋਹਣਾ । **ਸਾਰਿੰਗਪਾਣੀ**- 'ਸਾਰੰਗ' ਨਾਂ ਦੇ ਧਨੁਖ ਨੂੰ ਧਾਰਨ ਕਰਨ ਵਾਲਾ, ਵਾਹਿਗੁਰੂ ।
[ਵੇਖੋ ੧੬੮੨]

**ਸਹਜ (ਧੁਨੀ):** ਸਹਿਜ ਦੀ ਧੁਨੀ ਨਾਲ, ਸੁਭਾਵਿਕ ਪ੍ਰੇਮ ਨਾਲ, ਅਡੋਲ ਪ੍ਰੇਮ ਨਾਲ । ੧੭੧੬

**ਹਰਿ ਹਰਿ ਹਰਿ ਗੁਨੀ ਹਾਂ ॥ ਜਪੀਐ ਸਹਜ ਧੁਨੀ ਹਾਂ ॥**
**ਸਾਧੂ ਰਸਨ ਭਨੀ ਹਾਂ ॥ ਛੂਟਨ ਬਿਧਿ ਸੁਨੀ ਹਾਂ ॥**
**ਪਾਈਐ ਵਡ ਪੁਨੀ ਮੇਰੇ ਮਨਾ ॥੧॥ਰਹਾਉ॥**

ਆਸਾਵਰੀ, ਮਹਲਾ ੫, ੧੫੯, ਸਫ਼ਾ ੪੦੯

**ਅਰਥ:** ਹਰੀ ਵਾਹਿਗੁਰੂ (ਜੋ) ਗੁਣਾਂ ਦਾ ਖ਼ਜ਼ਾਨਾ ਹੈ, ਉਸ ਦੇ ਨਾਮ ਦਾ ਜਾਪ ਸੁਭਾਵਿਕ ਪ੍ਰੇਮ ਨਾਲ ਕਰਦੇ ਹਾਂ । (ਜਪ ਦਾ ਇਹ ਰਾਹ) ਗੁਰੂ ਦੀ ਜ਼ੁਬਾਨ ਤੋਂ ਕਿਹਾ ਗਿਆ ਹੈ । ਮੁਕਤ ਹੋਣ ਦਾ ਇਹ ਢੰਗ (ਗੁਰੂ-ਮੁਖ ਤੋਂ) ਸੁਣਦੇ ਹਾਂ । ਹੇ ਮੇਰੇ ਮਨ ! ਵੱਡੇ ਭਾਗਾਂ ਨਾਲ (ਨਾਮ ਜਪਣ ਦੀ ਇਹ ਵਿਧੀ)

ਪਾਈਦੀ ਹੈ ।
ਰਸਨ- ਜ਼ੁਬਾਨ । **ਭਨੀ**- ਕਹੀ ਗਈ, ਕਿਹਾ ਗਿਆ । **ਛੂਟਨ ਬਿਧਿ**- ਮੁਕਤ ਹੋਣ ਦੀ ਵਿਧੀ । **ਸੁਨੀ**- ਸੁਣਦੇ ਹਾਂ । **ਵਡ ਪੁਨੀ**- ਵੱਡੇ ਭਾਗਾਂ ਨਾਲ । [ਵੇਖੋ ੧੬੮੨]

**ਸਹਜ (ਪਾਵੜੈ)**: ਸ਼ਾਂਤੀ ਦੀਆਂ ਰਕਾਬਾਂ । ੧੭੧੭

**ਅਪਨੈ ਬੀਚਾਰਿ ਅਸਵਾਰੀ ਕੀਜੈ ॥**
**ਸਹਜ ਕੈ ਪਾਵੜੇ ਪਗੁ ਧਰਿ ਲੀਜੈ ॥੧॥ਰਹਾਉ॥**

ਗਉੜੀ, ਕਬੀਰ, ੩੧, ਸਫ਼ਾ ੩੨੯

**ਅਰਥ**: ਆਤਮ-ਗਿਆਨ ਰੂਪੀ ਘੋੜੀ ਦੀ ਸਵਾਰੀ ਕਰਦੇ ਹਾਂ, ਸ਼ਾਂਤੀ ਦੀਆਂ ਰਕਾਬਾਂ ਵਿਚ ਪੈਰ ਰਖਿਆ ਹੈ ।
**ਅਪਨੈ ਬੀਚਾਰਿ**- ਆਤਮ ਗਿਆਨ । **ਪਗੁ**- ਪੈਰ ।
[ਵੇਖੋ ੧੬੮੨]

**ਸਹਜ (ਬੀਚਾਰੰ)**: ਸਹਿਜ-ਗਿਆਨ । ੧੭੧੮

**ਗੁਰਮਤਿ ਨਿਹਚਲੁ ਮਨਿ ਮਨੁ ਮਨੰ ਸਹਜ ਬੀਚਾਰੰ ॥**
**ਸੋ ਮਨੁ ਨਿਰਮਲੁ ਜਿਤੁ ਸਾਚੁ ਅੰਤਰਿ ਗਿਆਨ ਰਤਨੁ ਸਾਰੰ ॥੬॥**

ਗੂਜਰੀ (ਅਸ.), ਮਹਲਾ ੧, ੫, ਸਫ਼ਾ ੫੦੫

**ਅਰਥ**: ਜਿਸ (ਗੁਰਸਿੱਖ) ਦਾ ਮਨ ਗੁਰੂ ਦੀ ਸਿੱਖਿਆ ਵਿਚ ਪਰਿਪੱਕ ਹੋ ਜਾਂਦਾ ਹੈ, ਉਸ ਦਾ ਮਨ ਸਹਿਜ-ਗਿਆਨ ਦਾ ਧਾਰਨੀ ਹੋ ਜਾਂਦਾ ਹੈ । ਜਿਸ ਮਨ ਵਿਚ ਅਬਿਨਾਸ਼ੀ (ਅਕਾਲ-ਪੁਰਖ) ਵਸਦਾ ਹੈ, ਉਹ ਮਨ ਪਵਿੱਤਰ ਹੋ ਜਾਂਦਾ ਹੈ । (ਉਹ) ਗਿਆਨ ਰੂਪੀ (ਅਨਮੋਲ) ਰਤਨ ਨੂੰ ਆਪਣੇ ਅੰਦਰ ਵਸਾ ਲੈਂਦਾ ਹੈ ।
**ਨਿਹਚਲੁ**- ਅਡੋਲ, ਪਰਿਪੱਕ ।
[ਵੇਖੋ ੧੬੮੨]

**ਸਹਜ (ਬੈਰਾਗੁ)**: ਸੰਤੁਲਿਤ ਵੈਰਾਗ, ਸੰਸਾਰ ਤੋਂ ਵੈਰਾਗ ਨਾ ਲੈਂਦਿਆਂ ਪਰਮੇਸ਼ਰ ਦੇ ਵਿਛੋੜੇ ਦਾ ਇਹਸਾਸ ਹੋਣਾ । ੧੭੧੯

**ਨਾਨਕ ਮਸਤਕਿ ਜਿਸੁ ਵਡਭਾਗੁ ॥ ਗੁਰ ਕੀ ਬਾਣੀ ਸਹਜ ਬੈਰਾਗੁ ॥੪॥**

ਵਡ., ਮਹਲਾ ੩, ੭, ਸਫ਼ਾ ੫੬੦

**ਅਰਥ**: ਜਿਸ ਦੇ ਮੱਥੇ ਉਪਰ ਵੱਡੇ ਭਾਗ ਹੁੰਦੇ ਹਨ । ਗੁਰੂ ਦੀ ਬਾਣੀ (ਦੁਆਰਾ, ਉਸ ਨੂੰ) ਸੰਤੁਲਿਤ ਵੈਰਾਗ (ਪ੍ਰਾਪਤ ਹੋ ਜਾਂਦਾ ਹੈ) ।
**ਭਾਵ**: ਗਿਆਨ ਅਤੇ ਯੋਗ ਮਾਰਗ ਵਿਚ ਤਿਆਗ ਅਤੇ ਵੈਰਾਗ ਜ਼ਰੂਰੀ ਅੰਗ ਹਨ । ਪਰ ਜੋ ਗ੍ਰਿਹਸਤ ਮਾਰਗ ਵਿਚ ਰਹਿੰਦਿਆਂ ਹੋਇਆਂ ਪਰਮਾਰਥ ਦੀ ਰੁਚੀ ਰਖਦੇ ਹਨ, ਉਨ੍ਹਾਂ ਦਾ ਰਾਹ ਸੁਖਾਲਾ ਹੈ । ਪ੍ਰੇਮ-ਭਗਤੀ ਦੇ ਸਾਧਨ ਨਾਲ, ਪ੍ਰਭੂ ਨਾਲ ਪਿਆਰ ਹੋ ਜਾਂਦਾ ਹੈ, ਹੋਰ ਚੀਜ਼ਾਂ ਨਾਲ ਪਕੜ ਘਟ ਜਾਂਦੀ ਹੈ । ਇਹ ਸਹਿਜ ਬੈਰਾਗ ਹੈ, ਜਿਸ ਦੀ ਸਿੱਖਿਆ ਗੁਰੂ ਦੀ ਬਾਣੀ ਤੋਂ ਮਿਲਦੀ ਹੈ ।
[ਵੇਖੋ ੧੬੮੨]

**ਸਹਜ (ਭਾਇ)**: ਸਹਿਜ ਮਾਰਗ ਦੇ ਤਰੀਕੇ, ਸੌਖਿਆਂ ਹੀ । ੧੭੨੦

**ਉਰਧ ਮੂਲ ਜਿਸੁ ਸਾਖ ਤਲਾਹਾ ਚਾਰਿ ਬੇਦ ਜਿਤੁ ਲਾਗੇ ॥**
**ਸਹਜ ਭਾਇ ਜਾਇ ਤੇ ਨਾਨਕ ਪਾਰਬ੍ਰਹਮ ਲਿਵ ਜਾਗੇ ॥੨॥**

ਗੂਜਰੀ (ਅਸ.), ਮਹਲਾ ੧, ੧, ਸਫ਼ਾ ੫੦੩
ਵੇਖੋ '**ਉਰਧ ਮੂਲ**' ੫੬੦

[ਵੇਖੋ ੧੬੮੨]

**ਸਹਜ (ਮਤਵਾਰਾ)**: ਗਿਆਨ ਦੇ ਨਸ਼ੇ ਵਿਚ ਮਸਤ, ਸਹਿਜ ਯੋਗ ਦਾ ਰਸੀਆ, ਸਹਿਜ ਪ੍ਰਾਪਤੀ ਦਾ ਦੀਵਾਨਾ । ੧੭੨੧

**ਉਆ ਕਉ ਕਹੀਐ ਸਹਜ ਮਤਵਾਰਾ ॥**
**ਪੀਵਤ ਰਾਮ ਰਸੁ ਗਿਆਨ ਬੀਚਾਰਾ ॥੧॥ਰਹਾਉ॥**

ਗਉੜੀ, ਕਬੀਰ, ੨੨, ਸਫ਼ਾ ੩੨੮

**ਅਰਥ**: ਗਿਆਨ ਦੀ ਵੀਚਾਰ ਕਰ ਕੇ, ਜੋ (ਗੁਰਮੁਖ) ਵਿਆਪਕ ਕਰਤਾਰ ਦੇ ਸਿਮਰਨ ਦਾ ਰਸ ਪੀਂਦਾ ਹੈ, ਉਸ ਨੂੰ ਸਹਿਜ ਪ੍ਰਾਪਤੀ ਦਾ ਦੀਵਾਨਾ ਕਹੀਦਾ ਹੈ ।
**ਉਆ ਕਉ**- ਉਸ ਨੂੰ । **ਪੀਵਤ**- ਪੀਂਦਾ ਹੈ ।
[ਵੇਖੋ ੧੬੮੨]

**ਸਹਜ (ਬ੍ਯਾਪਾਰੁ)**: ਸਹਿਜ ਦਾ ਵਪਾਰ, ਅਡੋਲਤਾ ਦਾ ਵਪਾਰ । ੧੭੨੨

**ਹਉ ਬਨਜਾਰੋ ਰਾਮ ਕੋ ਸਹਜ ਕਰਉ ਬ੍ਯਾਪਾਰੁ ॥**

ਗਉੜੀ (ਬੈਰਾ.), ਰਵਿਦਾਸ, ੧, ਸਫ਼ਾ ੩੪੬

**ਅਰਥ**: ਮੈਂ ਸਰਬ ਵਿਆਪਕ ਵਾਹਿਗੁਰੂ ਰੂਪੀ ਸ਼ਾਹ ਦਾ ਵਣਜਾਰਾ ਹਾਂ, ਅਡੋਲਤਾ ਦਾ ਵਪਾਰ ਕਰਦਾ ਹਾਂ (ਅਰਥਾਤ ਅਡੋਲ-ਜੀਵਨ ਪ੍ਰਾਪਤ ਕਰ ਕੇ ਇਸ ਸੁਭਾਵਿਕ ਸਥਿਤੀ ਨੂੰ ਪਾਣ ਵਾਸਤੇ ਹੋਰਾਂ ਨੂੰ ਪ੍ਰੇਰਨਾ ਦਿੰਦਾ ਹਾਂ) ।
[ਵੇਖੋ ੧੬੮੨]

**ਸਹਜਇਆ**: ਜੋ ਸਹਿਜ ਵਾਲਾ ਹੈ, ਸਹਿਜ ਪਦ ਦਾ ਮਾਲਿਕ । ੧੭੨੩

**ਪਰਉਪਕਾਰੀ ਸਰਬ ਸਧਾਰੀ ਸਫਲ ਦਰਸਨ ਸਹਜਇਆ ॥**
**ਕਹੁ ਨਾਨਕ ਨਿਰਗੁਣ ਕਉ ਦਾਤਾ ਚਰਣ ਕਮਲ ਉਰਧਰਿਆ ॥੨॥**

ਦੇਵ., ਮਹਲਾ ੫, ੨੪, ਸਫ਼ਾ ੫੩੩

**ਅਰਥ**: ਸਤਿਗੁਰੂ ਪਰਉਪਕਾਰੀ ਹੈ । ਸਭ ਦਾ ਆਸਰਾ ਹੈ । ਸਹਿਜ ਪਦ ਦਾ ਮਾਲਿਕ ਹੈ, (ਉਸ ਦਾ) ਦਰਸ਼ਨ ਸਫਲ ਹੈ । ਦਾਸ ਨਾਨਕ ਆਖਦਾ ਹੈ ਕਿ ਨਿਰਗੁਣਿਆਂ ਨੂੰ (ਗੁਣ ਦੇਣ ਵਾਲਾ) ਦਾਤਾ ਹੈ, ਉਸ ਦੇ ਚਰਨ-ਕਮਲਾਂ ਨੂੰ (ਮੈਂ) ਹਿਰਦੇ ਵਿਚ ਵਸਾ ਲਿਆ ਹੈ ।
**ਸਧਾਰੀ**- ਆਸਰਾ । **ਨਿਰਗੁਣ ਕਉ**- ਔਗਣਹਾਰਿਆਂ ਨੂੰ । **ਦਾਤਾ**- ਗੁਣ

ਬਖ਼ਸ਼ਣ ਵਾਲਾ । **ਉਰ**- ਹਿਰਦਾ । **ਧਰਿਆ**- ਵਸਾ ਲਿਆ ।
[ਵੇਖੋ ੧੯੮੨]

**ਸਹਜਰੀਆ**: ਮਾਨਸਿਕ ਅਡੋਲਤਾ । ੧੭੨੪

**ਤਉ ਮੈ ਹਰਿ ਹਰਿ ਕਰੀਆ ॥ ਤਉ ਸੁਖ ਸਹਜਰੀਆ ॥੧॥ਰਹਾਉ॥**

ਬਿਹਾ., ਮਹਲਾ ੫, ੧, ਸਫ਼ਾ ੫੩੭

**ਅਰਥ**: (ਹੇ ਭਾਈ !) ਮੈਂ ਹਮੇਸ਼ਾ ਇਸ ਕਰ ਕੇ ਕਰਤਾਰ ਦਾ ਨਾਮ ਸਿਮਰਦਾ ਹਾਂ, ਕਿ (ਜਦੋਂ ਤੋਂ ਨਾਮ ਜਪਿਆ ਹੈ) ਤਦੋਂ ਤੋਂ ਮਾਨਸਿਕ ਅਡੋਲਤਾ ਦਾ ਸੁਖ ਮਿਲ ਗਿਆ ਹੈ ।
**ਤਉ**- ਤਾਂ, ਇਸ ਕਰ ਕੇ । **ਕਰੀਆ**- ਕਰਦਾ ਹਾਂ ।
[ਵੇਖੋ ੧੯੮੨]

**ਸਹਜਾ**: ਆਤਮਿਕ ਆਨੰਦ । ੧੭੨੫

**ਤਿਸੁ ਘਰਿ ਸਹਜਾ ਸੋਈ ਸੁਹੇਲਾ ॥**
**ਅਨਦ ਬਿਨੋਦ ਕਰੇ ਸਦ ਕੇਲਾ ॥...॥੫॥**

ਮਾਝ, ਮਹਲਾ ੫, ੩੫, ਸਫ਼ਾ ੧੩੦

**ਅਰਥ**: ਉਸ ਹਿਰਦੇ ਰੂਪੀ ਘਰ ਵਿਚ ਆਤਮਿਕ ਆਨੰਦ ਹੈ ਅਤੇ ਉਸੇ ਮਨੁੱਖ ਦਾ ਜੀਵਨ ਸੌਖਾ ਹੈ (ਜੋ ਗੁਰੂ-ਚਰਨਾਂ ਨਾਲ ਚਿੱਤ ਜੋੜਦਾ ਹੈ) । ਉਹ ਖ਼ੁਸ਼ੀਆਂ ਮਾਣਦਾ, ਹੱਸਦਾ-ਖੇਡਦਾ (ਵਾਹਿਗੁਰੂ) ਮਿਲਾਪ ਦਾ ਸੁਖ ਭੋਗਦਾ ਹੋਇਆ, ਸਦਾ ਪ੍ਰਸੰਨ-ਚਿੱਤ ਰਹਿੰਦਾ ਹੈ ।
**ਘਰਿ**- ਹਿਰਦੇ ਵਿਚ । **ਸੁਹੇਲਾ**- ਸੌਖਾ ।
[ਵੇਖੋ ੧੯੮੨]

**ਸਹਜਾਇਆ**: ਮਾਨਸਿਕ ਸ਼ਾਂਤੀ । ੧੭੨੬

**ਮਹਾ ਅਨੰਦ ਅਚਿੰਤ ਸਹਜਾਇਆ ॥**
**ਦੁਸਮਨ ਦੂਤ ਮੁਏ ਸੁਖੁ ਪਾਇਆ ॥੧॥ਰਹਾਉ॥**

ਆਸਾ, ਮਹਲਾ ੫, ੫, ਸਫ਼ਾ ੩੭੧

**ਅਰਥ**: ਮੇਰੇ (ਪੰਜ ਕਾਮਾਦਿ) ਵੈਰੀ ਅਤੇ ਉਨ੍ਹਾਂ ਦੇ ਸਹਾਇਕ ਮਰ ਗਏ ਹਨ । ਇਨ੍ਹਾਂ (ਕਸ਼ਟਦਾਇਕ ਦੁਸ਼ਮਣਾਂ ਦੇ ਵਿਨਾਸ਼ ਕਾਰਨ) ਸੁਖੀ ਹੋ ਗਿਆ ਹਾਂ । ਮਾਨਸਿਕ ਸ਼ਾਂਤੀ ਅਤੇ ਚਿੰਤਾ-ਮੁਕਤ ਅਵਸਥਾ ਪ੍ਰਾਪਤ ਹੋ ਜਾਣ ਨਾਲ ਵੱਡੀਆਂ ਖ਼ੁਸ਼ੀਆਂ ਪਾ ਲਈਆਂ ਹਨ ।
[ਵੇਖੋ ੧੯੮੨]

**ਸਹਜਾਏ**: ਸਹਿਜ ਵਿਚ ਆ ਗਏ, ਮਾਨਸਿਕ ਅਡੋਲਤਾ ਮਿਲ ਗਈ । ੧੭੨੭

**ਕਿਰਪਾ ਪਾਏ ਸਹਜਾਏ ਦਰਸਾਏ ਅਬ ਰਾਤਿਆ ਗੋਵਿੰਦ ਸਿਉ ॥**
**ਸੰਤ ਸੇਵਿ ਪ੍ਰੀਤਿ ਨਾਥ ਰੰਗੁ ਲਾਲਨ ਲਾਏ ॥੧॥**

ਆਸਾ, ਮਹਲਾ ੫, ੧੫੩, ਸਫ਼ਾ ੪੦੮

**ਅਰਥ**: (ਵਾਹਿਗੁਰੂ ਦੀ) ਕ੍ਰਿਪਾ ਨਾਲ ਮਾਨਸਿਕ ਅਡੋਲਤਾ ਮਿਲ ਗਈ, (ਕਰਤਾਰ ਦੇ) ਦਰਸ਼ਨ ਵੀ ਹੋ ਗਏ, (ਹੁਣ) ਸਿਰਜਣਹਾਰ ਨਾਲ ਸੁਰਤਿ ਇਕਮਿਕ ਹੋ ਗਈ । ਗੁਰੂ ਦੀ ਸੇਵਾ ਕਰ ਕੇ ਖਸਮ ਨਾਲ ਪ੍ਰੇਮ ਹੋ ਗਿਆ ਅਤੇ ਸੁੰਦਰ ਅਕਾਲ-ਪੁਰਖ ਦਾ ਪਿਆਰ ਚਰਮ-ਸੀਮਾ ਤੇ ਪੁੱਜ ਗਿਆ ।
**ਦਰਸਾਏ**- ਦਰਸ਼ਨ ਹੋ ਗਏ । **ਸੰਤਿ ਸੇਵ**- ਗੁਰੂ ਦੀ ਸੇਵਾ ਕਰ ਕੇ । **ਪ੍ਰੀਤਿ ਨਾਥ**- ਅਕਾਲ-ਪੁਰਖ ਦਾ ਪਿਆਰ ।
[ਵੇਖੋ ੧੯੮੨]

**ਸਹਜਾਰੀ**: ਮਾਨਸਿਕ ਅਡੋਲਤਾ ਦੇਣ ਵਾਲੀ । ੧੭੨੮

**ਬਹੁ ਗੁਨਿ ਧੁਨਿ ਮੁਨਿ ਜਨ ਖਟੂ ਬੇਤੇ ॥ ਅਵਰੁ ਨ ਕਿਛੁ ਲਾਈਕੀ ਰੇ ॥**
**ਬਿਖਾਰੀ ਨਿਰਾਰੀ ਅਪਾਰੀ ਸਹਜਾਰੀ ਸਾਧ ਸੰਗਿ ਨਾਨਕ ਪੀਕੀ ਰੇ ॥੨॥**

ਆਸਾ, ਮਹਲਾ ੫, ੧੩੩, ਸਫ਼ਾ ੪੦੪

**ਅਰਥ**: ਬਹੁਤ ਗੁਣੀਆਂ (ਦੇ ਗੁਣ), ਰਾਗ ਸ਼ਾਸਤ੍ਰੀਆਂ (ਦੀ ਵਿਦਿਆ), ਰਿਸ਼ੀਆਂ (ਦੀ ਸਾਧਨਾ) ਅਤੇ ਛੇ ਸ਼ਾਸ਼ਤ੍ਰਾਂ ਦੇ ਆਚਾਰੀਆਂ (ਦਾ ਗਿਆਨ), ਇਨ੍ਹਾਂ ਵਿਚੋਂ ਕੁਝ ਵੀ (ਵਾਹਿਗੁਰੂ ਦੀ ਕਥਾ) ਦੇ ਬਰਾਬਰ ਨਹੀਂ ਹੈ । (ਇਹ ਕਥਾ) ਵਿਸ਼ੈ-ਵਿਨਾਸ਼ਕ, ਅਸੀਮ (ਗਹਿਰਾਈ ਵਾਲੀ), ਅਨੋਖੀ ਅਤੇ ਮਾਨਸਿਕ-ਅਡੋਲਤਾ ਦੇਣ ਵਾਲੀ ਹੈ । ਹੇ ਨਾਨਕ ! (ਇਹ ਰਸਦਾਇਕ ਕਥਾ ਕੇਵਲ) ਸਤਿਸੰਗ ਵਿਚ ਜਾ ਕੇ ਹੀ ਪੀਤੀ ਜਾ ਸਕਦੀ ਹੈ ।
**ਬਹੁ**- ਬਹੁਤ । **ਗੁਨਿ**- ਗੁਣੀਆਂ । **ਧੁਨਿ**- ਰਾਗ-ਸ਼ਾਸਤ੍ਰੀਆਂ । **ਖਟੂ ਬੇਤੇ**- ਛੇ ਸ਼ਾਸਤ੍ਰਾਂ ਦੇ ਗਿਆਤਾ । **ਲਾਈਕੀ**- ਲਾਇਕ, ਤੁੱਲ । **ਬਿਖਾਰੀ**- ਵਿਸ਼ੈ-ਵਿਨਾਸ਼ਕ । **ਅਪਾਰੀ**- ਅਸੀਮ । **ਪੀਕੀ**- ਪੀਤੀ ਜਾ ਸਕਦੀ ਹੈ ।
[ਵੇਖੋ ੧੯੮੨]

**ਸਹਜਿ**: ਮਾਨਸਿਕ ਅਡੋਲਤਾ, ਪਰਮ ਆਨੰਦ, ਮੁਕਤ ਅਵਸਥਾ, ਸੰਤੁਲਿਤ ਅਵਸਥਾ । ੧੭੨੯

**ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ ॥**
**ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ ॥.....॥੩॥**

ਸਿਰੀ., ਮਹਲਾ ੧, ੧੨, ਸਫ਼ਾ ੧੮

ਵੇਖੋ 'ਅੰਦੇਸਾ' ੧੧੪੭

[ਵੇਖੋ ੧੯੮੨]

**ਸਹਜਿ**: ਭਲੀ ਪ੍ਰਕਾਰ, ਧਿਆਨ ਨਾਲ । ੧੭੩੦

**ਮਨੁ ਤਨੁ ਧਨੁ ਜਿਨਿ ਪ੍ਰਭਿ ਦੀਆ ਰਖਿਆ ਸਹਜਿ ਸਵਾਰਿ ॥**
**ਸਰਬ ਕਲਾ ਕਰਿ ਥਾਪਿਆ ਅੰਤਰਿ ਜੋਤਿ ਅਪਾਰ ॥.....॥੧॥**

ਸਿਰੀ., ਮਹਲਾ ੫, ੮੪, ਸਫ਼ਾ ੪੭

ਵੇਖੋ 'ਅੰਤਰਿ' ੧੧੦੧

[ਵੇਖੋ ੧੯੮੨]

**ਸਹਜਿ**: ਹੌਲੀ-ਹੌਲੀ । ੧੭੩੧

**ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ ॥**

**ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥੧॥ਰਹਾਉ॥**

ਆਸਾ, ਕਬੀਰ, ੧੦, ਸਫ਼ਾ ੪੭੮

**ਅਰਥ**: ਹੇ (ਸਤਿਸੰਗੀ) ਮਿੱਤਰੋ ! ਵਾਹਿਗੁਰੂ ਦੇ ਨਾਮ ਨੂੰ (ਹਿਰਦੇ ਵਿਚ) ਹੌਲੀ-ਹੌਲੀ ਇਸ ਤਰ੍ਹਾਂ ਰਿੜਕੋ ਕਿ ਰਿੜਕਣ ਤੋਂ ਨਿਕਲਿਆ ਮੱਖਣ (ਭਾਵ ਗਿਆਨ-ਸਾਰ) ਹੱਥੋਂ ਨਾ ਨਿਕਲ ਜਾਵੇ ।

**ਭਾਵ**: ਵਾਹਿਗੁਰੂ ਦਾ ਸਿਮਰਨ ਤਿਆਗਵਾਦ ਅਤੇ ਹਠ-ਯੋਗ ਦੀ ਪ੍ਰੇਰਨਾ ਵਿਚ ਨਾ ਕਰੋ । ਗ੍ਰਿਹਸਤ ਧਰਮ ਦੇ ਫ਼ਰਜ਼ ਪੂਰੇ ਕਰਦਿਆਂ ਅਤੇ ਸੁਭਾਵਿਕ ਸਮਾਜਿਕ ਜੀਵਨ ਬਤੀਤ ਕਰਦਿਆਂ, ਜੇ ਰੱਬ ਨੂੰ ਯਾਦ ਰਖੀਏ ਤਾਂ ਜੀਵਨ ਦੇ ਅਸਲ ਨਿਸ਼ਾਨੇ ਤੋਂ ਖੁੰਝਾਂਗੇ ਨਹੀਂ ।

**ਬਿਲੋਵਨਾ**- ਰਿੜਕਣਾ । **ਬਿਲੋਵਹੁ**- ਰਿੜਕੋ । **ਤਤੁ**- ਮੱਖਣ, ਗਿਆਨ ਦਾ ਸਾਰ ।

[ਵੇਖੋ ੧੬੮੨]

**ਸਹਜਿ**: ਸੁਖੱਲੇ ਹੀ । ੧੭੩੨

**ਪ੍ਰਭੁ ਮੇਰਾ ਸਾਹਿਬੁ ਸਭਦੂ ਊਚਾ ਹੈ ਕਿਵ ਮਿਲਾਂ ਪ੍ਰੀਤਮ ਪਿਆਰੇ ॥**
**ਸਤਿਗੁਰਿ ਮੇਲੀ ਤਾਂ ਸਹਜਿ ਮਿਲੀ ਪਿਰੁ ਰਾਖਿਆ ਉਰਧਾਰੇ ॥...॥੨॥**

ਵਡ. (ਅਲਾ.), ਮਹਲਾ ੩, ੩, ਸਫ਼ਾ ੫੮੪

**ਅਰਥ**: (ਹੇ ਭਾਈ !) ਮੇਰਾ ਮਾਲਿਕ ਅਕਾਲ-ਪੁਰਖ ਸਭ ਤੋਂ ਉੱਚਾ ਹੈ, (ਮੈਂ ਜੀਵ-ਇਸਤ੍ਰੀ ਬੜੇ ਨੀਵੇਂ ਜੀਵਨ ਵਾਲੀ ਹਾਂ) ਮੈਂ ਕਿਵੇਂ ਮਿਲਾਂ ਉਸ ਪ੍ਰੀਤਮ ਪਿਆਰੇ ਨੂੰ ? ਜਦੋਂ ਸਤਿਗੁਰਾਂ ਨੇ ਮਿਲਾਇਆ ਤਾਂ ਸੁਖੱਲੇ ਹੀ ਮਿਲ ਪਈ । ਪ੍ਰੀਤਮ ਨੇ ਹੁਣ ਗਲੇ ਨਾਲ ਲਾ ਰਖਿਆ ਹੈ ।

[ਵੇਖੋ ੧੬੮੨]

**ਸਹਜਿ (ਸਹਜਿ)**: ਬਿਨਾ ਕਾਹਲੇ ਪਏ ਦੇ, ਸ਼ਾਂਤ ਚਿੱਤ ਹੋ ਕੇ । ੧੭੩੩

**ਜਾਤਿ ਜੁਲਾਹਾ ਮਤਿ ਕਾ ਧੀਰੁ ॥ ਸਹਜਿ ਸਹਜਿ ਗੁਣ ਰਮੈ ਕਬੀਰੁ ॥੩॥**

ਗਉੜੀ, ਕਬੀਰ, ੨੬, ਸਫ਼ਾ ੩੨੮

**ਅਰਥ**: ਕਬੀਰ ਜਾਤਿ ਦਾ ਜੁਲਾਹਾ ਹੈ, ਪਰ ਮੱਤ ਦਾ ਧੀਰਜਵਾਨ, (ਇਸੇ ਕਾਰਨ ਉਹ) ਸ਼ਾਂਤ ਚਿੱਤ ਹੋ ਕੇ (ਪ੍ਰੇਮ ਨਾਲ) ਰੱਬ ਦਾ ਨਾਮ ਜਪਦਾ ਹੈ ।

**ਧੀਰੁ**- ਧੀਰਜਵਾਨ । **ਰਮੈ**- ਜਪਦਾ ਹੈ ।

[ਵੇਖੋ ੧੬੮੨]

**ਸਹਜਿ (ਸਮਧਾ)**: ਸਹਿਜ ਅਵਸਥਾ ਵਿਚ ਲੀਨ । ੧੭੩੪

**ਸੋ ਘਰੁ ਲਧਾ ਸਹਜਿ ਸਮਧਾ ਹਰਿ ਕਾ ਨਾਮੁ ਅਧਾਰਾ ॥**
**ਕਹੁ ਨਾਨਕ ਸੁਖਿ ਮਾਣੇ ਰਲੀਆਂ ਗੁਰ ਪੂਰੇ ਕੰਉ ਨਮਸਕਾਰਾ ॥੧॥**

ਵਡ. (ਛੰਤ), ਮਹਲਾ ੫, ੧, ਸਫ਼ਾ ੫੭੬

**ਅਰਥ**: ਸਹਿਜ ਅਵਸਥਾ ਵਿਚ ਲੀਨ ਕਰਨ ਵਾਲਾ ਉਹ ਟਿਕਾਣਾ (ਮੈਨੂੰ) ਲਭ ਗਿਆ ਹੈ, ਜਿਸ ਦਾ ਆਸਰਾ ਹਰਿ ਨਾਮ ਹੈ । ਉਥੇ ਸੁਖ ਤੇ ਖ਼ੁਸ਼ੀਆਂ ਮਾਣ ਰਹੇ ਹਾਂ, ਪੂਰੇ ਗੁਰੂ ਨੂੰ (ਭਾਵ ਟਿਕਾਣੇ ਅਪੜਾਣ ਵਾਲੇ ਨੂੰ) ਨਮਸਕਾਰ ਹੈ ।

**ਲਧਾ**- ਲਭ ਗਿਆ ਹੈ । **ਰਲੀਆਂ**- ਖ਼ੁਸ਼ੀਆਂ । **ਕੰਉ**- ਕਉ, ਨੂੰ ।

[ਵੇਖੋ ੧੬੮੨]

**ਸਹਜਿ (ਸਮਾਇਓ)**: ਅਡੋਲਤਾ ਵਿਚ ਟਿਕਿਆ ਹਾਂ । ੧੭੩੫

**ਸਹਜਿ ਸਮਾਇਓ ਦੇਵ ॥**
**ਮੋਕਉ ਸਤਿਗੁਰ ਭਏ ਦਇਆਲ ਦੇਵ ॥੧॥ਰਹਾਉ॥**

ਗਉੜੀ, ਮਹਲਾ ੫, ੧੩੬, ਸਫ਼ਾ ੨੦੯

**ਅਰਥ**: ਮੇਰੇ ਉਪਰ ਸਤਿਗੁਰੂ ਦੇਵ, ਦਿਆਲ ਹੋ ਗਏ, ਮੈਂ ਅਡੋਲਤਾ ਵਿਚ ਟਿਕਿਆ ਹੋਇਆ ਹਾਂ ।

[ਵੇਖੋ ੧੬੮੨]

**ਸਹਜਿ (ਸਮਾਇਆ)**: ਸਹਿਜ ਵਿਚ ਲੀਨ ਹੋ ਗਿਆ । ੧੭੩੬

**ਭਏ ਕ੍ਰਿਪਾਲ ਦਇਆਲ ਗੁਪਾਲਾ ਤਾ ਨਿਰਭੈ ਕੈ ਘਰਿ ਆਇਆ ॥**
**ਕਲਿ ਕਲੇਸ ਮਿਟੇ ਖਿਨ ਭੀਤਰਿ ਨਾਨਕ ਸਹਜਿ ਸਮਾਇਆ ॥੪॥**

ਗੂਜਰੀ, ਮਹਲਾ ੫, ੬, ਸਫ਼ਾ ੪੯੬

**ਅਰਥ**: ਮਿਹਰਬਾਨ ਵਾਹਿਗੁਰੂ (ਜਦ) ਦਇਆਵਾਨ ਹੋਏ, ਤਦ ਅਭੈ ਪਦ ਪਾ ਲਿਆ । ਹੇ ਨਾਨਕ ! ਪਲਾਂ ਵਿਚ ਹੀ ਕਲਹ ਤੇ ਕਲੇਸ਼ ਮਿਟ ਗਏ । ਮੈਂ ਸਹਿਜ ਵਿਚ ਲੀਨ ਹੋ ਗਿਆ ।

[ਵੇਖੋ ੧੬੮੨]

**ਸਹਜਿ (ਸਮਾਈ)**: ਸਹਿਜ ਵਿਚ (ਬਿਰਤੀ) ਲੀਨ ਰਹਿੰਦੀ ਹੈ । ੧੭੩੭

**ਜਿਸੁ ਸਾਧੂ ਸੰਗਤਿ ਤਿਸੁ ਸਭ ਸੁਕਰਣੀ ਜੀਉ ॥**
**ਜਨ ਨਾਨਕ ਸਹਜਿ ਸਮਾਈ ਜੀਉ ॥੫॥**

ਗਉੜੀ, ਮਹਲਾ ੫, ੧੬੬, ਸਫ਼ਾ ੨੧੭

**ਅਰਥ**: ਜਿਸ ਨੂੰ ਸਾਧੂ ਦੀ ਸੰਗਤ ਪ੍ਰਾਪਤ ਹੋ ਜਾਂਦੀ ਹੈ, ਉਸ ਦੀ ਸਾਰੀ ਕਰਨੀ ਸ਼੍ਰੇਸ਼ਠ ਹੋ ਜਾਂਦੀ ਹੈ । (ਉਸ ਦੀ ਬਿਰਤੀ) ਸਹਿਜ ਵਿਚ ਸਮਾਈ ਰਹਿੰਦੀ ਹੈ ।

**ਸੁਕਰਣੀ**- ਚੰਗੀ ਕਰਨੀ ।

[ਵੇਖੋ ੧੬੮੨]

**ਸਹਜਿ (ਸਮਾਹੀ)**: ਅਡੋਲ ਟਿਕਿਆ ਹੋਇਆ । ੧੭੩੮

**ਜਾ ਕਾ ਦਾਨੁ ਨਿਖੂਟੈ ਨਾਹੀ ॥ ਭਲੀ ਭਾਤਿ ਸਭ ਸਹਜਿ ਸਮਾਹੀ ॥**
**ਜਾ ਕੀ ਬਖਸ ਨ ਮੇਟੈ ਕੋਈ ॥ ਮਨਿ ਵਾਸਾਈਐ ਸਾਚਾ ਸੋਈ ॥੨॥**

ਆਸਾ, ਮਹਲਾ ੫, ੯੯, ਸਫ਼ਾ ੩੯੫

**ਅਰਥ:** ਸੱਚੇ ਪ੍ਰਭੂ ਨੂੰ ਮਨ ਵਿਚ ਵਸਾਈਏ, ਜਿਸ ਦੀ ਬਖ਼ਸ਼ਿਸ਼ ਅਮਿੱਟ ਹੈ, ਜਿਸ ਦਾ ਦਾਨ ਅਖੁਟ ਹੈ ਅਤੇ ਜੋ ਭਲੀ-ਭਾਂਤ ਸਭ ਵਿਚ ਅਡੋਲ ਟਿਕਿਆ ਹੋਇਆ ਹੈ ।
**ਨਿਖੁਟੈ ਨਾਹੀ**- ਮੁੱਕਦਾ ਨਹੀਂ । **ਬਖਸ**- ਬਖ਼ਸ਼ਿਸ਼ । **ਵਾਸਾਈਐ**- ਵਸਾਈਏ ।
[ਵੇਖੋ ੧੬੮੨]

**ਸਹਜਿ (ਸਮਾਣੀ):** ਸਹਿਜ ਵਿਚ ਸਮਾਈ ਹੈ । ੧੭੩੯
**ਅੰਮ੍ਰਿਤ ਨਾਮੁ ਸਦ ਮੀਠਾ ਲਾਗਾ ਗੁਰਸਬਦੀ ਸਾਦੁ ਆਇਆ ॥**
**ਸਚੀ ਬਾਣੀ ਸਹਜਿ ਸਮਾਣੀ ਹਰਿ ਜੀਉ ਮਨਿ ਵਸਾਇਆ ॥੧॥**
ਵਡ., ਮਹਲਾ ੩, ੫, ਸਫ਼ਾ ੫੫੯
**ਅਰਥ:** ਅੰਮ੍ਰਿਤ ਨਾਮ ਸਦਾ ਮਿੱਠਾ ਲਗਦਾ ਹੈ, ਗੁਰੂ ਸ਼ਬਦ ਦੁਆਰਾ (ਇਹ) ਸਵਾਦ ਆਇਆ ਹੈ । ਸੱਚੀ ਬਾਣੀ ਰਾਹੀਂ ਬਿਰਤੀ ਸਹਿਜ ਵਿਚ ਸਮਾਈ ਹੈ ਅਤੇ ਕਰਤਾਰ ਜੀਉ ਮਨ ਵਿਚ ਵਸ ਗਿਆ ਹੈ ।
[ਵੇਖੋ ੧੬੮੨]

**ਸਹਜਿ (ਸਮਾਤਿ):** ਸਹਿਜ ਵਿਚ ਟਿਕ ਜਾਂਦੇ ਹਨ । ੧੭੪੦
**ਜਾ ਕੈ ਅੰਤਰਿ ਬਸੈ ਪ੍ਰਭੁ ਆਪਿ ॥ ਨਾਨਕ ਤੇ ਜਨ ਸਹਜਿ ਸਮਾਤਿ ॥੫॥**
ਗਉੜੀ (ਸੁਖ.), ਮਹਲਾ ੫, ੪, ਸਫ਼ਾ ੨੬੭
**ਅਰਥ:** ਜਿਨ੍ਹਾਂ ਦੇ ਅੰਦਰ ਵਾਹਿਗੁਰੂ ਆਪ ਵਸਦਾ ਹੈ, ਉਹ (ਰੱਬ ਦੇ) ਸੇਵਕ ਸਹਿਜ ਵਿਚ ਟਿਕ ਜਾਂਦੇ ਹਨ ।
[ਵੇਖੋ ੧੬੮੨]

**ਸਹਜਿ (ਸਮਾਨਾ):** ਬ੍ਰਹਮ ਵਿਚ ਲੀਨ ਹੋ ਗਿਆ । ੧੭੪੧
**ਪ੍ਰਭੁ ਪਾਇਆ ਸੁਖਦਾਈਆ ਮਿਲਿਆ ਸੁਖ ਭਾਇ ॥**
**ਸਹਜਿ ਸਮਾਨਾ ਭੀਤਰੇ ਛੋਡਿਆ ਨਹ ਜਾਇ ॥੧॥ਰਹਾਉ॥**
ਬਿਲਾ., ਮਹਲਾ ੫, ੩੩, ਸਫ਼ਾ ੮੦੮
**ਅਰਥ:** ਸੁਖਦਾਈ ਵਾਹਿਗੁਰੂ ਨੂੰ (ਜਿਸ ਵਡਭਾਗੀ ਨੇ ਪਾ ਲਿਆ ਹੈ, ਉਸ ਨੂੰ) ਪ੍ਰਭੂ-ਪ੍ਰੇਮ ਦਾ ਸੁਖ ਮਿਲ ਜਾਂਦਾ ਹੈ । (ਇਹ ਸੁਖ ਅਜਿਹਾ ਹੈ, ਜੋ ਆਤਮਾ ਨੂੰ ਸਰਬ ਅਨਾਤਮ ਤੋਂ ਉਪਰ ਉਠ ਕੇ ਤਦੋਂ ਮਿਲਦਾ ਹੈ, ਜਦ ਆਤਮਾ) ਸਰੀਰ ਅੰਦਰਲੇ ਬ੍ਰਹਮ ਵਿਚ ਲੀਨ ਹੁੰਦਾ ਹੈ । ਇਹ ਛਡਿਆ ਨਹੀਂ ਜਾ ਸਕਦਾ ।
**ਸੁਖਦਾਈਆ**- ਸੁਖ ਦੇਣ ਵਾਲਾ ਵਾਹਿਗੁਰੂ । **ਭਾਇ**- ਪ੍ਰਭੂ-ਪ੍ਰੇਮ ।
**ਭੀਤਰੇ**- ਅੰਦਰ ਭਾਵ ਅੰਦਰਲੇ ।
[ਵੇਖੋ ੧੬੮੨]

**ਸਹਜਿ (ਸਮਾਵਏ):** ਸਹਿਜੇ ਹੀ (ਪ੍ਰਭੂ ਵਿਚ ਜਾ) ਲੀਨ ਹੁੰਦਾ ਹੈ । ੧੭੪੨
**ਸਤਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ ॥**
**ਅਨਦਿਨੁ ਰਹੈ ਲਿਵ ਲਾਇ ਤ ਸਹਜਿ ਸਮਾਵਏ ਜੀਉ ॥...॥੩॥**
ਧਨਾ. (ਛੰਤ), ਮਹਲਾ ੪, ੧, ਸਫ਼ਾ ੬੯੦
ਵੇਖੋ **'ਅਤੀਤੁ'** ੨੨੫੧
[ਵੇਖੋ ੧੬੮੨]

**ਸਹਜਿ (ਸਲੋਨੜੀਏ):** ਸਹਿਜ-ਰਸ ਨਾਲ ਭਰਪੂਰ ਨੇਤ੍ਰਾਂ ਵਾਲੀਏ । ੧੭੪੩
**ਮੁੰਧ ਸਹਜਿ ਸਲੋਨੜੀਏ ਇਕ ਪ੍ਰੇਮ ਬਿਨੰਤੀ ਰਾਮ ॥**
**ਮੈ ਮਨਿ ਤਨਿ ਹਰਿ ਭਾਵੈ ਪ੍ਰਭ ਸੰਗਮਿ ਰਾਤੀ ਰਾਮ ॥...॥੨॥**
ਆਸਾ (ਛੰਤ), ਮਹਲਾ ੧, ੧, ਸਫ਼ਾ ੪੩੬
ਵੇਖੋ 'ਸੰਗਮਿ' III-੧੨੦੦
[ਵੇਖੋ ੧੬੮੨]

**ਸਹਜਿ (ਸੀਗਾਰ):** ਅਡੋਲ ਅਵਸਥਾ ਧਾਰਨ ਕਰਨ ਦਾ ਸ਼ਿੰਗਾਰ । ੧੭੪੪
**ਸਹਜਿ ਸੀਗਾਰ ਕਾਮਣਿ ਕਰਿ ਆਵੈ ॥ ਤਾ ਸੋਹਾਗਣਿ ਜਾ ਕੰਤੈ ਭਾਵੈ ॥੨॥**
ਸੂਹੀ (ਅਸ.), ਮਹਲਾ ੧, ੧, ਸਫ਼ਾ ੭੫੦
**ਅਰਥ:** ਅਡੋਲ ਮਾਨਸਿਕ ਸਥਿਤੀ ਧਾਰਨ ਕਰਨ ਦਾ ਸ਼ਿੰਗਾਰ ਕਰ ਕੇ ਜੇ ਇਸਤ੍ਰੀ ਪ੍ਰਭੂ-ਮਾਰਗ ਤੇ ਤੁਰੇ (ਤਾਂ ਉਸ ਨੂੰ ਚੰਗੀ ਲਗਦੀ ਹੈ) । ਉਹ ਇਸਤ੍ਰੀ ਸੋਹਾਗਣ ਹੋਣ ਦਾ ਗੌਰਵ (ਤਦ ਹੀ ਪ੍ਰਾਪਤ ਕਰ ਸਕਦੀ ਹੈ), ਜੇ ਜੀਵ-ਇਸਤ੍ਰੀ ਦੇ ਗੁਣ ਉਸ ਨੂੰ ਚੰਗੇ ਲਗਣ ।
**ਕਾਮਣਿ**- ਜੀਵ-ਇਸਤ੍ਰੀ । **ਕੰਤੈ**- ਕੰਤ ਨੂੰ ।
[ਵੇਖੋ ੧੬੮੨]

**ਸਹਜਿ (ਸੁਹੇਲਾ):** ਸੁਭਾਵਿਕ ਹੀ ਸੁਖਦਾਈ । ੧੭੪੫
**ਹਰਿ ਹਰਿ ਨਾਮੁ ਅਮੋਲਾ ॥ ਓਹੁ ਸਹਜਿ ਸੁਹੇਲਾ ॥੧॥ਰਹਾਉ॥**
ਆਸਾ, ਮਹਲਾ ੫, ੧੪੫, ਸਫ਼ਾ ੪੦੭
ਵੇਖੋ **'ਓਹੁ'** ੮੪੪
[ਵੇਖੋ ੧੬੮੨]

**ਸਹਜਿ (ਸੁਭਾਇ):** ਸੁਤੇ-ਸਿੱਧ । ੧੭੪੬
**ਸਲੋਕ ਮ: ੩॥**
**ਆਤਮਾ ਦੇਉ ਪੂਜੀਐ ਗੁਰ ਕੈ ਸਹਜਿ ਸੁਭਾਇ ॥**
**ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ**
**ਤਾ ਘਰ ਹੀ ਪਰਚਾ ਪਾਇ ॥...॥੧॥**
ਸਿਰੀ. (ਵਾਰ), ਮਹਲਾ ੪, ਪਉੜੀ ੧੨, ਸਫ਼ਾ ੮੭
ਵੇਖੋ **'ਆਤਮਾ ਦੇਉ'** III-੪੦੧
[ਵੇਖੋ ੧੬੮੨]

**ਸਹਜਿ (ਸੁਭਾਇ)**: ਇਕ-ਰਸ । ੧੭੪੭

**ਸਾਰਭੂਤ ਸਤਿ ਹਰਿ ਕੋ ਨਾਉ ॥ ਸਹਜਿ ਸੁਭਾਇ ਨਾਨਕ ਗੁਨ ਗਾਉ ॥੬॥**

ਗਉੜੀ (ਸੁਖ.), ਮਹਲਾ ੫, ੧੯, ਸਫ਼ਾ ੨੮੯

**ਅਰਥ**: ਸਾਰੀ ਅਸਲੀਅਤ ਦਾ ਨਿਚੋੜ ਵਾਹਿਗੁਰੂ ਦਾ ਨਾਮ ਹੈ, ਮੈਂ ਕੇਵਲ ਉਸ ਦੇ ਗੁਣ ਹੀ ਇਕ-ਰਸ ਗਾਂਦਾ ਹਾਂ ।

**ਸਾਰਭੂਤ**- ਨਿਚੋੜ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਧੀ-ਛੇਦ ਕਰਨ ਲਗਿਆਂ ਗਲਤੀ ਨਾਲ 'ਸਾਰ' ਅਤੇ 'ਭੂਤ' ਦੋ ਵਖਰੇ ਸ਼ਬਦ ਬਣਾ ਦਿੱਤੇ ਹਨ, ਉਂਵ ਠੀਕ ਪਾਠ 'ਸਾਰਭੂਤ' ਹੀ ਹੈ ।

[ਵੇਖੋ ੧੬੮੨]

**ਸਹਜਿ (ਸੁਭਾਇ)**: ਨਿਰੰਤਰ ਪ੍ਰੇਮ ਵਿਚ । ੧੭੪੮

**ਗ੍ਰਿਹੁ ਬਨੁ ਸਮਸਰਿ ਸਹਜਿ ਸੁਭਾਇ ॥**
**ਦੁਰਮਤਿ ਗਤੁ ਭਈ ਕੀਰਤਿ ਠਾਇ ॥੧॥**

ਆਸਾ, ਮਹਲਾ ੧, ੧੧, ਸਫ਼ਾ ੩੫੧

**ਅਰਥ**: (ਜਿਸ ਨੇ ਮਨ ਉਤੇ ਵਸੀਕਾਰ ਕਰ ਲਿਆ) ਉਸ ਲਈ ਘਰ ਅਤੇ ਜੰਗਲ (ਗ੍ਰਿਹਸਤ ਅਤੇ ਸੰਨਿਆਸ) ਇਕ-ਸਮਾਨ ਹਨ, (ਕਿਉਂਕਿ) ਉਹ ਨਿਰੰਤਰ (ਪ੍ਰਭੂ) ਪ੍ਰੇਮ ਵਿਚ (ਟਿਕਿਆ) ਰਹਿੰਦਾ ਹੈ । ਉਸ ਦੇ ਮਨ ਵਿਚੋਂ ਖੋਟੀ ਮੱਤ ਦੂਰ ਹੋ ਜਾਂਦੀ ਹੈ, ਉਸ ਦੀ ਥਾਂ ਹਰਿ-ਜਸ ਵਾਸ ਕਰ ਜਾਂਦੀ ਹੈ।

**ਗ੍ਰਿਹੁ**- ਘਰ ਭਾਵ ਗ੍ਰਿਹਸਤ । **ਬਨੁ**- ਜੰਗਲ ਭਾਵ ਸੰਨਿਆਸ । **ਸਮਸਰਿ**- ਬਰਾਬਰ, ਇਕਸਮਾਨ । **ਗਤੁ ਭਈ**- ਦੂਰ ਹੋ ਜਾਂਦੀ ਹੈ । **ਠਾਇ**- ਉਸ ਦੀ ਥਾਂ ।

[ਵੇਖੋ ੧੬੮੨]

**ਸਹਜਿ (ਸੁਭਾਇ)**: ਕਰੜੀ ੧੭੪੯

ਸਾਧਨਾ ਬਿਨਾ, ਸੌਖਿਆਂ ।

**ਸਬਦਿ ਤਰੇ ਜਨ ਸਹਜਿ ਸੁਭਾਇ ॥**
**ਤਿਨ ਕੈ ਹਮ ਸਦ ਲਾਗਹ ਪਾਇ ॥੧॥**

ਆਸਾ, ਮਹਲਾ ੩, ੪੩, ਸਫ਼ਾ ੩੬੧-੬੨

**ਅਰਥ**: (ਜੋ) ਜਨ ਨਾਮ ਦੁਆਰਾ ਸੁਖੱਲੇ ਤਰ ਗਏ, ਉਨ੍ਹਾਂ ਦੇ ਚਰਨੀ ਅਸੀਂ ਸਦਾ ਲਗਦੇ ਹਾਂ ।

**ਸਦ**- ਸਦਾ । **ਪਾਇ**- ਪੈਰੀਂ, ਚਰਨੀ ।

[ਵੇਖੋ ੧੬੮੨]

**ਸਹਜਿ (ਸੁਭਾਇ)**: ਆਪਣੇ-ਆਪ, ਨਿਰਯਤਨ । ੧੭੫੦

**ਸਲੋਕ ਮਹਲਾ ੫॥**
**ਪਾਰਬ੍ਰਹਮਿ ਫੁਰਮਾਇਆ ਮੀਹੁ ਵੁਠਾ ਸਹਜਿ ਸੁਭਾਇ ॥**
**ਅੰਨੁ ਧੰਨੁ ਬਹੁਤੁ ਉਪਜਿਆ ਪ੍ਰਿਥਮੀ ਰਜੀ ਤਿਪਤਿ ਅਘਾਇ ॥...॥੧॥**

ਗਉੜੀ (ਵਾਰ), ਮਹਲਾ ੫, ਪਉੜੀ ੧੬, ਸਫ਼ਾ ੩੨੧

ਵੇਖੋ 'ਅਘਾਇ' ੧੯੯੭

[ਵੇਖੋ ੧੬੮੨]

**ਸਹਜਿ (ਸੁਭਾਏ)**: ਸੁਭਾਵਿਕ । ੧੭੫੧

**ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ ॥**
**ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ ॥**

ਰਾਮ. (ਓਅੰ.), ਮਹਲਾ ੧, ੫੩, ਸਫ਼ਾ ੯੩੭-੩੮

**ਅਰਥ**: (ਹੇ ਪੰਡਿਤ !) ਵਿਦਵਾਨ ਉਸ ਪੰਡਿਤ ਨੂੰ ਕਹਿਣਾ ਚਹੀਦਾ ਹੈ, ਜੋ ਵਿਵੇਕੀ ਹੋਵੇ ਪਰੰਤੂ ਸੁਭਾਵਿਕ ਜੀਵਨ ਬਤੀਤ ਕਰੇ । ਉਹ ਗਿਆਨ ਅਨੁਸਾਰ ਨਿਰਮਲ ਜੀਵਨ ਬਿਤਾਂਦਿਆਂ ਪਰਮਾਤਮਾ ਦੇ ਨਾਮ ਵਿਚ ਸੁਰਤਿ ਲੀਨ ਕਰਨ ਰੂਪੀ ਤੱਤ ਵਸਤੂ ਗ੍ਰਹਿਣ ਕਰੇ ।

**ਬਿਚਰੈ**- ਵਿਚਰਨ ਕਰੇ, ਜੀਵਨ ਜੀਵੇ । **ਤਤੁ**- ਅਸਲੀਅਤ, ਪਰਮਾਤਮਾ ।

[ਵੇਖੋ ੧੬੮੨]

**ਸਹਜਿ (ਸੋਏ)**: ਬੇਫ਼ਿਕਰ ਸੁੱਤੇ ਹਾਂ । ੧੭੫੨

**ਜਉ ਲਉ ਮੇਰੋ ਮੇਰੋ ਕਰਤੋ ਤਉ ਲਉ ਬਿਖੁ ਘੇਰੇ ॥**
**ਮਨੁ ਤਨੁ ਬੁਧਿ ਅਰਪੀ ਠਾਕੁਰ ਕਉ ਤਬ ਹਮ ਸਹਜਿ ਸੋਏ ॥੩॥**

ਗਉੜੀ (ਮਾਲਾ.), ਮਹਲਾ ੫, ੧੫੯, ਸਫ਼ਾ ੨੧੪

**ਅਰਥ**: ਜਦੋਂ ਤਕ ਮੇਰੀ-ਮੇਰੀ ਕਰਦੇ ਸੀ, ਤਦੋਂ ਤਕ ਜੀਵਨ ਵਿਸ਼ੈ-ਵਿਕਾਰਾਂ ਨੇ ਘੇਰਿਆ ਹੋਇਆ ਸੀ । (ਜਦੋਂ) ਮਨ, ਬੁੱਧੀ ਅਤੇ ਸਰੀਰ ਵਾਹਿਗੁਰੂ ਨੂੰ ਸੌਂਪ ਦਿੱਤੇ, ਤਦ ਅਸੀਂ ਬੇਫ਼ਿਕਰੀ (ਦੀ ਨੀਂਦ) ਸੁੱਤੇ ਹਾਂ ।

**ਜਉ ਲਉ**- ਜਦੋਂ ਤਕ । **ਮੇਰੋ ਮੇਰੋ**- ਮੇਰੀ-ਮੇਰੀ ।

[ਵੇਖੋ ੧੬੮੨]

**ਸਹਜਿ (ਧਿਆਨਾ)**: ਅਡੋਲ ਸੁਰਤਿ । ੧੭੫੩

**ਜਨਮ ਜਨਮ ਕੇ ਕਿਲਬਿਖ ਨਾਸਹਿ ਕੋਟਿ ਮਜਨ ਇਸਨਾਨਾ ॥**
**ਨਾਮੁ ਨਿਧਾਨੁ ਗਾਵਤ ਗੁਣ ਗੋਬਿੰਦ ਲਾਗੋ ਸਹਜਿ ਧਿਆਨਾ ॥੧॥**

ਦੇਵ, ਮਹਲਾ ੫, ੧੮, ਸਫ਼ਾ ੫੩੧

**ਅਰਥ**: (ਗੁਰੂ ਦੀ ਕ੍ਰਿਪਾ ਨਾਲ) ਕਈ ਜਨਮਾਂ ਦੇ ਪਾਪ-ਵਿਕਾਰ ਮਨ ਦਾ ਖਹਿੜਾ ਛਡ ਦਿੰਦੇ ਹਨ, ਕਰੋੜਾਂ ਤੀਰਥ-ਇਸ਼ਨਾਨਾਂ ਦਾ ਫਲ ਮਿਲ ਜਾਂਦਾ ਹੈ। ਸਿਰਜਣਹਾਰੇ ਦੀ ਕੀਰਤੀ ਗਾਂਦਿਆਂ ਨਾਮ ਦਾ ਖ਼ਜ਼ਾਨਾ ਪਾ ਲਈਦਾ ਹੈ । (ਹੁਣ ਉਸੇ ਨਾਮ ਦੀ ਬਰਕਤ ਨਾਲ) ਮੇਰੀ ਸੁਰਤਿ ਅਡੋਲ ਟਿਕ ਗਈ ਹੈ ।

[ਵੇਖੋ ੧੬੮੨]

**ਸਹਜਿ (ਧਿਆਨੁ)**: ਸੁਭਾਵਿਕ ਏਕਾਗਰਤਾ । ੧੭੫੪

**ਪੂਰਾ ਸਤਿਗੁਰੁ ਜੇ ਮਿਲੈ ਪਾਈਐ ਸਬਦੁ ਨਿਧਾਨੁ ॥**
**ਕਰਿ ਕਿਰਪਾ ਪ੍ਰਭ ਆਪਣੀ ਜਪੀਐ ਅੰਮ੍ਰਿਤ ਨਾਮੁ ॥**
**ਜਨਮ ਮਰਣ ਦੁਖੁ ਕਾਟੀਐ ਲਾਗੈ ਸਹਜਿ ਧਿਆਨੁ ॥੧॥**

ਸਿਰੀ., ਮਹਲਾ ੫, ੮੨, ਸਫ਼ਾ ੪੬

**ਅਰਥ**: (ਹੇ ਭਾਈ !) ਪੂਰਾ ਸਤਿਗੁਰੂ ਜੇ ਮਿਲ (ਪਵੇ ਤਾਂ ਉਸ ਪਾਸੋਂ) ਨਾਮ-ਰੂਪੀ ਖ਼ਜ਼ਾਨਾ ਮਿਲ ਜਾਂਦਾ ਹੈ । ਹੇ ਵਾਹਿਗੁਰੂ ! ਆਪਣੀ ਕ੍ਰਿਪਾ ਕਰ ਕਿ (ਗੁਰੂ ਪਾਸੋਂ ਲਿਆ) ਅੰਮ੍ਰਿਤ ਨਾਮ ਜਪੀਏ, ਜਿਸ ਨਾਲ ਮੈਨੂੰ ਸੁਭਾਵਿਕ

ਏਕਾਗਰਤਾ ਮਿਲ ਜਾਵੇ ਅਤੇ ਜਨਮ-ਮਰਨ ਦੀ ਪੀੜਾ ਕਟੀ ਜਾਵੇ ।
[ਵੇਖੋ ੧੬੮੨]

**ਸਹਜਿ (ਨਾਵੈ):** ਸੁਭਾਵਿਕ ਇਸ਼ਨਾਨ ਕਰੇ ਭਾਵ ਅੰਤਰਮਨ ਦਾ ਇਸ਼ਨਾਨ ਕਰੇ । ੧੭੫੫

**ਸਾਲਾਹਿ ਸਾਚੇ ਮੰਨਿ ਸਤਿਗੁਰੁ ਪੁੰਨ ਦਾਨ ਦਇਆ ਮਤੇ ॥**
**ਪਿਰ ਸੰਗਿ ਭਾਵੈ ਸਹਜਿ ਨਾਵੈ ਬੇਣੀ ਤ ਸੰਗਮੁ ਸਤ ਸਤੇ ॥...੩॥**

ਧਨਾ. (ਛੰਤ), ਮਹਲਾ ੧, ੧, ਸਫ਼ਾ ੬੮੮

**ਅਰਥ:** ਸਤਿਗੁਰ ਉਪਰ ਪੂਰੀ ਸ਼ਰਧਾ ਰਖ ਕੇ ਸੱਚੇ ਵਾਹਿਗੁਰੂ ਦੀ ਕੀਰਤੀ ਗਾ, ਇਸ ਤਰ੍ਹਾਂ ਤੇਰੇ ਅੰਤਰਚਿੱਤ ਵਿਚ ਪੁੰਨ, ਦਾਨ ਅਤੇ ਦਇਆ ਦੀ ਬਿਰਤੀ ਉਤਪੰਨ ਹੋ ਜਾਏਗੀ । ਜਿਸ ਨੂੰ ਮਾਲਿਕ ਦਾ ਮਿਲਾਪ ਚੰਗਾ ਲਗਦਾ ਹੈ, ਉਹ ਹੀ ਅੰਤਰਮਨ ਦਾ ਇਸ਼ਨਾਨ ਕਰਦਾ ਹੈ । ਇਹ ਤ੍ਰਿਬੇਣੀ ਸੰਗਮ ਦੇ ਸ੍ਰੇਸ਼ਠ ਇਸ਼ਨਾਨ ਤੋਂ ਵੀ ਉੱਚਾ ਇਸ਼ਨਾਨ ਹੈ ।

**ਭਾਵ:** ਤੀਰਥਾਂ ਉਪਰ ਜਾਣ ਵਾਲੇ ਲੋਕ ਪੁੰਨ, ਦਾਨ, ਇਸ਼ਨਾਨ ਨੂੰ ਮੁੱਖ ਰਖ ਕੇ ਯਾਤ੍ਰਾ ਕਰਦੇ ਹਨ । ਇਨ੍ਹਾਂ ਤੁਕਾਂ ਵਿਚ ਉਪਦੇਸ਼ ਹੈ, ਸਤਿਗੁਰੂ ਉਤੇ ਸ਼ਰਧਾ, ਵਾਹਿਗੁਰੂ ਦੀ ਸਿਫ਼ਤ-ਸਲਾਹ ਅਤੇ ਉਸ ਨਾਲ ਮਿਲਾਪ । ਇਹ ਵਸਤਾਂ ਹਨ, ਜਿਨ੍ਹਾਂ ਦੀ ਪ੍ਰਾਪਤੀ ਹਿਤ ਜਿਗਿਆਸਾ ਕਰਨੀ ਚਾਹੀਦੀ ਹੈ । ਇਹ ਤੀਰਥ ਯਾਤਰਾ ਤੋਂ ਸ੍ਰੇਸ਼ਟ ਹਨ ।

**ਦਇਆ ਮਤੇ**- ਦਇਆ ਦੀ ਬਿਰਤੀ । **ਬੇਣੀ**- ਤ੍ਰਿਬੇਣੀ । **ਸਤ ਸਤੇ**- ਸੁੱਚੇ ਤੋਂ ਸੁੱਚਾ ਭਾਵ ਸ੍ਰੇਸ਼ਠ ।
[ਵੇਖੋ ੧੬੮੨]

**ਸਹਜਿ (ਨਿਵਾਸੁ):** ਚਿੱਤ ਵਿਚ ਸੌਖਿਆਂ ਹੀ ਪ੍ਰਵੇਸ਼ ਮਿਲ ਜਾਂਦਾ ਹੈ । ੧੭੫੬

**ਗਗਨ ਗੰਭੀਰੁ ਗਗਨੰਤਰਿ ਵਾਸੁ ॥ ਗੁਣ ਗਾਵੈ ਸੁਖ ਸਹਜਿ ਨਿਵਾਸੁ ॥**
**ਗਇਆ ਨ ਆਵੈ ਆਇ ਨ ਜਾਇ ॥ ਗੁਰਪਰਸਾਦਿ ਰਹੈ ਲਿਵ ਲਾਇ ॥**
**ਗਗਨੁ ਅਗੰਮੁ ਅਨਾਥੁ ਅਜੋਨੀ ॥ ਅਸਥਿਰੁ ਚੀਤੁ ਸਮਾਧਿ ਸਗੋਨੀ ॥...॥੨੦॥**

ਰਾਮ. (ਓਅੰ.), ਮਹਲਾ ੧, ੨੦, ਸਫ਼ਾ ੯੩੨

**ਅਰਥ:** ਚਿਦਾਕਾਸ਼ (ਚਿੱਤ-ਆਕਾਸ਼) ਬਹੁਤ ਗਹਿਰਾ ਹੈ, ਇਸੇ ਵਿਸ਼ਾਲ ਚਿੱਤ ਦਾ ਵਿਸਤਾਰ ਮਾਨਵੀ ਚਿੱਤ ਵਿਚ ਹੈ । ਗੁਣ-ਗਾਇਨ ਕਰਨ ਨਾਲ ਸੁਖ ਪ੍ਰਾਪਤ ਹੁੰਦਾ ਹੈ ਅਤੇ ਸੌਖਿਆਂ ਹੀ ਚਿੱਤ ਵਿਚ ਪ੍ਰਵੇਸ਼ ਮਿਲ ਜਾਂਦਾ ਹੈ, ਚਿੱਤ ਵਿਚ ਸਥਿਤ ਹੋਇਆ ਮਨੁੱਖ ਫਿਰ ਭਟਕਣਾ ਵਿਚ ਨਹੀਂ ਪੈਂਦਾ ਅਤੇ ਡਿਗਣ-ਡੋਲਣ ਦੀ ਸਥਿਤੀ ਦੁਬਾਰਾ ਉਤਪੰਨ ਨਹੀਂ ਹੁੰਦੀ । ਗੁਰੂ ਦੀ ਕ੍ਰਿਪਾ ਨਾਲ ਸਾਧਕ ਨਿਰੰਤਰ ਸੁਰਤਿ ਇਕਾਗਰ ਕਰੀ ਰਖਦਾ ਹੈ । ਇਹ ਚਿੱਤ ਅਪਹੁੰਚ ਹੈ ਅਤੇ (ਹਕੀਕਤ ਵਿਚ ਇਹ ਚਿੱਤ ਉਸ ਪਰਮੇਸ਼ਰ ਦਾ ਰੂਪ ਹੈ, ਜਿਸ ਦਾ) ਕੋਈ ਸਵਾਮੀ ਨਹੀਂ, ਜੋ ਜਨਮ ਵਿਚ ਨਹੀਂ ਆਉਂਦਾ । ਇਹ ਅਡੋਲ ਚਿੱਤ-ਲੀਨਤਾ ਦੈਵੀ-ਗੁਣ ਪ੍ਰਦਾਨ ਕਰਨ ਵਾਲੀ ਹੈ ।

**ਗਗਨ**- ਆਕਾਸ਼ ; ਭਾਵ ਚਿੱਤ, ਵਿਸਤ੍ਰਿਤ ਚਿੱਤ, ਪੂਰੀ ਕਾਇਨਾਤ ਵਿਚ ਵਿਆਪਕ ਚਿੱਤ । **ਗੰਭੀਰੁ**- ਗਹਿਰਾ । **ਗਗਨੰਤਰਿ**- (ਮਨੁੱਖ ਦੇ) ਚਿੱਤ ਵਿਚ। **ਅਗੰਮੁ**- ਅਪਹੁੰਚ । **ਚੀਤੁ ਸਮਾਧਿ**- ਚਿੱਤ-ਲੀਨਤਾ । **ਸਗੋਨੀ**- ਗੁਣ ਭਰਪੂਰ, ਗੁਣ ਪ੍ਰਦਾਨ ਕਰਨ ਵਾਲੀ ।
[ਵੇਖੋ ੧੬੮੨]

**ਸਹਜਿ (ਪਕੈ):** ਜੋ ਫਲ ਸੁਭਾਵਿਕ ਪਕੇ, ਜੋ ਅਧਿਆਤਮਿਕ ਪ੍ਰਾਪਤੀ ਗ੍ਰਿਹਸਤ ਜੀਵਨ ਬਤੀਤ ਕਰਦਿਆਂ ਮਿਲੇ । ੧੭੫੭

**ਦਹਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ ॥**
**ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ ॥**

ਤੁਖਾਰੀ (ਬਾਰਹ.), ਮਹਲਾ ੧, ੧੧ ਸਫ਼ਾ ੧੧੦੯

**ਅਰਥ:** ਚਾਰੇ ਪਾਸੇ (ਦਸੇ ਦਿਸ਼ਾਵਾਂ ਵਿਚ ਪੇੜਾਂ-ਪੌਦਿਆਂ ਦੀਆਂ) ਟਾਹਣੀਆਂ ਨਾਲ ਵਿਸਤ੍ਰਿਤ ਹਰਿਆਵਲ (ਇਸ ਗੱਲ ਦਾ ਪ੍ਰਤੀਕ ਹੈ ਕਿ) ਜੋ ਫਲ ਹੌਲੀ-ਹੌਲੀ ਪਕਦਾ ਹੈ, ਉਸ ਦਾ ਸਵਾਦ ਮਿੱਠਾ ਹੁੰਦਾ ਹੈ । ਹੇ ਨਾਨਕ ! ਅੱਸੂ ਦੇ ਮਹੀਨੇ (ਭਾਵ ਬੁੱਢੀ ਉਮਰੇ ਹੀ) ਪ੍ਰੀਤਮ ਨੂੰ ਪ੍ਰਾਪਤ ਕਰ ਲੈ, ਕਿਉਂਕਿ ਹੁਣ ਮਿਲਾਵਣਹਾਰ ਸਤਿਗੁਰੂ ਵਿਚੋਲਾ ਬਣ ਗਿਆ ਹੈ ।

**ਭਾਵ:** ਪਰਿਵਾਰ ਆਦਿ ਦੇ ਰੂਪ ਵਿਚ ਵਿਕਸਿਤ ਹਰਿਆ-ਭਰਿਆ ਬਗ਼ੀਚਾ ਤਿਆਗਣ ਨਾਲ ਅਧਿਆਤਮਿਕ ਨਿਸ਼ਾਨੇ ਦਾ ਫਲ ਮਨੁੱਖ ਅਤੇ ਸਮਾਜ ਦੋਹਾਂ ਲਈ ਮਿਠਾਸ ਭਰਿਆ ਨਹੀਂ ਹੋਵੇਗਾ । ਸਮਾਜ ਦੀ ਇਕ ਸ਼ਾਖਾ ਵਾਂਗ ਵਿਗਸਦਿਆਂ, ਜੇ ਸੁਰਤਿ ਸੁਭਾਵਿਕ ਢੰਗ ਨਾਲ ਪਰਮ-ਤੱਤ ਵਿਚ ਜੋੜੀ ਜਾਵੇ ਤਾਂ ਇਸ ਦਾ ਅੰਤਿਮ-ਫਲ ਮਨੁੱਖ ਅਤੇ ਸਮਾਜ ਦੋਹਾਂ ਲਈ ਰਸ-ਭਰਪੂਰ ਹੋਵੇਗਾ । ਇਕਾਂਤਵਾਦ ਦਾ ਝੁਕਾਅ ਸੁਧਾਰ ਵਲ ਨਹੀਂ, ਵਿਗਾੜ ਵਲ ਹੈ ।

**ਦਹਦਿਸਿ**- ਦਸੇ ਦਿਸ਼ਾਵਾਂ ਵਿਚ । **ਸਾਖ**- ਟਾਹਣੀਆਂ । **ਅਸੁਨਿ**- ਅੱਸੂ ਦੇ ਮਹੀਨੇ ਵਿਚ । **ਬਸੀਠਾ**- ਵਕੀਲ, ਵਿਚੋਲਾ ਭਾਵ ਗੁਰੂ ।

**ਨੋਟ:** ਬਾਰਹਮਾਹ ਤੁਖਾਰੀ ਵਿਚ ਗੁਰੂ ਨਾਨਕ ਸਾਹਿਬ ਨੇ 'ਅੱਸੂ' ਦਾ ਵਰਣਨ ਕਰਦਿਆਂ ਹਰ ਚੀਜ਼ ਉਤੇ ਛਾਏ ਬੁਢਾਪੇ ਦਾ ਵਰਣਨ ਕੀਤਾ ਹੈ । ਜਿਵੇਂ ਪਿਲਛੀ ਅਤੇ ਕਾਹੀ ਨੂੰ ਅੱਸੂ ਵਿਚ ਸਫ਼ੈਦ ਬੂਰ ਪੈਂਦਾ ਹੈ, ਜਿਵੇਂ ਵਾਤਾਵਰਣ ਵਿਚ ਗਰਮੀ ਲਗਾਤਾਰ ਘਟਦੀ ਹੈ ਅਤੇ ਸਰਦੀ ਦਾ ਆਗਮਨ ਹੁੰਦਾ ਹੈ, ਇਸੇ ਤਰ੍ਹਾਂ ਵਾਲ ਸਫ਼ੈਦ ਹੋ ਜਾਂਦੇ ਹਨ, ਸਰੀਰਕ ਬਲ ਦਾ ਜੋਸ਼ ਮੱਧਮ ਪੈ ਜਾਂਦਾ ਹੈ ਅਤੇ ਬਲਹੀਣਤਾ ਹਾਵੀ ਹੋਣ ਲਗ ਪੈਂਦੀ ਹੈ । ਜਿਨ੍ਹਾਂ ਨੇ ਸਮਾਜ ਵਿਚ ਰਹਿ ਕੇ ਉਸਾਰੂ ਕੰਮ ਕੀਤੇ ਹੁੰਦੇ ਹਨ, ਉਨ੍ਹਾਂ ਨੂੰ ਕੋਈ ਨਿਰਾਸ਼ਾ ਨਹੀਂ ਹੁੰਦੀ, ਕਿਉਂ ਜੁ ਇਕ ਤਾਂ "**ਬਿਰਧਿ ਭਇਆ ਊਪਰਿ ਸਾਕ ਸੈਨ**" ਦੇ ਮਹਾਂਵਾਕ ਅਨੁਸਾਰ ਸਮਾਜ ਉਨ੍ਹਾਂ ਦੀ ਸੇਵਾ ਪ੍ਰਤੀ ਕ੍ਰਿਤੱਗਤਾ ਪ੍ਰਗਟਾਂਦਿਆਂ ਸੰਭਾਲ ਕਰਨ ਦੀ ਜ਼ਿੰਮੇਵਾਰੀ ਲੈਂਦਾ ਹੈ ਅਤੇ ਦੂਜੇ ਉਨ੍ਹਾਂ ਨੂੰ ਸੰਤੁਸ਼ਟੀ ਹੁੰਦੀ ਹੈ ਕਿ ਜੀਵਨ-ਖੇਡ ਗੁਰੂ ਆਸ਼ਿਆਂ ਮੁਤਾਬਿਕ ਠੀਕ ਖੇਡੀ ਹੈ ।
[ਵੇਖੋ ੧੬੮੨]

**ਸਹਜਿ (ਬੀਚਾਰੀ):** ਗਿਆਨਮਈ ਵਿਚਾਰ ਵਾਲਾ, ਗਿਆਨਮਈ ਵਿਵੇਕ ਵਾਲਾ । ੧੭੫੮

**ਆਨੰਦ ਮੂਲੁ ਅਨਾਥ ਅਧਾਰੀ ॥**
**ਗੁਰਮੁਖਿ ਭਗਤਿ ਸਹਜਿ ਬੀਚਾਰੀ ॥...॥੫॥**

ਧਨਾ. (ਅਸ.), ਮਹਲਾ ੧, ੧, ਸਫ਼ਾ ੬੮੫

ਵੇਖੋ 'ਅਨਾਥ' ੨੫੩੨
[ਵੇਖੋ ੧੬੮੨]

**ਸਹਜਿ (ਬੋਲਿ):** ਸੁਭਾਵਿਕ ਆਰਾਧਨਾ ਕਰ । ੧੭੫੯

**ਬਾਬੀਹਾ ਤੂੰ ਸਹਜਿ ਬੋਲਿ ਸਚੈ ਸਬਦਿ ਸੁਭਾਇ ॥**
**ਸਭ ਕਿਛੁ ਤੇਰੈ ਨਾਲਿ ਹੈ ਸਤਿਗੁਰਿ ਦੀਆ ਦਿਖਾਇ ॥**

ਸਲੋਕ (ਵਧੀਕ), ਮਹਲਾ ੩, ੫੬, ਸਫ਼ਾ ੧੪੧੯-੨੦

**ਅਰਥ:** ਹੇ (ਮਨ ਰੂਪੀ) ਪਪੀਹੇ ! ਤੂੰ ਵਾਹਿਗੁਰੂ ਦੇ ਜਸ ਵਾਲੀ ਬਾਣੀ ਵਿਚ ਟਿਕ ਕੇ ਸੁਭਾਵਿਕ ਆਰਾਧਨਾ ਕਰ । ਸਤਿਗੁਰੂ ਨੇ ਇਹ ਦਰਸਾ ਦਿੱਤਾ ਹੈ ਕਿ ਹਰ ਵਸਤੂ ਤੇਰੇ ਅੰਦਰ ਹੈ (ਭਾਵ ਬਾਹਰੋਂ ਸੁਖ ਦੀ ਭਾਲ ਤਿਆਗ ਕੇ ਅੰਦਰੂਨੀ ਅਵਸਥਾ ਨੂੰ ਉਚੇਰੇ ਲਿਜਾਣ ਦਾ ਯਤਨ ਕਰ) ।

[ਵੇਖੋ ੧੬੮੨]

**ਸਹਜਿ (ਭਵੈ):** ਸਹਜੇ ਹੀ ਗੰਮਤਾ ਰਖਦਾ ਹੈ, ਸੁਤੇ-ਵਿਆਪਕ ਹੈ । ੧੭੬੦

**ਸਹਜਿ ਭਵੈ ਪ੍ਰਭੁ ਸਭਨੀ ਥਾਈ ॥**
**ਕਹਾ ਗੁਪਤੁ ਪ੍ਰਗਟੁ ਪ੍ਰਭਿ ਬਣਤ ਬਣਾਈ ॥**
**ਆਪੇ ਸੁਤਿਆ ਦੇਇ ਜਗਾਈ ॥੨॥**

ਗਉੜੀ (ਗੁਆ.), ਮਹਲਾ ੩, ੨੯, ਸਫ਼ਾ ੧੬੦

**ਅਰਥ:** ਵਾਹਿਗੁਰੂ ਸੁਭਾਵਿਕ ਹੀ ਸਾਰੀਆਂ ਥਾਵਾਂ ਤੇ ਵਿਆਪਕ ਹੈ । (ਇਹ ਗੱਲ ਵਖਰੀ ਹੈ ਕਿ) ਉਸ ਨੇ ਸੰਸਾਰ ਰਚਨਾ ਇਹੋ ਜਿਹੀ ਕੀਤੀ ਹੈ ਕਿ ਉਹ ਕਿਤੇ ਛੁਪਿਆ ਹੋਇਆ ਹੈ, ਪਰ ਕਿਤੇ ਪ੍ਰਤੱਖ ਵੀ ਹੈ, (ਫਿਰ ਉਹ ਮੋਹ-ਮਾਇਆ ਵਿਚ) ਸੁੱਤਿਆਂ ਨੂੰ ਆਪ ਹੀ ਸਚੇਤ ਵੀ ਕਰ ਦਿੰਦਾ ਹੈ ।

**ਕਹਾ-** ਕਿਤੇ । **ਗੁਪਤੁ-** ਸੂਖਮ ਵਿਦਮਾਨਤਾ, ਆਤਮਿਕ ਵਿਦਮਾਨਤਾ । **ਪ੍ਰਗਟੁ-** ਸਥੂਲ ਵਿਦਮਾਨਤਾ, ਪਦਾਰਥ ਰੂਪ ਵਿਚ ਵਿਦਮਾਨਤਾ ।

[ਵੇਖੋ ੧੬੮੨]

**ਸਹਜਿ (ਮਤੇ):** ਆਨੰਦ ਵਿਚ ਮਗਨ । ੧੭੬੧

**ਅੰਤਰਿ ਪਿਆਰੁ ਭਗਤੀ ਰਾਤਾ ਸਹਜਿ ਮਤੇ ਬਨਿਆਈ ਹੇ ॥੬॥**

ਮਾਰੂ (ਸੋਲ.), ਮਹਲਾ ੩, ੧, ਸਫ਼ਾ ੧੦੪੪

**ਅਰਥ:** ਉਸ ਦੇ ਅੰਦਰ ਪਿਆਰ ਹੈ । ਉਹ ਭਗਤੀ ਦੇ ਰੰਗ ਵਿਚ ਰੰਗਿਆ ਹੋਇਆ ਹੈ । ਉਹ ਆਨੰਦ ਵਿਚ ਮਗਨ ਹੈ । ਉਸ ਦੀ ਅਕਾਲ-ਪੁਰਖ ਨਾਲ ਪ੍ਰੀਤ ਲਗ ਗਈ ਹੈ ।

[ਵੇਖੋ ੧੬੮੨]

**ਸਹਜਿ (ਮਿਲੈ):** ਸਹਿਜ-ਜੋਗ ਰਾਹੀਂ ਮਿਲੇ, ਗ੍ਰਿਹਸਤ ਵਿਚ ਰਹਿੰਦਿਆਂ ਪਰਮਾਤਮਾ ਨੂੰ ਮਿਲੇ । ੧੭੬੨

**ਸਹਜਿ ਮਿਲੈ ਮਿਲਿਆ ਪਰਵਾਣੁ ॥**
**ਨਾ ਤਿਸੁ ਮਰਣੁ ਨ ਆਵਣੁ ਜਾਣੁ ॥...॥੧॥**

ਧਨਾ. (ਅਸ.), ਮਹਲਾ ੧, ੨, ਸਫ਼ਾ ੬੮੬

**ਅਰਥ:** ਰੱਬ ਨੂੰ ਮਿਲਣਾ ਉਸੇ ਦਾ ਪ੍ਰਵਾਨ ਹੈ, ਜੋ ਗ੍ਰਿਹਸਤ ਧਰਮ ਪਾਲਦਿਆਂ ਮਿਲੇ । ਉਹ ਮੌਤ ਦੇ ਭੈ ਅਤੇ ਆਵਾਗਵਣ ਤੋਂ ਮੁਕਤ ਹੋ ਜਾਂਦਾ ਹੈ ।

[ਵੇਖੋ ੧੬੮੨]

**ਸਹਜਿ (ਲਿਵ):** ਸਹਿਜ ਵਿਚ ਲਿਵ ਲਗਣੀ, ਸਹਿਜ ਵਿਚ ਲਿਵਲੀਨ ਰਹਿਣਾ । ੧੭੬੩

**ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ ॥**
**ਉਦੈ ਅਸਤ ਕੀ ਮਨ ਬੁਧਿ ਨਾਸੀ ਤਉ ਸਦਾ ਸਹਜਿ ਲਿਵ ਲੀਣਾ ॥੩॥**

ਆਸਾ, ਕਬੀਰ, ੧, ਸਫ਼ਾ ੪੭੫

ਵੇਖੋ 'ਉਦੈ' ੩੧੭
[ਵੇਖੋ ੧੬੮੨]

**ਸਹਜੁ:** ਅਡੋਲਤਾ । ੧੭੬੪

**ਰਸਨਾ ਗੁਣ ਗੋਪਾਲ ਨਿਧਿ ਗਾਇਣ ॥**
**ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ ॥੧॥ਰਹਾਉ॥**

ਟੋਡੀ, ਮਹਲਾ ੫, ੧੦, ਸਫ਼ਾ ੭੧੩-੧੪

**ਅਰਥ:** ਜੀਭ ਰਾਹੀਂ ਗੁਣਾਂ ਦੇ ਖ਼ਜ਼ਾਨੇ ਅਤੇ ਧਰਤੀ ਦੇ ਪਾਲਣਹਾਰ ਦੀ ਸਿਫ਼ਤ ਕਰਨ ਨਾਲ ਮਨ ਵਿਚ ਸ਼ਾਂਤੀ, ਅਡੋਲਤਾ ਅਤੇ ਪ੍ਰਸੰਨਤਾ ਪੈਦਾ ਹੋ ਗਈ, ਸਾਰੇ ਦੁਖ ਦੂਰ ਚਲੇ ਗਏ ।

**ਗੁਣ...ਨਿਧਿ-** ਗੁਣਾਂ ਦਾ ਖ਼ਜ਼ਾਨਾ । **ਰਹਸੁ-** ਪ੍ਰਸੰਨਤਾ । **ਪਲਾਇਣ-** ਦੂਰ ਚਲੇ ਗਏ ।

[ਵੇਖੋ ੧੬੮੨]

**ਸਹਜੁ:** ਸੁਭਾਅ । ੧੭੬੫

**ਗੁਣ ਸਾਰ ਨ ਜਾਣੀ ਭਰਮਿ ਭੁਲਾਣੀ ਜੋਬਨੁ ਬਾਦਿ ਗਵਾਇਆ ॥**
**ਵਰੁ ਘਰੁ ਦਰੁ ਦਰਸਨੁ ਨਹੀ ਜਾਤਾ ਪਿਰ ਕਾ ਸਹਜੁ ਨ ਭਾਇਆ ॥...॥੧॥**

ਸੂਹੀ (ਛੰਤ), ਮਹਲਾ ੧, ੧, ਸਫ਼ਾ ੭੬੩

**ਅਰਥ:** ਮੈਂ (ਪਰਮੇਸ਼ਰ ਦੇ) ਗੁਣਾਂ ਦੀ ਕੀਮਤ ਨਾ ਜਾਣੀ ਅਤੇ ਸੰਸਿਆਂ ਵਿਚ ਕੁਰਾਹੇ ਪੈ ਕੇ ਜੀਵਨ ਦਾ ਸਮਾਂ ਵਿਅਰਥ ਗੁਆ ਲਿਆ । ਮੈਂ (ਵਾਹਿਗੁਰੂ ਰੂਪ) ਕੰਤ (ਦੀਆਂ ਖ਼ੂਬੀਆਂ), ਉਸ ਦੇ ਦਰ (ਦੀ ਪਵਿੱਤਰਤਾ), ਘਰ (ਦੀ ਮਹਿਮਾ) ਅਤੇ ਦਰਸ਼ਨਾਂ (ਦੇ ਕਲਿਆਣਕਾਰੀ ਲਾਭਾਂ) ਦੀ ਕਦਰ ਨਹੀਂ ਕੀਤੀ, ਨਾ ਹੀ ਉਸ ਕੰਤ ਦਾ ਸੁਭਾਅ ਮੈਨੂੰ ਚੰਗਾ ਲਗਾ ।

**ਭਾਵ:** ਭ੍ਰਮ ਕਾਰਨ ਨਾਮ ਜਪਣ ਦਾ ਸਮਾਂ ਵਿਕਾਰਾਂ ਵਿਚ ਗੁਆ ਲਿਆ, ਪਰ ਦੈਵੀ-ਗੁਣਾਂ ਦੀ ਕਦਰ ਨਹੀਂ ਕੀਤੀ ।

**ਗੁਣ ਸਾਰ-** ਗੁਣਾਂ ਦੀ ਕੀਮਤ । **ਜੋਬਨੁ-** ਜਵਾਨੀ ; ਭਾਵ ਜੀਵਨ ਦਾ ਸਮਾਂ । **ਬਾਦਿ-** ਵਿਅਰਥ, ਵਿਕਾਰਾਂ ਵਿਚ । **ਵਰੁ-** ਕੰਤ ।

[ਵੇਖੋ ੧੬੮੨]

**ਸਹਜੁ**: ਗਿਆਨ । ੧੭੬੬

**ਗੁਰ ਬਿਨੁ ਸਹਜੁ ਨ ਊਪਜੈ ਭਾਈ ਪੂਛਹੁ ਗਿਆਨੀਆ ਜਾਇ ॥**
**ਸਤਿਗੁਰ ਕੀ ਸੇਵਾ ਸਦਾ ਕਰਿ ਭਾਈ ਵਿਚਹੁ ਆਪੁ ਗਵਾਇ ॥੫॥**

ਸੋਰਠਿ, ਮਹਲਾ ੩, ੨, ਸਫ਼ਾ ੬੩੮

**ਅਰਥ**: ਹੇ ਭਾਈ ! ਭਾਵੇਂ ਗਿਆਨਵਾਨਾਂ ਕੋਲੋਂ ਜਾ ਕੇ ਪੁੱਛ ਲਓ, (ਇਹ ਗੱਲ ਯਕੀਨੀ ਹੈ ਕਿ) ਗੁਰੂ ਤੋਂ ਬਿਨਾ (ਹਿਰਦੇ ਵਿਚ ਆਤਮਿਕ) ਗਿਆਨ ਨਹੀਂ ਟਿਕਦਾ । (ਇਸ ਲਈ) ਆਪਣੇ ਮਨ ਨੂੰ ਹਉਮੈ-ਮੁਕਤ ਕਰ ਕੇ ਸਤਿਗੁਰੂ ਦੀ ਹਮੇਸ਼ਾ ਸੇਵਾ ਕਰੋ ।
[ਵੇਖੋ ੧੬੮੨]

**ਸਹਜੁ**: ਕੁਦਰਤੀ ਗੁਣ, ਫ਼ਿਤਰਤ, ਸੁਭਾਅ । ੧੭੬੭

**ਅੰਮ੍ਰਿਤ ਲੈ ਲੈ ਨੀਮੁ ਸਿੰਚਾਈ ॥**
**ਕਹਿਤ ਕਬੀਰੁ ਉਆ ਕੋ ਸਹਜੁ ਨ ਜਾਈ ॥੫॥**

ਆਸਾ, ਕਬੀਰ, ੨੦, ਸਫ਼ਾ ੪੮੨

**ਅਰਥ**: ਨਿੰਮ (ਦੇ ਦਰਖਤ) ਨੂੰ ਅੰਮ੍ਰਿਤ ਪਾ-ਪਾ ਕੇ ਬਹੁਤ ਵਾਰੀ ਸਿੰਚਿਆ, ਪਰ ਉਸ ਦੀ ਫ਼ਿਤਰਤ ਨਾ ਗਈ, (ਕੌੜੇਪਨ ਦਾ ਸੁਭਾਅ ਵੈਸਾ ਹੀ ਰਿਹਾ ) ।
**ਭਾਵ**: ਸਾਕਤ ਬੰਦਾ ਧਰਮ ਗ੍ਰੰਥਾਂ ਦੇ ਪਵਿੱਤਰ ਬਚਨ ਸੁਣ ਕੇ ਵੀ ਕੁਮਾਰਗ ਅਤੇ ਕੁਸੰਗ ਦਾ ਤਿਆਗ ਨਹੀਂ ਕਰਦਾ । ਸਦਾ ਬਿਖਿਆ ਨੂੰ ਲਪਟਾਂਦਾ ਹੈ ।
**ਨੀਮੁ**- ਨਿੰਮ ਦਾ ਰੁਖ । **ਸਿੰਚਾਈ**- ਸਿੰਜਿਆ । **ਉਆ ਕੋ**- ਉਸ ਦਾ ।
[ਵੇਖੋ ੧੬੮੨]

**ਸਹਜੁ**: ਆਨੰਦ । ੧੭੬੮

**ਹਰਿ ਚਉਥੜੀ ਲਾਵ ਮਨਿ ਸਹਜੁ ਭਇਆ**
**ਹਰਿ ਪਾਇਆ ਬਲਿਰਾਮ ਜੀਉ ॥.....॥੪॥**

ਸੂਹੀ (ਛੰਤ), ਮਹਲਾ ੪, ੨, ਸਫ਼ਾ ੭੭੪

**ਅਰਥ**: ਵਾਹਿਗੁਰੂ ਨਾਲ (ਅਧਿਆਤਮਿਕ ਵਿਆਹ ਦੀ) ਚੌਥੀ ਲਾਵ ਪੂਰੀ ਹੋਈ ਤਾਂ ਮਨ ਨੂੰ ਆਨੰਦ ਮਿਲ ਗਿਆ, (ਕਿਉਂਕਿ) ਸਮਰਥ ਅਤੇ ਸੁੰਦਰ ਕਰਤਾਰ ਦੀ ਪ੍ਰਾਪਤੀ ਹੋ ਗਈ ।
[ਵੇਖੋ ੧੬੮੨]

**ਸਹਜੇ**: ਪ੍ਰੇਮ ਦੁਆਰਾ । ੧੭੬੯

**ਸਹਜੇ ਜਿਨਿ ਪ੍ਰਭੁ ਜਾਣਿ ਪਛਾਣਿਆ ॥**
**ਨਾਨਕ ਨਾਮੁ ਮਿਲੈ ਮਨੁ ਮਾਨਿਆ ॥੪॥**

ਧਨਾ. ਮਹਲਾ ੩ : ੧, ਸਫ਼ਾ ੬੬੪

**ਅਰਥ**: ਜਿਨ੍ਹਾਂ ਨੇ ਪ੍ਰੇਮ ਦੁਆਰਾ ਵਾਹਿਗੁਰੂ ਨੂੰ ਜਾਣ-ਪਛਾਣ ਲਿਆ ਹੈ, ਉਨ੍ਹਾਂ ਨੂੰ ਨਾਮ ਮਿਲਦਾ ਹੈ, (ਜਿਸ ਨਾਲ) ਮਨ ਪਤੀਜ ਜਾਂਦਾ ਹੈ ।
[ਵੇਖੋ ੧੬੮੨]

**ਸਹਜੇ**: ਸਥਿਰ-ਚਿੱਤ ਹੋ ਕੇ । ੧੭੭੦

**ਮਰਨੋ ਮਰਨੁ ਕਹੈ ਸਭੁ ਕੋਈ ॥ ਸਹਜੇ ਮਰੈ ਅਮਰੁ ਹੋਇ ਸੋਈ ॥੨॥**

ਗਉੜੀ, ਕਬੀਰ, ੨੦, ਸਫ਼ਾ ੩੨੭

**ਅਰਥ**: ਹਰ ਇਕ ਜੀਵ ਮੌਤ-ਮੌਤ ਆਖਦਾ ਹੈ (ਅਰਥਾਤ ਹਰ ਕੋਈ ਮੌਤ ਦੇ ਸਹਿਮ ਥੱਲੇ ਹੈ), ਪਰ (ਜੋ ਸਾਧਕ) ਸਥਿਰ-ਚਿੱਤ ਹੋ ਕੇ ਮਰਦਾ ਹੈ, ਉਹ ਅਮਰ ਹੋ ਜਾਂਦਾ ਹੈ ।
**ਮਰਨੋ ਮਰਨੁ**- ਮਰਨਾ ਹੈ ਮਰਨਾ ਹੈ ; ਅਰਥਾਤ ਮੌਤ-ਮੌਤ ।
[ਵੇਖੋ ੧੬੮੨]

**ਸਹਜੇ**: ਸੰਤੁਲਨ ਵਿਚ । ੧੭੭੧

**ਸਹਜੇ ਭੋਜਨੁ ਸਹਜੇ ਭਾਉ ॥ ਸਹਜੇ ਮਿਟਿਓ ਸਗਲ ਦੁਰਾਉ ॥.....॥੪॥**

ਗਉੜੀ (ਅਸ.), ਮਹਲਾ ੫, ੩, ਸਫ਼ਾ ੨੩੬

**ਅਰਥ**: (ਜਿਸ ਉਤੇ ਪਰਮੇਸ਼ਰ ਦੀ ਕ੍ਰਿਪਾ ਹੋਵੇ) ਉਹ ਸੰਤੁਲਿਤ ਆਹਾਰ ਕਰਦਾ ਹੈ, ਸੰਤੁਲਨ ਵਿਚ ਹੀ ਪਿਆਰ ਕਰਦਾ ਹੈ । ਸੰਤੁਲਿਤ ਜੀਵਨ-ਵਿਵਹਾਰ ਰਾਹੀਂ ਉਹ ਛਲ-ਕਪਟ ਤੋਂ ਨਿਵਿਰਤ ਹੋ ਜਾਂਦਾ ਹੈ ।
**ਭਾਵ**: ਥੋੜ੍ਹਾ ਖਾਣਾ ਪਰ ਭੁਖੇ ਨਾ ਰਹਿਣਾ, ਰੱਬ ਨਾਲ ਵੀ ਪ੍ਰੀਤ ਅਤੇ ਸੰਗੀਆਂ ਨਾਲ ਵੀ ਮੁਹੱਬਤ ਕਰਨਾ ਸੰਤੁਲਿਤ ਆਹਾਰ ਅਤੇ ਸੰਤੁਲਿਤ ਪਿਆਰ ਹੈ । ਗੁਰਮਤਿ ਦਾ ਆਸ਼ਾ ਹੈ- ਨਾ ਤਿਆਗ, ਨਾ ਹੀ ਲਿਪਾਇਮਾਨਤਾ ।
**ਦੁਰਾਓ**- ਲੁਕਾਉ, ਛਲ-ਕਪਟ ।
[ਵੇਖੋ ੧੬੮੨]

**ਸਹਜੇ**: ਸੌਖਿਆਂ । ੧੭੭੨

**ਕਬੀਰ ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ ॥**
**ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ ॥**

ਸਲੋਕ, ਕਬੀਰ, ੫੯, ਸਫ਼ਾ ੧੩੬੭

**ਅਰਥ**: ਹੇ ਕਬੀਰ ! ਜੇਕਰ ਇਹੋ ਜਿਹਾ ਸੱਚਾ ਗੁਰੂ ਮਿਲ ਪਵੇ ਜੋ ਸੇਵਕ ਤੇ ਰੀਝ ਕੇ ਮਿਹਰਾਂ ਕਰ ਦੇਵੇ, ਤਾਂ ਮੁਕਤੀ ਦਾ ਮਾਰਗ ਇਤਨਾ ਆਸਾਨ ਹੋ ਜਾਂਦਾ ਹੈ ਕਿ ਸੌਖਿਆਂ ਹੀ ਆ-ਜਾ ਸਕੀਦਾ ਹੈ (ਭਾਵ ਸੁਰਤਿ ਸੰਸਾਰਿਕ ਕਾਰ-ਵਿਹਾਰ ਵਿਚ ਉਤਾਰ ਵੀ ਸਕੀਦੀ ਹੈ ਅਤੇ ਕਾਰ-ਵਿਹਾਰ ਕਰਦਿਆਂ ਸੌਖਿਆਂ ਹੀ ਇਸ ਨੂੰ ਅਧਿਆਤਮਿਕ ਮੰਜ਼ਿਲ ਤੇ ਸਥਿਰ ਵੀ ਰਖਿਆ ਜਾ ਸਕਦਾ ਹੈ) ।
**ਭਾਵ**: ਸਤਿਗੁਰੂ ਅਜਿਹਾ ਪ੍ਰਾਪਤ ਹੋਵੇ, ਜੋ ਸੰਸਾਰ ਨੂੰ ਵਿਸ਼ਾਲ ਅਤੇ ਸੁਹਿਰਦ ਦ੍ਰਿਸ਼ਟੀ ਨਾਲ ਵੇਖ ਕੇ ਤਿਆਗ ਅਤੇ ਭੋਗ ਦੇ ਵਿਚਕਾਰਲਾ ਆਸਾਨ ਰਸਤਾ ਦ੍ਰਿੜ ਕਰਵਾਏ, ਜਿਸ ਉਤੇ ਚਲ ਕੇ ਜਿਗਿਆਸੂ ਨੂੰ ਸੌਖਿਆਂ ਮੁਕਤੀ ਮਿਲ ਸਕਦੀ ਹੋਵੇ ।
**ਮੋਕਲਾ**- ਖੁਲ੍ਹਾ, ਆਸਾਨ ।
[ਵੇਖੋ ੧੬੮੨]

**ਸਹਜੇ:** ਬੇਫ਼ਿਕਰੀ ਨਾਲ, ਆਰਾਮ ਨਾਲ । ੧੭੭੩

**ਮ: ੩॥ ਸਹਜੇ ਜਾਗੈ ਸਹਜੈ ਸੋਵੈ ॥**
**ਗੁਰਮੁਖਿ ਅਨਦਿਨੁ ਉਸਤਤਿ ਹੋਵੈ ॥...॥੨॥**

ਸੋਰਠਿ (ਵਾਰ), ਮਹਲਾ ੪, ਪਉੜੀ ੯, ਸਫ਼ਾ ੬੪੬

**ਅਰਥ:** ਗੁਰਮੁਖ ਬੇਫ਼ਿਕਰੀ ਦੀ ਨੀਂਦ ਸੌਂਦਾ ਹੈ, ਉਹ ਬੇਫ਼ਿਕਰੀ ਨਾਲ ਹੀ ਜਾਗਦਾ ਹੈ । ਉਹ ਦਿਨ-ਬਦਿਨ ਉਸਤਤ ਵਿਚ ਲੀਨ ਰਹਿੰਦਾ ਹੈ (ਜਿਸ ਨਾਲ ਉਸ ਦੀਆਂ ਸਭ ਚਿੰਤਾਵਾਂ ਮਿਟ ਜਾਂਦੀਆਂ ਹਨ) ।

[ਵੇਖੋ ੧੬੮੨]

**ਸਹਜੇ:** ਅੰਦਰੂਨੀ ਭਾਵਨਾ ਨਾਲ । ੧੭੭੪

**ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ ॥...॥੨॥**

ਸਿਰੀ. (ਅਸ.), ਮਹਲਾ ੩, ੨੩, ਸਫ਼ਾ ੬੮

**ਅਰਥ:** ਅੰਦਰੂਨੀ ਭਾਵਨਾ ਨਾਲ ਕੀਤਾ (ਗੁਣ-) ਗਾਇਨ (ਵਾਹਿਗੁਰੂ) ਦੇ ਦਰ ਉਤੇ ਪ੍ਰਵਾਨ ਹੁੰਦਾ ਹੈ । ਭਾਵਨਾਹੀਣ ਉਚਾਰਣ (ਗਾਇਨ, ਬੋਲਣ) ਬਿਲਕੁਲ ਫ਼ਜ਼ੂਲ ਹੈ ।

**ਕਥਨੀ-** ਗਾਣਾ, ਬੋਲਣਾ । **ਬਾਦਿ-** ਵਿਅਰਥ ।

[ਵੇਖੋ ੧੬੮੨]

**ਸਹਜੇ (ਸਹਜਿ):** ਮੁਕਤ-ਪਦ ਦੀ ਸੁਭਾਵਿਕ ਪ੍ਰਾਪਤੀ । ੧੭੭੫

**ਓਥੈ ਸੋਗੁ ਵਿਜੋਗੁ ਨ ਵਿਆਪੈ ਸਹਜੇ ਸਹਜਿ ਸਮਾਇਆ ॥੧੦॥**

ਮਾਰੂ (ਅਸ.), ਮਹਲਾ ੩, ੨੪, ਸਫ਼ਾ ੧੦੬੮

**ਅਰਥ:** ਜਦੋਂ ਮਨੁੱਖ (ਗ੍ਰਿਹਸਤੀ ਵਾਲੇ ਫ਼ਰਜ਼ ਪੂਰੇ ਕਰਦਿਆਂ) ਮੁਕਤ ਪਦ ਦੀ ਸੁਭਾਵਿਕ ਪ੍ਰਾਪਤੀ ਵਿਚ ਲੀਨ ਹੋ ਜਾਂਦਾ ਹੈ, ਤਾਂ ਉਸ ਅਵਸਥਾ ਵਿਚ ਦੁਖ ਅਤੇ ਵਿਛੋੜੇ ਦਾ ਇਹਸਾਸ ਨੇੜੇ ਨਹੀਂ ਢੁਕਦਾ ।

**ਓਥੈ-** ਉਸ ਅਵਸਥਾ ਵਿਚ ।

[ਵੇਖੋ ੧੬੮੨]

**ਸਹਜੇ:** ਮਾਨਸਿਕ ਅਡੋਲਤਾ ਵਿਚ । ੧੭੭੬

**ਮਨਿ ਪ੍ਰੀਤਿ ਲਾਗੈ ਵਡੈ ਭਾਗੈ ਕਬ ਮਿਲੀਐ ਪੂਰਨ ਪਤੇ ॥**
**ਸਹਜੇ ਸਮਾਈਐ ਗੋਵਿੰਦੁ ਪਾਈਐ ਦੇਹੁ ਸਖੀਏ ਮੋਹਿ ਮਤੇ ॥.....॥੧॥**

ਬਿਲਾ. (ਛੰਤ), ਮਹਲਾ ੫, ੧, ਸਫ਼ਾ ੮੪੫

**ਅਰਥ:** ਵੱਡੇ ਭਾਗਾਂ ਨਾਲ ਮਨ ਵਿਚ ਪ੍ਰੇਮ ਲਗਾ ਹੈ, (ਹੁਣ ਪਿਆਰੇ ਬਿਨਾ ਰਹਿ ਨਹੀਂ ਹੁੰਦਾ) ਕਦੋਂ ਪੂਰਣ ਪਤੀ (ਪਰਮੇਸ਼ਰ) ਨੂੰ ਮਿਲਾਂਗੀ ? ਹੇ ਸਖੀ ! ਮੈਨੂੰ ਅਜਿਹੀ ਅਕਲ ਦੇ ਜਿਸ ਨਾਲ ਮਾਨਸਿਕ ਅਡੋਲਤਾ ਵਿਚ ਲੀਨ ਹੋ ਜਾਵਾਂ ਅਤੇ ਗੋਬਿੰਦ ਪ੍ਰਾਪਤ ਹੋ ਜਾਵੇ ।

**ਪਤੇ-** ਪਤੀ ਨੂੰ । **ਮਤੇ-** ਮੱਤ, ਅਕਲ ।

[ਵੇਖੋ ੧੬੮੨]

**ਸਹਜੇ (ਮਾਤੀ):** ਆਨੰਦ ਵਿਚ ਮਗਨ ਰਹਿਣ ਵਾਲੀ । ੧੭੭੭

**ਹਰਿ ਰੰਗਿ ਰਾਤੀ ਸਹਜੇ ਮਾਤੀ**
**ਹਰਿ ਪ੍ਰਭੁ ਹਰਿ ਹਰਿ ਪਾਇਆ ॥**
**ਨਾਨਕ ਜਨੁ ਹਰਿ ਦਾਸੁ ਕਹਤੁ ਹੈ**
**ਵਡਭਾਗੀ ਹਰਿ ਹਰਿ ਧਿਆਇਆ ॥੩॥**

ਵਡ. (ਘੋੜੀਆ), ਮਹਲਾ ੪, ੬, ਸਫ਼ਾ ੫੭੬

**ਅਰਥ:** ਵਾਹਿਗੁਰੂ ਦੇ ਪ੍ਰੇਮ ਵਿਚ ਰੰਗੀ ਹੋਈ, ਆਨੰਦ ਵਿਚ ਮਗਨ ਰਹਿਣ ਵਾਲੀ ਨੇ ਵਾਹਿਗੁਰੂ ਨੂੰ ਜਪ ਕੇ, ਅਕਾਲ-ਪੁਰਖ ਪਾ ਲਿਆ ਹੈ । ਰੱਬ ਦਾ ਦਾਸ ਨਾਨਕ ਕਹਿੰਦਾ ਹੈ ਕਿ ਵੱਡੇ ਭਾਗਾਂ ਵਾਲਿਆਂ ਨੇ ਪਰਮਾਤਮਾ ਨੂੰ ਧਿਆਇਆ ਹੈ !

[ਵੇਖੋ ੧੬੮੨]

**ਸਹਜੈ:** ਮਾਨਸਿਕ ਅਡੋਲਤਾ । ੧੭੭੮

**ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ ॥**
**ਪੜਿ ਪੜਿ ਪੰਡਿਤ ਜੋਤਕੀ ਥਕੇ ਭੇਖੀ ਭਰਮਿ ਭੁਲਾਇ ॥...॥੧॥**

ਸਿਰੀ. (ਅਸ.), ਮਹਲਾ ੩, ੨੩, ਸਫ਼ਾ ੬੮

**ਅਰਥ:** ਸਾਰੀ ਦੁਨੀਆ ਮਾਨਸਿਕ ਅਡੋਲਤਾ ਨੂੰ ਚਾਹੁੰਦੀ ਹੈ, ਗੁਰੂ ਦੇ ਬਿਨਾ ਇਹ ਪ੍ਰਾਪਤ ਨਹੀਂ ਹੁੰਦੀ । ਪੰਡਿਤ ਪੜ੍ਹ-ਪੜ੍ਹ ਕੇ ਥੱਕ ਗਏ । ਭੇਖ ਧਾਰਨ ਵਾਲੇ ਵੀ ਭਰਮ ਵਿਚ ਭੁਲੇ ਰਹੇ (ਪਰ ਚਿੱਤ ਦੀ ਸਥਿਰਤਾ ਨਾ ਪਾ ਸਕੇ) ।

**ਸਭ-** ਸਾਰੀ ਦੁਨੀਆ । **ਲੋਚਦੀ-** ਚਾਹੁੰਦੀ ਹੈ । **ਜੋਤਕੀ-** ਜੋਤਸ਼ੀ । **ਭੇਖੀ-** ਭੇਖਧਾਰੀ ।

[ਵੇਖੋ ੧੬੮੨]

**ਸਹਜੋਊ:** ਸਹਿਜੇ ਹੀ । ੧੭੭੯

**ਗੁਰਿ ਸਬਦੁ ਦ੍ਰਿੜਾਇਆ ਪਰਮਪਦੁ ਪਾਇਆ ਦੁਤੀਆ ਗਏ ਸੁਖ ਹੋਊ ॥**
**ਕਹੁ ਨਾਨਕ ਭਵਸਾਗਰੁ ਤਰਿਆ ਹਰਿ ਨਿਧਿ ਪਾਈ ਸਹਜੋਊ ॥੨॥**

ਦੇਵ., ਮਹਲਾ ੫, ੩੩, ਸਫ਼ਾ ੫੩੫

**ਅਰਥ:** ਗੁਰੂ ਨੇ ਸ਼ਬਦ ਦ੍ਰਿੜ੍ਹਾ ਦਿੱਤਾ, (ਫਲਸਰੂਪ) ਪਰਮ ਪਦ ਪਾ ਲਿਆ, ਦ੍ਵੈਤ ਭਾਵਨਾ ਚਲੀ ਗਈ ਅਤੇ ਸੁਖ ਹੋ ਗਿਆ । ਨਾਨਕ ਆਖਦਾ ਹੈ ਮੈਂ ਹਰਿ (ਨਾਮ ਦਾ) ਖ਼ਜ਼ਾਨਾ ਪਾ ਲਿਆ, (ਇੰਞ) ਭਵ-ਸਾਗਰ ਸਹਜੇ ਹੀ ਤਰ ਲਿਆ ।

[ਵੇਖੋ ੧੬੮੨]

**ਸਹਣਸੀਲ:** ਦੂਜਿਆਂ ਦੀ ਵਧੀਕੀ ਜਰ ਲੈਣ ਵਾਲਾ । ੧੭੮੦

**ਸਹਣਸੀਲ ਸੰਤੰ ਸਮ ਮਿਤ੍ਰਸ੍ ਦੁਰਜਨਹ ॥**
**ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ ਹੋਇ ਉਪਤਿਸਟਤੇ ॥**

ਸਲੋਕ (ਸਹਸ.), ਮਹਲਾ ੫, ੨੨, ਸਫ਼ਾ ੧੩੫੬

ਵੇਖੋ 'ਉਪਤਿਸਟਤੇ' ੪੨੦

[ਸੰਸ. सहन (ਸਹਨ) सह्+ल्युट् : ਸਹਿਣ ਕਰਨ ਵਾਲਾ, ਸਹਿ ਸਕਣ ਵਾਲਾ, ਝੱਲ ਲੈਣ ਵਾਲਾ ।
सहनम् (ਸਹਨਮ੍) : ਸਹਿਣ ਕਰਨਾ ।
सहिष्णु (ਸਹਿਸ਼੍ਣੁ) सह्+इष्णुच् : ਸ਼ਹਿਣਸ਼ੀਲ ।
ਪ੍ਰਾ. सह (ਸਹ), सहइ (ਸਹਇ), सहंत (ਸਹੰਤ), सहमाण (ਸਹਮਾਣ) : ਸਹਿਣ ਕਰਨਾ, ਝੱਲਣਾ ।
सहण (ਸਹਣ): ਗਰਮੀ-ਸਰਦੀ ਸਹਿਣ ਵਾਲਾ, ਸਹਿਣ ਕਰਨ ਵਾਲਾ ; ਖਿਮਾ ।]

**ਸਹਣਾ:** ਸਹਾਰਨਾ, ਸਹਿ ਸਕਾਂ । ੧੭੮੧

**ਊਠਤ ਬੈਠਤ ਹਰਿ ਹਰਿ ਗਾਈਐ ॥**
**ਜਿਸੁ ਸਿਮਰਤ ਵਰੁ ਨਿਹਚਲੁ ਪਾਈਐ ॥**
**ਨਾਨਕ ਕਉ ਪ੍ਰਭ ਹੋਇ ਦਇਆਲਾ ਤੇਰਾ ਕੀਤਾ ਸਹਣਾ ॥੪॥**

ਮਾਝ, ਮਹਲਾ ੫, ੫੦, ਸਫ਼ਾ ੧੦੯

**ਅਰਥ:** ਜਿਸ (ਵਾਹਿਗੁਰੂ) ਨੂੰ ਯਾਦ ਕੀਤਿਆਂ ਅਬਿਨਾਸ਼ੀ ਕੰਤ ਪਾ ਲਈਦਾ ਹੈ, ਉਸ ਕਰਤਾਰ ਦੇ ਗੁਣ ਉਠਦਿਆਂ-ਬੈਠਦਿਆਂ (ਭਾਵ ਸੰਸਾਰਿਕ ਕਾਰ-ਵਿਹਾਰ ਕਰਦਿਆਂ) ਗਾਂਦੇ ਰਹਿਣਾ ਚਾਹੀਦਾ ਹੈ । ਹੇ ਵਾਹਿਗੁਰੂ ! ਨਾਨਕ ਉਤੇ ਕ੍ਰਿਪਾਵਾਨ ਹੋਵੋ ਕਿ ਮੈਂ ਤੁਹਾਡਾ ਕੀਤਾ ਸਹਿ ਸਕਾਂ ।
[ਵੇਖੋ ੧੭੮੦]

**ਸਹਤਾ:** ਸਹਿੰਦਾ ਹੈ, ਸਹਾਰ ਲਈਦਾ ਹੈ । ੧੭੮੨

**ਕਉਣੁ ਸੁ ਅਖਰੁ ਜਿਤੁ ਧਾਵਤੁ ਰਹਤਾ ॥**
**ਕਉਣੁ ਉਪਦੇਸੁ ਜਿਤੁ ਦੁਖੁ ਸੁਖੁ ਸਮ ਸਹਤਾ ॥...੪॥**

ਮਾਝ (ਅਸ.), ਮਹਲਾ ੫, ੩੬, ਸਫ਼ਾ ੧੩੧

**ਅਰਥ:** ਉਹ ਕਿਹੜਾ ਸ਼ਬਦ ਹੈ ਜਿਸ ਨਾਲ ਮਨ ਦੀ ਦੌੜ ਸਮਾਪਤ ਹੋ ਜਾਂਦੀ ਹੈ ? ਕਿਹੜੀ (ਅਜਿਹੀ) ਸਿੱਖਿਆ ਹੈ, ਜਿਸ ਦੇ ਲਿਆਂ ਦੁਖ ਅਤੇ ਸੁਖ ਬਰਾਬਰ ਸਮਝ ਕੇ ਸਹਾਰ ਲਈਦਾ ਹੈ ?
**ਅਖਰੁ**- ਸ਼ਬਦ, ਉਪਦੇਸ਼ । **ਧਾਵਤੁ**- ਭਟਕਦਾ ਮਨ । **ਰਹਤਾ**- ਟਿਕ ਜਾਂਦਾ ਹੈ । **ਸਮ**- ਬਰਾਬਰ ਸਮਝ ਕੇ ।
[ਵੇਖੋ ੧੭੮੦]

**ਸਹਦਿਆ:** ਸਹਾਰ ਸਕਦੀਆਂ । ੧੭੮੩

**ਫਰੀਦਾ ਜਿਨ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ ॥**
**ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ ॥**

ਸਲੋਕ, ਫਰੀਦ, ੧੪, ਸਫ਼ਾ ੧੩੭੮

**ਅਰਥ:** ਹੇ ਫਰੀਦ ! ਮੈਂ ਉਹ (ਸਲੋਣੀਆਂ) ਅੱਖਾਂ ਦੇਖੀਆਂ ਸਨ, ਜਿਨ੍ਹਾਂ ਨੇ ਸੰਸਾਰ ਨੂੰ ਮੋਹਿਆ ਸੀ । ਕਦੇ ਉਹ (ਕੋਮਲ) ਅੱਖਾਂ ਸੁਰਮੇ ਦੀ ਧਾਰ ਨਹੀਂ ਸਨ ਸਹਾਰ ਸਕਦੀਆਂ, ਪਰ ਹੁਣ ਉਨ੍ਹਾਂ ਵਿਚ ਹੀ ਪੰਛੀਆਂ ਦੇ ਬੱਚੇ ਆਹਲਣੇ ਅੰਦਰ ਬੈਠੇ ਹਨ ।
**ਲੋਇਣ**- ਅੱਖਾਂ । **ਡਿਠੁ**- ਦੇਖੀਆਂ ਸਨ । **ਕਜਲ**- ਸੁਰਮਾ । **ਰੇਖ**- ਧਾਰੀ । **ਪੰਖੀ ਸੂਇ**- ਪੰਛੀਆਂ ਦੇ ਬੱਚੇ । **ਬਹਿਠੁ**- ਬੈਠਣ ਦੀ ਥਾਂ, ਆਹਲਣਾ ।
[ਵੇਖੋ ੧੭੮੦]

**ਸਹਨਸੀਲ:** ਸਹਾਰਨ ਦਾ ਸੁਭਾਅ, ਸਹਿਣ ਸ਼ਕਤੀ ਵਾਲਾ । ੧੭੮੪

**ਸਹਨਸੀਲ ਪਵਨ ਅਰੁ ਪਾਣੀ ਬਸੁਧਾ ਖਿਮਾ ਨਿਭਰਾਤੇ ॥**
**ਪੰਚ ਤਤ ਮਿਲਿ ਭਇਓ ਸੰਜੋਗਾ ਇਨ ਮਹਿ ਕਵਨ ਦੁਰਾਤੇ ॥੨॥**

ਮਾਰੂ, ਮਹਲਾ ੫, ੪, ਸਫ਼ਾ ੯੯੯

**ਅਰਥ:** ਹੇ ਭਾਈ ! ਹਵਾ ਅਤੇ ਪਾਣੀ ਵਿਚ ਸਹਿਨ ਕਰਨ ਦਾ ਗੁਣ ਹੈ ਅਤੇ ਨਿਰਸੰਦੇਹ ਧਰਤੀ ਖਿਮਾ ਕਰਨ ਵਾਲੀ ਹੈ । ਪੰਜਾਂ ਤੱਤਾਂ ਦੇ ਮੇਲ ਕਾਰਨ ਸਰੀਰ ਸੰਯੁਕਤ ਹੋਇਆ ਹੈ, (ਇਸ ਕਰ ਕੇ) ਇਨ੍ਹਾਂ ਤੱਤਾਂ ਵਿਚ ਕਿਹੜੀ ਬੁਰਾਈ ਹੈ ?
**ਬਸੁਧਾ**- ਧਰਤੀ । **ਖਿਮਾ**- ਖਿਮਾ ਕਰਨ ਵਾਲੀ, ਧੀਰਜਵਾਨ । **ਨਿਭਰਾਤੇ**- ਨਿ+ਭਰਾਂਤੇ=ਭ੍ਰਾਂਤੀ ਬਿਨਾ ; ਭਾਵ ਨਿਰਸੰਦੇਹ । **ਸੰਜੋਗਾ**- ਸੰਯੁਕਤ । **ਕਵਨ**- ਕਿਹੜੀ । **ਦੁਰਾਤੇ**- ਨੁਕਸ, ਭੈੜ, ਬੁਰਾਈ ।
[ਵੇਖੋ ੧੭੮੦]

**ਸਹਨਕ:** ਰਕੇਬੀ, ਤਸ਼ਤਰੀ । ੧੭੮੫

**ਭਾਰ ਅਠਾਰਹ ਮੁਦਗਰੁ ਤੇਰਾ ਸਹਨਕ ਸਭ ਸੰਸਾਰਾ ॥੨॥**

ਭੈਰਉ, ਨਾਮਦੇਵ, ੧, ਸਫ਼ਾ ੧੧੬੭

ਵੇਖੋ '**ਇਜਾਰਾ**' III-੯੩੮

[ਫ਼ਾ. ਸਹਨ : ਵੱਡੀ ਰਕੇਬੀ, ਵੱਡਾ ਥਾਲ ।
ਸਹਨਕ : ਰਕੇਬੀ, ਤਸ਼ਤਰੀ, ਥਾਲੀ, ਕੁਨਾਲੀ ।]

**ਸਹਨਾ:** ਸਹਿਣਗੇ । ੧੭੮੬

**ਸੁਲਤਾਨ ਖਾਨ ਬਾਦਿਸਾਹ ਨਹੀ ਰਹਨਾ ॥**
**ਨਾਮਹੁ ਭੂਲੈ ਜਮ ਕਾ ਦੁਖੁ ਸਹਨਾ ॥...੩॥**

ਗਉੜੀ (ਅਸ.), ਮਹਲਾ ੧, ੧੪, ਸਫ਼ਾ ੨੨੭

**ਅਰਥ:** ਨਵਾਬਾਂ, ਚੌਧਰੀਆਂ ਅਤੇ ਸ਼ਹਿਨਸ਼ਾਹਾਂ ਨੇ ਵੀ ਸੰਸਾਰ ਵਿਚ ਨਹੀਂ ਰਹਿਣਾ । ਜੇ ਉਹ (ਰਾਜਸੀ ਸੁਖਾਂ ਵਿਚ) ਸਿਮਰਨ ਕਰਨਾ ਭੁਲਾ ਦੇਣਗੇ ਤਾਂ ਮੌਤ ਦਾ ਭੈ ਸਹਿਣਗੇ ।
[ਵੇਖੋ ੧੭੮੦]

**ਸਹਨਾਈ:** ਮੂੰਹ ਨਾਲ ਵਜਣ ਵਾਲਾ ਇਕ ਪ੍ਰਸਿੱਧ ਸਾਜ਼, ਨਫ਼ੀਰੀ । ੧੭੮੭

**ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥**
**ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥**
**ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ ॥੧॥**

ਆਸਾ (ਅਸ.), ਮਹਲਾ ੧, ੧੨, ਸਫ਼ਾ ੪੧੭

**ਅਰਥ**: (ਬਾਬਰ ਦੇ ਹਮਲੇ ਮਗਰੋਂ ਐਮਨਾਬਾਦ ਦੀ ਹਾਲਤ ਦੱਸੀ ਹੈ)-

ਕਿਥੇ ਗਈਆਂ ਉਹ ਖੇਡਾਂ, ਘੋੜੇ ਅਤੇ ਤਬੇਲਾ ? ਕਿਥੇ ਹਨ ਭੇਰੀਆਂ ਅਤੇ ਨਫ਼ੀਰੀਆਂ ? ਕਿਥੇ ਹਨ ਪਸ਼ਮੀਨੇ ਦੇ (ਸੁੰਦਰ) ਗਾਤਰੇ ? ਕਿਥੇ ਹਨ ਉਨ੍ਹਾਂ ਦੀਆਂ ਲਾਲ ਵਰਦੀਆਂ ? ਕਿਥੇ ਹਨ ਉਹ ਸ਼ੀਸੇ ਅਤੇ ਸੁੰਦਰ ਮੁਖੜੇ ? ਹੁਣ ਇੱਥੇ ਕੁਛ ਨਹੀਂ ਦਿਸਦਾ ।

**ਭਾਵ**: ਰਾਜ ਭਾਗ ਦੀਆਂ ਲੀਲਾਵਾਂ ਅਤੇ ਮਾਇਆ ਦੇ ਸੁਖ-ਸਵਾਦ ਬਿਰਖ ਦੀ ਛਾਇਆ ਵਾਂਗ ਹਨ, ਜੋ ਸਥਿਰ ਨਹੀਂ ਰਹਿੰਦੀ । ਕਦੇ ਕਿਸੇ ਉੱਤੇ ਅਤੇ ਕਦੇ ਕਿਸੇ ਹੋਰ ਉਤੇ ਇਨ੍ਹਾਂ ਦਾ ਪ੍ਰਤਾਪ ਵਰਤਦਾ ਹੈ, ਪਰ ਜਿਵੇਂ ਆਉਣ ਲਗਿਆਂ ਪਤਾ ਨਹੀਂ ਚਲਦਾ ਉਸੇ ਤਰ੍ਹਾਂ ਜਾਣ ਲਗਿਆਂ ਵੀ ਵਕਤ ਨਹੀਂ ਲਗਦਾ ।

**ਸੁ ਖੇਲ**- ਚੌਗਾਨ ਆਦਿ ਖੇਡਾਂ । **ਤੇਗਬੰਦ**- ਗਾਤਰੇ । **ਤਬੇਲਾ**- ਘੋੜਿਆਂ ਦੇ ਬੰਨ੍ਹਣ ਦੀ ਥਾਂ । **ਗਾਡੇਰੜਿ**- ਗਾਡਰ=ਭੇਡ, ਭੇਡ ਦੀ ਪਸ਼ਮ ਦੇ । **ਕਵਾਈ**- ਪੌਸ਼ਾਕਾਂ, ਵਰਦੀਆਂ । **ਸੁ ਆਰਸੀਆ**- ਉਹ ਸ਼ੀਸੇ ਜਿਨ੍ਹਾਂ ਵਿਚ ਸੁੰਦਰੀਆਂ ਮੂੰਹ ਵੇਖਦੀਆਂ ਹਨ । **ਮੁਹ ਬੰਕੇ**- ਸੁੰਦਰ ਮੁਖੜੇ ।

[ਫ਼ਾ. ਸ਼ਹਨਾਈ : ਨਫ਼ੀਰੀ, ਤੂਤੀ, ਮੂੰਹ ਨਾਲ ਵਜਣ ਵਾਲਾ ਇਕ ਵਾਜਾ ।]

## ਸਹਨਿਗੇ: ਝੱਲਣਗੇ । ੧੭੮੮

**ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥**
**ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ ॥**

ਸਲੋਕ, ਫਰੀਦ, ੨੮, ਸਫ਼ਾ ੧੩੭੯

**ਅਰਥ**: ਹੇ ਫ਼ਰੀਦ ! ਮੇਰੀ ਰੋਟੀ (ਸਖ਼ਤ ਮਿਹਨਤ ਨਾਲ ਪ੍ਰਾਪਤ ਕੀਤੀ) ਰੁਖੀ-ਮਿੱਸੀ ਹੈ ਅਤੇ ਮੇਰੀ ਭੁਖ (ਸਵਾਦਿਸ਼ਟ) ਸਲੂਣਾ ਹੈ । ਜਿਹੜੇ ਮਨੁੱਖ (ਪਰਾਇਆ ਹੱਕ ਮਾਰ ਕੇ) ਚੰਗੀ-ਚੋਖੀ ਖਾਂਦੇ ਹਨ, ਉਹ ਭਾਰੀ ਦੁਖ ਝੱਲਣਗੇ ।

**ਲਾਵਣੁ**- ਸਲੂਣਾ । **ਚੋਪੜੀ**- ਘਿਓ ਲਗੀ, ਭਾਵ ਪਰਾਇਆ ਹੱਕ ਮਾਰ ਕੇ ਤਿਆਰ ਕੀਤੇ ਸੋਹਣੇ ਪਕਵਾਨ । **ਘਣੇ**- ਬਹੁਤ, ਭਾਰੀ ।

**ਨੋਟ**: ਇਸ ਸਲੋਕ ਵਿਚ 'ਕਾਠ ਦੀ ਰੋਟੀ' ਦੇ ਠੀਕ ਅਰਥ ਨਾ ਸਮਝ ਕੇ ਲੋਕਾਂ ਵਿਚ ਇਕ ਕਿਵਦੰਤੀ ਪ੍ਰਚਲਿਤ ਹੋ ਗਈ ਕਿ ਫ਼ਰੀਦ ਸਾਹਿਬ ਆਪਣੇ ਗਲ ਵਿਚ ਇਕ ਲਕੜੀ ਬੰਨ੍ਹ ਕੇ ਰਖਦੇ ਸਨ ਅਤੇ ਭੁਖ ਲਗਣ ਤੇ ਲਕੜੀ ਨੂੰ ਦੰਦ ਮਾਰ ਕੇ ਭੁਖ ਮਿਟਾ ਲੈਂਦੇ ਸਨ । ਵਾਸਤਵ ਵਿਚ 'ਕਾਠ ਦੀ ਰੋਟੀ' ਦਾ ਭਾਵ ਸਖ਼ਤ ਮਿਹਨਤ ਨਾਲ ਕਮਾਈ ਹੋਈ ਹੱਕ-ਹਲਾਲ ਦੀ ਰੁਖੀ-ਮਿੱਸੀ ਰੋਟੀ ਤੋਂ ਹੈ । ਫ਼ਰੀਦ ਸਾਹਿਬ ਕਹਿੰਦੇ ਹਨ ਕਿ ਜੋ ਵਿਅਕਤੀ ਪਰਾਏ ਹੱਕ ਮਾਰ ਕੇ ਸਵਾਦਾਂ ਨਾਲ ਚੰਗੀਆਂ-ਚੋਪੜੀਆਂ ਖਾਂਦੇ ਹਨ, ਉਨ੍ਹਾਂ ਨੂੰ ਇਸ ਬੁਰੇ ਕੰਮ ਦਾ ਦੰਡ ਭੁਗਤਣਾ ਹੀ ਪਵੇਗਾ । 'ਭੁਖ' ਨੂੰ 'ਸਲੂਣਾ' ਕਹਿਣ ਤੋਂ ਭਾਵ ਹੈ ਕਿ ਮਿਹਨਤ ਕੀਤਿਆਂ ਭੁਖ ਲਗਣ ਨਾਲ ਰੁਖੀ-ਸੁਖੀ ਵੀ ਸ਼ਾਹੀ ਪਕਵਾਨਾਂ ਤੋਂ ਸਵਾਦਿਸ਼ਟ ਲਗਦੀ ਹੈ, ਪਰ ਇਸ ਦੇ ਉਲਟ ਵਿਹਲੜਾਂ ਰਾਹੀਂ ਖਾਧਾ ਪਰਾਇਆ ਮਾਲ ਉਨ੍ਹਾਂ ਦੇ ਸਰੀਰ ਵਿਚ ਵਿਕਾਰ ਪੈਦਾ ਕਰਦਾ ਹੈ, ਜਿਸ ਤੋਂ ਉਹ ਦੁਖ ਸਹਿੰਦੇ ਹਨ ।

[ਵੇਖੋ ੧੭੮੦]

## ਸਹੰਮ: ਸਹਿਮ, ਡਰ, ਖ਼ੌਫ਼ । ੧੭੮੯

**ਮ: ੧॥ ਨਾਨਕ ਮਨ ਕੇ ਕੰਮ ਫਿਟਿਆ ਗਣਤ ਨ ਆਵਹੀ ॥**
**ਕਿਤੀ ਲਹਾ ਸਹੰਮ ਜਾ ਬਖਸੇ ਤਾ ਧਕਾ ਨਹੀ ॥੨॥**

ਸੂਹੀ (ਵਾਰ), ਮਹਲਾ ੩, ਪਉੜੀ ੧੧, ਸਫ਼ਾ ੭੮੯

**ਅਰਥ**: ਹੇ ਨਾਨਕ ! ਇਸ ਮਨ ਦੇ ਕੰਮ ਇਤਨੇ ਬੁਰੇ ਹਨ ਕਿ ਗਿਣੇ ਨਹੀਂ ਜਾ ਸਕਦੇ । (ਇਨ੍ਹਾਂ ਬੁਰੇ ਕੰਮਾਂ ਕਰ ਕੇ) ਮੈਨੂੰ ਪਤਾ ਨਹੀਂ ਕਿਤਨਾ ਖ਼ੌਫ਼ ਆ ਰਿਹਾ ਹੈ, (ਪਰ) ਜੇ (ਅਕਾਲ-ਪੁਰਖ) ਬਖ਼ਸ਼ ਲਵੇ ਤਾਂ ਫਿਰ ਧੱਕੇ ਨਹੀਂ ਪੈਣਗੇ ।

**ਫਿਟਿਆ**- ਫਿਟਕਾਰਯੋਗ, ਮੰਦੇ । **ਗਣਤ**- ਗਿਣਤੀ, ਲੇਖਾ । **ਕਿਤੀ**- ਕਿਤਨਾ । **ਧਕਾ ਨਹੀ**- ਧੱਕੇ ਨਹੀਂ ਪੈਣਗੇ ।

[ਫ਼ਾ. ਸਹਮ : ਡਰ, ਖ਼ੌਫ਼, ਭੈ ।]

## ਸਹੰਮਾ: ਸਹਿਮ, ਡਰ । ੧੭੯੦

**ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ ॥**
**ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂ ਭਲਾ ॥...॥੧॥**

ਤੁਖਾਰੀ (ਬਾਰਹ.), ਮਹਲਾ ੧, ੧, ਸਫ਼ਾ ੧੧੦੭

**ਅਰਥ**: (ਹੇ ਵਾਹਿਗੁਰੂ !) ਤੂੰ (ਮੇਰੀ ਅਰਜ਼) ਸੁਣ । ਪਹਿਲੇ ਜਨਮਾਂ ਵਿਚ ਕੀਤੇ ਕਰਮਾਂ ਦੀ ਕਮਾਈ ਅਨੁਸਾਰ ਹਰ ਇਕ ਜੀਵ ਦੇ ਸਿਰ ਉੱਤੇ ਜੋ ਸੁਖ ਅਤੇ ਡਰ (ਦੁਖ) ਹੈ, (ਉਹ) ਤੇਰਾ ਦਿੱਤਾ (ਸਭ) ਭਲਾ ਹੈ ।

**ਭਾਵ**: ਕਰਮਾਂ ਦੇ ਲੇਖਾਂ ਅਨੁਸਾਰ ਦੁਖ-ਸੁਖ ਦੇ ਦੈਵੀ ਵਿਧਾਨ ਦੀ ਉਚਿਤਤਾ ਇਸ ਕਰ ਕੇ ਹੈ ਕਿ ਮਨੁੱਖ ਲੇਖੇ ਦੇ ਭੈ ਵਿਚ ਬੁਰੇ ਕਰਮਾਂ ਤੋਂ ਪ੍ਰਹੇਜ਼ਗਾਰੀ ਵਰਤਦਾ ਹੈ, ਨਹੀਂ ਤਾਂ ਉਸ ਦੀਆਂ ਅਨਿਯੰਤ੍ਰਿਤ ਪਾਪ-ਬਿਰਤੀਆਂ ਮਾਨਵੀ-ਸਮਾਜ ਲਈ ਭਿਅੰਕਰ ਖ਼ਤਰਾ ਬਣ ਸਕਦੀਆਂ ਹਨ । ਕਲਿਆਣਕਾਰੀ ਹੋਣ ਕਰ ਕੇ ਇਸ ਵਿਧਾਨ ਲਈ ਵਾਹਿਗੁਰੂ ਸਿਰ ਦੋਸ਼ ਆਰੋਪਿਤ ਕਰਨੇ ਅਨੁਚਿਤ ਹਨ ।

**ਕਿਰਤ ਕਰੰਮਾ**- ਕਰਮਾਂ ਦੀ ਕਮਾਈ । **ਪੁਰਬਿ**- ਪਹਿਲਾਂ ਦੀ ।

[ਵੇਖੋ ੧੭੮੯ ]

## ਸਹੰਮਾ: ਸਹਿੰਦੇ ਹਨ । ੧੭੯੧

**ਨਾਮ ਹੀਨ ਧ੍ਰਿਗੁ ਜੀਵਤੇ ਤਿਨ ਵਡ ਦੂਖ ਸਹੰਮਾ ॥**
**ਓਇ ਫਿਰਿ ਫਿਰਿ ਜੋਨਿ ਭਵਾਈਅਹਿ ਮੰਦਭਾਗੀ ਮੂੜ ਅਕਰਮਾ ॥੩॥**

ਬਿਲਾ., ਮਹਲਾ ੪, ੨, ਸਫ਼ਾ ੭੯੯

**ਅਰਥ**: ਨਾਮ ਤੋਂ ਟੁੱਟੇ ਹੋਏ ਵਿਅਕਤੀਆਂ ਦਾ ਜੀਵਨ ਫਿਟਕਾਰਯੋਗ ਹੈ, (ਕਿਉਂਕਿ ਜੀਵਨ ਭਰ) ਉਹ ਵੱਡੇ-ਵੱਡੇ ਦੁਖ ਸਹਿੰਦੇ ਹਨ । ਉਹ ਬੁਰੇ ਕਰਮ ਕਰਨ ਵਾਲੇ ਭਾਗਹੀਣ ਮੂਰਖ ਵਾਰ-ਵਾਰ ਜਨਮ-ਮ੍ਰਿਤੂ ਦੇ ਗੇੜ ਵਿਚ ਵੀ ਪੈਂਦੇ ਹਨ ।

**ਧ੍ਰਿਗੁ**- ਫਿਟਕਾਰ ਯੋਗ । **ਮੰਦਭਾਗੀ**- ਭਾਗਹੀਣ । **ਅਕਰਮਾ**- ਮੰਦਕਰਮੀ ।

[ਵੇਖੋ ੧੭੮੦]

**ਸਹੰਮੀ:** ਸਹਿਮ ਨਾਲ, ਡਰ ਨਾਲ । ੧੭੯੨

**ਸਤੀ ਰੰਨੀ ਘਰੇ ਸਿਆਪਾ ਰੋਵਨਿ ਕੂੜੀ ਕੰਮੀ ॥**
**ਜੋ ਲੇਵੈ ਸੋ ਦੇਵੈ ਨਾਹੀ ਖਟੇ ਦੰਮ ਸਹੰਮੀ ॥**

ਸਲੋਕ (ਵਧੀਕ), ਮਹਲਾ ੧, ੨੯, ਸਫ਼ਾ ੧੪੧੨

**ਅਰਥ:** ਸੱਤਾਂ ਰੰਨਾਂ ਦਾ ਘਰ ਵਿਚ ਸਿਆਪਾ ਹੈ, ਨਾਸ਼ਮਾਨ ਪਦਾਰਥਾਂ ਲਈ ਉਹ ਰੋਂਦੀਆਂ ਹਨ । (ਉਨ੍ਹਾਂ ਲਈ ਮਨ) ਜੋ ਲੈਂਦਾ ਹੈ ਉਹ ਦਿੰਦਾ ਨਹੀਂ । ਡਰ ਨਾਲ ਧਨ ਖੱਟਦਾ ਹੈ ।

**ਸਤੀ ਰੰਨੀ ਘਰੇ**- ਘਰ ਵਿਚ ਸੱਤ ਰੰਨਾਂ ਦਾ । ਸਰੀਰ ਇਕ ਘਰ ਹੈ , ਪੰਜ ਗਿਆਨ ਇੰਦ੍ਰੀਆਂ, ਚਿੰਤਾ ਅਤੇ ਕੁਮੱਤ੍ਰੀ ਸੱਤ ਰੰਨਾਂ ਹਨ । ਕੁਝ ਸਿਆਣੇ ਦੋ ਅੱਖਾਂ, ਦੋ ਕੰਨ, ਇਕ ਨਕ, ਇਕ ਮੂੰਹ, ਇਕ ਕਾਮੇਂਦ੍ਰੀ ਇਹ ਸੱਤ ਗਿਣਦੇ ਹਨ । **ਸਿਆਪਾ**- ਰੋਣਾ, ਪਿੱਟਣਾ । **ਦੰਮ**- ਧਨ, ਦੌਲਤ ।
[ਵੇਖੋ ੧੭੮੯]

**ਸਹਰ:** ਸ਼ਹਿਰ, ਨਗਰ । ੧੭੯੩

**ਬੇਗਮਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥......੧॥**

ਗਉੜੀ, ਰਵਿਦਾਸ, ੨, ਸਫ਼ਾ ੩੪੫

ਵੇਖੋ **'ਅੰਦੋਹੁ'** ੧੧੫੬

[ਫ਼ਾ. ਸ਼ਹਰ : ਨਗਰ, ਸ਼ਹਿਰ ।]

**ਸਹਰੁ:** ਸ਼ਹਿਰ । ੧੭੯੪

**ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥**

ਸਲੋਕ (ਵਧੀਕ), ਮਹਲਾ ੧, ੨੭, ਸਫ਼ਾ ੧੪੧੨

**ਅਰਥ:** (ਗੁਰੂ ਨਾਨਕ ਦੇਵ ਜੀ ਕਹਿੰਦੇ ਹਨ) ਲਾਹੌਰ ਸ਼ਹਿਰ ਦੇ ਵਾਤਾਵਰਣ ਵਿਚ ਅਥਵਾ ਲੋਕਾਂ ਦੇ ਜੀਵਨ ਵਿਚ ਜ਼ਹਿਰ ਘੁਲਿਆ ਹੋਇਆ ਹੈ, (ਕਿਉਂਕਿ ਇਥੇ) ਸਵਾ ਪਹਿਰ ਤਕ ਜ਼ੁਲਮ ਵਰਤਦਾ ਹੈ ।

**ਨੋਟ:** ਕੁਝ ਵਿਦਵਾਨਾਂ ਦਾ ਕਹਿਣਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਦੇਖਿਆ ਕਿ ਲਾਹੌਰ ਸ਼ਹਿਰ ਦੇ ਲੋਕ ਮਾਸ ਆਦਿ ਖਾਣ ਦੇ ਚਸਕਿਆਂ ਦਾ ਸ਼ਿਕਾਰ ਹੋਏ ਸਨ, ਜਿਸ ਕਰ ਕੇ ਸਵਾ ਪਹਿਰ ਦਿਨ ਚੜ੍ਹਨ ਤਕ ਪਸ਼ੂਆਂ ਨੂੰ ਮਾਰਣ ਦਾ ਕਹਿਰ ਵਰਤਦਾ ਸੀ । ਕੁਝ ਹੋਰ ਵਿਦਵਾਨ ਮੰਨਦੇ ਹਨ ਕਿ ਬਾਬਰ ਦੇ ਹਮਲੇ ਸਮੇਂ ਸ਼ਹਿਰ ਵਿਚ ਜੋ ਜ਼ੁਲਮ ਹੋਇਆ ਗੁਰੂ ਜੀ ਨੇ ਉਸ ਪਾਸੇ ਇਸ਼ਾਰਾ ਕੀਤਾ ਹੈ । ਇਹ ਵੀ ਸੰਭਵ ਹੈ ਕਿ ਰਾਤ ਦੇ ਸਵਾ ਪਹਿਰ ਤਕ ਅਮੀਰਾਂ ਦੀਆਂ ਹਵੇਲੀਆਂ ਵਿਚ ਮੌਜ-ਮਸਤੀ ਦੀਆਂ ਮਹਿਫ਼ਲਾਂ ਅਤੇ ਕਾਮ ਦਾ ਵਰਤਾਰਾ ਦੇਖ ਕੇ ਗੁਰੂ ਸਾਹਿਬ ਨੇ ਇਹ ਕਿਹਾ ਹੋਵੇ । ਬਾਬਰ ਦੇ ਹਮਲੇ ਵਾਲੀ ਗੱਲ ਇਸ ਕਰ ਕੇ ਯੁਕਤੀ ਸੰਗਤ ਨਹੀਂ ਜਾਪਦੀ, ਕਿਉਂਕਿ ਗੁਰੂ ਅਮਰਦਾਸ ਜੀ ਨੇ ਇਸੇ ਸਲੋਕ ਦੇ ਸੰਬੰਧ ਵਿਚ ਲਾਹੌਰ ਦੇ ਮੁਕਾਬਲੇ ਅੰਮ੍ਰਿਤਸਰ ਦੀ ਪਰਿਕਲਪਨਾ ਕਰਦਿਆਂ ਅੰਮ੍ਰਿਤਸਰ ਨੂੰ 'ਸਿਫ਼ਤੀ ਦਾ ਘਰ' ਦੱਸਿਆ ਹੈ । ਸਪਸ਼ਟ ਹੈ ਲਾਹੌਰ ਦੇ ਐਸ਼ੋ-ਇਸ਼ਰਤ ਵਾਲੇ ਮਾਹੌਲ ਦੇ ਮੁਕਾਬਲੇ ਉਹ ਵਾਹਿਗੁਰੂ ਦੀ ਕੀਰਤੀ ਵਾਲਾ ਅੰਮ੍ਰਿਤਮਈ ਵਾਤਾਵਰਣ ਸਿਰਜਣ ਦੇ ਇੱਛੁਕ ਸਨ ।
[ਵੇਖੋ ੧੭੯੩]

**ਸਹਲੰਗਾ:** ਨਾਲ ਲਗੇ ਹੋਏ, ੧੭੯੫
ਮਿਲੇ-ਜੁਲੇ, ਮੇਲ-ਮਿਲਾਪ ।

**ਏਕਸੁ ਤੇ ਸਭਿ ਰੂਪ ਹਹਿ ਰੰਗਾ ॥**
**ਪਉਣੁ ਪਾਣੀ ਬੈਸੰਤਰੁ ਸਭਿ ਸਹਲੰਗਾ ॥**
**ਭਿੰਨ ਭਿੰਨ ਵੇਖੈ ਹਰਿ ਪ੍ਰਭੁ ਰੰਗਾ ॥੧॥**

ਗਉੜੀ ਗੁਆ., ਮਹਲਾ ੩, ੨੯, ਸਫ਼ਾ ੧੬੦

**ਅਰਥ:** ਇਕੋ (ਵਾਹਿਗੁਰੂ) ਤੋਂ ਸਾਰੇ ਰੂਪਾਂ-ਰੰਗਾਂ ਵਾਲੇ ਜੀਵ ਹੋਏ ਹਨ । ਉਨ੍ਹਾਂ ਸਾਰਿਆਂ ਦੀ ਬਣਤਰ ਵਿਚ ਪੌਣ, ਪਾਣੀ ਅਗਨੀ ਆਦਿ ਤੱਤਾਂ ਦਾ ਮੇਲ-ਮਿਲਾਪ ਹੈ, ਇਨ੍ਹਾਂ ਭਿੰਨ-ਭਿੰਨ ਰੰਗਾਂ ਵਾਲੇ ਜੀਵਾਂ ਨੂੰ ਹਰੀ ਪ੍ਰਭੂ ਵੇਖ ਰਿਹਾ ਹੈ ।

[ਸੰਸ. ਸ਼ਹ+ਲਗ੍ (ਸਹ+ਲਗ੍) : ਨਾਲ ਲਗਿਆ ਹੋਇਆ।]

**ਨੋਟ:** ਭਾਈ ਕਾਨ੍ਹ ਸਿੰਘ ਨਾਭਾ ਨੇ 'ਸਹਲੰਗ' ਦੀ ਉਤਪਤੀ ਸੰਸਕ੍ਰਿਤ 'ਸਹਲਗਨ' ਤੋਂ ਮੰਨੀ ਹੈ । 'ਲਗਨ' ਦਾ ਅਰਥ ਵੀ ਜੁੜਿਆ ਹੋਇਆ, ਮਿਲਿਆ ਹੋਇਆ, ਸੰਯੁਕਤ ਆਦਿ ਹੀ ਹਨ । ਸੰਸਕ੍ਰਿਤ ਸ਼ਬਦ 'ਲਗਨ' ਦਾ ਪ੍ਰਾਕ੍ਰਿਤ ਰੂਪ 'ਸੰਲਗ' ਹੈ । ਇਸ ਦੇ ਅਰਥ ਵੀ ਮਿਲਿਆ ਹੋਇਆ, ਸੰਯੁਕਤ ਆਦਿ ਹਨ ਅਤੇ ਪ੍ਰਾਕ੍ਰਿਤ ਦਾ ਇਹ ਸ਼ਬਦ 'ਸਹਲੰਗ' ਦੇ ਨੇੜੇ ਵੀ ਹੈ । ਇੰਞ ਸਹਲਗ੍, ਸਹਲਗਨ ਅਤੇ ਸੰਲਗਨ ਇਨ੍ਹਾਂ ਤਿੰਨਾਂ ਵਿਚ ਸਹਲੰਗ ਦਾ ਅਰਥ ਵਿਦਮਾਨ ਹੈ ਅਤੇ ਸਰੂਪ ਕਰ ਕੇ ਵੀ ਇਨ੍ਹਾਂ ਤਿੰਨਾਂ ਦੀ ਹੀ ਨੇੜਤਾ 'ਸਹਲੰਗ' ਨਾਲ ਹੈ । ਮਰਾਠੀ ਵਿਚ 'ਸਲਗ' ਅਤੇ ਗੁਜਰਾਤੀ ਵਿਚ 'ਸਲੰਗ' ਸ਼ਬਦ 'ਸਹਲੰਗ' ਦੇ ਅਰਥਾਂ ਵਿਚ ਵਰਤਿਆ ਜਾਂਦਾ ਹੈ ।

**ਸਹਲੰਙੁ:** ਸਾਥੀ, ਹਮਸਫ਼ਰ । ੧੭੯੬

**ਹਰਿ ਪ੍ਰਭੁ ਚਿਤਿ ਨ ਆਇਓ ਮਨਿ ਦੂਜਾ ਭਾਉ ਸਹਲੰਙੁ ॥੨॥**

ਸੂਹੀ, ਮਹਲਾ ੪, ੩, ਸਫ਼ਾ ੭੩੨

**ਅਰਥ:** ਪ੍ਰਭੂ ਪਰਮਾਤਮਾ ਜਿਨ੍ਹਾਂ ਦੇ ਚਿੱਤ ਵਿਚ ਨਹੀਂ ਆਉਂਦਾ, ਉਨ੍ਹਾਂ ਦੇ ਮਨ ਵਿਚਲਾ ਦ੍ਵੈਤਭਾਵ ਉਨ੍ਹਾਂ ਦਾ ਹਮਸਫ਼ਰ ਬਣ ਜਾਂਦਾ ਹੈ ।

**ਦੂਜਾ ਭਾਉ**- ਦ੍ਵੈਤ-ਭਾਵ ।
[ਵੇਖੋ ੧੭੯੫]

**ਸਹਲੀ:** ਸਫਲ, ਲਾਭਦਾਇਕ । ੧੭੯੭

**ਇਹੁ ਸਉਦਾ ਗੁਰਮੁਖਿ ਕਿਨੈ ਵਿਰਲੈ ਪਾਇਆ ॥**
**ਸਹਲੀ ਖੇਪ ਨਾਨਕੁ ਲੈ ਆਇਆ ॥੪॥**

ਆਸਾ, ਮਹਲਾ ੫, ੬, ਸਫ਼ਾ ੩੭੨

**ਅਰਥ:** ਇਹ ਸੌਦਾ ਕਿਸੇ ਵਿਰਲੇ ਨੇ ਗੁਰੂ ਰਾਹੀਂ ਪ੍ਰਾਪਤ ਕੀਤਾ ਹੈ । ਨਾਨਕ ਵੀ ਇਹ ਲਾਭਦਾਇਕ ਸੌਦਾ ਲੈ ਆਇਆ ਹੈ ।

[ਅ. ਸਹਲ : ਆਸਾਨ, ਸੌਖਾ, ਸੁਗਮ ।]

**ਸਹਾਂ:** ਸਹਾਰਾਂ । ੧੭੯੮

**ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ ॥**

**ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ ॥**

ਸਲੋਕ, ਫਰੀਦ, ੭੬, ਸਫ਼ਾ ੧੩੮੧

ਵੇਖੋ 'ਇਤੀ' III-੯੫੭

[ਵੇਖੋ ੧੬੫੩]

**ਸਹਾਉ**: ਸੁਭਾਅ । ੧੭੯੯

**ਹਮਰੋ ਸਹਾਉ ਸਦਾ ਸਦ ਭੂਲਨ ਤੁਮ੍ਰੋ ਬਿਰਦੁ ਪਤਿਤ ਉਧਰਨ ॥**
**ਕਰੁਣਾਮੈ ਕਿਰਪਾਲ ਕ੍ਰਿਪਾਨਿਧਿ ਜੀਵਨ ਪਦ ਨਾਨਕ ਹਰਿ ਦਰਸਨ ॥੨॥**

ਬਿਲਾ., ਮਹਲਾ ੫, ੧੧੮, ਸਫ਼ਾ ੮੨੮

**ਅਰਥ**: ਸਾਡਾ ਸੁਭਾਅ ਸਦਾ-ਸਦਾ ਭੁਲਣ ਵਾਲਾ ਹੈ, ਤੁਹਾਡਾ ਬਿਰਦ ਪਾਪੀਆਂ ਨੂੰ ਬਚਾਣ ਦਾ ਹੈ । ਹੇ ਦਇਆ ਸਰੂਪ, ਮਿਹਰਵਾਨ, ਕ੍ਰਿਪਾ ਦੇ ਖ਼ਜ਼ਾਨੇ ਵਾਹਿਗੁਰੂ ! ਆਪ ਦਾ ਦਰਸ਼ਨ ਜੀਵਨ ਪਦਵੀ ਦੇਣਹਾਰ ਹੈ ।

**ਭੂਲਨ**- ਭੁਲਣ ਵਾਲਾ । **ਕਰੁਣਾਮੈ**- ਕਰੁਣਾਮਈ, ਦਇਆ ਕਰਨ ਵਾਲਾ । **ਜੀਵਨ ਪਦ**- ਜੀਵਨ ਪਦਵੀ ਦੇਣ ਵਾਲਾ ।

[ਸੰਸ. स्वय+भाव:=स्वभाव: (ਸ੍ਵਭਾਵ:) : ਮੂਲ-ਗੁਣ, ਪ੍ਰਕਿਰਤੀ ; ਕੁਦਰਤ ਦੇ ਨੇਮ ; ਅੰਤਰਜਾਤ ਜਾਂ ਵਿਸ਼ੇਸ਼ ਸੁਭਾਅ ।
ਪ੍ਰਾ. सहाअ (ਸਹਾਅ), सहाव( (ਸਹਾਵ) : ਪ੍ਰਕਿਰਤੀ, ਮੂਲ-ਗੁਣ।]

**ਸਹਾਇ (ਹੋਹੁ)**: ਰਖਿਆ ਕਰੋ, ਮਦਦ ਕਰੋ । ੧੮੦੦

**ਨਿਰਖਉ ਤੁਮਰੀ ਓਰਿ ਹਰਿ ਨੀਤ ॥**
**ਮੁਰਾਰਿ ਸਹਾਇ ਹੋਹੁ ਦਾਸ ਕਉ ਕਰੁ ਗਹਿ ਉਧਰਹੁ ਮੀਤ ॥ਰਹਾਉ॥**

ਧਨਾ., ਮਹਲਾ ੫, ੪੪, ਸਫ਼ਾ ੬੮੧

ਵੇਖੋ 'ਉਧਰਹੁ' ੩੩੧

[ਸੰਸ. सहाय: (ਸਹਾਯ:) सह+इ+अच् : ਰਖਿਆ ਕਰਨ ਵਾਲਾ, ਸਹਾਇਕ, ਮਿੱਤਰ, ਸਰਪ੍ਰਸਤ, ਸਾਥੀ ।
ਪ੍ਰਾ. सहाअ (ਸਹਾਅ) : ਸਹਾਇਤਾ ਕਰਨ ਵਾਲਾ ।]

**ਸਹਾਈ**: ਮਦਦਗਾਰ । ੧੮੦੧

**ਮਾਤ ਪਿਤਾ ਸੁਤ ਬੰਧਪ ਭਾਈ ॥ ਨਾਨਕ ਹੋਆ ਪਾਰਬ੍ਰਹਮੁ ਸਹਾਈ ॥੧॥**

ਬਿਲਾ., ਮਹਲਾ ੫, ੧੭, ਸਫ਼ਾ ੮੦੫

**ਅਰਥ**: ਮਾਤਾ, ਪਿਤਾ, ਪੁੱਤਰ, ਰਿਸ਼ਤੇਦਾਰ, ਭਰਾ ਅਤੇ ਮਦਦਗਾਰ (ਇਕੋ) ਪਾਰਬ੍ਰਹਮ ਹੈ ।

[ਵੇਖੋ ੧੮੦੦]

**ਸਹਾਈ**: ਸਹਾਇਤਾ ਕਰਦਾ ਹੈ । ੧੮੦੨

**ਹਰਿ ਗੁਣ ਗਾਵਹੁ ਸਦਾ ਸੁਭਾਈ ॥**
**ਮਨ ਚਿੰਦੇ ਸਗਲੇ ਫਲ ਪਾਵਹੁ ਜੀਅ ਕੈ ਸੰਗਿ ਸਹਾਈ ॥੧॥ਰਹਾਉ॥**

ਸੋਰਠਿ, ਮਹਲਾ ੫, ੫੯, ਸਫ਼ਾ ੬੨੩

**ਅਰਥ**: ਹੇ ਭਾਈ ! ਅਕਾਲ-ਪੁਰਖ ਦੇ ਗੁਣ ਹਮੇਸ਼ਾ ਪ੍ਰੇਮ ਨਾਲ ਗਾਓ । (ਗੁਣ-ਗਾਇਨ ਨਾਲ) ਸਾਰੇ ਮਨ-ਇੱਛਿਤ ਫਲ ਪ੍ਰਾਪਤ ਹੋ ਜਾਂਦੇ ਹਨ ਅਤੇ ਜੀਵ ਦੇ ਨਾਲ ਰਹਿ ਕੇ (ਵਾਹਿਗੁਰੂ) ਸਹਾਇਤਾ ਕਰਦਾ ਹੈ ।

**ਸੁਭਾਈ**- ਪਿਆਰ ਨਾਲ । **ਮਨ ਚਿੰਦੇ**- ਮਨ ਵਿਚ ਚਿਤਵੇ, ਮਨ-ਇੱਛਿਤ । **ਜੀਅ ਕੈ**- ਜੀਵ ਦੇ ।

[ਵੇਖੋ ੧੮੦੦]

**ਸਹਾਈ**: ਸਹਾਇਤਾ ਕਰਨ ਵਾਲੇ, ਸਹਾਇਕ । ੧੮੦੩

**ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ ॥**

ਮਾਝ (ਬਾਰਹ.), ਮਹਲਾ ੫, ੮, ਸਫ਼ਾ ੧੩੫

**ਅਰਥ**: (ਗੁਰੂ ਜੀ ਨੇ ਦੱਸਿਆ ਹੈ ਕਿ) ਰੱਬ ਨਾਲ ਪ੍ਰੀਤ ਦੇ ਰਸਤੇ ਉਤੇ ਸਹਾਇਤਾ ਕਰਨ ਵਾਲੇ ਕੇਵਲ (ਸਤਿਸੰਗੀ ਰੂਪ) ਸੰਤ ਹਨ । ਮੈਂ (ਵੀ ਯਤਨ ਕਰ ਕੇ) ਉਨ੍ਹਾਂ ਸੰਤਾਂ ਦੇ ਚਰਨੀਂ (ਕਿਉਂ ਨਾ) ਲਗਾਂ ।

[ਵੇਖੋ ੧੮੦੦]

**ਸਹਾਏ**: ਸਹਾਇਕ, ਮਦਦਗਾਰ । ੧੮੦੪

**ਕਿਆ ਤੂ ਸੋਚਹਿ ਕਿਆ ਤੂ ਚਿਤਵਹਿ ਕਿਆ ਤੂੰ ਕਰਹਿ ਉਪਾਏ ॥**
**ਤਾ ਕਉ ਕਹਹੁ ਪਰਵਾਹ ਕਾਹੂ ਕੀ ਜਿਹ ਗੋਪਾਲ ਸਹਾਏ ॥੧॥**

ਮਲਾਰ, ਮਹਲਾ ੫, ੧, ਸਫ਼ਾ ੧੨੬੬

**ਅਰਥ**: ਹੇ ਮਨੁੱਖ ! ਤੂੰ ਕਿਹੜੀਆਂ ਸੋਚਾਂ ਵਿਚ ਪਿਆ ਹੈਂ ? ਕਿਹੜੀਆਂ ਚਿੰਤਾਵਾਂ ਨੇ ਤੈਨੂੰ ਗ੍ਰਸਿਆ ਹੈ ? ਕਿਹੜੇ ਉਪਾਉ (ਮਨ ਵਿਚ) ਚਿਤਵਦਾ ਹੈਂ ? ਜਿਸ ਮਨੁੱਖ ਦਾ ਮਦਦਗਾਰ ਪਾਲਣਹਾਰ ਹੋਵੇ ਉਸ ਨੂੰ ਕਿਸ ਗੱਲ ਦੀ ਫ਼ਿਕਰ ਹੈ ?

**ਭਾਵ**: ਇਸ ਤੁਕ ਦਾ ਇਹ ਭਾਵ ਨਹੀਂ ਕਿ ਮਨੁੱਖ ਨੂੰ ਉਦਮ ਨਹੀਂ ਕਰਨਾ ਚਾਹੀਦਾ, ਸਗੋਂ ਸਮਝਾਇਆ ਹੈ ਕਿ ਸਾਰਥਕ ਯਤਨ ਤਾਂ ਕਰਨੇ ਚਾਹੀਦੇ ਹਨ, ਪਰ ਫ਼ਜ਼ੂਲ ਕਿਸਮ ਦੀਆ ਚਿੰਤਾਵਾਂ ਨਾਲ ਮਾਨਸਿਕ ਸੰਤਾਪ ਭੋਗਣ ਤੋ ਬਚਣਾ ਸਿਹਤਮੰਦ ਜੀਵਨ ਜੀਣ ਦਾ ਵਾਸਤਵਿਕ ਰਹੱਸ ਹੈ ।

[ਵੇਖੋ ੧੮੦੦]

**ਸਹਾਹਿ**: ਸਹਿਣਾ ਪੈਂਦਾ ਹੈ । ੧੮੦੫

**ਬਿਖੁ ਕੀ ਕਾਰ ਕਮਾਵਣੀ ਬਿਖੁ ਹੀ ਮਾਹਿ ਸਮਾਹਿ ॥**
**ਬਿਨੁ ਨਾਵੈ ਠਉਰੁ ਨ ਪਾਇਨੀ ਜਮਪੁਰਿ ਦੂਖ ਸਹਾਹਿ ॥੩॥**

ਸਿਰੀ., ਮਹਲਾ ੩, ੫੭, ਸਫ਼ਾ ੩੬

**ਅਰਥ**: (ਹੇ ਭਾਈ !) ਜੇ ਮਨੁੱਖ ਮਾਇਆਵੀ ਧੰਦਿਆਂ ਵਿਚ ਹੀ ਲਗਾ ਰਹੇ ਤਾਂ ਮਾਇਆ ਵਿਚ ਹੀ ਸੁਰਤਿ ਲੀਨ ਹੋ ਜਾਵੇਗੀ । ਪਰ ਨਾਮ ਤੋਂ ਬਿਨਾ ਸਥਿਰ-ਜੀਵਨ ਨਹੀਂ ਮਿਲ ਸਕਦਾ ਅਤੇ (ਮਾਇਆ ਵਿਚ ਖਚਿਤ ਹੋਇਆਂ) ਮੌਤ ਦੇ ਡਰ ਦਾ ਦੁਖ ਸਹਿਣਾ ਪੈਂਦਾ ਹੈ ।

**ਭਾਵ**: ਗੁਰੂ ਸਾਹਿਬ ਇਹ ਨਹੀਂ ਕਹਿ ਰਹੇ ਕਿ ਸੰਸਾਰਿਕ ਕਾਰ-ਵਿਹਾਰ

ਨਹੀਂ ਕਰਨਾ ਚਾਹੀਦਾ, ਬਲਕਿ ਇਹ ਕਹਿ ਰਹੇ ਹਨ ਕਿ ਸਿਰਫ਼ ਧਨ-ਦੌਲਤ ਇਕੱਤਰ ਕਰਨ ਵਿਚ ਨਹੀਂ ਲਗੇ ਰਹਿਣਾ ਚਾਹੀਦਾ । ਕੁਝ ਸਮਾਂ ਵਾਹਿਗੁਰੂ ਨਿਮਿਤ ਸਮਰਪਿਤ ਕਰ ਕੇ ਉਸ ਦੀ ਖ਼ਲਕਤ ਦੀ ਸੇਵਾ ਅਤੇ ਜੀਵਨ-ਦੌੜ ਵਿਚ ਪੱਛੜ ਗਏ ਭਰਾਵਾਂ ਦੇ ਉਥਾਨ ਲਈ ਵੀ ਲਗਾਣਾ ਚਾਹੀਦਾ ਹੈ ।
[ਵੇਖੋ ੧੬੫੩]

**ਸਹਾਹੀ:** ਸਹਿੰਦਾ ਹੈ । ੧੮੦੬

**ਮਾਇਆ ਮੋਹਿ ਹਰਿ ਚੇਤੈ ਨਾਹੀ ॥ ਜਮਪੁਰਿ ਬਧਾ ਦੁਖ ਸਹਾਹੀ ॥**
**ਅੰਨਾ ਬੋਲਾ ਕਿਛੁ ਨਦਰਿ ਨ ਆਵੈ ਮਨਮੁਖ ਪਾਪਿ ਪਚਾਵਣਿਆ ॥੪॥**
ਮਾਝ (ਅਸ.), ਮਹਲਾ ੩, ੪, ਸਫ਼ਾ ੧੧੧
ਵੇਖੋ 'ਅੰਨਾ' ੧੨੩੬
[ਵੇਖੋ ੧੬੫੩]

**ਸਹਾਤ:** ਸਹਾਇਕ, ਮਦਦਗਾਰ । ੧੮੦੭

**ਮਾਨ ਮੋਹ ਮਹਾ ਮਦ ਮੋਹਤ ਕਾਮ ਕ੍ਰੋਧ ਕੈ ਖਾਤ ॥**
**ਕਰੁ ਗਹਿ ਲੇਹੁ ਦਾਸ ਨਾਨਕ ਕਉ ਪ੍ਰਭ ਜੀਉ ਹੋਇ ਸਹਾਤ ॥੨॥**
ਕੇਦਾਰਾ, ਮਹਲਾ ੫, ੫, ਸਫ਼ਾ ੧੧੨੦

**ਅਰਥ:** (ਹੇ ਭਾਈ !) ਜੋ ਮਨੁੱਖ ਮਾਨ ਅਤੇ ਮੋਹ ਦਾ ਠੱਗਿਆ (ਇਨ੍ਹਾਂ ਵਿਚ) ਨਸ਼ੇ ਵਾਂਗ ਲੀਨ ਹੋ ਜਾਂਦਾ ਹੈ, ਉਹ ਕਾਮ ਅਤੇ ਕ੍ਰੋਧ ਦੀ ਖਾਈ ਵਿਚ ਜਾ ਡਿਗਦਾ ਹੈ । ਹੇ ਵਾਹਿਗੁਰੂ ਜੀ ! ਆਪਣੇ ਸੇਵਕ ਨਾਨਕ ਦੇ ਮਦਦਗਾਰ ਆਪ ਬਣੋ ਅਤੇ ਹੱਥ ਪਕੜ ਕੇ (ਇਸ ਟੋਏ ਵਿਚ ਡਿਗਣ ਤੋਂ ਬਚਾਓ) ।
**ਮਦ-** ਨਸ਼ਾ। **ਖਾਤ-** ਟੋਇਆ, ਖਾਈ। **ਕਰੁ-** ਹੱਥ। **ਗਹਿ ਲੇਹੁ-** ਪਕੜ ਲਓ।
[ਸੰਸ. सहायता (ਸਹਾਯਤਾ) सहाय+तल्+टाप् : ਸਾਥੀਆਂ ਦਾ ਝੁੰਡ, ਸਾਥ, ਮਿੱਤਰਤਾ, ਸਹਾਇਤਾ, ਮਦਦ ।
सहायवत् (ਸਹਾਯਵਤੁ) सहाय+मतुप् : ਸਹਾਇਤਾ ਪ੍ਰਾਪਤ, ਸਹਾਇਕ ।]

**ਸਹਾਮੰ:** ਝੱਲਦਾ ਹੈ, ਸਹਾਰਦਾ ਹੈ । ੧੮੦੮

**ਮਸਤਕਿ ਲੇਖੁ ਜੀਆ ਜਗਿ ਜੋਨੀ ਸਿਰਿ ਸਿਰਿ ਲੇਖੁ ਸਹਾਮੰ ॥...**
ਸੋਰਠਿ (ਅਸ.), ਮਹਲਾ ੧, ੧, ਸਫ਼ਾ ੬੩੪

**ਅਰਥ:** ਮੱਥੇ ਦੇ ਲੇਖਾਂ ਅਨੁਸਾਰ ਜੀਵਾਂ ਨੂੰ ਜਗਤ ਵਿਚ ਜਨਮ ਧਾਰਨ ਕਰਨਾ ਪੈਂਦਾ ਹੈ । ਹਰ ਇਕ ਆਪੋ ਆਪਣੇ ਲੇਖੇ ਦਾ ਸੁਖ-ਦੁਖ ਝੱਲਦਾ ਹੈ ।
**ਮਸਤਕਿ-** ਮੱਥੇ ਦੇ । **ਜੀਆ-** ਜੀਵਾਂ ਨੂੰ । **ਜਗਿ-** ਸੰਸਾਰ ਵਿਚ ।
[ਵੇਖੋ ੧੭੮੦]

**ਸਹਾਮ:** ਝੱਲਿਆ ਹੈ । ੧੮੦੯

**ਜਿਉ ਬਿਗਾਰੀ ਕੈ ਸਿਰਿ ਦਜਿਹਿ ਦਾਮ ॥**
**ਓਇ ਖਸਮੈ ਕੈ ਗ੍ਰਿਹਿ ਉਨ ਦੂਖ ਸਹਾਮ ॥...੨॥**
ਗਉੜੀ, ਮਹਲਾ ੫, ੮੦, ਸਫ਼ਾ ੧੭੯

**ਅਰਥ:** (ਨਾਮਹੀਣ ਮਨੁੱਖ ਇਵੇਂ ਭਾਰ ਢੋਣ ਸੰਸਾਰ ਵਿਚ ਆਉਂਦਾ ਹੈ) ਜਿਵੇਂ ਕਿਸੇ ਗੁਲਾਮ ਦੇ ਸਿਰ ਤੇ ਪੈਸਿਆਂ ਦੀ ਗੰਢ ਰਖ ਦੇਈਏ, ਉਹ ਪੈਸੇ ਮਾਲਿਕ ਘਰ ਪੁਜ ਜਾਂਦੇ ਹਨ, (ਪਰ ਉਸ ਗੁਲਾਮ ਨੂੰ ਕੋਈ ਲਾਭ ਨਹੀਂ ਹੋਇਆ) ਉਸ ਨੇ ਸਿਰਫ਼ (ਚੁਕਣ ਕਰ ਕੇ ਪ੍ਰਾਪਤ ਹੋਇਆ) ਦੁਖ ਝੱਲਿਆ ਹੈ ।
**ਬਿਗਾਰੀ-** ਵੇਗਾਰ ਕਟਣ ਵਾਲਾ, ਗੁਲਾਮ । **ਸਿਰਿ ਦੀਜਹਿ-** ਸਿਰ ਉਤੇ ਰਖ ਦਿੱਤੇ ਜਾਂਦੇ ਹਨ । **ਦਾਮ-** ਪੈਸੇ ; ਭਾਵ ਪੈਸਿਆਂ ਦੀ ਗਠੜੀ ।
[ਵੇਖੋ ੧੭੮੦]

**ਸਹਾਮਾ:** ਸਹਾਰਨ । ੧੮੧੦

**ਆਨ ਬਾਪਾਰ ਬਨਜ ਜੋ ਕਰੀਅਹਿ ਤੇਤੇ ਦੂਖ ਸਹਾਮਾ ॥**
**ਗੋਬਿੰਦ ਭਜਨ ਕੇ ਨਿਰਭੈ ਵਾਪਾਰੀ ਹਰਿ ਰਾਸਿ ਨਾਨਕ ਰਾਮ ਨਾਮਾ ॥੨॥**
ਸਾਰਗ, ਮਹਲਾ ੫, ੩੫, ਸਫ਼ਾ ੧੨੧੧

**ਅਰਥ:** (ਵਾਹਿਗੁਰੂ ਦਾ ਨਾਮ ਤਿਆਗ ਕੇ) ਹੋਰ ਜੋ ਵਣਜ-ਵਾਪਾਰ ਕਰਦੇ ਹਾਂ, ਇਹ ਸਾਰੇ ਦੁਖ ਸਹਾਰਨ (ਦਾ ਹੀ ਕਾਰਨ ਬਣਦੇ ਹਨ ) । ਜਿਹੜੇ ਮਨੁੱਖ ਵਾਹਿਗੁਰੂ ਦੀ ਬੰਦਗੀ ਦੇ ਵਾਪਾਰੀ ਹਨ, ਹੇ ਨਾਨਕ ! ਉਨ੍ਹਾਂ ਕੋਲ ਵਾਹਿਗੁਰੂ ਦੇ ਨਾਮ ਦੀ ਪੂੰਜੀ ਹੁੰਦੀ ਹੈ, ਇਸ ਕਰ ਕੇ ਉਹ ਭੈ-ਮੁਕਤ ਜੀਵਨ (ਦਾ ਆਨੰਦ ਮਾਣਦੇ ਹਨ) ।
**ਆਨ-** ਹੋਰ, ਦੂਜੇ, ਮਾਇਆਵੀ । **ਤੇਤੇ-** ਉਤਨੇ ਹੀ ਭਾਵ ਇਹ ਸਾਰੇ ।
[ਵੇਖੋ ੧੭੮੦]

**ਸਹਾਮੁ:** ਸਹਿੰਦਾ ਹੈ, ਸਹਾਰਦਾ ਹੈ । ੧੮੧੧

**ਮ: ੩॥... ਧੰਧਾ ਕਰਤਿਆ ਜਨਮੁ ਗਇਆ ਅੰਦਰਿ ਦੁਖੁ ਸਹਾਮੁ ॥**
**ਨਾਨਕ ਸਤਿਗੁਰੁ ਸੇਵਿ ਸੁਖੁ ਪਾਇਆ ਜਿਨ ਪੂਰਬਿ ਲਿਖਿਆ ਕਰਾਮੁ ॥੨॥**
ਸਾਰੰਗ (ਵਾਰ), ਮਹਲਾ ੪, ਪਉੜੀ ੨੮, ਸਫ਼ਾ ੧੨੪੮

**ਅਰਥ:** ਧੰਦਾ ਕਰਦਿਆਂ ਵਿਅਰਥ ਜਨਮ ਚਲਾ ਗਿਆ । (ਬਾਹਰੋਂ ਭਾਵੇਂ ਇੱਜ਼ਤ ਬਣ ਗਈ), ਅੰਦਰੋਂ ਦੁਖ ਸਹਿੰਦਾ ਰਿਹਾ ਹੈ । ਸੁਖ ਕੇਵਲ ਉਨ੍ਹਾਂ ਪਾਇਆ, ਜਿਨ੍ਹਾਂ ਪੂਰਬਲੀ ਕਮਾਈ ਦੀ ਲਿਖਤ ਦੇ ਫਲਸਰੂਪ ਸਤਿਗੁਰੂ ਦੀ ਸੇਵਾ ਕੀਤੀ ।
[ਵੇਖੋ ੧੭੮੦]

**ਸਹਾਰੰ:** ਸਹਾਰਾ । ੧੮੧੨

**ਉਲਟੀਲੇ ਸਕਤਿ ਸਹਾਰੰ ॥ ਪੈਸੀਲੇ ਗਗਨ ਮਝਾਰੰ ॥**
**ਬੇਧੀਅਲੇ ਚਕ੍ਰ ਭੁਅੰਗਾ ॥ ਭੇਟੀਅਲੇ ਰਾਇ ਨਿਸੰਗਾ ॥੨॥...॥੨॥**
ਰਾਮ., ਕਬੀਰ, ੧੦, ਸਫ਼ਾ ੯੭੨

**ਅਰਥ:** ਮਾਇਆ ਵਾਲਾ ਸਹਾਰਾ ਹੁਣ ਉਲਟ ਗਿਆ ਹੈ (ਭਾਵ ਹੁਣ ਮਨ ਉਲਟ ਕੇ ਹਰੀ-ਨਾਮ ਨੂੰ ਜੀਵਨ ਦਾ ਆਸਰਾ ਮੰਨਣ ਲਗ ਪਿਆ ਹੈ । ਪਹਿਲਾਂ ਇਹੋ ਮਨ ਧਨ-ਪਦਾਰਥ ਨੂੰ ਜੀਵਨ ਦਾ ਸਹਾਰਾ ਸਮਝਦਾ ਸੀ) । ਹੁਣ ਤਾਂ ਆਕਾਸ਼ ਦੀਆਂ ਉੱਚੀਆਂ ਉਡਾਰੀਆਂ ਵਿਚ ਪੈ ਗਏ ਹਾਂ (ਭਾਵ

ਸੁਰਤਿ ਮਾਇਆਵੀ ਬੰਧਨਾਂ ਤੋਂ ਉਪਰ ਉਠ ਗਈ ਹੈ) । ਭੁਇਅੰਗਮ ਨਾੜੀ ਦੇ ਚੱਕਰ ਵਿੰਨ੍ਹ ਲਏ ਹਨ (ਭਾਵ ਟੇਢਾ ਮਨ ਸਿੱਧਾ ਕਰ ਲਿਆ ਹੈ) । ਨਿਰਸੰਸੇ ਸ਼ਹਿਨਸ਼ਾਹ (ਪਰਮੇਸ਼ਰ) ਦਾ ਮੇਲ ਹੋ ਗਿਆ ਹੈ ।

**ਉਲਟੀਲੇ**- ਉਲਟ ਕੇ । **ਸਕਤਿ**- ਸ਼ਕਤੀ, ਮਾਇਆ । **ਪੈਸੀਲੇ**- ਪੈ ਗਏ ਹਾਂ । **ਗਗਨ ਮਝਾਰੰ**- ਆਕਾਸ਼ ਵਿਚ ਉੱਚੇ ਭਾਵ ਉੱਚੀ ਸੁਰਤਿ ਦੇ ਰਾਹ । **ਬੇਧੀਅਲੇ**- ਵਿੰਨ੍ਹ ਲਏ ਹਨ । **ਭੁਇਅੰਗਾ**- ਭੁਇਅੰਗਮ ਨਾੜੀ ਦੇ । **ਭੇਟੀਅਲੇ**- ਮਿਲ ਪਏ ਹਾਂ । **ਨਿਸੰਗਾ**- ਨਿਰਸੰਸੇ ।

[ਸੰਸ. सह (ਸਹ) : ਸਹਾਰਨਾ, ਝੱਲਣਾ, ਸਹਾਰਾ ਦੇਣਾ ।

ਪ੍ਰਾ. सह (ਸਹ) : ਸਹਾਰਨਾ, ਸਹਾਰਾ ਦੇਣਾ ।

साहार (ਸਾਹਾਰ) : ਸਹਾਰਾ ।

ਗੁਜ. સહારો (ਸਹਾਰੋ) : ਆਸਰਾ ।]

**ਨੋਟ**: ਸਹਾਰਾ ਦੇ ਹੂ-ਬ-ਹੂ ਅਰਥ ਦੇਣ ਵਾਲਾ ਸੰਸਕ੍ਰਿਤ ਸ਼ਬਦ 'ਆਸ਼੍ਰਯ' ਹੈ । ਹਿੰਦੀ ਕੋਸ਼ਕਾਰਾਂ ਦੀ ਮਨੌਤ ਹੈ ਕਿ 'ਸਹਾਰਨਾ' ਸ਼ਬਦ ਸੰਸਕ੍ਰਿਤ 'ਸਹਨ' ਤੋਂ ਉਪਜਿਆ ਹੈ । ਸੰਸਕ੍ਰਿਤ 'ਸਹ' ਤੋਂ ਬਣੇ ਪ੍ਰਾਕ੍ਰਿਤ 'ਸਹਕਾਰ' ਦਾ ਅਰਥ 'ਮਦਦ' ਹੈ । ਪ੍ਰਾਕ੍ਰਿਤ 'ਸਹਰ' ਦਾ ਅਰਥ 'ਸਹਾਇਤਾ ਕਰਨ ਵਾਲਾ' ਹੈ, ਪਰ 'ਸਹਕਾਰ' ਤੋਂ ਬਣੇ ਪ੍ਰਾਕ੍ਰਿਤ ਸ਼ਬਦ 'ਸਹਾਰ' ਅਤੇ 'ਸਾਹਾਰ' ਦੇ ਅਰਥ 'ਸਹਾਰਾ' ਹਨ । ਰੂਪ ਕਰ ਕੇ ਵੀ ਇਹ ਹੋਰ ਸ਼ਬਦਾਂ ਨਾਲੋਂ 'ਸਹਾਰਾ' ਦੇ ਨੇੜੇ ਹੈ, ਗੁਰੂ ਗ੍ਰੰਥ ਸਾਹਿਬ ਦੀ ਤੁਕ '**ਸੰਤ ਸਹਾਰੁ ਸਦਾ ਬਿਖਿਆਤਾ**' ਵਿਚ ਵਰਤਿਆ 'ਸਹਾਰੁ' ਸ਼ਬਦ 'ਸਹਾਰ' ਨਾਲ ਇੰਨ-ਬਿੰਨ ਮਿਲਦਾ ਹੈ, ਹਾਲਾਕਿ 'ਸਹਾਰ' ਜਾਂ 'ਸਾਹਾਰ' ਦੇ ਮੂਲ ਵਿਚ ਵੀ ਸੰਸਕ੍ਰਿਤ 'ਸਹ' ਸ਼ਬਦ ਹੀ ਹੈ ।

## ਸਹਾਰੁ: ਆਸਰਾ । ੧੮੧੩

**ਧ੍ਰੂ ਪ੍ਰਹਲਾਦ ਕਬੀਰ ਤਿਲੋਚਨ ਨਾਮੁ ਲੈਤ ਉਪਜੵੋ ਜੁ ਪ੍ਰਗਾਸੁ ॥**
**ਜਿਹ ਪਿਖਤ ਅਤਿ ਹੋਇ ਰਹਸੁ ਮਨਿ ਸੋਈ ਸੰਤ ਸਹਾਰੁ ਗੁਰੂ ਰਾਮਦਾਸੁ ॥੨॥**

ਸਵ., ਮਹਲਾ ੪ ਕੇ, ਕੀਰਤ ੨, ਸਫ਼ਾ ੧੪੦੬

**ਅਰਥ**: ਨਾਮ ਜਪ ਕੇ ਧ੍ਰੂਅ, ਪ੍ਰਹਿਲਾਦ, ਕਬੀਰ ਅਤੇ ਤ੍ਰਿਲੋਚਨ ਦੇ ਜੀਵਨ ਵਿਚ ਜੋ ਪ੍ਰਕਾਸ਼ ਪ੍ਰਗਟ ਹੋਇਆ ਅਤੇ ਜਿਸ ਨੂੰ ਦੇਖ ਕੇ ਮਨ ਵਿਚ ਬਹੁਤ ਪ੍ਰਸੰਨਤਾ ਹੁੰਦੀ ਹੈ, ਉਹ ਸੰਤਾਂ ਦਾ (ਪ੍ਰਕਾਸ਼-ਰੂਪ) ਆਸਰਾ ਗੁਰੂ ਰਾਮਦਾਸ ਹੀ ਹੈ (ਅਰਥਾਤ ਨਾਮ ਰਾਹੀਂ ਭਗਤਾਂ ਦੇ ਹਿਰਦੇ ਵਿਚ ਚਾਨਣ ਦਾ ਵਿਸਤਾਰ ਕਰਨ ਵਾਲਾ ਗੁਰੂ ਰਾਮਦਾਸ ਹੈ) ।

**ਉਪਜੵੋ**- ਪ੍ਰਗਟ ਹੋਇਆ । **ਪਿਖਤ**- ਦੇਖਿਆਂ ਜਾਂ ਦੇਖ ਕੇ । **ਜਿਹ**- ਜਿਸ ਨੂੰ । **ਰਹਸੁ**- ਪ੍ਰਸੰਨਤਾ ।

[ਵੇਖੋ ੧੮੧੨]

## ਸਹਾਰੇ: ਸਹਿੰਦੇ ਹਨ, ਸਹਿ ਲੈਂਦੇ ਹਨ । ੧੮੧੪

**ਨਾਮੁ ਧਿਆਵਹਿ ਦੇਵ ਤੇਤੀਸ ਅਰੁ ਸਾਧਿਕ ਸਿਧ ਨਰ**
**ਨਾਮਿ ਖੰਡ ਬ੍ਰਹਮੰਡ ਧਾਰੇ ॥**
**ਜਹ ਨਾਮੁ ਸਮਾਧਿਓ ਹਰਖੁ ਸੋਗੁ ਸਮ ਕਰਿ ਸਹਾਰੇ ॥**

ਸਵ., ਮਹਲੇ ੩ ਕੇ, ਕਲ੍ਹ ੬, ਸਫ਼ਾ ੧੩੯੩

**ਅਰਥ**: (ਹੇ ਗੁਰੂ ਅਮਰਦਾਸ ਜੀ !) ਨਾਮ ਦੀ ਆਰਾਧਨਾ ਤੇਤੀ ਕਰੋੜ ਦੇਵੀ-ਦੇਵਤੇ, ਸਿੱਧ, ਸਾਧਨਾ ਕਰਨ ਵਾਲੇ ਅਤੇ ਹੋਰ ਇਨਸਾਨ ਕਰਦੇ ਹਨ । ਨਾਮ ਨੇ ਹੀ ਸਾਰੀ ਧਰਤੀ ਅਤੇ ਬ੍ਰਹਿਮੰਡ ਨੂੰ ਆਸਰਾ ਦਿੱਤਾ ਹੈ । ਜਿਨ੍ਹਾਂ ਨੇ ਲਿਵ ਲਾ ਕੇ ਨਾਮ ਜਪਿਆ ਹੈ, ਉਹ ਦੁਖ-ਸੁਖ ਇਕੋ ਭਾਵ ਨਾਲ ਸਹਿ ਲੈਂਦੇ ਹਨ ।

**ਦੇਵ ਤੇਤੀਸ**- ਤੇਤੀ ਕਰੋੜ ਦੇਵੀ-ਦੇਵਤੇ । **ਸਾਧਿਕ**- ਸਾਧਨਾ ਕਰਨ ਵਾਲੇ । **ਜਹ**- ਜਿਨ੍ਹਾਂ ਨੇ । **ਸਾਮਾਧਿਓ**- ਸਮਾਧੀ ਲਾ ਕੇ । **ਹਰਖੁ**- ਖ਼ੁਸ਼ੀ, ਸੁਖ ।

[ਵੇਖੋ ੧੮੧੨]

## ਸਹਾਰੈ: ਆਸਰਾ ਬਣਾ ਲਵੇ । ੧੮੧੫

**ਸੁਕ੍ਰਿਤੁ ਸਹਾਰੈ ਸੁ ਇਹੁ ਬ੍ਰਿਤਿ ਚੜੈ ॥ ਅਨਦਿਨੁ ਆਪਿ ਆਪ ਸਿਉ ਲੜੈ ॥**

ਗਉੜੀ (ਵਾਰ ਸਤ), ਕਬੀਰ, ੬, ਸਫ਼ਾ ੩੪੪

**ਅਰਥ**: ਜੇ ਮਨੁੱਖ ਸ਼ੁਭ-ਅਮਲਾਂ ਨੂੰ (ਜੀਵਨ ਦਾ) ਆਸਰਾ ਬਣਾ ਲਵੇ ਤਾਂ ਜੀਵਨ-ਮੰਜ਼ਿਲ ਪ੍ਰਾਪਤ ਕਰ ਸਕਦਾ ਹੈ । (ਇਹ ਪਦ ਪਾਣ ਲਈ) ਉਹ ਹਰ ਰੋਜ਼ ਆਪਣੇ ਅਹੰਕਾਰ ਨਾਲ ਯੁੱਧ ਕਰਦਾ ਹੈ ।

**ਸੁਕ੍ਰਿਤ**- ਸ਼ੁਭ ਅਮਲ । **ਬ੍ਰਿਤਿ**- ਪ੍ਰਣ ; ਭਾਵ ਜੀਵਨ-ਮੰਜ਼ਿਲ । **ਆਪ ਸਿਉ**- ਅਹੰਕਾਰ ਨਾਲ ।

[ਵੇਖੋ ੧੮੧੨]

## ਸਹਾਰ੍ਉ: ਸਹਾਰਦੇ ਹੋ, ਟਿਕਾਈ ਰਖਦੇ ਹੋ । ੧੮੧੬

**ਅਮਿਉ ਰਸਨਾ ਬਦਨਿ ਬਰ ਦਾਤਿ**
**ਅਲਖ ਅਪਾਰ ਗੁਰ ਸੂਰ ਸਬਦਿ ਹਉਮੈ ਨਿਵਾਰ੍ਉ ॥**
**ਪੰਚਾਹਰੁ ਨਿਦਲਿਅਉ ਸੁੰਨ ਸਹਜਿ ਨਿਜ ਘਰਿ ਸਹਾਰ੍ਉ ॥**

ਸਵ., ਮਹਲੇ ੫ ਕੇ, ਕਲ੍ਹ ੯, ਸਫ਼ਾ ੧੪੦੮

**ਅਰਥ**: ਹੇ ਅਲੱਖ ਤੇ ਅਪਾਰ ਗੁਰੂ ਸੂਰਮੇ ! ਤੁਸਾਂ ਸ਼ਬਦ ਰਾਹੀਂ ਅਹੰ-ਬਿਰਤੀ ਨੂੰ ਪਛਾੜ ਦਿੱਤਾ ਹੈ, (ਤੁਸੀਂ) ਮੂੰਹੋਂ ਬਖ਼ਸ਼ਿਸ਼ ਕਰ ਕੇ ਵਰਦਾਨ ਦਿੰਦੇ ਹੋ ਅਤੇ ਜੀਭ ਤੋਂ ਨਾਮ ਦੀ (ਵਰਖਾ ਕਰਦੇ ਹੋ) । ਤੁਸਾਂ ਅਗਿਆਨ ਨੂੰ ਨਾਸ਼ ਕਰ ਦਿੱਤਾ ਹੈ ਅਤੇ ਆਤਮਿਕ ਸਥਿਰਤਾ ਰਾਹੀਂ ਨਿਰਾਕਾਰ ਵਾਹਿਗੁਰੂ ਜੀ ਨੂੰ ਆਪਣੇ ਹਿਰਦੇ ਵਿਚ ਟਿਕਾਈ ਰਖਦੇ ਹੋ ।

**ਅਮਿਉ**- ਅੰਮ੍ਰਿਤ, ਨਾਮ । **ਰਸਨਾ**- ਜੀਭ । **ਬਦਨਿ**- ਮੂੰਹ । **ਬਰ**- ਵਰ । **ਪੰਚਾਹਰੁ**- ਪੰਜਾਂ ਨੂੰ ਹਰਣ ਵਾਲਾ, ਅਗਿਆਨ । **ਨਿਦਲਿਅਉ**- ਨਸ਼ਟ ਕਰ ਦਿੱਤਾ । **ਨਿਜ ਘਰਿ**- ਆਪਣੇ ਹਿਰਦੇ ਵਿਚ ।

[ਵੇਖੋ ੧੮੧੨]

## ਸਹਿ: ਪਤੀ, ਮਾਲਿਕ । ੧੮੧੭

**ਮਤੁ ਜਾਣ ਸਹਿ ਗਲੀ ਪਾਇਆ ॥**
**ਮਾਲ ਕੈ ਮਾਣੈ ਰੂਪ ਕੀ ਸੋਭਾ**
**ਇਤੁ ਬਿਧੀ ਜਨਮੁ ਗਵਾਇਆ ॥੧॥ਰਹਾਉ॥**

ਸਿਰੀ., ਮਹਲਾ ੧, ੨੨, ਸਫ਼ਾ ੨੪

**ਅਰਥ:** (ਹੇ ਕਾਜ਼ੀ !) ਇਹ ਨਾ ਸਮਝ ਬੈਠੀਂ ਕਿ ਨਿਰੀਆਂ (ਧਰਮ-ਸ਼ਾਸਤ੍ਰ ਦੀਆਂ) ਚਰਚਾਵਾਂ ਨਾਲ ਮਾਲਿਕ ਮਿਲ ਜਾਂਦਾ ਹੈ । (ਬੇਈਮਾਨੀ ਨਾਲ ਇਕੱਤਰ ਕੀਤੇ) ਧਨ ਨਾਲ ਅਯਾਸ਼ੀ ਕਰਦਿਆਂ ਅਤੇ (ਪਰਨਾਰੀ ਦੇ) ਰੂਪ ਦੀ ਸੁੰਦਰਤਾ ਤਕਦਿਆਂ, ਇਸ ਤਰੀਕੇ ਨਾਲ ਤਾਂ (ਧਰਮ ਚਰਚਾ ਕਰਨ ਦੇ ਬਾਵਜੂਦ) ਜੀਵਨ ਵਿਅਰਥ ਚਲਾ ਜਾਂਦਾ ਹੈ ।

**ਸਹਿ**- ਸ਼ਹੁ, ਮਾਲਿਕ । **ਗਲੀ**- ਨਿਰੀਆਂ ਗੱਲਾਂ ਨਾਲ । **ਮਾਲ ਕੈ ਮਾਣੈ**- ਧਨ ਨੂੰ ਭੋਗਦਿਆਂ । **ਰੂਪ ਕੀ ਸੋਭਾ**- ਰੂਪ ਦੀ ਸੁੰਦਰਤਾ ਵੇਖਦਿਆਂ । **ਇਤੁ ਬਿਧੀ**- ਇਸ ਤਰੀਕੇ ਨਾਲ ।

[ਵੇਖੋ ੧੬੫੬]

**ਸਹਿ:** ਸਹਿੰਦਾ ਹੈ । ੧੮੧੮

**ਸਨਮੁਖ ਸਹਿ ਬਾਨ ਸਨਮੁਖ ਸਹਿ ਬਾਨ ਹੇ**
**ਮ੍ਰਿਗ ਅਰਪੇ ਮਨ ਤਨ ਪ੍ਰਾਨ ਹੇ ਓਹੁ ਬੇਧਿਓ ਸਹਜ ਸਰੋਤ ॥...॥੨॥**

ਆਸਾ (ਛੰਤ), ਮਹਲਾ ੫, ੧੪, ਸਫ਼ਾ ੪੬੨

ਵੇਖੋ '**ਸਹਜ ਸਰੋਤ**' III-੧੬੯੦

[ਸੰਸ. सह् (ਸਹ੍) : ਸੰਤੁਸ਼ਟ ਕਰਨਾ, ਸਹਿਣਾ, ਸਹਾਰਾ ਦੇਣਾ ।
ਪ੍ਰਾ. सह (ਸਹ) : ਸਮਰਥ, ਸਹਿਣ ਕਰਨ ਵਾਲਾ, ਸਾਥ ।]

**ਸਹਿਓ:** ਸਹਾਰਿਆ, ਸਹਾਰਨਾ ਪਿਆ । ੧੮੧੯

**ਕਾਲਬੂਤ ਕੀ ਹਸਤਨੀ ਮਨ ਬਉਰਾ ਰੇ ਚਲਤੁ ਰਚਿਓ ਜਗਦੀਸ ॥**
**ਕਾਮ ਸੁਆਇ ਗਜ ਬਸਿ ਪਰੇ ਮਨ ਬਉਰਾ ਰੇ ਅੰਕਸੁ ਸਹਿਓ ਸੀਸ ॥੧॥**

ਗਉੜੀ, ਕਬੀਰ, ੫੭, ਸਫ਼ਾ ੩੩੫-੩੬

ਵੇਖੋ '**ਅੰਕਸੁ**' ੯੫੨

[ਵੇਖੋ ੧੭੮੦]

**ਸਹਿਆ:** ਬਰਦਾਸ਼ਤ ਕੀਤਾ । ੧੮੨੦

**ਹਮ ਪਾਪੀ ਪਾਖੰਡੀ ਲੋਭੀ ਹਮਰਾ ਗੁਨੁ ਅਵਗੁਨੁ ਸਭੁ ਸਹਿਆ ॥**
**ਕਰੁ ਮਸਤਕਿ ਧਾਰਿ ਸਾਜਿ ਨਿਵਾਜੇ ਮੁਏ ਦੁਸਟ ਜੋ ਖਇਆ ॥੧॥**

ਦੇਵ., ਮਹਲਾ ੫, ੨੪ ਸਫ਼ਾ ੫੩੩

**ਅਰਥ:** (ਹੇ ਭਾਈ !) ਅਸੀਂ (ਮਨੁੱਖ) ਪਾਪ, ਪਾਖੰਡ ਅਤੇ ਲੋਭ ਦੇ ਭਰੇ ਹੋਏ ਹਾਂ, (ਉਸ ਵਾਹਿਗੁਰੂ ਨੇ) ਸਾਡੇ ਮੰਦੇ-ਚੰਗੇ ਕੰਮਾਂ ਨੂੰ ਬਰਦਾਸ਼ਤ ਕੀਤਾ (ਭਾਵ ਅਣਡਿੱਠ ਕੀਤਾ) । (ਭਾਵੇਂ ਅਸੀਂ ਅਵਗੁਣਾਂ ਦੇ ਭਰੇ ਹੋਏ ਸੀ, ਫਿਰ ਵੀ) ਉਸ ਸਾਜਣਹਾਰੇ ਨੇ ਸਾਡੇ ਮੱਥੇ ਤੇ (ਮਿਹਰ ਦਾ) ਹੱਥ ਰਖ ਕੇ (ਸਾਡਾ) ਜੀਵਨ ਸੋਹਣਾ ਕਰ ਦਿੱਤਾ ਅਤੇ ਆਚਰਣ ਵਿਗਾੜਨ ਵਾਲੇ (ਕਾਮਾਦਿ) ਵੈਰੀਆਂ ਨੂੰ ਮਾਰ ਦਿੱਤਾ ।

**ਖਇਆ**- ਨਾਸ਼ ਕਰਨ ਵਾਲੇ, ਆਚਰਣ ਵਿਗਾੜਨ ਵਾਲੇ ।

[ਵੇਖੋ ੧੭੮੦]

**ਸਹਿਤ:** ਸਮੇਤ । ੧੮੨੧

**ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤੁ ਸੰਗਤਿ ਸਬਾਈਆ ॥**
**ਕਹਦੇ ਪਵਿਤੁ ਸੁਣਦੇ ਪਵਿਤੁ ਸੇ ਪਵਿਤੁ ਜਿਨੀ ਮੰਨਿ ਵਸਾਇਆ ॥**

ਰਾਮ. (ਅਨੰਦੁ), ਮਹਲਾ ੩, ੧੭, ਸਫ਼ਾ ੯੧੯

**ਅਰਥ:** (ਨਾਮ ਧਿਆਣ ਵਾਲੇ) ਮਾਤਾ, ਪਿਤਾ ਅਤੇ ਕੁਟੰਬ (ਦੇ ਹੋਰ ਜੀਆਂ) ਸਮੇਤ ਤਾਂ ਪਵਿੱਤਰ ਹੋ (ਹੀ) ਜਾਂਦੇ ਹਨ, (ਸਗੋਂ ਉਹ) ਸਾਰੀ ਸੰਗਤ ਸਮੇਤ ਪਵਿੱਤਰ ਹੋ ਜਾਂਦੇ ਹਨ । ਨਾਮ ਦੀਆਂ ਗੱਲਾਂ ਕਰਨ ਵਾਲੇ ਪਵਿੱਤਰ ਹਨ, ਸੁਣਨ ਵਾਲੇ ਪਵਿੱਤਰ ਹਨ ਅਤੇ ਉਹ (ਵੀ) ਪਵਿੱਤਰ ਹਨ, ਜਿਨ੍ਹਾਂ ਨੇ (ਨਾਮ ਨੂੰ) ਮਨ ਵਿਚ ਵਸਾ ਲਿਆ ਹੈ ।

[ਸੰਸ. सहित (ਸਹਿਤ) सह्+क्त : ਸਮੇਤ, ਨਾਲ-ਨਾਲ, ਸੰਯੁਕਤ ।
ਪ੍ਰਾ. सहिअ (ਸਹਿਅ) : ਸੰਯੁਕਤ, ਮਿਲਿਆ ਹੋਇਆ, ਲਾਭ-ਸਮੇਤ ।]

**ਸਹਿਲਾ:** ਸੁਹੇਲਾ, ਸਫਲਾ । ੧੮੨੨

**ਸਲੋਕ ਮ: ੪॥... ਗੁਰਮੁਖਿ ਆਪੁ ਪਛਾਣੀਐ ਬੁਰਾ ਨ ਦੀਸੈ ਕੋਇ ॥**
**ਨਾਨਕ ਗੁਰਮੁਖਿ ਨਾਮੁ ਧਿਆਈਐ ਸਹਿਲਾ ਆਇਆ ਸੋਇ ॥੧॥**

ਸਾਰੰਗ (ਵਾਰ), ਮਹਲਾ ੪, ਪਉੜੀ ੧੮, ਸਫ਼ਾ ੧੨੪੪

**ਅਰਥ:** ਗੁਰੂ ਦੇ ਸਨਮੁਖ ਰਹਿ ਕੇ ਜੇ ਅੰਤਰ-ਆਤਮੈ ਨੂੰ ਜਾਣ ਲਈਏ ਤਾਂ ਫਿਰ ਕੋਈ ਵੀ (ਵਿਅਕਤੀ) ਬੁਰਾ ਨਹੀਂ ਦਿਸਦਾ । ਹੇ ਨਾਨਕ ! ਗੁਰੂ ਦੇ ਸਨਮੁਖ ਹੋ ਕੇ ਜੇ ਨਾਮ ਸਿਮਰਨ ਕੀਤਾ ਜਾਵੇ ਤਾਂ ਮਨੁੱਖ ਦਾ ਜੀਵਨ ਸਫਲਾ ਹੋ ਜਾਂਦਾ ਹੈ ।

[ਵੇਖੋ ੧੭੯੭]

**ਸਹਿਲਾ:** ਸੌਖਾ, ਸੁਖੱਲਾ । ੧੮੨੩

**ਮ: ੩॥ ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ ॥**
**ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ ॥.....॥੨॥**

ਬਿਹਾ. (ਵਾਰ), ਮਹਲਾ ੪, ਪਉੜੀ ੧੭, ਸਫ਼ਾ ੫੫੫

**ਅਰਥ:** ਕੀ ਜਾਣੀਏ ਕਿਸ ਤਰ੍ਹਾਂ ਮਰਾਂਗੇ ? ਮੌਤ ਕੈਸੀ ਹੋਵੇਗੀ ? ( ਇਕ ਗੱਲ ਯਕੀਨੀ ਹੈ ਕਿ) ਜੇ ਮਾਲਿਕ ਮਨੋ ਨ ਭੁਲੇ ਤਾਂ ਮਰਨਾ ਸੁਖੱਲਾ ਹੋਵੇਗਾ ।

[ਵੇਖੋ ੧੭੯੭]

**ਸਹੀ:** ਸਾਹਮਣੇ । ੧੮੨੪

**ਟੂਟੈ ਨੇਹੁ ਕਿ ਬੋਲਹਿ ਸਹੀ ॥ ਟੂਟੈ ਬਾਹ ਦੁਹੂ ਦਿਸ ਗਹੀ ॥**

ਰਾਮ. (ਓਅੰ.), ਮਹਲਾ ੧, ੨੮, ਸਫ਼ਾ ੯੩੩

**ਅਰਥ:** ਸਾਹਮਣੇ ਬੋਲਣ ਨਾਲ ਪਿਆਰ ਟੁੱਟ ਜਾਂਦਾ ਹੈ, ਜਿਸ ਤਰ੍ਹਾਂ ਦੋ ਪਾਸਿਓਂ ਪਕੜ ਕੇ ਖਿਚੀ ਜਾਵੇ ਤਾਂ ਬਾਂਹ ਟੁੱਟ ਜਾਂਦੀ ਹੈ ।

**ਦੁਹੂ ਦਿਸ**- ਦੋ ਪਾਸਿਓਂ । **ਗਹੀ**- ਪਕੜੀ ।

[ਫ਼ਾ. ਸਹੀਹ: ਸੰਸੇ-ਰਹਿਤ, ਨਿਸ਼ਚੈ ਨਾਲ, ਠੀਕ, ਯਥਾਰਥ ; ਨਿਰਣਾ ; ਹਸਤਾਖਰ, ਦਸਤਖਤ ।]

**ਸਹੀ:** ਸੱਚੀ, ਠੀਕ । ੧੮੨੫

**ਮ: ੧॥ ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ॥**
**ਲੇਖਾ ਰਬੁ ਮੰਗਸੀਆ ਬੈਠਾ ਕਢਿ ਵਹੀ ॥.....੨॥**

ਰਾਮ. (ਵਾਰ), ਮਹਲਾ ੩, ਪਉੜੀ ੧੩, ਸਫ਼ਾ ੯੫੩

**ਅਰਥ**: ਹੇ ਮਨ ! ਨਾਨਕ ਆਖਦਾ ਹੈ, ਸੱਚੀ ਸਿੱਖਿਆ ਸੁਣ । ਰੱਬ ਵਹੀ ਕਢ ਕੇ ਬੈਠਾ ਹੋਇਆ ਹੈ, ਤੇਰੇ ਕੋਲੋਂ (ਅਮਲਾਂ ਦਾ) ਹਿਸਾਬ ਮੰਗੇਗਾ ।
**ਮੰਗੇਸੀਆ**- ਮੰਗੇਗਾ । **ਵਹੀ**- ਹਿਸਾਬ ਲਿਖਣ ਦੀ ਕਿਤਾਬ ।
[ਵੇਖੋ ੧੯੨੪]

**ਸਹੀ**: ਸਾਬਤ, ਪ੍ਰਤੱਖ ਕੀਤਾ, ਪਾ ਲਿਆ । ੧੯੨੬

**ਦੀਨ ਦਇਆਲ ਪ੍ਰੀਤਮ ਮਨਮੋਹਨ ਮਿਲਿ ਸਾਧਹ ਕੀਨੋ ਸਹੀ ॥**
**ਸਿਮਰਿ ਸਿਮਰਿ ਜੀਵਤ ਹਰਿ ਨਾਨਕ ਜਮ ਕੀ ਭੀਰ ਨ ਫਹੀ ॥੨॥**

ਸਾਰਗ, ਮਹਲਾ ੫, ੧੦੯, ਸਫ਼ਾ ੧੨੨੫

**ਅਰਥ**: ਗ਼ਰੀਬਾਂ ਉਤੇ ਕ੍ਰਿਪਾ ਕਰਨ ਵਾਲਾ ਅਤੇ ਸਾਡੇ ਮਨ ਨੂੰ ਲੁਭਾਣ ਵਾਲਾ ਪਿਆਰਾ (ਵਾਹਿਗੁਰੂ) ਮੈਂ ਸਾਧਸੰਗਤ ਵਿਚ ਮਿਲ ਕੇ ਪ੍ਰਤੱਖ ਕਰ ਲਿਆ ਹੈ (ਭਾਵ ਪਾ ਲਿਆ ਹੈ) । ਹੇ ਨਾਨਕ ! ਕਰਤਾਰ ਦਾ ਸਿਮਰਨ ਕਰ ਕੇ (ਆਤਮਿਕ) ਜੀਵਨ ਮਿਲਦਾ ਹੈ ਅਤੇ ਮੌਤ ਦੇ ਸੰਕਟ ਵਿਚ ਨਹੀਂ ਫਸੀਦਾ ।
**ਸਾਧਹ**- ਸਾਧਸੰਗਤ ਵਿਚ । **ਭੀਰ**- ਭੀੜਾ, ਡਰ, ਸੰਕਟ । **ਫਹੀ**- ਫਸੀਦਾ ।
[ਵੇਖੋ ੧੯੨੪]

**ਸਹੀ**: ਠੀਕ, ਸੱਚ । ੧੯੨੭

**ਹਾਹਾ ਹੋਤ ਹੋਇ ਨਹੀ ਜਾਨਾ ॥ ਜਬ ਹੀ ਹੋਇ ਤਬਹਿ ਮਨੁ ਮਾਨਾ ॥**
**ਹੈ ਤਉ ਸਹੀ ਲਖੈ ਜਉ ਕੋਈ ॥ ਤਬ ਓਹੀ ਉਹੁ ਏਹੁ ਨ ਹੋਈ ॥**

ਗਉੜੀ (ਬਾ. ਅ.), ਕਬੀਰ, ੪੨, ਸਫ਼ਾ ੩੪੨

**ਅਰਥ**: 'ਹਾਹਾ' ਅੱਖਰ ਤੋਂ ਬਣੇ ਸ਼ਬਦ 'ਹੋਤ' ('ਹੋਂਦ') ਦੀ (ਵਾਸਤਵਿਕਤਾ) ਬਾਰੇ ਤੂੰ ਕੁਝ ਨਹੀਂ ਸਮਝਿਆ । ਜਦੋਂ (ਗੁਰੂ ਕ੍ਰਿਪਾ ਨਾਲ ਕੋਈ ਵਿਅਕਤੀ) ਹੋਂਦ ਨੂੰ ਅਨੁਭਵ ਕਰ ਲੈਂਦਾ ਹੈ, ਤਾਂ ਮਨ ਉਸ ਹੋਂਦ ਵਿਚ ਹੀ ਪਤੀਜ ਜਾਂਦਾ ਹੈ । ਇਹ ਸੱਚ ਹੈ ਕਿ ਰੱਬ ਹੋਂਦ ਵਾਲਾ ਹੈ, ਪਰ ਜੇ ਉਸ ਤਕ ਪਹੁੰਚਣ ਦਾ ਯਤਨ ਕੋਈ ਕਰੇ । ਉਸ ਹੋਂਦ ਦੀ ਅਨੁਭੂਤੀ ਨਾਲ ਵਿਅਕਤੀਗਤ ਹੋਂਦ ਦਾ ਇਹਸਾਸ ਖ਼ਤਮ ਹੋ ਜਾਂਦਾ ਹੈ ਅਤੇ (ਸੰਸਾਰ ਵਿਚ ਵਿਆਪਕ) ਇਕੋ ਪਰਮਾਤਮਾ ਦਾ ਵਿਚਾਰ ਪ੍ਰਬਲ ਹੋ ਜਾਂਦਾ ਹੈ ।
[ਵੇਖੋ ੧੯੨੪]

**ਸਹੀ**: ਸਖੀ, ਸਹੇਲੀ । ੧੯੨੮

**ਸਸਾ ਸੋ ਸਹ ਸੇਜ ਸਵਾਰੈ ॥**
**ਸੋਈ ਸਹੀ ਸੰਦੇਹ ਨਿਵਾਰੈ ॥**
**ਅਲਪ ਸੁਖ ਛਾਡਿ ਪਰਮ ਸੁਖ ਪਾਵਾ ॥**
**ਤਬ ਇਹ ਤ੍ਰੀਅ ਓਹੁ ਕੰਤੁ ਕਹਾਵਾ ॥**

ਗਉੜੀ (ਬਾ. ਅ.), ਕਬੀਰ, ੪੧, ਸਫ਼ਾ ੩੪੨

**ਅਰਥ**: 'ਸੱਸਾ' ਅੱਖਰ ਤੋਂ ਉਤਪੰਨ ਹੋਏ ਸ਼ਬਦ 'ਸੇਜ' ਨੂੰ ਜਦੋਂ ਵਾਹਿਗੁਰੂ ਕੰਤ ਆਪ ਸਵਾਰ ਦੇਵੇ, ਉਹੀ ਸਹੇਲੀ ਮਨ ਦੇ ਸ਼ੰਕੇ ਦੂਰ ਕਰਦੀ ਹੈ । ਉਹ ਥੋੜ੍ਹ-ਚਿਰੇ ਸੁਖ ਛਡ ਕੇ ਪਰਮ-ਸੁਖ ਪਾ ਲੈਂਦੀ ਹੈ । ਉਸ ਸਥਿਤੀ ਵਿਚ (ਜੀਵਾਤਮਾ) ਪਤਨੀ ਅਤੇ (ਪਰਮਾਤਮਾ) ਪਤੀ ਅਖਵਾਂਦਾ ਹੈ ।
**ਸਹ**- ਸ਼ਹੁ, ਵਾਹਿਗੁਰੂ । **ਸੰਦੇਹ**- ਸ਼ੰਕੇ । **ਨਿਵਾਰੈ**- ਦੂਰ ਕਰਦੀ ਹੈ ।
**ਅਲਪ**- ਥੋੜ੍ਹ-ਚਿਰੇ । **ਤ੍ਰੀਅ**- ਪਤਨੀ । **ਕਹਾਵਾ**- ਅਖਵਾਂਦਾ ਹੈ ।
[ਸੰਸ. ਸਖੀ (ਸਖੀ) ਸਖਿ+ਙੀਸ਼੍ : ਸਹੇਲੀ, ਸਹਚਰੀ, ਨਾਇਕਾ ਦੀ ਸਹੇਲੀ ।
ਪ੍ਰਾ. ਸਹੀ (ਸਹੀ) : ਸਹੇਲੀ, ਸੰਗਣੀ ।]

**ਸਹੀ (ਸਲਾਮਤਿ)**: ਰਾਜ਼ੀ-ਖ਼ੁਸ਼ੀ । ੧੯੨੯

**ਪ੍ਰਭੁ ਅਪੁਨਾ ਰਿਦੈ ਧਿਆਏ ॥ ਘਰਿ ਸਹੀ ਸਲਾਮਤਿ ਆਏ ॥**
**ਸੰਤੋਖੁ ਭਇਆ ਸੰਸਾਰੇ ॥ ਗੁਰ ਪੂਰੈ ਲੈ ਤਾਰੇ ॥੧॥**

ਸੋਰਠਿ, ਮਹਲਾ ੫, ੯੫, ਸਫ਼ਾ ੬੨੯

**ਅਰਥ**: ਹੇ ਗੁਰਮੁਖ ਜਨੋ ! ਜੋ ਮਨੁੱਖ ਆਪਣੇ ਪਰਮੇਸ਼ਰ ਨੂੰ ਦਿਲ ਵਿਚ ਯਾਦ ਰਖਦਾ ਹੈ, ਉਹ ਰਾਜ਼ੀ-ਖ਼ੁਸ਼ੀ (ਵਿਕਾਰਾਂ ਤੋਂ ਬਚ ਕੇ) ਆਪਣੇ ਅੰਤਰ-ਆਤਮੇ ਵਿਚ ਲੀਨ ਹੋ ਜਾਂਦਾ ਹੈ । ਸੰਸਾਰ ਵਿਚ ਵਿਚਰਦਿਆਂ ਉਹ ਸੰਤੋਖੀ ਜੀਵਨ ਬਤੀਤ ਕਰਦਾ ਹੈ । ਸੱਚੇ ਗੁਰੂ ਨੇ (ਸਦਾ ਹੀ ਅਜਿਹੇ ਸੇਵਕਾਂ ਦੀ ਆਪ ਬਾਂਹ ਫੜ ਕੇ) ਵਿਕਾਰਾਂ ਤੋਂ ਰਖਿਆ ਕੀਤੀ ।
[ਵੇਖੋ ੧੯੨੪]

**ਸਹੀਅਉ**: ਸਹੇਲੀਓ ; ਭਾਵ ਗੁਰਸਿੱਖੋ । ੧੯੩੦

**ਦੇਹੁ ਸੰਦੇਸਰੋ ਕਹੀਅਉ ਪ੍ਰਿਅ ਕਹੀਅਉ ॥**
**ਬਿਸਮੁ ਭਈ ਮੈ ਬਹੁ ਬਿਧਿ ਸੁਨਤੇ**
**ਕਹਹੁ ਸੁਹਾਗਨਿ ਸਹੀਅਉ ॥੧॥ਰਹਾਉ॥**

ਜੈਤ., ਮਹਲਾ ੫, ੨, ਸਫ਼ਾ ੭੦੦

**ਅਰਥ**: ਹੇ ਮੇਰੀ ਸਹੇਲੀਓ (ਭਾਵ ਸਤਿਸੰਗੀ ਗੁਰਸਿੱਖੋ) ! ਮੈਨੂੰ ਪਿਆਰੇ ਵਾਹਿਗੁਰੂ ਦਾ ਪਿਆਰਾ ਜਿਹਾ ਸੰਦੇਸ਼ ਦਿਓ । ਹੇ ਵਾਹਿਗੁਰੂ ਨਾਲ ਮਿਲੇ ਗੁਰਸਿੱਖੋ ! (ਉਸ ਦੀਆਂ) ਬਾਤਾਂ ਸੁਣਾਓ । ਮੈਂ ਉਸ ਬਾਰੇ (ਗੁਰਮੁਖ ਜਨਾਂ ਤੋਂ) ਕਈ ਭਾਂਤ ਦੀਆਂ ਗੱਲਾਂ ਸੁਣ-ਸੁਣ ਕੇ ਬਹੁਤ ਆਨੰਦਿਤ ਹੋ ਰਹੀ ਹਾਂ ।
**ਸੰਦੇਸਰੋ**- ਸੁਨੇਹਾ । **ਬਿਸਮੁ**- ਆਨੰਦਿਤ । **ਸੁਹਾਗਨਿ**- ਵਾਹਿਗੁਰੂ ਨਾਲ ਮਿਲੇ ਹੋਏ ।
[ਵੇਖੋ ੧੯੨੮]

**ਸਹੀਆ**: ਸਹੇਲੀਆਂ ; ਭਾਵ ਸਾਥੀ ਮਨੁੱਖਾਂ । ੧੯੩੧

**ਸਾਹੁਰੜੈ ਕੰਮ ਸਿਖੈ ਗੁਰਮੁਖਿ ਹਰਿ ਹਰਿ ਸਦਾ ਧਿਆਏ ॥**
**ਸਹੀਆ ਵਿਚਿ ਫਿਰੈ ਸੁਹੇਲੀ ਹਰਿ ਦਰਗਹ ਬਾਹ ਲੁਡਾਏ ॥...॥੧॥**

ਸਿਰੀ. (ਛੰਤ), ਮਹਲਾ ੪, ੧. ਸਫ਼ਾ ੭੮

**ਅਰਥ**: ਜੇ ਮਨੁੱਖ ਗੁਰੂ ਦੇ ਮਾਰਗ ਦਰਸ਼ਨ ਵਿਚ ਪਰਲੋਕ ਲਈ ਸਹਾਈ ਅਮਲ ਦੀ ਸਿੱਖਿਆ ਲਵੇ ਅਤੇ ਵਾਹਿਗੁਰੂ ਦਾ ਸਿਮਰਨ ਕਰਦਾ ਰਹੇ, ਤਾਂ ਉਹ ਸਾਥੀ ਮਨੁੱਖਾਂ ਵਿਚ ਸੌਖਾ ਵਿਚਰਨ ਕਰੇਗਾ ਅਤੇ ਵਾਹਿਗੁਰੂ ਦੀ ਦਰਗਾਹ ਵਿਚ ਸ਼ਾਨ ਸਹਿਤ ਜਾਵੇਗਾ ।
**ਕੰਮ ਸਿਖੈ**- ਸਹੀ ਅਮਲ ਸਿੱਖੇ । **ਸਾਹੁਰੜੈ**- ਸੌਹਰੇ ਘਰ, ਪਰਲੋਕ । **ਬਾਹ ਲੁਡਾਏ**- ਸ਼ਾਨ ਨਾਲ ਜਾਵੇਗਾ ।
[ਵੇਖੋ ੧੯੨੮]

**ਸਹੀਆ**: ਰੱਬ ਦੇ ਸੇਵਕ, ਸਹੇਲੀਆਂ, ਸਖੀਆਂ । ੧੯੩੨
**ਸਹੀਆ ਤਉ ਅਸੰਖ ਮੰਞਹੁ ਹਭਿ ਵਧਾਣੀਆ ॥**
**ਹਿਕ ਭੋਰੀ ਨਦਰਿ ਨਿਹਾਲਿ ਦੇਹਿ ਦਰਸੁ ਰੰਗੁ ਮਾਣੀਆ ॥੬॥**
ਸੂਹੀ, ਮਹਲਾ ੫, ੪, ਸਫ਼ਾ ੭੬੧
**ਅਰਥ**: ਤੇਰੀਆਂ ਸਖੀਆਂ ਅਨਗਿਣਤ ਹਨ, (ਫਿਰ) ਸਾਰੀਆਂ ਮੇਰੇ ਤੋਂ ਵਧ-ਚੜ੍ਹ ਕੇ ਹਨ । ਰਤਾ ਕੁ ਮਿਹਰ ਦੀ ਨਜ਼ਰ ਨਾਲ ਇਕ (ਵਾਰ) ਮੇਰੇ ਵਲ ਤੱਕ, ਮੈਨੂੰ ਦਰਸ਼ਨ ਦੇ (ਤਾਂ ਜੁ ਮੈਂ ਵੀ ) ਆਨੰਦ ਲੈ ਸਕਾਂ ।
**ਤਉ**- ਤੇਰੀਆਂ । **ਮੰਞਹੁ**- ਮੈਥੋਂ । **ਹਭਿ**- ਸਭ । **ਵਧਾਣੀਆ**- ਵਧ-ਚੜ੍ਹ ਕੇ ਹਨ । **ਹਿਕ ਭੋਰੀ**- ਰਤਾ ਕੁ । **ਨਿਹਾਲਿ**- ਨਿਹਾਰ, ਵੇਖ, ਤੱਕ ।
[ਵੇਖੋ ੧੯੨੮]

**ਸਹੀਆਹ**: ਸਹੇਲੀਆਂ, ਸਤਿਸੰਗੀ । ੧੯੩੩
**ਨਾ ਭੈਣਾ ਭਰਜਾਈਆ ਨਾ ਸੇ ਸਸੁੜੀਆਹ ॥**
**ਸਚਾ ਸਾਕੁ ਨ ਤੁਟਈ ਗੁਰੁ ਮੇਲੇ ਸਹੀਆਹ ॥੧॥**
ਮਾਰੂ, ਮਹਲਾ ੧, ੧੦, ਸਫ਼ਾ ੧੦੧੫
ਵੇਖੋ **'ਸਸੁੜੀਆਹ'** III-੧੬੪੮
[ਵੇਖੋ ੧੯੨੮]

**ਸਹੀਐ**: ਸਹਾਰਦਾ ਹੈ, ਬਰਦਾਸ਼ਤ ਕਰਦਾ ਹੈ । ੧੯੩੪
**ਕੋਟਿ ਪਰਾਧ ਮਹਾ ਅਕ੍ਰਿਤਘਨ ਬਹੁਰਿ ਬਹੁਰਿ ਪ੍ਰਭ ਸਹੀਐ ॥**
**ਕਰੁਣਾਮੈ ਪੂਰਨ ਪਰਮੇਸੁਰ ਨਾਨਕ ਤਿਸੁ ਸਰਨਹੀਐ ॥੨॥**
ਦੇਵ., ਮਹਲਾ ੫, ੧੭, ਸਫ਼ਾ ੫੩੧
ਵੇਖੋ **'ਅਕ੍ਰਿਤਘਨ'** ੧੭੩੩
[ਵੇਖੋ ੧੯੧੮]

**ਸਹੀਐ**: ਸਹਿ ਲਈਏ, ਜਰ ਜਾਈਏ । ੧੯੩੫
**ਹਰਿ ਹਰਿ ਨਾਮੁ ਜਪੇ ਜਪਿ ਤ੍ਰਰਿਆ ਜੀਉ ॥**
**ਇਹੁ ਅਜਰੁ ਨਾਨਕ ਸੁਖ ਸਹੀਐ ਜੀਉ ॥੪॥**
ਗਉੜੀ, ਮਹਲਾ ੫, ੧੬੭, ਸਫ਼ਾ ੨੧੭
ਵੇਖੋ **'ਅਜਰੁ'** ੨੧੪੦
[ਵੇਖੋ ੧੯੧੮]

**ਸਹੀਜੈ**: ਸਹਿੰਦੇ ਹਨ । ੧੯੩੬
**ਵਾਦੁ ਪੜੈ ਰਾਗੀ ਜਗੁ ਭੀਜੈ ॥**
**ਤ੍ਰੈ ਗੁਣ ਬਿਖਿਆ ਜਨਮਿ ਮਰੀਜੈ ॥**
**ਰਾਮ ਨਾਮ ਬਿਨੁ ਦੂਖੁ ਸਹੀਜੈ ॥੨॥**
ਰਾਮ. (ਅਸ.), ਮਹਲਾ ੧, ੫, ਸਫ਼ਾ ੯੦੫
**ਅਰਥ**: ਗਾਇਕ (ਰਾਗੀ, ਢਾਡੀ ਆਦਿ) ਯੁੱਧਾਂ ਦੇ ਕਿੱਸੇ ਗਾਂਦੇ ਹਨ, (ਜਿਨ੍ਹਾਂ ਨੂੰ ਸੁਣ ਕੇ) ਲੋਕ ਪ੍ਰਭਾਵਿਤ ਹੁੰਦੇ ਹਨ । (ਪਰ ਗਾਣ ਤੇ ਸੁਣਨ ਵਾਲੇ ਦੋਵੇਂ) ਮਾਇਆ ਦੇ ਤਿੰਨ ਗੁਣਾਂ ਦੀ ਜ਼ਹਿਰ ਵਿਚ ਹੀ ਜੀਵਨ ਵਿਗਾੜ ਲੈਂਦੇ ਹਨ । ਵਾਹਿਗੁਰੂ ਦੇ ਸੋਹਣੇ ਨਾਮ (ਦੀ ਸਿਫ਼ਤ ਦੇ ਗੀਤ ਗਾਏ) ਬਿਨਾ ਦੁਖ ਸਹਿੰਦੇ ਹਨ (ਭਾਵ ਗਾਇਨ ਜੇ ਰੰਗ-ਤਮਾਸ਼ਾ ਹੀ ਬਣਿਆ ਰਹੇ ਤਾਂ ਸਥਾਈ ਸੁਖ ਨਹੀਂ ਦੇ ਸਕਦਾ, ਸਿਰਫ਼ ਮਾਇਆਵੀ ਧੰਦਾ ਬਣ ਕੇ ਰਹਿ ਜਾਂਦਾ ਹੈ) ।
**ਵਾਦੁ**- ਯੁੱਧਾਂ ਦੇ ਪ੍ਰਸੰਗ । **ਪੜੈ**- ਪੜ੍ਹਦੇ ਹਨ । **ਰਾਗੀ**- ਗਾਇਕ । **ਭੀਜੈ**- ਪ੍ਰਭਾਵਿਤ ਹੁੰਦੇ ਹਨ, ਭਿੱਜਦੇ ਹਨ ; ਭਾਵ ਖ਼ੁਸ਼ ਹੁੰਦੇ ਹਨ । **ਜਨਮਿ ਮਰੀਜੈ**- ਜੀਵਨ ਵਿਗਾੜ ਲੈਂਦੇ ਹਨ ।
[ਵੇਖੋ ੧੭੮੦]

**ਸਹੀਦ**: ਧਰਮ ਦੀ ਖ਼ਾਤਰ ਜਾਨ ਕੁਰਬਾਨ ਕਰ ਦੇਣ ਵਾਲੇ, ਸ਼ਹੀਦ । ੧੯੩੭
**ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ ॥**
**ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ ॥**
**ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ ॥੧॥**
ਸਿਰੀ. (ਅਸ.), ਮਹਲਾ ੧, ੧, ਸਫ਼ਾ ੫੩
**ਅਰਥ**: ਪੀਰ, ਪੈਗ਼ੰਬਰ, ਧਰਮ ਦਾ ਰਾਹ ਦੱਸਣ ਵਾਲੇ, ਮਸਤ ਫ਼ਕੀਰ, ਸਿਦਕੀ, ਬਲੀਦਾਨ ਦੇਣ ਵਾਲੇ, ਅਨੇਕਾਂ ਸ਼ੇਖ, ਕਾਜ਼ੀ, ਮੌਲਾਣੇ ਅਤੇ ਰੱਬ ਤਕ ਪੁਜੇ ਦਰਵੇਸ਼ ਵੀ (ਰੱਬ ਦਾ ਭੇਦ ਨਹੀਂ ਜਾਣ ਸਕੇ) । ਪਰ ਜੋ ਮਨੁੱਖ (ਤੇਰੇ ਦਰ ਉਤੇ) ਦੁਆ ਕਰਦੇ ਰਹਿੰਦੇ ਹਨ, ਉਨ੍ਹਾਂ ਨੂੰ ਬਹੁਤ ਬਰਕਤ ਮਿਲੀ (ਭਾਵ ਭਾਗ ਜਾਗ ਪਏ, ਭਗਤੀ ਦੇ ਭੰਡਾਰੇ ਭਰਪੂਰ ਹੋ ਗਏ) ।
**ਪੈਕਾਮਰ**- ਪੈਗ਼ੰਬਰ । **ਸਾਲਕ**- ਅੱਲਾ ਦਾ ਰਾਹ ਦੱਸਣ ਵਾਲੇ । **ਸਾਦਕ**- ਸਿਦਕਵਾਨ । **ਸੁਹਦੇ**- ਸ਼ਹੀਦ ਦਾ ਬਹੁਵਚਨ, ਭਲੇ ਮਾਣਸ, ਮਸਤ ਫ਼ਕੀਰ। **ਮਸਾਇਕ**-ਸ਼ੇਖ ਦਾ ਬਹੁਵਚਨ । **ਰਸੀਦ**- ਪਹੁੰਚੇ ਹੋਏ । **ਦਰੂਦ**- ਅਰਦਾਸ, ਦੁਆ ।
[ਅ. ਸ਼ਹੀਦ : ਅੱਲਾ ਦੀ ਗਵਾਹੀ ਦੇਣ ਵਾਲਾ, ਕਿਸੇ ਅਸੂਲ ਜਾਂ ਨਿਸ਼ਚੇ ਉਪਰ ਜਾਨ ਵਾਰ ਦੇਣ ਵਾਲਾ ।]
**ਨੋਟ**: 'ਸ਼ਹੀਦ' ਸ਼ਬਦ 'ਅਰਬੀ' ਬੋਲੀ ਵਿਚੋਂ ਆਇਆ ਹੈ, ਜਿਸ ਦੇ ਅਰਥ ਹਨ- ਖ਼ੁਦਾ ਦੇ ਰਾਹ ਤੇ ਮਾਰਿਆ ਜਾਣ ਵਾਲਾ, ਗਵਾਹ, ਸਾਖੀ, ਉਹ ਵਿਅਕਤੀ ਜਿਸ ਤੋਂ ਕੋਈ ਗੱਲ ਛੁਪੀ ਨਾ ਹੋਵੇ, ਅੱਲਾਹ ਦਾ ਇਕ ਨਾਮ । 'ਸ਼ਹੀਦ' ਦਾ ਬਹੁਵਚਨ 'ਸ਼ੁਹਦਾ' ਹੈ । 'ਸ਼ਹੀਦ' ਦੇ ਭਾਵ ਵਿਚ 'ਅਰਬੀ' ਭਾਸ਼ਾ ਦਾ ਇਕ ਹੋਰ ਸ਼ਬਦ 'ਸ਼ਾਹਿਦ' ਹੈ ਜਿਸ ਦੇ ਅਰਥ ਹਨ- ਗਵਾਹ, ਹਾਜ਼ਰ, ਜੁਮੇ ਦਾ ਦਿਨ (ਸ਼ੁਕਰਵਾਰ), ਕਿਆਮਤ ਦਾ ਦਿਨ, ਹਸੀਨ ਮਸ਼ੂਕ, ਸੁੰਦਰ ਮਹਿਬੂਬ । 'ਸ਼ਾਹਿਦ' ਦਾ ਬਹੁਵਚਨ 'ਸ਼ੁਹੂਦ' ਹੈ । 'ਸ਼ੁਹੂਦ' ਸ਼ਬਦ ਦੀ

ਵਰਤੋਂ ਸੂਫ਼ੀ ਸੰਤਾਂ ਦੀ ਉਸ ਅਦ੍ਵੈਤਮਈ ਅਵਸਥਾ ਲਈ ਵੀ ਕੀਤੀ ਜਾਂਦੀ ਹੈ, ਜਿਥੇ ਸਾਧਕ ਨੂੰ ਹਰ ਸ਼ੈ ਬਿਲਕੁਲ ਰੱਬ ਵਾਂਗ ਵਿਖਾਈ ਦਿੰਦੀ ਹੈ । 'ਅਰਬੀ' ਦੇ ਇਕ ਹੋਰ ਸ਼ਬਦ 'ਸ਼ਹਾਦਤ' ਦੇ ਅਰਥ ਹਨ- ਗਵਾਹੀ, ਸੱਚੀ ਗਵਾਹੀ, ਗਵਾਹੀ ਦੇਣਾ, ਸਾਖੀ ਭਰਨਾ, ਸੱਚੀ ਖ਼ਬਰ, ਸ਼ਹੀਦ ਹੋਣਾ, ਰੱਬ ਦੇ ਰਾਹ ਤੇ ਮਾਰੇ ਜਾਣਾ, ਬੇਗੁਨਾਹ ਕਤਲ ਹੋਣਾ, ਖ਼ੁਦਾ ਦੀ ਏਕਤਾ ਅਤੇ ਹਜ਼ਰਤ ਮੁਹੰਮਦ ਸਾਹਿਬ ਦੀ ਰਿਸਾਲਤ ਨੂੰ ਸੱਚੇ ਦਿਲੋਂ ਮੰਨਣਾ, ਸ਼ਹਾਦਤ ਦਾ ਕਲਮਾ ਆਦਿ । 'ਪੰਜਾਬੀ' ਵਿਚ 'ਸ਼ਹਾਦਤ' ਲਈ ਆਮ ਤੌਰ ਤੇ 'ਸ਼ਹੀਦੀ' ਸ਼ਬਦ ਵਰਤ ਲਿਆ ਜਾਂਦਾ ਹੈ, ਕਿਉਂਕਿ 'ਸ਼ਹਾਦਤ' ਸ਼ਬਦ ਦੀ ਵਰਤੋਂ ਕਿਸੇ ਕਚਹਿਰੀ ਵਿਚ ਦਿੱਤੀ ਗਵਾਹੀ ਲਈ ਵੀ ਕੀਤੀ ਜਾਂਦੀ ਹੈ, ਜਦੋਂ ਕਿ 'ਸ਼ਹੀਦੀ' ਸ਼ਬਦ ਸਿਰਫ਼ ਧਰਮ ਵਾਸਤੇ ਪ੍ਰਾਣ ਤਿਆਗ ਦੇਣ ਲਈ ਹੀ ਵਰਤਿਆ ਜਾਂਦਾ ਹੈ । ਸਿੱਖ ਸਾਹਿਤ ਵਿਚ 'ਸ਼ਹੀਦ' ਸ਼ਬਦ 'ਅਰਬੀ' ਵਾਂਗ ਬਹੁ-ਅਰਥਕ ਨਹੀਂ, ਸਗੋਂ ਕੇਵਲ ਧਰਮ ਤੋਂ ਕੁਰਬਾਨ ਹੋ ਜਾਣ ਵਾਲੇ ਵਿਅਕਤੀ ਲਈ ਹੀ ਵਰਤਿਆ ਜਾਂਦਾ ਹੈ ।

ਕੁਰਾਨ ਸੂਰਤ ੪, ਆਇਤ ੭੧ ਵਿਚ ਆਇਆ ਹੈ "ਜਿਹੜੇ ਅੱਲਾਹ ਅਤੇ ਉਸ ਦੇ ਨਬੀਆਂ ਦਾ ਕਿਹਾ ਮੰਨਦੇ ਹਨ, ਉਹ ਉਨ੍ਹਾਂ ਨਾਲ ਹਨ ਜਿਨ੍ਹਾਂ ਉੱਤੇ ਅੱਲਾਹ ਬਹੁਤ ਖ਼ੁਸ਼ ਹੈ- ਨਬੀਆਂ, ਵਿਸ਼ਵਾਸੀਆਂ, ਸ਼ਹੀਦਾਂ ਅਤੇ ਭਲੇ ਲੋਕਾਂ ਨਾਲ ; ਉਨ੍ਹਾਂ ਦਾ ਸਾਥ ਚੰਗਾ ਹੈ" । 'ਇਸਲਾਮ' ਧਰਮ ਦੀ ਮਾਨਤਾ ਅਨੁਸਾਰ ਜਿਹਾਦ (ਉਹ ਮਾਨਤਾ-ਪ੍ਰਾਪਤ ਧਰਮ-ਯੁੱਧ ਜਿਸ ਦੀ ਪ੍ਰਵਾਨਗੀ ਅਧਿਕਾਰ ਵਾਲਾ ਧਾਰਮਿਕ ਮੁਖੀ ਦੇਵੇ) ਵਿਚ ਧਰਮ ਦੀ ਰਖਿਆ ਕਰਦਿਆਂ ਮਰਨ ਵਾਲਾ ਵਿਅਕਤੀ ਜਾਂ ਜਿਸ ਦਾ ਕਤਲ ਅਨਿਆਇ-ਪੂਰਬਕ ਤਰੀਕੇ ਨਾਲ ਹੋਇਆ ਹੋਵੇ, ਉਸ ਨੂੰ ਸ਼ਹੀਦ ਕਿਹਾ ਜਾਂਦਾ ਹੈ । ਸ਼ਹਾਦਤ ਦੇ ਘੇਰੇ ਨੂੰ ਹੋਰ ਵਿਸਤ੍ਰਿਤ ਕਰਦਿਆਂ ਉਨ੍ਹਾਂ ਵਿਅਕਤੀਆਂ ਨੂੰ ਵੀ ਸ਼ਹੀਦ ਮੰਨ ਲਿਆ ਜਾਂਦਾ ਹੈ, ਜਿਨ੍ਹਾਂ ਦੀ ਅਚਨਚੇਤ ਮੌਤ ਇਸ ਢੰਗ ਨਾਲ ਹੋਵੇ ਕਿ ਮਨੁੱਖਾਂ ਦੇ ਦਿਲਾਂ ਨੂੰ ਛੂਹ ਕੇ ਹਮਦਰਦੀ ਅਤੇ ਤਰਸ ਦੀ ਭਾਵਨਾ ਪੈਦਾ ਕਰ ਸਕੇ, ਭਾਵੇਂ ਉਹ ਮੌਤ ਕਿਸੇ ਬਿਮਾਰੀ ਕਾਰਨ ਹੋਵੇ ਜਾਂ ਗਿਆਨ-ਪ੍ਰਾਪਤੀ ਦੀ ਚੇਸ਼ਟਾ ਕਰਦਿਆਂ । ਇਸ ਤਰ੍ਹਾਂ ਦੇ 'ਸ਼ਹੀਦਾਂ' ਵਿਚ ਉਹ ਬੱਚੇ ਵੀ ਸ਼ਾਮਿਲ ਕੀਤੇ ਜਾ ਸਕਦੇ ਹਨ, ਜਿਨ੍ਹਾਂ ਦੀ ਮ੍ਰਿਤੂ ਜਨਮ ਸਮੇਂ ਹੋ ਜਾਵੇ । ਇਸੇ ਤਰੀਕੇ ਨਾਲ ਬਿਮਾਰੀ ਕਾਰਨ ਮਰਨ ਵਾਲਿਆਂ ਅਤੇ ਪ੍ਰਦੇਸ ਵਿਚ ਜਾਂ ਸ਼ੁਕਰਵਾਰ ਦੀ ਰਾਤ ਨੂੰ ਮਰਨ ਵਾਲਿਆਂ ਨੂੰ ਵੀ 'ਸ਼ਹੀਦ' ਕਿਹਾ ਜਾ ਸਕਦਾ ਹੈ । ਪਰ ਜਿਸ ਤਰ੍ਹਾਂ ਧਰਮ ਅਤੇ ਸੱਚ ਦੇ ਰਾਹ ਉਤੇ ਸ਼ਹੀਦ ਹੋਣ ਵਾਲਿਆਂ ਦੇ ਸਰੀਰ ਨੂੰ ਕਬਰ ਵਿਚ ਦਫ਼ਨਾਉਣ ਤੋਂ ਪਹਿਲਾਂ ਸ਼ਰ੍ਹਾ ਅਨੁਸਾਰ ਧੋਣ ਅਤੇ ਪਵਿੱਤਰ ਕਰਨ ਦੀ ਜ਼ਰੂਰਤ ਨਹੀਂ, ਉਹੋ ਜਿਹਾ ਸਨਮਾਨ ਇਸ ਤਰ੍ਹਾਂ ਸ਼ਹੀਦ ਹੋਏ ਵਿਅਕਤੀਆਂ ਨੂੰ ਪ੍ਰਾਪਤ ਨਹੀਂ ਹੁੰਦਾ ।

'ਸ਼ਹੀਦ' ਅਤੇ 'ਸ਼ਹਾਦਤ' ਸ਼ਬਦਾਂ ਦਾ ਸਿੱਧਾ ਸੰਬੰਧ 'ਗਵਾਹੀ' ਨਾਲ ਹੋਣ ਕਰ ਕੇ ਦਰਅਸਲ 'ਸ਼ਹਾਦਤ' ਉਹ ਕਿਰਿਆ ਹੋ ਜਾਂਦੀ ਹੈ, ਜਿਸ ਰਾਹੀਂ ਸਰਬੋਤਮ ਦੈਵੀ-ਅਨੁਭੂਤੀ ਪ੍ਰਾਪਤ ਵਿਅਕਤੀ ਰੱਬ, ਰਸੂਲ, ਰੱਬੀ ਬਾਣੀ, ਰੂਹ ਸੰਬੰਧਿਤ ਅਮਰਤਾ, ਕਿਆਮਤ, ਸਵਰਗ-ਨਰਕ ਅਤੇ ਮੁਕਤੀ ਦੀ ਸਚਾਈ ਪ੍ਰਮਾਣਿਤ ਕਰਨ ਵਾਸਤੇ ਇਤਨੀ ਦ੍ਰਿੜ੍ਹਤਾ ਸਹਿਤ ਗਵਾਹੀ ਦਿੰਦਾ ਹੈ ਕਿ ਉਸ ਨੂੰ ਮੌਤ ਦਾ ਸਹਿਮ ਵੀ ਇਸ ਕਰਮ ਤੋਂ ਨਹੀਂ ਰੋਕ ਸਕਦਾ ਅਤੇ ਜ਼ਰੂਰਤ ਪੈਣ ਤੇ ਉਹ ਮੌਤ ਨੂੰ ਪ੍ਰਸੰਨਤਾ ਸਹਿਤ ਸਵੀਕਾਰ ਕਰਦਾ ਹੈ । ਪੁਰਾਣੇ ਧਰਮਾਂ ਵਿਚ ਪਰਮਾਤਮਾ ਅਤੇ ਦੇਵਤਿਆਂ ਅਗੇ ਵਸਤੂਆਂ ਅਰਪਣ ਕਰਨ ਪਿੱਛੇ ਇਹੋ ਵਿਚਾਰ ਕੰਮ ਕਰਦਾ ਸੀ ਕਿ ਪਰਮ-ਸੱਤਾ ਇਕ ਜਾਗ੍ਰਿਤ ਹੋਂਦ ਹੈ, ਜੋ ਆਪਣੇ ਸੇਵਕਾਂ ਦੀਆਂ ਸਥੂਲ ਭੇਟਾਵਾਂ ਨੂੰ ਵੀ ਸਵੀਕਾਰ ਕਰਦੀ ਹੈ । ਸਾਰੀਆਂ ਭੇਟਾਵਾਂ ਤੋਂ ਕੀਮਤੀ ਮਨੁੱਖ ਦੀ ਬਲੀ ਸੀ । 'ਸਾਮੀ' ਧਰਮਾਂ ਵਿਚ 'ਹਜ਼ਰਤ ਅਬਰਾਹਮ' ਨੇ ਮਨੁੱਖ ਦੀ ਬਲੀ ਦੇਣ ਦਾ ਵਿਧਾਨ ਉਸ ਸਮੇਂ ਖ਼ਤਮ ਕਰ ਦਿੱਤਾ, ਜਦੋਂ ਉਸ ਨੇ ਆਪਣੀ ਰਿਸਾਲਤ ਪ੍ਰਮਾਣਿਤ ਕਰਨ ਵਾਸਤੇ ਆਪਣੇ ਪੁੱਤਰ 'ਇਸਹਾਕ' ਦੇ ਬਲੀਦਾਨ ਨੂੰ ਸੌ ਊਠਾਂ ਦੀ ਬਲੀ ਵਿਚ ਬਦਲ ਦਿੱਤਾ । ਇਹ ਵਿਚਾਰ ਸ਼ਾਇਦ ਹੌਲੀ-ਹੌਲੀ ਵਿਕਸਿਤ ਹੋਇਆ ਕਿ ਧਰਮ ਦੇ ਰਾਹ ਤੇ ਆਪਣਾ-ਆਪ ਕੁਰਬਾਨ ਕਰਨਾ ਰੱਬ ਲਈ ਸਭ ਤੋਂ ਵੱਡੀ ਭੇਟ ਹੈ । ਦੂਜਿਆਂ ਦੇ ਦੁਖ-ਦਰਦ ਨਿਵਾਰਣ ਵਾਸਤੇ ਆਪਣਾ ਸਰੀਰ ਕੁਰਬਾਨ ਕਰਨ ਦਾ ਵਿਚਾਰ 'ਯਿਸੂ ਮਸੀਹ' (Jesus Christ) ਦੇ ਸਮੇਂ ਤਕ ਪੂਰੀ ਤਰ੍ਹਾਂ ਵਿਕਸਿਤ ਹੋ ਚੁਕਾ ਸੀ ।

'ਸਿੱਖ ਧਰਮ' ਵਿਚ 'ਸ਼ਹਾਦਤ' ਦਾ ਵਿਸ਼ੇਸ਼ ਦਰਜਾ ਹੈ ਅਤੇ ਧਰਮ ਵਾਸਤੇ ਸ਼ਹੀਦ ਹੋਣ ਵਾਲਿਆਂ ਨੂੰ ਬਹੁਤ ਸਨਮਾਨ ਦੀ ਦ੍ਰਿਸ਼ਟੀ ਨਾਲ ਵੇਖਿਆ ਜਾਂਦਾ ਹੈ, ਪਰ 'ਇਸਲਾਮ' ਵਾਂਗ 'ਜਿਹਾਦ' ਦਾ ਫ਼ਤਵਾ ਜਾਰੀ ਕਰਨ ਦਾ ਕੋਈ ਵਿਧਾਨ ਨਹੀਂ । ਇਹ ਆਮ ਲੋਕਾਂ ਦੇ ਵਿਵੇਕ ਤੇ ਛੱਡਿਆ ਜਾਂਦਾ ਹੈ, ਕਿ ਉਹ ਨਿਰਣਾ ਕਰਨ ਕਿ ਕਿਸੇ ਵਿਅਕਤੀ ਦੀ ਮੌਤ ਮਨੁੱਖੀ ਕਦਰਾਂ-ਕੀਮਤਾਂ ਦੇ ਉਥਾਨ ਵਾਸਤੇ ਹੈ ਜਾਂ ਅਵੁੱਨਤੀ ਵਾਸਤੇ । 'ਸਿੱਖ ਧਰਮ' ਵਿਚ 'ਸ਼ਹੀਦ' ਸਿਰਫ਼ ਉਨ੍ਹਾਂ ਵਿਅਕਤੀਆਂ ਨੂੰ ਹੀ ਮੰਨਿਆ ਜਾਂਦਾ ਹੈ, ਜਿਹੜੇ ਸੱਚ ਵਾਸਤੇ ਯੁੱਧ-ਭੂਮੀ ਵਿਚ ਜਾਂ ਸ਼ਾਂਤਮਈ ਢੰਗ ਨਾਲ ਤਸੀਹੇ ਸਹਿੰਦੇ ਮਾਰੇ ਜਾਣ । ਉਨ੍ਹਾਂ ਬੱਚਿਆਂ ਅਤੇ ਇਸਤ੍ਰੀਆਂ ਨੂੰ ਵੀ 'ਸ਼ਹੀਦ' ਮੰਨ ਲਿਆ ਜਾਂਦਾ ਹੈ, ਜਿਹੜੇ ਧਾਰਮਿਕ ਆਧਾਰ 'ਤੇ ਬੇਕਸੂਰ ਹੀ ਮਾਰੇ ਜਾਂਦੇ ਹਨ । ਸਿੱਖ ਧਰਮ ਵਿੱਚ ਪਹਿਲੀ ਮੁਖ ਸ਼ਹਾਦਤ ਗੁਰੂ ਅਰਜਨ ਦੇਵ ਜੀ ਦੀ ਹੋਈ ਸੀ, ਜਿਨ੍ਹਾਂ ਨੂੰ ਉਨ੍ਹਾਂ ਦੇ ਧਾਰਮਿਕ ਵਿਸ਼ਵਾਸਾਂ ਕਰ ਕੇ ਜਹਾਂਗੀਰ ਨੇ ਸਖ਼ਤ ਤਸੀਹੇ ਦੇ ਕੇ ੧੬੦੬ ਈ. ਵਿਚ ਲਾਹੌਰ ਵਿਖੇ ਸ਼ਹੀਦ ਕਰਵਾਇਆ ਸੀ । ਗੁਰੂ ਤੇਗ਼ ਬਹਾਦਰ ਜੀ ਦੀ ਕੁਰਬਾਨੀ ਰਾਹੀਂ ਸਿੱਖ ਧਰਮ ਨੇ 'ਸ਼ਹਾਦਤ' ਦੇ ਸੰਕਲਪ ਨੂੰ ਇਕ ਨਵੀਂ ਦਿਸ਼ਾ ਦਿੱਤੀ, ਕਿਉਂਕਿ ਉਨ੍ਹਾਂ ਦੀ ਸ਼ਹਾਦਤ ਆਪਣੇ ਧਾਰਮਿਕ ਵਿਸ਼ਵਾਸਾਂ ਵਾਸਤੇ ਨਹੀਂ ਸੀ, ਸਗੋਂ ਦੂਜੀ ਕੌਮ ਦੇ ਧਾਰਮਿਕ ਹੱਕਾਂ ਦੀ ਰਖਵਾਲੀ ਵਾਸਤੇ ਸੀ । ਇਸੇ ਕਾਰਨ ਗੁਰੂ ਗੋਬਿੰਦ ਸਿੰਘ ਜੀ ਨੇ 'ਬਿਚਿਤ੍ਰ ਨਾਟਕ' ਵਿਚ ਉਨ੍ਹਾਂ ਦੀ 'ਸ਼ਹਾਦਤ' ਨੂੰ ਸ਼ਰਧਾਂਜਲੀ ਭੇਟ ਕਰਦਿਆਂ ਕਿਹਾ-

**ਠੀਕਰ ਫੋਰਿ ਦਿਲੀਸ ਸਿਰਿ ਪ੍ਰਭ ਪੁਰਿ ਕੀਯਾ ਪਯਾਨ ।**
**ਤੇਗ ਬਹਾਦੁਰ ਸੀ ਕ੍ਰਿਆ ਕਰੀ ਨ ਕਿਨਹੂੰ ਆਨਿ ।**

ਅਧਿਆਇ ੫, ਪਦ ੧੫

**ਸਹੁ**: ਪਤੀ, ਮਾਲਿਕ, ਵਾਹਿਗੁਰੂ । ੧੯੩੮

**ਸਲੋਕ ਮ: ੩॥ ਸਭਨਾ ਕਾ ਸਹੁ ਏਕੁ ਹੈ ਸਦ ਹੀ ਰਹੈ ਹਜੂਰਿ ॥**
**ਨਾਨਕ ਹੁਕਮੁ ਨ ਮੰਨਈ ਤਾ ਘਰ ਹੀ ਅੰਦਰਿ ਦੂਰਿ ॥....੧॥**

ਗੂਜਰੀ (ਵਾਰ), ਮਹਲਾ ੩, ਪਉੜੀ ੬, ਸਫ਼ਾ ੫੧੦

**ਅਰਥ**: ਸਾਰਿਆਂ ਦਾ ਮਾਲਿਕ ਇਕ ਪਰਮੇਸ਼ਰ ਹੈ, ਉਹ ਸਦਾ ਹੀ ਹਾਜ਼ਰ-ਨਾਜ਼ਰ ਰਹਿੰਦਾ ਹੈ । (ਪਰ ਜੇ) ਹੁਕਮ ਨਾ ਮੰਨੀਏ ਤਾਂ ਹਿਰਦੇ ਰੂਪ ਘਰ ਵਿਚ ਮੌਜੂਦ ਹੁੰਦੇ ਹੋਏ ਵੀ ਬਹੁਤ ਦੂਰ ਹੈ ।

[ਵੇਖੋ ੧੯੫੬]

**ਸਹੁ:** ਸਹਾਰ, ਝੱਲ, ਬਰਦਾਸ਼ਤ ਕਰ । ੧੯੩੯

**ਮ: ੧॥... ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥**
**ਸਹੁ ਵੇ ਜੀਆ ਅਪਣਾ ਕੀਆ ॥...॥੨॥**

ਆਸਾ (ਵਾਰ), ਮਹਲਾ ੧, ਪਉੜੀ ੯, ਸਫ਼ਾ ੪੬੭

**ਅਰਥ:** (ਜਿਤਨੇ) ਬਹੁਤੇ ਭੇਖ ਕੀਤੇ, (ਉਤਨਾ ਹੀ ਵੱਧ) ਸਰੀਰ ਨੂੰ ਦੁਖ ਦਿੱਤਾ । ਇਹ ਦੁਖ, (ਹੇ ਭੇਖੀ) ਜੀਵ ! ਸਹਾਰ । (ਕਿਉਂਕਿ ਇਹ) ਤੇਰਾ ਆਪਣਾ ਪੈਦਾ ਕੀਤਾ ਹੋਇਆ ਹੈ ।

[ਵੇਖੋ ੧੯੧੮]

**ਸਹੁ (ਰਾਤਾ):** ਰੱਬ ਵਿਚ ਲੀਨ । ੧੯੪੦

**ਬੀਨਾ ਸਬਦੁ ਵਜਾਵੈ ਜੋਗੀ ਦਰਸਨਿ ਰੂਪਿ ਅਪਾਰਾ ॥**
**ਸਬਦਿ ਅਨਾਹਦਿ ਸੋ ਸਹੁ ਰਾਤਾ ਨਾਨਕੁ ਕਹੈ ਵਿਚਾਰਾ ॥੪॥**

ਆਸਾ, ਮਹਲਾ ੧, ੮, ਸਫ਼ਾ ੩੫੧

**ਅਰਥ:** ਨਾਨਕ ਵਿਚਾਰ ਦੀ ਇਹ ਗੱਲ ਕਹਿੰਦਾ ਹੈ ਕਿ (ਸੱਚੇ) ਜੋਗੀ ਨੂੰ ਵਾਹਿਗੁਰੂ ਦੀ ਅਨੰਤ ਖ਼ੂਬਸੂਰਤੀ ਦੇ ਦਰਸ਼ਨਾਂ ਦੀ ਤਾਂਘ ਰਖ ਕੇ ਗੁਰੂ-ਬਾਣੀ ਵਿਚ ਜੁੜਨ-ਰੂਪੀ ਵੀਣਾ-ਵਾਦਨ ਕਰਨਾ ਚਾਹੀਦਾ ਹੈ । ਸ਼ਬਦ ਦੇ ਨਿਰੰਤਰ ਧਿਆਨ ਨਾਲ (ਉਹ) ਕਰਤਾਰ ਵਿਚ ਲੀਨ ਹੋ ਜਾਵੇਗਾ ।

**ਬੀਨਾ**- ਵੀਣਾ, ਸੰਗੀਤ ਦਾ ਇਕ ਸਾਜ਼ । **ਰੂਪਿ ਅਪਾਰਾ**- ਅਨੰਤ ਖ਼ੂਬਸੂਰਤੀ । **ਵਿਚਾਰਾ**- ਵਿਚਾਰ ਦੀ ਗੱਲ, ਵਿਚਾਰ ਪੂਰਵਕ ।

[ਵੇਖੋ ੧੬੫੬]

**ਸਹੇ:** ਨਿਸ਼ਚਾ ਕੀਤਾ । ੧੯੪੧

**ਕਾਇਆ ਨਗਰਿ ਨਗਰਿ ਹਰਿ ਬਸਿਓ**
**ਮਤਿ ਗੁਰਮਤਿ ਹਰਿ ਹਰਿ ਸਹੇ ॥**
**ਸਰੀਰਿ ਸਰੋਵਰਿ ਨਾਮੁ ਹਰਿ ਪ੍ਰਗਟਿਓ**
**ਘਰਿ ਮੰਦਰਿ ਹਰਿ ਪ੍ਰਭੁ ਲਹੇ ॥੨॥**

ਪ੍ਰਭਾਤੀ (ਬਿਭਾਸ), ਮਹਲਾ ੪, ੪, ਸਫ਼ਾ ੧੩੩੬

**ਅਰਥ:** (ਮਨੁੱਖਾ) ਦੇਹੀ (ਇਕ) ਨਗਰੀ ਹੈ । ਇਸ ਨਗਰੀ ਵਿਚ ਹਰੀ ਵਸਦਾ ਹੈ । ਗੁਰਮਤਿ ਰਾਹੀਂ ਮੱਤ ਸੁਸਿਖਿਅਤ ਕਰਨ ਨਾਲ ਵਾਹਿਗੁਰੂ ਉਤੇ ਨਿਸ਼ਚਾ ਹੋ ਜਾਂਦਾ ਹੈ, ਸਰੀਰ-ਰੂਪੀ ਸਰੋਵਰ ਵਿਚ ਹਰੀ ਨਾਮ (ਰੂਪੀ ਕਮਲ) ਪ੍ਰਗਟ ਹੋ ਜਾਂਦਾ ਹੈ ਅਤੇ ਘਰ ਮੰਦਰ ਵਿਚ ਅਕਾਲ-ਪੁਰਖ ਨੂੰ ਪਾ ਲਈਦਾ ਹੈ ।

[ਵੇਖੋ ੧੯੨੪]

**ਸਹੇਤਿ:** ਸਮੇਤ । ੧੯੪੨

**ਮੈਲੇ ਜੋਗੀ ਜੰਗਮ ਜਟਾ ਸਹੇਤਿ ॥ ਮੈਲੀ ਕਾਇਆ ਹੰਸ ਸਮੇਤਿ ॥੫॥**

ਭੈਰਉ, ਕਬੀਰ, ੩, ਸਫ਼ਾ ੧੧੫੮

**ਅਰਥ:** ਜੋਗੀ ਅਤੇ ਜੰਗਮ ਜਟਾ ਸਮੇਤ ਮੈਲੇ ਹਨ, ਦੇਹੀ (ਵੀ) ਮਨ ਸਮੇਤ ਮੈਲੀ ਹੈ (ਸਾਰੇ ਮੈਲੇ ਹਨ, ਇਕ ਹਰੀ ਨਿਰਮਲ ਹੈ) ।

**ਜੰਗਮ**- ਇਕ ਵਿਸ਼ੇਸ਼ ਸੰਪ੍ਰਦਾਇ ਦੇ ਸ਼ਿਵ-ਪੂਜਕ । **ਜਟਾ**- ਸਿਰ ਦੇ ਵਾਲਾਂ ਦੀਆਂ ਲਿਟਾਂ । **ਕਾਇਆ**- ਸਰੀਰ । **ਹੰਸ**- ਮਨ ।

[ਵੇਖੋ ੧੯੨੧]

**ਸਹੇਰਾ:** ਮਿੱਤਰ, ਦੋਸਤ । ੧੯੪੩

**ਭਾਈ ਬੰਧ ਕੁਟੰਬ ਸਹੇਰਾ ॥ ਓਇ ਭੀ ਲਾਗੇ ਕਾਢੁ ਸਵੇਰਾ ॥੨॥**

ਸੂਹੀ, ਰਵਿਦਾਸ, ੩, ਸਫ਼ਾ ੭੯੪

**ਅਰਥ:** ਭਰਾ, ਰਿਸ਼ਤੇਦਾਰ, ਪਰਿਵਾਰ, (ਅਤੇ ਜੋ) ਦੋਸਤ (ਸਨ), ਉਹ ਵੀ (ਕਹਿਣ) ਲਗ ਪਏ ਕਿ ਜਲਦੀ (ਮੁਰਦੇ ਨੂੰ) ਕਢੋ ।

**ਬੰਧ**- ਰਿਸ਼ਤੇਦਾਰ । **ਲਾਗੇ**- ਕਹਿਣ ਲਗੇ । **ਸਵੇਰਾ**- ਸੁਵਖ਼ਤੇ, ਜਲਦੀ ।

[ਸੰਸ. ਸਹ (ਸਹ) : ਨਾਲ ਨਾਲ, ਨਾਲ ਮਿਲਕੇ ।
ਆਲਿ (ਆਲਿ) : ਇਸਤ੍ਰੀ ਦੀ ਸਹੇਲੀ ।
ਸਹ (ਸਹ)+ਆਲਿ (ਆਲਿ)=ਸਹੇਲੀ : ਨਾਲ ਰਹਿਣ ਵਾਲੀ, ਇਸਤ੍ਰੀ ਦੀ ਮਿੱਤਰ, ਸਾਥਣ ।
ਪ੍ਰਾ. ਸਹਿ (ਸਹਿ): ਸਖੀ ।
ਆਲਿ (ਆਲਿ): ਇਸਤ੍ਰੀ ਦੀ ਮਿੱਤਰ ।
ਸਹਿ (ਸਹਿ)+ਆਲਿ (ਆਲਿ)=ਸਹੇਲੀ: ਸਾਥਣ ।]

**ਸਹੇਰੀ:** ਸਹੇਲੀ । ੧੯੪੪

**ਚੁਕਾ ਨਿਹੋਰਾ ਸਖੀ ਸਹੇਰੀ ॥**
**ਭਰਮੁ ਗਇਆ ਗੁਰਿ ਪਿਰ ਸੰਗਿ ਮੇਰੀ ॥੧॥ਰਹਾਉ॥**

ਆਸਾ, ਮਹਲਾ ੫, ੫੩, ਸਫ਼ਾ ੩੮੪

**ਅਰਥ:** ਹੇ ਸਖੀ ਸਹੇਲੀਏ ! ਗੁਰੂ ਨੇ ਭ੍ਰਮ ਦੂਰ ਕਰ ਕੇ ਵਾਹਿਗੁਰੂ ਕੰਤ ਨਾਲ ਮਿਲਾ ਦਿੱਤਾ ਹੈ, ਇਸ ਕਰ ਕੇ (ਹੁਣ) ਮੇਰਾ ਤਰਲਾ ਮੁੱਕ ਗਿਆ ਹੈ ।

**ਚੁਕਾ**- ਮੁੱਕ ਗਿਆ । **ਨਿਹੋਰਾ**- ਤਰਲਾ, ਮਿੰਨਤ ।

[ਵੇਖੋ ੧੯੪੩]

**ਸਹੇਲੜੀਆਹ:** ਸਹੇਲੀਆਂ । ੧੯੪੫

**ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ ॥**
**ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ ॥......੧॥**

ਸਿਰੀ., ਮਹਲਾ ੧, ੧੦, ਸਫ਼ਾ ੧੭

ਵੇਖੋ 'ਅੰਕਿ' ੯੭੧

[ਵੇਖੋ ੧੯੪੩]

**ਸਹੇਲੜੀਹੋ:** ਸਹੇਲੀਓ । ੧੯੪੬

**ਮੇਰੀ ਸਖੀ ਸਹੇਲੜੀਹੋ ਪ੍ਰਭ ਕੈ ਚਰਣਿ ਲਗਹ ॥**
**ਮਨਿ ਪ੍ਰਿਅ ਪ੍ਰੇਮੁ ਘਣਾ ਹਰਿ ਕੀ ਭਗਤਿ ਮੰਗਹ ॥.....੨॥**

ਬਿਹਾ., ਮਹਲਾ ੫, ੪, ਸਫ਼ਾ ੫੪੪

**ਅਰਥ**: ਹੇ ਮੇਰੀ ਸਖੀਓ ਸਹੇਲੀਓ (ਭਾਵ ਸਤਿਸੰਗੀਓ) ! ਆਓ ਵਾਹਿਗੁਰੂ ਦੇ ਚਰਨਾਂ ਨਾਲ ਜੁੜੀਏ । (ਸਾਡੇ) ਮਨ ਵਿਚ ਪਿਆਰੇ ਅਕਾਲ-ਪੁਰਖ ਦਾ ਅਤਿਅੰਤ ਪ੍ਰੇਮ ਹੈ, (ਇਸ ਕਰ ਕੇ ਮਿਲਾਪ ਲਈ) ਵਾਹਿਗੁਰੂ ਤੋਂ ਉਸ ਦੀ ਭਗਤੀ ਮੰਗੀਏ ।
**ਲਗਹ**- ਲਗੀਏ । **ਪ੍ਰਿਅ**- ਪਿਆਰੇ (ਰੱਬ) ਦਾ । **ਘਣਾ**- ਬਹੁਤ । **ਮੰਗਹ**- ਮੰਗੀਏ ।
[ਵੇਖੋ ੧੮੪੩]

**ਸਹੇਲੀ**: ਸਖੀਆਂ ; ਭਾਵ ਇੰਦ੍ਰੀਆਂ । ੧੮੪੭
**ਸਗਲ ਸਹੇਲੀ ਅਪਨੈ ਰਸ ਮਾਤੀ ॥**
**ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ ॥...॥੨॥**
ਗਉੜੀ, ਮਹਲਾ ੫, ੮੯, ਸਫ਼ਾ ੧੮੨
**ਅਰਥ**: ਸਾਰੀਆਂ ਇੰਦ੍ਰੀਆਂ ਆਪਣੇ ਰਸਾਂ ਵਿਚ ਮਗਨ ਹਨ, ਆਪਣੇ ਸਰੀਰ (ਘਰ) ਦੀ ਕਿਸੇ ਨੇ ਖ਼ਬਰ ਨਹੀਂ ਲਈ ।
**ਭਾਵ**: ਇੰਦ੍ਰੀਆਂ ਆਪਣੇ ਵਿਸ਼ਿਆਂ ਵਲ ਦੌੜਦੀਆਂ ਸਰੀਰ ਨੂੰ ਵਿਕਾਰ-ਅਗਨੀ ਤੋਂ ਉਪਜਣ ਵਾਲੇ ਦੁਖਾਂ ਵਿਚ ਧਕਦੀਆਂ ਹਨ । ਅਗਿਆਨ ਅਧੀਨ ਵਿਸ਼ੇ-ਭੋਗਾਂ ਵਿਚ ਮਗਨ ਹੋਈਆਂ ਉਹ ਸਰੀਰ ਦੇ ਭਲੇ ਦੇ ਕਿਸੇ ਕੰਮ ਵਲ ਰੁਚਿਤ ਨਹੀਂ ਹੁੰਦੀਆਂ ।
**ਮਾਤੀ**- ਮਗਨ ।
[ਵੇਖੋ ੧੮੪੩]

**ਸਹੇਲੀ**: ਸਖੀਓ, ਸਹੇਲੀਓ ! ੧੮੪੮
**ਸਾਸੁ ਕੀ ਦੁਖੀ ਸਸੁਰ ਕੀ ਪਿਆਰੀ ਜੇਠ ਕੇ ਨਾਮਿ ਡਰਉ ਰੇ ॥**
**ਸਖੀ ਸਹੇਲੀ ਨਨਦ ਗਹੇਲੀ ਦੇਵਰ ਕੈ ਬਿਰਹਿ ਜਰਉ ਰੇ ॥੧॥**
ਆਸਾ, ਕਬੀਰ, ੨੫, ਸਫ਼ਾ ੪੮੨
ਵੇਖੋ '**ਸਸੁਰ**' III-੧੬੪੪
[ਵੇਖੋ ੧੮੪੩]

**ਸਹੇਲੀਆ**: ਸਖੀਆਂ । ੧੮੪੯
**ਨਾਹ ਬਿਨੁ ਘਰ ਵਾਸੁ ਨਾਹੀ ਪੁਛਹ ਸਖੀ ਸਹੇਲੀਆ ॥**
**ਬਿਨੁ ਨਾਮ ਪ੍ਰੀਤਿ ਪਿਆਰੁ ਨਾਹੀ ਵਸਹਿ ਸਾਚਿ ਸੁਹੇਲੀਆ ॥...੨॥**
ਗਉੜੀ (ਛੰਤ), ਮਹਲਾ ੧, ੧, ਸਫ਼ਾ ੨੪੨
**ਅਰਥ**: ਵਾਹਿਗੁਰੂ ਪਤੀ (ਦੇ ਨਾਮ) ਤੋਂ ਬਿਨਾ (ਇਹ ਮਨ) ਕਾਇਆ ਵਿਚ ਟਿਕਦਾ ਨਹੀਂ, ਸਤਿਸੰਗੀ ਸਖੀਆਂ ਨੂੰ ਮੈਂ ਪੁੱਛ ਲਿਆ ਹੈ । ਨਾਮ (ਸਿਮਰਨ ਕੀਤੇ) ਬਿਨਾ ਵਾਹਿਗੁਰੂ ਨਾਲ ਪ੍ਰੇਮ-ਪਿਆਰ ਬਣ ਹੀ ਨਹੀਂ ਸਕਦਾ (ਘਰ ਉਹ ਕਿਵੇਂ ਵਸੇਗਾ) । (ਜਿਨ੍ਹਾਂ ਸਖੀਆਂ ਨਾਮ ਜਪਿਆ ਹੈ, ਉਹ) ਸੱਚ ਵਿਚ ਟਿਕੀਆਂ ਸੁਖ ਪੂਰਵਕ ਵਸ ਰਹੀਆਂ ਹਨ ।
**ਨਾਹ**- ਪਤੀ, ਵਾਹਿਗੁਰੂ । **ਪੁਛਹ**- ਪੁੱਛ ਲਿਆ ਹੈ । **ਸੁਹੇਲੀਆ**- ਸੌਖੀਆਂ, ਸੁਖੀ ।
[ਵੇਖੋ ੧੮੪੩

**ਸਹੇਲੀਹੋ**: ਸਹੇਲੀਓ, ਸਤਿਸੰਗੀਓ ! ੧੮੫੦
**ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ ॥**
**ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ ॥੫॥**
ਸੂਹੀ, ਮਹਲਾ ੧, ੪, ਸਫ਼ਾ ੭੨੯
**ਅਰਥ**: ਨਾਨਕ ਕਹਿੰਦਾ ਹੈ, ਹੇ ਸਤਿਸੰਗੀਓ ! ਪਤੀ ਡਾਢਾ ਪਿਆਰਾ ਹੈ ! ਅਸੀਂ ਪਤੀ ਦੀਆਂ ਸੇਵਿਕਾਵਾਂ ਹਾਂ । ਸੱਚ-ਸਰੂਪ ਵਾਹਿਗੁਰੂ ਸਾਡਾ ਪਤੀ ਹੈ ।
**ਕੇਰੀਆ**- ਦੀਆਂ ।
[ਵੇਖੋ ੧੮੪੩]

**ਸਹੇੜੀਐ**: ਵਿਹਾਝੀ ਜਾਂਦੀ ਹੈ, ੧੮੫੧
ਇਕੱਠੀ ਕੀਤੀ ਜਾਂਦੀ ਹੈ ।
**ਮ: ੧ ॥ ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ ॥**
**ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ ॥.....੨॥**
ਮਲਾਰ (ਵਾਰ), ਮਹਲਾ ੧, ਪਉੜੀ ੨੧, ਸਫ਼ਾ ੧੨੮੭
**ਅਰਥ**: ਔਖਿਆਂ ਹੋ ਕੇ ਮਾਇਆ ਇਕੱਠੀ ਕੀਤੀ ਜਾਂਦੀ ਹੈ, ਜੇ ਹੱਥੋਂ ਚਲੀ ਜਾਂਦੀ ਹੈ, ਤਾਂ ਵੀ ਬਹੁਤ ਤਕਲੀਫ਼ ਹੁੰਦੀ ਹੈ । (ਇਹ ਕਸ਼ਟ ਮਾਇਆ ਦੀ ਭੁਖ ਕਾਰਨ ਹੈ) ਪਰ ਹੇ ਨਾਨਕ ! ਵਾਹਿਗੁਰੂ ਦੇ ਨਾਮ ਤੋਂ ਬਿਨਾ ਕਿਸੇ ਵਿਅਕਤੀ ਦੀ ਵੀ (ਮਾਇਆ ਦੀ) ਭੁੱਖ ਜਾਂਦੀ ਨਹੀਂ ਹੈ ।
**ਦੁਨੀ**- ਦੌਲਤ, ਮਾਇਆ ।

**ਸਹੈ**: ਮੰਨੇ, ਮੰਨਦਾ ਹੈ । ੧੮੫੨
**ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥**
**ਗੁਰ ਕੀ ਆਗਿਆ ਮਨ ਮਹਿ ਸਹੈ ॥.....॥੨॥**
ਗਉੜੀ (ਸੁਖ.), ਮਹਲਾ ੫, ੧੮, ਸਫ਼ਾ ੨੮੬
**ਅਰਥ**: (ਗੁਰੂ ਦੀ ਸਿੱਖਿਆ ਉਸ ਨੂੰ ਮਿਲਦੀ ਹੈ) ਜੋ ਸੇਵਕ, ਗੁਰੂ ਦੇ ਦਰ ਉਤੇ ਰਹਿੰਦਿਆਂ, ਗੁਰੂ ਦੀ ਆਗਿਆ ਨੂੰ ਮਨ ਵਿਚ ਮੰਨਦਾ ਹੈ ।
[ਵੇਖੋ ੧੮੧੮]

**ਸਹੈ**: ਸਹਾਰੇ । ੧੮੫੩
**ਕਸਿ ਕਸਵਟੀ ਸਹੈ ਸੁ ਤਾਉ ॥ ਨਦਰਿ ਸਰਾਫ ਵੰਨੀਸ ਚੜਾਉ ॥**
ਰਾਮ. (ਓਅੰ.), ਮਹਲਾ ੧, ੧੮, ਸਫ਼ਾ ੯੩੨
**ਅਰਥ**: ਜੇ ਸੋਨਾ ਸੇਕ ਬਰਦਾਸ਼ਤ ਕਰੇ, ਫਿਰ ਕਸੌਟੀ ਦੀ ਕਸ ਸਹਾਰੇ ਅਤੇ ਸੋਹਣੇ ਰੰਗ ਵਾਲਾ (ਹੋਵੇ ਤਾਂ) ਉਹ ਸੋਨਾ ਸਰਾਫ਼ ਦੀ ਨਜ਼ਰ ਵਿਚ ਕਬੂਲ ਪੈਂਦਾ ਹੈ ।
[ਵੇਖੋ ੧੮੧੮]

**ਸਹੋ:** ਪਤੀ । ੧੯੫੪

**ਪਿਰੁ ਰਾਵੇ ਰੰਗਿ ਰਾਤੜੀਏ**
**ਪਿਰ ਕਾ ਮਹਲੁ ਤਿਨਿ ਪਾਇਆ ਰਾਮ ॥**
**ਸੋ ਸਹੋ ਅਤਿ ਨਿਰਮਲੁ ਦਾਤਾ**
**ਜਿਨਿ ਵਿਚਹੁ ਆਪੁ ਗਵਾਇਆ ਰਾਮ ॥.....॥੩॥**

ਸੂਹੀ, ਮਹਲਾ ੩, ੬, ਸਫ਼ਾ ੭੭੨

**ਅਰਥ:** ਜਿਸ ਨੇ ਆਪਾ ਭਾਵ ਅੰਦਰੋਂ ਦੂਰ ਕਰ ਲਿਆ ਹੈ ਅਤੇ ਜੋ ਪਿਆਰ ਵਿਚ ਰੰਗੀਜ ਕੇ ਪਿਆਰੇ ਨੂੰ ਸਿਮਰ ਰਹੀ ਹੈ, ਉਸ ਨੇ ਉਸ ਪਿਆਰੇ ਦਾ ਮਹਿਲ ਪਾ ਲਿਆ ਹੈ (ਅਰਥਾਤ ਪ੍ਰਭੂ ਤਕ ਉਸ ਦੀ ਪਹੁੰਚ ਹੋ ਗਈ ਹੈ), ਜੋ ਪਤੀ ਅਤਿ ਨਿਰਮਲ ਦਾਤਾ ਹੈ ।
[ਵੇਖੋ ੧੬੫੬]

**ਸਹੋਦਰਾ:** ਸੱਕਾ । ੧੯੫੫

**ਸਲੋਕੁ ॥ ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥**
**ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ॥......॥੧॥**

ਗਉੜੀ (ਬਾ. ਅ.), ਮਹਲਾ ੫, ਪਉੜੀ ੧, ਸਫ਼ਾ ੨੫੦

**ਅਰਥ:** ਪ੍ਰਕਾਸ਼ ਰੂਪ ਗੁਰੂ ਮਾਤਾ ਹੈ, ਗੁਰਦੇਵ ਹੀ ਪਿਤਾ ਹੈ ਅਤੇ ਗੁਰਦੇਵ (ਹੀ ਸਾਡਾ ਸਭ ਦਾ) ਮਾਲਿਕ ਵਾਹਿਗੁਰੂ ਹੈ । (ਉਹੀ) ਜੋਤਿ ਰੂਪ ਗੁਰੂ (ਸਾਡਾ) ਮਿੱਤਰ ਹੈ, ਅਗਿਆਨ ਦੇ ਦੂਰ ਕਰਨ ਵਾਲਾ ਗੁਰਦੇਵ (ਸਾਡਾ) ਸੱਕਾ ਭਰਾ ਹੈ ।
[ਸੰਸ. ਸੋਦਰ (ਸੋਦਰ): ਸੱਕਾ ਭਰਾ, ਉਸੇ ਉਦਰ ਤੋਂ ਜਨਮਿਆ ਹੋਇਆ ।
ਪ੍ਰਾ. ਸਹੋਦਰ (ਸਹੋਦਰ ), ਸਹੋਅਰ (ਸਹੋਅਰ) : ਸੱਕਾ ਭਾਈ ।]

**ਸਕੰਦਾ:** ਸਕਦਾ, ਹੁੰਦਾ । ੧੯੫੬

**ਨੈਣ ਅਲੋਇਆ ਘਟਿ ਘਟਿ ਸੋਇਆ ਅਤਿ ਅੰਮ੍ਰਿਤ ਪ੍ਰਿਅ ਗੂੜਾ ॥**
**ਨਾਲਿ ਹੋਵੰਦਾ ਲਹਿ ਨ ਸਕੰਦਾ ਸੁਆਉ ਨ ਜਾਣੈ ਮੂੜਾ ॥......੧॥**

ਰਾਮ. (ਛੰਤ), ਮਹਲਾ ੫, ੧, ਸਫ਼ਾ ੯੨੪

**ਅਰਥ:** ਹੇ ਭਾਈ ! ਮੈਂ (ਆਪਣੀਆਂ) ਅੱਖਾਂ ਨਾਲ ਵੇਖਿਆ ਹੈ ਕਿ ਮੇਰਾ ਪਿਆਰਾ ਮਿੱਤਰ, ਜੋ ਅੰਮ੍ਰਿਤ ਵਾਂਗ ਮਿੱਠਾ ਹੈ, ਉਹ ਹਰ ਹਿਰਦੇ ਵਿਚ ਗੁਪਤ ਵਸਦਾ ਹੈ । ਉਹ (ਸਾਰਿਆਂ ਦੇ) ਨਾਲ ਹੀ ਰਹਿੰਦਾ ਹੈ, ਕਦੇ ਦੂਰ ਨਹੀਂ ਹੁੰਦਾ, ਪਰ ਮੂਰਖ (ਮਨੁੱਖ ਉਸ ਦੇ ਨਾਲ ਹੋਣ) ਦਾ ਆਨੰਦ ਨਹੀਂ ਮਾਣ ਸਕਦਾ ।
[ਸੰਸ. ਸ਼ਕ੍ (ਸ਼ਕ੍) : ਯੋਗ ਹੋਣਾ, ਸਹਿਨ ਕਰਨਾ, ਬਰਦਾਸ਼ਤ ਕਰਨਾ,
ਕਿਸੇ ਕੰਮ ਨੂੰ ਕਰਨ ਦੀ ਸ਼ਕਤੀ ਰਖਣਾ, ਸਮਰਥ ਹੋਣਾ ।
ਪ੍ਰਾ. ਸਕ੍ਕ (ਸਕ੍ਕ) : ਸਕਣਾ, ਸਮਰਥ ਹੋਣਾ ।]

**ਸਕ:** ਸ਼ੱਕ, ਸੰਦੇਹ । ੧੯੫੭

**ਅਲਾਹ ਪਾਕੰ ਪਾਕ ਹੈ ਸਕ ਕਰਉ ਜੇ ਦੂਸਰ ਹੋਇ ॥**
**ਕਬੀਰ ਕਰਮੁ ਕਰੀਮ ਕਾ ਉਹੁ ਕਰੈ ਜਾਨੈ ਸੋਇ ॥.....॥੪॥**

ਤਿਲੰਗ, ਕਬੀਰ, ੧, ਸਫ਼ਾ ੭੨੭

ਵੇਖੋ 'ਅਲਾਹ' ੩੧੬੬
[ਅ. ਸ਼ੱਕ : ਸੰਸਾ, ਸੰਦੇਹ ।]

**ਸਕਉ:** ਸਕਦਾ । ੧੯੫੮

**ਮੈ ਮੇਲਹੁ ਸੰਤ ਮੇਰਾ ਹਰਿ ਪ੍ਰਭੁ ਸਜਣੁ**
**ਮੈ ਮਨਿ ਤਨਿ ਭੁਖ ਲਗਾਈਆ ਜੀਉ ॥**
**ਹਉ ਰਹਿ ਨ ਸਕਉ ਬਿਨੁ ਦੇਖੇ ਮੇਰੇ ਪ੍ਰੀਤਮ**
**ਮੈ ਅੰਤਰਿ ਬਿਰਹੁ ਹਰਿ ਲਾਈਆ ਜੀਉ ॥...੩॥**

ਗਉੜੀ, ਮਹਲਾ ੪, ੬੭, ਸਫ਼ਾ ੧੭੪

**ਅਰਥ:** ਮੇਰੇ ਮਨ ਅਤੇ ਸਰੀਰ ਵਿਚ ਆਪਣੇ ਪਿਆਰੇ ਮਿੱਤਰ ਵਾਹਿਗੁਰੂ ਜੀ ਨੂੰ ਮਿਲਣ ਦੀ ਭੁਖ ਲਗੀ ਹੈ, ਹੇ ਗੁਰਦੇਵ ! ਮੈਨੂੰ ਮੇਰੇ ਕਰਤਾਰ ਨਾਲ ਮਿਲਾਓ । ਮੇਰੇ ਮਨ ਵਿਚ ਵਿਛੋੜੇ ਦੀ ਚਿਣਗ ਵਾਹਿਗੁਰੂ ਨੇ ਆਪ ਲਾਈ ਹੈ, ਇਸ ਵਾਸਤੇ ਹੁਣ ਮੈਂ ਉਸ ਦੇ ਦਰਸ਼ਨਾਂ ਬਿਨਾ ਰਹਿ ਨਹੀਂ ਸਕਦਾ ।
[ਵੇਖੋ ੧੯੫੬]

**ਸਕਈ:** ਸਕਦਾ । ੧੯੫੯

**ਕੋਈ ਰਖਿ ਨ ਸਕਈ ਦੂਜਾ ਕੋ ਨ ਦਿਖਾਇ ॥**
**ਚਾਰੇ ਕੁੰਡਾ ਭਾਲਿ ਕੈ ਆਇ ਪਇਆ ਸਰਣਾਇ ॥.......੪॥**

ਸਿਰੀ., ਮਹਲਾ ੫, ੭੩, ਸਫ਼ਾ ੪੩

**ਅਰਥ:** ਸਾਰੀਆਂ ਦਿਸ਼ਾਵਾਂ ਵਿਚ ਪੜਤਾਲ ਕਰ ਕੇ (ਮੈਂ ਸਮਝ ਲਿਆ ਹੈ ਕਿ ਤੇਰੇ ਬਿਨਾ) ਹੋਰ ਕੋਈ ਮੇਰੀ ਰਾਖੀ ਨਹੀਂ ਕਰ ਸਕਦਾ । ਕੋਈ ਹੋਰ ਨਜ਼ਰ ਨਹੀਂ ਆਇਆ ਤਾਂ ਮੈਂ ਤੇਰੀ ਪਨਾਹ ਵਿਚ ਆ ਗਿਆ ਹਾਂ ।
**ਨ ਦਿਖਾਇ**- ਨਜ਼ਰ ਨਹੀਂ ਆਇਆ । **ਚਾਰੇ ਕੁੰਡਾ**- ਚਾਰੇ ਦਿਸ਼ਾਵਾਂ ।
[ਵੇਖੋ ੧੯੫੬]

**ਸਕਸਿ:** ਸਕਦਾ । ੧੯੬੦

**ਜਨ ਕਾ ਰਖਵਾਲਾ ਆਪਿ ਸੋਇ ॥**
**ਜਨ ਕਉ ਪਹੁਚਿ ਨ ਸਕਸਿ ਕੋਇ ॥੩॥**

ਬਸੰਤੁ, ਮਹਲਾ ੫, ੧੨, ਸਫ਼ਾ ੧੧੯੩

**ਅਰਥ:** (ਮੇਰਾ), ਸੇਵਕ ਦਾ, ਰਾਖਾ ਉਹ (ਵਾਹਿਗੁਰੂ) ਆਪ ਹੈ, ਇਸ ਕਰ ਕੇ ਹੁਣ (ਕੋਈ ਕਾਮਾਦਿ ਵੈਰੀ) ਸੇਵਕ ਦੇ ਨੇੜੇ ਵੀ ਨਹੀਂ ਢੁਕ ਸਕਦਾ ।
[ਵੇਖੋ ੧੯੫੬]

**ਸਕਹ:** ਸਕਦੇ । ੧੯੬੧

**ਹਮਰਾ ਚਿਤੁ ਲੁਭਤ ਮੋਹਿ ਬਿਖਿਆ ਬਹੁ ਦੁਰਮਤਿ ਮੈਲੁ ਭਰਾ ॥**
**ਤੁਮ੍ਰੀ ਸੇਵਾ ਕਰਿ ਨ ਸਕਹ ਪ੍ਰਭ ਹਮ ਕਿਉ ਕਰਿ ਮੁਗਧ ਤਰਾ ॥੧॥**

ਬਿਲਾ., ਮਹਲਾ ੪, ੩, ਸਫ਼ਾ ੭੯੯

**ਅਰਥ:** ਮੋਹ ਅਤੇ ਵਿਸ਼ਿਆਂ ਵਿਚ ਖੁੱਭੇ ਹੋਣ ਕਰ ਕੇ ਸਾਡੇ ਦਿਲ ਵਿਚ ਕੁਚਾਲਾਂ ਦੀ ਬਹੁਤ ਮੈਲ ਭਰੀ ਹੋਈ ਹੈ । ਤੁਹਾਡੀ ਸੇਵਾ ਅਸੀਂ ਕਰ ਨਹੀਂ ਸਕਦੇ, ਹੇ ਵਾਹਿਗੁਰੂ ! ਅਸੀਂ ਮੂਰਖ ਕਿੰਵ ਤਰਾਂਗੇ ?

ਲੁਭਤ- ਲੋਭ-ਅਧੀਨ, ਗੁਸਿਆ ਹੋਇਆ ।
[ਵੇਖੋ ੧੯੫੬]

**ਸਕਹਿ:** ਸਕਦਾ । ੧੯੬੨
**ਏਤੇ ਕੀਤੇ ਹੋਰਿ ਕਰੇਹਿ ॥ ਤਾ ਆਖਿ ਨ ਸਕਹਿ ਕੇਈ ਕੇਇ ॥**
ਜਪੁ, ੨੬, ਸਫ਼ਾ ੬
**ਅਰਥ:** (ਕੁਦਰਤ ਦਾ ਸ਼ੁਮਾਰ ਪਾਣ ਲਈ ਉਤਸੁਕ) ਇਤਨੇ (ਬੇਅੰਤ) (ਅਧਿਆਤਮਿਕ ਹਸਤੀ ਵਾਲੇ) ਵਿਅਕਤੀ (ਤੂੰ) ਪੈਦਾ ਕੀਤੇ ਹਨ, ਭਾਵੇਂ (ਇਹੋ ਜਿਹੇ ਕਿਤਨੇ) ਹੋਰ ਪੈਦਾ ਕਰ ਦੇਵੇਂ ਤਾਂ ਵੀ ਕੋਈ ਮਨੁੱਖ ਤੇਰੀ (ਕੁਦਰਤ ਦਾ) ਬਿਆਨ ਨਹੀਂ ਕਰ ਸਕਦਾ ।
ਏਤੇ- ਇਤਨੇ । ਕੀਤੇ- ਪੈਦਾ ਕੀਤੇ ਹਨ ।
[ਵੇਖੋ ੧੯੫੬]

**ਸਕਹੁ:** ਸਕੋ, ਜੇ (ਕਰ) ਸਕਦੇ ਹੋ । ੧੯੬੩
**ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ ॥**
**ਨੰਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ ॥**
ਸਲੋਕ, ਕਬੀਰ, ੨੨, ਸਫ਼ਾ ੧੩੬੫
**ਅਰਥ:** ਹੇ ਕਬੀਰ ! ਇਹ ਸਰੀਰ (ਜ਼ਰੂਰ) ਨਾਸ਼ ਹੋਵੇਗਾ, ਜੇ (ਕੋਈ ਅਬਿਨਾਸ਼ੀ ਹੋਣ ਦਾ ਯਤਨ) ਕਰ ਸਕਦੇ ਹੋ, ਤਾਂ ਬਚਾ ਕੇ ਦੱਸੋ (ਭਾਵ ਤੁਹਾਡੇ ਸਾਰੇ ਯਤਨ ਅਸਫਲ ਹੋ ਜਾਣਗੇ) । ਜਿਨ੍ਹਾਂ ਦੇ ਕੋਲ ਲੱਖਾਂ-ਕਰੋੜਾਂ (ਰੁਪਿਆਂ ਦੀ ਵੁੱਕਤ ਸੀ ; ਭਾਵ ਜੋ ਵਸੀਲੇ ਕਰਨ ਦੇ ਸਮਰਥ ਸਨ), ਉਹ ਵੀ ਸੰਸਾਰ ਤੋਂ ਨੰਗੇ ਪੈਰੀਂ ਤੁਰ ਗਏ ਹਨ ।
ਲੇਹੁ ਬਹੋਰਿ- ਬਚਾ ਲਓ । ਪਾਵਹੁ- ਪੈਰੀਂ ।
[ਵੇਖੋ ੧੯੫੬]

**ਸਕਤ:** ਬਲ ਵਾਲੀ । ੧੯੬੪
**ਗਰਭ ਕੁੰਟ ਮਹਿ ਜਿਨਹਿ ਧਾਰਿਓ ਨਹੀ ਬਿਖੈ ਬਨ ਮਹਿ ਹੋਰ ॥**
**ਹਰਿ ਸਕਤ ਸਰਨ ਸਮਰਥ ਨਾਨਕ ਆਨ ਨਹੀ ਨਿਹੋਰ ॥੨॥**
ਕੇਦਾਰਾ, ਮਹਲਾ ੫, ੧੦, ਸਫ਼ਾ ੧੧੨੧
**ਅਰਥ:** ਮਾਤ-ਗਰਭ ਵਿਚ ਜਿਸ ਵਾਹਿਗੁਰੂ ਨੇ ਰਖਿਆ ਸੀ, ਵਿਸ਼ਿਆਂ ਦੇ ਬਨ ਵਿਚ ਜਿਸ ਦੇ ਬਗ਼ੈਰ ਹੋਰ ਕੋਈ ਨਹੀਂ ਸੀ (ਜੋ ਰਖਿਆ ਕਰ ਸਕੇ) । ਅਜਿਹੇ ਕਰਤਾਰ ਦੀ ਸ਼ਰਨ ਬਲ ਵਾਲੀ ਅਤੇ ਸਮਰਥ ਹੈ, ਹੋਰ ਕਿਸੇ ਦੀ ਕੋਈ ਮੁਹਤਾਜੀ ਨਹੀਂ ।
ਨਿਹੋਰ- ਮੁਹਤਾਜੀ । ਨਹੀ- ਮਦਦਗਾਰ ਨਹੀਂ । ਬਿਖੈ ਬਨ- ਵਿਸ਼ਿਆਂ ਦੇ ਜੰਗਲ ਵਿਚ ।
[ਸੰਸ. शक्त (ਸ਼ਕ੍ਤ) शक्+क्त् : ਤਾਕਤਵਰ, ਬਲ ਵਾਲਾ, ਯੋਗ, ਸਮਰਥ ।
ਪ੍ਰਾ. सक्क (ਸਕ੍ਕ) : ਸਮਰਥ, ਸ਼ਕਤੀਸ਼ਾਲੀ ।]

**ਸਕਤ:** ਮਾਇਆ । ੧੯੬੫
**ਦ੍ਰੁਮ ਕੀ ਛਾਇਆ ਨਿਹਚਲ ਗ੍ਰਿਹੁ ਬਾਂਧਿਆ ॥**
**ਕਾਲ ਕੈ ਫਾਂਸਿ ਸਕਤ ਸਰੁ ਸਾਂਧਿਆ ॥੨॥**
ਆਸਾ, ਮਹਲਾ ੫, ੮੧, ਸਫ਼ਾ ੩੯੦
**ਅਰਥ:** ਬ੍ਰਿਛ ਦੀ ਛਾਂ ਨੂੰ ਅਟਲ ਸਮਝ ਕੇ ਉਸ ਦੇ ਹੇਠਾਂ ਟਿਕਾਣਾ ਬਣਾਇਆ ਹੈ । ਮੌਤ ਦੀ ਫਾਹੀ ਵਿਚ ਫਸੇ ਹੋਏ ਨੂੰ ਮਾਇਆ ਤੀਰ ਦਾ ਨਿਸ਼ਾਨਾ ਬਣਾ ਰਹੀ ਹੈ ।
[ਸੰਸ. शक्ति: (ਸ਼ਕ੍ਤਿ:) शक्+क्तिन् : ਮਾਇਆ ; ਬਲ ; ਯੋਗਤਾ, ਪ੍ਰਤਿਭਾ ; ਊਰਜਾ ; ਦੇਵ-ਪਤਨੀ, ਦੇਵੀ ; ਇਸਤ੍ਰੀ ।
ਪ੍ਰਾ. सत्ति (ਸਤ੍ਤਿ) : ਤਾਕਤ ; ਯੋਗਤਾ ; ਇਕ ਵਿਸ਼ੇਸ਼ ਵਿਦਿਆ ।]

**ਸਕਤਵਾਰ:** ਸ਼ਕਤੀਵਾਨ, ਤਾਕਤਵਾਰ, ਜ਼ੋਰਾਵਰ । ੧੯੬੬
**ਦੁਖੁ ਵੇਛੋੜਾ ਇਕੁ ਦੁਖੁ ਭੂਖ ॥**
**ਇਕੁ ਦੁਖੁ ਸਕਤਵਾਰ ਜਮਦੂਤ ॥**
**ਇਕੁ ਦੁਖੁ ਰੋਗੁ ਲਗੈ ਤਨਿ ਧਾਇ ॥......॥੧॥**
ਮਲਾਰ, ਮਹਲਾ ੧, ੬, ਸਫ਼ਾ ੧੨੫੬
**ਅਰਥ:** ਇਕ ਦੁਖ ਵਿਛੋੜਾ ਹੈ, ਇਕ ਦੁਖ ਭੁੱਖ ਹੈ, ਇਕ ਦੁਖ ਜ਼ੋਰਾਵਰ ਜਮਦੂਤ (ਮੌਤ) ਹੈ, ਇਕ ਦੁਖ ਰੋਗ ਹੈ, ਜੋ ਦੌੜ ਕੇ ਤਨ ਨੂੰ ਚੰਬੜਦਾ ਹੈ।
**ਨੋਟ:** 'ਸ਼ਕਤੀ' ਨਾਲ 'ਵਰ' ਪ੍ਰਤਯਯ ਲਗਣ ਤੇ 'ਸ਼ਕਤੀਵਰ' ਤੋਂ ਵਿਗੜ ਕੇ 'ਸਕਤਵਾਰ' ਬਣਿਆ ਹੈ । 'ਵਰ' ਜਦੋਂ ਪ੍ਰਤਯਯ ਦੇ ਰੂਪ ਵਿਚ ਆਉਂਦਾ ਹੈ ਤਾਂ ਇਸ ਦਾ ਅਰਥ 'ਵਾਲਾ' ਜਾਂ 'ਨਾਲ ਭਰਪੂਰ' ਹੁੰਦਾ ਹੈ । ਇੰਞ 'ਸ਼ਕਤੀਵਰ' ਦਾ ਅਰਥ ਹੋਇਆ 'ਸ਼ਕਤੀ ਵਾਲਾ' ਜਾਂ 'ਸ਼ਕਤੀ ਨਾਲ ਭਰਪੂਰ' ।
[ਵੇਖੋ ੧੯੬੪]

**ਸਕਤਾ:** ਸ਼ਕਤੀ ਵਾਲਾ, ਬਲਵਾਨ, ਜ਼ੋਰਾਵਰ । ੧੯੬੭
ਮ: ੧॥.....
**ਸਕਤਾ ਸੀਹੁ ਮਾਰੇ ਸੈ ਮਿਰਿਆ ਸਭ ਪਿਛੈ ਪੈ ਖਾਇ ॥...॥੨॥**
ਮਲਾਰ (ਵਾਰ), ਮਹਲਾ ੧, ਪਉੜੀ ੧੯, ਸਫ਼ਾ ੧੨੮੬
**ਅਰਥ:** ਬਲਵਾਨ ਸ਼ੇਰ ਸੈਂਕੜੇ ਹਿਰਣਾਂ ਨੂੰ ਮਾਰਦਾ ਹੈ, (ਬਹੁਤ) ਸਾਰੇ (ਜੀਵ ਉਸ ਦੇ) ਪਿੱਛੇ ਤੁਰ ਕੇ ਖਾਂਦੇ ਹਨ ।
**ਮਿਰਿਆ**- ਮਿਰਗਾਂ, ਹਿਰਣਾਂ ।
[ਵੇਖੋ ੧੯੬੪]

**ਸਕਤਿ:** ਮਾਇਆ । ੧੯੬੮
**ਤੀਨਿ ਗੁਣਾ ਇਕ ਸਕਤਿ ਉਪਾਇਆ ॥**
**ਮਹਾ ਮਾਇਆ ਤਾ ਕੀ ਹੈ ਛਾਇਆ ॥...੪॥**
ਗੋਂਡ, ਮਹਲਾ ੫, ੨੧, ਸਫ਼ਾ ੮੬੮-੬੯
**ਅਰਥ:** ਵਾਹਿਗੁਰੂ ਨੇ ਤ੍ਰਿਗੁਣਾਤਮਕ ਮਾਇਆ ਨੂੰ ਉਤਪੰਨ ਕੀਤਾ । (ਇਹ) ਪ੍ਰਬਲ ਮਾਇਆ ਵਾਸਤਵ ਵਿਚ ਕਰਤਾਰ ਦੀ ਹੀ ਪਰਛਾਈ ਹੈ ।
[ਵੇਖੋ ੧੯੬੫]

**ਸਕਤਿ**: ਸ਼ਕਤੀ, ਤਾਕਤ । ੧੮੬੯

**ਮਾਨੁ ਮਹਤੁ ਨ ਸਕਤਿ ਹੀ ਕਾਈ ਸਾਧਾ ਦਾਸੀ ਥੀਓ ॥...॥੧॥**

ਬਿਲਾ., ਮਹਲਾ ੫, ੫, ਸਫ਼ਾ ੮੦੩

**ਅਰਥ**: ਕੋਈ ਅਭਿਮਾਨ, ਕੋਈ ਵਡੱਪਣ ਜਾਂ ਸ਼ਕਤੀ (ਨਾਮ ਅੰਮ੍ਰਿਤ ਨਹੀਂ ਦੇ ਸਕਦੀ) । ਸਾਧ-ਸੰਗਤ ਦੇ ਸੇਵਕ ਬਣ ਜਾਓ (ਤਾਂ ਅੰਮ੍ਰਿਤ ਮਿਲੇਗਾ) ।

**ਮਹਤੁ**- ਵਡੱਪਣ । **ਕਾਈ**- ਕੋਈ ।

[ਵੇਖੋ ੧੮੬੫]

**ਸਕਤਿ**: ਸ਼ਿਵ-ਪਤਨੀ, ਪਾਰਬਤੀ । ੧੮੭੦

**ਸਿਵਾ ਸਕਤਿ ਸੰਬਾਦੰ ॥ ਮਨ ਛੋਡਿ ਛੋਡਿ ਸਗਲ ਭੇਦੰ ॥**

ਗੋਂਡ., ਨਾਮਦੇਉ, ੧, ਸਫ਼ਾ ੮੭੩

**ਅਰਥ**: ਹੇ ਮੇਰੇ ਮਨ ! ਸ਼ਿਵ ਜੀ ਅਤੇ ਪਾਰਬਤੀ ਦੇ ਸੰਵਾਦ ਦਾ ਪਾਠ ਕਰਨ ਵਰਗੇ ਸਾਰੇ ਕਰਮ, ਜੋ ਦ੍ਵੈਤ ਪ੍ਰਸਾਰਤਿ ਕਰਦੇ ਹਨ, ਉਹ ਤਿਆਗ ਦੇ ।

**ਨੋਟ**: 'ਬਾਲਮੀਕੀ ਰਾਮਾਇਣ' ਅਨੁਸਾਰ, ਸ਼ਿਵ ਜੀ ਨੇ, ਰਾਮਾਇਣ ਦੀ ਇਹ ਗਾਥਾ ਵਾਪਰਨ ਤੋਂ ਪਹਿਲਾਂ ਹੀ ਪਾਰਬਤੀ ਨੂੰ ਸੁਣਾਈ ਸੀ । ਇਸ ਲਈ ਇਸ ਨੂੰ ਸ਼ਿਵ-ਪਾਰਬਤੀ ਸੰਵਾਦ ਦਾ ਨਾਂ ਦਿੱਤਾ ਗਿਆ ।

**ਸੰਬਾਦੰ**- ਸੰਵਾਦ, ਅਪਸੀ ਚਰਚਾ । **ਭੇਦ**- ਦ੍ਵੈਤ ਕਰਮ ।

[ਵੇਖੋ ੧੮੬੫]

**ਸਕਤਿ**: ਅਚੇਤਨ-ਪ੍ਰਕਿਰਤੀ । ੧੮੭੧

**ਹਾਠਾ ਦੋਵੈ ਕੀਤੀਓ ਸਿਵ ਸਕਤਿ ਵਰਤਾਈਆ ॥**

**ਸਿਵ ਅਗੈ ਸਕਤੀ ਹਾਰਿਆ ਏਵੈ ਹਰਿ ਭਾਈਆ ॥**

ਮਾਰੂ (ਵਾਰ), ਮਹਲਾ ੫, ਪਉੜੀ ੬, ਸਫ਼ਾ ੧੦੯੬

**ਅਰਥ**: ਹੇ ਕਰਤਾਰ ! ਤੂੰ ਚੇਤਨ-ਤੱਤ ਅਤੇ ਅਚੇਤਨ-ਪ੍ਰਕਿਰਤੀ ਦਾ ਪ੍ਰਸਾਰ ਆਪ ਕੀਤਾ ਹੈ ਅਤੇ (ਚੰਗਿਆਈ-ਬੁਰਿਆਈ ਜਾਂ ਆਤਮਾ ਅਤੇ ਜੜ੍ਹ-ਪਦਾਰਥ ਰੂਪੀ) ਦੋ ਧਿਰਾਂ ਆਪ ਨਿਰਮਿਤ ਕੀਤੀਆਂ ਹਨ । (ਜਗਤ-ਪਸਾਰੇ ਵਿਚ ਦੇਖਣ ਮਾਤ੍ਰ ਲਈ) ਜੜ੍ਹ-ਪਦਾਰਥ ਦੀ ਆਤਮਿਕ ਤੱਤ ਉਤੇ ਉੱਚਤਾ ਸਥਾਪਿਤ ਕੀਤੀ ਹੈ । ਵਾਹਿਗੁਰੂ ਨੂੰ ਇਹੀ ਚੰਗਾ ਲਗਦਾ ਹੈ (ਕਿ ਸੰਸਾਰ ਵਿਚ ਅਜਿਹੀ ਭ੍ਰਾਮਿਕ ਸਥਿਤੀ ਵਰਤੇ, ਜਿਥੇ ਆਤਮਵਾਦ ਦੇ ਮੁਕਾਬਲੇ ਪਦਾਰਥਵਾਦ ਦਾ ਬੋਲਬਾਲਾ ਨਜ਼ਰ ਆਵੇ) ।

**ਹਾਠਾ**- ਧਿਰਾਂ । **ਸਿਵ**- ਚੇਤਨ-ਤੱਤ ।

[ਵੇਖੋ ੧੮੬੫]

**ਸਕਤਿ**: ਇਸਤ੍ਰੀ । ੧੮੭੨

**ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ ॥**

**ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ ॥੨॥**

ਆਸਾ, ਕਬੀਰ, ੮, ਸਫ਼ਾ ੪੭੭

ਵੇਖੋ **'ਆਪਨ'** III-੫੩੨

[ਵੇਖੋ ੧੮੬੫]

**ਸਕਤਿ**: ਮਾਇਆ ਦਾ । ੧੮੭੩

**ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ ਨਿਹਚਲੁ ਸਿਵ ਘਰਿ ਬਾਸਾ ॥੨॥**

ਗਉੜੀ, ਕਬੀਰ, ੪੬, ਸਫ਼ਾ ੩੩੨

ਵੇਖੋ 'ਅਧੇਰ' ੨੩੪੯

[ਵੇਖੋ ੧੮੬੫]

**ਸਕਤਿ**: ਅਗਿਆਨ, ਅਵਿਦਿਆ । ੧੮੭੪

**ਕਾਟਿ ਸਕਤਿ ਸਿਵ ਸਹਜੁ ਪ੍ਰਗਾਸਿਓ ਏਕੈ ਏਕ ਸਮਾਨਾਨਾ ॥**

**ਕਹਿ ਕਬੀਰ ਗੁਰ ਭੇਟਿ ਮਹਾ ਸੁਖ ਭ੍ਰਮਤ ਰਹੇ ਮਨੁ ਮਾਨਾਨਾਂ ॥੪॥**

ਗਉੜੀ, ਕਬੀਰ, ੭੪, ਸਫ਼ਾ ੩੩੯-੪੦

**ਅਰਥ**: ਅਕਾਲ-ਪੁਰਖ ਨੇ ਅਵਿਦਿਆ ਦਾ ਭ੍ਰਮ ਦੂਰ ਕਰ ਕੇ ਸੰਤੁਲਿਤ ਜੀਵਨ ਦਾ ਗਿਆਨ ਦੇ ਦਿੱਤਾ, ਤਾਂ ਮਨ ਕੇਵਲ ਇਕ (ਵਾਹਿਗੁਰੂ) ਵਿਚ ਲੀਨ ਹੋ ਗਿਆ । ਕਬੀਰ ਆਖਦਾ ਹੈ ਗੁਰੂ ਨਾਲ ਮਿਲਾਪ ਹੋਇਆ ਤਾਂ ਵੱਡਾ ਸੁਖ ਮਿਲ ਗਿਆ, ਭਟਕਦਾ ਰਹਿਣ ਵਾਲਾ ਮਨ ਸਿੱਧੇ ਰਸਤੇ ਆ ਗਿਆ ।

[ਵੇਖੋ ੧੮੬੫]

**ਸਕਤਿ**: ਮਾਇਆ ਤੋਂ, ਮਾਇਆ ਵਲੋਂ । ੧੮੭੫

**ਸਲੋਕੁ ਮ: ੩॥...**

**ਗੁਰਮੁਖਿ ਲਾਲੋ ਲਾਲੁ ਹੈ ਜਿਉ ਰੰਗਿ ਮਜੀਠ ਸਚੜਾਉ ॥**

**ਉਲਟੀ ਸਕਤਿ ਸਿਵੈ ਘਰਿ ਆਈ ਮਨਿ ਵਸਿਆ ਹਰਿ ਅੰਮ੍ਰਿਤ ਨਾਉ ॥**

ਸੂਹੀ (ਵਾਰ), ਮਹਲਾ ੩, ਪਉੜੀ ੩, ਸਫ਼ਾ ੭੮੬

**ਅਰਥ**: ਗੁਰੂ ਦੇ ਸਨਮੁਖ ਰਹਿਣ ਵਾਲੇ ਗੁਰਸਿੱਖਾਂ ਦਾ ਵਾਹਿਗੁਰੂ ਨਾਲ ਪਿਆਰ ਨਿੱਤ ਵਧਦਾ ਹੈ, (ਕਰਤਾਰ ਨਾਲ ਉਨ੍ਹਾਂ ਦਾ ਪਿਆਰ ਇਸ ਤਰ੍ਹਾਂ ਪਕਾ ਹੁੰਦਾ ਹੈ) ਜਿਵੇਂ ਮਜੀਠ ਦਾ ਰੰਗ ਚੰਗੀ ਤਰ੍ਹਾਂ ਚੜ੍ਹਿਆ ਹੋਵੇ । (ਗੁਰਮੁਖ ਦੀ) ਸੁਰਤਿ ਮਾਇਆ ਵਲੋਂ ਪਲਟ ਕੇ ਆਨੰਦ-ਰੂਪ (ਅਕਾਲ-ਪੁਰਖ) ਦੇ ਦਰ ਤੇ ਟਿਕ ਜਾਂਦੀ ਹੈ ਅਤੇ ਅਮਰਤਾ ਦੇਣ ਵਾਲਾ ਕਰਤਾਰ ਦਾ ਨਾਮ ਉਨ੍ਹਾਂ ਦੇ ਮਨ ਵਿਚ ਵਸ ਜਾਂਦਾ ਹੈ ।

**ਸਚੜਾਉ**- ਚੰਗੀ ਤਰ੍ਹਾਂ ਚੜ੍ਹਿਆ । **ਉਲਟੀ**- ਪਲਟੀ ਹੋਈ ਸੁਰਤਿ । **ਸਿਵੈ**- ਆਨੰਦ-ਸਰੂਪ ਵਾਹਿਗੁਰੂ ਦੇ । **ਘਰਿ**- ਦਰ ।

[ਵੇਖੋ ੧੮੬੫]

**ਸਕਤੀ**: ਮਾਇਆ । ੧੮੭੬

**ਨਹ ਸਿਵ ਸਕਤੀ ਜਲੁ ਨਹੀ ਪਵਨਾ ਤਹ ਅਕਾਰੁ ਨਹੀ ਮੇਦਨੀ ॥**

**ਸਤਿਗੁਰ ਜੋਗ ਕਾ ਤਹਾ ਨਿਵਾਸਾ ਜਹ ਅਵਿਗਤ ਨਾਥੁ ਅਗਮ ਧਨੀ ॥੩॥**

ਰਾਮ., ਮਹਲਾ ੫, ੩, ਸਫ਼ਾ ੮੮੩

**ਅਰਥ**: (ਹੇ ਭਾਈ !) ਸਤਿਗੁਰੂ ਰਾਹੀਂ ਦਰਸਾਏ ਜੋਗ ਦਾ ਉਹ ਮੁਕਾਮ ਹੈ, ਜਿਥੇ ਸਭ ਦਾ ਮਾਲਿਕ ਅਦ੍ਰਿਸ਼ਟ, ਅਪਹੁੰਚ (ਵਾਹਿਗੁਰੂ) ਰਹਿੰਦਾ ਹੈ, ਉਥੇ ਨਾ ਸ਼ਿਵ ਹੈ, ਨਾ ਸ਼ਕਤੀ, ਨਾ ਪੌਣ ਹੈ, ਨਾ ਪਾਣੀ ਹੈ, ਨਾ ਧਰਤੀ ਹੈ, ਨਾ (ਹੋਰ ਕੋਈ ) ਆਕਾਰ ।

ਪਵਨਾ- ਪੌਣ । ਮੇਦਨੀ- ਧਰਤੀ । ਅਵਿਗਤ- ਅਵਿਅਕਤ, ਅਦ੍ਰਿਸ਼ਟ ।
[ਵੇਖੋ ੧੮੬੫]

**ਸਕਤੀ (ਘਰਿ):** ਸ਼ਕਤੀ ਪੂਜਾ ਵਿਚ, ਦੇਵੀ ਪੂਜਾ ਵਿਚ । ੧੮੭੭

**ਅਨਦਿਨੁ ਨਾਚੈ ਸਕਤਿ ਨਿਵਾਰੈ ਸਿਵ ਘਰਿ ਨੀਦ ਨ ਹੋਈ ॥**
**ਸਕਤੀ ਘਰਿ ਜਗਤੁ ਸੂਤਾ ਨਾਚੈ ਟਾਪੈ ਅਵਰੋ ਗਾਵੈ**
**ਮਨਮੁਖਿ ਭਗਤਿ ਨ ਹੋਈ ॥੩॥**

ਗੂਜਰੀ (ਅਸ.), ਮਹਲਾ ੧, ੧, ਸਫ਼ਾ ੫੦੬

**ਅਰਥ:** (ਜੋ ਮਨੁੱਖ) ਕਲਿਆਣਦਾਇਕ ਵਾਹਿਗੁਰੂ, ਜੋ ਕਦੇ ਨੀਂਦ ਵਿਚ ਨਹੀਂ ਹੁੰਦਾ, ਦੇ ਅੱਗੇ ਨਚਦਾ ਹੈ (ਭਾਵ ਮਨ ਵਾਹਿਗੁਰੂ ਦੇ ਹਵਾਲੇ ਕਰਦਾ ਹੈ), ਉਹ ਸ਼ਕਤੀ ਦੀ ਪੂਜਾ ਤੋਂ ਮਨ ਨੂੰ ਨਿਰਲੇਪ ਰਖਦਾ ਹੈ । ਸੰਸਾਰ ਦੇ ਹੋਰ (ਅਗਿਆਨ) ਵਿਚ ਸੁੱਤੇ ਲੋਕ ਦੇਵੀ ਦੀ ਪੂਜਾ ਵਿਚ ਨਚਦੇ, ਟੱਪਦੇ ਅਤੇ (ਵਾਹਿਗੁਰੂ ਦੀ ਸਿਫ਼ਤ ਤੋਂ ਟੁੱਟੇ) ਹੋਰ ਗੀਤ ਗਾਂਦੇ ਹਨ, ਉਨ੍ਹਾਂ ਮਨਮਤੀਆਂ ਨੂੰ ਭਗਤੀ ਦਾ (ਵਾਸਤਵਿਕ) ਆਨੰਦ ਨਹੀਂ ਮਿਲ ਸਕਦਾ ।

**ਸਕਤਿ ਨਿਵਾਰੈ-** ਸ਼ਕਤੀ ਪੂਜਾ ਤੋਂ ਮਨ ਨੂੰ ਨਿਰਲੇਪ ਰਖਦਾ ਹੈ । **ਸਿਵ-** ਆਨੰਦ-ਸਰੂਪ ਵਾਹਿਗੁਰੂ । **ਅਵਰੋ ਗਾਵੈ-** ਰੱਬ ਦੀ ਸਿਫ਼ਤ ਤਿਆਗ ਕੇ ਹੋਰ ਭੇਟਾਂ ਆਦਿ ਗਾਂਦੇ ਹਨ ।

**ਨੋਟ:** 'ਸਕਤੀ ਘਰਿ' ਦੇ ਅਰਥ ਕੁਝ ਵਿਦਵਾਨਾਂ ਨੇ 'ਮਾਇਆ ਦੇ ਮੋਹ ਵਿਚ' ਕੀਤੇ ਹਨ । ਪਰ 'ਸ਼ਿਵ' ਦੇ ਪ੍ਰਸੰਗ ਵਿਚ 'ਸ਼ਕਤੀ' ਦਾ ਆਉਣਾ ਅਤੇ ਫਿਰ ਸ਼ਕਤੀ-ਪੂਜਾਂ ਦੇ ਨੱਚਣ-ਟੱਪਣ, ਭੇਟਾਂ ਗਾਣ ਦਾ ਜ਼ਿਕਰ 'ਸ਼ਕਤੀ' ਨੂੰ ਦੇਵੀ ਪੂਜਾ ਨਾਲ ਸੰਬੰਧਿਤ ਕਰਨ ਵਲ ਸਪਸ਼ਟ ਰੁਚਿਤ ਦਿਸਦਾ ਹੈ ।
[ਵੇਖੋ ੧੮੬੫]

**ਸਕਤੇ:** ਸਮਰਥ, ਤਾਕਤਵਰ, ਬਲਵਾਨ । ੧੮੭੮

**ਕਰਤਾ ਤੂੰ ਸਭਨਾ ਕਾ ਸੋਈ ॥**
**ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥੧॥ਰਹਾਉ॥**

ਆਸਾ, ਮਹਲਾ ੧, ੩੯, ਸਫ਼ਾ ੩੬੦

**ਅਰਥ:** ਹੇ ਕਰਤਾਰ ! ਤੂੰ ਤਾਂ ਸਾਰਿਆਂ ਲਈ ਇਕੋ ਜਿਹਾ ਹੈਂ (ਫਿਰ ਸੰਸਾਰ ਵਿਚ ਗ਼ਰੀਬ-ਮਾਰ ਕਿਉਂ ਹੋ ਰਹੀ ਹੈ ?), ਜੇ ਕੋਈ ਤਾਕਤਵਰ ਦੂਜੇ ਬਲਵਾਨ ਵਿਅਕਤੀ ਨਾਲ ਭਿੜਦਾ ਹੈ, ਤਾਂ ਕਿਸੇ ਦੇ ਮਨ ਵਿਚ (ਇਸ ਭਿੜੰਤ ਦਾ) ਕੋਈ ਅਫ਼ਸੋਸ ਨਹੀਂ ਹੁੰਦਾ (ਭਾਵ ਗ਼ਰੀਬਾਂ ਉਤੇ ਜ਼ੋਰਾਵਰਾਂ ਦੀ ਤਲਵਾਰ ਚਲਦੀ ਦੇਖ ਨਿਆਂ-ਪਸੰਦ ਲੋਕਾਂ ਨੂੰ ਅਫ਼ਸੋਸ ਹੁੰਦਾ ਹੈ) ।

**ਨੋਟ:** ਰਿਵਾਇਤ ਅਨੁਸਾਰ ਇਸ ਸ਼ਬਦ ਵਿਚ ਬਾਬਰ ਵਲੋਂ ਹਿੰਦੁਸਤਾਨ ਉਤੇ ਕੀਤੇ ਹਮਲਿਆਂ ਸਮੇਂ ਸ੍ਰੀ ਗੁਰੂ ਜੀ ਨੇ ਉਸ ਦੀ ਸੈਨਾ ਤਰਫ਼ੋਂ ਮਚਾਈ ਤਬਾਹੀ ਦਾ ਜ਼ਿਕਰ ਕੀਤਾ ਹੈ । ਆਮ ਲੋਕਾਂ ਦੀ ਹੋਈ ਬੁਰੀ ਦਸ਼ਾ ਵੇਖ ਕੇ ਸ੍ਰੀ ਗੁਰੂ ਸਾਹਿਬ ਉਪਦੇਸ਼ ਕਰਦੇ ਹਨ ਕਿ ਰਾਜ-ਸੱਤਾ ਦੀ ਲਾਲਸਾ ਨਾਲ ਲੜਦੇ-ਭਿੜਦੇ ਲੋਕ ਜਦੋਂ ਬੇਕਸੂਰ ਇਸਤ੍ਰੀਆਂ, ਬੱਚਿਆਂ ਆਦਿ ਉਤੇ ਜ਼ੁਲਮ ਢਾਂਦੇ ਹਨ ਤਾਂ ਮਾਨਵਤਾ ਦੇ ਮੱਥੇ ਉਤੇ ਅਮਿਟ ਕਲੰਕ ਲਗ ਜਾਂਦਾ ਹੈ । ਸੱਤਾ ਲਈ ਸੰਘਰਸ਼ ਕਰ ਰਹੇ ਲੋਕ ਆਪਣੀਆਂ ਰੰਜਸ਼ਾਂ ਪ੍ਰਜਾ ਉਤੇ ਕਢਣ ਤਾਂ ਇਹ ਇਕ ਸ਼ਰਮਨਾਕ ਗੱਲ ਹੈ ।
[ਵੇਖੋ ੧੮੬੪]

**ਸਕਨਿ:** ਸਕਦੀ, ਸਕਦੇ ਹਨ । ੧੮੭੯

**ਨਿੰਦਕੁ ਦੁਸਟ ਵਡਿਆਈ ਵੇਖਿ ਨ ਸਕਨਿ**
**ਓਨ੍ਹਾ ਪਰਾਇਆ ਭਲਾ ਨ ਸੁਖਾਈ ॥**
**ਕਿਆ ਹੋਵੈ ਕਿਸ ਹੀ ਕੀ ਝਖ ਮਾਰੀ ਜਾ ਸਚੇ ਸਿਉ ਬਣਿ ਆਈ ॥**

ਬਿਲਾ. (ਵਾਰ), ਮਹਲਾ ੪, ਪਉੜੀ ੪, ਸਫ਼ਾ ੮੫੦

**ਅਰਥ:** ਨਿੰਦਿਆ ਕਰਨ ਵਾਲੇ ਦੁਸ਼ਟ (ਪ੍ਰਵਿਰਤੀ ਦੇ) ਵਿਅਕਤੀਆਂ ਕੋਲੋਂ (ਸੱਚੇ ਗੁਰੂ ਦੀ) ਸ਼ੋਭਾ ਜਰੀ ਨਹੀਂ ਜਾ ਸਕਦੀ, ਕਿਉਂਕਿ ਉਨ੍ਹਾਂ ਨੂੰ ਦੂਜਿਆਂ ਦੀ ਤਰੱਕੀ ਸੁਖਾਂਦੀ ਨਹੀਂ । ਪਰ (ਗੁਰੂਦੇਵ ਪਿਆਰੇ ਦੀ) ਜਦੋਂ ਵਾਹਿਗੁਰੂ ਨਾਲ ਚੰਗੀ ਬਣਦੀ ਹੈ, ਤਾਂ ਕਿਸੇ ਦੇ ਝੱਖ ਮਾਰਣ ਨਾਲ ਕੀ ਹੋਵੇਗਾ ?

**ਪਰਾਇਆ ਭਲਾ-** ਦੂਜੇ ਦੀ ਤਰੱਕੀ । **ਨ ਸੁਖਾਈ-** ਸੁਖਾਂਦੀ ਨਹੀਂ ।
[ਵੇਖੋ ੧੮੫੬]

**ਸਕਨੀ:** ਸਕਦੇ । ੧੮੮੦

ਮ: ੪ ॥.......
**ਸਤਿਗੁਰ ਕੀ ਵਡਿਆਈ ਵੇਖਿ ਨ ਸਕਨੀ ਓਨਾ ਅਗੈ ਪਿਛੈ ਥਾਉ ਨਾਹੀ ॥**
**ਜੋ ਸਤਿਗੁਰਿ ਮਾਰੇ ਤਿਨ ਜਾਇ ਮਿਲਹਿ ਰਹਦੀ ਖੁਹਦੀ ਸਭ ਪਤਿ ਗਵਾਹੀ ॥**

ਗਉੜੀ (ਵਾਰ), ਮਹਲਾ ੪, ਪਉੜੀ ੧੫, ਸਫ਼ਾ ੩੦੮-੦੯

**ਅਰਥ:** ਜਿਹੜੇ ਮਨੁੱਖ ਸੱਚੇ ਗੁਰੂ ਦੀ ਮਹਿਮਾ ਹੁੰਦੀ ਨਹੀਂ ਵੇਖ ਸਕਦੇ, ਉਨ੍ਹਾਂ ਨੂੰ ਅਗੇ ਪਿੱਛੇ ਕਿਤੇ ਵੀ ਢੋਈ ਨਹੀਂ ਮਿਲਦੀ ਹੈ । ਉਹ ਗੁਰੂ ਘਰ ਤੋਂ ਛੇਕੇ ਗਏ ਕੁਸੰਗਤੀਆਂ ਨਾਲ ਜਾ ਰਲਦੇ ਹਨ, (ਵਿਰੋਧੀ ਦੇ ਰੂਪ ਵਿਚ ਜ਼ਾਹਿਰ ਹੋਣ ਕਰ ਕੇ ਉਨ੍ਹਾਂ ਦੀ) ਮਾੜੀ-ਮੋਟੀ ਬਚੀ ਇੱਜ਼ਤ ਵੀ ਖ਼ਤਮ ਹੋ ਜਾਂਦੀ ਹੈ ।
[ਵੇਖੋ ੧੮੫੬]

**ਸਕਯਥ:** ਸਕਾਰਥੇ, ਸਫਲ । ੧੮੮੧

**ਚਰਣ ਤ ਪਰ ਸਕਯਥ ਚਰਣ ਗੁਰ ਅਮਰ ਪਵਲਿ ਰਯ ॥**
**ਹਥ ਤ ਪਰ ਸਕਯਥ ਹਥ ਲਗਹਿ ਗੁਰ ਅਮਰ ਪਯ ॥...॥੧॥**

ਸਵ., ਮਹਲਾ ੩ ਕੇ, ਜਾਲਪੁ ੧, ਸਫ਼ਾ ੧੩੯੪

**ਅਰਥ:** ਚਰਨ ਤਾਂ ਉਹ ਹੀ ਸਕਾਰਥੇ ਹਨ, ਜਿਹੜੇ ਚਰਨ ਗੁਰੂ ਅਮਰਦਾਸ ਜੀ ਦੇ ਰਸਤੇ ਤੁਰਨ । ਹੱਥ ਤਾਂ ਉਹ ਹੀ ਸਕਾਰਥੇ ਹਨ, ਜਿਹੜੇ ਹੱਥ ਗੁਰੂ ਅਮਰਦਾਸ ਜੀ ਦੀ ਚਰਨੀ ਜਾ ਲਗਦੇ ਹਨ ।

**ਪਵਲਿ-** ਰਾਹ ਤੇ ; ਭਾਵ ਗੁਰੂ ਅਮਰਦਾਸ ਦੇ ਰਾਹ ਤੇ । **ਰਯ-** ਰਫ਼ਤਾਰ, ਚਾਲ ; ਭਾਵ ਚਲਣ ਜਾਂ ਚਲਦੇ ਹੋਣ । **ਪਯ-** ਚਰਨੀ ।

[ਸੰਸ. ਸਾਰਥ (ਸਾਰ੍ਥ) : ਉਪਯੋਗੀ, ਲਾਭਦਾਇਕ. ਉਦੇਸ਼-ਪੂਰਣ, ਅਰਥ-ਯੁਕਤ ।
ਸਾਰਥਕ (ਸਾਰ੍ਥਕ) ਸਾਰਥ+ਕਨ੍ : ਅਰਥ-ਪੂਰਣ, ਉਪਯੋਗੀ ।

ਪ੍ਰਾ. ਸਤਥ (ਸਤ੍ਥ) : ਅਰਥ-ਯੁਕਤ, ਉਪਯੋਗੀ, ਸਮੂਹ ।]

**ਸਕਯਥਉ:** ਸਕਾਰਥਾ ਹੋ ਗਿਆ ਹੈ । ੧੮੮੨

**ਪਰਚਉ ਪ੍ਰਮਾਣੁ ਗੁਰ ਪਾਇਅਉ ਤਿਨ ਸਕਯਥਉ ਜਨਮੁ ਜਗਿ ॥**
**ਸ੍ਰੀ ਗੁਰੂ ਸਰਣਿ ਭਜੁ ਕਲ੍ ਕਬਿ ਭੁਗਤਿ ਮੁਕਤਿ ਸਭ ਗੁਰੂ ਲਗਿ ॥**

ਸਵ., ਮਹਲਾ ੪ ਕੇ, ਕਲ੍ ੧੧, ਸਫ਼ਾ ੧੩੯੮

**ਅਰਥ:** ਜਿਨ੍ਹਾਂ ਨੂੰ ਗੁਰੂ ਦਾ ਪ੍ਰਮਾਣਿਕ ਉਪਦੇਸ਼ ਪ੍ਰਾਪਤ ਹੋਇਆ ਹੈ, ਉਨ੍ਹਾਂ ਦਾ ਜਗ ਵਿਚ ਜਨਮ ਲਿਆ ਸਕਾਰਥਾ ਹੋ ਗਿਆ । ਕਲ੍ ਕਵੀ ਕਹਿੰਦਾ ਹੈ ਕਿ ਸਤਿਗੁਰੂ ਦੀ ਸ਼ਰਨ ਲੈਣ ਨਾਲ ਮੁਕਤੀ ਅਤੇ ਸਾਰੇ ਪਦਾਰਥ ਗੁਰੂ ਤੋਂ ਮਿਲਦੇ ਹਨ ।

**ਕਲ੍-** ਕਲਸਹਾਰ ਭੱਟ ।

[ਵੇਖੋ ੧੮੮੧]

**ਸਕਯਥੁ:** ਸਫਲ । ੧੮੮੩

**ਗੁਣ ਗਾਵਹਿ ਸਨਕਾਦਿ ਆਦਿ ਜਨਕਾਦਿ ਜੁਗਹ ਲਗਿ ॥**
**ਧੰਨਿ ਧੰਨਿ ਗੁਰੁ ਧੰਨਿ ਜਨਮੁ ਸਕਯਥੁ ਭਲੌ ਜਗਿ ॥**

ਸਵ., ਮਹਲੇ ਪਹਿਲੇ ਕੇ, ਕਲ੍ ੬, ਸਫ਼ਾ ੧੩੯੦

**ਅਰਥ:** (ਸਤਿਗੁਰੂ ਨਾਨਕ ਦੇਵ ਜੀ ਪਰਥਾਇ ਕਲ੍ ਭੱਟ ਨੇ ਕਿਹਾ ਹੈ)- ਧੰਨ ਹੈ, ਧੰਨ ਹੈ ਗੁਰੂ (ਨਾਨਕ) । ਉਨ੍ਹਾਂ ਦਾ ਜਨਮ ਵਿਚ ਆਉਣਾ ਸ਼੍ਰੇਸ਼ਟ, ਸਫਲ ਅਤੇ ਧੰਨਤਾ ਯੋਗ ਹੈ । ਜੁਗਾਂ-ਜੁਗਾਂਤਰਾਂ ਤੋਂ ਸਨਕ ਆਦਿ (ਬ੍ਰਹਮਾ ਦੇ ਚਾਰ ਮਾਨਸ-ਪੁੱਤਰ) ਅਤੇ ਜਨਕ ਆਦਿ ਵਰਗੇ (ਰਿਸ਼ੀ-ਰਾਜ) ਉਸ ਦੇ ਗੁਣ ਗਾ ਰਹੇ ਹਨ ।

**ਆਦਿ ਜਨਕਾਦਿ-** ਜਨਕ ਜਿਹੇ ਪੁਰਾਣੇ ਰਿਸ਼ੀ-ਰਾਜ । **ਜੁਗਹ ਲਗਿ-** ਜੁਗਾਂ ਜੁਗਾਂ ਤੋਂ ।

[ਵੇਖੋ ੧੮੮੧]

**ਸਕਰ:** ਸ਼ੱਕਰ, ਗੰਨੇ ਦੇ ਰਸ ੧੮੮੪
ਤੋਂ ਗੁੜ ਵਾਂਗ ਪਕਾ ਕੇ ਬਣਾਈ ਇਕ ਮਿੱਠੀ ਵਸਤੂ ।

**ਸਕਰੁ ਖੰਡੁ ਮਾਇਆ ਤਨਿ ਮੀਠੀ ਹਮ ਤਉ ਪੰਡ ਉਚਾਈ ਰੇ ॥**
**ਰਾਤ ਅਨੇਰੀ ਸੂਝਸਿ ਨਾਹੀ ਲਜੁ ਟੂਕਸਿ ਮੂਸਾ ਭਾਈ ਰੇ ॥੨॥**

ਗਉੜੀ, ਮਹਲਾ ੧, ੧੬, ਸਫ਼ਾ ੧੫੬

**ਅਰਥ:** ਹੇ ਭਾਈ ! ਅਸੀਂ ਤਾਂ ਮਾਇਆ ਦਾ ਭਾਰ ਸਿਰ ਉਤੇ ਚੁਕਿਆ ਹੋਇਆ ਹੈ । (ਇਹ) ਮਾਇਆ ਸਾਡੀ ਕਾਇਆ ਨੂੰ ਸ਼ੱਕਰ ਅਤੇ ਖੰਡ ਵਾਂਗ ਮਿੱਠੀ ਲਗਦੀ ਹੈ । (ਮਾਇਆ ਦੇ ਅੰਧਕਾਰ ਵਿਚ ਜੀਵਨ ਇਕ) ਘੁੱਪ-ਹਨੇਰੀ ਰਾਤ ਵਾਂਗ ਹੈ, ਜੀਵਨ-ਮਾਰਗ ਦਾ ਪਤਾ ਨਹੀਂ ਲਗਦਾ । ਚੂਹੇ ਦੇ ਰੱਸੀ ਟੁੱਕਣ ਵਾਂਗ (ਮਨੁੱਖ ਪਲ-ਪਲ ਕਰ ਕੇ ਮੌਤ ਦੇ ਨੇੜੇ ਜਾ ਰਿਹਾ ਹੈ) ।

[ਸੰਸ. ਸ਼ਰ्करा (ਸ਼ਰ੍ਕਰਾ) : ਸ਼੍ਰੁ+ਕਰਨ੍+ਟਾਪ੍ : ਕੰਦਯੁਕਤ ਚੀਨੀ ।
ਪ੍ਰਾ. ਸਕ्करा (ਸਕ੍ਕਰਾ): ਚੀਨੀ, ਪਕੀ ਖੰਡ ।
ਫ਼ਾ. ਸ਼ੱਕਰ : ਚੀਨੀ, ਖੰਡ, ਗੰਨੇ ਦੇ ਰਸ ਨੂੰ ਪਕਾ ਕੇ ਤਿਆਰ ਕੀਤੀ ਖੰਡ ਵਰਗੀ ਵਸਤੂ, ਜੋ ਕਿ ਗੁੜ ਨਹੀਂ ।]

**ਸਕਲ:** ਸਾਰੀਆਂ । ੧੮੮੫

**ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ ॥**
**ਜੈ ਦੇਵ ਆਇਉ ਤਸ ਸਫੁਟੰ ਭਵ ਭੂਤ ਸਰਬ ਗਤੰ ॥੫॥**

ਗੂਜਰੀ ਜੈ ਦੇਵ, ੧, ਸਫ਼ਾ ੫੨੬

ਵੇਖੋ 'ਆਇਉ' III-੨੮

[ਸੰਸ. ਸਕਲ (ਸਕਲ) : ਸਭ, ਸਾਰਾ, ਪੂਰਨ, ਸਾਰੇ ਭਾਗਾਂ ਸਹਿਤ ।
ਪ੍ਰਾ. ਸਕਲ, (ਸਕਲ), ਸਯਲ (ਸਯਲ) : ਸੰਪੂਰਨ, ਪੂਰਾ, ਸਭ, ਸਾਰਾ ।]

**ਸਕਲ:** ਸਾਰੇ । ੧੮੮੬

**ਕਹਉ ਕਹਾ ਯਿਆ ਮਨ ਬਉਰੇ ਕਉ ਇਨ ਸਿਉ ਨੇਹੁ ਲਗਾਇਓ ॥**
**ਦੀਨਾ ਨਾਥ ਸਕਲ ਭੈ ਭੰਜਨ ਜਸੁ ਤਾ ਕੋ ਬਿਸਰਾਇਓ ॥੨॥**

ਸੋਰਠਿ, ਮਹਲਾ ੯, ੯, ਸਫ਼ਾ ੬੩੩

**ਅਰਥ:** ਹੇ ਭਾਈ ! ਮੈਂ ਇਸ ਕਮਲੇ ਮਨ ਨੂੰ ਕੀ ਸਮਝਾਵਾਂ ? ਇਸ ਨੇ ਤਾਂ ਇਨ੍ਹਾਂ (ਝੂਠੇ ਸੰਬੰਧੀਆਂ) ਨਾਲ (ਗੂੜ੍ਹੀ) ਪ੍ਰੀਤ ਪਾਈ ਹੋਈ ਹੈ । ਗ਼ਰੀਬਾਂ ਦਾ ਸਵਾਮੀ (ਅਕਾਲ-ਪੁਰਖ) ਜੋ ਸਾਰੇ ਡਰ ਦੂਰ ਕਰਨ ਵਾਲਾ ਹੈ, ਹੇ ਮਨ ! ਤੂੰ ਉਸ ਦੀ ਵਡਿਆਈ ਕਰਨੀ (ਵੀ) ਭੁਲ ਗਿਆ ਹੈਂ ।

**ਯਿਆ ਮਨ-** ਇਸ ਮਨ । **ਬਉਰੇ-** ਕਮਲੇ, ਝੱਲੇ ।

[ਵੇਖੋ ੧੮੮੫]

**ਸਕਲ:** ਸਾਰੀ । ੧੮੮੭

**ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ ॥**
**ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ ॥੨॥**

ਬਸੰਤੁ, ਮਹਲਾ ੯, ੩, ਸਫ਼ਾ ੧੧੮੬

**ਅਰਥ:** (ਹੇ ਭਾਈ !) ਜਦੋਂ ਮੈਂ ਨਾਮ ਰੂਪੀ ਕੀਮਤੀ ਵਸਤੂ ਪਾ ਲਈ, ਤਾਂ ਮੇਰੇ ਕਈ ਜਨਮਾਂ ਦੇ ਭ੍ਰਮ ਦੂਰ ਹੋ ਗਏ । ਮਨ ਦੀ ਸਾਰੀ ਭੁਖ-ਪਿਆਸ ਲਥ ਗਈ ਅਤੇ (ਮੈਂ) ਆਪਣੇ ਅੰਦਰਲੇ (ਆਤਮਿਕ) ਸੁਖ ਵਿਚ ਲੀਨ ਹੋ ਗਿਆ ।

[ਵੇਖੋ ੧੮੮੫]

**ਸਕਲ:** ਸਾਰਿਆਂ । ੧੮੮੮

**ਰਾਮ ਰਵਣ ਦੁਰਤ ਦਵਣ ਸਕਲ ਭਵਣ ਕੁਸਲ ਕਰਣ**
**ਸਰਬ ਭੂਤ ਆਪ ਹੀ ਦੇਵਾਧਿ ਦੇਵ ਸਹਸ ਮੁਖ ਫਨਿੰਦ ਜੀਉ ॥**

ਸਵ., ਮਹਲੇ ੪ ਕੇ, ਗਯੰਦ ੯, ਸਫ਼ਾ ੧੪੦੩

**ਅਰਥ:** (ਭੱਟ 'ਗਯੰਦ' ਗੁਰੂ ਰਾਮਦਾਸ ਜੀ ਦੀ ਸਿਫ਼ਤ ਕਰਦਿਆਂ ਕਹਿੰਦਾ ਹੈ)- (ਹੇ ਗੁਰੂ ਰਾਮਦਾਸ !) ਤੁਸੀਂ ਸੁੰਦਰ ਵਾਹਿਗੁਰੂ ਦਾ ਸਿਮਰਨ ਕਰ ਕੇ ਪਾਪ ਪਛਾੜਣ ਵਾਲੇ ਹੋ, ਸਾਰਿਆਂ (ਭਾਵ ਤਿੰਨਾਂ) ਭਵਣਾਂ ਵਿਚ ਕਲਿਆਣ ਕਰਨ ਵਾਲੇ ਹੋ, ਸਾਰੇ ਜੀਵਾਂ ਵਿਚ ਤੁਹਾਡਾ ਵਾਸਾ ਹੈ, ਤੁਸੀਂ ਦੇਵਤਿਆਂ ਦੇ ਵੀ ਦੇਵਤਾ ਹੋ ਅਤੇ (ਮੇਰੇ ਵਾਸਤੇ ਤਾਂ)

ਹਜ਼ਾਰ ਫਨਾਂ ਵਾਲਾ ਸ਼ੇਸ਼ਨਾਗ ਵੀ ਤੁਸੀਂ ਹੀ ਹੋ (ਭਾਵ ਸ਼ੇਸ਼ਨਾਗ ਵਾਂਗ ਤੁਸੀਂ ਸਦਾ ਗੁਣ-ਗਾਇਨ ਵਿਚ ਲਗੇ ਹੋਏ ਹੋ)।
**ਰਾਮ**- ਸੁੰਦਰ। **ਰਵਣ**- ਸਿਮਰਨ ਕਰਨ ਨਾਲ। **ਦੁਰਤ ਦਵਣ**- ਪਾਪ-ਵਿਨਾਸ਼ਕ। **ਕੁਸਲ**- ਕਲਿਆਣ, ਮੰਗਲ। **ਸਰਬ ਭੂਤ**- ਸਾਰੇ ਸਰੀਰਾਂ; ਭਾਵ ਸਾਰੇ ਜੀਵਾਂ। **ਦੇਵਾਧਿਦੇਵ**- ਦੇਵਤਿਆਂ ਦਾ ਦੇਵ। **ਫਨਿੰਦ**- ਸੱਪਾਂ ਦਾ ਰਾਜਾ, ਸ਼ੇਸ਼ਨਾਗ।
[ਵੇਖੋ ੧੯੯੫]

## ਸਕਾ: ਸਕਦੀ। ੧੯੮੯

**ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ॥**
**ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ ॥**
ਵਡ., ਮਹਲਾ ੩, ੧, ਸਫ਼ਾ ੫੫੮

**ਅਰਥ**: (ਹੇ ਪਤੀ ਪਰਮੇਸ਼ਰ) ਮੈਨੂੰ ਤੂੰ ਸੁਪਨੇ ਵਿਚ ਮਿਲਿਆ, (ਸੁਪਨਾ ਮੁੱਕਿਆ) ਫਿਰ ਚਲਾ ਗਿਆ, (ਵਿਛੋੜੇ ਵਿਚ) ਮੈਂ ਹੰਝੂ ਭਰ ਕੇ ਰੋਈ। (ਪਰਦੇਸੀ ਪ੍ਰੀਤਮ) ਮੈਂ ਤੇਰੇ ਤਕ ਪੁਜ ਨਹੀਂ ਸਕਦੀ ਅਤੇ (ਆਪਣਾ ਹਾਲ ਦੱਸਣ ਲਈ) ਤੇਰੇ ਕੋਲ ਕਿਸੇ ਨੂੰ ਭੇਜ ਵੀ ਨਹੀਂ ਸਕਦੀ।
**ਜਲੁ**- ਪਾਣੀ, ਅੱਖਾਂ ਦਾ ਪਣੀ, ਹੰਝੂ। **ਤੁਝ ਕਨਿ**- ਤੇਰੇ ਵਲ।
[ਵੇਖੋ ੧੯੫੬]

## ਸਕਾਉ: ਸਕਦਾ। ੧੯੯੦

**ਬਹੁਤੋ ਬਹੁਤੁ ਵਖਾਣੀਐ ਊਚੋ ਊਚਾ ਥਾਉ ॥**
**ਵਰਨਾ ਚਿਹਨਾ ਬਾਹਰਾ ਕੀਮਤਿ ਕਹਿ ਨ ਸਕਾਉ ॥**
**ਨਾਨਕ ਕਉ ਪ੍ਰਭ ਮਇਆ ਕਰਿ ਸਚੁ ਦੇਵਹੁ ਅਪੁਣਾ ਨਾਉ ॥**
ਸਿਰੀ., ਮਹਲਾ ੫, ੨੨, ਸਫ਼ਾ ੪੪
ਵੇਖੋ 'ਅਪੁਣਾ' ੨੨੪੨ ਉ
[ਵੇਖੋ ੧੯੫੬]

## ਸਕਾਈਐ: ਲਈਦਾ ਹੈ, ਸਕੀਦਾ ਹੈ। ੧੯੯੧

**ਘਰਿ ਰਤਨ ਲਾਲ ਬਹੁ ਮਾਣਕ ਲਾਦੇ**
**ਮਨੁ ਭ੍ਰਮਿਆ ਲਹਿ ਨ ਸਕਾਈਐ ॥**
**ਜਿਉ ਓਡਾ ਕੂਪੁ ਗੁਹਜ ਖਿਨ ਕਾਢੈ**
**ਤਿਉ ਸਤਿਗੁਰਿ ਵਸਤੁ ਲਹਾਈਐ ॥੨॥**
ਬਸੰਤੁ, ਹਿੰਡੋਲ ਮਹਲਾ ੪, ੬, ਸਫ਼ਾ ੧੧੭੯
ਵੇਖੋ 'ਓਡਾ' ੮੨੧
[ਵੇਖੋ ੧੯੫੬]

## ਸਕਾਸਾ: ਸਕਦਾ, ਸਕਦੇ। ੧੯੯੨

**ਤਿਸ ਕਾ ਭਰਵਾਸਾ ਕਿਉ ਕੀਜੈ ਮਨ ਮੇਰੇ**
**ਜੋ ਅੰਤੀ ਅਉਸਰਿ ਰਖਿ ਨ ਸਕਾਸਾ ॥**
**ਹਰਿ ਜਪੁ ਮੰਤੁ ਗੁਰ ਉਪਦੇਸੁ ਲੈ ਜਾਪਹੁ**
**ਤਿਨ੍ ਅੰਤਿ ਛਡਾਏ ਜਿਨ੍ ਹਰਿ ਪ੍ਰੀਤਿ ਚਿਤਾਸਾ ॥.....॥੪॥**
ਗੋਂਡ, ਮਹਲਾ ੪, ੨, ਸਫ਼ਾ ੮੬੦

**ਅਰਥ**: ਹੇ ਮੇਰੇ ਮਨ! ਉਸ ਦਾ ਭਰੋਸਾ ਕਿਉਂ ਕਰਦਾ ਹੈਂ, ਜੋ ਅੰਤਲੇ ਸਮੇਂ ਰਖ ਨਹੀਂ ਸਕਦਾ? (ਤਾਂ ਤੇ) ਅਕਾਲ-ਪੁਰਖ ਦਾ (ਨਾਮ) ਜਪ, ਗੁਰੂ ਪਾਸੋਂ ਉਪਦੇਸ਼ ਲੈ ਕੇ (ਗੁਰ-)ਮੰਤ੍ਰ ਜਪ। ਉਨ੍ਹਾਂ ਨੂੰ (ਨਾਮ) ਅੰਤ ਸਮੇਂ ਛੁਡਾਂਦਾ ਹੈ, ਜਿਨ੍ਹਾਂ ਦੀ ਵਾਹਿਗੁਰੂ ਨਾਲ ਦਿਲੀ ਪ੍ਰੀਤ ਹੈ।
**ਚਿਤਾਸਾ**- ਚਿੱਤ+ਆਸਾ, ਦਿਲ ਦੇ ਆਸ਼ੇ ਵਾਲੀ, ਹਾਰਦਿਕ, ਦਿਲੀ। **ਅੰਤੀ ਅਉਸਰਿ**- ਅੰਤ ਸਮੇਂ।
[ਵੇਖੋ ੧੯੫੬]

## ਸਕਾਹਿ: ਸਕਦੇ, ਸਕੇ। ੧੯੯੩

**ਹੈ ਨਾਹੀ ਕੋਊ ਬੂਝਨਹਾਰੋ ਜਾਨੈ ਕਵਨੁ ਭਤਾ ॥**
**ਸਿਵ ਬਿਰੰਚਿ ਅਰੁ ਸਗਲ ਮੋਨਿ ਜਨ ਗਹਿ ਨ ਸਕਾਹਿ ਗਤਾ ॥੧॥**
ਗੂਜਰੀ, ਮਹਲਾ ੫, ੧੧, ਸਫ਼ਾ ੪੯੮

**ਅਰਥ**: (ਹੇ ਭਾਈ!) ਕੋਈ ਵੀ ਮਨੁੱਖ ਅਜਿਹਾ ਨਹੀਂ, ਜੋ ਵਾਹਿਗੁਰੂ (ਦੇ ਵਾਸਤਵਿਕ ਸਰੂਪ) ਨੂੰ ਸਮਝ ਸਕਦਾ ਹੋਵੇ। ਕੌਣ ਜਾਣ ਸਕਦਾ ਹੈ ਕਿ ਉਹ ਕਿਸ ਤਰ੍ਹਾਂ ਦਾ ਹੈ? ਬ੍ਰਹਮਾ, ਸ਼ਿਵ ਅਤੇ ਹੋਰ ਵੀ ਸਾਰੇ ਮੁਨੀ-ਜਨ ਉਸ ਦੀ ਅਵਸਥਾ ਨੂੰ ਨਹੀਂ ਜਾਣ ਸਕੇ।
**ਜਾਨੈ**- (ਕੌਣ) ਜਾਣਦਾ ਹੈ। **ਕਵਨੁ ਭਤਾ**- ਕਿਸ ਭਾਂਤ ਦਾ; ਭਾਵ ਕਿਸ ਤਰ੍ਹਾਂ ਦਾ ਹੈ। **ਬਿਰੰਚਿ**- ਬ੍ਰਹਮਾ। **ਮੋਨਿ ਜਨ**- ਮੁਨੀ ਲੋਕ, ਰਿਸ਼ੀ-ਮੁਨੀ। **ਗਹਿ ਨ ਸਕਾਹਿ**- ਜਾਣ ਨਹੀਂ ਸਕਦੇ। **ਗਤਾ**- ਹਾਲਤ, ਅਵਸਥਾ।
[ਵੇਖੋ ੧੯੫੬]

## ਸਕਾਹੀ: ਸਕਦਾ। ੧੯੯੪

ਮ: ੪......॥
**ਜਨ ਨਾਨਕ ਨਾਮੁ ਅਰਾਧਿ ਤੂ ਤਿਸੁ ਅਪੜਿ ਕੋ ਨ ਸਕਾਹੀ ॥**
**ਨਾਵੈ ਕੀ ਵਡਿਆਈ ਵਡੀ ਹੈ ਨਿਤ ਸਵਾਈ ਚੜੈ ਚੜਾਹੀ ॥...੨॥**
ਗਉੜੀ (ਵਾਰ), ਮਹਲਾ ੪, ਪਉੜੀ ੧੫, ਸਫ਼ਾ ੩੦੯

**ਅਰਥ**: ਹੇ (ਵਾਹਿਗੁਰੂ ਦੇ) ਸੇਵਕ ਨਾਨਕ! ਤੂੰ ਨਾਮ ਸਿਮਰਨ ਕਰ, (ਕਿਉਂਕਿ) ਉਸ ਤਕ ਕੋਈ (ਜਮ ਜਾਂ ਵਿਕਾਰ) ਪੁੱਜ ਨਹੀਂ ਸਕਦਾ। ਨਾਮ ਦੀ ਮਹਿਮਾ ਬਹੁਤ ਉੱਚੀ ਹੈ ਅਤੇ ਹਰ ਰੋਜ਼ ਦੂਣ-ਸਵਾਈ ਹੋ ਕੇ ਲਗਾਤਾਰ ਵਧਦੀ ਰਹਿੰਦੀ ਹੈ।
**ਸਵਾਈ**- ਸਵਾ ਗੁਣਾ। **ਚੜੈ ਚੜਾਹੀ**- ਲਗਾਤਾਰ ਵਧਦੀ ਹੈ।
[ਵੇਖੋ ੧੯੫੬]

## ਸਕਾਰਥਾ: ਸਫਲ। ੧੯੯੫

**ਗੁਰਮੁਖਿ ਜਨਮੁ ਸਕਾਰਥਾ ਨਿਰਮਲੁ ਮਲੁ ਖੋਈ ॥**

**ਨਾਨਕ ਜੀਵਦਾ ਪੁਰਖੁ ਧਿਆਇਆ ਅਮਰਾਪਦੁ ਹੋਈ ॥੨੫॥**
ਸਾਰੰਗ (ਵਾਰ), ਮਹਲਾ ੪, ਪਉੜੀ ੨੫, ਸਫ਼ਾ ੧੨੪੭
ਵੇਖੋ 'ਅਮਰਾਪਦੁ' ੨੯੨੦

[ਵੇਖੋ ੧੮੮੧]

**ਸਕਾਰਥੁ:** ਸਫਲ । ੧੮੯੬

**ਨਾਮੁ ਪਦਾਰਥੁ ਹੋਇ ਸਕਾਰਥੁ ਹਿਰਦੈ ਚਰਨ ਬਸਾਹਿ ॥੧॥**
**ਏਹ ਮੁਕਤਾ ਏਹ ਜੁਗਤਾ ਰਾਖਹੁ ਸੰਤ ਸੰਗਾਹਿ ॥੨॥**
ਆਸਾ, ਮਹਲਾ ੫, ੧੪੬, ਸਫ਼ਾ ੪੦੭

**ਅਰਥ:** ਨਾਮ ਪਦਾਰਥ ਦਾ ਸਿਮਰਨ (ਸਦਾ) ਸੁਫਲ ਹੁੰਦਾ ਹੈ, (ਕਿਉਂ ਜੁ ਨਾਮ ਸਿਮਰਨ ਨਾਲ) ਵਾਹਿਗੁਰੂ ਦੇ ਚਰਨ (ਸਾਧਕ ਦੇ) ਦਿਲ ਵਿਚ ਵਸ ਜਾਂਦੇ ਹਨ । (ਹੇ ਵਾਹਿਗੁਰੂ !) ਮੇਰੇ ਵਾਸਤੇ ਇਹੋ ਮੁਕਤੀ ਹੈ ਅਤੇ ਇਹੋ ਸੁਚਜੀ ਜੀਵਨ-ਜੁਗਤ ਹੈ (ਕਿ ਮੈਨੂੰ) ਸਤਿਸੰਗੀਆਂ ਦੇ ਸੰਗ ਵਿਚ ਰਖੋ ।
**ਮੁਕਤਾ**- ਮੁਕਤੀ । **ਜੁਗਤਾ**- ਮਰਯਾਦਿਤ ਜੀਵਨ, ਸੁਚਜਾ ਜੀਵਨ । **ਸੰਗਾਹਿ**- ਸੰਗ ਵਿਚ ।
[ਵੇਖੋ ੧੮੮੧]

**ਸਕਿਓ:** ਸਕਿਆ । ੧੮੯੭

**ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥**
**ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥੧॥**
ਸੂਹੀ, ਫਰੀਦ, ੨, ਸਫ਼ਾ ੭੯੪

**ਅਰਥ:** ਜੇ ਕਰ ਮਨੁੱਖ ਬੇੜਾ ਤਿਆਰ ਕਰਨ ਸਮੇਂ (ਭਾਵ ਸਰੀਰਿਕ ਬਲ ਹੁੰਦਿਆਂ) ਨਾਮ-ਰੂਪੀ ਬੇੜਾ ਤਿਆਰ ਨਾ ਕਰ ਸਕਿਆ ਤਾਂ ਜਦੋਂ ਸਰੋਵਰ ਭਰ ਕੇ ਉਛਲਣ ਲਗ ਪਵੇਗਾ ਫਿਰ ਤਰਨਾ ਮੁਸ਼ਕਿਲ ਹੋ ਜਾਵੇਗਾ ।
**ਭਾਵ:** ਰੱਬ ਦੀ ਬੰਦਗੀ ਨੂੰ ਬੁਢਾਪੇ ਤੇ ਨਹੀਂ ਟਾਲਣਾ ਚਾਹੀਦਾ । ਵਿਕਾਰਾਂ ਅੱਗੇ ਨਿਤਾਣਾ ਹੋਇਆ ਸਰੀਰ ਵਿਕਾਰ-ਮੁਕਤੀ ਦੇ ਰਾਹ ਨਹੀਂ ਚਲ ਸਕੇਗਾ । ਜਵਾਨੀ ਦਾ ਬਲ ਹੁੰਦਿਆਂ ਸੇਵਾ ਅਤੇ ਬੰਦਗੀ ਰਾਹੀਂ ਵਿਕਾਰਾਂ ਨੂੰ ਸਹਿਜੇ ਜਿੱਤਿਆ ਜਾ ਸਕਦਾ ਹੈ । ਪਰ ਜੇ ਵੇਲਾ ਹੱਥੋਂ ਨਿਕਲ ਜਾਵੇ ਤਾਂ ਅਧਿਆਤਮਿਕ ਨਿਸ਼ਾਨੇ ਦੀ ਪ੍ਰਾਪਤੀ ਮੁਸ਼ਕਿਲ ਹੋ ਜਾਂਦੀ ਹੈ, ਹਾਲਾਂਕਿ ਬਿਲਕੁਲ ਅਸੰਭਵ ਨਹੀਂ । ਯਥਾ ਫ਼ੁਰਮਾਨ ਹੈ-

**ਮਃ ੩ ॥**
**ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ ॥ ੧੩॥**
ਸਲੋਕ, ਫਰੀਦ, ੧੩, ਪੰਨਾ ੧੩੭੮

**ਬੇੜਾ**- ਕਿਸ਼ਤੀ । **ਬੰਧਿ ਨ ਸਕਿਓ**- ਤਿਆਰ ਨਾ ਕਰ ਸਕਿਆ । **ਦੁਹੇਲਾ**- ਔਖਾ ।
[ਵੇਖੋ ੧੯੮੫੬]

**ਸਕਿਆ:** ਹੋ ਪਾਇਆ, ਹੋ ਪਾਈ । ੧੮੯੮

**ਬਾਵਨ ਅਖਰ ਜੋਰੇ ਆਨਿ ॥ ਸਕਿਆ ਨ ਅਖਰੁ ਏਕੁ ਪਛਾਨਿ ॥**
ਗਉੜੀ, ਕਬੀਰ, ੪੫, ਸਫ਼ਾ ੩੪੩

**ਅਰਥ:** ਹੇ ਭਾਈ ! (ਇਸ ਬਾਵਨ ਅੱਖਰੀ ਵਿਚ) ਮੈ ਬਵੰਜਾ ਅੱਖਰ ਜੋੜ ਕੇ ਧਰੇ ਹਨ, ਪਰ (ਵਾਸਤਵ ਵਿਚ) ਮੈਨੂੰ ਇਕ ਵੀ ਅੱਖਰ ਦੀ ਸਮਝ ਨਹੀਂ ਹੋ ਪਾਈ (ਭਾਵ ਮੈਂ ਕਿਸੇ ਅੱਖਰ ਦਾ ਮੂਲ ਅਤੇ ਉਸ ਦੀ ਸਮੁੱਚੀ ਉਪਯੋਗਤਾ ਸਮਝਣ ਦੇ ਯੋਗ ਨਹੀਂ ਹੋ ਸਕਿਆ) ।
**ਬਾਵਨ**- ਬਵੰਜਾ । **ਜੋਰੇ**- **ਜੋੜੇ** ।
[ਵੇਖੋ ੧੮੫੬]

**ਸਕੀ:** ਸੱਕੀਂ, ੧੮੯੯
ਸੱਕਿਆਂ ਨੇ, ਨਜ਼ਦੀਕੀ ਰਿਸ਼ਤੇਦਾਰਾਂ ਨੇ ।

**ਸਤਿਗੁਰ ਕੀ ਵਡਿਆਈ ਸਤਿਗੁਰਿ ਦਿਤੀ**
**ਧੁਰਹੁ ਹੁਕਮੁ ਬੁਝਿ ਨੀਸਾਣੁ ॥**
**ਪੁਤੀ ਭਾਤੀਈ ਜਾਵਾਈ ਸਕੀ ਅਗਹੁ ਪਿਛਹੁ ਟੋਲਿ ਡਿਠਾ**
**ਲਾਹਿਓਨੁ ਸਭਨਾ ਕਾ ਅਭਿਮਾਨੁ ॥**
ਬਿਲਾ. (ਵਾਰ), ਮਹਲਾ ੪, ੧੦, ਸਫ਼ਾ ੮੫੩

**ਅਰਥ:** ਸਤਿਗੁਰੂ (ਅੰਗਦ ਦੇਵ ਜੀ) ਨੇ ਧੁਰ ਦਰਗਾਹ ਦੇ ਹੁਕਮ ਨੂੰ ਸਮਝਦਿਆਂ (ਗੁਰਤਾ ਨਾਲ ਸੰਬੰਧਿਤ) ਵਡਿਆਈ ਨੂੰ ਵਾਹਿਗੁਰੂ ਦਾ ਪ੍ਰਵਾਨਾ ਜਾਣ ਕੇ (ਇਹ ਮਹਿਮਾ) ਸਤਿਗੁਰੂ (ਅਮਰਦਾਸ ਜੀ) ਨੂੰ ਬਖ਼ਸ਼ੀ । ਪੁੱਤਰਾਂ, ਭਤੀਜਿਆਂ, ਜਵਾਈਆਂ ਅਤੇ ਨਜ਼ਦੀਕੀ ਰਿਸ਼ਤੇਦਾਰਾਂ ਨੇ ਚੰਗੀ ਤਰ੍ਹਾਂ ਪਰਖ ਕੇ ਵੇਖ ਲਿਆ, ਗੁਰੂ ਨੇ ਸਭਨਾ ਦਾ ਅਹੰਕਾਰ ਦੂਰ ਕਰ ਦਿੱਤਾ ।
**ਪੁਤੀ**- ਪੁੱਤਰਾਂ ਨੇ । **ਭਾਤੀਈ**- ਭਤੀਜਿਆਂ ਨੇ । **ਜਾਵਾਈ**- ਜਵਾਈਆਂ ਨੇ, ਦਾਮਾਦਾਂ ਨੇ । **ਅਗਹੁ ਪਿਛਹੁ**- ਸਭ ਪਾਸਿਓਂ, ਚੰਗੀ ਤਰ੍ਹਾਂ । **ਟੋਲਿ ਡਿਠਾ**- ਪਰਖ ਲਿਆ ।
[ਸੰਸ. ਸ੍ਵਕ (ਸੁਵਕ) ਸ੍ਵ+ਅਕਚ੍ : ਆਪਣਾ, ਨਜ਼ਦੀਕੀ, ਨਿਜੀ ।
ਪ੍ਰਾ. ਸੱਕ (ਸਕ੍ਕ), ਸਗ (ਸਗ) : ਇਕ ਹੀ ਗੋਤ ਜਾਂ ਵੰਸ਼ ਦਾ ਆਦਮੀ, ਸੰਬੰਧੀ, ਰਿਸ਼ਤੇਦਾਰ ।]

**ਸਕੀਐ:** ਸਕੀਦੈ, ਸਕਦਾ । ੧੯੦੦

**ਸਲੋਕ ਮ: ੩...॥ ਗੁਰ ਕੈ ਭਾਣੈ ਜੋ ਚਲੈ ਸਭਿ ਦੁਖ ਨਿਵਾਰਣਹਾਰਿ ॥**
**ਲਿਖਿਆ ਮੇਟਿ ਨ ਸਕੀਐ ਜੋ ਧੁਰਿ ਲਿਖਿਆ ਕਰਤਾਰਿ ॥...੧॥**
ਸਿਰੀ. (ਵਾਰ), ਮਹਲਾ ੩, ਪਉੜੀ ੧੬, ਸਫ਼ਾ ੮੯

**ਅਰਥ:** (ਜੋ ਜੀਵ-ਇਸਤ੍ਰੀ) ਗੁਰੂ ਦੀ ਆਗਿਆ ਵਿਚ ਚਲਦੀ ਹੈ, ਉਹ ਸਾਰੇ ਦੁਖਾਂ ਨੂੰ ਪਛਾੜਣ ਵਾਲੀ ਹੋ ਜਾਂਦੀ ਹੈ । (ਪਰ ਹੇ ਭਾਈ !) ਜਿਹੜਾ ਸਿਰਜਣਹਾਰ ਨੇ ਆਪਣੇ ਦਰ ਤੋਂ ਲੇਖ (ਜੀਵ ਦੇ) ਮੱਥੇ ਲਿਖ ਦਿੱਤਾ ਹੈ, ਉਹ ਨਹੀਂ ਮਿਟਾਇਆ ਜਾ ਸਕਦਾ (ਭਾਵ ਗੁਰੂ ਦੇ ਭਾਣੇ ਵਿਚ ਚਲਣਾ ਵੀ ਸਾਡੇ ਵਸ ਨਹੀਂ ਹੈ, ਉਹ ਆਪ ਚਲਾਵੇ ਤਾਂ ਜੀਵ ਚਲ ਸਕਦੈ) ।
[ਵੇਖੋ ੧੮੫੬]

**ਸਕੀਜੈ:** ਸਕਦਾ ਹੈ । ੧੯੦੧

**ਸਲੋਕ ਮ: ੧....॥ ਹੁਕਮੁ ਨ ਜਾਪੀ ਕੇਤੜਾ ਕਹਿ ਨ ਸਕੀਜੈ ਕਾਰ ॥**

ਆਖਹਿ ਬਕਹਿ ਆਖਿ ਆਖਿ ਕਰਿ ਸਿਫਤੀ ਵੀਚਾਰ ॥.....੧॥

ਸਾਰੰਗ (ਵਾਰ), ਮਹਲਾ ੪, ਪਉੜੀ ੧੧, ਸਫ਼ਾ ੧੨੪੧

**ਅਰਥ:** (ਹੇ ਵਾਹਿਗੁਰੂ !) ਇਹ ਨਹੀਂ ਪਤਾ ਲਗਦਾ ਕਿ ਤੇਰਾ ਹੁਕਮ ਕਿਤਨਾ ਵਿਸ਼ਾਲ ਹੈ, ਨਾ ਹੀ ਕੋਈ ਤੇਰੀ ਰਚਨਾ ਬਾਰੇ ਕੁਝ ਕਹਿ ਸਕਦਾ ਹੈ। (ਗਿਆਨਵਾਨ) ਤੇਰੀਆਂ ਸਿਫ਼ਤਾਂ ਵਿਚਾਰ-ਵਿਚਾਰ ਕੇ ਕਥਨੀ ਕਰਦਿਆਂ ਥੱਕ ਜਾਂਦੇ ਹਨ, (ਪਰ ਇਸ ਵਿਸ਼ਾਲਤਾ ਦਾ ਅੰਤ ਨਹੀਂ ਪਾ ਸਕਦੇ) ।
**ਕੇਤੜਾ**- ਕਿਹੋ ਜਿਹਾ, ਕਿਤਨਾ ਵਿਸ਼ਾਲ ।
[ਵੇਖੋ ੧੯੫੬]

**ਸਕੇ:** ਸੱਕੇ । ੧੯੦੨

**ਕਿਸ ਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ ॥**
**ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ ॥.....੧॥**

ਆਸਾ, ਮਹਲਾ ੪, ੫੪, ਸਫ਼ਾ ੩੬੬

**ਅਰਥ:** ਕਿਸੇ ਵਿਅਕਤੀ ਨੇ ਮਿੱਤਰਾਂ, ਪੁੱਤਰਾਂ ਅਤੇ ਭਰਾਵਾਂ ਦਾ (ਤਕੜਾ) ਜੁੱਟ ਬਣਾਇਆ ਹੋਇਆ ਹੈ ਅਤੇ ਕਿਸੇ ਨੇ ਕੁੜਮ ਅਤੇ ਸੱਕੇ ਜਵਾਈ (ਨੂੰ ਨਾਲ ਲੈ ਕੇ ਭਾਰੀ) ਧੜਾ ਬਣਾਇਆ ਹੋਇਆ ਹੈ, (ਪਰ ਰੱਬ ਦੇ ਪਿਆਰੇ ਸੰਸਾਰਿਕ ਧੜਿਆਂ ਨੂੰ ਤਿਆਗ ਕੇ ਰੱਬ ਨਾਲ ਹੀ ਧੜਾ ਬਣਾਂਦੇ ਹਨ )।
**ਧੜਾ ਕੀਆ**- ਧੜਾ ਬਣਾਇਆ ।
[ਵੇਖੋ ੧੮੯੯]

**ਸਕੇਲਾ:** ਇਕੱਠਾ ਕਰ ਲਿਆ, ਸਮੇਟ ਲਿਆ । ੧੯੦੩

**ਬਾਜੀਗਰ ਡੰਕ ਬਜਾਈ ॥ ਸਭ ਖਲਕ ਤਮਾਸੇ ਆਈ ॥**
**ਬਾਜੀਗਰ ਸ੍ਵਾਂਗੁ ਸਕੇਲਾ ॥ ਅਪਨੇ ਰੰਗਿ ਰਵੈ ਅਕੇਲਾ ॥੨॥**

ਸੋਰਠਿ, ਕਬੀਰ, ੪, ਸਫ਼ਾ ੬੫੫

**ਅਰਥ:** ਜਦ ਕਰਤਾਰ ਰੂਪ ਬਾਜੀਗਰ ਡੌਰੂ ਵਜਾਂਦਾ ਹੈ ਤਾਂ ਸਾਰੀ ਖ਼ਲਕਤ ਤਮਾਸ਼ਾ ਵੇਖਣ ਆ ਜਾਂਦੀ ਹੈ । (ਫਿਰ ਜਦ) ਬਾਜੀਗਰ ਤਮਾਸ਼ਾ ਸਮੇਟ ਲੈਂਦਾ ਹੈ, ਤਾਂ ਉਹ ਇਕੱਲਾ ਹੀ ਆਪਣੇ ਆਪ ਵਿਚ ਲੀਨ ਰਹਿ ਜਾਂਦਾ ਹੈ ।
**ਡੰਕ**- ਡੌਰੂ, ਡੁਗਡੁਗੀ । **ਬਜਾਈ**- ਵਜਾਂਦਾ ਹੈ । **ਖਲਕ**- ਖ਼ਲਕਤ । **ਤਮਾਸੇ**- ਤਮਾਸ਼ਾ ਵੇਖਣ ਲਈ । **ਸ੍ਵਾਂਗੁ**- ਤਮਾਸ਼ਾ ।
[ਸੰਸ. सङ्कलनम् (ਸਙ੍ਕਲਨਮ੍) सम्+कल्+ल्युट् : ਇਕੱਠਾ ਕਰਨਾ, ਢੇਰ ਲਾਣ ਦੀ ਕਿਰਿਆ ; ਸੰਪਰਕ ; ਸੰਗਮ, ਜੋੜ ।
ਪ੍ਰਾ. संकलण (ਸੰਕਲਣ) : ਜੋੜਨਾ, ਇਕੱਠਾ ਕਰਨਾ ।]

**ਸਕੇਲਿ:** ਇਕੱਠੀ ਕਰ ਕੇ । ੧੯੦੪

**ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ ॥**
**ਦਿਵਸ ਚਾਰਿ ਕੋ ਪੇਖਨਾ ਅੰਤਿ ਖੇਹ ਕੀ ਖੇਹ ॥**

ਸਲੋਕ, ਕਬੀਰ, ੧੭੮, ਸਫ਼ਾ ੧੩੭੪

**ਅਰਥ:** ਹੇ ਕਬੀਰ ! ਮਿੱਟੀ ਇਕੱਠੀ ਕਰ ਕੇ ਦੇਹ ਦੀ ਪੁੜੀ ਬੱਧੀ ਹੈ, ਚਾਰ ਦਿਨਾਂ ਦਾ ਵਿਖਾਵਾ ਹੈ, ਅੰਤ ਨੂੰ ਮਿੱਟੀ ਦੀ ਮਿੱਟੀ ਹੈ ।
**ਧੂਰਿ**- ਮਿੱਟੀ । **ਪੁਰੀਆ**- ਪੁੜੀਆ, ਪੁੜੀ । ਕੁਝ ਵਿਦਵਾਨ 'ਪੁਰੀਆ' ਦਾ ਅਰਥ ਨਗਰੀ ਕਰ ਕੇ 'ਨਗਰੀ ਵਾਂਗ ਬਣੀ ਦੇਹ' ਅਰਥ ਕਰਦੇ ਹਨ । **ਪੇਖਨਾ**- ਅਰਥ ਹੈ ਦੇਖਣਾ, ਪਰ ਇੱਥੇ ਭਾਵ ਹੈ 'ਵਿਖਾਵਾ' ।
[ਵੇਖੋ ੧੯੦੩]

**ਸਕੇਲੀਐ:** ਇਕੱਠਾ ਕਰੀਏ । ੧੯੦੫

**ਈਧਨੁ ਅਧਿਕ ਸਕੇਲੀਐ ਭਾਈ ਪਾਵਕੁ ਰੰਚਕ ਪਾਇ ॥**
**ਖਿਨੁ ਪਲੁ ਨਾਮੁ ਰਿਦੈ ਵਸੈ ਭਾਈ ਨਾਨਕ ਮਿਲਣੁ ਸੁਭਾਇ ॥੧੦॥**

ਸੋਰਠਿ, ਮਹਲਾ ੧, ੪, ਸਫ਼ਾ ੬੩੭

ਵੇਖੋ '**ਈਧਨੁ**' III-੧੦੨੫

[ਵੇਖੋ ੧੯੦੩]

**ਸਕੈ:** ਸਕਦਾ । ੧੯੦੬

**ਕਨਿਕ ਕਾਮਨੀ ਹੇਤੁ ਗਵਾਰਾ ॥ ਦੁਬਿਧਾ ਲਾਗੇ ਨਾਮੁ ਵਿਸਾਰਾ ॥**
**ਜਿਸੁ ਤੂੰ ਬਖਸਹਿ ਨਾਮੁ ਜਪਾਇ ॥ ਦੂਤੁ ਨ ਲਾਗਿ ਸਕੈ ਗੁਨ ਗਾਇ ॥੨॥**

ਆਸਾ (ਅਸ), ਮਹਲਾ ੧, ੯, ਸਫ਼ਾ ੪੧੬

**ਅਰਥ:** (ਕਾਮੁਕ) ਇਸਤ੍ਰੀ ਅਤੇ ਸੋਨੇ (ਚਾਂਦੀ) ਨੂੰ ਪਿਆਰ ਕਰਨ ਵਾਲਾ ਮੂਰਖ ਹੈ । ਉਹ ਦੁਬਿਧਾ ਵਿਚ ਲਗ ਕੇ ਨਾਮ ਨੂੰ ਭੁਲਾ ਦਿੰਦਾ ਹੈ । ਜਿਸ ਉਪਰ ਤੂੰ ਬਖ਼ਸ਼ਿਸ਼ ਕਰਦਾ ਹੈਂ, ਉਸ ਨੂੰ ਨਾਮ ਜਪਾਂਦਾ ਹੈਂ । (ਹੇ ਵਾਹਿਗੁਰੂ) ਤੇਰੇ ਗੁਣ ਗਾਣ ਵਾਲਿਆਂ ਦੇ ਜਮਦੂਤ ਨੇੜੇ ਨਹੀਂ ਆ ਸਕਦਾ ।
**ਕਨਿਕ**- ਸੋਨਾ । **ਕਾਮਨੀ**- ਕਾਮੁਕ ਇਸਤ੍ਰੀ । **ਹੇਤੁ**- ਪਿਆਰ ਕਰਨ ਵਾਲਾ ।
[ਵੇਖੋ ੧੯੫੬]

**ਸਕੋਈ:** ਸਕਦਾ । ੧੯੦੭

**ਮ: ੪॥.....**
**ਗੁਰ ਕੀ ਵਡਿਆਈ ਨਿਤ ਚੜੈ ਸਵਾਈ**
**ਅਪੜਿ ਕੋ ਨ ਸਕੋਈ ॥**
**ਜਨੁ ਨਾਨਕੁ ਹਰਿ ਕਰਤੈ ਆਪਿ ਬਹਿ ਟਿਕਿਆ**
**ਆਪੇ ਪੈਜ ਰਖੈ ਪ੍ਰਭੁ ਸੋਈ ॥੩॥**

ਗਉੜੀ (ਵਾਰ), ਮਹਲਾ ੪, ਪਉੜੀ ੧੫, ਸਫ਼ਾ ੩੦੯

**ਅਰਥ:** ਸਤਿਗੁਰੂ ਦੀ ਕੀਰਤੀ ਦਿਨੋ-ਦਿਨ ਵਧਦੀ ਹੈ, ਕੋਈ (ਮਨੁੱਖ ਉਸ ਦੀ) ਰੀਸ ਨਹੀਂ ਕਰ ਸਕਦਾ । ਆਪਣੇ ਸੇਵਕ ਨਾਨਕ ਨੂੰ ਇਹ ਸਨਮਾਨ ਆਪ ਪਰਮਾਤਮਾ ਨੇ ਬਖ਼ਸ਼ਿਸ਼ ਕੀਤਾ ਹੈ ਅਤੇ ਵਾਹਿਗੁਰੂ ਆਪ ਹੀ ਲਾਜ ਰਖਦਾ ਹੈ ।
[ਵੇਖੋ ੧੯੫੬]

**ਸਖ:** ਦੋਸਤ । ੧੯੦੮

**ਮਿਤ੍ਰ ਨ ਪੁਤ੍ਰ ਕਲਤ੍ਰ ਸਾਜਨ ਸਖ**
**ਉਲਟਤ ਜਾਤ ਬਿਰਖ ਕੀ ਛਾਂਰ੍ਹ ॥**

ਦੀਨ ਦਯਾਲ ਪੁਰਖ ਪ੍ਰਭ ਪੂਰਨ
ਛਿਨ ਛਿਨ ਸਿਮਰਹੁ ਅਗਮ ਅਪਾਰਹੁ ॥......॥੫॥
ਸਵ. (ਮੁਖ.), ਮਹਲਾ ੫, ੫, ਸਫ਼ਾ ੧੩੮੮

**ਅਰਥ:** ਮਿੱਤਰ, ਪੁੱਤਰ, ਵਹੁਟੀ, ਸੱਜਣ ਅਤੇ ਦੋਸਤ (ਕਿਸੇ ਦੇ) ਨਹੀਂ, ਇਹ ਦਰਖ਼ਤ ਦੀ ਛਾਂ ਵਾਂਗ ਬਦਲਦੇ ਰਹਿੰਦੇ ਹਨ । (ਇਕੋ ਵਾਹਿਗੁਰੂ ਆਪਣਾ ਹੈ) ਉਸ ਅਗਮ ਅਗਾਧ ਨੂੰ ਪਲ-ਪਲ ਯਾਦ ਕਰੋ, ਜੋ ਪੂਰਣ-ਪੁਰਖ ਹੈ ਅਤੇ ਦੀਨਾਂ ਉਪਰ ਦਇਆ ਕਰਨ ਵਾਲਾ ਪ੍ਰਭੂ ਹੈ ।
[ਸੰਸ. ਸਖਿ (ਸਖਿ) ਸਹ+ਖ੍ਯਾ+ਡਿਨ੍ : ਮਿੱਤਰ, ਸਾਥੀ, ਸਹਚਰ, ਦੋਸਤ ।
ਪ੍ਰਾ. ਸਹਿ (ਸਹਿ) : ਮਿੱਤਰ, ਦੋਸਤ ।]

**ਸਖਣੀਆਹਾ:** ਸਖਣੀਆਂ, ਖਾਲੀ । ੧੯੦੯

**ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ॥**
**ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ ॥੨॥**
ਸੂਹੀ, ਮਹਲਾ ੧, ੩, ਸਫ਼ਾ ੭੨੯

**ਅਰਥ:** ਮਕਾਨ, ਸ਼ਾਮਿਆਨੇ ਅਤੇ ਉੱਚੀਆਂ ਕੋਠੀਆਂ (ਜੋ ਬਾਹਰੋਂ ਚਾਰੇ) ਪਾਸਿਆਂ ਤੋਂ ਚਿਤਰੀਆਂ ਹੋਈਆਂ, ਪਰ ਅੰਦਰੋਂ ਸਖਣੀਆਂ ਹੋਣ, (ਉਹ) ਢੱਠੇ ਮਕਾਨਾਂ (ਤੁੱਲ ਹਨ, ਕਿਉਂਕਿ ਕਿਸੇ) ਦੇ ਕੰਮ ਨਹੀਂ ਆਉਂਦੀਆਂ ।
**ਭਾਵ:** ਰਿਵਾਇਤ ਹੈ ਕਿ ਇਹ ਸ਼ਬਦ ਗੁਰੂ ਨਾਨਕ ਸਾਹਿਬ ਨੇ ਸੱਜਣ ਠਗ ਪ੍ਰਤੀ ਉਚਾਰਿਆ ਸੀ । ਇਸ਼ਾਰਾ ਹੈ ਕਿ ਬਾਹਰਲਾ ਧਾਰਮਿਕ ਭੇਖ ਕਿਸੇ ਕੰਮ ਨਹੀਂ, ਜਦੋਂ ਤਕ ਵਿਅਕਤੀ ਦਾ ਅੰਦਰੋਂ ਮਨ ਮਨੁੱਖਤਾ ਪ੍ਰਤੀ ਮੈਤ੍ਰੀ-ਭਾਵ ਤੋਂ ਸਖਣਾ ਹੈ ।
**ਮੰਡਪ**- ਸ਼ਾਮਿਆਨੇ । **ਮਾੜੀਆ**- ਬੁਲੰਦ ਕੋਠੀਆਂ, ਚੌਬਾਰੇ । **ਪਾਸਹੁ**- ਚੁਫੇਰਿਓਂ । **ਢਠੀਆ**- ਸਮਝੋ ਕਿ ਢੱਠੀਆਂ ਹੋਈਆਂ ਹਨ । **ਚਿਤਵੀਆਹਾ**- ਚਿਤਰੀਆਂ ਹੋਈਆਂ । ਕੁਝ ਵਿਦਵਾਨ 'ਸਖਣੀ' ਨੂੰ 'ਆਹਾ' ਤੋਂ ਨਿਖੇੜ ਕੇ ਪੜ੍ਹਦੇ ਹਨ, ਜੋ ਇਸ ਕਰ ਕੇ ਉਚਿਤ ਨਹੀਂ ਕਿਉਂ ਜੁ ਕੋਠੇ, ਮੰਡਪ ਅਤੇ ਮਾੜੀਆਂ ਇਕ-ਵਚਨ ਨਹੀਂ । ਬਹੁ-ਵਚਨ ਵਾਸਤੇ ਸ਼ਬਦ 'ਸਖਣੀ' ਨਹੀਂ 'ਸਖਣੀਆਂ' ਹੀ ਹੋਣਾ ਚਾਹੀਦਾ ਸੀ, ਜਿਸ ਵਾਸਤੇ 'ਸਖਣੀਆਹਾ' ਵਰਤਿਆ ਗਿਆ ਹੈ, ਜਿਵੇਂ ਪਹਿਲੀ ਪੰਕਤੀ ਵਿਚ 'ਚਿਤਵੀ' ਨਹੀਂ 'ਚਿਤਵੀਆਹਾ' ਬਹੁ-ਵਚਨ ਦੇ ਰੂਪ ਵਿਚ ਆਇਆ ਹੈ ।
[ਸੰਸ. ਸਕ੍ਸ਼ਣ (ਸਕ੍ਸ਼ਣ) : ਜਿਸ ਕੋਲ ਜਗ੍ਹਾ ਹੋਵੇ, ਜੋ ਖਾਲੀ ਹੋਵੇ ।]

**ਸਖਨਾਵੈ:** ਖਾਲੀ ਕਰੇ । ੧੯੧੦

**ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥**
**ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥੧॥**
ਬਿਹਾ., ਮਹਲਾ ੯, ੨, ਸਫ਼ਾ ੫੩੭

**ਅਰਥ:** (ਵਾਹਿਗੁਰੂ ਇਤਨਾ ਸਮਰਥ ਹੈ ਕਿ) ਪਲਾਂ ਵਿਚ ਕੰਗਾਲ ਨੂੰ ਰਾਜਾ ਬਣਾ ਦਿੰਦਾ ਹੈ ਅਤੇ ਰਾਜਿਆਂ ਨੂੰ ਭਿਖਾਰੀ ਵੀ ਬਣਾ ਦਿੰਦਾ ਹੈ । ਸਖਣਿਆਂ ਨੂੰ ਭਰ ਦਿੰਦਾ ਹੈ ਅਤੇ ਭਰਿਆਂ ਨੂੰ ਖ਼ਾਲੀ ਕਰ ਦਿੰਦਾ ਹੈ, ਇਹ ਤਾਂ ਉਸ ਦੀ (ਨਿੱਤ ਦੀ) ਕਾਰ ਹੈ ।
**ਰਾਉ**- ਰਾਜਾ । **ਰੰਕ**- ਕੰਗਾਲ । **ਕਰਿ ਡਾਰੇ**- ਕਰ ਦਿੰਦਾ ਹੈ । **ਰੀਤੇ**- ਰਿਕਤ ਹੋਏ, ਖਾਲੀ । **ਯਹ**- ਇਹ । **ਬਿਵਹਾਰੇ**- ਨਿੱਤ ਦਾ ਕੰਮ ਜਾਂ ਵਿਵਹਾਰ ।
[ਵੇਖੋ ੧੯੦੯]

**ਸਖਨੀ:** ਖਾਲੀ । ੧੯੧੧

**ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ**
**ਇਕ ਸਖਨੀ ਹੋਰ ਫੇਰਿ ਭਰੀਅਤ ਹੈ ॥.....੨॥**
ਪ੍ਰਭਾਤੀ ਬਿਭਾਸ, ਮਹਲਾ ੧, ੮, ਸਫ਼ਾ ੧੩੨੯

**ਅਰਥ:** ਜਿਵੇਂ ਖੂਹ ਦੀ ਮਾਹਲ ਨਾਲ ਟਿੰਡਾਂ ਬੱਝੀਆਂ ਹੁੰਦੀਆਂ ਹਨ, (ਖੂਹ ਚਲਦਾ ਹੈ ਤਾਂ) ਕੁਝ ਟਿੰਡਾਂ ਖ਼ਾਲੀ ਹੁੰਦੀਆਂ ਜਾਂਦੀਆਂ ਹਨ ਅਤੇ ਕੁਝ ਮੁੜ (ਪਾਣੀ ਨਾਲ) ਭਰਦੀਆਂ ਜਾਂਦੀਆਂ ਹਨ, (ਇਸੇ ਤਰ੍ਹਾਂ ਸੰਸਾਰ ਵਿਚ ਆਉਣ-ਜਾਣ ਦੀ ਖੇਡ ਹੈ । ਕੋਈ ਸਰੀਰ ਆ ਰਿਹਾ ਹੈ, ਕੋਈ ਜਾ ਰਿਹਾ ਹੈ। ਨਵੇਂ ਸਰੀਰਾਂ ਦੀ ਸੰਰਚਨਾ ਹੋ ਰਹੀ ਹੈ, ਪੁਰਾਣੇ ਵਿਨਸ਼ਟ ਹੋ ਰਹੇ ਹਨ ।)
**ਹਰਹਟ**- ਹਰਟ, ਖੂਹ, ਬਲਦਾਂ ਨੂੰ ਜੋੜ ਕੇ ਪਾਣੀ ਕਢਣ ਵਾਲਾ । **ਮਾਲਾ**- ਟਿੰਡਾਂ ਦੀ ਲੜੀ, ਮਾਹਲ ।
[ਵੇਖੋ ੧੯੦੯]

**ਸਖਨੀ:** ਖਾਲੀ, ਅਸੰਤੁਸ਼ਟ । ੧੯੧੨

**ਅਧਮ ਚੰਡਾਲੀ ਭਈ ਬ੍ਰਹਮਣੀ ਸੂਦੀ ਤੇ ਸ੍ਰੇਸਟਾਈ ਰੇ ॥**
**ਪਾਤਾਲੀ ਆਕਾਸੀ ਸਖਨੀ ਲਹਬਰ ਬੂਝੀ ਖਾਈ ਰੇ ॥੧॥**
ਆਸਾ, ਮਹਲਾ ੫, ੪੪, ਸਫ਼ਾ ੩੯੧
ਵੇਖੋ 'ਅਧਮ' ੨੩੦੪
[ਵੇਖੋ ੧੯੦੯]

**ਸਖਾ:** ਮਿੱਤਰ, ੧੯੧੩
ਉਹ ਮਿੱਤਰ ਜੋ ਨਾਲ ਰਹੇ, ਸਾਥੀ ।

**ਤੂੰ ਮੇਰਾ ਸਖਾ ਤੂੰ ਹੀ ਮੇਰਾ ਮੀਤੁ ॥ ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ ॥**
**ਤੂੰ ਮੇਰੀ ਪਤਿ ਤੂ ਹੈ ਮੇਰਾ ਗਹਣਾ ॥ ਤੁਝ ਬਿਨੁ ਨਿਮਖੁ ਨ ਜਾਈ ਰਹਣਾ ॥੧॥**
ਗਉੜੀ (ਗੁਆ.), ਮਹਲਾ ੫, ੧੮, ਸਫ਼ਾ ੧੮੧

**ਅਰਥ:** ਤੂੰ ਮੇਰਾ ਮਿੱਤਰ ਹੈਂ, ਤੂੰ ਹੀ ਮੇਰਾ ਸੱਜਣ ਹੈਂ, ਤੂੰ ਮੇਰਾ ਪਿਆਰਾ ਹੈਂ, ਤੇਰੇ ਨਾਲ ਹੀ ਮੇਰਾ ਸਨੇਹ ਹੈ । ਤੂੰ ਮੇਰੀ ਇੱਜ਼ਤ (ਰਖਣ ਵਾਲਾ) ਹੈਂ, ਤੂੰ ਹੀ ਮੇਰਾ ਹਾਰ-ਸ਼ਿੰਗਾਰ ਹੈਂ, ਤੇਰੇ ਬਿਨਾ ਮੈਂ ਇਕ ਛਿਨ ਵੀ ਨਹੀਂ ਰਹਿ ਸਕਦਾ ।
**ਹੀਤੁ**- ਹਿਤ, ਪਿਆਰ । **ਪਤਿ**- ਇੱਜ਼ਤ । **ਗਹਣਾ**- ਸ਼ਿੰਗਾਰ ।
[ਵੇਖੋ ੧੯੦੮]

**ਸਖਾਇ:** ਸਖਾ ਬਣਾ ਕੇ, ਮਿੱਤਰ ਬਣਾ ਕੇ । ੧੯੧੪

**ਸੇਜੈ ਕੰਤ ਮਹੇਲੜੀ ਸੂਤੀ ਬੂਝ ਨ ਪਾਇ ॥**
**ਹਉ ਸੁਤੀ ਪਿਰੁ ਜਾਗਣਾ ਕਿਸ ਕਉ ਪੂਛਉ ਜਾਇ ॥**

**ਸਤਿਗੁਰਿ ਮੇਲੀ ਭੈ ਵਸੀ ਨਾਨਕ ਪ੍ਰੇਮੁ ਸਖਾਇ ॥੮॥**

ਸਿਰੀ. (ਅਸ.), ਮਹਲਾ ੧, ੨, ਸਫ਼ਾ ੫੪

**ਅਰਥ**: (ਗ਼ਾਫ਼ਿਲ) ਇਸਤ੍ਰੀ ਦੀ ਸੇਜ ਉਪਰ ਕੰਤ ਸੁਭਾਇਮਾਨ ਹੈ, ਪਰ ਸੁੱਤੀ ਪਈ ਨੂੰ (ਮੈਨੂੰ) ਸਮਝ ਨਹੀਂ ਪੈਂਦੀ । ਮੈਂ ਜਿਗਿਆਸੂ ਰੂਪ ਇਸਤ੍ਰੀ ਸੁੱਤੀ ਪਈ ਹਾਂ, ਪਰਮੇਸ਼ਰ ਪਤੀ ਜਾਗਦਾ ਹੈ, ਕਿਸ ਨੂੰ ਜਾ ਕੇ ਪੁੱਛਾਂ (ਕਿ ਕਿੰਵ ਮਿਲ ਸਕਦੀ ਹਾਂ) ? ਸਤਿਗੁਰਾਂ ਨੇ ਪਹਿਲਾਂ ਪਰਮੇਸ਼ਰ ਦੇ ਭੈ ਵਿਚ ਵਸਾ ਦਿੱਤਾ, (ਫਿਰ ਪਰਮੇਸ਼ਰ ਦਾ) ਪ੍ਰੇਮ ਮੇਰਾ ਸਾਥੀ ਬਣਾ ਕੇ (ਹੁਣ) ਮਿਲਾਪ ਕਰਾ ਦਿੱਤਾ ਹੈ ।

**ਮਹੇਲੜੀ**- ਗਾਫਲ ਇਸਤ੍ਰੀ ।

[ਵੇਖੋ ੧੯੦੮]

**ਸਖਾਇ**: ਸਹਾਇਕ, ਮਦਦਗਾਰ । ੧੯੧੫

**ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ**
**ਜੈਸੈ ਹਮ ਸਤਿਗੁਰਿ ਰਾਖਿ ਲੀਏ ਛਡਾਇ ॥**
**ਤੂੰ ਗੁਰੁ ਪਿਤਾ ਤੂੰ ਹੈ ਗੁਰੁ ਮਾਤਾ**
**ਤੂੰ ਗੁਰੁ ਬੰਧਪੁ ਮੇਰਾ ਸਖਾ ਸਖਾਇ ॥੩॥**

ਗਉੜੀ ਬੈਰਾ., ਮਹਲਾ ੪, ੧੧, ਸਫ਼ਾ ੧੬੭

**ਅਰਥ**: ਜਿਵੇਂ ਸਤਿਗੁਰੂ ਨੇ ਸਾਡੀ ਰਖਿਆ ਕਰ ਕੇ ਵਿਸ਼ੈ-ਵਿਕਾਰਾਂ ਤੋਂ ਬਚਾਇਆ ਹੈ, ਸਾਡੇ ਵਰਗੇ ਅਪਰਾਧੀਆਂ ਨੂੰ ਕੋਈ ਇਸ ਤਰ੍ਹਾਂ ਸੁਰਖਿਆ ਦੇ ਕੇ ਤਾਂ ਦਿਖਾਵੇ ? (ਹੇ ਮੇਰੇ ਸਤਿਗੁਰੂ !) ਤੁਸੀਂ ਸਾਡੇ ਗੁਰੂ-ਪਿਤਾ ਹੋ, ਗੁਰੂ-ਮਾਤਾ ਹੋ, ਗੁਰਭਾਈ ਹੋ ਅਤੇ (ਪਰਮ) ਸਹਾਇਕ ਮਿੱਤਰ ਹੋ । **ਰਾਖੈ**- ਸੁਰਖਿਆ ਦੇਵੇ । **ਬੰਧਪ**- ਬੰਧੂ, ਭਰਾ ।

[ਵੇਖੋ ੧੯੦੮]

**ਸਖਾਇਆ**: ਸਹਾਈ । ੧੯੧੬

**ਕਾਹੇ ਗਰਬਸਿ ਮੂੜੇ ਮਾਇਆ ॥**
**ਪਿਤ ਸੁਤੋ ਸਗਲ ਕਾਲਤ੍ਰ ਮਾਤਾ**
**ਤੇਰੇ ਹੋਹਿ ਨ ਅੰਤਿ ਸਖਾਇਆ ॥ਰਹਾਉ॥**

ਸਿਰੀ., ਮਹਲਾ ੧, ੨੬, ਸਫ਼ਾ ੨੩

**ਅਰਥ**: ਹੇ ਮੂਰਖ ! ਮਾਇਆ (ਦੀ ਬਹੁਲਤਾ ਕਰ ਕੇ) ਕਿਉਂ ਅਹੰਕਾਰ ਕਰਦਾ ਹੈਂ ? (ਨਾ ਕੇਵਲ ਮਾਇਆ ਸਗੋਂ) ਪਿਤਾ, ਮਾਤਾ, ਵਹੁਟੀ ਅਤੇ ਪੁੱਤਰ ਇਨ੍ਹਾਂ ਸਾਰਿਆਂ ਵਿਚੋਂ ਕੋਈ ਵੀ ਤੇਰਾ ਅੰਤ ਕਾਲ ਸਹਾਈ ਨਹੀਂ ਹੋਵੇਗਾ ।

**ਕਾਹੇ**- ਕਿਉਂ । **ਗਰਬਸਿ**- ਅਹੰਕਾਰ ਕਰਦਾ ਹੈਂ । **ਪਿਤ**- ਪਿਤਾ । **ਸੁਤੋ**- ਪੁੱਤਰ । **ਕਾਲਤ੍ਰ**- ਇਸਤ੍ਰੀ ।

[ਵੇਖੋ ੧੯੦੮]

**ਸਖਾਇਆ**: ਮਿੱਤਰ, ਸਾਥੀ । ੧੯੧੭

**ਰਾਮ ਮੈ ਹਰਿ ਹਰਿ ਨਾਮੁ ਮਨਿ ਭਾਇਆ ॥**
**ਮੈ ਹਰਿ ਬਿਨੁ ਅਵਰੁ ਨ ਕੋਈ ਬੇਲੀ**
**ਮੇਰਾ ਪਿਤਾ ਮਾਤਾ ਹਰਿ ਸਖਾਇਆ ॥੧॥ ਰਹਾਉ॥**

ਰਾਮ., ਮਹਲਾ ੪, ੫, ਸਫ਼ਾ ੮੮੨

**ਅਰਥ**: ਹੇ ਸੁੰਦਰ ਪਰਮਾਤਮਾ ! ਵਾਹਿਗੁਰੂ ਦਾ ਨਾਮ ਮੇਰੇ ਮਨ ਨੂੰ ਮਿੱਠਾ ਲਗਿਆ ਹੈ । ਪਰਮਾਤਮਾ ਤੋਂ ਬਿਨਾ ਮੇਰਾ ਹੋਰ ਕੋਈ ਸਾਥੀ ਨਹੀਂ । ਮੇਰਾ ਪਿਤਾ, ਮਾਤਾ ਅਤੇ ਮਿੱਤਰ ਕਰਤਾਰ ਆਪ ਹੈ ।

[ਵੇਖੋ ੧੯੦੮]

**ਸਖਾਈ**: ਮਿੱਤਰਤਾ ਕਰਨ ਵਾਲਾ, ਸਹਾਈ । ੧੯੧੮

**ਐ ਜੀ ਭਾਗਿ ਪਰੇ ਗੁਰ ਸਰਣਿ ਤੁਮ੍ਾਰੀ ਮੈ ਅਵਰ ਨ ਦੂਜੀ ਭਾਈ ॥**
**ਅਬ ਤਬ ਏਕੋ ਏਕੁ ਪੁਕਾਰਉ ਆਦਿ ਜੁਗਾਦਿ ਸਖਾਈ ॥੬॥**

ਗੂਜਰੀ (ਅਸ.), ਮਹਲਾ ੧, ੩, ਸਫ਼ਾ ੫੦੪

**ਅਰਥ**: ਹੇ ਗੁਰੂ ਜੀਓ ! ਮੈਂ ਦੌੜ ਕੇ ਤੁਹਾਡੀ ਸ਼ਰਨ ਵਿਚ ਆ ਗਿਆ ਹਾਂ, ਮੈਨੂੰ ਹੋਰ ਕੋਈ (ਟੇਕ) ਚੰਗੀ ਨਹੀਂ ਲਗੀ । ਹੁਣ ਅਤੇ ਅੱਗੇ ਨੂੰ ਇਕੋ-ਇਕ (ਆਪ ਨੂੰ ਮਦਦ ਲਈ) ਬੇਨਤੀ ਕਰਦਾ ਹਾਂ, ਕਿਉਂਕਿ (ਤੁਸੀਂ) ਲੰਬੇ ਸਮੇਂ ਤੋਂ, ਸ੍ਰਿਸ਼ਟੀ ਦੇ ਆਰੰਭ ਤੋਂ ਹੀ, ਭਗਤਾਂ ਦੇ ਸਹਾਈ ਹੋ ।

**ਭਾਗਿ ਪਰੇ**- ਦੌੜ ਕੇ ਆਇਆ ਹਾਂ । **ਅਬ ਤਬ**- ਹੁਣ ਅਤੇ ਅੱਗੇ ਨੂੰ । **ਏਕੋ ਏਕੁ**- ਇਕੋ-ਇਕ ਨੂੰ ; ਭਾਵ ਸਿਰਫ਼ ਵਾਹਿਗੁਰੂ ਨੂੰ । **ਪੁਕਾਰਉ**- ਬੇਨਤੀ ਕਰਦਾ ਹਾਂ ।

[ਵੇਖੋ ੧੯੦੮]

**ਸਖਾਈ**: ਸਹਾਇਕ ਹੈ । ੧੯੧੯

**ਹਰਿ ਮੇਰਾ ਸਾਥੀ ਸੰਗਿ ਸਖਾਈ ॥**
**ਦੁਖਿ ਸੁਖਿ ਸਿਮਰੀ ਤਹ ਮਉਜੂਦੁ**
**ਜਮੁ ਬਪੁਰਾ ਮੋਕਉ ਕਹਾ ਡਰਾਈ ॥੧॥ਰਹਾਉ॥**

ਆਸਾ, ਮਹਲਾ ੫, ੧੬, ਸਫ਼ਾ ੩੭੫

**ਅਰਥ**: ਵਾਹਿਗੁਰੂ ਮੇਰੇ ਨਾਲ ਰਹਿਣ ਵਾਲਾ ਸਾਥੀ ਅਤੇ ਸਹਾਇਕ ਹੈ, ਦੁਖ-ਸੁਖ ਵਿਚ (ਜਿਥੇ) ਯਾਦ ਕਰਾਂ, ਉਥੇ ਮੌਜੂਦ ਹੈ, ਵਿਚਾਰਾ ਜਮ ਮੈਨੂੰ ਕਿਥੇ ਡਰਾ ਸਕਦਾ ਹੈ ?

**ਮਉਜੂਦੁ**- ਮੌਜੂਦ । **ਬਪੁਰਾ**- ਵਿਚਾਰਾ, ਅਸਮਰਥ । **ਕਹਾ ਡਰਾਈ**- ਕਿਥੇ ਡਰਾ ਸਕਦਾ ਹੈ ; ਭਾਵ ਕੀ ਡਰਾ ਸਕਦਾ ਹੈ ।

[ਵੇਖੋ ੧੯੦੮]

**ਸਖਾਤਾ**: ਮਿੱਤਰਤਾ । ੧੯੨੦

**ਭੂਲੇ ਸਿਖ ਗੁਰੂ ਸਮਝਾਏ ॥ ਉਝੜਿ ਜਾਦੇ ਮਾਰਗਿ ਪਾਏ ॥**
**ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ ਦੁਖਭੰਜਨ ਸੰਗਿ ਸਖਾਤਾ ਹੇ ॥੧੩॥**

ਮਾਰੂ (ਸੋਲ.), ਮਹਲਾ ੧, ੧੧, ਸਫ਼ਾ ੧੦੩੨

**ਅਰਥ**: ਭਰਮ-ਭੁਲੇਖਿਆਂ ਵਿਚ ਪਏ ਸਿੱਖਾਂ ਨੂੰ ਗੁਰੂ ਨੇ ਗਿਆਨ ਦੇ ਦਿੱਤਾ ਹੈ । ਕੁਮਾਰਗ ਜਾਂਦਿਆਂ ਨੂੰ (ਗੁਰੂ ਨੇ) ਠੀਕ ਰਸਤੇ ਤੇ ਪਾ ਦਿੱਤਾ ਹੈ । (ਹੇ ਮਨ ! ਤੂੰ ਵੀ) ਉਸ ਗੁਰੂ ਦੀ ਸੇਵਾ ਹਮੇਸ਼ਾ ਦਿਨ-ਰਾਤ ਕਰ, ਜੋ ਦੁਖਾਂ ਦਾ

ਨਾਸ਼ ਕਰਨ ਵਾਲਾ ਹੈ ਅਤੇ ਵਾਹਿਗੁਰੂ ਨਾਲ ਮਿੱਤਰਤਾ ਬਣਾ ਦਿੰਦਾ ਹੈ ।
**ਭੂਲੇ**- ਭੁਲੇ ਹੋਏ । **ਉਝੜਿ**- ਕੁਮਾਰਗ ।
[ਵੇਖੋ ੧੯੦੮]

**ਸਖੰੀ**: ਸਹੇਲੀਆਂ, ਸਤਿਸੰਗੀਆਂ । ੧੯੨੧
**ਜਿਨੀ ਸਖੰੀ ਕੰਤੁ ਪਛਾਣਿਆ ਹਉ ਤਿਨ ਕੈ ਲਾਗਉ ਪਾਇ ॥**
**ਤਿਨ ਹੀ ਜੈਸੀ ਥੀ ਰਹਾ ਸਤਸੰਗਤਿ ਮੇਲਿ ਮਿਲਾਇ ॥੧॥**
ਸਿਰੀ., ਮਹਲਾ ੩, ੬੧, ਸਫ਼ਾ ੩੭-੩੮
**ਅਰਥ**: ਜਿਨ੍ਹਾਂ ਸਤਿਸੰਗੀਆਂ ਨੇ ਵਾਹਿਗੁਰੂ ਨੂੰ ਸਿੰਵਾਣ ਲਿਆ ਹੈ, ਮੈਂ ਉਨ੍ਹਾਂ ਦੇ ਪੈਰੀਂ ਪਵਾਂਗੀ । (ਸਤਿਸੰਗੀਆਂ ਨਾਲ ਮਨ ਮਿਲਾ ਕੇ) ਉਨ੍ਹਾਂ ਵਰਗੀ ਹੋ ਜਾਵਾਂਗੀ, ਕਿਉਂਕਿ ਸਤਿਸੰਗ ਹੀ ਵਾਹਿਗੁਰੂ ਨਾਲ ਮਿਲਾ ਸਕਦਾ ਹੈ ।
[ਵੇਖੋ ੧੯੨੮]

**ਸਖੀ**: ਸਹੇਲੀ । ੧੯੨੨
**ਰਾਮੁ ਜਪਹੁ ਮੇਰੀ ਸਖੀ ਸਖੈਨੀ ॥**
**ਸਤਿਗੁਰੁ ਸੇਵਿ ਦੇਖਹੁ ਪ੍ਰਭੁ ਨੈਨੀ ॥੧॥ਰਹਾਉ॥**
ਆਸਾ (ਅਸ.), ਮਹਲਾ ੧, ੧੦, ਸਫ਼ਾ ੪੧੬
**ਅਰਥ**: ਮੇਰੀ ਪਿਆਰੀ ਸਹੇਲੀ ! ਸੋਹਣੇ ਵਾਹਿਗੁਰੂ ਨੂੰ ਜਪ । ਸਤਿਗੁਰੂ ਦੀ ਸੇਵਾ ਕਰ, ਤੂੰ ਅਕਾਲ-ਪੁਰਖ ਨੂੰ ਅੱਖਾਂ ਨਾਲ ਵੇਖ ਲਏਂਗੀ ।
[ਵੇਖੋ ੧੯੨੮]

**ਸਖੀ**: ਜਿਗਿਆਸੂ । ੧੯੨੩
**ਥਿਰ ਥਿਰ ਚਿਤ ਥਿਰ ਹਾਂ ॥ ਬਨੁ ਗ੍ਰਿਹੁ ਸਮਸਰਿ ਹਾਂ ॥**
**ਅੰਤਰਿ ਏਕ ਪਿਰ ਹਾਂ ॥ ਬਾਹਰਿ ਅਨੇਕ ਧਰਿ ਹਾਂ ॥**
**ਰਾਜਨ ਜੋਗੁ ਕਰਿ ਹਾਂ ॥ ਕਹੁ ਨਾਨਕ ਲੋਗ ਅਲੋਗੀ ਰੀ ਸਖੀ ॥੨॥**
ਆਸਾਵਰੀ, ਮਹਲਾ ੫, ੧੫੭, ਸਫ਼ਾ ੪੦੯
ਵੇਖੋ '**ਅਲੋਗੀ**' ੩੨੧੮

[ਵੇਖੋ ੧੯੨੮]

**ਸਖੀ**: ਸਤਿਸੰਗੀ । ੧੯੨੪
**ਸਖੀ ਆਉ ਸਖੀ ਵਸਿ ਆਉ ਸਖੀ ਅਸੀ ਪਿਰ ਕਾ ਮੰਗਲੁ ਗਾਵਹ ॥**
**ਤਜਿ ਮਾਨੁ ਸਖੀ ਤਜਿ ਮਾਨੁ ਸਖੀ ਮਤੁ ਆਪਣੇ ਪ੍ਰੀਤਮ ਭਾਵਹ ॥...॥੧॥**
ਬਿਲਾ. (ਛੰਤ), ਮਹਲਾ ੫, ੩, ਸਫ਼ਾ ੮੪੭
**ਅਰਥ**: ਹੇ ਸਤਿਸੰਗੀ (ਭੈਣੋ) ਆਉ, ਹੇ ਸਹੇਲੀਓ ਪਿਆਰ ਵਿਚ ਭਿੱਜ ਕੇ ਆਓ, ਅਸੀਂ (ਰਲ ਕੇ) ਵਾਹਿਗੁਰੂ ਕੰਤ ਨਾਲ ਮਿਲਣ ਦੇ ਗੀਤ ਗਾਈਏ । ਹੇ ਸਹੇਲੀਓ ਅਹੰਕਾਰ ਤਿਆਗ ਕੇ ਆਓ ! ਹੇ (ਮੇਰੀ) ਪਿਆਰੀਓ ਗੁਮਾਨ ਛਡ ਦਿਓ ! ਸ਼ਾਇਦ ਆਪਣੇ ਪ੍ਰੀਤਮ ਨੂੰ ਚੰਗੀਆਂ ਲਗ ਜਾਈਏ ।
**ਮੰਗਲੁ**- ਖ਼ੁਸ਼ੀ ਦੇ ਗੀਤ, ਮਿਲਾਪ ਦੇ ਗੀਤ । **ਤਜਿ**- ਤਿਆਗ ਦੇ, ਛਡ ਦੇ । **ਮਤੁ**- ਸ਼ਾਇਦ ।
[ਵੇਖੋ ੧੯੨੮]

**ਸਖੀ (ਸਾਜਨੀ)**: ਰੱਬ ਨਾਲ ਮਿਲਿਆ ਸਤਿਸੰਗੀ ਮਿੱਤਰ ; ਭਾਵ ਗੁਰੂ । ੧੯੨੫
**ਸਾਸੁ ਬੁਰੀ ਘਰਿ ਵਾਸੁ ਨ ਦੇਵੈ**
**ਪਿਰ ਸਿਉ ਮਿਲਣ ਨ ਦੇਇ ਬੁਰੀ ॥**
**ਸਖੀ ਸਾਜਨੀ ਕੇ ਹਉ ਚਰਨ ਸਰੇਵਉ**
**ਹਰਿ ਗੁਰ ਕਿਰਪਾ ਤੇ ਨਦਰਿ ਧਰੀ ॥...॥੨॥**
ਆਸਾ, ਮਹਲਾ ੧, ੨੨, ਸਫ਼ਾ ੩੫੫
**ਅਰਥ**: ਸੱਸ ਬੁਰੀ ਹੈ, ਘਰ ਵਿਚ ਵਸਣ ਨਹੀਂ ਦਿੰਦੀ, ਪਿਆਰੇ ਨਾਲ ਮਿਲਣ ਨਹੀਂ ਦਿੰਦੀ । ਗੁਰੂ ਰੂਪੀ ਸਹੇਲੀ ਦੇ ਮੈਂ ਚਰਨ ਸੇਵਦੀ ਹਾਂ । ਵਾਹਿਗੁਰੂ ਨੇ ਗੁਰੂ ਦੀ ਕ੍ਰਿਪਾ ਰਾਹੀਂ ਮੇਰੇ ਉਪਰ ਮਿਹਰ ਦੀ ਨਜ਼ਰ ਕੀਤੀ ਹੈ ।
**ਸਾਸੁ**- ਅਵਿਦਿਆ, ਮਾਇਆ । **ਘਰਿ**- ਹਿਰਦਾ ਰੂਪ ਘਰ । **ਸਰੇਵਉ**- ਸੇਵਦੀ ਹਾਂ ।
[ਵੇਖੋ ੧੯੨੮]

**ਸਖੀਅ**: ਸਖੀਓ, ਸਹੇਲੀਓ । ੧੯੨੬
**ਸੁਣਿ ਸਖੀਅ ਸਹੇਲੀੜੀਹੋ ਮਿਲਿ ਮੰਗਲੁ ਗਾਵਹ ਰਾਮ ॥**
**ਮਨਿ ਤਨਿ ਪ੍ਰੇਮੁ ਕਰੇ ਤਿਸੁ ਪ੍ਰਭ ਕਉ ਰਾਵਹ ਰਾਮ ॥...॥੨॥**
ਬਿਲਾ. (ਛੰਤ), ਮਹਲਾ ੫, ੨, ਸਫ਼ਾ ੮੪੬
**ਅਰਥ**: ਹੇ ਸਹੇਲੀਓ ! ਹੇ ਸਾਥਣੋ ! ਸੁਣੋ ! ਇਕੱਠੀਆਂ ਹੋ ਕੇ ਸੁਖਦਾਇਕ (ਵਾਹਿਗੁਰੂ ਦੀ ਕੀਰਤੀ ਦੀ) ਬਾਣੀ ਗਾਈਏ । ਮਨ ਅਤੇ ਸਰੀਰ ਵਿਚ ਪਿਆਰ ਪੈਦਾ ਕਰ ਕੇ ਉਸ ਵਾਹਿਗੁਰੂ ਜੀ ਨੂੰ ਪ੍ਰਾਪਤ ਕਰ ਲਈਏ ।
[ਵੇਖੋ ੧੯੨੮]

**ਸਖੀਆ**: ਸਹੇਲੀਆਂ ਭਾਵ (ਅਨੁਕੂਲ) ਇੰਦ੍ਰੀਆਂ । ੧੯੨੭
**ਕਰਿ ਕਿਰਪਾ ਅਪਨੈ ਘਰਿ ਆਇਆ**
**ਤਾ ਮਿਲਿ ਸਖੀਆ ਕਾਜੁ ਰਚਾਇਸਆ ॥**
**ਖੇਲੁ ਦੇਖਿ ਮਨਿ ਅਨਦੁ ਭਇਆ ਸਹੁ ਵੀਆਹਣ ਆਇਆ ॥੧॥**
ਆਸਾ, ਮਹਲਾ ੧, ੧੦, ਸਫ਼ਾ ੩੫੧
**ਅਰਥ**: ਜਦੋਂ ਬਖ਼ਸ਼ਿਸ਼ ਕਰ ਕੇ ਵਾਹਿਗੁਰੂ ਜੀ ਹਿਰਦੇ ਰੂਪ ਆਪਣੇ ਨਿਵਾਸ-ਸਥਾਨ ਵਿਚ ਆ ਟਿਕੇ ਤਾਂ ਸਭ ਇੰਦ੍ਰੀਆਂ ਨੇ ਸਦੀਵੀ ਮਿਲਾਪ ਲਈ ਕੰਮ ਕਰਨਾ ਸ਼ੁਰੂ ਕਰ ਦਿੱਤਾ (ਭਾਵ ਇੰਦ੍ਰੀਆਂ ਨੇ ਵਿਸ਼ਿਆਂ ਵਲੋਂ ਹਟ ਕੇ ਨਾਮ ਜਪਣ ਵਿਚ ਸਹਾਇਤਾ ਕਰਨੀ ਆਰੰਭ ਦਿੱਤੀ) । (ਇੰਦ੍ਰੀਆਂ ਦੇ ਪਲਟੇ ਰੁਖ ਦਾ ਅਜਬ) ਤਮਾਸ਼ਾ ਵੇਖ ਕੇ ਮਨ ਬਹੁਤ ਖ਼ੁਸ਼ ਹੋਇਆ, ਕਿਉਂਕਿ ਹੁਣ ਪਤੀ ਪਰਮਾਤਮਾ (ਮਾਨੋ) ਵਿਆਹਣ ਲਈ ਆ ਪਹੁੰਚਿਆ ਹੈ ।
**ਨੋਟ**: ਵਿਦਵਾਨਾਂ ਨੇ 'ਸਖੀਆਂ' ਦਾ ਅਰਥ 'ਸਹੇਲੀਆਂ' ਕੀਤਾ ਹੈ, ਪਰ ਇਨ੍ਹਾਂ ਤੁਕਾਂ ਦੇ ਭਾਵ ਨੂੰ ਧਿਆਨ ਵਿਚ ਰਖ ਕੇ ਵੇਖਿਆਂ 'ਸਖੀਆ' ਦਾ ਅਰਥ 'ਇੰਦ੍ਰੀਆਂ' ਬਹੁਤਾ ਢੁਕਵਾਂ ਜਾਪਦਾ ਹੈ ।
[ਵੇਖੋ ੧੯੨੮]

**ਸਖੀਏ**: ਹੇ ਸਹੇਲੀ ! ੧੯੨੮

**ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ ॥**
**ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ ॥੩॥**

ਸਿਰੀ., ਮਹਲਾ ੧, ੨੫, ਸਫ਼ਾ ੨੩

**ਅਰਥ**: ਹੇ ਸਹੇਲੀ ! ਮੇਰਾ ਪ੍ਰੀਤਮ (ਵਾਹਿਗੁਰੂ) ਬਹੁਤ ਗੱਲਾਂ ਕਰ ਕੇ ਸੋਹਣਾ ਹੈ, ਉਹ ਸੋਹਾਗਵੰਤੀਆਂ ਦੇ ਨਾਲ ਹਮੇਸ਼ਾ ਰਹਿੰਦਾ ਹੈ, ਪਰ ਮੇਰੇ ਵਰਗੀਆਂ (ਜਿਨ੍ਹਾਂ ਨੂੰ ਕਦੇ ਨਹੀਂ ਮਿਲਿਆ) ਦਾ ਹਾਲ ਵੀ ਵੇਖ ।
**ਬਹੁ ਬਿਧਿ**- ਬੜੇ ਗੁਣਾਂ ਕਰ ਕੇ । **ਰੰਗੁਲਾ**- ਸੋਹਣਾ, ਰਸਿਕ ।
[ਵੇਖੋ ੧੮੨੮]

**ਸਖੀਹੋ**: ਹੇ ਸਖੀਓ । ੧੯੨੯

**ਸਖੀਹੋ ਸਹੇਲੜੀਹੋ ਮੇਰਾ ਪਿਰੁ ਵਣਜਾਰਾ ਰਾਮ ॥**
**ਹਰਿ ਨਾਮੋ ਵਣੰਜੜਿਆ ਰਸਿ ਮੋਲਿ ਅਪਾਰਾ ਰਾਮ ॥...੩॥**

ਆਸਾ (ਛੰਤ), ਮਹਲਾ ੧, ੧, ਸਫ਼ਾ ੪੩੬

**ਅਰਥ**: ਹੇ ਸਖੀਓ ! ਹੇ ਸਹੇਲੀਓ (ਸਤਿਸੰਗੀਓ) ! ਮੇਰਾ ਸੁੰਦਰ ਵਾਹਿਗੁਰੂ (ਪਿਆਰ ਦੇ) ਸੌਦੇ ਕਰਦਾ ਹੈ । (ਮੈਂ) ਵਾਹਿਗੁਰੂ ਦੇ ਨਾਮ ਰਾਹੀਂ ਉਸ ਨੂੰ ਖ਼ਰੀਦ (ਭਾਵ ਪਾ) ਲਿਆ ਹੈ । ਉਸ ਸੋਹਣੇ ਕਰਤਾਰ (ਦੇ ਨਾਮ) ਦਾ ਸਵਾਦ ਅਤੇ ਮੁੱਲ ਬੇਅੰਤ ਹੈ ।
**ਵਣਜਾਰਾ**- ਜੋ ਸੌਦਾ ਕਰਦਾ ਹੈ, ਸੌਦਾਗਰ । **ਵਣੰਜੜਿਆ**- ਖ਼ਰੀਦ ਲਿਆ ; ਭਾਵ ਪਾ ਲਿਆ ।
[ਵੇਖੋ ੧੮੨੮]

**ਸਖੇ**: ਸੱਜਣ, ਸਾਥੀ, ਮਿੱਤਰ । ੧੯੩੦

**ਭਾਈ ਮੀਤ ਬੰਧਪ ਸਖੇ ਪਾਛੇ ਤਿਨਹੂ ਕਉ ਸੰਪਾਨੀ ॥੫॥**
**ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ ॥੬॥**

ਗਉੜੀ (ਅਸ.), ਮਹਲਾ ੫, ੧੫, ਸਫ਼ਾ ੨੪੨
ਵੇਖੋ 'ਸੰਪਾਨੀ' III-੧੫੨੨

[ਵੇਖੋ ੧੯੦੮]

**ਸਖੈਨੀ**: ਸਹੇਲੀ । ੧੯੩੧

**ਰਾਮੁ ਜਪਹੁ ਮੇਰੀ ਸਖੀ ਸਖੈਨੀ ॥**
**ਸਤਿਗੁਰੁ ਸੇਵਿ ਦੇਖਹੁ ਪ੍ਰਭੁ ਨੈਨੀ ॥੧॥ ਰਹਾਉ॥**

ਆਸਾ (ਅਸ.), ਮਹਲਾ ੧, ੧੦, ਸਫ਼ਾ ੪੧੬
ਵੇਖੋ '**ਸਖੀ**' III-੧੯੨੨

[ਵੇਖੋ ੧੮੨੮]

**ਸਗ**: ਕੁੱਤਾ । ੧੯੩੨

ਮ: ੧॥...**ਸਗ ਨਾਨਕ ਦੀਬਾਨ ਮਸਤਾਨਾ ਨਿਤ ਚੜੈ ਸਵਾਇਆ ॥**
**ਆਤਸ ਦੁਨੀਆ ਖੁਨਕ ਨਾਮੁ ਖੁਦਾਇਆ ॥੨॥**

ਮਲਾਰ (ਵਾਰ), ਮਹਲਾ ੧, ਪਉੜੀ ੨੭, ਸਫ਼ਾ ੧੨੯੧

**ਅਰਥ**: (ਹੇ ਵਾਹਿਗੁਰੂ !) ਨਾਨਕ ਤੇਰੇ ਦਰਬਾਰ ਦਾ (ਨਾਮ ਰੰਗ ਵਿਚ) ਮਸਤ ਹੋਇਆ ਕੁੱਤਾ ਹੈ, ਇਹ ਪਿਆਰ-ਮਸਤੀ ਹਰ ਰੋਜ਼ ਵਧਦੀ ਹੀ ਜਾਂਦੀ ਹੈ, (ਕਿਉਂਕਿ ਗੁਰੂ ਨੇ ਸਮਝਾ ਦਿੱਤਾ ਹੈ ਕਿ) ਸੰਸਾਰ ਤਾਂ (ਵਿਸ਼ਿਆਂ ਦੀ) ਅੱਗ ਹੈ ਅਤੇ ਵਾਹਿਗੁਰੂ ਦਾ ਨਾਮ ਠੰਡ ਪਾਣ ਵਾਲਾ ਹੈ ।
**ਦੀਬਾਨ**- ਦਰਬਾਰ । **ਮਸਤਾਨਾ**- ਮਸਤ ਹੋਇਆ । **ਆਤਸ**- ਆਤਿਸ਼, ਅੱਗ । **ਖੁਨਕ**- ਖੁਨਕ, ਠੰਡਾ ।
[ਫ਼ਾ. ਸਗ : ਕੁੱਤਾ ।]

**ਸਗਨ**: ਸੁਭ ਮਹੂਰਤ, ਸੁਭ ਨਿਸ਼ਾਨੀਆਂ । ੧੯੩੩

**ਜਬ ਆਪਨ ਆਪੁ ਆਪਿ ਉਰਿਧਾਰੈ ॥**
**ਤਉ ਸਗਨ ਅਪਸਗਨ ਕਹਾ ਬੀਚਾਰੈ ॥....੫॥**

ਗਉੜੀ (ਸੁਖ.), ਮਹਲਾ ੫, ੨੧, ਸਫ਼ਾ ੨੯੧
ਵੇਖੋ '**ਅਪਸਗਨ**' ੨੬੦੪

[ਵੇਖੋ ੧੬੦੧]

**ਸਗਰ**: ਸਗਲ, ਸਾਰੇ । ੧੯੩੪

**ਆਨ ਉਪਾਵ ਸਗਰ ਕੀਏ ਨਹਿ ਦੂਖਿ ਸਾਕਹਿ ਲਾਹਿ ॥**
**ਭਜੁ ਸਰਨਿ ਸਾਧੂ ਨਾਨਕਾ ਮਿਲੁ ਗੁਨ ਗੋਬਿੰਦਹਿ ਗਾਹਿ ॥੨॥**

ਮਲਾਰ, ਮਹਲਾ ੫, ੨੪, ਸਫ਼ਾ ੧੨੭੨

**ਅਰਥ**: ਹੋਰ ਸਾਰੇ ਯਤਨ ਕਰ (ਕੇ ਦੇਖ) ਲਏ ਹਨ, ਪਰ ਇਹ ਦੁਖ ਦੂਰ ਨਹੀਂ ਕਰ ਸਕਦੇ । ਹੇ ਨਾਨਕ ! ਸਾਧੂ (ਗੁਰੂ) ਦੀ ਸ਼ਰਨ ਪੈ ਕੇ ਸਿਮਰਨ ਕਰਦਾ ਰਹੁ ਅਤੇ (ਸਤਿਸੰਗੀਆਂ ਨਾਲ) ਮਿਲ ਕੇ ਵਾਹਿਗੁਰੂ ਦੇ ਗੁਣ ਗਾਇਨ ਕਰਿਆ ਕਰ ।
**ਆਨ**- ਹੋਰ । **ਉਪਾਵ**- ਉਪਾਅ, ਯਤਨ । **ਸਗਰ**- ਸਾਰੇ ।
[ਵੇਖੋ ੧੮੮੫]

**ਸਗਰਾਇਆ**: ਸਾਰਾ, ਸਭ ਕੁਝ, ਸਿਰਫ਼ । ੧੯੩੫

**ਗ੍ਰਿਹ ਅੰਧ ਕੂਪਾਇਆ ॥ ਪਾਵਕੁ ਸਗਰਾਇਆ ॥੩॥**
**ਗਹੀ ਓਟ ਸਾਧਾਇਆ ॥ ਨਾਨਕ ਹਰਿ ਧਿਆਇਆ ॥**
**ਅਬ ਮੈ ਪੂਰਾ ਪਾਇਆ ॥ ੪॥**

ਸੂਹੀ, ਮਹਲਾ ੫, ੪੬, ਸਫ਼ਾ ੭੪੬

**ਅਰਥ**: (ਹੇ ਵਾਹਿਗੁਰੂ ! ਅਗਿਆਨ ਕਾਰਣ) ਇਹ ਸੰਸਾਰ ਤਾਂ ਅੰਨ੍ਹਾ ਖੂਹ ਹੈ । ਇਹਦੇ ਵਿਚ ਸਿਰਫ਼ ਅੱਗ ਹੀ ਅੱਗ ਹੈ । ਇਸ ਕਰ ਕੇ ਮੈਂ (ਸੰਸਾਰ ਦੀ ਖਿਚ ਤਿਆਗ ਕੇ ਗੁਰੂ ਦੀ) ਓਟ ਵਿਚ ਚਲਾ ਗਿਆ ਹਾਂ । ਨਾਨਕ ਨੇ ਵਾਹਿਗੁਰੂ ਦਾ ਸਿਮਰਨ ਕੀਤਾ ਹੈ । (ਸਿਮਰਨ ਕਰਨ ਕਰ ਕੇ) ਹੁਣ ਮੈਂ ਪਰਿਪੂਰਣ ਅਕਾਲ-ਪੁਰਖ ਪ੍ਰਾਪਤ ਕਰ ਲਿਆ ਹੈ ।

**ਭਾਵ**: ਇਨ੍ਹਾਂ ਪੰਕਤੀਆਂ ਦਾ ਇਹ ਭਾਵ ਨਹੀਂ ਕਿ ਸੰਸਾਰ ਦੁਖਾਂ ਅਤੇ ਵਿਕਾਰਾਂ ਦਾ ਘਰ ਹੈ, ਬਲਕਿ ਗੁਰੂ ਜੀ ਇਹ ਦੱਸ ਰਹੇ ਹਨ ਕਿ ਸਤਿਸੰਗੀਆਂ ਕੋਲੋਂ ਜੀਵਨ ਦੀ ਠੀਕ ਜੁਗਤਿ ਸਿੱਖੇ ਬਿਨਾ ਸਵਾਰਥ ਅਤੇ ਲਾਲਚ ਵਾਲਾ ਵਿਚਰਣ ਬੁਰਾ ਹੈ । ਇਸੇ ਸੰਸਾਰ ਵਿਚ ਜਦੋਂ ਮਨੁੱਖ ਸਾਧਸੰਗਤ ਤੋਂ ਗਿਆਨ ਪ੍ਰਾਪਤ ਕਰ ਲੈਂਦਾ ਹੈ ਤਾਂ ਸਭ ਕੁਝ ਭਲਾ ਦਿਸਦਾ ਹੈ । **ਗ੍ਰਿਹ**- ਘਰ, ਸੰਸਾਰ । **ਅੰਧ ਕੂਪਾਇਆ**- ਅੰਨ੍ਹਾ ਖੂਹ, ਜੋ ਖੂਹ ਉਜੜ ਚੁਕਾ ਹੋਵੇ । **ਪਾਵਕੁ**- ਅੱਗ ।
[ਵੇਖੋ ੧੮੮੫]

**ਸਗਰੀ**: ਸਾਰੀ, ਸਮੁੱਚੀ । ੧੯੩੬
**ਧਨੁ ਧਰਨੀ ਅਰੁ ਸੰਪਤਿ ਸਗਰੀ ਜੋ ਮਾਨਿਓ ਅਪਨਾਈ ॥**
**ਤਨ ਛੂਟੈ ਕਛੁ ਸੰਗਿ ਨ ਚਾਲੈ ਕਹਾ ਤਾਹਿ ਲਪਟਾਈ ॥੧॥**
ਸਾਰੰਗ, ਮਹਲਾ ੯, ੧, ਸਫ਼ਾ ੧੨੩੧
ਵੇਖੋ '**ਅਪਨਾਈ**' ੨੬੩੦
[ਵੇਖੋ ੧੮੮੫]

**ਸਗਰੇ**: ਸਗਲੇ, ਸਾਰੇ । ੧੯੩੭
**ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥**
**ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥੧॥**
ਸੋਰਠਿ, ਮਹਲਾ ੯, ੯, ਸਫ਼ਾ ੬੩੩
ਵੇਖੋ '**ਸਨਬੰਧੀ**' III-੨੩੯੩
[ਵੇਖੋ ੧੮੮੫]

**ਸਗਰੋ**: ਸਗਲੋ, ਸਾਰਿਆਂ ਦਾ । ੧੯੩੮
**ਭਇਓ ਕਿਰਪਾਲੁ ਸਰਬ ਕੋ ਠਾਕੁਰੁ ਸਗਰੋ ਦੂਖੁ ਮਿਟਾਇਓ ॥**
**ਕਹੁ ਨਾਨਕ ਹਉਮੈ ਭੀਤਿ ਗੁਰਿ ਖੋਈ ਤਉ ਦਇਆਰੁ ਬੀਠਲੋ ਪਾਇਓ ॥੪॥**
ਸੋਰਠਿ, ਮਹਲਾ ੫, ੬੧, ਸਫ਼ਾ ੬੨੪
**ਅਰਥ**: ਸਭ (ਜੀਵਾਂ) ਦਾ ਮਾਲਿਕ (ਅਕਾਲ-ਪੁਰਖ) ਮਿਹਰਬਾਨ ਹੋਇਆ ਤਾਂ ਸਾਰਾ ਦੁਖ ਦੂਰ ਹੋ ਗਿਆ । ਨਾਨਕ ਆਖਦਾ ਹੈ ! ਗੁਰੂ (ਕ੍ਰਿਪਾ) ਰਾਹੀਂ ਅਹੰਕਾਰ ਦੀ ਕੰਧ ਗਿਰਾ ਦਿੱਤੀ ਤਾਂ ਦਇਆ-ਸਰੂਪ ਵਾਹਿਗੁਰੂ ਪ੍ਰਾਪਤ ਹੋ ਗਿਆ ।
**ਦਇਆਰੁ**- ਦਿਆਲ, ਮਿਹਰਬਾਨ । **ਬੀਠਲੋ**- ਹਿੰਦੀ ਬਿੱਠਲ, ਵਿਸ਼ਨੂੰ ਦਾ ਇਕ ਨਾਮ, ਵਿਸ਼ਨੂ ਭਗਵਾਨ ਦੀ ਇਕ ਵਿਸ਼ੇਸ਼ ਮੂਰਤੀ ਜਿਸ ਦੀ ਪੂਜਾ ਬਹੁਤ ਕਰ ਕੇ ਦੱਖਣ ਭਾਰਤ ਦੇ ਮਹਾਰਾਸ਼ਟਰ ਪ੍ਰਾਂਤ ਵਿਚ ਕੀਤੀ ਜਾਂਦੀ ਹੈ । ਬਿੱਠਲ ਭਗਵਾਨ ਦੀ ਪੂਜਾ ਦਾ ਸਭ ਤੋਂ ਵੱਡਾ ਕੇਂਦਰ 'ਪੰਡਰਪੁਰ' ਵਿਖੇ ਹੈ । ਇਹ ਨਗਰ ਭਗਤ ਨਾਮਦੇਵ ਜੀ ਕਰ ਕੇ ਹੀ ਧਰਮ-ਇਤਿਹਾਸ ਵਿਚ ਉਘਾ ਹੈ । ਗੁਰੂ ਗ੍ਰੰਥ ਸਾਹਿਬ ਅੰਦਰ ਵਿਦਮਾਨ ਭਗਤ ਨਾਮਦੇਵ ਜੀ ਦੀ ਬਾਣੀ ਵਿਚ 'ਬੀਠਲ' ਦਾ ਉਲੇਖ ਵਾਰ-ਵਾਰ ਮਿਲਦਾ ਹੈ, ਪਰ ਉਨ੍ਹਾਂ ਦਾ 'ਬੀਠਲ' ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਜੀ ਦਾ ਸਿਰਜਕ ਨਿਰੰਕਾਰ ਪਰਮਾਤਮਾ ਹੈ । ਉਹ ਦੇਵ-ਪੂਜਾ ਜਾਂ ਅਵਤਾਰ-ਪੂਜਾ ਦੇ ਕਾਇਲ ਨਹੀਂ ਸਨ । ਇਸ ਲਈ ਉਨ੍ਹਾਂ ਦੀ ਬਾਣੀ ਵਿਚ 'ਬੀਠਲ' ਸ਼ਬਦ ਅਗਮ ਅਤੇ ਅਗੋਚਰ ਪਰਮਾਤਮਾ ਲਈ ਵਰਤਿਆ ਗਿਆ ਹੈ । ਉਪਰਕੋਤ ਤੁਕਾਂ ਵਿਚ ਗੁਰੂ ਅਰਜਨ ਦੇਵ ਜੀ ਵੀ ਵਾਹਿਗੁਰੂ ਲਈ 'ਬੀਠਲ' ਸ਼ਬਦ ਦੀ ਵਰਤੋਂ ਕਰਦੇ ਹਨ, ਕਿਸੇ ਦੇਵ-ਮੂਰਤੀ ਲਈ ਨਹੀਂ ।
[ਵੇਖੋ ੧੮੮੫]

**ਸਗਲ**: ਸਾਰੀ । ੧੯੩੯
**ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ ਭਾਰ ਅਠਾਰਹ ਸਗਲ ਜੁਠਾਰੇ ॥**
**ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥੩॥**
ਧਨਾ., ਰਵਿਦਾਸ, ੩, ਸਫ਼ਾ ੬੯੪
ਵੇਖੋ '**ਅਰਪਉ**' ੩੦੭੫
[ਵੇਖੋ ੧੮੮੫]

**ਸਗਲ**: ਸਾਰੇ । ੧੯੪੦
**ਸਗਲ ਤਿਆਗਿ ਹਰਿ ਸਰਣੀ ਆਇਆ ॥**
**ਤਿਸੁ ਜਨ ਕਹਾ ਬਿਆਪੈ ਮਾਇਆ ॥੨॥**
ਆਸਾ, ਮਹਲਾ ੫, ੭੧, ਸਫ਼ਾ ੩੮੮
**ਅਰਥ**: (ਜਿਸ ਵਿਅਕਤੀ ਨੇ) ਸਾਰੇ (ਉਪਾਅ) ਤਿਆਗ ਕੇ ਕਰਤਾਰ ਦੀ ਸ਼ਰਨ ਲੈ ਲਈ ਹੈ, ਉਸ ਨੂੰ ਮਾਇਆ ਕਦ ਪ੍ਰਭਾਵਿਤ ਕਰ ਸਕਦੀ ਹੈ ?
[ਵੇਖੋ ੧੮੮੫]

**ਸਗਲ (ਜਮਾਤੀ)**: ਸਹਿਪਾਠੀ, ਮਿਲ ਬੈਠਣ ਵਾਲੇ ਸੱਜਣ । ੧੯੪੧
**ਆਈ ਪੰਥੀ ਸਗਲ ਜਮਾਤੀ ਮਨ ਜੀਤੈ ਜਗੁ ਜੀਤੁ ॥**
ਜਪੁ, ੨੮, ਸਫ਼ਾ ੬
ਵੇਖੋ '**ਆਈ**' III-੪੭
[ਵੇਖੋ ੧੮੮੫]

**ਸਗਲ (ਪੂਰਕ)**: ਸਭ ਨੂੰ ਭਰਨ ਵਾਲਾ, ਸਾਰਿਆਂ ਨੂੰ ਪਾਲਣ ਵਾਲਾ । ੧੯੪੨
**ਅਪਾਰ ਅਗਮ ਗੋਬਿੰਦ ਠਾਕੁਰ ਸਗਲ ਪੂਰਕ ਪ੍ਰਭ ਧਨੀ ॥**
**ਸੁਰ ਸਿਧ ਗਣ ਗੰਧਰਬ ਧਿਆਵਹਿ ਜਖ ਕਿੰਨਰ ਗੁਣ ਭਨੀ ॥...॥੨॥**
ਆਸਾ (ਛੰਤ), ਮਹਲਾ ੫, ੫, ਸਫ਼ਾ ੪੫੫
ਵੇਖੋ '**ਅਗਮ**' ੧੮੪੮
[ਵੇਖੋ ੧੮੮੫]

**ਸਗਲ (ਭਵਣ)**: ਤਿੰਨਾਂ ਭਵਣਾਂ ਵਿਚ, ੧੯੪੩

ਸਾਰੇ ਲੋਕਾਂ ਵਿਚ, ਸਭ ਜਗ੍ਹਾ ।

**ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ ॥**
**ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ ॥੫॥**

ਧਨਾ., ਨਾਮਦੇਵ, ੩, ਸਫ਼ਾ ੬੯੩

**ਅਰਥ**: ਸਿੱਧ, ਸਾਧਕ ਅਤੇ ਸਾਰੇ ਰਿਸ਼ੀ-ਮੁਨੀ (ਵਾਹਿਗੁਰੂ ਨੂੰ) ਮਿਲਣਾ ਲੋਚਦੇ ਹਨ, ਪਰ ਕਿਸੇ ਵਿਰਲੇ ਨੇ (ਉਸ ਨੂੰ) ਵੇਖਿਆ ਹੈ, (ਜਿਵੇਂ) ਸਾਰੇ ਲੋਕਾਂ ਵਿਚ ਤੇਰਾ ਨਾਮ ਪਿਆਰਾ ਹੈ, ਉਸੇ ਤਰ੍ਹਾਂ ਨਾਮਦੇਵ ਦੇ ਮਨ ਵਿਚ ਵੀ ਬੀਠਲ ਪਿਆਰਾ ਹੈ ।

**ਸਾਧਿਕ**- ਸਾਧਨਾ ਕਰ ਰਹੇ । **ਸਿਧ**- ਸਾਧਨਾ ਵਿਚ ਕਾਮਯਾਬ ਹੋ ਚੁਕੇ । **ਡੀਠੁਲਾ**- ਦੇਖਿਆ ਹੈ । **ਬੀਠੁਲਾ**- ਬੀਠਲ, ਪਰਮੇਸ਼ਰ । **ਬਾਲਹਾ**- ਮਰਾਠੀ ਵਿਚ 'ਬਾਲਾ' ਦਾ ਅਰਥ ਬੱਚਾ ਹੈ, ਇੰਞ 'ਬਾਲਹਾ' ਤੋਂ ਭਾਵ ਬੱਚੇ ਜਿਹਾ ਮਤਲਬ ਪਿਆਰਾ ।

[ਵੇਖੋ ੧੮੮੫]

## ਸਗਲ (ਮਨੋਰਥ): ਸਾਰੇ ਮਨੋਰਥ, ਸਾਰੀਆਂ ਕਾਮਨਾਵਾਂ, ਸਾਰੀਆਂ ਮੁਰਾਦਾਂ । ੧੯੪੪

**ਸਗਲ ਮਨੋਰਥ ਪ੍ਰਭ ਤੇ ਪਾਏ ਕੰਠਿ ਲਾਇ ਗੁਰਿ ਰਾਖੇ ॥**
**ਸੰਸਾਰ ਸਾਗਰ ਮਹਿ ਜਲਨਿ ਨ ਦੀਨੇ ਕਿਨੈ ਨ ਦੁਤਰੁ ਭਾਖੇ ॥੧॥**

ਧਨਾ., ਮਹਲਾ ੫, ੨੬, ਸਫ਼ਾ ੬੭੭

**ਅਰਥ**: ਵਾਹਿਗੁਰੂ (ਦੇ ਸਿਮਰਨ) ਤੋਂ ਸਭ ਮੁਰਾਦਾਂ ਪੂਰੀਆਂ ਹੋ ਗਈਆਂ । ਗੁਰੂ ਨੇ ਗਲੇ ਨਾਲ ਲਾ ਕੇ (ਇਸ ਤਰ੍ਹਾਂ) ਰਖਿਆ ਕਿ ਸੰਸਾਰ ਸਮੁੰਦਰ ਦੀਆਂ (ਵਿਸ਼ੈ ਰੂਪ) ਅੱਗਾਂ ਵਿਚ ਸੜਨ ਨਾ ਦਿੱਤਾ (ਭਾਵ ਵਿਸ਼ਿਆਂ ਵਿਚ ਜੀਵਨ ਬਰਬਾਦ ਨਾ ਹੋਣ ਦਿੱਤਾ) । (ਜਦੋਂ ਗੁਰੂ ਨੇ ਪਿਆਰ ਨਾਲ ਗਲ ਲਾ ਲਿਆ ਤਾਂ ਫਿਰ) ਕਿਸੇ ਵੀ ਸਿੱਖ ਨੇ ਸੰਸਾਰ ਸਾਗਰ ਤਰਨਾ ਅਸੰਭਵ ਨਹੀਂ ਆਖਿਆ (ਭਾਵ ਸੰਸਾਰਿਕ ਜੀਵਨ ਨੂੰ ਜੋਗੀਆਂ ਵਾਂਗ ਵਿਘਨਕਾਰੀ ਨਹੀਂ ਮੰਨਿਆ) ।

**ਦੁਤਰੁ**- ਜਿਸ ਦਾ ਤਰਨਾ ਕਠਿਨ ਹੋਵੇ । **ਕਿਨੈ**- ਕਿਸੇ ਨੇ ।

[ਵੇਖੋ ੧੮੮੫]

## ਸਗਲ (ਵਸਿ): ਸਭ ਕੁਝ ਕਾਬੂ ਵਿਚ (ਆ ਜਾਂਦਾ ਹੈ)। ੧੯੪੫

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥**
**ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥੧॥**

ਧਨਾ., ਮਹਲਾ ੫, ੩੫, ਸਫ਼ਾ ੬੮੦

ਵੇਖੋ **ਆਤਮੁ** III-੩੭੨

[ਵੇਖੋ ੧੮੮੫]

## ਸਗਲੰ: ਸਾਰੇ । ੧੯੪੬

**ਕ੍ਰਿਪਾ ਕਰੰਤ ਗੋਬਿੰਦ ਗੋਪਾਲਹ ਸਗਲੵੰ ਰੋਗ ਖੰਡਣਹ ॥**
**ਸਾਧ ਸੰਗੇਣਿ ਗੁਣ ਰਮਤ ਨਾਨਕ ਸਰਣਿ ਪੂਰਨ ਪਰਮੇਸੁਰਹ ॥**

ਸਲੋਕ (ਸਹਸ.), ਮਹਲਾ ੫, ੫੯, ਸਫ਼ਾ ੧੩੫੯

**ਅਰਥ**: ਹੇ ਭਾਈ ! ਜਦੋਂ (ਸਾਡਾ) ਪੈਦਾ ਕਰਨ ਵਾਲਾ ਅਤੇ ਪਾਲਕ ਵਾਹਿਗੁਰੂ ਕ੍ਰਿਪਾ ਕਰਦਾ ਹੈ ਤਾਂ ਸਾਰੇ ਰੋਗ ਦੂਰ ਕਰ ਦਿੰਦਾ ਹੈ । (ਪਰ ) ਹੇ ਨਾਨਕ ! (ਇਹ ਕ੍ਰਿਪਾ ਤਾਂ ਹੁੰਦੀ ਹੈ ਜੇ ਮਨੁੱਖ) ਗੁਰੂ-ਸੰਗਤ ਵਿਚ ਰਹਿੰਦਿਆਂ ਸਰਬ ਵਿਆਪਕ ਅਕਾਲ-ਪੁਰਖ ਦਾ ਓਟ ਆਸਰਾ ਲੈ ਕੇ ਉਸ ਦੇ ਗੁਣ ਗਾਉਂਦਾ ਰਹੇ ।

[ਵੇਖੋ ੧੮੮੫]

## ਸਗਲਹ: ਸਾਰੇ । ੧੯੪੭

**ਵਰਨ ਚਿਹਨ ਸਗਲਹ ਤੇ ਰਹਤਾ ॥**
**ਨਾਨਕ ਹਰਿ ਹਰਿ ਗੁਰਮੁਖਿ ਜੋ ਕਹਤਾ ॥**

ਗਉੜੀ (ਬਾ. ਅ.), ਮਹਲਾ ੫, ੪੬, ਸਫ਼ਾ ੨੬੦

**ਅਰਥ**: ਹੇ ਨਾਨਕ ! ਜੋ (ਮਨੁੱਖ) ਗੁਰੂ ਦੇ ਸਨਮੁਖ ਹੋ ਕੇ ਵਾਹਿਗੁਰੂ ਨਾਮ ਜਪਦਾ ਹੈ ਉਹ ਰੰਗ, ਜਾਤਿ ਆਦਿ ਦੇ ਸਾਰੇ (ਕਿਸਮ ਦੇ) ਭੇਦਾਂ ਤੋਂ ਮੁਕਤ ਰਹਿੰਦਾ ਹੈ ।

**ਵਰਨ**- ਰੰਗ ; ਭਾਵ ਜਾਤਿ ਭੇਦ । **ਚਿਹਨ**- ਪਛਾਣ, ਨਿਸ਼ਾਨ ਆਦਿ, ਇੱਥੇ ਭਾਵ ਜਾਤਿ ਤੋਂ ਹੈ ।

[ਵੇਖੋ ੧੮੮੫]

## ਸਗਲਾ: ਸਾਰਾ, ਸਮੁੱਚਾ । ੧੯੪੮

**ਉਦਮੁ ਕਰਤ ਮਨੁ ਨਿਰਮਲੁ ਹੋਆ ॥**
**ਹਰਿ ਮਾਰਗਿ ਚਲਤ ਭ੍ਰਮੁ ਸਗਲਾ ਖੋਇਆ ॥......੨॥**

ਮਾਝ, ਮਹਲਾ ੫, ੧੭, ਸਫ਼ਾ ੯੯

**ਅਰਥ**: (ਅਧਿਆਤਮਿਕ) ਯਤਨ ਕਰਦਿਆਂ (ਮੇਰਾ) ਮਨ ਪਵਿੱਤਰ ਹੋ ਗਿਆ ਹੈ । ਵਾਹਿਗੁਰੂ ਦੇ ਰਾਹ ਉਤੇ ਤੁਰ ਕੇ ਸਮੁੱਚਾ ਅਗਿਆਨ ਦੂਰ ਹੋ ਗਿਆ ਹੈ ।

[ਵੇਖੋ ੧੮੮੫]

## ਸਗਲਾਣਾ: ਸਾਰਾ ਹੀ । ੧੯੪੯

**ਦੁਕ੍ਰਿਤ ਸੁਕ੍ਰਿਤ ਮੰਧੇ ਸੰਸਾਰੁ ਸਗਲਾਣਾ ॥**
**ਦੁਹਹੂੰ ਤੇ ਰਹਤ ਭਗਤੁ ਹੈ ਕੋਈ ਵਿਰਲਾ ਜਾਣਾ ॥੧॥**

ਸਿਰੀ., ਮਹਲਾ ੫, ੯੬, ਸਫ਼ਾ ੫੧

**ਅਰਥ**: ਸਾਰਾ ਹੀ ਸੰਸਾਰ ਪਾਪ-ਕਰਮ ਅਤੇ ਪੁੰਨ-ਕਰਮ ਵਿਚ (ਉਲਝਿਆ) ਹੈ । (ਇਨ੍ਹਾਂ) ਦੋਹਾਂ (ਦੀ ਪਕੜ) ਤੋਂ ਸੁਤੰਤਰ ਭਗਤ ਹੁੰਦਾ ਹੈ, ਪਰ ਐਸਾ ਭਗਤ ਕੋਈ ਵਿਰਲਾ ਹੀ ਜਾਣਿਆ ਜਾਂਦਾ ਹੈ ।

**ਦੁਕ੍ਰਿਤ**- ਪਾਪ-ਕਰਮ । **ਸੁਕ੍ਰਿਤ**- ਪੁੰਨ-ਕਰਮ । **ਮੰਧੇ**- ਵਿਚ ; ਭਾਵ ਉਲਝਿਆ । **ਜਾਣਾ**- ਜਾਣਿਆ ਜਾਂਦਾ ਹੈ ।

[ਵੇਖੋ ੧੮੮੫]

**ਸਗਲਾਰੇ**: ਸਾਰੇ, ਸਭ । ੧੯੫੦

**ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥**
**ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥੨॥**

ਧਨਾ., ਰਵਿਦਾਸ, ੩, ਸਫ਼ਾ ੬੯੪

**ਅਰਥ**: (ਹੇ ਵਾਹਿਗੁਰੂ ! ਤੇਰੀ ਆਰਤੀ ਕਰਨ ਲਈ) ਤੇਰਾ ਨਾਮ ਦੀਵਾ ਹੈ ਅਤੇ ਨਾਮ ਹੀ (ਦੀਵੇ ਦੀ) ਬੱਤੀ ਹੈ, ਤੇਰੇ ਨਾਮ ਦਾ ਤੇਲ (ਦੀਵੇ ਵਿਚ) ਪਾਇਆ ਹੋਇਆ ਹੈ । ਤੇਰੇ ਨਾਮ ਦੀ ਜੋਤਿ (ਹਿਰਦੇ ਵਿਚ) ਪ੍ਰਕਾਸ਼ਮਾਨ ਕੀਤੀ ਹੈ, ਜਿਸ ਨਾਲ ਸਾਰੇ ਭਵਣਾਂ (ਭਾਵ ਸਾਰੇ ਲੋਕਾਂ) ਵਿਚ ਚਾਨਣ ਹੋ ਗਿਆ ਹੈ ।

**ਬੱਤੀ**- ਬੱਤੀ, ਦੀਵੇ ਦੀ ਬੱਤੀ । **ਉਜਿਆਰੋ**- ਚਾਨਣ ।

[ਵੇਖੋ ੧੮੮੫]

**ਸਗਲਿਆ**: ਸਾਰਿਆਂ । ੧੯੫੧

**ਸਲੋਕ ਮ: ੧॥..... ਸਗਲਿਆ ਭਉ ਲਿਖਿਆ ਸਿਰਿ ਲੇਖੁ ॥**
**ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥੧॥**

ਆਸਾ (ਵਾਰ), ਮਹਲਾ ੧, ਪਉੜੀ ੪, ਸਫ਼ਾ ੪੬੪

**ਅਰਥ**: (ਵਾਹਿਗੁਰੂ ਦੇ) ਭੈ ਦਾ ਲੇਖ (ਭਾਵ ਹੁਕਮ ਵਿਚ ਰਹਿਣ ਦਾ ਫ਼ਰਮਾਨ) ਸਾਰਿਆਂ ਦੇ ਮੱਥੇ ਉਤੇ ਲਿਖਿਆ ਹੋਇਆ ਹੈ । ਹੇ ਨਾਨਕ ! ਭੈ (ਦੇ ਲੇਖ ਤੋਂ) ਰਹਿਤ ਤਾਂ ਇਕੋ ਨਿਰਾਕਾਰ ਵਾਹਿਗੁਰੂ ਹੈ, ਜੋ ਸਦਾ ਅਬਿਨਾਸ਼ੀ ਹੈ ।

[ਵੇਖੋ ੧੮੮੫]

**ਸਗਲੀ**: ਸਾਰੀ ਦੁਨੀਆ । ੧੯੫੨

**ਸੰਤ ਸੰਗਿ ਜਾ ਕਾ ਮਨੁ ਸੀਤਲੁ ਓਹੁ ਜਾਣੈ ਸਗਲੀ ਠਾਂਢੀ ॥**
**ਹਉਮੈ ਰੋਗਿ ਜਾ ਕਾ ਮਨੁ ਬਿਆਪਿਤ ਓਹੁ ਜਨਮਿ ਮਰੈ ਬਿਲਲਾਤੀ ॥੨॥**

ਸੋਰਠਿ, ਮਹਲਾ ੫, ੬, ਸਫ਼ਾ ੬੧੦

**ਅਰਥ**: ਸਤਿਸੰਗਤ ਕਰ ਕੇ ਜਿਸ ਦਾ ਮਨ ਸੀਤਲ ਹੋ ਜਾਂਦਾ ਹੈ, ਉਹ ਸਾਰੀ ਦੁਨੀਆ ਨੂੰ ਸ਼ਾਂਤ ਸਮਝਦਾ ਹੈ । ਹਉਮੈ ਦੇ ਰੋਗ ਵਿਚ ਜਿਸ (ਜੀਵ ਇਸਤ੍ਰੀ) ਦਾ ਮਨ ਵਿਆਪ ਰਿਹਾ ਹੈ, ਉਹ ਜਨਮ-ਮ੍ਰਿਤੂ ਦੇ ਦੁਖ ਸਹਿੰਦੀ, ਰੋਂਦੀ-ਕੁਰਲਾਂਦੀ ਹੈ ।

**ਬਿਲਲਾਤੀ**- ਵਿਰਲਾਪ ਕਰਦੀ ਹੈ, ਰੋਂਦੀ ਕੁਰਲਾਂਦੀ ਹੈ ।

[ਵੇਖੋ ੧੮੮੫]

**ਸਗਲੀਆ**: ਸਾਰੀਆਂ । ੧੯੫੩

**ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ ॥**
**ਗਣਤ ਗਣਾਵਣਿ ਆਈਆ ਸੂਹਾ ਵੇਸੁ ਵਿਕਾਰੁ ॥**
**ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ ॥੧॥**

ਸਿਰੀ. (ਅਸ.), ਮਹਲਾ ੧, ੨, ਸਫ਼ਾ ੫੪

**ਅਰਥ**: ਸਾਰੀਆਂ-ਜੀਵ ਇਸਤ੍ਰੀਆਂ ਵਾਹਿਗੁਰੂ ਪਤੀ ਦੀਆਂ ਹਨ, ਸਾਰੀਆਂ ਹੀ (ਵਾਹਿਗੁਰੂ ਦੇ ਰੀਝਾਉਣ ਲਈ) ਸ਼ਿੰਗਾਰ ਕਰਦੀਆਂ ਹਨ । (ਜੋ ਸਿਰਫ਼) ਮਾਨ-ਸਤਿਕਾਰ ਕਰਵਾਉਣ ਲਈ ਸ਼ਿੰਗਾਰ ਕਰਦੀਆਂ ਹਨ (ਭਾਵ ਧਰਮ-ਕਰਮ ਦਾ ਵਿਖਾਵਾ ਕਰਦੀਆਂ ਹਨ) ਉਨ੍ਹਾਂ ਦਾ ਸਾਰਾ ਸ਼ਿੰਗਾਰ ਬੇਕਾਰ ਹੈ, ਕਿਉਂਕਿ (ਕੇਵਲ) ਪਾਖੰਡ ਕੀਤਿਆਂ ਵਾਹਿਗੁਰੂ ਦਾ ਪਿਆਰ ਨਹੀਂ ਮਿਲਦਾ । ਝੂਠੇ ਪਾਜ-ਪਾਖੰਡ (ਅੰਤ) ਦੁਖ ਦਾ ਕਾਰਣ ਬਣਦੇ ਹਨ ।

**ਮਹੇਲੀਆ**- ਮਹਿਲਾ, ਮਹੀਲਾ, ਮਹੇਲਾ, ਮਹੇਲਿਕਾ ਆਦਿ ਸਾਰੇ ਸ਼ਬਦਾਂ ਦੇ ਅਰਥ ਇਸਤ੍ਰੀ ਜਾਂ ਨਾਰੀ ਹਨ, ਇਨ੍ਹਾਂ ਸ਼ਬਦਾਂ ਦਾ ਹੀ ਇਕ ਰੂਪ 'ਮਹੇਲੀਆ' ਹੈ, ਜਿਸ ਦਾ ਅਰਥ ਹੈ 'ਇਸਤ੍ਰੀਆਂ' । **ਪਾਜੁ**- ਪਾਖੰਡ । **ਵਿਕਾਰੁ**- ਬੇਕਾਰ ।

[ਵੇਖੋ ੧੮੮੫]

**ਸਗਲੇ**: ਸਾਰੇ । ੧੯੫੪

**ਮਾਇ ਬਾਪ ਪੂਤ ਹਿਤ ਭ੍ਰਾਤਾ ਉਨਿ ਘਰਿ ਘਰਿ ਮੇਲਿਓ ਦੂਆ ॥**
**ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ ਸਗਲੇ ਲਰਿ ਲਰਿ ਮੂਆ ॥੩॥**

ਧਨਾ., ਮਹਲਾ ੫, ੧੧, ਸਫ਼ਾ ੬੭੩

**ਅਰਥ**: ਘਰ-ਘਰ ਵਿਚ ਮਾਂ, ਪਿਉ, ਪੁੱਤਰ, ਪਿਆਰੇ ਭਰਾਵਾਂ ਵਿਚ, ਉਸ (ਮਾਇਆ) ਨੇ ਦੁਵਿਧਾ ਪੈਦਾ ਕਰ ਦਿੱਤੀ ਹੈ । ਕਿਸੇ ਪਾਸ ਵੱਧ ਹੈ, ਕਿਸੇ ਪਾਸ ਘੱਟ ਹੈ, ਸਾਰੇ ਲੜ-ਲੜ ਕੇ ਮਰ ਰਹੇ ਹਨ ।

**ਹਿਤ ਭ੍ਰਾਤਾ**- ਪਿਆਰੇ ਭਰਾ । **ਉਨਿ**- ਉਸ ਮਾਇਆ ਨੇ । **ਦੂਆ**- ਦੁਵਿਧਾ, ਅਲਹਿਦਗੀ, ਕਲੇਸ਼ । **ਲਰਿ**- ਲੜ ਕੇ ।

[ਵੇਖੋ ੧੮੮੫]

**ਸਗਲੇ (ਜਨਾ)**: ਸਾਰੇ ਜਨ, ਸਾਰੇ ਜੀਵ-ਜੰਤੂ । ੧੯੫੫

**ਪਹਿਲ ਪੁਰੀਏ ਪੁੰਡਰਕ ਵਨਾ ॥ ਤਾ ਚੇ ਹੰਸਾ ਸਗਲੇ ਜਨਾਂ ॥**
**ਕ੍ਰਿਸ੍ਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ ॥੧॥**

ਧਨਾ., ਨਾਮਦੇਵ, ੪, ਸਫ਼ਾ ੬੯੩

**ਅਰਥ**: ਪਹਿਲਾਂ-ਪਹਿਲ (ਭਾਵ ਮੁੱਢ ਕਦੀਮ ਤੋਂ ਜੋ ਸੰਸਾਰ ਬਣਿਆ ਹੈ, ਉਹ ਮਾਨੋ) ਚਿੱਟੇ ਕੌਲ ਫੁੱਲਾਂ ਦਾ ਖੇਤ ਹੈ । ਸਾਰੇ ਜੀਵ-ਜੰਤੂ ਇਸ (ਕੌਲ ਫੁੱਲਾਂ ਦੇ ਖੇਤ) ਦੇ ਹੰਸ ਹਨ । ਪ੍ਰਭੂ ਦੀ ਮਾਇਆਵੀ-ਸ਼ਕਤੀ ਕਾਰਣ ਇਹ ਨਚਣਹਾਰ ਸਾਰੀ ਕੁਦਰਤ (ਸੋਹਣਾ) ਨਾਚ ਕਰ ਰਹੀ ਹੈ ।

**ਭਾਵ**: ਵਾਹਿਗੁਰੂ ਦੀ ਸਾਜੀ ਕੁਦਰਤ ਤ੍ਰਿਸਕਾਰ ਯੋਗ ਮਲੀਨਤਾ ਭਰਪੂਰ ਨਹੀਂ, ਬਲਕਿ ਇਸ ਵਿਚ ਜੋਤਿ-ਸਰੂਪ ਨਿਰਮਲ ਪਰਮਾਤਮਾ ਦਾ ਵਾਸਾ ਹੈ, ਇਸ ਕਰ ਕੇ ਜੀਵ ਅਤੇ ਪ੍ਰਕ੍ਰਿਤੀ ਆਪਣੇ ਮੂਲ ਕਰ ਕੇ ਸੁੰਦਰ ਅਤੇ ਨਿਰਮਲ ਹੈ । ਇਸ ਵਿਚ ਦੌੜ ਭੱਜ ਕਰਦੇ, ਜਨਮਦੇ ਅਤੇ ਮਰਦੇ ਜੀਵ ਦਿਵਯ-ਦ੍ਰਿਸ਼ਟੀ ਤੋਂ ਦੇਖਿਆਂ ਸੁੰਦਰ ਨਾਚ ਕਰ ਰਹੇ ਹਨ । ਸਮੁੱਚੀ ਕੁਦਰਤ ਅਰਥ-ਭਰਪੂਰ, ਸੋਹਣੀ ਅਤੇ ਨਿਰਮਲ ਹੈ ।

**ਪਹਿਲ ਪੁਰੀਏ**- ਪਹਿਲਾਂ ਪਹਿਲ । **ਪੁੰਡਰਕ ਵਨਾ**- ਕੌਲ ਫੁੱਲਾਂ ਦਾ ਖੇਤ । **ਤਾ ਚੇ**- ਉਸ ਦੇ । **ਹੰਸਾ**- ਹੰਸ । **ਕ੍ਰਿਸਨਾ**- ਮਾਇਆਵੀ-ਸ਼ਕਤੀ ।

[ਵੇਖੋ ੧੮੮੫]

**ਸਗਲੋ:** ਸਾਰੇ । ੧੯੫੬

**ਤੀਰਥ ਦੇਵ ਦੇਹੁਰਾ ਪੋਥੀ ॥ ਮਾਲਾ ਤਿਲਕੁ ਸੋਚ ਪਾਕ ਹੋਤੀ ॥**
**ਧੋਤੀ ਡੰਡਉਤਿ ਪਰਸਾਦਨ ਭੋਗਾ ॥ ਗਵਨੁ ਕਰੈਗੋ ਸਗਲੋ ਲੋਗਾ ॥੪॥**

ਗਉੜੀ (ਅਸ.), ਮਹਲਾ ੫, ੪, ਸਫ਼ਾ ੨੩੭

**ਅਰਥ:** ਹੇ ਪੁਜਾਰੀ ! (ਤੇਰੇ ਇਹ) ਤੀਰਥ, ਦੇਵਤੇ, ਮੰਦਿਰ, ਧਾਰਮਿਕ ਪੁਸਤਕਾਂ, ਮਾਲਾ, (ਮੱਥੇ ਦਾ) ਤਿਲਕ, ਸੁੱਚੀ ਰਸੋਈ ਆਦਿ ਜੋ ਵੀ ਹੈ, (ਇਹ) ਧੋਤੀ, ਨਮਸਕਾਰਾਂ, (ਦੇਵਤਿਆਂ ਦੇ) ਪ੍ਰਸਾਦ, (ਮੰਦਿਰਾਂ ਵਿਚ ਲੁਆਏ) ਭੋਗ ਸਾਰੇ ਮਨੁੱਖਾਂ ਸਹਿਤ ਇਸ ਸੰਸਾਰ ਤੋਂ ਕੂਚ ਕਰਨਗੇ ।

**ਪੋਥੀ**- ਧਾਰਮਿਕ ਪੁਸਤਕਾਂ । **ਸੋਚ ਪਾਕ**- ਪਵਿੱਤਰ ਰਸੋਈ । **ਪਰਸਾਦਨ**- ਪ੍ਰਸ਼ਾਦ । **ਗਵਨੁ**- ਕੂਚ ।

[ਵੇਖੋ ੧੯੮੫]

**ਸਗਵਾ:** ਸਗੋਂ, ਸਗਮਾਂ, ਸਗਵਾਂ, ਬਲਕਿ, ਉਲਟਾ । ੧੯੫੭

**ਪਰਾਇਾ ਬਖੀਲੀ ਕਰਹਿ ਆਪਣੀ ਪਰਤੀਤਿ ਖੋਵਨਿ**
**ਸਗਵਾ ਭੀ ਆਪੁ ਲਖਾਹਿ ॥**
**ਜਿਸੁ ਧਨ ਕਾਰਣਿ ਚੁਗਲੀ ਕਰਹਿ ਸੋ ਧਨੁ ਚੁਗਲੀ ਹਥਿ ਨ ਆਵੈ**
**ਓਇ ਭਾਵੈ ਤਿਥੈ ਜਾਹਿ ॥...॥੮॥**

ਬਿਲਾ. (ਵਾਰ), ਮਹਲਾ ੪, ਪਉੜੀ ੮, ਸਫ਼ਾ ੮੫੨

**ਅਰਥ:** ਹੇ ਭਾਈ ! (ਭੇਖੀ ਅਤੇ ਲੋਭੀ ਬੰਦੇ) ਦੂਜਿਆਂ ਦੀ ਨਿੰਦਾ ਕਰ ਕੇ ਆਪਣਾ ਇਤਬਾਰ ਤਾਂ ਗੁਆ ਹੀ ਬੈਠਦੇ ਹਨ, ਸਗੋਂ ਆਪਣੀ ਅਸਲੀਅਤ ਵੀ ਚੰਗੀ ਤਰ੍ਹਾਂ ਜ਼ਾਹਿਰ ਕਰ ਬੈਠਦੇ ਹਨ । ਜਿਸ ਧਨ ਦੀ ਪ੍ਰਾਪਤੀ ਖ਼ਾਤਰ ਉਹ ਪਰਾਈ ਨਿੰਦਾ ਕਰਦੇ ਹਨ, ਉਹ ਧਨ ਨਿੰਦਾ ਕਰ ਕੇ ਉਨ੍ਹਾਂ ਨੂੰ ਕਦੀ ਨਹੀਂ ਮਿਲਦਾ, ਭਾਵੇਂ ਉਹ ਜਿਥੇ ਮਰਜ਼ੀ ਜਾਣ (ਭਾਵ ਜਿਤਨੇ ਚਾਹੁਣ ਯਤਨ ਕਰ ਲੈਣ) ।

[ਗੁਜ. ਸਾਗਵੂੰ (ਸਾਗਵੂੰ) : ਸਗੋਂ ।
ਪੁਆਧੀ. ਸਗਾਂ : ਸਗੋਂ ।
ਲਹਿੰਦੀ. ਸੰਗਮਾਂ : ਸਗੋਂ ।
ਪੋਠੋ. ਸਗਵਾਂ : ਸਗੋਂ ।]

**ਸਗਵੀ:** ਸਗੋਂ, ਉਲਟੀ ਹੋਰ । ੧੯੫੮

ਮ: ੪॥...

**ਜੇ ਅਗੈ ਤੀਰਥੁ ਹੋਇ ਤਾ ਮਲੁ ਲਹੈ ਛਪੜਿ ਨਾਤੈ ਸਗਵੀ ਮਲੁ ਲਾਇ ॥**
**ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਇ ॥...॥੨॥**

ਮਾਝ. (ਵਾਰ), ਮਹਲਾ ੧, ਪਉੜੀ ੫, ਸਫ਼ਾ ੧੪੦

**ਅਰਥ:** ਜੇ (ਜਿਗਿਆਸੂ ਨੂੰ) ਅੱਗੋਂ ਤੀਰਥ ਰੂਪ ਗੁਰੂ ਮਿਲ ਪਵੇ ਤਾਂ ਮੈਲ ਲਹਿ ਜਾਂਦੀ ਹੈ, ਪਰ ਛੱਪੜ ਵਿਚ ਨ੍ਹਾਤਿਆਂ ਉਲਟੀ ਹੋਰ ਮੈਲ ਲਗਦੀ ਹੈ । ਸਤਿਗੁਰੂ ਜੋ ਦਿਨ-ਰਾਤ ਅਕਾਲ-ਪੁਰਖ ਦਾ ਨਾਮ ਧਿਆਉਂਦਾ ਹੈ, ਪਰਿਪੂਰਣ ਤੀਰਥ ਹੈ ।

[ਵੇਖੋ ੧੯੫੭]

**ਸਗਾਹੀ:** ਸੰਗਦੇ ਹਨ । ੧੯੫੯

**ਸਲੋਕੁ ਮ: ੧॥**
**ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ॥**
**ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ॥.....॥੧॥**

ਮਾਝ (ਵਾਰ), ਮਹਲਾ ੧, ਪਉੜੀ ੨੬, ਸਫ਼ਾ ੧੪੯

**ਅਰਥ:** (ਜੈਨੀ ਸਾਧੂਆਂ ਦੇ ਨਿਸ਼ਕ੍ਰਿਯ ਜੀਵਨ-ਢੰਗ ਦਾ ਨਿਖੇਧ ਕਰਦਿਆਂ ਗੁਰੂ ਜੀ ਕਹਿੰਦੇ ਹਨ)- (ਇਹ ਸਾਧੂ) ਸਿਰ ਦੇ ਵਾਲ (ਹੱਥਾਂ ਨਾਲ) ਪੁਟਵਾਂਦੇ ਹਨ, ਮੈਲਾ ਪਾਣੀ ਪੀਂਦੇ ਹਨ ਅਤੇ ਲੋਕਾਂ ਤੋਂ ਮੰਗਿਆ ਹੋਇਆ ਜੂਠਾ ਭੋਜਨ ਖਾਂਦੇ ਹਨ । (ਅੰਧ-ਵਿਸ਼ਵਾਸ ਕਾਰਣ) ਗੰਦਗੀ ਫੋਲ ਕੇ ਨਕ-ਮੂੰਹ ਰਾਹੀਂ ਬਦਬੂ ਸੁੰਘਦੇ ਹਨ ਅਤੇ (ਨਿਰਮਲ) ਜਲ ਵੇਖ ਕੇ ਸੰਗਦੇ ਹਨ (ਭਾਵ ਸਰੀਰਿਕ ਸ਼ੁੱਧਤਾ ਤੋਂ ਪ੍ਰਹੇਜ਼ ਕਰਦੇ ਹਨ) ।

**ਸਿਰੁ ਖੋਹਾਇ**- ਸਿਰ ਦੇ ਵਾਲ ਪੁਟਵਾਂਦੇ ਹਨ । **ਪੀਅਹਿ**- ਪੀਂਦੇ ਹਨ । **ਮਲਵਾਣੀ**- ਮੈਲਾ ਪਾਣੀ । **ਫਦੀਹਤਿ**- ਇਹ ਅਰਬੀ ਸ਼ਬਦ 'ਫ਼ਜ਼ੀਹਤ' ਤੋਂ ਬਣਿਆ ਹੈ, ਜਿਸ ਦੇ ਅਰਥ ਬਦਨਾਮੀ ਅਤੇ ਖ਼ੁਆਰੀ ਹਨ, ਪਰ ਗੁਰੂ ਗ੍ਰੰਥ ਸਾਹਿਬ ਦੀ ਉਪਰੋਕਤ ਤੁਕ ਵਿਚ ਨਿਰਸੰਸੇ ਇਸ ਸ਼ਬਦ ਦਾ ਅਰਥ 'ਪਖਾਨਾ' ਹੈ । **ਭੜਾਸਾ**- ਬਦਬੂ, ਦੁਰਗੰਧ ।

[ਵੇਖੋ ੧੧੭੨]

**ਸਗਾਰਵਾ:** ਭਾਰੀ, ਵੱਡਾ, ੧੯੬੦
ਗੌਰਵਮਈ, ਫ਼ਖ਼ਰਯੋਗ ।

**ਮ: ੪॥ ਮਨੁ ਤਨੁ ਤਾਮਿ ਸਗਾਰਵਾ ਜਾਂ ਦੇਖਾ ਹਰਿ ਨੈਣੇ ॥**
**ਨਾਨਕ ਸੋ ਪ੍ਰਭੁ ਮੈ ਮਿਲੈ ਹਉ ਜੀਵਾ ਸਦੁ ਸੁਣੇ॥੨॥**

ਕਾਨੜਾ (ਵਾਰ), ਮਹਲਾ ੪, ਪਉੜੀ ੧੨, ਸਫ਼ਾ ੧੩੧੭

**ਅਰਥ:** (ਹੇ ਭਾਈ ! ਮੇਰਾ) ਮਨ ਅਤੇ ਤਨ ਤਾਂ ਹੀ ਫ਼ਖ਼ਰਯੋਗ ਹੋ ਸਕਦੇ ਹਨ, ਜੇ ਅਕਾਲ-ਪੁਰਖ ਦਾ ਦਰਸ਼ਨ ਅੱਖਾਂ ਨਾਲ ਕਰ ਲਵਾਂ । ਹੇ ਨਾਨਕ ! ਜੇ ਉਹ ਵਾਹਿਗੁਰੂ ਮੈਨੂੰ ਮਿਲ ਪਵੇ ਤਾਂ ਮੈਂ ਉਸ ਦੀ ਆਵਾਜ਼ (ਭਾਵ ਉਸ ਦੇ ਬਚਨ ਜਾਂ ਸਾਧ ਸੰਗਤ ਤੋਂ ਉਸ ਦੀਆਂ ਗੱਲਾਂ) ਸੁਣ ਕੇ (ਅਸਲ) ਜੀਵਨ ਹਾਸਲ ਕਰ ਲਵਾਂ ।

**ਤਾਮਿ**- ਤਾਂ ਹੀ । **ਨੈਣੇ**- ਅੱਖਾਂ ਨਾਲ । **ਸਦੁ**- ਬੋਲ, ਆਵਾਜ਼ । **ਸੁਣੇ**- ਸੁਣ ਕੇ ।

**ਨੋਟ:** ਕਈ ਟੀਕਾਕਾਰਾਂ ਨੇ 'ਸਗਾਰਵਾ' ਨੂੰ 'ਸ਼ਿੰਗਾਰਵਾ' ਦਾ ਰੂਪਾਂਤਰ ਮੰਨ ਕੇ ਇਸ ਦਾ ਅਰਥ 'ਸੋਹਣਾ' ਵੀ ਕੀਤਾ ਹੈ ।

[ਸੰਸ. ਗੌਰਵਮ੍ (ਗੌਰਵਮ੍) ਗੁਰੁ+ਅਣ੍ : ਮਹੱਤਵ, ਸਨਮਾਨ, ਆਦਰ, ਵਿਚਾਰ ; ਸ਼ਰਧਾ ; ਮਰਯਾਦਾ ; ਗਹਿਰਾਈ ; ਭਾਰ ।
ਪ੍ਰਾ. ਗੋਰਵ (ਗੋਰਵ) : ਮਹੱਤਵ ; ਗੁਰਤਵ ; ਆਦਰ, ਸਨਮਾਨ ; ਗਤੀ ।
ਗਾਰਵ (ਗਾਰਵ) : ਮਹੱਤਵ, ਪ੍ਰਭਾਵ ; ਆਦਰ ; ਅਹੰਕਾਰ ; ਅਭਿਲਾਸ਼ਾ ।
ਸੰਸਕ੍ਰਿਤ ਸ਼ਬਦ 'ਗੌਰਵਮ' ਦੇ ਆਰੰਭ ਵਿਚ 'ਸੁ' ਲਗਣ ਨਾਲ 'ਸੁਗੌਰਵਮ' ਬਣਿਆ, ਜਿਵੇਂ 'ਕ੍ਰਿਤ' ਤੋਂ 'ਸੁਕ੍ਰਿਤ' । ਇਹੋ 'ਸੁਗੌਰਵਮ' ਸ਼ਬਦ ਵਿਗੜ ਕੇ ਅੱਗੇ 'ਸਗਾਰਵਾ' ਬਣ ਗਿਆ ਕਿਉਂਕਿ ਪ੍ਰਾਕ੍ਰਿਤ ਵਿਚ 'ਗੌਰਵ'

ਦਾ ਰੂਪਾਂਤਰ 'ਗਾਰਵ' ਸੀ, ਜਿਸ ਦਾ 'ਸਗਾਰਵ' ਅਤੇ 'ਸਗਾਰਵਾ' ਹੋ ਜਾਣਾ ਬਹੁਤ ਸੁਭਾਵਿਕ ਗਲ ਹੈ ।]

**ਸਗਿ:** ਕੁੱਤੇ । ੧੯੬੧

**ਜਿਨ੍ਹਾ ਵੇਲਿ ਨ ਤੂੰਬੜੀ ਮਾਇਆ ਠਗੇ ਠਗਿ ॥**
**ਮਨਮੁਖ ਬੰਨਿ ਚਲਾਈਅਹਿ ਨ ਮਿਲਹੀ ਵਗਿ ਸਗਿ ॥...॥੬॥**

ਸਲੋਕ (ਵਧੀਕ), ਮਹਲਾ ੩, ੬, ਸਫ਼ਾ ੧੪੧੩

**ਅਰਥ:** ਜਿਨ੍ਹਾਂ ਵਿਅਕਤੀਆਂ ਨੂੰ ਮਾਇਆ ਰੂਪ ਠਗ ਨੇ ਠਗ ਲਿਆ, ਉਹ ਉਨ੍ਹਾਂ ਵੇਲਾਂ ਵਾਂਗ ਹਨ, ਜਿਨ੍ਹਾਂ ਨੂੰ ਕੋਈ ਫਲ ਨਹੀਂ ਲਗਦਾ । ਮਨ ਦੀ ਮੱਤ ਪਿੱਛੇ ਚਲਣ ਵਾਲੇ (ਲਾਲਚ-ਮਾਰੇ) ਵਿਅਕਤੀ ਨੂੰ (ਗੁਰਮੁਖਾਂ ਨਾਲੋਂ ਵਖ ਕਰ ਕੇ) ਬੰਨ੍ਹ ਕੇ (ਸੰਸਾਰ ਤੋਂ) ਲਿਜਾਇਆ ਜਾਂਦਾ ਹੈ । ਜਿਵੇਂ ਮੱਝਾਂ ਅਤੇ ਗਊਆਂ ਦੇ ਵੱਗ ਵਿਚ ਕੁੱਤੇ ਨਹੀਂ ਰਲ ਸਕਦੇ (ਇਸੇ ਤਰ੍ਹਾਂ ਲਾਲਚ-ਮੁਕਤ ਗੁਰਮੁਖਾਂ ਵਿਚ ਲਾਲਚੀ ਮਨਮੁਖ ਨਹੀਂ ਰਲ ਸਕਦੇ )।

**ਵੇਲਿ-** ਵੇਲਾਂ । **ਤੂੰਬੜੀ-** ਕੱਦੂ ਆਦਿ ਫਲ । **ਨ ਮਿਲਹੀ-** ਨਹੀਂ ਰਲ ਸਕਦੇ । **ਵਗਿ-** ਮਝਾਂ-ਗਾਂਵਾਂ ਦੇ ਝੁੰਡ ਵਿਚ ।

[ਫ਼ਾ. ਸਗ : ਕੁੱਤਾ ।]

**ਸਗੁਨ:** ਸ਼ਗਨ, ੧੯੬੨

ਸੁਭ-ਅਸੁਭ ਫਲ ਦੱਸਣ ਵਾਲੇ ਸੰਕੇਤ ।

**ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ ॥**
**ਤਿਸੁ ਜਮੁ ਨੇੜਿ ਨ ਆਵਈ ਜੋ ਹਰਿ ਪ੍ਰਭਿ ਭਾਵੈ ॥੨॥**

ਆਸਾ, ਮਹਲਾ ੫, ੧੨੦, ਸਫ਼ਾ ੪੦੧

ਵੇਖੋ '**ਅਪਸਗੁਨ**' ੨੬੦੫

[ਵੇਖੋ ੧੬੦੧]

**ਸਗੂੜੈ:** ਬਹੁਤ ਗੂੜ੍ਹਾ । ੧੯੬੩

**ਮੇਰਾ ਪ੍ਰਭੁ ਰਾਂਗਿ ਘਣੌ ਅਤਿ ਰੂੜੌ ॥**
**ਦੀਨ ਦਇਆਲੁ ਪ੍ਰੀਤਮ ਮਨਮੋਹਨੁ ਅਤਿ ਰਸ ਲਾਲ ਸਗੂੜੌ ॥੧॥ਰਹਾਉ॥**

ਪ੍ਰਭਾਤੀ, ਮਹਲਾ ੧, ੧੫, ਸਫ਼ਾ ੧੩੩੧

**ਅਰਥ:** ਮੇਰਾ ਵਾਹਿਗੁਰੂ ਬਹੁਤ ਸੁੰਦਰ ਅਤੇ ਗੂੜ੍ਹੇ (ਪ੍ਰੇਮ) ਰੰਗ ਵਾਲਾ ਹੈ । ਗ਼ਰੀਬਾਂ ਉਤੇ ਕ੍ਰਿਪਾਵਾਨ, ਮਨ ਨੂੰ ਖਿਚ ਪਾਉਣ ਵਾਲਾ (ਉਹ) ਪਿਆਰਾ ਪ੍ਰੇਮ ਦਾ ਸੋਮਾ ਹੈ, (ਜਿਗਿਆਸੂ ਨੂੰ) ਬਹੁਤ ਗੂੜ੍ਹੇ (ਪ੍ਰੇਮ ਦੇ) ਲਾਲ ਰੰਗ (ਵਿਚ ਰੰਗਣ) ਵਾਲਾ ਹੈ ।

**ਰੂੜੌ-** ਸੁੰਦਰ । **ਸਗੂੜੌ-** ਬਹੁਤ ਗੂੜ੍ਹੇ ਰੰਗ (ਭਾਵ ਪ੍ਰੇਮ) ਵਾਲਾ ।

[ਸੰਸ. ਗਾਢ (गाढ) ਗਾਹ+ਕ੍ਤ : ਗੋਤਾ ਲਾਇਆ ਹੋਇਆ ; ਨ੍ਹਾਤਾ ਹੋਇਆ ; ਸੰਘਣਾ, ਗੂੜ੍ਹਾ ।

ਪ੍ਰਾ. ਗਾਢ (गाढ) : ਸੰਘਣਾ, ਗੂੜ੍ਹਾ ।]

**ਨੋਟ:** ਪੰਜਾਬੀ ਸ਼ਬਦ 'ਗੂੜ੍ਹਾ' ਦਾ ਅਰਥ ਪੱਖੋਂ ਸੰਸਕ੍ਰਿਤ 'ਗਾੜ੍ਹ' ਨਾਲ ਮੇਲ ਬਣਦਾ ਹੈ । ਸੰਸਕ੍ਰਿਤ ਵਿਚ 'ਗੂੜ੍ਹ' ਸ਼ਬਦ ਵੀ ਹੈ, ਜਿਸ ਦੇ ਅਰਥ ਹਨ ਗੁਪਤ, ਢੱਕਿਆ ਹੋਇਆ, ਛਿਪਿਆ ਹੋਇਆ । ਇਸ ਦੇ ਧਾਤੂ 'ਗੁਹ' ਦੇ ਅਰਥ ਹਨ 'ਲੁਕਾਣਾ' 'ਵਸਤੂ ਆਦਿ ਨਾਲ ਢੱਕਣਾ' । ਇਹ ਸ਼ਬਦ 'ਗੂੜ੍ਹੀ ਮਿੱਤਰਤਾ' ਲਈ ਉਚਿਤ ਹੋ ਸਕਦਾ ਹੈ, ਕਿਉਂਕਿ 'ਗੂੜ੍ਹੀ ਮਿੱਤਰਤਾ' ਦੇ ਕੁਝ ਰਹੱਸ ਹੋਰ ਲੋਕਾਂ ਲਈ ਛਿਪੇ ਹੋਏ ਹਨ, ਪਰ ਇਸ ਦੇ ਧਾਤੂਗਤ ਅਰਥ 'ਗੂੜ੍ਹੇ ਰੰਗ' ਦੇ ਭਾਵ ਵਿਚ ਇਸ ਸ਼ਬਦ ਨੂੰ ਵਰਤਣ ਦੀ ਆਗਿਆ ਨਹੀਂ ਦਿੰਦੇ । ਸ਼ਬਦ 'ਗਾੜ੍ਹ' ਦਾ ਸੰਸਕ੍ਰਿਤ ਵਿਚ ਅਰਥ ਹੈ 'ਸੰਘਣਾ' ਜਾਂ 'ਪੂਰੀ ਤਰ੍ਹਾਂ ਨ੍ਹਾਤਾ ਹੋਇਆ' । ਇਸ ਦੇ ਸੰਸਕ੍ਰਿਤ ਧਾਤੂ 'ਗਾਹ੍' ਦੇ ਅਰਥ ਹਨ ਨਸ਼ਟ ਕਰਨ, ਫੇਰਨਾ, ਹਿਲਾਣਾ, ਇਸ਼ਨਾਨ ਕਰਨਾ, ਗਹਿਰਾਈ ਵਿਚ ਘੁੱਸਣਾ, ਲੀਨ ਹੋਣਾ । ਗਹਿਰਾਈ ਵਿਚ ਘੁੱਸਣਾ ਜਾਂ ਲੀਨ ਹੋਣਾ 'ਗਾੜ੍ਹੇ' ਹੋਣ ਦੇ ਭਾਵ ਦਾ ਹੀ ਮੂਲ ਹੈ । ਪੰਜਾਬੀ ਵਿਚ 'ਗਾੜ੍ਹੇ' ਲਈ 'ਗੂੜ੍ਹਾ' ਸ਼ਬਦ ਵਰਤਣ ਦੀ ਕਈ ਪਰਿਸਥਿਤੀਆਂ ਵਿਚ ਖੁੱਲ੍ਹ ਹੈ । ਇਨ੍ਹਾਂ ਪਰਿਸਥਿਤੀਆਂ ਵਿਚ 'ਗੂੜ੍ਹਾ' ਸ਼ਬਦ ਆਪਣੇ ਮੂਲ ਭਾਵ 'ਗੁਪਤ' ਜਾਂ 'ਢੱਕਿਆ ਹੋਇਆ' ਨੂੰ ਤਿਆਗ ਕੇ ਨਵੀਨ ਅਰਥ ਵਿਚ ਪ੍ਰਵੇਸ਼ ਕਰਦਾ ਹੈ । ਅਰਥਾਂ ਦੇ ਆਧਾਰ ਤੇ ਅਸੀਂ 'ਗੂੜ੍ਹਾ' ਦਾ ਮੂਲ ਸੰਸਕ੍ਰਿਤ 'ਗਾਢ' ਨੂੰ ਮੰਨਿਆ ਹੈ । 'ਗੂੜ੍ਹਾ' ਦੇ ਆਰੰਭ ਵਿਚ 'ਸ' ਲਗਣ ਨਾਲ 'ਸਗੂੜਾ' ਬਣਿਆ ਹੈ, ਜਿਸ ਦੇ ਅਰਥ ਹਨ 'ਬਹੁਤ ਗੂੜ੍ਹਾ' ।

**ਸਗੋਨੀ:** ਗੁਣਾਂ ਨਾਲ ਭਰਪੂਰ, ੧੯੬੪

ਗੁਣ ਪੈਦਾ ਕਰਨ ਵਾਲੀ ।

**ਗਗਨ ਗੰਭੀਰੁ ਗਗਨੰਤਰਿ ਵਾਸੁ ॥ ਗੁਣ ਗਾਵੈ ਸੁਖ ਸਹਜਿ ਨਿਵਾਸੁ ॥**
**ਗਇਆ ਨ ਆਵੈ ਆਇ ਨ ਜਾਇ ॥ ਗੁਰਪਰਸਾਦਿ ਰਹੈ ਲਿਵਲਾਇ ॥**
**ਗਗਨੁ ਅਗੰਮੁ ਅਨਾਥੁ ਅਜੋਨੀ ॥ ਅਸਥਿਰੁ ਚੀਤੁ ਸਮਾਧਿ ਸਗੋਨੀ ॥**

ਰਾਮ. ਦਖਣੀ (ਓਅੰ.), ਮਹਲਾ ੧, ੨੦, ਸਫ਼ਾ ੯੩੨

ਵੇਖੋ '**ਸਹਜਿ ਨਿਵਾਸੁ**' III-੧੭੫੬

[ਸੰਸ. ਸਗੁਣ (सगुण) ਸ+ਗੁਣ : ਗੁਣਵਾਨ, ਚੰਗੇ ਗੁਣਾਂ ਵਾਲਾ, ਸਤਗੁਣੀ ।

ਪ੍ਰਾ. ਸਗੁਣ (सगुण) : ਗੁਣਵਾਨ, ਗੁਣੀ ।]

**ਸਘਨ:** ਸੰਘਣੀ ਛਾਂ ਵਾਲੇ । ੧੯੬੫

**ਸਘਨ ਬਾਸੁ ਕੂਲੇ ॥ ਇਕਿ ਰਹੇ ਸੂਕਿ ਕਠੂਲੇ ॥**
**ਬਸੰਤ ਰੁਤਿ ਆਈ ॥ ਪਰਫੂਲਤਾ ਰਹੇ ॥੧॥**

ਬਸੰਤ, ਮਹਲਾ ੫, ੧੮, ਸਫ਼ਾ ੧੧੮੫

**ਅਰਥ:** ਬਸੰਤ ਰੁੱਤ ਜਦ ਆਉਂਦੀ ਹੈ ਤਾਂ ਦਰਖਤ ਕੂਲੇ ਹਰੇ ਪੱਤੇ ਕਢਦੇ ਹਨ ਅਤੇ ਫੁੱਲਾਂ ਨਾਲ ਭਰ ਜਾਂਦੇ ਹਨ, ਉਹ ਸੰਘਣੀ ਛਾਂ (ਦਿੰਦੇ ਹਨ) ਅਤੇ ਸੁਗੰਧੀ ਵਾਲੇ ਹੋ ਜਾਂਦੇ ਹਨ । (ਪਰ ਇਕ ਐਸੇ ਦਰਖਤ ਹਨ, ਜਿਨ੍ਹਾਂ ਦੇ ਅੰਦਰ ਜਾਨ ਨਹੀਂ) ਉਹ ਸੁਕੇ ਕਾਠ ਵਾਂਗ (ਸਖ਼ਤ) ਹੀ ਰਹਿੰਦੇ ਹਨ (ਭਾਵ ਬਸੰਤ ਰੁੱਤ ਦਾ ਉਨ੍ਹਾਂ ਉਪਰ ਕੋਈ ਅਸਰ ਨਹੀਂ ਹੁੰਦਾ) ।

**ਬਾਸੁ-** ਸੁਗੰਧੀ । **ਕੂਲੇ-** ਕੋਮਲ । **ਰਹੇ ਸੂਕਿ-** ਸੁਕੇ ਰਹਿੰਦੇ ਹਨ । **ਕਠੂਲੇ-** ਕਾਠ ਵਰਗੇ (ਸਖ਼ਤ) ।

[ਸੰਸ. ਘਨ (घन) : ਸੰਘਣਾ, ਗਾੜ੍ਹਾ ; ਦ੍ਰਿੜ੍ਹ ; ਕਠੋਰ ।

ਪ੍ਰਾ. ਘਣ (घण) : ਗਾੜ੍ਹਾ, ਸੰਘਣਾ ; ਠੋਸ ; ਬੱਦਲ ।]

**ਸਘਨ:** ਅਤਿ ਪ੍ਰਬਲ । ੧੯੬੬
**ਅਹੰਬੁਧਿ ਬਹੁ ਸਘਨ ਮਾਇਆ ਮਹਾ ਦੀਰਘ ਰੋਗੁ ॥**
**ਹਰਿ ਨਾਮੁ ਅਉਖਧੁ ਗੁਰਿ ਨਾਮੁ ਦੀਨੋ ਕਰਣ ਕਾਰਣ ਜੋਗੁ ॥੧॥**
ਗੂਜਰੀ, ਮਹਲਾ ੫, ੩੦, ਸਫ਼ਾ ੫੦੨
ਵੇਖੋ 'ਅਉਖਧੁ' ੧੩੭੩
[ਵੇਖੋ ੧੯੬੫]

**ਸਘਨ:** ਬਹੁਤ, ਘਣੀ । ੧੯੬੭
**ਜਹਾ ਸ੍ਰਵਨ ਹਰਿ ਕਥਾ ਨ ਸੁਨੀਐ ਤਹ ਮਹਾ ਭਇਆਨ ਉਦਿਆਨਦ ॥**
**ਜਹਾਂ ਕੀਰਤਨੁ ਸਾਧ ਸੰਗਤਿ ਰਸੁ ਤਹ ਸਘਨ ਬਾਸ ਫਲਾਂਨਦ ॥੨॥**
ਸਾਰਗ, ਮਹਲਾ ੫, ੭, ਸਫ਼ਾ ੧੨੦੪
ਵੇਖੋ 'ਉਦਿਆਨਦ' ੩੧੦
[ਵੇਖੋ ੧੯੬੫]

**ਸਘਨ:** ਬਹੁਤ ਅਧਿਕ, ਘਣੇ, ਕਈ । ੧੯੬੮
**ਕਬੀਰ ਹੈ ਗਇ ਬਾਹਨ ਸਘਨ ਘਨ ਲਾਖ ਧਜਾ ਫਹਰਾਹਿ ॥**
**ਇਆ ਸੁਖ ਤੇ ਭਿਖ੍ਹਾ ਭਲੀ ਜਉ ਹਰਿ ਸਿਮਰਤ ਦਿਨ ਜਾਹਿ ॥**
ਸਲੋਕ, ਕਬੀਰ, ੧੧੨, ਸਫ਼ਾ ੧੩੭੦
ਵੇਖੋ 'ਇਆ' III-੭੯੭
[ਵੇਖੋ ੧੯੬੫]

**ਸਘਾਰਣ:** ਨਾਸ਼ ਕਰਨ ਵਾਲਾ, ਮਾਰਨ ਵਾਲਾ । ੧੯੬੯
**ਅਸੁਰ ਸਘਾਰਣ ਰਾਮੁ ਹਮਾਰਾ ॥**
**ਘਟਿ ਘਟਿ ਰਮਈਆ ਰਾਮੁ ਪਿਆਰਾ ॥...॥੧॥**
ਮਾਰੂ (ਸੋਲ.), ਮਹਲਾ ੧, ੯, ਸਫ਼ਾ ੧੦੨੮
**ਅਰਥ:** ਸਾਡਾ ਸਰਬ-ਵਿਆਪਕ ਵਾਹਿਗੁਰੂ ਦੈਂਤਾਂ (ਕਾਮਾਦਿ) ਨੂੰ ਮਾਰਨ ਵਾਲਾ ਹੈ । ਉਹ ਮਨ ਨੂੰ ਮੋਹ ਲੈਣ ਵਾਲਾ ਪਿਆਰਾ ਅਤੇ ਵਿਆਪਕ ਅਕਾਲ-ਪੁਰਖ ਹਰ ਹਿਰਦੇ ਵਿਚ ਨਿਵਾਸ ਕਰਦਾ ਹੈ ।
**ਅਸੁਰ-** ਦੈਂਤ (ਭਾਵ ਕਾਮ ਆਦਿ ਪੰਜ ਵਿਕਾਰ) ।
[ਵੇਖੋ ੧੨੬੬]

**ਸਘਾਰੇ:** ਮਾਰੇ ਗਏ, ਨਸ਼ਟ ਹੋ ਗਏ । ੧੯੭੦
**ਪਚੈ ਪਤੰਗੁ ਮ੍ਰਿਗ ਭ੍ਰਿੰਗ ਕੁੰਚਰ ਮੀਨ ਇਕ ਇੰਦ੍ਰੀ ਪਕਰਿ ਸਘਾਰੇ ॥**
**ਪੰਚ ਭੂਤ ਸਬਲ ਹੈ ਦੇਹੀ ਗੁਰੁ ਸਤਿਗੁਰੁ ਪਾਪ ਨਿਵਾਰੇ ॥੨॥**
ਨਟ. (ਅਸ਼.), ਮਹਲਾ ੪, ੬, ਸਫ਼ਾ ੯੮੩
**ਅਰਥ:** ਪਤੰਗਾ ਸੜ ਜਾਂਦਾ ਹੈ । ਹਿਰਣ, ਭੌਰਾ, ਹਾਥੀ ਅਤੇ ਮੱਛੀ ਇਕ-ਇਕ ਇੰਦ੍ਰਿਆਵੀ ਵਿਸ਼ੈ ਦੀ ਪਕੜ ਕਾਰਣ ਮੌਤ ਦਾ ਸ਼ਿਕਾਰ ਹੋ ਕੇ ਨਸ਼ਟ ਹੋ ਗਏ, (ਪਰ) ਮਾਨਵੀ ਸਰੀਰ ਵਿਚ ਤਾਂ (ਪੰਜ ਇੰਦ੍ਰਿਆਵੀ ਵਿਸ਼ਿਆਂ ਦੀ ਪਕੜ ਤੋਂ ਉਤਪੰਨ ਕਾਮਾਦਿ) ਪੰਜ ਵਿਕਾਰ ਪ੍ਰਭਾਵਕਾਰੀ ਹਨ (ਭਾਵ ਉਹ ਇਤਨੇ ਵਿਕਾਰਾਂ ਤੋਂ ਕਿਵੇਂ ਬਚੇਗਾ ? ਉੱਤਰ ਦਿੱਤਾ ਹੈ) । ਗੁਰੂ ਜੋ ਸੱਚਾ ਮਾਰਗ ਦਰਸਾਣ ਵਾਲਾ ਹੈ, ਉਹ (ਜਦੋਂ ਸਿੱਖ ਦੇ ਹਿਰਦੇ ਵਿਚੋਂ) ਪਾਪਾਂ ਨੂੰ ਪਛਾੜ ਦਿੰਦਾ ਹੈ (ਤਾਂ ਮਨੁੱਖ ਵਿਸ਼ਿਆਂ ਪ੍ਰਤੀ ਨਜ਼ਰੀਆ ਬਦਲ ਜਾਣ ਕਰ ਕੇ ਵਿਕਾਰਾਂ ਦੀ ਮਾਰ ਤੋਂ ਬਚ ਜਾਂਦਾ ਹੈ) ।
**ਪਚੈ-** ਸੜਦਾ ਹੈ । **ਪਤੰਗੁ-** ਪਤੰਗਾ । **ਭ੍ਰਿੰਗ-** ਭੌਰਾ । **ਮੀਨ-** ਮੱਛੀ । **ਕੁੰਚਰ-** ਹਾਥੀ । **ਇਕ ਇੰਦ੍ਰੀ-** ਇਕ-ਇਕ ਇੰਦ੍ਰਿਆਵੀ ਵਿਸ਼ੇ ਦੀ । **ਪਕਰਿ-** ਪਕੜ ਕਾਰਨ, ਗ੍ਰਿਫ਼ਤ ਕਾਰਣ । **ਪੰਚ ਭੂਤ-** ਪੰਜ ਵਿਸ਼ਿਆਂ ਤੋਂ ਉਪਜੇ ਵਿਕਾਰ । **ਸਬਲ-** ਤਾਕਤਵਰ, ਪ੍ਰਭਾਵਕਾਰੀ ।
[ਵੇਖੋ ੧੨੬੬]

**ਸਘਾਰੈ:** ਸਗਲੇ, ਸਾਰੇ । ੧੯੭੧
**ਜਬ ਭੂਖੌ ਤਬ ਭੋਜਨੁ ਮਾਂਗੈ ਅਘਾਏ ਸੂਖ ਸਘਾਰੈ ॥**
**ਤਬ ਅਰੋਗ ਜਬ ਤੁਮ ਸੰਗਿ ਬਸਤੌ ਛੁਟਕਤ ਹੋਇ ਰਵਾਰੈ ॥੧॥**
ਸਾਰਗ, ਮਹਲਾ ੫, ੫੨, ਸਫ਼ਾ ੧੨੧੪
**ਅਰਥ:** (ਹੇ ਵਾਹਿਗੁਰੂ !) ਜਦੋਂ (ਬਾਲਕ) ਭੁਖਾ ਹੁੰਦਾ ਹੈ ਤਾਂ (ਖਾਣ ਲਈ) ਭੋਜਨ ਮੰਗਦਾ ਹੈ, (ਪਰ) ਜਦੋਂ ਰੱਜ ਜਾਂਦਾ ਹੈ ਤਾਂ ਉਸ ਨੂੰ ਸਾਰੇ ਸੁਖ (ਮਿਲ ਗਏ ਲਗਦੇ ਹਨ) । (ਇਸੇ ਤਰ੍ਹਾਂ) ਜਦੋਂ ਜੀਵ ਤੇਰੇ ਨਾਲ ਰਹਿੰਦਾ ਹੈ ਤਾਂ ਰੋਗਾਂ (ਦੇ ਦੁਖ) ਤੋਂ ਮੁਕਤ ਹੁੰਦਾ ਹੈ, (ਤੇਰਾ) ਸਾਥ ਛੁਟਦਿਆਂ ਹੀ (ਇਹ) ਮਿੱਟੀ ਹੋ ਜਾਂਦਾ ਹੈ ।
**ਅਘਾਏ-** ਤ੍ਰਿਪਤ ਹੁੰਦਾ ਹੈ, ਰੱਜਦਾ ਹੈ । **ਬਸਤੌ-** ਵਸਦਾ ਹੈ, ਰਹਿੰਦਾ ਹੈ । **ਛੁਟਕਤ-** ਸਾਥ ਛੁਟਦਿਆਂ ਹੀ । **ਰਵਾਰੈ-** ਧੂੜ, ਮਿੱਟੀ ।
[ਸੰਸ. ਸੰਘ (ਸੰਘ) सम्+हन्+अप् : ਸਮੂਹ, ਸੰਗ੍ਰਹਿ ।
ਪ੍ਰਾ. ਸੰਘ (ਸੰਘ) : ਸਮੂਹ, ਸਾਰੇ ।]

**ਸਚ:** ਸਦਾ-ਥਿਰ ਹਸਤੀ, ਵਾਹਿਗੁਰੂ । ੧੯੭੨
**ਪ੍ਰੀਤਿ ਲਗੀ ਤਿਸੁ ਸਚ ਸਿਉ ਮਰੈ ਨ ਆਵੈ ਜਾਇ ॥**
**ਨਾ ਵੇਛੋੜਿਆ ਵਿਛੁੜੈ ਸਭ ਮਹਿ ਰਹਿਆ ਸਮਾਇ ॥...॥੧॥**
ਸਿਰੀ., ਮਹਲਾ ੫, ੮੩, ਸਫ਼ਾ ੪੬
**ਅਰਥ:** ਮੇਰਾ ਪਿਆਰ ਉਸ ਸਦਾ-ਥਿਰ (ਵਾਹਿਗੁਰੂ) ਨਾਲ ਲਗ ਗਿਆ ਹੈ, ਜੋ ਮਰਦਾ ਨਹੀਂ ਅਤੇ ਆਉਣ-ਜਾਣ ਦੇ ਚੱਕਰ ਤੋਂ ਮੁਕਤ ਹੈ । ਹੁਣ (ਪਿਆਰ ਤੋੜ ਕੇ ਕੋਈ) ਉਸ ਨਾਲੋਂ ਵਿਯੋਗ ਕਰਨਾ ਚਾਹੇ ਤਾਂ ਵੀ ਵਿਛੋੜਾ ਨਹੀਂ ਹੋ ਸਕਦਾ । ਉਹ (ਜਿਸ ਨਾਲ ਮੈਂ ਪ੍ਰੀਤ ਕੀਤੀ ਹੈ) ਸਾਰਿਆਂ ਜੀਵਾਂ ਵਿਚ ਵਸਿਆ ਹੈ (ਚਾਰੇ ਪਾਸੇ ਪ੍ਰਤੱਖ ਦਿਸਣ ਕਰ ਕੇ ਹੁਣ ਵਿਛੋੜਾ ਨਹੀਂ ਹੋ ਸਕਦਾ) ।
[ਸੰਸ. ਸਤ੍ (ਸਤ੍) अस+शतृ : ਅਸਲ ਵਿਚ ਵਿਦਮਾਨ, ਸੱਤਾ, ਬ੍ਰਹਮ, ਪਰਮਾਤਮਾ, ਵਰਤਮਾਨ, ਵਿਦਮਾਨ, ਮੌਜੂਦ, ਵਾਸਤਵਿਕ, ਅਸਲੀ, ਸੱਚਾ, ਚੰਗਾ, ਧਰਮਾਤਮਾ, ਕੁਲੀਨ, ਯੋਗ, ਠੀਕ, ਉਚਿਤ, ਸਰਵੋਤਮ, ਸ੍ਰੇਸ਼ਠ, ਸਨਮਾਨਯੋਗ, ਆਦਰਯੋਗ, ਬੁੱਧੀਮਾਨ, ਵਿਦਵਾਨ, ਮਨੋਹਰ, ਦ੍ਰਿੜ੍ਹ, ਸਥਿਰ, ਭੱਦਰਪੁਰਸ਼, ਸਦਗੁਣੀ, ਰਿਸ਼ੀ, ਵਿਅਕਤੀ, ਅਸਤਿਤਵ, ਸਚਾਈ ।

सत्य (ਸਤ੍ਯ) सत्+यत् : ਸੱਚਾ, ਵਾਸਤਵਿਕ, ਅਸਲੀ, ਇਮਾਨਦਾਰ, ਨਿਸ਼ਕਪਟ, ਨਿਸ਼ਠਾਵਾਨ, ਸਦਗੁਣ ਸੰਪੰਨ, ਖਰਾ ।
सत्यम् (ਸਤ੍ਯਮ੍) : ਸਚਾਈ ।
ਪ੍ਰਾ. सत (ਸਤ), सच्च (ਸਚ੍ਚ) : ਸੱਚਾ, ਯਥਾਰਥ, ਵਾਸਤਵਿਕ ; ਸੰਜਮ ; ਚਰਿਤਰ ; ਸਹੁੰ ; ਸਤਯੁਗ ; ਸਿਧਾਂਤ ।]

## ਸਚ: ਨਾਮ-ਸਿਮਰਨ । ੧੯੭੩

**ਨਾਨਕ ਬੇੜੀ ਸਚ ਕੀ ਤਰੀਐ ਗੁਰ ਵੀਚਾਰਿ ॥**
**ਇਕਿ ਆਵਹਿ ਇਕਿ ਜਾਵਹੀ ਪੂਰਿ ਭਰੇ ਅਹੰਕਾਰਿ ॥**

ਸਿਰੀ., ਮਹਲਾ ੧, ੧੬, ਸਫ਼ਾ ੨੦

**ਅਰਥ:** ਹੇ ਨਾਨਕ ! ਗੁਰੂ ਦੀ ਸਿੱਖਿਆ ਲੈ ਕੇ ਨਾਮ-ਸਿਮਰਨ ਨੂੰ ਬੇੜੀ ਬਣਾਇਆਂ (ਸੰਸਾਰ ਭਵਜਲ) ਤਰ ਲਈਦਾ ਹੈ । (ਪਰ) ਪੂਰਾਂ ਦੇ ਪੂਰ ਲੋਕ ਅਹੰਕਾਰ ਦਾ ਸ਼ਿਕਾਰ ਹੋ ਕੇ ਆਵਾਗਵਨ ਦੇ ਚੱਕਰ ਵਿਚ ਪਏ ਹੋਏ ਹਨ । **ਬੇੜੀ**- ਕਿਸ਼ਤੀ । **ਗੁਰ ਵੀਚਾਰਿ**- ਗੁਰੂ ਦੀ ਸਿੱਖਿਆ ਰਾਹੀਂ । **ਪੂਰਿ**- ਭਰੀ ਬੇੜੀ ਵਿਚ ਬੈਠੇ ਵਿਅਕਤੀ-ਸਮੂਹ ਨੂੰ ਪੂਰ ਕਿਹਾ ਜਾਂਦਾ ਹੈ ।
[ਵੇਖੋ ੧੯੭੨]

## ਸਚ (ਸੰਜਮਿ): ਸੱਚੇ ਅਸੂਲਾਂ ਅਨੁਸਾਰ । ੧੯੭੪

**ਮ: ੩॥.....ਅੰਤਰਿ ਸਾਂਤਿ ਮਨਿ ਸੁਖੁ ਹੋਇ ਸਚ ਸੰਜਮਿ ਕਾਰ ਕਮਾਇ ॥**
**ਨਾਨਕ ਪੂਰੈ ਕਰਮਿ ਸਤਿਗੁਰੁ ਮਿਲੈ ਹਰਿ ਜੀਉ ਕਿਰਪਾ ਕਰੇ ਰਜਾਇ ॥੨॥**

ਵਡ. (ਵਾਰ), ਮਹਲਾ ੪, ਪਉੜੀ ੧੪, ਸਫ਼ਾ ੫੯੧

**ਅਰਥ:** ਸੱਚੇ ਅਸੂਲਾਂ ਅਨੁਸਾਰ ਕਰਣੀ ਕੀਤਿਆਂ ਹਿਰਦੇ ਵਿਚ ਠੰਡਕ ਅਤੇ ਮਾਨਸਿਕ ਸਥਿਰਤਾ ਵਰਤ ਜਾਂਦੀ ਹੈ । ਹੇ ਨਾਨਕ ! ਵੱਡੇ ਭਾਗ ਹੋਣ ਤਾਂ ਮਿਹਰਬਾਨੀ ਕਰ ਕੇ ਵਾਹਿਗੁਰੂ ਆਪਣੀ ਇੱਛਾ ਅਨੁਸਾਰ ਸਤਿਗੁਰੂ ਦਾ ਮਿਲਾਪ ਕਰਵਾਉਂਦਾ ਹੈ (ਉਹ ਗੁਰੂ ਮਨੁੱਖ ਲਈ ਸੱਚਾ ਜੀਵਨ-ਅਮਲ ਨਿਰਧਾਰਿਤ ਕਰਦਾ ਹੈ) ।
[ਵੇਖੋ ੧੯੭੨]

## ਸਚ (ਕੀ ਕਾਤੀ): ਸੱਚ ਦੀ ਛੁਰੀ । ੧੯੭੫

**ਮ: ੧॥**
**ਸਚ ਕੀ ਕਾਤੀ ਸਚੁ ਸਭੁ ਸਾਰੁ ॥ ਘਾੜਤ ਤਿਸ ਕੀ ਅਪਰ ਅਪਾਰ ॥**
**ਸਬਦੇ ਸਾਣ ਰਖਾਈ ਲਾਇ ॥ ਗੁਣ ਕੀ ਥੇਕੈ ਵਿਚਿ ਸਮਾਇ ॥**
**ਤਿਸ ਦਾ ਕੁਠਾ ਹੋਵੈ ਸੇਖੁ ॥ ਲੋਹੂ ਲਬੁ ਨਿਕਥਾ ਵੇਖੁ ॥**
**ਹੋਇ ਹਲਾਲੁ ਲਗੈ ਹਕਿ ਜਾਇ ॥ ਨਾਨਕ ਦਰਿ ਦੀਦਾਰਿ ਸਮਾਇ ॥੨॥**

ਰਾਮ. (ਵਾਰ), ਮਹਲਾ ੩, ੧੯, ਸਫ਼ਾ ੯੫੬

**ਅਰਥ:** ਸੱਚ ਦੀ ਛੁਰੀ (ਜੋ) ਸਾਰੀ ਦੀ ਸਾਰੀ ਸੱਚ ਰੂਪ ਲੋਹੇ ਦੀ ਬਣੀ ਹੈ ਅਤੇ ਜਿਸ ਦੀ ਬਣਤਰ ਅਨੂਠੀ ਹੈ, ਜੋ ਸ਼ਬਦ ਰੂਪੀ ਸਾਣ ਪਰ ਤੇਜ ਕੀਤੀ ਜਾਂਦੀ ਹੈ ਅਤੇ ਜੋ ਗੁਣਾਂ ਰੂਪੀ ਮਿਆਨ ਵਿਚ ਹੀ ਟਿਕ ਸਕਦੀ ਹੈ, ਐਸੀ ਛੁਰੀ ਨਾਲ ਕੋਹਿਆ ਹੋਇਆ ਜੋ ਸ਼ੇਖ ਹੁੰਦਾ ਹੈ, ਲਬ ਦਾ ਲਹੂ ਉਸ ਵਿਚੋਂ ਨਿਕਲ ਜਾਂਦਾ ਹੈ, ਵੇਖ ਲੈ । ਇਸ ਤਰ੍ਹਾਂ ਹਲਾਲ ਕੀਤਾ ਹੋਇਆ ਸ਼ੇਖ ਹੱਕ ਨਾਲ ਜਾ ਲਗਦਾ ਹੈ ਅਤੇ ਉਸ ਦੇ ਦਰ ਉਤੇ ਪੁਜ ਕੇ (ਉਹ) ਦੀਦਾਰ ਵਿਚ ਸਮਾ ਜਾਂਦਾ ਹੈ ।

**ਭਾਵ:** ਸੱਚ ਤੋਂ ਭਾਵ ਪਰਮਾਤਮਾ ਦਾ ਨਾਮ ਹੈ । ਨਾਮ ਦੀ ਛੁਰੀ ਅਵਗੁਣ ਕਟ ਕੇ ਹਿਰਦੇ ਨੂੰ ਪਰਮੇਸ਼ਰ ਦੇ ਮਿਲਣਯੋਗ ਪਵਿੱਤਰ ਕਰਦੀ ਹੈ । ਨਾਮ ਦੇ ਲੋਹੇ ਦੀ ਇਸ ਸੁੰਦਰ ਛੁਰੀ ਨੂੰ ਗੁਰੂ ਦਾ ਸ਼ਬਦ ਤਿੱਖੀ ਕਰਦਾ ਹੈ । ਨਾਮ ਦੀ ਛੁਰੀ ਗੁਣਾਂ ਦੀ ਮਿਆਨ (ਭਾਵ ਗੁਣਵਾਨ ਸਰੀਰ) ਵਿਚ ਟਿਕਦੀ ਹੈ । ਨਾਮ ਦਾ ਕੁੱਠਾ ਹੋਇਆ ਲੋਭ-ਮੁਕਤ ਸਾਧਕ ਅਜਿਹਾ ਗੁਰੂ-ਪੀਰ ਹੋ ਨਿਬੜਦਾ ਹੈ, ਜੋ ਵਾਹਿਗੁਰੂ ਦੇ ਦਰਸ਼ਨਾਂ ਵਿਚ ਸਦਾ ਲੀਨ ਰਹਿੰਦਾ ਹੈ । **ਸਾਰੁ**- ਲੋਹਾ । **ਘਾੜਤ**- ਬਣਤਰ । **ਅਪਰ ਅਪਾਰ**- ਸਭ ਤੋਂ ਸ਼੍ਰੇਸ਼ਠ, ਅਤਿ ਅਨੂਪਮ, ਅਨੂਠੀ । **ਸਬਦੈ**- ਸ਼ਬਦ ਦੀ । **ਸਾਣ**- ਸਿਕਲੀਗਰਾਂ ਦਾ ਪੱਥਰ, ਜਿਸ ਉਪਰ ਸ਼ਸਤ੍ਰ ਤੇਜ ਕਰਦੇ ਹਨ । **ਥੇਕੈ**- ਮਿਆਨ ਵਿਚ । **ਹਕਿ**- ਹੱਕ ਨਾਲ, ਸੱਚ ਸਰੂਪ ਪਰਮਾਤਮਾ ਨਾਲ । **ਨਿਕਥਾ**- ਨਿਕਸਿਆ, ਨਿਕਲਿਆ ।
[ਵੇਖੋ ੧੯੭੨]

## ਸਚ (ਕੀ ਬਾਣੀ): ਰੱਬੀ ਬਾਣੀ । ੧੯੭੬

**ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥**
**ਸਚ ਕੀ ਬਾਣੀ ਨਾਨਕ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥੨॥**

ਤਿਲੰਗ, ਮਹਲਾ ੧, ੫, ਸਫ਼ਾ ੭੨੩

ਵੇਖੋ 'ਅਠਤਰੈ' ੨੧੯੮
[ਵੇਖੋ ੧੯੭੨]

## ਸਚ (ਖੰਡਿ): ਸਤਿ ਅਸਥਾਨ, ਨਿਰੰਕਾਰ ਦੇ ਵਸਣ ਦੀ ਥਾਂ । ੧੯੭੭

**ਸਚ ਖੰਡਿ ਵਸੈ ਨਿਰੰਕਾਰੁ ॥**
**ਕਰਿ ਕਰਿ ਵੇਖੈ ਨਦਰਿ ਨਿਹਾਲੁ ॥.....॥੩੭॥**

ਜਪੁ, ੩੭, ਸਫ਼ਾ ੮

**ਅਰਥ:** 'ਸੱਚਖੰਡ' ਵਿਚ ਨਿਰੰਕਾਰ ਵਸਦਾ ਹੈ । ਰਚਨਾ ਰਚ-ਰਚ ਕੇ ਦੇਖਦਾ (ਦੇਖ ਭਾਲ ਕਰਦਾ) ਅਤੇ ਮਿਹਰ-ਦ੍ਰਿਸ਼ਟੀ ਨਾਲ ਨਿਹਾਲ ਕਰਦਾ ਹੈ ।

**ਨੋਟ:** 'ਸੱਚਖੰਡ' ਤੋਂ ਭਾਵ ਕੋਈ ਨਵੇਕਲਾ ਜਾਂ ਵਖਰਾ ਸਥਾਨ ਨਹੀਂ । 'ਜਪੁ' ਬਾਣੀ ਦੀ ਪੰਜਖੰਡੀ ਅਧਿਆਤਮਿਕ ਯਾਤਰਾ ਨਾ ਉਪਰ ਵਲ ਹੈ ਅਤੇ ਨਾ ਹੀ ਕਿਸੇ ਹੋਰ ਪਾਸੇ ਵਲ । ਇਹ ਅੰਤਰਵਰਤੀ ਸੂਖਮ ਯਾਤਰਾ ਹੈ, ਜਿਸ ਦਾ ਅੰਤਿਮ ਪੜਾਅ 'ਸੱਚਖੰਡ' ਹੈ । 'ਸੱਚਖੰਡ' ਹਿਰਦੇ ਦਾ ਸ਼ੁੱਧ ਸਰੂਪ ਹੈ, ਜਿਸ ਤਕ ਮਾਇਆਵੀ ਪ੍ਰਭਾਵ ਦੀ ਪਹੁੰਚ ਨਹੀਂ । ਉਸ ਸ਼ੁੱਧ ਹਿਰਦੇ ਵਿਚ ਹੀ ਪਰਮ-ਸੱਤਾ ਦਾ ਨਿਵਾਸ ਹੈ । ਗੁਰਮਤਿ ਅਨੁਸਾਰ ਪਰਮਾਤਮਾ ਹਰ ਇਕ ਹਿਰਦੇ ਵਿਚ ਵਸਦਾ ਹੈ, ਪਰ ਮਾਇਆਵੀ ਪ੍ਰਭਾਵ ਕਰ ਕੇ ਸਮਝਿਆ ਨਹੀਂ ਜਾ ਸਕਦਾ । ਪੰਜਖੰਡੀ ਯਾਤਰਾ ਦੁਆਰਾ ਕੀਤੇ ਸ਼ੁੱਧ ਹਿਰਦੇ ਵਿਚ ਸਤਿ-ਸਰੂਪ ਦੇ ਦਰਸ਼ਨ ਹੋ ਜਾਂਦੇ ਹਨ । ਇਸ ਤਰ੍ਹਾਂ ਪੰਜਖੰਡੀ ਯਾਤਰਾ ਰਾਹੀਂ ਪਹਿਲਾਂ ਤੋਂ ਪ੍ਰਾਪਤ ਵਸਤੂ ਉਤੇ ਪਏ ਮਾਇਆਵੀ ਪ੍ਰਭਾਵ ਨੂੰ ਖ਼ਤਮ ਕਰ ਕੇ ਉਸ ਨੂੰ ਪ੍ਰਾਪਤ ਕਰਨਾ ਹੈ । ਇਸ ਤਰ੍ਹਾਂ ਇਸ ਯਾਤਰਾ ਨਾਲ ਪ੍ਰਾਪਤੀ ਦੀ

ਪੁਨਰ ਪ੍ਰਾਪਤੀ ਹੁੰਦੀ ਹੈ ।
[ਵੇਖੋ ੧੯੭੨]

**ਸਚ (ਘਰਿ)**: ਸੱਚ ਦੇ ਘਰ ਵਿਚ, ਅਰਥਾਤ ਸੱਚ ਸਰੂਪ ਵਿਚ । ੧੯੭੮

**ਸਚ ਘਰਿ ਬੈਸੈ ਕਾਲੁ ਨ ਜੋਹੈ ॥**
**ਮਨਮੁਖ ਕਉ ਆਵਤ ਜਾਵਤ ਦੁਖੁ ਮੋਹੈ ॥੧॥ਰਹਾਉ॥**

ਗਉੜੀ, ਮਹਲਾ ੧, ੧੫, ਸਫ਼ਾ ੨੨੭

**ਅਰਥ**: (ਗੁਰਮੁਖਾਂ ਨੂੰ) ਸੱਚ ਸਰੂਪ ਵਿਚ ਟਿਕਿਆਂ, ਕਾਲ ਨਹੀਂ ਤਾੜਦਾ, (ਪਰ) ਮਨਮੁਖਾਂ ਨੂੰ ਮੋਹ (ਮਾਇਆ) ਕਰ ਕੇ ਜੰਮਦਿਆਂ-ਮਰਦਿਆਂ (ਕਾਲ ਦਾ) ਦੁਖ ਵਾਪਰਦਾ ਹੈ ।
**ਬੈਸੈ**- ਬੈਠਿਆਂ, ਵਸਿਆਂ, ਟਿਕਿਆਂ । **ਜੋਹੈ**- ਤਾੜਦਾ ਹੈ । **ਆਵਤ ਜਾਵਤ**- ਆਉਂਦਿਆਂ ਜਾਂਦਿਆਂ ; ਭਾਵ ਜੰਮਦਿਆਂ ਮਰਦਿਆਂ । **ਮੋਹੈ**- ਮੋਹ (ਮਾਇਆ) ਕਰ ਕੇ ।
[ਵੇਖੋ ੧੯੭੨]

**ਸਚ (ਘਰੁ)**: ਸਤਿ-ਸਰੂਪ ਪਰਮੇਸ਼ਰ ਵਿਚ । ੧੯੭੯

**ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ ॥**
**ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ॥...॥੪॥**

ਪ੍ਰਭਾਤੀ (ਬਿਭਾਸ) , ਮਹਲਾ ੧, ੧੦, ਸਫ਼ਾ ੧੩੩੦

**ਅਰਥ**: (ਕਿਸੇ ਤੋਂ ਵੀ) ਉਸ ਦੀ ਜਾਤਿ ਅਤੇ ਜਨਮ (ਕਿਸ ਕੁਲ ਵਿਚ ਜਨਮਿਆ ?) ਨਹੀਂ ਪੁੱਛਣਾ ਚਾਹੀਦਾ, ਪੁੱਛੋ ਇਹ ਕਿ ਸਤਿ-ਸਰੂਪ ਪਰਮੇਸ਼ਰ ਵਿਚ ਟਿਕਿਆ ਹੈ ਜਾਂ ਨਹੀਂ, ਕਿਉਂਕਿ ਮਨੁੱਖ ਦੀ ਜਾਤਿ-ਪਾਤਿ ਤਾਂ ਉਹੋ ਹੁੰਦੀ ਹੈ ਜਿਹੋ-ਜਿਹੇ ਉਹ ਕਰਮ ਕਰਦਾ ਹੈ ।
[ਵੇਖੋ ੧੯੭੨]

**ਸਚ (ਘਰੁ)**: ਰੱਬ ਦਾ ਘਰ । ੧੯੮੦

**ਨਾਮ ਬਿਨਾ ਗਤਿ ਕੋਇ ਨ ਪਾਵੈ ਹਠਿ ਨਿਗ੍ਰਹਿ ਬੇਬਾਣੈ ॥**
**ਨਾਨਕ ਸਚ ਘਰੁ ਸਬਦਿ ਸਿਞਾਪੈ ਦੁਬਿਧਾ ਮਹਲੁ ਕਿ ਜਾਣੈ ॥੩॥**

ਗਉੜੀ ਪੂਰਬੀ (ਛੰਤ), ਮਹਲਾ ੧, ੨, ਸਫ਼ਾ ੨੪੩

**ਅਰਥ**: ਨਾਮ ਬਿਨਾ ਕੋਈ ਮੁਕਤੀ ਨਹੀਂ ਪਾਉਂਦਾ, ਭਾਵੇਂ ਹਠਯੋਗ ਨਾਲ ਇੰਦ੍ਰੀਆਂ ਦਾ ਦਮਨ ਕਰੇ, ਭਾਵੇਂ ਜੰਗਲ ਜਾ ਵਸੇ । ਸ਼ਬਦ ਦੁਆਰਾ ਰੱਬ ਦਾ ਘਰ ਸਿੰਞਾਣਿਆਂ ਜਾਂਦਾ ਹੈ, ਦ੍ਵੈਤ ਭਾਵਨਾ ਵਿਚ ਕੋਈ ਨਿਜ-ਘਰ ਨੂੰ ਕੀ ਜਾਣ ਸਕਦਾ ਹੈ ?
**ਗਤਿ**- ਮੁਕਤੀ । **ਹਠਿ**- ਹਠਯੋਗ ਨਾਲ । **ਨਿਗ੍ਰਹਿ**- ਇੰਦ੍ਰੀਆਂ ਦਾ ਦਮਨ । **ਬੇਬਾਣੈ**- ਬੀਆਬਾਨ ਵਿਚ । **ਦੁਬਿਧਾ**- ਸੰਸਾ, ਦ੍ਵੈਤ-ਭਾਵਨਾ । **ਮਹਲੁ**- ਨਿਜ-ਘਰ ।
[ਵੇਖੋ ੧੯੭੨]

**ਸਚ (ਫਲੁ)**: ਸੱਚ (ਸਰੂਪ ਦੀ ਪ੍ਰਾਪਤੀ ਦਾ) ਫਲ । ੧੯੮੧

**ਏ ਮਨ ਹਰਿਆ ਸਹਜ ਸੁਭਾਇ ॥**
**ਸਚ ਫਲੁ ਲਾਗੈ ਸਤਿਗੁਰ ਭਾਇ ॥੧॥ਰਹਾਉ॥**

ਬਸੰਤੁ, ਮਹਲਾ ੩, ੬, ਸਫ਼ਾ ੧੧੭੪

**ਅਰਥ**: ਇਹ (ਵਿਸ਼ਿਆਂ ਦਾ ਸੁਕਾਇਆ) ਮਨ ਸੁਤੇ-ਸਿੱਧ ਹਰਾ ਹੋ ਗਿਆ ਹੈ, ਹੁਣ ਏਸ ਹਰੇ-ਭਰੇ ਨੂੰ ਸੱਚ ਦੇ ਫਲ ਲਗ ਪਏ ਹਨ । (ਇਹ ਪ੍ਰਾਪਤੀ) ਸਤਿਗੁਰ ਦੇ ਪ੍ਰੇਮ ਦੁਆਰਾ ਹੋਈ ਹੈ ।
[ਵੇਖੋ ੧੯੭੨]

**ਸਚ (ਬਿਨੁ ਸਾਖੀ)**: ਸੱਚ ਬਿਨਾ ਸਿੱਖਿਆ । ੧੯੮੨

**ਗੁਰ ਬਿਨੁ ਗਿਆਨੁ ਧਰਮ ਬਿਨੁ ਧਿਆਨੁ ॥**
**ਸਚ ਬਿਨੁ ਸਾਖੀ ਮੂਲੋ ਨ ਬਾਕੀ ॥**

ਸਲੋਕ (ਵਧੀਕ), ਮਹਲਾ ੧, ੨੩, ਸਫ਼ਾ ੧੪੧੨

**ਅਰਥ**: (ਗਿਆਨ ਦਾ ਮੂਲ ਗੁਰੂ ਹੈ, ਧਿਆਨ ਦੀ ਸਥਿਤੀ ਧਰਮ ਵਿਚ ਹੈ, ਸਿੱਖ ਦਾ ਅਮਲ ਸੱਚ ਹੈ, ਇਸ ਵਾਸਤੇ) ਗੁਰੂ ਬਿਨਾ ਗਿਆਨ, ਧਰਮ ਬਿਨਾ ਧਿਆਨ, ਸੱਚ ਬਿਨਾ ਸਿੱਖਿਆ ਮੂਲੋਂ ਨਹੀਂ ਹੋ ਸਕਦੀ ।
[ਵੇਖੋ ੧੯੭੨]

**ਸਚ (ਭਏ ਬਿਗਾਸਾ)**: ਸੱਚ ਦਾ ਪ੍ਰਕਾਸ਼ ਹੋ ਗਿਆ । ੧੯੮੩

**ਕਹਿਓ ਨ ਜਾਈ ਏਹੁ ਅਚੰਭਉ ਸੋ ਜਾਨੈ ਜਿਨਿ ਚਾਖਿਆ ॥**
**ਕਹੁ ਨਾਨਕ ਸਚ ਭਏ ਬਿਗਾਸਾ ਗੁਰਿ ਨਿਧਾਨੁ ਰਿਦੈ ਲੈ ਰਾਖਿਆ ॥੪॥**

ਗਉੜੀ (ਮਾਲਾ), ਮਹਲਾ ੫, ੧੬੧, ਸਫ਼ਾ ੨੧੫

**ਅਰਥ**: ਇਸ ਅਚਰਜ (ਆਨੰਦ) ਦਾ ਵਰਣਨ ਨਹੀਂ ਹੋ ਸਕਦਾ । (ਇਸ ਰਸ ਨੂੰ) ਉਹੋ ਜਾਣਦਾ ਹੈ, ਜਿਸ ਨੇ ਚੱਖਿਆ ਹੁੰਦਾ ਹੈ । ਨਾਨਕ ਕਹਿੰਦਾ ਹੈ ਕਿ ਗੁਰੂ ਤੋਂ (ਨਾਮ) ਖ਼ਜ਼ਾਨਾ ਲੈ ਕੇ ਹਿਰਦੇ ਵਿਚ (ਜਦ ਰਖ ਲਿਆ ਤਦ) ਸੱਚ ਦਾ ਪ੍ਰਕਾਸ਼ ਹੋ ਗਿਆ ।
**ਕਹਿਓ ਨ ਜਾਈ**- ਬਿਆਨ ਨਹੀਂ ਹੋ ਸਕਦਾ । **ਅਚੰਭਉ**- ਅਸਚਰਜ । **ਚਾਖਿਆ**- ਚੱਖਿਆ ।
[ਵੇਖੋ ੧੯੭੨]

**ਸਚ (ਭੈ ਰਾਤਾ)**: ਰੱਬ ਦੇ ਭੈ ਵਿਚ ਲੀਨ । ੧੯੮੪

**ਸਚ ਭੈ ਰਾਤਾ ਗਰਬੁ ਨਿਵਾਰੈ ॥ ਏਕੋ ਜਾਤਾ ਸਬਦੁ ਵੀਚਾਰੈ ॥**

ਰਾਮ. (ਗੋਸਟਿ), ਮਹਲਾ ੧, ੪੭, ਸਫ਼ਾ ੯੪੩

**ਅਰਥ**: ਜੋ ਮਨੁੱਖ ਵਾਹਿਗੁਰੂ ਦੇ ਭੈ ਵਿਚ ਲੀਨ ਹੈ, ਉਹ ਅਹੰਕਾਰ ਦੂਰ ਕਰ ਲੈਂਦਾ ਹੈ । ਜੋ ਸ਼ਬਦ ਨੂੰ ਵਿਚਾਰਦਾ ਹੈ, (ਉਹ) ਇਕੋ ਨੂੰ ਜਾਣ ਲੈਂਦਾ ਹੈ ।

**ਭਾਵ**: ਅਹੰਕਾਰ ਦੂਰ ਕਰਨ ਲਈ ਵਾਹਿਗੁਰੂ ਦਾ ਭੈ ਹੀ ਸਾਰਥਕ ਉਪਾਅ ਹੈ । ਅਜਿਹੇ ਗਿਆਨ ਦੀ ਪ੍ਰਾਪਤੀ ਲਈ ਜਿਸ ਵਿਚ ਇਕ ਅਦ੍ਵੈ ਵਾਹਿਗੁਰੂ ਪ੍ਰਤੱਖ ਹੋਵੇ, ਸ਼ਬਦ-ਕਮਾਈ ਦੀ ਲੋੜ ਹੈ ।
[ਵੇਖੋ ੧੯੭੨]

**ਸਚ (ਮਨੇ)**: ਸੱਚੇ (ਦਾ ਨਾਮ ਜਪਦੇ) ਮਨ ਨੂੰ, ੧੯੮੫
ਪਵਿੱਤਰ ਮਨ ਨੂੰ ।

**ਆਨੰਦੁ ਅਨਦਿਨੁ ਹਰਖੁ ਸਾਚਾ ਦੂਖ ਕਿਲਵਿਖ ਪਰਹਰੇ ॥**
**ਸਚੁ ਨਾਮੁ ਪਾਇਆ ਗੁਰਿ ਦਿਖਾਇਆ ਮੈਲੁ ਨਾਹੀ ਸਚ ਮਨੇ ॥੨॥**

ਧਨਾ. (ਛੰਤ), ਮਹਲਾ ੧, ੧, ਸਫ਼ਾ ੬੮੮

**ਅਰਥ**: (ਗੁਰੂ-ਸ਼ਬਦ ਦਾ ਵਿਚਾਰ ਕਰ ਕੇ ਜਿਗਿਆਸੂ) ਦੁਖਾਂ ਅਤੇ ਪਾਪਾਂ ਤੋਂ ਮੁਕਤ ਹੋ ਜਾਂਦਾ ਹੈ ਅਤੇ ਉਹ ਸਦਾ-ਥਿਰ ਖ਼ੁਸ਼ੀ ਪ੍ਰਾਪਤ ਕਰਦਾ ਹੈ, ਜਿਸ ਦਾ ਸੁਖ ਦਿਨ-ਰਾਤ ਬਣਿਆ ਰਹਿੰਦਾ ਹੈ । ਜਿਨ੍ਹਾਂ ਨੂੰ ਗੁਰੂ ਨੇ (ਵਾਹਿਗੁਰੂ ਦਾ) ਦੀਦਾਰ ਕਰਵਾ ਦਿੱਤਾ, ਉਹ ਸਦਾ-ਥਿਰ ਨਾਮ ਪ੍ਰਾਪਤ ਕਰ ਲੈਂਦੇ ਹਨ, ਫਿਰ ਉਨ੍ਹਾਂ ਦੇ ਪਵਿੱਤਰ ਮਨ ਨੂੰ ਕਦੇ ਮੈਲ ਨਹੀਂ ਲਗਦੀ ।
[ਵੇਖੋ ੧੯੭੨]

**ਸਚਉ**: ਪਵਿੱਤਰ । ੧੯੮੬

**ਮਸਤਕਿ ਨੀਸਾਣੁ ਸਚਉ ਕਰਮੁ ਕਲ ਜੋੜਿ ਕਰ ਧ੍ਯਾਇਅਉ ॥**
**ਪਰਸਿਅਉ ਗੁਰੂ ਸਤਿਗੁਰ ਤਿਲਕੁ ਸਰਬ ਇਛ ਤਿਨਿ ਪਾਇਅਉ ॥**

ਸਵ., ਮਹਲੇ ੩ ਕੇ, ਕਲ੍ਯ, ੯, ਸਫ਼ਾ ੧੩੯੪

**ਅਰਥ**: (ਸ੍ਰੀ ਗੁਰੂ ਅਮਰਦਾਸ ਜੀ ਦੇ) ਮੱਥੇ ਤੇ (ਗੁਰੂ ਅੰਗਦ ਦੇਵ ਜੀ ਵਲੋਂ ਲਾਇਆ) ਗੁਰਗੱਦੀ ਦਾ ਤਿਲਕ ਸੁਸ਼ੋਭਿਤ ਹੈ, ਉਨ੍ਹਾਂ ਦੀ ਕਰਣੀ ਪਵਿੱਤਰ ਹੈ, ਕਲਸਹਾਰ ਹੱਥ ਜੋੜ ਕੇ ਉਨ੍ਹਾਂ ਦੀ ਆਰਾਧਨਾ ਕਰ ਰਿਹਾ ਹੈ । ਜਿਨ੍ਹਾਂ ਨੇ ਗੁਰੂ ਅਮਰਦਾਸ ਜੀ ਦਾ ਗੁਰਿਆਈ ਦਾ ਤਿਲਕ (ਭਾਵ ਉਨ੍ਹਾਂ ਨੂੰ ਗੁਰਗੱਦੀ ਉਤੇ ਬਿਰਾਜਮਾਨ) ਦੇਖਿਆ ਹੈ, ਉਨ੍ਹਾਂ ਨੇ ਸਾਰੀਆਂ ਮੁਰਾਦਾਂ (ਗੁਰੂ ਤੋਂ) ਪਾ ਲਈਆਂ ਹਨ ।
**ਮਸਤਕਿ**- ਮੱਥੇ ਉਤੇ । **ਨੀਸਾਣੁ**- ਗੁਰਿਆਈ ਦਾ ਤਿਲਕ । **ਤਿਲਕੁ**- ਗੁਰਿਆਈ ਦਾ ਨੀਸਾਣ । ਕਈ ਵਿਦਵਾਨਾਂ ਨੇ ਇਸ ਦੇ ਅਰਥ 'ਸ਼ਿਰੋਮਣੀ' ਵੀ ਕੀਤੇ ਹਨ ।
[ਵੇਖੋ ੧੯੭੨]

**ਸਚਹ (ਘਰਿ)**: ਸੱਚੇ ੧੯੮੭
(ਵਾਹਿਗੁਰੂ) ਦੇ ਘਰ ਵਿਚ ।

**ਜਾਮਿ ਗੁਰੂ ਹੋਇ ਵਲਿ ਗਿਆਨ ਅਰੁ ਧਿਆਨ ਅਨਨ ਪਰਿ ॥**
**ਜਾਮਿ ਗੁਰੂ ਹੋਇ ਵਲਿ ਸਬਦੁ ਸਾਖੀ ਸੁ ਸਚਹ ਘਰਿ ॥...॥੩॥**

ਸਵ., ਮਹਲੇ ਚਉਥੇ ਕੇ, ਨਲ੍ਯ ੩, ਸਫ਼ਾ ੧੩੯੯
ਵੇਖੋ 'ਅਨਨ' ੨੪੮੭

[ਵੇਖੋ ੧੯੭੨]

**ਸਚਹੁ**: ਸੱਚ ਤੋਂ । ੧੯੮੮

**ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ ॥**
**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥੫॥**

ਸਿਰੀ. (ਅਸ.), ਮਹਲਾ ੧, ੧੪, ਸਫ਼ਾ ੬੨
ਵੇਖੋ '**ਓਰੈ**' ੯੨੪

[ਵੇਖੋ ੧੯੭੨]

**ਸਚੜਾ**: ਸੱਚਾ, ਸਚੇ । ੧੯੮੯

**ਮੈ ਛਡਿਆ ਸਭੋ ਧੰਧੜਾ ॥ ਗੋਸਾਈ ਸੇਵੀ ਸਚੜਾ ॥.....॥੮॥**

ਸਿਰੀ. (ਅਸ.), ਮਹਲਾ ੫, ੨੯, ਸਫ਼ਾ ੭੩

**ਅਰਥ**: ਮੈਂ ਮਾਇਆਵੀ ਝੰਮੇਲਿਆਂ ਨੂੰ ਤਿਆਗ ਦਿੱਤਾ ਹੈ, ਇਕ ਸੱਚੇ ਵਾਹਿਗੁਰੂ ਮਾਲਿਕ ਦੀ ਸੇਵਾ ਕਰ ਰਿਹਾ ਹਾਂ ।
[ਵੇਖੋ ੧੯੭੨]

**ਸਚੜਾਉ**: ਸੱਚੜਾ, ਸੱਚਾ, ਪਕਾ । ੧੯੯੦

**ਸਲੋਕੁ ਮ: ੩॥...**
**ਗੁਰਮੁਖਿ ਲਾਲੋ ਲਾਲੁ ਹੈ ਜਿਉ ਰੰਗਿ ਮਜੀਠ ਸਚੜਾਉ ॥**
**ਉਲਟੀ ਸਕਤਿ ਸਿਵੈ ਘਰਿ ਆਈ ਮਨਿ ਵਸਿਆ ਹਰਿ ਅੰਮ੍ਰਿਤ ਨਾਉ ॥...੧॥**

ਸੂਹੀ (ਵਾਰ), ਮਹਲਾ ੩, ਪਉੜੀ ੩, ਸਫ਼ਾ ੭੮੬
ਵੇਖੋ '**ਸਕਤਿ ਸਿਵੈ**' III-੧੮੭੫

[ਵੇਖੋ ੧੯੭੨]

**ਸਚੜੇ**: ਸੱਚੇ, ਅਸਲ । ੧੯੯੧

**ਤਿਹਟੜੇ ਬਾਜਾਰ ਸਉਦਾ ਕਰਨਿ ਵਣਜਾਰਿਆ ॥**
**ਸਚੁ ਵਖਰੁ ਜਿਨੀ ਲਦਿਆ ਸੇ ਸਚੜੇ ਪਾਸਾਰ ॥**

ਸਲੋਕ, ਮਹਲਾ ੫, ੧੭, ਸਫ਼ਾ ੧੪੨੫
ਵੇਖੋ '**ਸਚੁ ਵਖਰੁ**' III-੨੦੯੮

[ਵੇਖੋ ੧੯੭੨]

**ਸਚੜੈ**: ਸੱਚੇ ਵਾਹਿਗੁਰੂ ਨੂੰ । ੧੯੯੨

**ਬਾਬਾ ਆਇਆ ਹੈ ਉਠਿ ਚਲਣਾ ਇਹੁ ਜਗੁ ਝੂਠੁ ਪਸਾਰੋਵਾ ॥**
**ਸਚਾ ਘਰੁ ਸਚੜੈ ਸੇਵੀਐ ਸਚੁ ਖਰਾ ਸਚਿਆਰੋਵਾ ॥...॥੧॥**

ਵਡ. (ਅਲਾ.), ਮਹਲਾ ੧, ੫, ਸਫ਼ਾ ੫੮੧

**ਅਰਥ**: (ਜੋ ਵੀ ਸੰਸਾਰ ਵਿਚ) ਆਇਆ ਹੈ, ਉਠ ਕੇ ਤੁਰ ਜਾਵੇਗਾ, ਇਹ ਜਗਤ ਝੂਠਾ ਪਸਾਰਾ ਹੈ । ਸੱਚਾ ਟਿਕਾਣਾ (ਮਨੁੱਖ ਨੂੰ) ਸੱਚੇ ਵਾਹਿਗੁਰੂ ਨੂੰ ਸੇਵਣ ਨਾਲ ਮਿਲਦਾ ਹੈ । (ਉਹ ਟਿਕਾਣਾ) ਪਰਖਿਆ ਹੋਇਆ ਸੱਚ ਹੈ, (ਉਸ ਨੂੰ ਪ੍ਰਾਪਤ ਕਰਨ ਵਾਲਾ ਵੀ) ਸਚਿਆਰ ਹੋ ਜਾਂਦਾ ਹੈ ।
**ਭਾਵ**: ਜਨਮ ਲੈਣਾ ਅਤੇ ਮਰ ਜਾਣਾ ਇਕ ਸੁਭਾਵਿਕ ਕੁਦਰਤੀ ਪ੍ਰਕ੍ਰਿਆ ਹੈ

ਅਤੇ ਦੋਹਾਂ ਦਾ ਆਪਸ ਵਿਚ ਅਟੁਟ ਸੰਬੰਧ ਹੈ । ਜੇ ਜਨਮ ਲਈਦਾ ਹੈ ਤਾਂ ਮਰਣਾ ਵੀ ਜ਼ਰੂਰ ਹੈ । ਇਸ ਲਿਹਾਜ਼ ਨਾਲ ਮਨੁੱਖ ਨੂੰ ਜਨਮ ਅਤੇ ਮ੍ਰਿਤੂ ਦੋਹਾਂ ਪ੍ਰਤੀ ਇਕ-ਸਮਾਨ ਦ੍ਰਿਸ਼ਟੀਕੋਣ ਅਪਨਾਣਾ ਚਾਹੀਦਾ ਹੈ । ਪਰ ਜੀਵਨ ਵਿਚ ਸਹਿਜ ਦੇ ਅਭਾਵ ਕਾਰਣ ਉਹ ਸੰਬੰਧੀਆਂ ਦੇ ਜਨਮ ਉਤੇ ਬਹੁਤ ਖ਼ੁਸ਼ ਅਤੇ ਮ੍ਰਿਤੂ ਉਤੇ ਬਹੁਤ ਦੁਖ ਮਹਿਸੂਸ ਕਰਦਾ ਹੈ । ਗੁਰੂ ਜੀ ਦੱਸਦੇ ਹਨ ਕਿ ਮਨੁੱਖ ਮੌਤ ਦੇ ਸੰਕਟ ਤੋਂ ਇਸ ਕਾਰਣ ਦੁਖੀ ਹੈ ਕਿ ਉਸ ਦਾ ਸੰਸਾਰ ਪ੍ਰਤੀ ਦਿਸ਼ਟੀਕੋਣ ਉਚਿਤ ਨਹੀਂ । ਜੇ ਉਹ ਸੱਚ ਨਾਲ ਮਨ ਜੋੜ ਕੇ ਸਚਿਆਰ ਬਣਨ ਦਾ ਯਤਨ ਕਰੇ ਤਾਂ ਦੁਖ-ਸੁਖ ਵਿਚ ਸਮਾਨ ਵਿਵਹਾਰ ਵਾਲੀ ਸਥਿਤੀ ਪ੍ਰਾਪਤ ਕਰ ਸਕਦਾ ਹੈ ।

**ਪਸਾਰਵੋ**- ਪਸਾਰਾ ਹੈ । **ਸਚਾ ਘਰੁ**- ਸੱਚਾ ਟਿਕਾਣਾ । **ਸੇਵੀਐ**- ਸੇਵਣ ਨਾਲ । **ਸਚੁ ਖਰਾ**- ਪਰਖਿਆ ਹੋਇਆ ਸੱਚ ।

[ਵੇਖੋ ੧੯੭੨]

**ਸਚਾ**: ਸਦਾ ਥਿਰ ਪਰਮਾਤਮਾ, ਵਾਹਿਗੁਰੂ । ੧੯੯੩

**ਸਚਾ ਆਪਿ ਸਵਾਰਣਹਾਰਾ ॥ ਅਵਰ ਨ ਸੂਝਸਿ ਬੀਜੀ ਕਾਰਾ ॥.....੧॥**

ਮਾਰੂ (ਸੋਲ.), ਮਹਲਾ ੪, ੧, ਸਫ਼ਾ ੧੦੬੯

**ਅਰਥ**: ਵਾਹਿਗੁਰੂ ਆਪ ਹੀ ਸੁਆਰਣ ਵਾਲਾ ਹੈ, (ਇਸ ਵਾਸਤੇ ਗੁਰਮੁਖ ਨੂੰ) ਹੋਰ ਕੋਈ ਕਾਰ (ਜੋ ਹਰੀ ਤੋਂ ਪਰੇ ਲੈ ਜਾਵੇ) ਨਹੀਂ ਸੁਝਦੀ ।

**ਭਾਵ**: ਹੋਰ ਕੋਈ ਯਤਨ ਨਹੀਂ ਜਿਸ ਨਾਲ ਮਨੁੱਖ ਆਪਣਾ ਅੱਗਾ ਸੁਆਰ ਸਕੇ । ਇਸ ਲਈ ਗੁਰਮੁਖ ਦਾ ਭਰੋਸਾ ਇਕੋ ਉਸ ਸੱਚੇ ਪਰਮਾਤਮਾ ਉਪਰ ਹੈ ।

**ਬੀਜੀ ਕਾਰਾ**- ਹੋਰ ਕੋਈ ਕੰਮ ।

[ਵੇਖੋ ੧੯੭੨]

**ਸਚਾ**: ਸਹੀ, ਅਟਲ, ਸੱਚਾ । ੧੯੯੪

**ਸਲੋਕੁ ਮ: ੧॥....ਸਚਾ ਤੇਰਾ ਅਮਰੁ ਸਚਾ ਦੀਬਾਣੁ ॥**
**ਸਚਾ ਤੇਰਾ ਹੁਕਮੁ ਸਚਾ ਫੁਰਮਾਣੁ ॥.....॥੧॥**

ਆਸਾ (ਵਾਰ), ਮਹਲਾ ੧, ਪਉੜੀ ੨, ਸਫ਼ਾ ੪੬੩

ਵੇਖੋ 'ਅਮਰੁ' ੨੯੩੩

[ਵੇਖੋ ੧੯੭੨]

**ਸਚਾ**: ਸਾਂਚਾ, ਠੱਪਾ, ੧੯੯੫

ਉਹ ਚੀਜ਼ ਜਿਸ ਵਿਚ ਕੋਈ ਵਸਤੂ ਢਾਲ ਕੇ ਬਣਾਉਂਦੇ ਹਨ ।

**ਭੈ ਬਿਨੁ ਘਾੜਤ ਕਚੁ ਨਿਕਚ ॥ ਅੰਧਾ ਸਚਾ ਅੰਧੀ ਸਟ ॥੨॥**

ਗਉੜੀ ਗੁਆ. (ਅਸ.), ਮਹਲਾ ੧, ੧, ਸਫ਼ਾ ੧੫੧

ਵੇਖੋ 'ਅੰਧਾ' ੧੧੮੦

[ਸੰਸ. स्थातव्य (ਸੁਥਾਤਵ੍ਯ) : ਸਥਾਪਿਤ ਕਰਨਾ, ਜੜਨਾ, ਜਮਾਉਣਾ । संचक (ਸੰਚਕ) : ਮੋਹਰ, ਠੱਪਾ, ਸਾਂਚਾ ।]

**ਸਚਾ**: ਸਾਫ਼ ਦਿਲ । ੧੯੯੬

**ਸਚਾ ਸਚੋ ਸਚਿ ਪਤੀਜੈ ॥ ਗੁਰਪਰਸਾਦੀ ਅੰਦਰੁ ਭੀਜੈ ॥...੭॥**

ਮਾਝ (ਅਸ.), ਮਹਲਾ ੩, ੯, ਸਫ਼ਾ ੧੧੪

**ਅਰਥ**: ਜਿਨ੍ਹਾਂ ਦਾ ਹਿਰਦਾ ਗੁਰੂ ਦੀ ਕ੍ਰਿਪਾ ਨਾਲ (ਵਾਹਿਗੁਰੂ ਦੇ) ਪਿਆਰ ਵਿਚ ਭਿੱਜ ਜਾਂਦਾ ਹੈ, ਉਨ੍ਹਾਂ ਦਾ ਸਾਫ਼ ਹਿਰਦਾ ਕੇਵਲ ਸੱਚ ਵਿਚ ਹੀ ਪਤੀਜਦਾ ਹੈ ।

**ਗੁਰਪਰਸਾਦੀ**- ਗੁਰੂ ਦੀ ਕ੍ਰਿਪਾ ਨਾਲ । **ਅੰਦਰੁ**- ਹਿਰਦਾ । **ਭੀਜੈ**- (ਪਿਆਰ ਵਿਚ) ਭਿੱਜ ਜਾਂਦਾ ਹੈ ।

[ਵੇਖੋ ੧੯੭੨]

**ਸਚਾ**: ਪਵਿੱਤਰ ਮਨ । ੧੯੯੭

**ਸਚਾ ਚਉਕਾ ਸੁਰਤਿ ਕੀ ਕਾਰਾ ॥ ਹਰਿ ਨਾਮੁ ਭੋਜਨੁ ਸਚੁ ਆਧਾਰਾ ॥**
**ਸਦਾ ਤ੍ਰਿਪਤਿ ਪਵਿਤ੍ਰੁ ਹੈ ਪਾਵਨੁ ਜਿਤੁ ਘਟਿ ਹਰਿ ਨਾਮੁ ਨਿਵਾਸੀ ਹੇ ॥੫॥**

ਮਾਰੂ (ਸੋਲ.), ਮਹਲਾ ੩, ੫, ਸਫ਼ਾ ੧੦੪੮

**ਅਰਥ**: (ਜੋ ਵਿਅਕਤੀ ਵਿਸ਼ਿਆਂ ਅਤੇ ਮਨ ਵਿਚਕਾਰ) ਸੁਚੇਤਤਾ ਦੀ ਲਕੀਰ ਖਿਚ ਲੈਂਦਾ ਹੈ, ਉਸ ਦਾ ਪਵਿੱਤਰ ਮਨ ਮਾਨੋ (ਸੁੱਚਾ) ਚੌਂਕਾ ਹੈ । ਪਰਮਾਤਮਾ ਦੇ ਨਾਮ ਦਾ ਜਾਪ ਰੂਪੀ ਭੋਜਨ (ਉਸ ਦੇ) ਜੀਵਨ ਦਾ ਸੱਚਾ ਆਸਰਾ ਹੋ ਜਾਂਦਾ ਹੈ । ਜਿਸ ਦੇ ਹਿਰਦੇ ਵਿਚ ਨਾਮ-ਜਾਪ ਵਸ ਜਾਵੇ, (ਉਹ ਵਿਅਕਤੀ ਇਸ ਭੋਜਨ ਨਾਲ) ਸਦਾ ਸੰਤੁਸ਼ਟ ਵੀ ਰਹਿੰਦਾ ਹੈ ਅਤੇ ਪਵਿੱਤਰਤਮ ਜੀਵਨ ਵੀ ਪ੍ਰਾਪਤ ਕਰ ਲੈਂਦਾ ਹੈ ।

**ਚਉਕਾ**- ਚੌਂਕਾ, ਭੋਜਨ ਬਣਾਉਣ ਦਾ ਸਥਾਨ । **ਸੁਰਤਿ**- ਸੁਚੇਤਤਾ । **ਕਾਰਾ**- ਲੀਕਾਂ, ਚੌਂਕੇ ਦੀ ਹੱਦਬੰਦੀ, ਲਕੀਰਾਂ । **ਤ੍ਰਿਪਤਿ**- ਸੰਤੁਸ਼ਟ । **ਪਵਿਤ੍ਰੁ ਪਾਵਨੁ**- ਪਵਿੱਤਰਤਮ ਜੀਵਨ ।

[ਵੇਖੋ ੧੯੭੨]

**ਸਚਾ (ਸਉਦਾ)**: ਸ਼ਬਦ ਰੂਪੀ ਵਸਤੂ । ੧੯੯੮

**ਗੁਰਮੁਖਿ ਸਬਦਿ ਸਿਞਾਪਦੇ ਤਿਤੁ ਸਾਚੈ ਦਰਬਾਰਿ ॥**
**ਸਚਾ ਸਉਦਾ ਖਰਚੁ ਸਚੁ ਅੰਤਰਿ ਪਿਰਮੁ ਪਿਆਰਿ ॥**

ਸਲੋਕ (ਵਧੀਕ), ਮਹਲਾ ੩, ੨੬, ਸਫ਼ਾ ੧੪੧੫

**ਅਰਥ**: ਵਾਹਿਗੁਰੂ ਦੇ ਦਰ ਤੇ ਗੁਰੂ ਦੇ ਸਨਮੁਖ ਰਹਿਣ ਵਾਲੇ (ਸਿੱਖ), ਗੁਰੂ ਦੀ ਬਾਣੀ ਰਾਹੀਂ ਪਛਾਣੇ ਜਾਂਦੇ ਹਨ (ਭਾਵ ਗੁਰਬਾਣੀ ਦਾ ਅਮਲ ਹੀ ਗੁਰੂ ਧਾਰਨ ਦੀ ਨਿਸ਼ਾਨੀ ਹੈ) । ਗੁਰਮੁਖਾਂ ਦੇ ਅੰਦਰ ਵਾਹਿਗੁਰੂ ਲਈ ਪਿਆਰ ਹੁੰਦਾ ਹੈ, (ਇਸ ਕਰ ਕੇ) ਉਹ ਸ਼ਬਦ ਰੂਪੀ ਵਸਤੂ ਪ੍ਰਾਪਤ ਕਰ ਕੇ ਇਸੇ ਸਥਿਰ ਵਸਤੂ ਨੂੰ ਖਰਚਦੇ ਹਨ (ਭਾਵ ਸ਼ਬਦ ਧਾਰਨ ਕਰ ਕੇ ਹੋਰਾਂ ਨੂੰ ਸ਼ਬਦ ਨਾਲ ਜੋੜਦੇ ਹਨ) ।

**ਸਿਞਾਪਦੇ**- ਪਛਾਣੇ ਜਾਂਦੇ ਹਨ ।

[ਵੇਖੋ ੧੯੭੨]

**ਸਚਾ (ਸਉਦਾ)**: ਸੱਚਾ ਵਾਪਾਰ । ੧੯੯੯

**ਮ: ੩॥....ਗੁਰ ਕਿਰਪਾ ਤੇ ਪਾਈਅਨਿ ਜੇ ਦੇਵੈ ਦੇਵਣਹਾਰੁ ॥**
**ਸਚਾ ਸਉਦਾ ਲਾਭੁ ਸਦਾ ਖਟਿਆ ਨਾਮੁ ਅਪਾਰੁ ॥...॥੨॥**
ਸੋਰਠਿ (ਵਾਰ), ਮਹਲਾ ੪, ਪਉੜੀ ੧੦, ਸਫ਼ਾ ੬੪੬

**ਅਰਥ:** ਜੇ ਦੇਵਣਹਾਰ ਦੇਵੇ ਤਾਂ ਗੁਰੂ ਕ੍ਰਿਪਾ ਨਾਲ (ਗੁਣ ਰੂਪ ਰਤਨ) ਪਾਈਦੇ ਹਨ ਅਤੇ ਨਾਮ ਜੋ ਅਪਾਰ ਹੈ, ਖੱਟ ਲਈਦਾ ਹੈ, ਇਹ ਸੱਚਾ ਵਾਪਾਰ ਸਦਾ ਲਾਭਦਾਇਕ ਹੁੰਦਾ ਹੈ ।
[ਵੇਖੋ ੧੯੭੨]

**ਸਚਾ (ਸਚੁ):** ਸਦੀਵੀ ਹੋਂਦ ਵਾਲਾ । ੨੦੦੦
**ਹਰਿ ਜੀ ਸਚਾ ਸਚੁ ਤੂ ਸਭੁ ਕਿਛੁ ਤੇਰੈ ਚੀਰੈ ॥**
**ਲਖ ਚਉਰਾਸੀਹ ਤਰਸਦੇ ਫਿਰੇ ਬਿਨੁ ਗੁਰ ਭੇਟੇ ਪੀਰੈ ॥...੧॥**
ਸਿਰੀ., ਮਹਲਾ ੩, ੬੩, ਸਫ਼ਾ ੩੯

**ਅਰਥ:** ਹੇ ਵਾਹਿਗੁਰੂ ਜੀ ! ਇਕੋ ਤੂੰ ਹੀ ਸਦੀਵੀ ਹੋਂਦ ਵਾਲਾ ਹੈਂ । (ਹੋਰ) ਸਭ ਕੁਛ ਤੇਰੀ ਸ਼ਕਤੀ ਅਧੀਨ ਹੈ । (ਤੇਰੇ ਦਰਸ਼ਨ ਲਈ ਜੀਵ) ਚੌਰਾਸੀ ਲੱਖ ਜੂਨਾਂ ਵਿਚ ਤਰਸਦੇ ਫਿਰ ਰਹੇ ਹਨ, (ਪਰ) ਗੁਰੂ-ਪੀਰ ਨੂੰ ਮਿਲੇ ਬਿਨਾ (ਮਿਲਾਪ ਨਹੀਂ ਹੁੰਦਾ) ।
**ਚੀਰੈ-** ਸ਼ਕਤੀ ਅਧੀਨ । **ਬਿਨੁ ਭੇਟੈ-** ਮਿਲੇ ਬਿਨਾ ।
[ਵੇਖੋ ੧੯੭੨]

**ਸਚਾ (ਸਤਿਗੁਰੁ):** ਅਸਲੀ ਗੁਰੂ, ਪੂਰਾ ਗੁਰੂ, ਰੱਬ ਨਾਲ ਇਕਸੁਰ ਗੁਰੂ । ੨੦੦੧
**ਬਿਨੁ ਸਤਿਗੁਰ ਸੇਵੇ ਜਨਮੁ ਨ ਛੋਡੈ ਜੇ ਅਨੇਕ ਕਰਮ ਕਰੈ ਅਧਿਕਾਈ ॥**
**ਵੇਦ ਪੜਹਿ ਤੈ ਵਾਦ ਵਖਾਣਹਿ ਬਿਨੁ ਹਰਿ ਪਤਿ ਗਵਾਈ ॥**
**ਸਚਾ ਸਤਿਗੁਰੁ ਸਾਚੀ ਜਿਸੁ ਬਾਣੀ ਭਜਿ ਛੂਟਹਿ ਗੁਰ ਸਰਣਾਈ ॥੭॥**
ਸੋਰਠਿ, ਮਹਲਾ ੩ : ੧, ਸਫ਼ਾ ੬੩੮

**ਅਰਥ:** ਸੱਚੇ ਗੁਰੂ ਦੀ ਸੇਵਾ ਕੀਤੇ ਬਿਨਾ ਮਨੁੱਖ ਜੂਨਾਂ ਵਿਚ ਭਟਕਣ ਦੇ ਚੱਕਰ ਤੋਂ ਨਹੀਂ ਬਚਦਾ, ਭਾਵੇਂ ਉਹ ਹੋਰ ਬਹੁਤੇਰੇ ਧਾਰਮਿਕ ਕਰਮ ਕਰਦਾ ਰਹੇ । ਜਿਹੜੇ ਲੋਕ ਵੇਦਾਂ (ਧਰਮ ਗ੍ਰੰਥਾਂ) ਦਾ ਪਾਠ ਕਰ ਕੇ ਬਹਿਸ-ਮੁਬਾਹਸੇ ਕਰਦੇ ਹਨ, ਉਹ ਰੱਬ ਦੇ ਨਾਮ ਤੋਂ ਖੁੰਝ ਕੇ ਇੱਜ਼ਤ ਗੁਆ ਬੈਠਦੇ ਹਨ । ਅਸਲੀ ਗੁਰੂ ਉਹੋ ਹੈ, ਜਿਸ ਦੀ ਬਾਣੀ ਸੱਚੀ ਹੈ । ਉਸ ਗੁਰੂ ਦੀ ਸ਼ਰਨ ਜੇ ਦੌੜ ਕੇ ਜਾ ਪਈਏ, ਤਾਂ (ਆਵਾਗਵਣ ਤੋਂ) ਛੁਟ ਜਾਵਾਂਗੇ ।
**ਅਧਿਕਾਈ-** ਬਹੁਤ । **ਵਾਦ ਵਖਾਣਹਿ-** ਬਹਿਸ-ਮੁਬਾਹਸੇ ਕਰਦੇ ਹਨ । **ਪਤਿ-** ਇੱਜ਼ਤ ।
[ਵੇਖੋ ੧੯੭੨]

**ਸਚਾ (ਸਬਦੁ):** ਪੂਰੇ ਗੁਰੂ ਦੀ ਬਾਣੀ, ਇਲਾਹੀ ਬਾਣੀ । ੨੦੦੨
**ਸਚੁ ਤੇਰਾ ਦਰਬਾਰੁ ਸਬਦੁ ਨੀਸਾਣਿਆ ॥**
**ਸਚਾ ਸਬਦੁ ਵੀਚਾਰਿ ਸਚਿ ਸਮਾਣਿਆ ॥**
ਮਾਝ (ਵਾਰ), ਮਹਲਾ ੧, ਪਉੜੀ ੧੩, ਸਫ਼ਾ ੧੪੪

**ਅਰਥ:** ਹੇ ਵਾਹਿਗੁਰੂ ! ਤੇਰਾ ਦਰਬਾਰ ਸਦਾ ਕਾਇਮ ਰਹਿਣ ਵਾਲਾ ਹੈ ਅਤੇ (ਇਸ ਦਰ ਤਕ ਪੁੱਜਣ ਲਈ) ਸ਼ਬਦ ਰਾਹਦਾਰੀ ਹੈ (ਭਾਵ ਸ਼ਬਦ ਉਸ ਦੇ ਦਰ ਤਕ ਪਹੁੰਚਾ ਸਕਦਾ ਹੈ) । ਪੂਰੇ ਗੁਰੂ ਦੀ ਬਾਣੀ ਵਿਚਾਰ ਕੇ (ਗੁਰਮੁਖ ਵਿਅਕਤੀ) ਸੱਚ ਸਰੂਪ ਵਿਚ ਸਮਾਏ ਰਹਿੰਦੇ ਹਨ ।
**ਨੀਸਾਣਿਆ-** ਰਾਹਦਾਰੀ, ਪ੍ਰਵਾਨਗੀ-ਪੱਤਰ । **ਵੀਚਾਰਿ-** ਵਿਚਾਰ ਕੇ ।
[ਵੇਖੋ ੧੯੭੨]

**ਸਚਾ (ਸਾਹੁ):** ਨਾਮ-ਖ਼ਜ਼ਾਨੇ ਦਾ ਮਾਲਿਕ, ਪਰਮਾਤਮਾ, ਨਾਮ-ਦਾਨ ਦੇਣ ਵਾਲਾ, ਗੁਰੂ । ੨੦੦੩
**ਜਿਸ ਦਾ ਜੀਉ ਪਰਾਣੁ ਹੈ ਅੰਤਰਿ ਜੋਤਿ ਅਪਾਰਾ ॥**
**ਸਚਾ ਸਾਹੁ ਇਕੁ ਤੂੰ ਹੋਰੁ ਜਗਤੁ ਵਣਜਾਰਾ ॥**
ਮਾਝ (ਵਾਰ), ਮਹਲਾ ੧, ਪਉੜੀ ੬, ਸਫ਼ਾ ੧੪੦

**ਅਰਥ:** ਹੇ ਵਾਹਿਗੁਰੂ ! ਨਾਮ-ਖ਼ਜ਼ਾਨੇ ਦਾ ਮਾਲਿਕ ਸਿਰਫ਼ ਇਕ ਤੂੰ ਹੀ ਹੈਂ, ਸੰਸਾਰ ਦੇ ਹੋਰ ਲੋਕ ਤਾਂ ਬਹੁਤ ਮਾਮੂਲੀ ਵਾਪਾਰੀ ਹਨ (ਕਿਉਂਕਿ ਉਹ ਤੇਟੇ ਕੋਲੋਂ ਨਾਮ-ਧਨ ਪ੍ਰਾਪਤ ਕਰ ਕੇ ਜਪ-ਜਪਾ ਰਹੇ ਹਨ) । (ਤੂੰ) ਜਿਸ ਨੇ ਆਪ ਸਰੀਰ ਵਿਚ ਜਿੰਦ ਅਤੇ ਸਵਾਸਾਂ ਦੀ ਲੜੀ ਟਿਕਾਈ ਹੈ, (ਉਸੇ ਦਾ) ਅਨੰਤ-ਪ੍ਰਕਾਸ਼ ਜੀਵਾਂ ਦੇ ਹਿਰਦੇ ਵਿਚ ਹੈ ।
**ਅੰਤਰਿ-** ਹਿਰਦੇ ਵਿਚ । **ਸਾਹੁ-** ਸ਼ਾਹ, ਵੱਡਾ ਵਾਪਾਰੀ । **ਹੋਰੁ ਜਗਤੁ-** ਸੰਸਾਰ ਦੇ ਹੋਰ ਲੋਕ । **ਵਣਜਾਰਾ-** ਛੋਟੇ ਵਾਪਾਰੀ ।
[ਵੇਖੋ ੧੯੭੨]

**ਸਚਾ (ਸਾਕੁ):** ਅਸਲੀ ਰਿਸ਼ਤਾ, ਅਧਿਆਤਮਿਕ ਸੰਬੰਧ । ੨੦੦੪
**ਨਾ ਭੈਣਾ ਭਰਜਾਈਆ ਨਾ ਸੇ ਸਸੁੜੀਆਹ ॥**
**ਸਚਾ ਸਾਕੁ ਨ ਤੁਟਈ ਗੁਰੁ ਮੇਲੇ ਸਹੀਆਹ ॥੧॥**
ਮਾਰੂ (ਕਾਫੀ), ਮਹਲਾ ੧, ੧੦, ਸਫ਼ਾ ੧੦੧੫
ਵੇਖੋ **'ਸਸੁੜੀਆਹ'** III-੧੬੪੮
[ਵੇਖੋ ੧੯੭੨]

**ਸਚਾ (ਸੀਗਾਰੁ):** ਅਸਲੀ ਸਜਾਵਟ, ਆਤਮਿਕ ਸੁੰਦਰਤਾ, ਗੁਣਵੰਤ ਜੀਵਨ । ੨੦੦੫
**ਮਿਲਿ ਪ੍ਰੀਤਮ ਸੁਖੁ ਪਾਏ ਸਚਿ ਸਮਾਏ ਸਚੁ ਵਰਤੈ ਸਭ ਥਾਈ ॥**
**ਸਚਾ ਸੀਗਾਰੁ ਕਰੇ ਦਿਨੁ ਰਾਤੀ ਕਾਮਣਿ ਸਚਿ ਸਮਾਈ ॥...॥੩॥**
ਸੂਹੀ, ਮਹਲਾ ੩, ੪, ਸਫ਼ਾ ੭੭੦

**ਅਰਥ:** (ਵਾਹਿਗੁਰੂ ਦੇ ਪ੍ਰੇਮ ਵਿਚ ਲੀਨ ਜੀਵ-ਇਸਤ੍ਰੀ) ਪਿਆਰੇ ਨਾਲ ਮਿਲ ਕੇ ਆਤਮਿਕ ਆਨੰਦ ਮਾਣਦੀ ਹੈ ਅਤੇ ਸਦੀਵੀ ਰੱਬ ਵਿਚ ਲੀਨ ਰਹਿੰਦੀ ਹੈ । ਉਸ ਨੂੰ ਹਰ ਸਥਾਨ ਤੇ ਕਰਤਾਰ ਦਾ ਵਾਸਾ ਦਿਸਦਾ ਹੈ । ਵਾਹਿਗੁਰੂ ਵਿਚ ਲਿਵ-ਲੀਨ ਜੀਵ-ਇਸਤ੍ਰੀ ਦਿਨ-ਰਾਤ ਗੁਣਵੰਤ ਜੀਵਨ ਬਤੀਤ ਕਰਦੀ ਹੈ ।

**ਸਚਿ**- ਸੱਚ ਵਿਚ, ਅਰਥਾਤ ਸਦੀਵੀ ਪਰਮੇਸ਼ਰ ਵਿਚ । **ਸਮਾਏ**- ਲੀਨ ਰਹਿੰਦੀ ਹੈ । **ਵਰਤੈ**- ਵਸਦਾ ਹੈ । **ਕਾਮਣਿ**- ਇਸਤ੍ਰੀ ।
[ਵੇਖੋ ੧੯੭੨]

**ਸਚਾ (ਸੁਖੁ)**: ਅਸਲੀ ਸੁਖ, ਆਤਮਿਕ ਆਨੰਦ । ੨੦੦੬
**ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ ॥**
**ਸਚਾ ਸੁਖੁ ਸਚੀ ਵਡਿਆਈ ਜਿਸ ਕੇ ਸੇ ਤਿਨਿ ਜਾਤੇ ॥੩॥**
ਸੂਹੀ, ਮਹਲਾ ੫, ੫੪, ਸਫ਼ਾ ੭੪੯
ਵੇਖੋ 'ਅਮਰੁ' ੨੯੪੦
[ਵੇਖੋ ੧੯੭੨]

**ਸਚਾ (ਸੇਵੀ)**: ਸੱਚੇ ਦੀ ਸੇਵਾ ਕਰੋ । ੨੦੦੭
**ਸਚਾ ਸੇਵੀ ਸਚੁ ਸਾਲਾਹੀ ॥ ਸਚੈ ਨਾਇ ਦੁਖੁ ਕਬਹੀ ਨਾਹੀ ॥**
**ਸੁਖਦਾਤਾ ਸੇਵਨਿ ਸੁਖੁ ਪਾਇਨਿ ਗੁਰਮਤਿ ਮੰਨਿ ਵਸਾਵਣਿਆ ॥੧॥**
ਮਾਝ, ਮਹਲਾ ੩, ੨੨, ਸਫ਼ਾ ੧੨੨
**ਅਰਥ**: ਸੱਚੇ ਦੀ ਸੇਵਾ ਕਰੋ, ਸੱਚ ਨੂੰ ਸਾਲਾਹੋ । ਸੱਚੇ ਨਾਮ ਦੇ ਜਪਣ ਵਾਲੇ ਨੂੰ ਕਦੇ ਵੀ ਦੁਖ ਨਹੀਂ ਹੁੰਦਾ । (ਜੋ ਵਿਅਕਤੀ) ਗੁਰਮਤਿ ਦੁਆਰਾ ਵਾਹਿਗੁਰੂ ਨੂੰ ਮਨ ਵਿਚ ਵਸਾ ਲੈਂਦੇ ਹਨ, ਉਹ ਸੁਖਦਾਤੇ ਦੀ ਸੇਵਾ ਕਰਨ ਨਾਲ ਸੁਖ ਪਾਉਂਦੇ ਹਨ ।
**ਭਾਵ**: ਵਾਹਿਗੁਰੂ ਦੇ ਨਾਮ ਦਾ ਸਿਮਰਨ ਅਤੇ ਉਸ ਦੇ ਨਾਮ ਤੇ ਕੀਤੀ ਮਨੁੱਖਤਾ ਦੀ ਸੇਵਾ, ਸਿਰਫ਼ ਇਹੋ ਅਮਲ ਹੀ ਅਧਿਆਤਮਿਕ ਪੰਧ ਵਿਚ ਅਸਲ ਸਹਾਇਕ ਹੈ ।
ਨਾਇ- ਨਾਮ ਲੈਣ ਨਾਲ । **ਕਬਹੀ**- ਕਦੇ ਵੀ ।
[ਵੇਖੋ ੧੯੭੨]

**ਸਚਾ (ਖਸਮੁ)**: ਸਦਾ-ਥਿਰ ਮਾਲਿਕ । ੨੦੦੮
**ਖਸਮੈ ਕੈ ਦਰਬਾਰਿ ਢਾਢੀ ਵਸਿਆ ॥**
**ਸਚਾ ਖਸਮੁ ਕਲਾਣਿ ਕਮਲੁ ਵਿਗਸਿਆ ॥.....॥੨੩॥**
ਮਾਝ (ਵਾਰ), ਮਹਲਾ ੧, ਪਉੜੀ ੨੩, ਸਫ਼ਾ ੧੪੮
**ਅਰਥ**: ਕੰਤ (ਵਾਹਿਗੁਰੂ) ਦੇ ਦਰਬਾਰ ਵਿਚ (ਮੈਂ) ਢਾਡੀ ਵਸ ਗਿਆ ਹਾਂ, ਸਦੀਵੀ ਪਰਮੇਸ਼ਰ ਦੀ ਸਿਫ਼ਤ-ਸਾਲਾਹ ਕਰ ਕੇ ਮੇਰਾ ਕਮਲ ਰੂਪੀ ਹਿਰਦਾ ਖਿੜ ਗਿਆ ਹੈ (ਭਾਵ ਹੁਣ ਮੇਰਾ ਮਨ ਅਸਲ ਖ਼ੁਸ਼ੀਆਂ ਮਾਣ ਰਿਹਾ ਹੈ) ।
**ਖਸਮੈ**- ਖਸਮ ਦੇ । **ਕਲਾਣਿ**- ਉਸਤਤ ਦੇ ਗੀਤ ਜੋ ਢਾਡੀ ਗਾਉਂਦੇ ਹਨ । **ਕਮਲੁ**- ਹਿਰਦਾ-ਕਮਲ । **ਵਿਗਸਿਆ**- ਖਿੜ ਗਿਆ ।
[ਵੇਖੋ ੧੯੭੨]

**ਸਚਾ (ਘਰੁ)**: ਸਦੀਵੀ ਟਿਕਾਣਾ, ਅਡੋਲ ਪਦ । ੨੦੦੯
**ਬਾਬਾ ਆਇਆ ਹੈ ਉਠਿ ਚਲਣਾ ਇਹੁ ਜਗੁ ਝੂਠੁ ਪਸਾਰੋਵਾ ॥**
**ਸਚਾ ਘਰੁ ਸਚੜੈ ਸੇਵੀਐ ਸਚੁ ਖਰਾ ਸਚਿਆਰੋਵਾ ॥...॥੧॥**
ਵਡ. (ਅਲਾ.), ਮਹਲਾ ੧, ੫, ਸਫ਼ਾ ੫੮੧
ਵੇਖੋ 'ਸਚੜੈ' III-੧੯੯੨
[ਵੇਖੋ ੧੯੭੨]

**ਸਚਾ (ਤਾਲੁ ਪੂਰੇ)**: ਅਸਲੀ ਲੈਅ-ਬੱਧ ਨਾਚ ਕਰਨਾ । ੨੦੧੦
**ਮਨੂਆ ਨਾਚੈ ਭਗਤਿ ਦ੍ਰਿੜਾਏ ॥ ਗੁਰ ਕੈ ਸਬਦਿ ਮਨੈ ਮਨੁ ਮਿਲਾਏ ॥**
**ਸਚਾ ਤਾਲੁ ਪੂਰੇ ਮਾਇਆ ਮੋਹੁ ਚੁਕਾਏ ਸਬਦੇ ਨਿਰਤਿ ਕਰਾਵਣਿਆ ॥੩॥**
ਮਾਝ (ਅਸ.), ਮਹਲਾ ੩, ੨੦, ਸਫ਼ਾ ੧੨੧
**ਅਰਥ**: (ਰਾਸ-ਲੀਲਾ ਦਾ ਖੇਡ ਕਰਨ ਵਾਲੇ ਨੂੰ ਅਸਲੀ ਨਾਚ ਅਤੇ ਤਾਲ ਪੂਰਨਾ ਦੱਸਿਆ ਹੈ)- ਬੰਦਗੀ ਦੇ ਰਾਹ ਉਤੇ ਅੱਗੇ ਵਧਿਆਂ ਮਨ (ਆਪਮੁਹਾਰੇ) ਵਜਦ ਵਿਚ ਆ ਜਾਂਦਾ ਹੈ । (ਪਰ ਜੇ ਸਾਧਕ) ਗੁਰੂ ਦੀ ਸਿੱਖਿਆ ਲੈ ਕੇ ਮਨ ਨੂੰ ਅੰਤਰ-ਆਤਮੈ ਨਾਲ ਲੀਨ ਕਰ ਲਵੇ ਅਤੇ ਮੋਹ ਮਾਇਆ ਦੂਰ ਕਰ ਲਵੇ, ਤਾਂ (ਇਹੋ) ਅਸਲੀ ਲੈਅ ਬੱਧ ਨਾਚ ਕਰਨਾ ਹੋਵੇਗਾ, ਇਉਂ ਸ਼ਬਦ ਦੁਆਰਾ ਅਸਲੀ ਨਾਚ ਕਰਨ ਵਾਲੇ ਹੋ ਜਾਈਦਾ ਹੈ ।
**ਮਨੂਆ**- ਮਨ । **ਭਗਤਿ ਦ੍ਰਿੜਾਏ**- ਭਗਤੀ ਦੇ ਰਾਹ ਤੇ ਅੱਗੇ ਵਧਣ ਨਾਲ । **ਨਿਰਤਿ**- ਨਾਚ ।
[ਵੇਖੋ ੧੯੭੨]

**ਸਚਾ (ਧਨੁ)**: ਅਸਲੀ ਧਨ, ਨਾਮ-ਪੂੰਜੀ । ੨੦੧੧
**ਸਚਾ ਸਉਦਾ ਸਚੁ ਵਾਪਾਰਾ ॥ ਨ ਤਿਥੈ ਭਰਮੁ ਨ ਦੂਜਾ ਪਸਾਰਾ ॥**
**ਸਚਾ ਧਨੁ ਖਟਿਆ ਕਦੇ ਤੋਟਿ ਨ ਆਵੈ ਬੂਝੈ ਕੋ ਵੀਚਾਰੀ ਹੇ ॥੨॥**
ਮਾਰੂ (ਸੋਲ.), ਮਹਲਾ ੩, ੭, ਸਫ਼ਾ ੧੦੫੦
**ਅਰਥ**: (ਜਿਥੇ ਮਨੁੱਖ) ਸੱਚੇ ਨਾਮ ਦਾ ਸੌਦਾ ਸੰਗ੍ਰਹਿ ਕਰਦੇ ਹਨ ਅਤੇ ਸੱਚ ਦਾ ਹੀ ਵਾਪਾਰ ਕਰਦੇ ਹਨ, ਉਥੇ ਨਾ ਅਗਿਆਨ ਹੋ ਸਕਦਾ ਹੈ, ਨਾ ਹੀ ਮਾਇਆ ਦਾ ਬੋਲ-ਬਾਲਾ (ਅਰਥਾਤ ਉਥੇ ਮਨੁੱਖ ਦੀ ਕਦਰ ਹੁੰਦੀ ਹੈ ਧਨ ਦੀ ਨਹੀਂ) । ਜਿਸ ਨੇ (ਨਾਮ ਰੂਪੀ) ਅਸਲੀ ਧਨ ਖੱਟਿਆ ਹੈ, ਉਸ ਨੂੰ ਕਦੇ ਤੋਟ ਨਹੀਂ ਆਉਂਦੀ । ਇਸ ਦੀ ਸਮਝ ਕਿਸੇ ਵਿਚਾਰਵਾਨ ਨੂੰ ਹੀ ਪੈਂਦੀ ਹੈ ।
**ਭਾਵ**: ਵਿਚਾਰਵਾਨਾਂ ਨੂੰ ਇਹ ਪਤਾ ਹੈ ਕਿ ਜਿਥੇ ਲੋਕਾਂ ਦੇ ਜੀਵਨ ਦਾ ਆਧਾਰ ਸਚਾਈ ਬਣ ਜਾਵੇ ਅਤੇ ਸਾਰੇ ਲੋਕਾਂ ਦਾ ਆਚਰਣ ਸੱਚ ਆਧਾਰਿਤ ਹੋਵੇ, ਉਥੇ ਧਨ ਦਾ ਬੋਲਬਾਲਾ ਨਹੀਂ ਹੁੰਦਾ, ਸਗੋਂ ਇਨਸਾਨਾਂ ਦੀ ਕਦਰ ਹੁੰਦੀ ਹੈ । ਸਚਾਈ ਦੇ ਰਸਤੇ ਤੇ ਚਲਣ ਨਾਲ ਸਾਰੀ ਮਨੁੱਖਤਾ ਦੀਆਂ ਦੁਖ-ਤਕਲੀਫ਼ਾਂ ਦੂਰ ਹੋ ਜਾਂਦੀਆਂ ਹਨ ਅਤੇ ਵਸਤੂ-ਸੰਗ੍ਰਹਿ ਦੀ ਰੁਚੀ ਨਾ ਹੋਣ ਕਾਰਨ ਕਿਸੇ ਵੀ ਵਿਅਕਤੀ ਕੋਲ ਖਾਣ, ਪੀਣ, ਪਹਿਨਣ ਦੀਆਂ ਵਸਤੂਆਂ ਦੀ ਥੁੜ ਨਹੀਂ ਹੁੰਦੀ । ਗ਼ਰੀਬੀ ਅਤੇ ਦਾਰਿਦ੍ਰ ਨਜ਼ਰ ਨਹੀਂ ਆਉਂਦੇ, ਹਰ ਤਰਫ਼ ਖ਼ੁਸ਼ਹਾਲੀ ਦਾ ਵਾਤਾਵਰਣ ਬਣ ਜਾਂਦਾ ਹੈ ।
**ਤੋਟਿ**- ਥੁੜ । **ਵੀਚਾਰੀ**- ਵਿਚਾਰਵਾਨ ।
[ਵੇਖੋ ੧੯੭੨]

**ਸਚਾ (ਨਾਵਣੁ):** ਅਸਲੀ ਇਸ਼ਨਾਨ, ਰੂਹਾਨੀ ਪਵਿੱਤਰਤਾ, ਅਧਿਆਤਮਿਕ ਇਸ਼ਨਾਨ । ੨੦੧੨

**ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮਰਾਉ ॥**
**ਸਚਾ ਨਾਵਣੁ ਤਾਂ ਥੀਐ ਜਾਂ ਅਹਿਨਿਸਿ ਲਾਗੈ ਭਾਉ ॥੩॥**

ਆਸਾ, ਮਹਲਾ ੧, ੩੨, ਸਫ਼ਾ ੩੫੮

ਵੇਖੋ **'ਅਹਿਨਿਸਿ'** ੧੬੪੨

[ਵੇਖੋ ੧੯੭੨]

**ਸਚਾ (ਨੇਹੁ):** ਸੱਚਾ ਪਿਆਰ, ਸੱਚੀ ਪ੍ਰੀਤ । ੨੦੧੩

**ਸਚਾ ਨੇਹੁ ਨ ਤੁਟਈ ਜੇ ਸਤਿਗੁਰੁ ਭੇਟੈ ਸੋਇ ॥**
**ਗਿਆਨ ਪਦਾਰਥੁ ਪਾਈਐ ਤ੍ਰਿਭਵਣ ਸੋਝੀ ਹੋਇ ॥...੭॥**

ਸਿਰੀ., ਮਹਲਾ ੧, ੧੧, ਸਫ਼ਾ ੬੦

**ਅਰਥ:** ਜੇ ਕਰ (ਕਿਸੇ ਵਿਅਕਤੀ ਨੂੰ) ਸਤਿਗੁਰੂ ਦਾ ਮਿਲਾਪ ਪ੍ਰਾਪਤ ਹੋ ਜਾਵੇ ਤਾਂ ਰੱਬ ਨਾਲ ਲਗੀ ਸੱਚੀ ਪ੍ਰੀਤ (ਫਿਰ ਕਦੇ) ਨਹੀਂ ਟੁੱਟਦੀ । ਗੁਰੂ ਤੋਂ ਗਿਆਨ ਰੂਪ ਵਸਤ ਮਿਲ ਜਾਂਦੀ ਹੈ, ਜਿਸ ਨਾਲ ਤਿੰਨਾਂ-ਲੋਕਾਂ ਦੀ ਸਮਝ ਆ ਜਾਂਦੀ ਹੈ (ਭਾਵ ਪਦਾਰਥਕ-ਮੋਹ ਅਤੇ ਰੱਬ ਨਾਲ ਕੀਤੇ ਪਿਆਰ ਵਿਚਲੇ ਸਵਾਦ ਵਿਚ ਅੰਤਰ ਅਤੇ ਰੱਬੀ ਪ੍ਰੀਤ ਦੇ ਰਸਤੇ ਦੀਆਂ ਰੁਕਾਵਟਾਂ ਦਾ ਪਤਾ ਲਗ ਜਾਂਦਾ ਹੈ) ।

**ਨੇਹੁ**- ਪ੍ਰੀਤ । **ਨ ਤੁਟਈ**- ਟੁੱਟਦੀ ਨਹੀਂ । **ਭੇਟੈ**- ਮਿਲ ਪਵੇ । **ਤ੍ਰਿਭਵਣ**- ਤਿੰਨਾਂ ਭਵਣਾਂ ਦੀ, ਤਿੰਨਾਂ ਲੋਕਾਂ ਦੀ । **ਸੋਝੀ**- ਸਮਝ ।

[ਵੇਖੋ ੧੯੭੨]

**ਸਚਾ (ਪਿੜੁ):** ਸੱਚਾ ਦਰਬਾਰ, ਰੱਬ ਦਾ ਦਰ । ੨੦੧੪

**ਖੇਲਿ ਗਏ ਸੇ ਪੰਖਣੂੰ ਜੋ ਚੁਗਦੇ ਸਰ ਤਲਿ ॥**
**ਘੜੀ ਕਿ ਮੁਹਤਿ ਕਿ ਚਲਣਾ ਖੇਲਣੁ ਅਜੁ ਕਿ ਕਲਿ ॥**
**ਜਿਸੁ ਤੂੰ ਮੇਲਹਿ ਸੋ ਮਿਲੈ ਜਾਇ ਸਚਾ ਪਿੜੁ ਮਲਿ ॥੮॥**

ਸਿਰੀ. (ਅਸ.), ਮਹਲਾ ੧, ੧੧, ਸਫ਼ਾ ੬੦

**ਅਰਥ:** ਜੋ ਜੀਵ-ਪੰਛੀ ਇਸ ਸੰਸਾਰ-ਸਰੋਵਰ ਉਤੇ (ਮਾਇਆਵੀ) ਚੋਗੇ-ਚੁਗਦੇ ਹਨ, (ਉਹ ਸਭ ਆਪਣੀ ਜੀਵਨ) ਖੇਡ ਨੂੰ ਖੇਡ ਕੇ (ਭਾਵ ਪੂਰੀ ਕਰ ਕੇ) ਚਲੇ ਜਾਂਦੇ ਹਨ । (ਹਰ) ਜੀਵ-ਪੰਛੀ ਨੇ ਘੜੀ-ਪਲ ਦੀ ਖੇਡ ਖੇਡ ਕੇ (ਆਪਣੀ ਵਾਰੀ ਨਾਲ) ਤੁਰ ਪੈਣਾ ਹੈ, ਇਹ ਖੇਡ ਇਕ-ਦੋ ਦਿਨਾਂ ਵਿਚ ਹੀ ਪੂਰੀ ਹੋ ਜਾਂਦੀ ਹੈ । (ਹੇ ਵਾਹਿਗੁਰੂ !) ਜਿਨ੍ਹਾਂ (ਜੀਵ-ਪੰਛੀਆਂ ਨੂੰ) ਤੂੰ ਮਿਲਾ ਲੈਂਦਾ ਹੈਂ, ਉਹ (ਤੇਰੇ) ਸੱਚੇ ਦਰਬਾਰ ਵਿਚ ਤੈਨੂੰ ਜਾ ਮਿਲਦੇ ਹਨ ।

**ਪੰਖਣੂੰ**- ਪੰਛੀ । **ਸਰ ਤਲਿ**- (ਸੰਸਾਰ-) ਸਰੋਵਰ ਤੇ । **ਮੁਹਤਿ**- ਦੋ ਘੜੀ ਦਾ ਸਮਾਂ (ਭਾਵ ੪੮ ਮਿੰਟ), ਪਲ ਭਰ ਸਮਾਂ । **ਖੇਲਣਾ**- ਜੀਵਨ-ਖੇਡ । **ਅਜੁ ਕਿ ਕਲਿ**- ਅਜ-ਭਲਕ, ਇਕ ਦੋ ਦਿਨਾਂ ਵਿਚ ।

[ਵੇਖੋ ੧੯੭੨]

**ਸਚਾ (ਪੁਰਖੁ):** ਸਦੀਵੀ ਅਤੇ ਵਿਆਪਕ ਵਾਹਿਗੁਰੂ । ੨੦੧੫

**ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ ॥**
**ਸਚਾ ਪੁਰਖੁ ਅਲਖੁ ਸਬਦਿ ਸੁਹਾਵਣਾ ॥**

ਮਾਝ (ਵਾਰ), ਮਹਲਾ ੫, ਪਉੜੀ ੨੧, ਸਫ਼ਾ ੧੪੮

**ਅਰਥ:** ਛੇ ਭੇਖਾਂ ਦੇ ਸਾਧੂਆਂ ਦਾ ਬਾਹਰੀ ਲਿਬਾਸ ਧਾਰਣ ਕਰਨ ਨਾਲ ਹੀ ਕੋਈ ਰੱਬ ਨਾਲ ਨਹੀਂ ਜੁੜ ਜਾਂਦਾ । ਸਦਾ ਥਿਰ ਅਤੇ ਵਿਆਪਕ ਵਾਹਿਗੁਰੂ ਅਦ੍ਰਿਸ਼ਟ ਹੈ, (ਪਰ) ਗੁਰਬਾਣੀ ਰਾਹੀਂ ਸੁੰਦਰ-ਰੂਪ ਵਿਚ ਦ੍ਰਿਸ਼ਟਮਾਨ ਹੁੰਦਾ ਹੈ ।

**ਖਟੁ ਦਰਸਨ**- ਵੈਦਿਕ ਧਰਮ ਦਰਸ਼ਨ ਦੇ ਛੇ ਮੂਲ-ਗ੍ਰੰਥ (ਨਿਆਇ, ਵੈਸ਼ੇਸ਼ਿਕ, ਸਾਂਖਯ, ਯੋਗ, ਮੀਮਾਂਸਾ ਅਤੇ ਵੇਦਾਂਤ), ਸਾਧੂਆਂ ਦੀਆਂ ਛੇ ਸੰਪ੍ਰਦਾਵਾਂ (ਖਟੁ ਦਰਸਨ ਦੇ ਨਾਲ 'ਭੇਖਿ' ਸ਼ਬਦ ਦੀ ਵਰਤੋਂ ਸਪਸ਼ਟ ਕਰ ਦਿੰਦੀ ਹੈ ਕਿ ਇਸ਼ਾਰਾ ਸਾਧੂਆਂ ਦੀਆਂ ਛੇ ਸੰਪ੍ਰਦਾਵਾਂ ਵਲ ਹੈ । ਇਹ ਛੇ ਸੰਪ੍ਰਦਾਵਾਂ ਹਨ- ਜੋਗੀ, ਜੰਗਮ, ਸੰਨਿਆਸੀ, ਬੋਧੀ, ਸਰੇਵੜੇ ਅਤੇ ਬੈਰਾਗੀ ।

[ਵੇਖੋ ੧੯੭੨]

**ਸਚਾ (ਭੋਜਨ):** ਆਤਮਿਕ ਖ਼ੁਰਾਕ । ੨੦੧੬

**ਸਾਚੈ ਸਤਿਗੁਰਿ ਸਾਚੁ ਬੁਝਾਇਆ ਪਤਿ ਰਾਖੈ ਸਚੁ ਸੋਈ ਰਾਮ ॥**
**ਸਚਾ ਭੋਜਨ ਭਾਉ ਸਚਾ ਹੈ ਸਚੈ ਨਾਮਿ ਸੁਖੁ ਹੋਈ ਰਾਮ ॥.....੨॥**

ਸੂਹੀ, ਮਹਲਾ ੩, ੩, ਸਫ਼ਾ ੭੬੯

**ਅਰਥ:** ਸੱਚੇ ਗੁਰਦੇਵ ਨੇ ਸੱਚ ਦਾ ਗਿਆਨ ਕਰਵਾ ਦਿੱਤਾ, ਸਦਾ ਕਾਇਮ ਰਹਿਣ ਵਾਲਾ ਸੋਹਣਾ ਵਾਹਿਗੁਰੂ (ਪ੍ਰਕਾਸ਼ਮਾਨ ਸਿੱਖਾਂ ਦੀ) ਲਾਜ ਆਪ ਰਖਦਾ ਹੈ । ਵਾਹਿਗੁਰੂ ਨਾਲ ਸੱਚੀ ਪ੍ਰੀਤ ਆਤਮਿਕ ਖ਼ੁਰਾਕ ਹੈ, ਅਬਿਨਾਸ਼ੀ ਦੇ ਨਾਮ ਦਾ ਜਾਪ ਕਰ ਕੇ ਸੁਖ ਮਿਲਦਾ ਹੈ ।

[ਵੇਖੋ ੧੯੭੨]

**ਸਚਾ (ਰੰਗੁ):** ਪਰਮੇਸ਼ਰ ਦੀ ਪ੍ਰੀਤ, ਪਕਾ ਰੰਗ । ੨੦੧੭

**ਮ: ੧॥... .ਸਚਾ ਰੰਗੁ ਮਜੀਠ ਕਾ ਗੁਰਮੁਖਿ ਬ੍ਰਹਮ ਬੀਚਾਰੁ ॥....੨॥**

ਸੂਹੀ (ਵਾਰ), ਮਹਲਾ ੩, ਪਉੜੀ ੪, ਸਫ਼ਾ ੭੮੬

**ਅਰਥ:** ਪਰਮੇਸ਼ਰ ਦੀ ਪ੍ਰੀਤ ਮਜੀਠ ਦੇ ਰੰਗ ਵਾਂਗ (ਸਥਾਈ) ਹੈ, (ਇਹ ਪ੍ਰੀਤ) ਗੁਰੂ ਦੇ ਸਨਮੁਖ ਹੋ ਕੇ ਰੱਬ ਬਾਰੇ ਵਿਚਾਰ ਕੀਤਿਆਂ ਪ੍ਰਾਪਤ ਹੁੰਦੀ ਹੈ ।

[ਵੇਖੋ ੧੯੭੨]

**ਸਚਾਵਾਂ:** ਸੱਚਾ, ਸੋਹਣਾ । ੨੦੧੮

**ਮ: ੫॥ ਫਰੀਦਾ ਕੰਤੁ ਰੰਗਾਵਲਾ ਵਡਾ ਵੇਮੁਹਤਾਜੁ ॥**
**ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ ॥੧੦੮॥**

ਸਲੋਕ, ਫਰੀਦ, ੧੦੮, ਸਫ਼ਾ ੧੩੮੩

**ਅਰਥ**: ਹੇ ਫ਼ਰੀਦ ! (ਪਰਮੇਸ਼ਰ) ਪਤੀ ਬਹੁਤ ਸੁੰਦਰ ਹੈ, ਪਰ ਵੱਡਾ ਹੈ ਅਤੇ ਬੇਮੁਹਤਾਜ ਹੈ । ਪਰਮੇਸ਼ਰ ਨਾਲ ਰੱਤੇ ਰਹਿਣਾ, ਇਹ ਸੋਹਣਾ ਸ਼ਿੰਗਾਰ ਹੈ ।
**ਰੰਗਾਵਲਾ**- ਰੰਗਾਂ ਵਾਲਾ ; ਭਾਵ ਸੁੰਦਰ । **ਰਤਿਆ**- ਰੱਤੇ ਰਹਿਣ ਨਾਲ । **ਸਾਜੁ**- ਸ਼ਿੰਗਾਰ ।
[ਵੇਖੋ ੧੯੭੨]

**ਸਚਾਵਾ**: ਸੱਚ ਦਾ । ੨੦੧੯

**ਮ: ੫॥ ਪਾਪੜਿਆ ਪਛਾੜਿ ਬਾਣੁ ਸਚਾਵਾ ਸੰਨ੍ਹਿ ਕੈ ॥**
**ਗੁਰਮੰਤ੍ਰੜਾ ਚਿਤਾਰਿ ਨਾਨਕ ਦੁਖੁ ਨ ਥੀਵਈ ॥੨॥**
ਗੂਜਰੀ (ਵਾਰ), ਮਹਲਾ ੫, ਪਉੜੀ ੧੩, ਸਫ਼ਾ ੫੨੧
ਵੇਖੋ '**ਸੰਨ੍ਹਿ ਕੈ**' III-੧੫੦੯
[ਵੇਖੋ ੧੯੭੨]

**ਸਚਾਵੀਆ**: ਪਵਿੱਤਰ, ਸੱਚੀ-ਸੁੱਚੀ । ੨੦੨੦

**ਬਿਨਠੀ ਦੁਰਮਤਿ ਦੁਰਤੁ ਸੋਇ ਕੂੜਾਵੀਆ ॥**
**ਸੀਲਵੰਤਿ ਪਰਧਾਨਿ ਰਿਦੈ ਸਚਾਵੀਆ ॥**
ਰਾਮ. (ਵਾਰ), ਮਹਲਾ ੫, ਪਉੜੀ ੧੫, ਸਫ਼ਾ ੯੬੪
**ਅਰਥ**: (ਸਤਿਸੰਗੀ ਇਸਤ੍ਰੀ ਦੀ ) ਖੋਟੀ ਮੱਤ, ਪਾਪ-ਬਿਰਤੀ ਅਤੇ ਝੂਠੇ ਪਦਾਰਥਾਂ ਦੀ ਇੱਛਾ ਨਾਸ਼ ਹੋ ਜਾਂਦੀ ਹੈ । ਅਜਿਹੀ ਜੀਵ-ਇਸਤ੍ਰੀ ਸ਼ੁਭ ਆਚਰਣ ਵਾਲੀ, ਮਨ ਦੀ ਪਵਿੱਤਰ ਅਤੇ ਸ਼ਿਰੋਮਣੀ ਮੰਨੀ ਜਾਂਦੀ ਹੈ ।
**ਬਿਨਠੀ**- ਨਾਸ਼ ਹੋ ਗਈ । **ਦੁਰਮਤਿ**- ਖੋਟੀ ਮੱਤ । **ਦੁਰਤੁ**- ਪਾਪ, ਪਾਪ-ਬਿਰਤੀ । **ਸੋਇ ਕੂੜਾਵੀਆ**- ਝੂਠੇ ਪਦਾਰਥਾਂ ਦਾ ਲਾਲਚ । **ਸੀਲਵੰਤਿ**- ਆਚਾਰਵੰਤ । **ਪਰਧਾਨਿ**- ਸ਼ਿਰੋਮਣੀ ।
[ਵੇਖੋ ੧੯੭੨]

**ਸਚਿ**: ਸੱਚ ਦੁਆਰਾ, ਸੱਚ ਨਾਲ । ੨੦੨੧

**ਹਰਿ ਜੀਉ ਮਰੈ ਨ ਜਾਏ ਗੁਰ ਕੈ ਸਹਜਿ ਸੁਭਾਏ ਸਾਧਨ ਕੰਤ ਪਿਆਰੀ ॥**
**ਸਚਿ ਸੰਜਮਿ ਸਦਾ ਹੈ ਨਿਰਮਲ ਗੁਰ ਕੈ ਸਬਦਿ ਸੀਗਾਰੀ ॥.....੧॥**
ਸੂਹੀ (ਛੰਤੁ), ਮਹਲਾ ੩, ੬, ਸਫ਼ਾ ੭੭੧
**ਅਰਥ**: ਵਾਹਿਗੁਰੂ ਨਾ ਮਰਦਾ ਹੈ, ਨਾ ਜਾਂਦਾ ਹੈ, ਗੁਰੂ ਦੇ ਬਖ਼ਸ਼ੇ ਗਿਆਨ ਦੀ ਪ੍ਰੀਤੀ ਨਾਲ ਜਿਗਿਆਸੂ ਰੂਪ ਇਸਤ੍ਰੀ ਕੰਤ ਪਰਮੇਸ਼ਰ ਦੀ ਪਿਆਰੀ ਹੋ ਜਾਂਦੀ ਹੈ । ਸੱਚ ਨਾਲ ਅਤੇ ਸੰਜਮ ਨਾਲ ਸਦਾ ਨਿਰਮਲ ਰਹਿੰਦੀ ਹੈ ਅਤੇ ਗੁਰੂ ਦੇ ਸ਼ਬਦ ਨਾਲ ਸ਼ਿੰਗਾਰੀ ਰਹਿੰਦੀ ਹੈ ।
**ਸਾਧਨ**- ਇਸਤ੍ਰੀ । **ਕੰਤ**- ਖਸਮ ਨੂੰ ।
[ਵੇਖੋ ੧੯੭੨]

**ਸਚਿ**: ਸੱਚ ਦਾ । ੨੦੨੨

**ਸਲੋਕੁ ਮ: ੧॥ ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ॥**
**ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ ॥...੧॥**
ਆਸਾ (ਵਾਰ), ਮਹਲਾ ੧, ਪਉੜੀ ੧੧, ਸਫ਼ਾ ੪੬੮
ਵੇਖੋ '**ਉਗਵੈ**' ੬੦
[ਵੇਖੋ ੧੯੭੨]

**ਸਚਿ**: ਸੱਚਾ ਨਾਮ ਜਪਿਆਂ । ੨੦੨੩

**ਸਚਿ ਮੈਲੁ ਨ ਲਾਗੈ ਭ੍ਰਮੁ ਭਉ ਭਾਗੈ ॥ ਬਿਲਮੁ ਨ ਤੂਟਸਿ ਕਾਚੈ ਤਾਗੈ ॥**
ਬਿਲਾ. (ਥਿਤੀ), ਮਹਲਾ ੧, ੧੨, ਸਫ਼ਾ ੮੪੦
**ਅਰਥ**: ਸੱਚਾ ਨਾਮ ਜਪਿਆਂ (ਮਨੁੱਖ) ਵਿਕਾਰਾਂ ਦਾ ਸ਼ਿਕਾਰ ਨਹੀਂ ਹੁੰਦਾ, ਸੰਸੇ ਅਤੇ ਸਹਿਮ ਨੇੜੇ ਨਹੀਂ ਆਉਂਦੇ । (ਇਹ ਦੋਵੇਂ ਤੁਰੰਤ ਇਸ ਤਰ੍ਹਾਂ ਮੁੱਕ ਜਾਂਦੇ ਹਨ, ਜਿਵੇਂ) ਕੱਚੇ ਧਾਗੇ ਨੂੰ ਟੁੱਟਦਿਆਂ ਸਮਾਂ ਨਹੀਂ ਲਗਦਾ ।
**ਭ੍ਰਮੁ**- ਸੰਸਾ । **ਭਉ**- ਡਰ, (ਮੌਤ ਦਾ) ਸਹਿਮ । **ਬਿਲਮੁ**- ਵਿਲੰਭ, ਦੇਰ । **ਤੂਟਸਿ**- ਟੁੱਟਦਿਆਂ । **ਕਾਚੈ ਤਾਗੈ**- ਕੱਚੇ ਧਾਗੇ ਨੂੰ ।
[ਵੇਖੋ ੧੯੭੨]

**ਸਚਿ**: ਸੱਚ ਵਿਚ । ੨੦੨੪

**ਸਚਿ ਰਹਹੁ ਸਦਾ ਸਹਜੁ ਸੁਖੁ ਉਪਜੈ ਕਾਮੁ ਕ੍ਰੋਧੁ ਵਿਚਹੁ ਜਾਈ ॥੨॥**
ਰਾਮ. (ਅਸ.), ਮਹਲਾ ੩, ੧੧, ਸਫ਼ਾ ੯੦੯
**ਅਰਥ**: ਸੱਚ ਵਿਚ ਟਿਕ ਜਾਓ, ਇਸ ਨਾਲ ਸਦੀਵੀ ਸਹਿਜ ਸੁਖ ਉਪਜਦਾ ਹੈ, ਕਾਮ ਅਤੇ ਕ੍ਰੋਧ ਚਿੱਤ ਵਿਚੋਂ ਚਲੇ ਜਾਂਦੇ ਹਨ ।
[ਵੇਖੋ ੧੯੭੨]

**ਸਚਿ**: ਨਿਰਮਲ ਚਿੱਤ ਨਾਲ । ੨੦੨੫

**ਗੁਰ ਗਿਆਨੁ ਅਰੁ ਧਿਆਨੁ ਤਤ ਸਿਉ ਤਤੁ ਮਿਲਾਵੈ ॥**
**ਸਚਿ ਸਚੁ ਜਾਣੀਐ ਇਕ ਚਿਤਹਿ ਲਿਵ ਲਾਵੈ ॥.......੧॥**
ਸਵ., ਮਹਲੇ ੩ ਕੇ, ਭਿਖਾ ੧੯, ਸਫ਼ਾ ੧੩੯੫
**ਅਰਥ**: (ਭਿਖੇ ਭੱਟ ਨੇ ਗੁਰੂ ਅਮਰਦਾਸ ਜੀ ਪਰਥਾਇ ਕਿਹਾ ਹੈ)-
ਗੁਰੂ ਜੀ ਦਾ ਗਿਆਨ ਅਤੇ ਧਿਆਨ ਆਤਮਾ ਨੂੰ ਪਰਮਾਤਮਾ ਨਾਲ ਮਿਲਾ ਦਿੰਦਾ ਹੈ । ਨਿਰਮਲ ਚਿੱਤ ਨਾਲ ਵਾਹਿਗੁਰੂ ਨੂੰ ਜਾਣੀਦਾ ਹੈ ਅਤੇ ਇਕ ਚਿੱਤ ਹੋ ਕੇ ਲਿਵ ਇਕ ਵਾਹਿਗੁਰੂ ਵਿਚ ਲਗਦੀ ਹੈ ।
**ਸਚਿ**- ਨਿਰਮਲ ਚਿੱਤ ਨਾਲ । **ਸਚੁ**- ਸਤਿ ਸਰੂਪ ਵਾਹਿਗੁਰੂ । **ਤਤ**- ਪਰਮਾਤਮਾ । **ਤਤੁ**- ਆਤਮਾ ।
[ਵੇਖੋ ੧੯੭੨]

**ਸਚਿ**: ਸੱਚੇ, ਸੱਚੀ । ੨੦੨੬

**ਆਵਹੁ ਦਇਆ ਕਰੇ ਜੀਉ ਪ੍ਰੀਤਮ ਅਤਿ ਪਿਆਰੇ ॥**
**ਕਾਮਣਿ ਬਿਨਉ ਕਰੇ ਜੀਉ ਸਚਿ ਸਬਦਿ ਸੀਗਾਰੇ ॥....੩॥**
ਗਉੜੀ (ਛੰਤ), ਮਹਲਾ ੩, ੩, ਸਫ਼ਾ ੨੪੫

**ਅਰਥ:** ਹੇ ਮੇਰੇ ਬਹੁਤ ਪਿਆਰੇ ਪ੍ਰੀਤਮ ਵਾਹਿਗੁਰੂ ਜੀ ! ਕ੍ਰਿਪਾ ਕਰ ਕੇ (ਦਰਸ਼ਨ ਦੇਣ ਲਈ) ਆਓ । ਹੇ ਪ੍ਰੀਤਮ ਜੀ ! ਸੱਚੀ ਗੁਰਬਾਣੀ ਦੇ ਅਮਲ ਰਾਹੀਂ ਜੀਵਨ ਨੂੰ ਸ਼ਿੰਗਾਰ ਕੇ (ਮੈਂ) ਦਾਸੀ ਬੇਨਤੀ ਕਰਦੀ ਹਾਂ ।
**ਬਿਨਉ**- ਬੇਨਤੀ । **ਸੀਗਾਰੇ**- ਸ਼ਿੰਗਾਰ ਕੇ ।
[ਵੇਖੋ ੧੯੭੨]

**ਸਚਿ:** ਸਦਾ-ਥਿਰ ਵਾਹਿਗੁਰੂ ਵਿਚ । ੨੦੨੭

**ਸਾ ਧਨ ਖਰੀ ਸੁਹਾਵਣੀ ਜਿਨਿ ਪਿਰੁ ਜਾਤਾ ਸੰਗਿ ॥**
**ਮਹਲੀ ਮਹਲਿ ਬੁਲਾਈਐ ਸੋ ਪਿਰੁ ਰਾਵੇ ਰੰਗਿ ॥**
**ਸਚਿ ਸੁਹਾਗਣਿ ਸਾ ਭਲੀ ਪਿਰਿ ਮੋਹੀ ਗੁਣ ਸੰਗਿ ॥...੬॥**

ਸਿਰੀ. (ਅਸ.), ਮਹਲਾ ੧, ੬, ਸਫ਼ਾ ੫੭

**ਅਰਥ:** ਜਿਸ ਜੀਵ-ਇਸਤ੍ਰੀ ਨੇ ਵਾਹਿਗੁਰੂ ਨੂੰ ਨਾਲ ਸਮਝਿਆ ਹੈ, ਉਹ ਬਹੁਤ ਸੁੰਦਰ ਰੂਪ ਵਾਲੀ ਹੁੰਦੀ ਹੈ । (ਅਜਿਹੀ ਗੁਰਮੁਖਿ) ਜੀਵ-ਇਸਤ੍ਰੀ ਨੂੰ ਵਾਹਿਗੁਰੂ ਆਪਣੇ ਮਹਿਲਾਂ ਵਿਚ ਬੁਲਾ ਲੈਂਦਾ ਹੈ ਅਤੇ ਉਸ ਨੂੰ ਪ੍ਰੇਮ-ਰੰਗ ਵਿਚ ਆ ਕੇ ਪਿਆਰਦਾ ਹੈ । ਸਦਾ-ਥਿਰ ਵਾਹਿਗੁਰੂ ਵਿਚ ਜੁੜੀ ਉਸ ਨੇਕ ਸੁਹਾਗਵੰਤੀ ਨੂੰ ਪਤੀ-ਪ੍ਰਭੂ ਆਪਣੇ ਸੋਹਣੇ ਗੁਣਾਂ ਨਾਲ ਮੋਹ ਲੈਂਦਾ ਹੈ ।
**ਸਾ ਧਨ**- ਉਹ ਇਸਤ੍ਰੀ । **ਖਰੀ**- ਬਹੁਤ । **ਸੁਹਾਵਣੀ**- ਸੁੰਦਰ ।
[ਵੇਖੋ ੧੯੭੨]

**ਸਚਿਆ:** ਸੱਚੇ ਵਾਹਿਗੁਰੂ । ੨੦੨੮

**ਤੂੰ ਆਪੇ ਆਪਿ ਸੁਜਾਣੁ ਹੈ ਵਡਪੁਰਖੁ ਵਡਾਤੀ ॥**
**ਜੋ ਮਨਿ ਚਿਤਿ ਤੁਧੁ ਧਿਆਇਦੇ ਮੇਰੇ ਸਚਿਆ**
**ਬਲਿ ਬਲਿ ਹਉ ਤਿਨ ਜਾਤੀ ॥**

ਮਾਝ (ਵਾਰ), ਮਹਲਾ ੧, ਪਉੜੀ ੧, ਸਫ਼ਾ ੧੩੮

**ਅਰਥ:** (ਹੇ ਵਾਹਿਗੁਰੂ !) ਤੂੰ ਕੇਵਲ ਆਪ ਹੀ ਸਿਆਣਾ ਹੈਂ ਅਤੇ ਵੱਡੀਆਂ ਵਡਿਆਈਆਂ ਵਾਲਾ ਵਿਆਪਕ (ਅਕਾਲ-ਪੁਰਖ) ਹੈਂ । ਜਿਹੜੇ ਸੁਰਤਿ ਏਕਾਗ੍ਰ ਕਰ ਕੇ ਤੇਰਾ ਸਿਮਰਨ ਕਰਦੇ ਹਨ, ਹੇ ਮੇਰੇ ਸੱਚੇ ਵਾਹਿਗੁਰੂ ! ਮੈਂ ਉਨ੍ਹਾਂ ਤੋਂ ਵਾਰ-ਵਾਰ ਸਦਕੇ ਜਾਂਦੀ ਹਾਂ ।
**ਸੁਜਾਣੁ**- ਸਿਆਣਾ ।
[ਵੇਖੋ ੧੯੭੨]

**ਸਚਿਆਰ:** ਸੱਚ ਦੇ ਧਾਰਨੀ, ਸੱਚੇ । ੨੦੨੯

**ਸਲੋਕ ਮ: ੪॥... ਸਚਿਆਰ ਸਿਖ ਬਹਿ ਸਤਿਗੁਰ ਪਾਸਿ ਘਾਲਨਿ**
**ਕੂੜਿਆਰ ਨ ਲਭਨੀ ਕਿਤੈ ਥਾਇ ਭਾਲੇ ॥.....॥੧॥**

ਗਉੜੀ (ਵਾਰ), ਮਹਲਾ ੪, ਪਉੜੀ ੧੦, ਸਫ਼ਾ ੩੦੫

**ਅਰਥ:** ਸੱਚ ਦੇ ਧਾਰਨੀ ਸਿੱਖ ਸਤਿਗੁਰੂ ਦੀ ਸੰਗਤ ਵਿਚ ਰਹਿ ਕੇ (ਨਾਮ ਅਤੇ ਅਮਲ) ਦੀ ਕਮਾਈ ਕਰਦੇ ਹਨ, ਪਰ ਝੂਠ ਦੇ ਵਾਪਾਰੀ ਉਥੇ ਕਿਤੇ ਲਭਿਆਂ ਵੀ ਨਹੀਂ ਲਭਦੇ ।
**ਘਾਲਨਿ**- ਘਾਲਦੇ ਹਨ, ਕਮਾਈ ਕਰਦੇ ਹਨ ।
[ਵੇਖੋ ੧੯੭੨]

**ਸਚਿਆਰਾ:** ਸੱਚ ਦਾ ਧਾਰਨੀ, ਵਿਕਾਰ-ਮੁਕਤ, ਸੱਚਾ । ੨੦੩੦

**ਮ: ੩॥...ਅੰਤਰਿ ਗੁਰ ਗਿਆਨੁ ਹਰਿ ਰਤਨੁ ਹੈ ਮੁਕਤਿ ਕਰਾਵਣਹਾਰਾ ॥**
**ਨਾਨਕ ਜਿਸ ਨੋ ਨਦਰਿ ਕਰੇ ਸੋ ਪਾਏ ਸੋ ਹੋਵੈ ਦਰਿ ਸਚਿਆਰਾ ॥੨॥**

ਵਡ. (ਵਾਰ), ਮਹਲਾ ੪, ੧੮, ਸਫ਼ਾ ੫੯੩

**ਅਰਥ:** (ਮਨ) ਵਿਚ ਗੁਰੂ ਦਾ ਗਿਆਨ ਅਤੇ ਮੁਕਤੀ ਦੇਣ ਵਾਲਾ ਵਾਹਿਗੁਰੂ ਦਾ ਅਨਮੋਲ ਨਾਮ (ਸਥਿਤ) ਹੈ । ਹੇ ਨਾਨਕ ! ਜਿਸ ਵਿਅਕਤੀ ਉਤੇ ਵਾਹਿਗੁਰੂ ਮਿਹਰ ਦੀ ਦ੍ਰਿਸ਼ਟੀ ਕਰੇ, ਉਹ (ਗੁਰੂ ਗਿਆਨ ਅਤੇ ਨਾਮ) ਪਾ ਸਕਦਾ ਹੈ, ਅਜਿਹਾ ਵਿਅਕਤੀ ਵਿਕਾਰ-ਮੁਕਤ ਹੋ ਕੇ ਰੱਬ ਦੇ ਦਰ ਪੁਜਦਾ ਹੈ।
[ਵੇਖੋ ੧੯੭੨]

**ਸਚਿਆਰੀ:** ਸੱਚੇ ਵਿਅਕਤੀਆਂ ਨੇ । ੨੦੩੧

**ਸਚਿਆਰੀ ਸਚੁ ਸੰਚਿਆ ਸਾਚਉ ਨਾਮੁ ਅਮੋਲੁ ॥**
**ਹਰਿ ਨਿਰਮਾਇਲੁ ਊਜਲੋ ਪਤਿ ਸਾਚੀ ਸਚੁ ਬੋਲੁ ॥**

ਰਾਮ. (ਓਅੰ.), ਮਹਲਾ ੧, ੪੮, ਸਫ਼ਾ ੯੩੭

**ਅਰਥ:** ਸੱਚੇ ਵਿਅਕਤੀਆਂ ਨੇ ਸਦਾ-ਥਿਰ ਰਹਿਣ ਵਾਲਾ ਅਨਮੋਲ ਨਾਮ-ਧਨ ਇਕੱਤਰ ਕੀਤਾ ਹੈ । ਵਾਹਿਗੁਰੂ ਪਵਿੱਤਰ ਅਤੇ ਵਿਕਾਰ-ਰਹਿਤ ਹੈ, (ਉਸ ਦਾ ਨਾਮ ਜਪਣ ਵਾਲਿਆਂ ਨੂੰ) ਸੱਚਾ ਸਨਮਾਨ ਮਿਲਦਾ ਹੈ ਅਤੇ (ਵਾਹਿਗੁਰੂ ਦੇ) ਮਿੱਠੇ ਬੋਲ ਸੁਣਨ ਨੂੰ ਮਿਲਦੇ ਹਨ ।
**ਸੰਚਿਆ**- ਇਕੱਤਰ ਕੀਤਾ ਹੈ । **ਨਿਰਮਾਇਲ**- ਦੋਸ਼-ਰਹਿਤ, ਪਵਿੱਤਰ । **ਊਜਲੋ**- ਵਿਕਾਰ-ਰਹਿਤ । **ਪਤਿ**- ਸਨਮਾਨ ।
[ਵੇਖੋ ੧੯੭੨]

**ਸਚਿਆਰੀਆ:** ਸੱਚਿਆਂ ਦਾ । ੨੦੩੨

**ਸਚੁ ਸਚਾ ਜਿਨ ਮਨਿ ਭਾਵਦਾ ਸੇ ਮਨਿ ਸਚੀ ਦਰਗਹ ਲਿਜੈ ॥**
**ਧਨੁ ਧੰਨੁ ਜਨਮੁ ਸਚਿਆਰੀਆ ਮੁਖ ਉਜਲ ਸਚੁ ਕਰਿਜੈ ॥**

ਗਉੜੀ (ਵਾਰ), ਮਹਲਾ ੪, ਪਉੜੀ ੨੦, ਸਫ਼ਾ ੩੧੨

**ਅਰਥ:** ਜਿਨ੍ਹਾਂ ਦੇ ਮਨ ਵਿਚ ਸੱਚਾ ਵਾਹਿਗੁਰੂ ਸੱਚਮੁਚ ਪਿਆਰਾ ਲਗਦਾ ਹੈ, ਉਹ ਸੱਚੀ ਦਰਗਾਹ ਵਿਚ ਸਤਿਕਾਰੇ ਜਾਂਦੇ ਹਨ । ਸੱਚਿਆਂ ਦਾ ਜਨਮ ਸਫਲ ਹੈ, ਉਨ੍ਹਾਂ ਦਾ ਮੂੰਹ ਵਾਹਿਗੁਰੂ ਪਵਿੱਤਰ ਕਰਦਾ ਹੈ ।
**ਮਨਿ**- ਮੰਨ ਲਏ ਜਾਂਦੇ ਹਨ ; ਭਾਵ ਸਤਿਕਾਰੇ ਜਾਂਦੇ ਹਨ । **ਉਜਲ**- ਪਵਿੱਤਰ । **ਕਰਿਜੈ**- ਕਰਦਾ ਹੈ ।
[ਵੇਖੋ ੧੯੭੨]

**ਸਚਿਆਰੁ:** ਸੱਚ ਨੂੰ ੨੦੩੩

ਧਾਰਨ ਕਰਨ ਵਾਲਾ, ਸੱਚਾ ।
**ਸੰਤਾ ਸੰਗਤਿ ਮਿਲਿ ਰਹੈ ਤਾ ਸਚਿ ਲਗੈ ਪਿਆਰੁ ॥**
**ਸਚੁ ਸਲਾਹੀ ਸਚੁ ਮਨਿ ਦਰਿ ਸਚੈ ਸਚਿਆਰੁ ॥੨੦॥**
ਸੂਹੀ (ਅਸ.), ਮਹਲਾ ੩, ੩, ਸਫ਼ਾ ੭੫੬

**ਅਰਥ:** (ਜੇ ਕਰ) ਮਨੁੱਖ ਸੰਤਾਂ ਦੀ ਸੰਗਤ ਨਾਲ ਇਕਮਿਕ ਹੋ ਜਾਵੇ ਤਾਂ (ਉਸ ਦਾ) ਸੱਚ ਨਾਲ ਸਨੇਹ ਹੋ ਜਾਂਦਾ ਹੈ । ਫਿਰ ਉਹ ਸੱਚੇ ਮਨ ਨਾਲ ਵਾਹਿਗੁਰੂ ਦੀ ਵਡਿਆਈ ਕਰਦਾ ਹੈ ਅਤੇ (ਸੱਚ ਸਲਾਹੁੰਦਿਆਂ) ਸਦਾ-ਥਿਰ ਕਰਤਾਰ ਦੇ ਦਰ ਉਤੇ ਵੀ ਸੱਚਾ ਹੋ ਜਾਂਦਾ ਹੈ ।
[ਵੇਖੋ ੧੯੭੨]

**ਸਚਿਆਰੁ:** ਸੱਚ ਸਰੂਪ, ੨੦੩੪
ਸੱਚ ਦਾ ਸੋਮਾ, ਵਾਹਿਗੁਰੂ ।
**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥**
**ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥**
ਜਪੁ, ਪਉੜੀ ੪, ਸਫ਼ਾ ੨

**ਅਰਥ:** ਕੀਤੇ ਕਰਮਾਂ ਦੇ ਫਲ ਅਨੁਸਾਰ ਜਨਮ ਮਿਲਦਾ ਹੈ (ਪਰ ਮੁਕਤੀ ਕਰਮਾਂ ਦੁਆਰਾ ਨਹੀਂ ਹੁੰਦੀ), ਮੁਕਤ-ਦੁਆਰਾ ਤਾ ਮਿਹਰ ਦੀ ਨਜ਼ਰ ਨਾਲ ਖੁੱਲ੍ਹਦਾ ਹੈ । (ਜਿਸ ਉਤੇ ਮਿਹਰ ਹੋ ਜਾਏ ਉਸ ਦਾ ਜਨਮ-ਮਰਣ ਦਾ ਭਰਮ ਮਿਟ ਜਾਂਦਾ ਹੈ, ਉਸ ਦਾ ਦ੍ਵੈਤ-ਭਾਵ ਮੁੱਕ ਜਾਂਦਾ ਹੈ) । ਉਹ ਇਹ ਪ੍ਰਤੱਖ ਜਾਣ ਲੈਂਦਾ ਹੈ ਕਿ ਉਹੋ ਸੱਚ ਸਰੂਪ ਵਾਹਿਗੁਰੂ ਸਭ ਕੁਛ ਹੈ ।
**ਕਰਮੀ-** ਕਰਮ ਕਰਨ ਨਾਲ । **ਕਪੜਾ-** ਕਾਇਆ ਰੂਪ ਕਪੜਾ । **ਨਦਰੀ-** ਮਿਹਰ ਨਲ । **ਮੋਖੁ ਦੁਆਰੁ-** ਮੁਕਤੀ ਦਾ ਦਰ । **ਏਵੈ-** ਇਸ ਤਰ੍ਹਾਂ, ਇਹ । **ਜਾਣੀਐ-** ਜਾਣ ਲੈਂਦਾ ਹੈ ।
[ਵੇਖੋ ੧੯੭੨]

**ਸਚਿਆਰੋ:** ਸੱਚ ਦੇ ਧਾਰਨੀ । ੨੦੩੫
**ਅਵਗਣ ਪਰਹਰਿ ਕਰਣੀ ਸਾਰੀ ਦਰਿ ਸਚੈ ਸਚਿਆਰੋ ॥**
**ਆਵਣੁ ਜਾਵਣੁ ਠਾਕਿ ਰਹਾਏ ਗੁਰਮੁਖਿ ਤਤੁ ਵੀਚਾਰੋ ॥...੩॥**
ਆਸਾ (ਛੰਤ), ਮਹਲਾ ੧, ੩, ਸਫ਼ਾ ੪੩੭

**ਅਰਥ:** (ਹੇ ਭਾਈ !) ਜਿਨ੍ਹਾਂ ਵਿਅਕਤੀਆਂ ਨੇ ਗੁਰੂ ਰਾਹੀਂ ਜੀਵਨ ਦੇ ਨਿਸ਼ਾਨੇ ਨੂੰ ਵਿਚਾਰਿਆ ਹੈ, ਉਨ੍ਹਾਂ ਦਾ ਭਟਕਣ (ਅਰਥਾਤ ਜਨਮ-ਮ੍ਰਿਤੂ ਦਾ ਚੱਕਰ) ਰੁਕ ਗਿਆ ਹੈ । ਉਨ੍ਹਾਂ ਨੇ ਦੁਰਗੁਣਾਂ ਦਾ ਤਿਆਗ ਕਰ ਕੇ ਰਹਿਣੀ ਪਵਿੱਤਰ ਕਰ ਲਈ ਹੈ, ਵਾਹਿਗੁਰੂ ਦੇ ਦਰ ਤੇ ਸੱਚ ਦੇ ਧਾਰਨੀ ਵਜੋਂ ਪ੍ਰਵਾਨ ਹੋਏ ਹਨ ।
**ਪਰਹਰਿ-** ਤਿਆਗ ਕੇ, ਛਡ ਕੇ । **ਕਰਣੀ-** ਰਹਿਣੀ । **ਸਾਰੀ-** ਚੰਗੀ ਕਰ ਲਈ, ਪਵਿੱਤਰ ਕਰ ਲਈ । **ਠਾਕਿ ਰਹਾਏ-** ਰੋਕ ਲਏ ਹਨ, ਰੁਕ ਗਏ ਹਨ । **ਤਤੁ-** ਅਸਲ ਗੱਲ, ਜੀਵਨ ਦਾ ਨਿਸ਼ਾਨਾ ।
[ਵੇਖੋ ੧੯੭੨]

**ਸਚਿਆਰੋਵਾ:** ਸਚਿਆਰ । ੨੦੩੬
**ਬਾਬਾ ਆਇਆ ਹੈ ਉਠਿ ਚਲਣਾ ਇਹੁ ਜਗੁ ਝੂਠੁ ਪਸਾਰੋਵਾ ॥**
**ਸਚਾ ਘਰੁ ਸਚੜੈ ਸੇਵੀਐ ਸਚੁ ਖਰਾ ਸਚਿਆਰੋਵਾ ॥.....੧॥**
ਵਡ. (ਅਲਾ.), ਮਹਲਾ ੧, ੫, ਸਫ਼ਾ ੫੮੧
ਵੇਖੋ **'ਸਚੜੈ'** III-੧੯੯੨

[ਵੇਖੋ ੧੯੭੨]

**ਸਚੀ:** ਵਾਸਤਵਿਕ, ਅਸਲੀ । ੨੦੩੭
**ਮੰਨੇ ਨਾਮੁ ਸਚੀ ਪਤਿ ਪੂਜਾ ॥ ਕਿਸੁ ਵੇਖਾ ਨਾਹੀ ਕੋ ਦੂਜਾ ॥**
ਬਿਲਾ. (ਅਸ.), ਮਹਲਾ ੧, ੧, ਸਫ਼ਾ ੮੩੨

**ਅਰਥ:** (ਜੋ) ਨਾਮ ਨੂੰ ਮੰਨਦਾ ਹੈ (ਉਸ ਦੀ) ਪੂਜਾ-ਪ੍ਰਤਿਸ਼ਠਾ ਅਸਲੀ ਹੁੰਦੀ ਹੈ, (ਇਸ ਕਰ ਕੇ ਮੈਂ ਨਾਮ ਨੂੰ ਤਿਆਗ ਕੇ ਹੋਰ) ਕਿਸ ਦਾ ਆਸਰਾ ਲਵਾਂ ? (ਉਸ ਵਾਹਿਗੁਰੂ ਤੋਂ ਬਿਨਾ) ਕੋਈ ਦੂਜੀ ਹੋਂਦ ਹੈ ਹੀ ਨਹੀਂ ।
**ਪਤਿ ਪੂਜਾ-** ਪੂਜਾ-ਪ੍ਰਤਿਸ਼ਠਾ, ਸਨਮਾਨ । **ਕਿਸੁ ਵੇਖਾ-** ਕਿਸ ਦਾ ਆਸਰਾ ਤਕਾਂ ।
[ਵੇਖੋ ੧੯੭੨]

**ਸਚੀ:** ਰੱਬੀ, ਰੱਬ ਦੀ । ੨੦੩੮
**ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥**
**ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥**
**ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥**
ਮਾਝ (ਵਾਰ), ਮਹਲਾ ੧, ਪਉੜੀ ੨੭, ਸਫ਼ਾ ੧੫੦

**ਅਰਥ:** (ਮੈਨੂੰ ਨਾਨਕ) ਢਾਡੀ ਨੂੰ (ਵਾਹਿਗੁਰੂ) ਮਾਲਿਕ ਨੇ ਆਪਣੇ ਨਿਹਚਲ ਦਰਬਾਰ ਵਿਚ ਸੱਦਿਆ । ਰੱਬ ਦੀ ਕੀਰਤੀ ਕਰਨ ਦਾ ਮੈਨੂੰ ਵਰਦਾਨ ਦਿੱਤਾ ਅਤੇ ਮੈਨੂੰ ਅੰਮ੍ਰਿਤ-ਨਾਮ ਰੂਪੀ ਸੱਚਾ ਭੋਜਨ ਪ੍ਰਾਪਤ ਹੋਇਆ ।
**ਖਸਮਿ-** ਮਾਲਿਕ ਨੇ, ਰੱਬ ਨੇ । **ਕਪੜਾ-** ਸਿਰੋਪਾ, ਵਰਦਾਨ । **ਭੋਜਨੁ ਆਇਆ-** ਭੋਜਨ ਪ੍ਰਾਪਤ ਕੀਤਾ ।
[ਵੇਖੋ ੧੯੭੨]

**ਸਚੀ (ਸੰਗਤਿ):** ਸਚਿਆਰਾਂ ਦੀ ਸੰਗਤ ਵਿਚ । ੨੦੩੯
**ਸਲੋਕੁ ਮ: ੩॥.... ਸਚੀ ਸੰਗਤਿ ਸਚਿ ਮਿਲੈ ਸਚੈ ਨਾਇ ਪਿਆਰੁ ॥**
**ਸਚੈ ਸਬਦਿ ਹਰਖੁ ਸਦਾ ਦਰਿ ਸਚੈ ਸਚਿਆਰੁ ॥....੧॥**
ਵਡ. (ਵਾਰ), ਮਹਲਾ ੪, ਪਉੜੀ ੩, ਸਫ਼ਾ ੫੮੬

**ਅਰਥ:** ਸਚਿਆਰਾਂ ਦੀ ਸੰਗਤ ਵਿਚ ਮਨੁੱਖ ਦਾ ਸੱਚੇ ਵਾਹਿਗੁਰੂ ਨਾਲ ਪਿਆਰ ਪੈ ਜਾਂਦਾ ਹੈ ਅਤੇ (ਉਹ) ਸੱਚ-ਸਰੂਪ ਨੂੰ ਮਿਲ ਪੈਂਦਾ ਹੈ । ਸਤਿਸੰਗ ਵਿਚ ਸੱਚੀ ਬਾਣੀ ਰਾਹੀਂ (ਸਦੀਵੀ) ਆਨੰਦ ਮਿਲਦਾ ਹੈ ਅਤੇ ਅਕਾਲ-ਪੁਰਖ ਦੀ ਦਰਗਾਹ ਵਿਚ (ਸਤਿਸੰਗੀ) ਸੁਰਖ਼ਰੂ ਹੁੰਦਾ ਹੈ ।
**ਹਰਖੁ-** ਖ਼ੁਸ਼ੀ, ਆਨੰਦ ।
[ਵੇਖੋ ੧੯੭੨]

**ਸਚੀ (ਸਾਖੀ):** ਸੱਚਮੁਚ ਵਰਤੀ ਵਾਰਤਾ, ੨੦੪੦
ਅੱਖੀਂ ਡਿੱਠਾ ਸੱਚਾ ਹਾਲ ।

**ਸਚੁ ਵੇਖਣੁ ਸਚੁ ਬੋਲਣਾ ਤਨੁ ਮਨੁ ਸਚਾ ਹੋਇ ॥**
**ਸਚੀ ਸਾਖੀ ਉਪਦੇਸੁ ਸਚੁ ਸਚੇ ਸਚੀ ਸੋਇ ॥...੪॥**

ਸਿਰੀ. (ਅਸ.), ਮਹਲਾ ੩, ੨੫, ਸਫ਼ਾ ੬੯

**ਅਰਥ:** (ਆਤਮਾ ਦੀ ਪਛਾਣ ਵਾਲਿਆਂ ਦੇ) ਤਨ ਅਤੇ ਮਨ ਸੱਚੇ ਹੋ ਜਾਂਦੇ ਹਨ, (ਉਨ੍ਹਾਂ ਦਾ) ਵੇਖਣਾ ਸੱਚ ਹੁੰਦਾ ਹੈ, (ਉਨ੍ਹਾਂ ਦਾ) ਬੋਲਣਾ ਸੱਚ ਹੁੰਦਾ ਹੈ । (ਉਨ੍ਹਾਂ ਦਾ) ਉਪਦੇਸ਼ ਸੱਚ ਹੁੰਦਾ ਹੈ, (ਕਿਉਂਕਿ ਉਹ) ਸੱਚਮੁਚ ਵਰਤੀ ਵਾਰਤਾ ਹੀ ਸੁਣਾਉਂਦੇ ਹਨ, (ਇਸ ਵਾਸਤੇ ਉਨ੍ਹਾਂ ਦੀ ਜੋ) ਸੋਭਾ ਖਿੱਲਰਦੀ ਹੈ, ਉਹ ਸੱਚੀ ਹੁੰਦੀ ਹੈ ।

**ਨੋਟ:** ਕਈ ਵਿਦਵਾਨ 'ਸਾਖੀ' ਦਾ ਅਰਥ 'ਸਿੱਖਿਆ' ਵੀ ਕਰਦੇ ਹਨ । 'ਸਾਖੀ' ਦੇ ਸੰਸਕ੍ਰਿਤ ਰੂਪ 'ਸਾਕ੍ਸ਼ਿਨ' ਦੇ ਅਰਥ ਹਨ- ਦੇਖਣ ਵਾਲਾ, ਸਬੂਤ ਦੇਣ ਵਾਲਾ, ਗਵਾਹ, ਅੱਖੀਂ ਡਿੱਠਾ ਸੱਚਾ ਹਾਲ ਦੱਸਣ ਵਾਲਾ ਆਦਿ । ਉਪਰੋਕਤ ਪੰਕਤੀਆਂ ਵਿਚ ਗੁਰੂ ਦੀ ਵਡਿਆਈ ਕਰਦਿਆਂ ਉਸ ਦੇ ਸਮੁੱਚੇ ਅਮਲ ਨੂੰ ਸੱਚ-ਪਰਾਇਣ ਦੱਸਿਆ ਹੈ । ਗੁਰੂ ਦਾ ਮਨ, ਸਰੀਰ, ਵੇਖਣਾ, ਬੋਲਣਾ ਆਦਿ ਸਭ ਸੱਚੇ ਰੰਗ ਵਿਚ ਰੰਗਿਆ ਦੱਸਿਆ ਗਿਆ ਹੈ । ਉਸ ਦਾ ਉਪਦੇਸ਼ ਸੱਚਾ ਦੱਸਣ ਮਗਰੋਂ 'ਉਸ ਦੀ ਸਿੱਖਿਆ ਵੀ ਸੱਚੀ ਹੈ' ਇਹ ਕਹਿਣ ਦੀ ਉਤਨੀ ਉਚਿਤਤਾ ਨਹੀਂ, ਜਿਤਨੀ ਇਹ ਕਹਿਣ ਦੀ ਕਿ ਅਧਿਆਤਮਿਕ ਜੀਵਨ ਦੇ ਪੰਧ ਸੰਬੰਧੀ ਸੱਚਾ ਗੁਰੂ ਜੋ ਕੁਝ ਵੀ ਕਹਿੰਦਾ ਹੈ, ਉਸ ਦਾ ਆਧਾਰ 'ਅੱਖੀਂ ਡਿੱਠਾ ਸੱਚ' ਹੁੰਦਾ ਹੈ, ਅਰਥਾਤ ਉਹ ਸੰਸਾਰ ਦੀ ਵਾਸਤਵਿਕਤਾ ਉਹੋ-ਜਿਹੀ ਬਿਆਨ ਕਰਦਾ ਹੈ, ਜਿਹੋ-ਜਿਹੀ ਉਸ ਅੱਖਾਂ ਨਾਲ ਵੇਖੀ ਹੈ ।
[ਵੇਖੋ ੧੯੭੨]

**ਸਚੀ (ਕਾਰ):** ਦੈਵੀ-ਕਰਣੀ, ੨੦੪੧
ਅਧਿਆਤਮਿਕ ਨਿਸ਼ਾਨੇ ਲਈ ਸਹਾਇਕ ਵਿਵਹਾਰ ।

**ਸਚੁ ਸਾਲਾਹਨਿ ਸੇ ਸਚੇ ਸਚਾ ਨਾਮੁ ਅਧਾਰੁ ॥**
**ਸਚੀ ਕਾਰ ਕਮਾਵਣੀ ਸਚੇ ਨਾਲਿ ਪਿਆਰੁ ॥...੨॥**

ਸਿਰੀ., ਮਹਲਾ ੩, ੫੩, ਸਫ਼ਾ ੩੪

**ਅਰਥ:** ਸੱਚ ਨੂੰ ਸਲਾਹੁਣ ਵਾਲੇ ਸੱਚੇ ਹੋ ਜਾਂਦੇ ਹਨ, ਸੱਚਾ ਨਾਮ ਉਨ੍ਹਾਂ ਦਾ ਆਸਰਾ ਹੋ ਜਾਂਦਾ ਹੈ, ਉਹ ਦੈਵੀ-ਕਰਣੀ ਦੀ ਕਮਾਈ ਕਰਦੇ ਹਨ, ਜਿਸ ਕਰ ਕੇ ਉਨ੍ਹਾਂ ਦਾ ਸਦਾ-ਥਿਰ (ਵਾਹਿਗੁਰੂ) ਨਾਲ ਪਿਆਰ ਪੈ ਜਾਂਦਾ ਹੈ ।
[ਵੇਖੋ ੧੯੭੨]

**ਸਚੀ (ਕੀਮਤਿ):** ਧਰਮ-ਕਲਾ । ੨੦੪੨

**ਈਸ ਮਹੇਸੁਰੁ ਸੇਵ ਤਿਨ੍ਹੀ ਅੰਤੁ ਨ ਪਾਇਆ ॥**
**ਸਚੀ ਕੀਮਤਿ ਪਾਇ ਤਖਤੁ ਰਚਾਇਆ ॥...੩॥**

ਮਲਾਰ (ਵਾਰ), ਮਹਲਾ ੧, ਪਉੜੀ ੩, ਸਫ਼ਾ ੧੨੭੯-੮੦

**ਅਰਥ:** ਸ਼ਿਵ ਦੇ ੧੧ ਅਵਤਾਰਾਂ ਨੇ (ਵਾਹਿਗੁਰੂ ਦੀ) ਸੇਵਾ ਕੀਤੀ, ਪਰ ਉਸ ਦਾ ਭੇਦ ਨਾ ਜਾਣ ਸਕੇ । ਵਾਹਿਗੁਰੂ ਨੇ ਸੰਸਾਰ ਰੂਪੀ ਤਖ਼ਤ ਬਣਾ ਕੇ ਇਸ ਵਿਚ (ਅਗਿਆਤ) ਧਰਮ-ਕਲਾ ਸਥਾਪਿਤ ਕੀਤੀ ਹੈ ।
**ਭਾਵ:** ਸੰਸਾਰ ਦੀ ਰਚਨਾ ਅਤੇ ਇਸ ਵਿਚ ਵਿਆਪਕ ਧਰਮ-ਸੱਤਾ ਨੂੰ ਪਰਮੇਸ਼ਰ ਆਪ ਹੀ ਜਾਣਦਾ ਹੈ ।
**ਈਸ ਮਹੇਸੁਰੁ-** ਸ਼ਿਵ ਦੇ ਗਿਆਰਾਂ ਅਵਤਾਰ ।
[ਵੇਖੋ ੧੯੭੨]

**ਸਚੀ (ਦਰਗਹ):** ਵਾਹਿਗੁਰੂ ਦੇ ੨੦੪੩
ਅਟਲ ਦਰਬਾਰ ਵਿਚ ।

**ਸਚੀ ਦਰਗਹ ਮੰਨੀਅਨਿ ਗੁਰ ਕੈ ਪ੍ਰੇਮ ਪਿਆਰਿ ॥**
**ਗਣਤ ਤਿਨਾ ਦੀ ਕੋ ਕਿਆ ਕਰੇ ਜੋ ਆਪਿ ਬਖਸੇ ਕਰਤਾਰਿ ॥**

ਮਾਝ (ਵਾਰ), ਮਹਲਾ ੧, ਪਉੜੀ ੧੨, ਸਫ਼ਾ ੧੪੩

**ਅਰਥ:** ਗੁਰੂ ਦਰਸਾਏ ਰੱਬੀ ਇਸ਼ਕ ਰਾਹੀਂ (ਗੁਰਸਿੱਖ) ਵਾਹਿਗੁਰੂ ਦੇ ਅਟਲ ਦਰਬਾਰ ਵਿਚ ਪ੍ਰਵਾਨ ਹੋ ਜਾਂਦੇ ਹਨ । ਜਿਨ੍ਹਾਂ ਨੂੰ ਕਰਤਾਰ ਨੇ ਬਖ਼ਸ਼ ਦਿੱਤਾ, ਉਨ੍ਹਾਂ ਦੇ ਕਰਮਾਂ ਦਾ ਲੇਖਾ-ਜੋਖਾ ਕੋਈ ਕੀ ਕਰੇਗਾ ।
**ਗਣਤ-** ਗਿਣਤੀਆਂ, ਲੇਖਾ-ਜੋਖਾ ।
[ਵੇਖੋ ੧੯੭੨]

**ਸਚੀ (ਧੁਨਿ):** ਸਥਾਈ ਲਗਨ । ੨੦੪੪

**ਸਾਚਾ ਦਰੁ ਸਾਚਾ ਦਰਵਾਰਾ ॥ ਸਚੇ ਸੇਵਹਿ ਸਬਦਿ ਪਿਆਰਾ ॥**
**ਸਚੀ ਧੁਨਿ ਸਚੇ ਗੁਣ ਗਾਵਾ ਸਚੇ ਮਾਹਿ ਸਮਾਇਆ ॥੯॥**

ਮਾਰੂ (ਸੋਲ.), ਮਹਲਾ ੩, ੨੪, ਸਫ਼ਾ ੧੦੬੮

**ਅਰਥ:** (ਵਾਹਿਗੁਰੂ ਦਾ) ਦਰਬਾਰ ਸੱਚਾ ਹੈ ਅਤੇ ਉਸ ਦਾ ਪ੍ਰਵੇਸ਼-ਦੁਆਰ ਵੀ ਸੱਚ ਹੈ (ਭਾਵ ਸੱਚ ਧਾਰਣ ਕਰ ਕੇ ਹੀ ਦਰਬਾਰ ਵਿਚ ਪੁੱਜਿਆ ਜਾ ਸਕਦਾ ਹੈ । ਸਚਿਆਰ ਸਿੱਖ ਹੀ) ਸ਼ਬਦ ਨਾਲ ਪਿਆਰ ਕਰਦਿਆਂ (ਵਾਹਿਗੁਰੂ ਦੀ) ਸੇਵਾ ਕਰਦੇ ਹਨ । (ਮੈਂ ਵੀ) ਸਥਾਈ ਲਗਨ ਨਾਲ (ਵਾਹਿਗੁਰੂ ਦੇ) ਅਬਿਨਾਸ਼ੀ ਗੁਣ ਗਉਂਦਾ ਹਾਂ ਅਤੇ ਅਬਿਨਾਸ਼ੀ ਸੱਤਾ ਵਿਚ ਹੀ ਲੀਨ ਹੋ ਗਿਆ ਹਾਂ ।
[ਵੇਖੋ ੧੯੭੨]

**ਸਚੀ (ਨਦਰਿ):** ਰੱਬ ਦੀ ਕ੍ਰਿਪਾ-ਦ੍ਰਿਸ਼ਟੀ । ੨੦੪੫

**ਭੈ ਸਚਿ ਰਾਤੀ ਦੇਹੁਰੀ ਜਿਹਵਾ ਸਚੁ ਸੁਆਉ ॥**
**ਸਚੀ ਨਦਰਿ ਨਿਹਾਲੀਐ ਬਹੁੜਿ ਨ ਪਾਵੈ ਤਾਉ ॥੨॥**

ਸਿਰੀ., ਮਹਲਾ ੧, ੧੫, ਸਫ਼ਾ ੧੯

**ਅਰਥ:** (ਜਿਨ੍ਹਾਂ ਗੁਰਸਿੱਖਾਂ ਦਾ) ਸਰੀਰ ਵਾਹਿਗੁਰੂ ਦੇ (ਪਵਿੱਤਰ) ਡਰ ਅਤੇ ਸੱਚੇ-ਵਿਵਹਾਰ ਵਿਚ ਲੀਨ ਹੋਵੇ, ਜੀਭ ਵਾਹਿਗੁਰੂ ਦੇ ਨਾਮ ਦਾ ਸਵਾਦ ਲੈ ਰਹੀ ਹੋਵੇ, (ਉਹ) ਰੱਬ ਦੀ ਕ੍ਰਿਪਾ-ਦ੍ਰਿਸ਼ਟੀ ਨਾਲ (ਇਤਨੇ) ਆਨੰਦਿਤ ਹੋ ਜਾਂਦੇ ਹਨ ਕਿ ਫਿਰ ਕਦੇ (ਦੁਖਾਂ ਦੇ ਮੂਲ ਕਾਮਾਦਿ ਦੀਆਂ) ਅਗਨੀਆਂ ਵਿਚ ਨਹੀਂ ਡਿਗਦੇ ।

ਦੇਹੁਰੀ- ਕਾਇਆ । ਜਿਹਵਾ- ਜੀਭ । ਸੁਆਉ- ਸਵਾਦ । ਬਹੁੜਿ- ਮੁੜ ਕੇ । ਤਾਉ- ਅੱਗ ।
[ਵੇਖੋ ੧੯੭੨]

**ਸਚੀ (ਬਾਣੀ):** ਅਟਲ ਬਚਨ । ੨੦੪੬

**ਸਤਿਗੁਰੁ ਸੇਵਹਿ ਤਿਨ ਕੀ ਸਚੀ ਬਾਣੀ ॥**
**ਜੁਗੁ ਜੁਗੁ ਭਗਤੀ ਆਖਿ ਵਖਾਣੀ ॥.....੪॥**

ਗਉੜੀ (ਗੁਆ.), ਮਹਲਾ ੩, ੩੩, ਸਫ਼ਾ ੧੬੧

**ਅਰਥ:** (ਜੋ ਜਿਗਿਆਸੂ) ਸੱਚੇ ਗੁਰੂ ਦੀ ਸੇਵਾ ਕਰਦੇ ਹਨ, ਉਨ੍ਹਾਂ ਦੇ ਬਚਨ ਅਟਲ ਹੋ ਜਾਂਦੇ ਹਨ । ਜੁਗਾਂ-ਜੁਗਾਂ ਤੋਂ ਭਗਤਾਂ ਨੇ ਇਹ ਗੱਲ ਸੁਣਾ ਕੇ ਕਹੀ ਹੈ ।
**ਭਗਤੀ**- ਭਗਤਾਂ ਨੇ । **ਵਖਾਣੀ**- ਕਹੀ ਹੈ ।
[ਵੇਖੋ ੧੯੭੨]

**ਸਚੀ (ਬਾਣੀ):** ਗੁਰਬਾਣੀ । ੨੦੪੭

**ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ ॥**
**ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ ॥**

ਰਾਮ.(ਅਨੰਦੁ), ਮਹਲਾ ੩, ੨੩, ਸਫ਼ਾ ੯੨੦

**ਅਰਥ:** ਸਤਿਗੁਰੂ ਨੂੰ ਪਿਆਰੇ ਲਗਣ ਵਾਲੇ ਗੁਰਸਿੱਖੋ ! ਇਕੱਤਰ ਹੋ ਕੇ (ਸਤਿਸੰਗ ਵਿਚ) ਗੁਰਬਾਣੀ ਦਾ ਗਾਇਨ ਕਰੋ । ਸਿਰਫ਼ ਗੁਰੂ ਦੁਆਰਾ ਉਚਰਿਤ ਬਾਣੀ ਹੀ ਗਾਓ, ਕਿਉਂਕਿ ਇਹ ਧਰਮ ਗ੍ਰੰਥਾਂ ਦੀਆਂ ਬਾਣੀਆਂ ਵਿਚੋਂ ਵੀ ਉੱਤਮ ਹੈ ।
[ਵੇਖੋ ੧੯੭੨]

**ਸਚੀ (ਬੇੜੀ):** ਸੱਚਾ ਮੁਕਤੀ-ਮਾਰਗ । ੨੦੪੮

**ਸੁਣਿ ਗਲਾ ਗੁਰ ਪਹਿ ਆਇਆ ॥ ਨਾਮੁ ਦਾਨੁ ਇਸਨਾਨੁ ਦਿੜਾਇਆ ॥**
**ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ ॥੧੧॥**

ਸਿਰੀ., ਮਹਲਾ ੫, ੨੯, ਸਫ਼ਾ ੭੪

**ਅਰਥ:** (ਗੁਰੂ ਦੀ ਮਹਿਮਾ ਦੀਆਂ ਬੇਅੰਤ) ਬਾਤਾਂ ਸੁਣ ਕੇ ਮੈਂ ਵੀ ਗੁਰੂ ਕੋਲ ਆ ਗਿਆ । (ਮਹਿਮਾ ਅਨੁਰੂਪ ਗੁਰੂ ਨੇ ਵੀ ਕਰਮ-ਕਾਂਡਾਂ ਦੇ ਪੁਜਾਰੀ-ਨਿਰਮਿਤ ਸ਼ੋਸ਼ਣ ਤੋਂ ਮੁਕਤ ਕਰ ਕੇ) ਨਾਮ, ਦਾਨ ਅਤੇ ਜਿਸਮਾਨੀ ਸ਼ੁੱਧਤਾ ਦ੍ਰਿੜ੍ਹ ਕਰਵਾਈ । ਹੇ ਨਾਨਕ ! (ਗੁਰੂ ਨੇ) ਸੱਚੇ ਮੁਕਤੀ-ਮਾਰਗ ਤੇ ਤੋਰ ਕੇ (ਬਿਨਾ ਭੇਦ-ਭਾਵ ਦੇ) ਸਾਰੇ ਸੰਸਾਰ ਦੇ ਮਨੁੱਖਾਂ ਨੂੰ ਬੰਧਨ-ਮੁਕਤ ਕਰ ਦਿੱਤਾ ।
**ਗੁਰ ਪਹਿ**- ਗੁਰੂ ਕੋਲ । **ਸੈਸਾਰੜਾ**- ਸੰਸਾਰ । **ਗਲਾ**- ਗੁਰੂ ਦੀਆਂ ਗੱਲਾਂ ; ਭਾਵ ਗੁਰੂ ਦੀ ਮਹਿਮਾ ।
[ਵੇਖੋ ੧੯੭੨]

**ਸਚੀ (ਬੈਸਕ):** ਸੱਚੀ ਸੁਹਬਤ, ੨੦੪੯
ਸੱਚੀ ਸੰਗਤ, ਸੱਚਾ ਉਠਣ-ਬੈਠਣ ।

**ਮ: ੫॥ ਸਚੀ ਬੈਸਕ ਤਿਨ੍ਹਾ ਸੰਗਿ ਜਿਨ ਸੰਗਿ ਜਪੀਐ ਨਾਉ ॥**
**ਤਿਨ੍ਹ ਸੰਗਿ ਸੰਗੁ ਨ ਕੀਚਈ ਨਾਨਕ ਜਿਨਾ ਆਪਣਾ ਸੁਆਉ ॥੨॥**

ਗੂਜਰੀ (ਵਾਰ), ਮਹਲਾ ੫, ਪਉੜੀ ੧੦, ਸਫ਼ਾ ੫੨੦

**ਅਰਥ:** ਸੱਚਾ ਬੈਠਣ-ਉਠਣ ਉਨ੍ਹਾਂ ਲੋਕਾਂ ਨਾਲ ਹੀ ਹੈ, ਜਿਨ੍ਹਾਂ ਦੇ ਸਾਥ ਵਿਚ ਨਾਮ ਦਾ ਸਿਮਰਨ ਕੀਤਾ ਜਾਏ । ਹੇ ਨਾਨਕ ! ਜੋ ਮਨੁੱਖ ਆਪਣੇ ਸਵਾਰਥ ਵਿਚ ਹਨ, ਉਨ੍ਹਾਂ ਨਾਲ ਕਦੇ ਵੀ ਸੰਗ ਨਹੀਂ ਕਰਨਾ ਚਾਹੀਦਾ ।
**ਬੈਸਕ**- ਬੈਠਕ । **ਨ ਕੀਚਈ**- ਨਹੀਂ ਕਰਨਾ ਚਾਹੀਦਾ । **ਸੁਆਉ**- ਸਵਾਰਥ ।
[ਵੇਖੋ ੧੯੭੨]

**ਸਚੀਆ:** ਸੱਚਮੁਚ, ਆਦਰਯੋਗ, ਇਤਬਾਰ ਯੋਗ । ੨੦੫੦

**ਸੇ ਦਾੜੀਆਂ ਸਚੀਆ ਜਿ ਗੁਰਚਰਨੀ ਲਗੰਨਿ੍ ॥**
**ਅਨਦਿਨੁ ਸੇਵਨਿ ਗੁਰੁ ਆਪਣਾ ਅਨਦਿਨੁ ਅਨਦਿ ਰਹੰਨਿ੍ ॥**
**ਨਾਨਕ ਸੇ ਮੁਹ ਸੋਹਣੇ ਸਚੈ ਦਰਿ ਦਿਸੰਨਿ੍ ॥**

ਸਲੋਕ (ਵਧੀਕ), ਮਹਲਾ ੩, ੫੨, ਸਫ਼ਾ ੧੪੧੯

**ਅਰਥ:** ਉਹ ਦਾੜ੍ਹੀਆਂ (ਵਾਲੇ ਪੁਰਖ) ਸੱਚਮੁਚ ਆਦਰਯੋਗ ਹਨ, ਜੋ ਗੁਰੂ ਦੇ ਚਰਨਾਂ ਨਾਲ ਲਗੇ ਹਨ । ਦਿਨ ਪ੍ਰਤਿ ਦਿਨ ਆਪਣੇ ਗੁਰੂ ਨੂੰ ਸੇਵਦੇ ਹਨ (ਅਤੇ ਉਸ ਸੇਵਾ ਦੇ ਸਦਕੇ) ਹਰ ਰੋਜ਼ ਖ਼ੁਸ਼ ਰਹਿੰਦੇ ਹਨ । (ਫਿਰ ਉਹ) ਸੁੰਦਰ ਮੁਖੜੇ ਵਾਲੇ ਸੱਚੇ ਦੇ ਦਰਬਾਰ ਵਿਚ (ਸੋਭਾ ਪਾ ਰਹੇ) ਵੇਖੀਦੇ ਹਨ ।
**ਦਾੜੀਆਂ**- ਦਾੜ੍ਹੀਆਂ (ਵਾਲੇ ਪੁਰਖ) । **ਅਨਦਿਨੁ**- ਹਰ ਰੋਜ਼ ।
[ਵੇਖੋ ੧੯੭੨]

**ਸਚੁ:** ਸਤਿ, ਸਦਾ ਇਕ ਰਸ, ਵਾਹਿਗੁਰੂ । ੨੦੫੧

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥**

ਜਪੁ, ਪਉੜੀ ੧, ਸਫ਼ਾ ੧

ਵੇਖੋ 'ਆਦਿ' III-੪੨੯
[ਵੇਖੋ ੧੯੭੨]

**ਸਚੁ:** ਪਵਿੱਤਰ ਜੀਵਨ । ੨੦੫੨

**ਸਚੁ ਜਿ ਮੰਗਹਿ ਦਾਨੁ ਸਿ ਤੁਧੈ ਜੇਹਿਆ ॥**
**ਸਚੁ ਤੇਰਾ ਫੁਰਮਾਨੁ ਸਬਦੇ ਸੋਹਿਆ ॥**

ਮਾਝ (ਵਾਰ), ਮਹਲਾ ੧, ਪਉੜੀ ੨੬, ਸਫ਼ਾ ੧੫੦

**ਅਰਥ:** ਜੋ (ਜਿਗਿਆਸੂ) ਪਵਿੱਤਰ ਜੀਵਨ ਦਾ ਦਾਨ ਮੰਗਦੇ ਹਨ, (ਹੇ ਵਾਹਿਗੁਰੂ !) ਉਹ ਤੇਰੇ ਵਰਗੇ ਹੀ ਹੋ ਗਏ ਹਨ, (ਕਿਉਂਕਿ) ਤੇਰਾ ਸੱਚਾ ਹੁਕਮ (ਉਨ੍ਹਾਂ ਵਿਚ) ਸ਼ਬਦ ਦੁਆਰਾ ਸੁਭਾਇਮਾਨ ਹੋ ਗਿਆ ਹੈ ।
**ਜਿ**- ਜੋ ਵਿਅਕਤੀ । **ਤੁਧੈ ਜੇਹਿਆ**- ਤੇਰੇ ਵਰਗੇ । **ਸਬਦੇ**- ਸ਼ਬਦ ਦੁਆਰਾ । **ਸੋਹਿਆ**- ਸੁਭਾਇਮਾਨ ਹੋ ਗਿਆ ਹੈ ।
[ਵੇਖੋ ੧੯੭੨]

**ਸਚੁ:** ਸੱਚੀ, ਹਾਰਦਿਕ । ੨੦੫੩
**ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸਿ ਜੀਉ ॥**
**ਗੁਰਸਬਦੀ ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ ਜੀਉ ॥**
ਸੂਹੀ (ਸੁਚਜੀ), ਮਹਲਾ ੧, ੨, ਸਫ਼ਾ ੭੬੨
**ਅਰਥ:** ਕੀ ਮੰਗਾਂ ? ਕੀ ਕਹਾਂ ? ਕੀ ਸੁਣਾਂ ? ਮੈਨੂੰ ਦਰਸ਼ਨ ਦੀ ਭੁਖ ਅਤੇ ਪਿਆਸ ਹੈ ਜੀ । ਗੁਰੂ ਦੀ ਬਾਣੀ ਦੁਆਰਾ ਮਾਲਿਕ ਪਾਈਦਾ ਹੈ, ਨਾਨਕ ਦੀ ਹਾਰਦਿਕ ਬੇਨਤੀ ਹੈ (ਵਾਹਿਗੁਰੂ) ਜੀ (ਸ਼ਬਦ ਨਾਲ ਜੋੜ ਲਓ) ।
**ਕਿਆ ਕਹਿ ਸੁਣੀ-** ਕੀ ਆਖਾਂ ਅਤੇ ਕੀ ਸੁਣਾਂ ?
[ਵੇਖੋ ੧੯੭੨]

**ਸਚੁ:** ਵਾਹਿਗੁਰੂ ਦਾ ਨਾਮ । ੨੦੫੪
**ਮਾਇਆ ਮੋਹੁ ਸਬਦਿ ਜਲਾਇਆ ॥**
**ਸਚੁ ਮਨਿ ਵਸਿਆ ਜਾ ਤੁਧੁ ਭਾਇਆ ॥....੫॥**
ਮਾਰੂ (ਸੋਲ.), ਮਹਲਾ ੩, ੭, ਸਫ਼ਾ ੧੦੫੦
**ਅਰਥ:** ਜਦੋਂ ਤੈਨੂੰ ਚੰਗਾ ਲਗਿਆ ਤਾਂ ਵਾਹਿਗੁਰੂ ਦਾ ਨਾਮ ਮੇਰੇ ਮਨ ਵਿਚ ਵਸ ਗਿਆ । ਗੁਰੂ ਦੀ ਬਾਣੀ ਨੇ ਮਾਇਆ ਦਾ ਪਿਆਰ ਮਨ ਵਿਚੋਂ ਨਸ਼ਟ ਕਰ ਦਿੱਤਾ ।
**ਸਬਦਿ-** ਸ਼ਬਦ ਰਾਹੀਂ । **ਜਲਾਇਆ-** ਸਾੜ ਦਿੱਤਾ ; ਭਾਵ ਨਸ਼ਟ ਕਰ ਦਿੱਤਾ । **ਮਨਿ-** ਮਨ ਵਿਚ ।
[ਵੇਖੋ ੧੯੭੨]

**ਸਚੁ:** ਸੱਚਮੁਚ । ੨੦੫੫
**ਮੂਏ ਕਉ ਸਚੁ ਰੋਵਹਿ ਮੀਤ ॥ ਤ੍ਰੈ ਗੁਣ ਰੋਵਹਿ ਨੀਤਾ ਨੀਤ ॥.....੫॥**
ਆਸਾ (ਅਸ.), ਮਹਲਾ ੧, ੪, ਸਫ਼ਾ ੪੧੩
**ਅਰਥ:** (ਮਾਇਆ ਵਲੋਂ) ਮਰ ਗਏ (ਗੁਰਮੁਖ ਨੂੰ ਪੁਰਾਣੇ ਕਾਮਾਦਿ) ਮਿੱਤਰ ਸੱਚਮੁਚ ਰੋਂਦੇ ਹਨ (ਕਿ ਸਾਡਾ ਸਾਥ ਛਡ ਕੇ ਇਹ ਸੱਚ ਨਾਲ ਜੁੜ ਗਿਆ ਹੈ) । ਮਾਇਆ ਦੇ ਤਿੰਨੇ ਗੁਣ ਤਾਂ ਰੋਜ਼-ਰੋਜ਼ ਰੋਂਦੇ ਹਨ ।
**ਤ੍ਰੈ ਗੁਣ-** ਰਜੋ, ਤਮੋ ਅਤੇ ਸਤੋ । ਹੋਰ ਵਿਸਤਾਰ ਲਈ ਵੇਖੋ 'ਤ' ਅੱਖਰ । **ਨੀਤਾ ਨੀਤ-** ਹਰ ਰੋਜ਼ ।
[ਵੇਖੋ ੧੯੭੨]

**ਸਚੁ:** ਸਚਾਈ । ੨੦੫੬
**ਸਚਾ ਸਾਹੁ ਸਚੇ ਵਣਜਾਰੇ ॥ ਸਚੁ ਵਣੰਜਹਿ ਗੁਰ ਹੇਤਿ ਅਪਾਰੇ ॥**
**ਸਚੁ ਵਿਹਾਝਹਿ ਸਚੁ ਕਮਾਵਹਿ ਸਚੋ ਸਚੁ ਕਮਾਵਣਿਆ ॥੪॥**
ਮਾਝ, ਮਹਲਾ ੩, ੧੪, ਸਫ਼ਾ ੧੧੭
**ਅਰਥ:** (ਵਾਹਿਗੁਰੂ) ਸਦਾ-ਥਿਰ ਸ਼ਾਹ ਹੈ, (ਗੁਰਮੁਖਿ ਪੁਰਖ) ਸੱਚ ਦੇ ਵਪਾਰੀ ਹਨ । ਉਹ ਗੁਰੂ ਪ੍ਰਤੀ ਅਤਿਅੰਤ ਸ਼ਰਧਾ-ਭਾਵ ਰਖ ਕੇ ਸੱਚਾ ਸੌਦਾ ਕਰਦੇ ਹਨ । ਉਹ ਸਚਾਈ (ਗੁਣ ਜਾਂ ਵਿਚਾਰ ਰੂਪ ਵਿਚ) ਪ੍ਰਾਪਤ ਕਰ ਕੇ ਫਿਰ ਇਸ ਨੂੰ ਜੀਵਨ ਵਿਚ ਢਾਲਦੇ ਹਨ ਅਤੇ ਇਸੇ ਤਰ੍ਹਾਂ ਸਦਾ ਸੱਚ ਦੀ ਸਾਧਨਾ ਵਿਚ ਪਰਵਿਰਤ ਰਹਿੰਦੇ ਹਨ (ਭਾਵ ਸੱਚੇ ਵਿਚਾਰ ਨੂੰ ਅਮਲੀ ਰੂਪ ਦੇਣ ਦੀ ਹਰ ਸੰਭਵ ਕੋਸ਼ਿਸ਼ ਕਰਦੇ ਹਨ) ।
**ਵਣੰਜਹਿ-** ਸੌਦਾ ਕਰਦੇ ਹਨ । **ਹੇਤਿ ਅਪਾਰੇ-** ਅਤਿਅੰਤ ਸ਼ਰਧਾ ਭਾਵ ਨਾਲ । **ਵਿਹਾਝਹਿ-** ਪ੍ਰਾਪਤ ਕਰਦੇ ਹਨ ।
[ਵੇਖੋ ੧੯੭੨]

**ਸਚੁ:** ਸੱਚਾ । ੨੦੫੭
**ਆਠ ਪਹਰ ਹਰਿ ਕਾ ਨਾਮੁ ਲੇਇ ॥**
**ਸਚੁ ਉਪਦੇਸੁ ਸੇਵਕ ਕਉ ਦੇਇ ॥.....੬॥**
ਗਉੜੀ (ਸੁਖ.), ਮਹਲਾ ੫, ੧੯, ਸਫ਼ਾ ੨੮੭
**ਅਰਥ:** (ਸਤਿਗੁਰੂ ਆਪ) ਅੱਠੇ ਪਹਿਰ ਵਾਹਿਗੁਰੂ ਦਾ ਨਾਮ ਜਪਦਾ ਹੈ ਅਤੇ ਆਪਣੇ ਸੇਵਕਾਂ ਨੂੰ ਵੀ (ਇਹੋ) ਸੱਚਾ ਉਪਦੇਸ਼ ਦਿੰਦਾ ਹੈ ।
[ਵੇਖੋ ੧੯੭੨]

**ਸਚੁ:** ਸੱਚ ਨੂੰ । ੨੦੫੮
**ਡਖਣੇ ਮ: ੫॥ ਸਚੁ ਸੁਹਾਵਾ ਕਾਢੀਐ ਕੂੜੈ ਕੂੜੀ ਸੋਇ ॥**
**ਨਾਨਕ ਵਿਰਲੇ ਜਾਣੀਅਹਿ ਜਿਨ ਸਚੁ ਪਲੈ ਹੋਇ ॥੧॥**
ਮਾਰੂ (ਵਾਰ), ਮਹਲਾ ੫, ਪਉੜੀ ੧੭, ਸਫ਼ਾ ੧੧੦੦
**ਅਰਥ:** ਸੱਚ ਨੂੰ ਸੋਹਣਾ ਕਹੀਦਾ ਹੈ ਅਤੇ ਝੂਠੇ ਦੀ ਪ੍ਰਸਿੱਧੀ ਝੂਠੀ ਹੀ ਹੁੰਦੀ ਹੈ । (ਪਰ ਫਿਰ ਵੀ) ਹੇ ਨਾਨਕ ! ਅਜਿਹੇ ਬਹੁਤ ਘਟ ਲੋਕ ਹਨ, ਜਿਨ੍ਹਾਂ ਨੇ ਸੱਚ ਨੂੰ ਪਲੇ ਬੰਨ੍ਹਿਆ ਹੈ ।
**ਸੁਹਾਵਾ-** ਸੋਹਣਾ, ਸ਼ੋਭਨੀਕ । **ਕਾਢੀਐ-** ਕਹੀਦਾ ਹੈ । **ਸੋਇ-** ਮਹਿਮਾ, ਪ੍ਰਸਿੱਧੀ ।
[ਵੇਖੋ ੧੯੭੨]

**ਸਚੁ (ਅੰਜਨੋ):** ਗਿਆਨ ਦਾ ਸੁਰਮਾ, ਨੇਤ੍ਰ ਪ੍ਰਕਾਸ਼ਣ ਵਾਲਾ ਨਾਮ । ੨੦੫੯
**ਸਚੁ ਅੰਜਨੋ ਅੰਜਨੁ ਸਾਰਿ ਨਿਰੰਜਨਿ ਰਾਤਾ ਰਾਮ ॥**
**ਮਨਿ ਤਨਿ ਰਵਿ ਰਹਿਆ ਜਗਜੀਵਨੋ ਦਾਤਾ ਰਾਮ ॥.....੪॥**
ਆਸਾ, ਮਹਲਾ ੧, ੩, ਸਫ਼ਾ ੪੩੭
ਵੇਖੋ 'ਅੰਜਨੁ' ੧੦੩੬
[ਵੇਖੋ ੧੯੭੨]

**ਸਚੁ (ਸੰਤਤਿ):** ਸੱਚ ਰੂਪ ਸੰਤਾਨ । ੨੦੬੦
**ਸਾਹਾ ਸੰਜੋਗੁ ਵੀਆਹੁ ਵਿਜੋਗੁ ॥ ਸਚੁ ਸੰਤਤਿ ਕਹੁ ਨਾਨਕ ਜੋਗੁ ॥੩॥**
ਗਉੜੀ, ਮਹਲਾ ੧, ੩, ਸਫ਼ਾ ੧੫੨
ਵੇਖੋ 'ਸੰਜੋਗੁ' III-੧੩੬੭
[ਵੇਖੋ ੧੯੭੨]

**ਸਚੁ (ਸਚਾ):** ਸੱਚੋ-ਸੱਚ, ਨਿਰੋਲ ਸੱਚ । ੨੦੬੧

**ਸਚੁ ਸਚਾ ਸਤਿਗੁਰੁ ਅਮਰੁ ਹੈ ਜਿਸੁ ਅੰਦਰਿ ਹਰਿ ਉਰਿ ਧਾਰਿਆ ॥**
**ਸਚੁ ਸਚਾ ਸਤਿਗੁਰੁ ਪੁਰਖੁ ਹੈ ਜਿਨਿ ਕਾਮੁ ਕ੍ਰੋਧੁ ਬਿਖੁ ਮਾਰਿਆ ॥**

ਗਉੜੀ (ਵਾਰ), ਮਹਲਾ ੪, ਪਉੜੀ ੧੭, ਸਫ਼ਾ ੩੧੦
ਵੇਖੋ 'ਅਮਰੁ' ੨੯੩੦

[ਵੇਖੋ ੧੯੭੨]

**ਸਚੁ (ਸਚੇ):** ਸੱਚਮੁਚ । ੨੦੬੨

**ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ ॥**
**ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ ਹੋਤਿ ॥**

ਗਉੜੀ (ਵਾਰ), ਮਹਲਾ ੪, ਪਉੜੀ ੧੬, ਸਫ਼ਾ ੩੦੯-੧੦

**ਅਰਥ:** (ਗੁਰਮੁਖ ਨੇ ਸਾਰੇ ਸੰਸਾਰ ਵਿਚ) ਇਕ ਵਾਹਿਗੁਰੂ ਨੂੰ ਵੇਖਿਆ ਹੈ, ਇਕੋ ਤੇ ਭਰੋਸਾ ਰਖਿਆ ਹੈ ਅਤੇ ਕੰਨਾਂ ਨਾਲ ਇਕੋ ਕਰਤਾਰ ਦੀਆਂ ਗੱਲਾਂ ਸੁਣੀਆਂ ਹਨ । ਹੇ ਦਾਸ ਨਾਨਕ ! ਵਾਹਿਗੁਰੂ ਦੀ ਸਿਫ਼ਤ ਕਰ, ਸੱਚਮੁਚ ਤੇਰੀ ਇਹ ਸੇਵਾ ਕਰਤਾਰ ਦੇ ਦਰ ਤੇ ਕਬੂਲ ਪਵੇਗੀ ।
[ਵੇਖੋ ੧੯੭੨]

**ਸਚੁ (ਸਬਦੁ):** ਸੱਚਾ ਨਾਮ । ੨੦੬੩

**ਸਚੁ ਸਬਦੁ ਧਿਆਇਆ ਮੰਗਲੁ ਗਾਇਆ ਚੂਕੇ ਮਨਹੁ ਅਦੇਸਾ ॥**
**ਸੋ ਪ੍ਰਭੁ ਪਾਇਆ ਕਤਹਿ ਨ ਜਾਇਆ ਸਦਾ ਸਦਾ ਸੰਗਿ ਬੈਸਾ ॥...॥੨॥**

ਵਡ. (ਛੰਤ), ਮਹਲਾ ੫, ੧, ਸਫ਼ਾ ੫੭੬-੭੭

**ਅਰਥ:** ਸੱਚਾ ਨਾਮ ਸਿਮਰਿਆਂ, (ਵਾਹਿਗੁਰੂ ਦਾ) ਮੰਗਲ ਗਾਇਆਂ, ਮਨ ਦਾ ਭ੍ਰਮ ਦੂਰ ਹੋ ਗਿਆ, (ਕਿਉਂਕਿ ਹੁਣ ਮੈਂ) ਉਹ ਪ੍ਰਭੂ ਪਾ ਲਿਆ ਹੈ, ਜੋ ਛਡ ਕੇ ਕਿਤੇ ਨਹੀਂ ਜਾਂਦਾ, ਸਦਾ ਨਾਲ ਰਹਿੰਦਾ ਹੈ ।
**ਅਦੇਸਾ-** ਅੰਦੇਸ਼ਾ, ਭ੍ਰਮ । **ਕਤਹਿ-** ਕਿਤੇ । **ਨ ਜਾਇਆ-** ਨਹੀਂ ਜਾਂਦਾ ।
[ਵੇਖੋ ੧੯੭੨]

**ਸਚੁ (ਸਭਾ):** ਅਟਲ ਦਰਬਾਰ, ਸੱਚਖੰਡ । ੨੦੬੪

**ਸਚੁ ਸਭਾ ਦੀਬਾਣੁ ਸਚੁ ਸਚੇ ਪਹਿ ਧਰਿਓ ॥**
**ਸਚੈ ਤਖਤਿ ਨਿਵਾਸੁ ਸਚੁ ਤਪਾਵਸੁ ਕਰਿਓ ॥**

ਸਵ. (ਮੁਖ.), ਮਹਲਾ ੫, ੭, ਸਫ਼ਾ ੧੩੯੬

**ਅਰਥ:** (ਗੁਰੂ ਅਰਜਨ ਦੇਵ ਜੀ ਨੇ ਵਾਹਿਗੁਰੂ ਦੀ ਉਸਤਤੀ ਵਿਚ ਕਿਹਾ ਹੈ)-

ਉਸ ਦਾ ਦਰਬਾਰ ਅਟਲ ਹੈ । ਉਸ ਦੀ ਕਚਿਹਰੀ ਅਟਲ ਹੈ, ਅਬਿਨਾਸ਼ੀ ਨਾਮ ਸੱਚੇ ਗੁਰੂ ਪਾਸ ਰਖਿਆ ਹੈ । ਆਪ ਸੱਚੇ ਤਖ਼ਤ ਉਪਰ ਬੈਠ ਕੇ ਸੱਚਾ ਨਿਆਂ ਕਰਦਾ ਹੈ ।
**ਦੀਬਾਣੁ-** ਕਚਹਿਰੀ । **ਸਚੁ-** ਅਬਿਨਾਸ਼ੀ ਨਾਮ । **ਸਚੇ ਪਹਿ-** ਸੱਚੇ ਗੁਰੂ ਕੋਲ । **ਧਰਿਓ-** ਰਖਿਆ ਹੈ । **ਨਿਵਾਸੁ-** ਬੈਠ ਕੇ । **ਤਪਾਵਸੁ-** ਨਿਆਂ ।
[ਵੇਖੋ ੧੯੭੨]

**ਸਚੁ (ਸਰਾ):** ਸਥਾਈ ਨਸ਼ੇ ਵਾਲੀ ਸ਼ਰਾਬ । ੨੦੬੫

**ਸਚੁ ਸਰਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ ॥**
**ਸੁਣਹਿ ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾਉ ॥**
**ਤਾ ਮਨੁ ਖੀਵਾ ਜਾਣੀਐ ਜਾ ਮਹਲੀ ਪਾਏ ਥਾਉ ॥੨॥**

ਸਿਰੀ., ਮਹਲਾ ੧, ੫, ਸਫ਼ਾ ੧੫-੧੬

**ਅਰਥ:** ਸਥਾਈ ਨਸ਼ੇ ਵਾਲੀ ਸ਼ਰਾਬ ਗੁੜ ਤੋਂ ਬਿਨਾ ਬਣਦੀ ਹੈ, ਉਸ ਵਿਚ (ਨਸ਼ਾ) ਅਕਾਲ-ਪੁਰਖ ਦੇ ਨਾਮ ਦਾ ਹੁੰਦਾ ਹੈ । ਜਿਹੜੇ ਇਸ ਨਾਮ ਨੂੰ ਸੁਣਦੇ ਹਨ ਅਤੇ ਇਸ ਦੀ ਚਰਚਾ ਕਰਦੇ ਹਨ, ਮੈਂ ਉਨ੍ਹਾਂ (ਭਾਗਵਾਨਾਂ) ਤੋਂ ਕੁਰਬਾਨ ਜਾਂਦਾ ਹਾਂ । ਮਨ ਨਸ਼ਿਆਇਆ ਹੋਇਆ ਤਾਂ ਸਮਝਣਾ ਚਾਹੀਦਾ ਹੈ, ਜੇ ਇਸ ਨੂੰ (ਸਰੀਰ ਰੂਪੀ ਸੋਹਣੇ) ਮੰਦਰ ਵਿਚ ਨਿਵਾਸ ਮਿਲ ਜਾਵੇ ।
**ਗੁੜ ਬਾਹਰਾ-** ਗੁੜ ਤੋਂ ਬਿਨਾ ਹੀ । **ਵਖਾਣਹਿ-** ਚਰਚਾ ਕਰਦੇ ਹਨ ।
**ਜੇਤੜੇ-** ਜਿਹੜੇ । **ਖੀਵਾ-** ਮਸਤ, ਨਸ਼ਿਆਇਆ ।
**ਨੋਟ:** ਸਰੀਰ ਵਾਹਿਗੁਰੂ ਦੇ ਰਹਿਣ ਦਾ ਸੁੰਦਰ ਮਹਿਲ ਹੈ, ਪਰ ਭਟਕਦਾ ਮਨ ਇਸ ਮਹਿਲ ਵਿਚ ਨਹੀਂ ਟਿਕਦਾ । ਮਨ ਦੇ 'ਮਹਲੀ ਥਾਉਂ' ਪਾਉਣ ਦਾ ਭਾਵ ਇਹੋ ਹੈ ਕਿ ਇਹ ਇਸ ਸਰੀਰ ਵਿਚ ਟਿਕ ਜਾਵੇ, ਕਿਉਂਕਿ ਇਸੇ ਸਰੀਰ ਵਿਚ ਪਰਮਾਤਮਾ ਦਾ ਨਿਵਾਸ ਹੈ । ਗੁਰਵਾਕ ਹੈ-

**ਹਰਿਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ ॥**

ਪ੍ਰਭਾਤੀ ਬਿਭਾਸ (ਅਸ.), ਮਹਲਾ ੩, ੧, ਸਫ਼ਾ ੧੩੪੬

[ਵੇਖੋ ੧੯੭੨]

**ਸਚੁ (ਸਾਹਿਬੋ):** ਅਟਲ ਮਾਲਿਕ । ੨੦੬੬

**ਮੇਰਾ ਮਨੋ ਮੇਰਾ ਮਨੁ ਰਾਤਾ ਰਾਮ ਪਿਆਰੇ ਰਾਮ ॥**
**ਸਚੁ ਸਾਹਿਬੋ ਆਦਿ ਪੁਰਖੁ ਅਪਰੰਪਰੋ ਧਾਰੇ ਰਾਮ ॥......॥੧॥**

ਆਸਾ (ਛੰਤ), ਮਹਲਾ ੧, ੩, ਸਫ਼ਾ ੪੩੭
ਵੇਖੋ 'ਅਪਰੰਪਰੋ' ੨੬੬੭

[ਵੇਖੋ ੧੯੭੨]

**ਸਚੁ (ਸਾਚਾ):** ਸਦਾ-ਥਿਰ ਵਾਹਿਗੁਰੂ । ੨੦੬੭

**ਸਚੁ ਸਾਚਾ ਸਚੁ ਆਪਿ ਦ੍ਰਿੜਾਏ ॥**
**ਨਾਨਕ ਆਪੇ ਵੇਖੈ ਆਪੇ ਸਚਿ ਲਾਏ ॥੪॥**

ਧਨਾ., ਮਹਲਾ ੩, ੭, ਸਫ਼ਾ ੬੬੬

**ਅਰਥ:** ਸਦਾ-ਥਿਰ ਵਾਹਿਗੁਰੂ ਆਪ ਹੀ ਸੱਚ ਦ੍ਰਿੜ੍ਹ ਕਰਵਾਉਂਦਾ ਹੈ । ਹੇ ਨਾਨਕ ! ਉਹ ਆਪ (ਜੀਵਾਂ ਨੂੰ ਕੂੜੇ ਕੰਮਾਂ ਵਿਚ ਲਗਿਆਂ) ਵੇਖਦਾ ਹੈ ਅਤੇ ਆਪ ਹੀ ਉਨ੍ਹਾਂ ਨੂੰ ਸਦਾਚਾਰੀ ਕੰਮਾਂ ਵਿਚ ਲਗਾ ਦਿੰਦਾ ਹੈ ।
[ਵੇਖੋ ੧੯੭੨]

**ਸਚੁ (ਸਾਲਾਹੁਣ):** ਸਾਲਾਹਣਯੋਗ ਵਾਹਿਗੁਰੂ । ੨੦੬੮

**ਦੂਰਿ ਨ ਨੇਰੈ ਸਭ ਕੈ ਸੰਗਾ ॥ ਸਚੁ ਸਾਲਾਹਣੁ ਨਾਨਕ ਹਰਿ ਰੰਗਾ ॥੮॥**

ਗਉੜੀ (ਅਸ.), ਮਹਲਾ ੫, ੧, ਸਫ਼ਾ ੨੩੬

**ਅਰਥ**: ਉਹ ਦੂਰ ਨਹੀਂ (ਬਹੁਤ) ਨੇੜੇ ਹੈ, (ਇੱਥੋਂ ਤਕ) ਕਿ ਸਾਰਿਆਂ ਦੇ ਨਾਲ ਹੈ । ਹੇ ਨਾਨਕ ! (ਉਹ) ਵਾਹਿਗੁਰੂ ਸਭ ਕੌਤਕ ਕਰਦਾ ਹੈ, ਉਹੋ ਵਾਹਿਗੁਰੂ ਸਾਲਾਹਣਯੋਗ ਹੈ ।
[ਵੇਖੋ ੧੯੭੨]

**ਸਚੁ (ਸਿਰੰਦਾ)**: ਸੱਚਾ ਸਿਰਜਣਹਾਰ । ੨੦੬੯

**ਸਚੁ ਸਿਰੰਦਾ ਸਚਾ ਜਾਣੀਐ ਸਚੜਾ ਪਰਵਦਗਾਰੋ ॥**
**ਜਿਨਿ ਆਪੀਨੈ ਆਪੁ ਸਾਜਿਆ ਸਚੜਾ ਅਲਖ ਅਪਾਰੋ ॥...॥੧॥**

ਵਡ. (ਦਖਣੀ), ਮਹਲਾ ੧, ੩, ਸਫ਼ਾ ੫੮੦

ਵੇਖੋ **'ਆਪੀਨੈ'** III-559

[ਵੇਖੋ ੧੯੭੨]

**ਸਚੁ (ਸੁਰਤਿ)**: ਉੱਤਮ ਸੂਝ, ਸ੍ਰੇਸ਼ਠ ਗਿਆਨ । ੨੦੭੦

**ਲੇਖ ਅਸੰਖ ਲਿਖਿ ਲਿਖਿ ਮਾਨੁ ॥**
**ਮਨਿ ਮਾਨਿਐ ਸਚੁ ਸੁਰਤਿ ਵਖਾਨੁ ॥...੧॥**

ਆਸਾ (ਅਸ.), ਮਹਲਾ ੧, ੩, ਸਫ਼ਾ ੪੧੨

ਵੇਖੋ **'ਅਸੰਖ'** ੧੪੩੮

[ਵੇਖੋ ੧੯੭੨]

**ਸਚੁ (ਕਰਣੀ)**: ਨਿਰਮਲ ਜੀਵਨ-ਵਿਧੀ । ੨੦੭੧

**ਸਚੁ ਕਰਣੀ ਸਚੁ ਤਾ ਕੀ ਰਹਤ ॥**
**ਸਚੁ ਹਿਰਦੈ ਸਤਿ ਮੁਖਿ ਕਹਤ ॥.....॥੮॥**

ਗਉੜੀ (ਸੁਖ.), ਮਹਲਾ ੫, ੧੫, ਸਫ਼ਾ ੨੮੩

**ਅਰਥ**: (ਗੁਰੂ ਉਤੇ ਵਿਸ਼ਵਾਸ ਕਰਨ ਵਾਲਿਆਂ ਦੀ) ਜੀਵਨ-ਵਿਧੀ ਨਿਰਮਲ ਅਤੇ ਮਰਯਾਦਾ ਪਵਿੱਤਰ ਹੋ ਜਾਂਦੀ ਹੈ । ਉਨ੍ਹਾਂ ਦੇ ਹਿਰਦੇ ਵਿਚ ਵਾਹਿਗੁਰੂ ਅਤੇ ਮੂੰਹ ਵਿਚ ਵਾਹਿਗੁਰੂ ਦਾ ਨਾਮ ਹੁੰਦਾ ਹੈ ।
[ਵੇਖੋ ੧੯੭੨]

**ਸਚੁ (ਕਰਤਾ)**: ਅਬਿਨਾਸ਼ੀ ਸਿਰਜਕ । ੨੦੭੨

**ਸਚੁ ਕਰਤਾ ਸਚੁ ਕਰਣਹਾਰੁ ਸਚੁ ਸਾਹਿਬੁ ਸਚੁ ਟੇਕ ॥**
**ਸਚੋ ਸਚੁ ਵਖਾਣੀਐ ਸਚੋ ਬੁਧਿ ਬਿਬੇਕ ॥**
**ਸਰਬ ਨਿਰੰਤਰਿ ਰਵਿ ਰਹਿਆ ਜਪਿ ਨਾਨਕ ਜੀਵੈ ਏਕ ॥੪॥**

ਸਿਰੀ., ਮਹਲਾ ੫, ੯੮, ਸਫ਼ਾ ੫੨

**ਅਰਥ**: ਜਗਤ ਦਾ ਸਿਰਜਕ ਅਬਿਨਾਸ਼ੀ ਹੈ । ਸੰਸਾਰ ਦੇ ਜੀਵਾਂ ਵਿਚ ਕ੍ਰਿਆਸ਼ੀਲ (ਸੱਤਾ) ਅਬਿਨਾਸ਼ੀ ਹੈ, (ਜੀਵਾਂ ਦਾ) ਮਾਲਿਕ ਅਬਿਨਾਸ਼ੀ ਹੈ ਅਤੇ (ਜੀਵਾਂ ਲਈ ਉਹੀ) ਸਥਾਈ ਆਸਰਾ ਹੈ । ਜੇ ਕਰ ਅਬਿਨਾਸ਼ੀ ਵਾਹਿਗੁਰੂ ਦੀਆਂ ਸੱਚੀਆਂ ਵਡਿਆਈਆਂ ਦਾ ਬਿਆਨ ਕਰੀਏ ਤਾਂ ਬੁੱਧੀ ਨੂੰ ਸੱਚੇ ਵਿਵੇਕ (ਗਿਆਨ) ਦੀ ਪ੍ਰਾਪਤੀ ਹੁੰਦੀ ਹੈ । ਨਾਨਕ ਉਸ ਇਕੋ ਕਰਤਾਰ ਦਾ ਸਿਮਰਨ ਕਰ ਕੇ ਜਿਉਂਦਾ ਹੈ, ਜੋ ਸਾਰਿਆਂ ਵਿਚ ਨਿਰਵਿਘਨ ਵਿਆਪਕ ਹੈ ।
**ਕਰਤਾ**- ਸਿਰਜਣਹਾਰ । **ਕਰਣਹਾਰੁ**- ਜੀਵਾਂ ਵਿਚ ਕ੍ਰਿਆਸ਼ੀਲ । **ਟੇਕ**- ਆਸਰਾ । **ਵਖਾਣੀਐ**- ਜੇ ਵਡਿਆਈਆਂ ਬਿਆਨ ਕਰੀਏ । **ਰਵਿ ਰਹਿਆ**- ਵਿਆਪਕ ਹੈ ।
[ਵੇਖੋ ੧੯੭੨]

**ਸਚੁ (ਕਾਗਦੁ)**: ਹਿਰਦੇ-ਰੂਪੀ ਪਵਿੱਤਰ ਕਾਗਜ਼ । ੨੦੭੩

**ਗੁਰਮੁਖਿ ਸਚੋ ਸਚੁ ਲਿਖਹਿ ਵੀਚਾਰੁ ॥**
**ਸੇ ਜਨ ਸਚੇ ਪਾਵਹਿ ਮੋਖ ਦੁਆਰੁ ॥**
**ਸਚੁ ਕਾਗਦੁ ਕਲਮ ਮਸਵਾਣੀ ਸਚੁ ਲਿਖਿ ਸਚਿ ਸਮਾਵਣਿਆ ॥੭॥**

ਮਾਝ (ਅਸ.), ਮਹਲਾ ੩, ੨੩, ਸਫ਼ਾ ੧੨੩

**ਅਰਥ**: ਗੁਰੂ-ਸਿੱਖਿਆ ਦੇ ਅਨੁਸਾਰੀ ਸਦਾ-ਥਿਰ ਨਾਮ ਦੇ ਵਿਚਾਰ ਲਿਖਦੇ ਹਨ । ਉਹ ਸਚਿਆਰ ਮਨੁੱਖ ਮੁਕਤੀ ਦਾ ਦਰ ਪ੍ਰਾਪਤ ਕਰ ਲੈਂਦੇ ਹਨ । ਉਹ ਹਿਰਦੇ-ਰੂਪੀ ਨਿਰਮਲ ਕਾਗ਼ਜ਼ ਉਤੇ ਗਿਆਨ ਦੀ ਕਲਮ-ਸਿਆਹੀ ਨਾਲ ਅਬਿਨਾਸ਼ੀ ਨਾਮ-ਮੰਤ੍ਰ ਲਿਖ ਕੇ ਅਟਲ ਵਾਹਿਗੁਰੂ ਵਿਚ ਸਮਾ ਜਾਂਦੇ ਹਨ ।
**ਲਿਖਹਿ**- ਲਿਖਦੇ ਹਨ । **ਕਾਗਦੁ**- ਕਾਗ਼ਜ਼ । **ਮਸਵਾਣੀ**- ਸਿਆਹੀ ।
[ਵੇਖੋ ੧੯੭੨]

**ਸਚੁ (ਖਜਾਨਾ)**: ਸੱਚੀ ਪੂੰਜੀ । ੨੦੭੪

**ਥਾਨ ਥਨੰਤਰਿ ਰਵਿ ਰਹਿਆ ਸਰਬ ਜੀਆ ਪ੍ਰਤਿਪਾਲ ਜੀਉ ॥**
**ਸਚੁ ਖਜਾਨਾ ਸੰਚਿਆ ਏਕੁ ਨਾਮੁ ਧਨੁ ਮਾਲ ਜੀਉ ॥**
**ਮਨ ਤੇ ਕਬਹੁ ਨ ਵੀਸਰੈ ਜਾ ਆਪੇ ਹੋਇ ਦਇਆਲ ਜੀਉ ॥੫॥**

ਸੂਹੀ (ਅਸ.), ਮਹਲਾ ੫, ੩, ਸਫ਼ਾ ੭੬੦

**ਅਰਥ**: (ਹੇ ਪਿਆਰੇ ਭਾਈ !) ਸਾਰੇ ਜੀਵਾਂ ਦਾ ਪਾਲਣਹਾਰ ਹਰ ਸਥਾਨ ਦੇ ਬਾਹਰ ਅਤੇ ਅੰਦਰ ਮੌਜੂਦ ਹੈ । (ਉਸ ਦਾ) ਇਕੋ ਨਾਮ ਹੀ ਦੌਲਤ ਅਤੇ (ਵਰਤੋਂ ਦਾ) ਸਾਮਾਨ ਹੈ । ਇਸੇ ਨੂੰ ਸੰਭਾਲ ਕੇ ਸੱਚੀ ਪੂੰਜੀ ਜਮ੍ਹਾਂ ਕੀਤੀ ਹੈ । ਉਸ ਮਨੁੱਖ ਨੂੰ ਕਦੇ ਵੀ ਮਨੋ ਨਹੀਂ ਭੁਲਦਾ, ਜਿਸ ਉਤੇ ਉਹ ਆਪ ਕ੍ਰਿਪਾਵਾਨ ਹੋਵੇ ।
**ਥਾਨ ਥਨੰਤਰਿ**- ਸਭ ਸਥਾਨਾਂ ਦੇ ਅੰਦਰ ਅਤੇ ਬਾਹਰ । **ਕਬਹੁ**- ਕਦੇ ਵੀ ।
[ਵੇਖੋ ੧੯੭੨]

**ਸਚੁ (ਖਾਣਾ)**: ਨਾਮ ਭੋਜਨ । ੨੦੭੫

**ਇਕਸ ਸਿਉ ਮਨੁ ਮਾਨਿਆ ਤਾ ਹੋਆ ਨਿਹਚਲੁ ਚੀਤੁ ॥**
**ਸਚੁ ਖਾਣਾ ਸਚੁ ਪੈਨਣਾ ਟੇਕ ਨਾਨਕ ਸਚੁ ਕੀਤੁ ॥੪॥**

ਸਿਰੀ., ਮਹਲਾ ੫, ੭੫, ਸਫ਼ਾ ੪੪

**ਅਰਥ**: ਜਦੋਂ ਇਕ (ਵਾਹਿਗੁਰੂ) ਵਿਚ ਮਨ ਰੀਝ ਗਿਆ, ਤਾਂ (ਚੰਚਲ)

ਚਿੱਤ (ਵੀ) ਸਥਿਰ ਹੋ ਗਿਆ । ਨਾਨਕ ਨੇ ਸਦੀਵੀ ਨਾਮ ਨੂੰ ਭੋਜਨ, ਨਾਮ ਨੂੰ ਹੀ ਪੋਸ਼ਾਕ ਅਤੇ ਨਾਮ ਨੂੰ ਹੀ ਸੱਚਾ ਸਹਾਰਾ ਬਣਾ ਲਿਆ ਹੈ ।
**ਨਿਹਚਲੁ-** ਅਡੋਲ । **ਚੀਤੁ-** ਚਿੱਤ । **ਕੀਤੁ-** ਕੀਤਾ ਹੈ, ਬਣਾ ਲਿਆ ਹੈ ।
[ਵੇਖੋ ੧੯੭੨]

**ਸਚੁ (ਖੇਤੀ):** ਸਵੱਛ-ਮਨ ਰੂਪ ਖੇਤੀ । ੨੦੭੬

**ਸਚੁ ਖੇਤੀ ਸਚੁ ਬੀਜਣਾ ਸਾਚਾ ਵਾਪਾਰਾ ॥**
**ਅਨਦਿਨੁ ਲਾਹਾ ਸਚੁ ਨਾਮੁ ਧਨੁ ਭਗਤਿ ਭਰੇ ਭੰਡਾਰਾ ॥੩॥**

ਵਡ. (ਅਸ.), ਮਹਲਾ ੩, ੧, ਸਫ਼ਾ ੫੬੫

**ਅਰਥ:** (ਜੋ ਮਨੁੱਖ) ਪਵਿੱਤਰ ਮਨ ਰੂਪੀ ਖੇਤ (ਪੈਲੀ) ਵਿਚ ਨਾਮ ਦਾ ਬੀਜ ਬੀਜਦਾ ਹੈ, ਜਾਂ (ਜੇ ਵਾਪਾਰੀ ਹੋਵੇ ਤਾਂ) ਨਾਮ ਦਾ ਹੀ ਵਪਾਰ ਕਰਦਾ ਹੈ, ਉਹ ਹਰ-ਰੋਜ਼ ਅਬਿਨਾਸ਼ੀ ਨਾਮ ਜਪਦਿਆਂ ਲਾਭ (ਇਹ ) ਪ੍ਰਾਪਤ ਕਰਦਾ ਹੈ ਕਿ ਨਾਮ ਰੂਪੀ ਧਨ ਨਾਲ, ਉਸ ਦੇ ਭਗਤੀ ਦੇ ਭੰਡਾਰੇ ਭਰ ਜਾਂਦੇ ਹਨ (ਭਾਵ ਉਹ ਦੈਵੀ-ਗੁਣ ਅਤੇ ਅਮਲ ਦਾ ਸੋਮਾ ਬਣ ਜਾਂਦਾ ਹੈ) ।
**ਲਾਹਾ-** ਲਾਭ ।
[ਵੇਖੋ ੧੯੭੨]

**ਸਚੁ (ਖੇਲੁ):** (ਸੰਸਾਰ ਰੂਪੀ) ਸੱਚੀ ਖੇਡ ਜਾਂ ਸੱਚੀ ਸਿਰਜਨਾ । ੨੦੭੭

**ਸਚੁ ਖੇਲੁ ਤੁਮ੍ਾਰਾ ਅਗਮ ਅਪਾਰਾ ਤੁਧੁ ਬਿਨੁ ਕਉਣੁ ਬੁਝਾਏ ॥**
**ਸਿਧ ਸਾਧਿਕ ਸਿਆਣੇ ਕੇਤੇ ਤੁਝ ਬਿਨੁ ਕਵਣੁ ਕਹਾਏ ॥.....੪॥**

ਸੂਹੀ (ਛੰਤ), ਮਹਲਾ ੧, ੨, ਸਫ਼ਾ ੭੬੪

**ਅਰਥ:** (ਯੋਗ-ਆਧਾਰਿਤ ਸੰਪ੍ਰਦਾਵਾਂ, ਵੇਦਾਂਤੀਆਂ ਅਤੇ ਹੋਰ ਤਿਆਗੀ ਲਹਿਰਾਂ ਦੇ 'ਜਗਤ ਮਿਥਿਆ' ਵਾਲੇ ਵਿਚਾਰ ਦਾ ਨਿਖੇਧ ਕਰਦਿਆਂ ਗੁਰੂ ਸਾਹਿਬ ਕਹਿੰਦੇ ਹਨ)- ਹੇ ਅਪਹੁੰਚ ਅਤੇ ਬੇਅੰਤ ਵਾਹਿਗੁਰੂ ! ਸੰਸਾਰ ਰੂਪ ਤੇਰੀ ਸਿਰਜਨਾ ਸੱਚੀ ਹੈ । ਪਰ ਤੇਰੇ ਬਿਨਾ (ਮਿਥਿਆਵਾਦ ਦਾ ਢੰਡੋਰਾ ਪਿੱਟਣ ਵਾਲੇ ਅਗਿਆਨੀਆਂ ਨੂੰ) ਕੌਣ ਸਮਝਾ ਸਕਦਾ ਹੈ (ਕਿ ਜਗਤ ਉਵੇਂ ਸੱਚ ਹੈ ਜਿਵੇਂ ਬ੍ਰਹਮ, ਕਿਉਂਕਿ ਜਗਤ ਬ੍ਰਹਮ ਤੋਂ ਭਿੰਨ ਨਹੀਂ) ? ਯੋਗੀ, (ਤਿਆਗਵਾਦੀ) ਤਪੱਸਵੀ ਅਤੇ ਗਿਆਨਵਾਨ (ਵੇਦਾਂਤੀ) ਬਥੇਰੇ ਹਨ, ਪਰ ਹੇ ਵਾਹਿਗੁਰੂ ! ਤੇਰੇ ਬਿਨਾ ਇਨ੍ਹਾਂ ਦੇ ਮੂੰਹ ਤੋਂ ਕੌਣ ਇਹ ਗੱਲ ਅਖਵਾਏ (ਕਿ ਸੱਚੇ ਦਾ ਕੀਤਾ ਸਭ ਕੁਝ ਸਤਿ ਹੈ) ।
**ਕਉਣੁ ਬੁਝਾਏ-** ਕੌਣ ਸਮਝਾਏ । **ਕਹਾਏ-** ਅਖਵਾਏ ।
[ਵੇਖੋ ੧੯੭੨]

**ਸਚੁ (ਚੁਗੈ):** ਸੱਚ ਚੁਗਦਾ ਹੈ ; ਭਾਵ ਨਾਮ ਜਪਦਾ ਹੈ । ੨੦੭੮

**ਸੂਹਟੁ ਪਿੰਜਰਿ ਪ੍ਰੇਮ ਕੈ ਬੋਲੈ ਬੋਲਣਹਾਰੁ ॥**
**ਸਚੁ ਚੁਗੈ ਅੰਮ੍ਰਿਤੁ ਪੀਐ ਉਡੈ ਤ ਏਕਾ ਵਾਰ ॥**
**ਗੁਰਿ ਮਿਲਿਐ ਖਸਮੁ ਪਛਾਣੀਐ ਕਹੁ ਨਾਨਕ ਮੋਖ ਦੁਆਰ ॥੮॥**

ਮਾਰੂ (ਅਸ.), ਮਹਲਾ ੧, ੨, ਸਫ਼ਾ ੧੦੧੦

**ਅਰਥ:** ਪ੍ਰੇਮ ਦੇ ਪਿੰਜਰੇ ਵਿਚ ਪਿਆ (ਜੀਵ ਰੂਪ) ਤੋਤਾ ਪਰਮੇਸ਼ਰ ਨੂੰ ਪੁਕਾਰਦਾ ਹੈ, ਸੱਚ ਚੁਗਦਾ (ਨਾਮ ਜਪਦਾ ਹੈ), ਅੰਮ੍ਰਿਤ ਪੀਂਦਾ ਹੈ, ਇਕੋ ਵਾਰ ਉਡਦਾ ਹੈ (ਭਾਵ ਮੁੜ ਨਹੀਂ ਜੰਮਦਾ) । ਗੁਰੂ ਦੇ ਮਿਲਾਪ ਦੁਆਰਾ (ਵਾਹਿਗੁਰੂ) ਮਾਲਿਕ ਨੂੰ ਪਛਾਣੀਦਾ ਹੈ ਅਤੇ ਮੋਖ ਦੁਆਰ ਪਾ ਲਈਦਾ ਹੈ ।
**ਸੂਹਟੁ-** ਤੋਤਾ । **ਪਿੰਜਰਿ-** ਪਿੰਜਰੇ ਵਿਚ । **ਉਡੈ ਤ ਏਕਾ ਵਾਰ-** ਇਕੋ ਵੇਰ (ਆਤਮਾ) ਉੱਡਦਾ ਹੈ, ਮੁੜ ਸਰੀਰ ਵਿਚ ਨਹੀਂ ਪੈਂਦਾ ।
[ਵੇਖੋ ੧੯੭੨]

**ਸਚੁ (ਜਿਹਵਾ):** ਜੀਭ ਨਾਲ ਨਾਮ ਜਾਪ । ੨੦੭੯

**ਸਚੁ ਜਿਹਵਾ ਹਰਿ ਰਸਨ ਰਸਾਈ ॥**
**ਗੁਰਮਤਿ ਛੂਟਸਿ ਪ੍ਰਭ ਸਰਣਾਈ ॥੩॥**

ਪ੍ਰਭਾਤੀ (ਅਸ.), ਮਹਲਾ ੧, ੬, ਸਫ਼ਾ ੧੩੪੫

**ਅਰਥ:** ਗੁਰੂ ਦੀ ਸਿੱਖਿਆ ਲੈ ਕੇ (ਜੋ) ਅਕਾਲ-ਪੁਰਖ ਦੀ ਸ਼ਰਨ ਪੈਂਦਾ ਹੈ, ਜੀਭ ਨਾਲ ਨਾਮ ਨੂੰ (ਇਸ ਤਰ੍ਹਾਂ ਜਪਦਾ ਹੈ ਕਿ ਉਸ ਦੀ) ਰਸਨਾ ਰਸਮਈ ਹੋ ਜਾਂਦੀ ਹੈ, ਉਹ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ ।
**ਰਸਨ-** ਰਸਨਾ, ਜ਼ੁਬਾਨ ।
[ਵੇਖੋ ੧੯੭੨]

**ਸਚੁ (ਤਪਾਵਸੁ):** ਸੱਚਾ ਇਨਸਾਫ਼ । ੨੦੮੦

**ਸਚੁ ਤਪਾਵਸੁ ਸਚੇ ਕੇਰਾ ॥ ਸਾਚਾ ਥਾਨੁ ਸਦਾ ਪ੍ਰਭ ਤੇਰਾ ॥...੫॥**

ਮਾਰੂ (ਸੋਲ.), ਮਹਲਾ ੫, ੩, ਸਫ਼ਾ ੧੦੭੪

**ਅਰਥ:** ਸੱਚੇ ਪਰਮੇਸ਼ਰ ਦਾ ਇਨਸਾਫ਼ ਸੱਚਾ ਹੁੰਦਾ ਹੈ । (ਜਗਤ ਅਤੇ ਜਗਤ ਤੋਂ ਪਰੇ) ਜਿਥੇ-ਜਿਥੇ ਵੀ ਵਾਹਿਗੁਰੂ ਤੂੰ ਵਸਦਾ ਹੈਂ, ਉਹ ਸਾਰੇ ਥਾਂ ਅਬਿਨਾਸ਼ੀ ਹਨ ।
[ਵੇਖੋ ੧੯੭੨]

**ਸਚੁ (ਤੀਰਥਿ):** ਨਾਮ ਸਰੋਵਰ ਵਿਚ । ੨੦੮੧

**ਸਚੁ ਤੀਰਥਿ ਨਾਵਹੁ ਹਰਿ ਗੁਣ ਗਾਵਹੁ ॥**
**ਤਤ ਵੀਚਾਰਹੁ ਹਰਿ ਲਿਵ ਲਾਵਹੁ ॥**
**ਅੰਤ ਕਾਲਿ ਜਮੁ ਜੋਹਿ ਨ ਸਾਕੈ ਹਰਿ ਬੋਲਹੁ ਰਾਮੁ ਪਿਆਰਾ ਹੇ ॥੫॥**

ਮਾਰੂ (ਸੋਲ.), ਮਹਲਾ ੧, ੧੦, ਸਫ਼ਾ ੧੦੩੦

**ਅਰਥ:** ਹੇ ਭਾਈ ! ਨਾਮ ਦੇ ਸਰੋਵਰ ਵਿਚ ਨ੍ਹਾਓ, ਕਰਤਾਰ ਦੇ ਗੁਣ ਗਾਓ । ਤੱਤ ਨੂੰ ਵਿਚਾਰੋ, ਵਾਹਿਗੁਰੂ ਵਿਚ ਲਿਵ ਲਾਓ । ਅੰਤ ਸਮੇਂ ਜਮ ਤਾੜ ਨਹੀਂ ਸਕੇਗਾ । (ਤਾਂ ਤੇ) ਪ੍ਰਭੂ ਦੇ ਪਿਆਰੇ ਨਾਮ ਦਾ ਉਚਾਰਣ ਕਰੋ ।
[ਵੇਖੋ ੧੯੭੨]

**ਸਚੁ (ਥਾਨੁ):** ਹਰੀ ਚਰਨ ਰੂਪੀ ਟਿਕਾਣਾ । ੨੦੮੨

**ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ ਬਣਾਇਆ ॥**

**ਸਚੁ ਪੂੰਜੀ ਸਚੁ ਵਖਰੋ ਨਾਨਕ ਘਰਿ ਪਾਇਆ ॥੪॥**

ਮਾਰੂ, ਮਹਲਾ ੫, ੧੪, ਸਫ਼ਾ ੧੦੦੨-੦੩

**ਅਰਥ:** ਹੇ ਨਾਨਕ ! (ਜਿਸ ਨੇ) ਹਰੀ ਚਰਨਾਂ ਨੂੰ ਟਿਕਾਣਾ, ਹਰੀ ਚਰਨਾਂ ਦੀ ਬੈਠਕ, ਹਰੀ ਦੀ ਪ੍ਰਾਪਤੀ ਪ੍ਰਯੋਜਨ ਬਣਾ ਲਿਆ, (ਉਸ ਨੇ) ਨਾਮ ਨੂੰ ਪੂੰਜੀ ਅਤੇ ਨਾਮ ਨੂੰ ਹੀ ਸੌਦਾ ਬਣਾ ਕੇ ਦਿਲ ਰੂਪ ਘਰ ਵਿਚ (ਵਾਹਿਗੁਰੂ ਨੂੰ) ਪ੍ਰਾਪਤ ਕਰ ਲਿਆ ਹੈ ।

**ਬੈਠਕਾ**- ਬੈਠਣ ਦੀ ਥਾਂ । **ਸੁਆਉ**- ਪ੍ਰਯੋਜਨ । **ਵਖਰੋ**- ਵਸਤੂ, ਸੌਦਾ ।

[ਵੇਖੋ ੧੯੭੨]

**ਸਚੁ (ਧਨੁ):** ਨਾਮ ਧਨ । ੨੦੮੩

**ਇਹੁ ਤਨੁ ਧਰਤੀ ਸਬਦੁ ਬੀਜਿ ਅਪਾਰਾ ॥**
**ਹਰਿ ਸਾਚੇ ਸੇਤੀ ਵਣਜੁ ਵਾਪਾਰਾ ॥**
**ਸਚੁ ਧਨੁ ਜੰਮਿਆ ਤੋਟਿ ਨ ਆਵੈ ਅੰਤਰਿ ਨਾਮੁ ਨਿਵਾਸੀ ਹੇ ॥੧੧॥**

ਮਾਰੂ (ਸੋਲ.), ਮਹਲਾ ੩, ੫, ਸਫ਼ਾ ੧੦੪੯

**ਅਰਥ:** ਤੇਰੀ ਇਹ ਦੇਹੀ (ਉਪਜਾਊ) ਜ਼ਮੀਨ ਹੈ, ਇਸ ਵਿਚ ਤੂੰ ਅਪਾਰ ਸ਼ਬਦ ਨੂੰ ਬੀਜ । ਵਾਹਿਗੁਰੂ ਦੇ ਸੱਚੇ ਨਾਮ ਦਾ ਵਣਜ-ਵਾਪਾਰ ਕਰ । (ਕਾਇਆ ਵਿਚ ਇਹ) ਨਾਮ ਧਨ ਉਤਪੰਨ ਹੋਣ ਨਾਲ ਕਦੇ ਕੋਈ ਥੁੜ ਨਹੀਂ ਹੁੰਦੀ, (ਕਿਉਂਕਿ) ਅੰਤਹਕਰਣ ਵਿਚ ਨਾਮ ਵਸ ਜਾਂਦਾ ਹੈ ।

**ਜੰਮਿਆ**- ਉਤਪੰਨ ਹੋਣ ਨਾਲ । **ਤੋਟਿ**- ਘਾਟਾ ।

[ਵੇਖੋ ੧੯੭੨]

**ਸਚੁ (ਧਰਮੁ):** ਸਦੀਵੀ ਧਰਮ । ੨੦੮੪

**ਨਿਹਚਲੁ ਕੀਰਤਨੁ ਗੁਣ ਗੋਬਿੰਦ ਗੁਰਮੁਖਿ ਗਾਵਾਧਾ ॥**
**ਸਚੁ ਧਰਮੁ ਤਪੁ ਨਿਹਚਲੋ ਦਿਨੁ ਰੈਨਿ ਅਰਾਧਾ ॥**

ਮਾਰੂ (ਵਾਰ), ਮਹਲਾ ੫, ਪਉੜੀ ੧੯, ਸਫ਼ਾ ੧੧੦੧

**ਅਰਥ:** ਗੁਰੂ ਦੀ ਸਿੱਖਿਆ ਅਨੁਸਾਰ ਵਾਹਿਗੁਰੂ ਦੀ ਸਿਫ਼ਤ ਲਈ ਗਾਇਨ ਕੀਤਾ ਕੀਰਤਨ ਅਟਲ ਹੈ । ਦਿਨ-ਰਾਤ ਵਾਹਿਗੁਰੂ ਦਾ ਸਿਮਰਨ ਕਰਨਾ ਹੀ ਸਦੀਵੀ-ਧਰਮ ਅਤੇ ਅਟਲ-ਤਪੱਸਿਆ ਹੈ ।

**ਗਾਵਾਧਾ**- ਗਾਵਿਆ, ਕੀਤਾ ਕੀਰਤਨ । **ਤਪੁ**- ਤਪੱਸਿਆ । **ਨਿਹਚਲੋ**- ਅਟਲ ।

[ਵੇਖੋ ੧੯੭੨]

**ਸਚੁ (ਨਾਇਆ):** ਸੱਚੇ ਨਾਮ ਵਾਲਾ । ੨੦੮੫

**ਤੁਧੁ ਜੇਵਡੁ ਦਾਤਾ ਤੂ ਹੈ ਨਿਰੰਜਨਾ ਤੂ ਹੈ ਸਚੁ ਮੇਰੈ ਮਨਿ ਭਇਆ ॥**
**ਸਚੇ ਮੇਰੇ ਸਾਹਿਬਾ ਸਚੇ ਸਚੁ ਨਾਇਆ ॥੨॥**

ਗਉੜੀ (ਵਾਰ), ਮਹਲਾ ੪, ਪਉੜੀ ੨, ਸਫ਼ਾ ੩੦੧

**ਅਰਥ:** ਹੇ ਮੈਲ-ਰਹਿਤ ਵਾਹਿਗੁਰੂ ! ਤੇਰੇ ਜਿਤਨਾ ਵੱਡਾ ਦਾਤਾ ਤੂੰ ਹੀ ਹੈਂ, ਤੂੰ ਸੱਚ ਸਰੂਪ ਹੈਂ, ਮੇਰੇ ਮਨ ਵਿਚ ਚੰਗਾ ਲਗਦਾ ਹੈਂ, ਹੇ ਮੇਰੇ ਸੱਚੇ ਸਾਹਿਬ ! ਹੇ ਸੱਚੇ-ਸੱਚ ਨਾਮ ਵਾਲੇ !

[ਵੇਖੋ ੧੯੭੨]

**ਸਚੁ (ਨਾਮੁ):** ਸੱਚਾ ਨਾਮ, ਅਬਿਨਾਸ਼ੀ ਨਾਮ, ਵਾਹਿਗੁਰੂ ਦਾ ਨਾਮ । ੨੦੮੬

**ਜਾ ਕਉ ਪ੍ਰਭ ਜੀਉ ਆਪਿ ਬੁਝਾਏ ॥ ਸਚੁ ਨਾਮੁ ਸੋਈ ਜਨੁ ਪਾਏ ॥...੧੭॥**

ਗਉੜੀ (ਸੁਖ.), ਮ: ੫, ੨੨, ਸਫ਼ਾ ੨੯੨

**ਅਰਥ:** ਜਿਸ ਨੂੰ ਵਾਹਿਗੁਰੂ ਜੀ ਆਪ ਸੋਝੀ ਦਿੰਦੇ ਹਨ, ਉਹੋ ਸੇਵਕ ਸੱਚਾ ਨਾਮ ਪ੍ਰਾਪਤ ਕਰਦਾ ਹੈ ।

**ਜਾ ਕਉ**- ਜਿਸ ਨੂੰ । **ਜਨੁ**- ਸੇਵਕ ।

[ਵੇਖੋ ੧੯੭੨]

**ਸਚੁ (ਨਿਆਈ):** ਸੱਚਾ ਨਿਆਂਕਾਰੀ । ੨੦੮੭

**ਆਪੇ ਰਾਜਨੁ ਆਪੇ ਲੋਗਾ ॥ ਆਪਿ ਨਿਰਬਾਣੀ ਆਪੇ ਭੋਗਾ ॥**
**ਆਪੇ ਤਖਤਿ ਬਹੈ ਸਚੁ ਨਿਆਈ ਸਭ ਚੂਕੀ ਕੂਕ ਪੁਕਾਰਿਆ ਜੀਉ ॥੩॥**

ਮਾਝ, ਮਹਲਾ ੫, ੧੦, ਸਫ਼ਾ ੯੭

**ਅਰਥ:** ਆਪ ਹੀ ਰਾਜਾ ਅਤੇ ਆਪ ਹੀ ਰਈਅਤ ਹੈ ! ਆਪ ਹੀ (ਰਸਾਂ-ਕਸਾਂ ਦਾ) ਤਿਆਗ ਕਰਨ ਵਾਲਾ ਅਤੇ ਆਪ ਭੋਗਣ ਵਾਲਾ ਹੈ । ਆਪ ਹੀ ਸੱਚਾ ਨਿਆਂਕਾਰੀ ਹੋ ਕੇ (ਜਦ) ਤਖ਼ਤ ਉਪਰ ਬੈਠਦਾ ਹੈ, (ਤਦ ਭੇਦ-ਭਾਵ ਸੰਬੰਧੀ) ਸਾਰੇ ਸ਼ਿਕਵੇ ਦੂਰ ਹੋ ਜਾਂਦੇ ਹਨ (ਕਿਉਂ ਜੁ ਉਹ ਨਿਆਂ ਵਿਚ ਪੂਰਣ ਹੈ) ।

**ਰਾਜਨੁ**- ਰਾਜਾ । **ਲੋਗਾ**- ਲੋਕ ; ਭਾਵ ਰਈਅਤ । **ਨਿਰਬਾਣੀ**- ਨਿਰਵਾਣ ਪ੍ਰਾਪਤ ਵਿਅਕਤੀ, ਤਿਆਗੀ । **ਭੋਗਾ**- ਭੋਗਣ ਵਾਲਾ । **ਚੂਕੀ**- ਦੂਰ ਹੋ ਜਾਂਦੀ ਹੈ । **ਕੂਕ ਪੁਕਾਰਿਆ**- ਰੌਲਾ-ਰੱਪਾ, (ਨਿਆਂ ਸੰਬੰਧੀ) ਸ਼ਿਕਵੇ ।

[ਵੇਖੋ ੧੯੭੨]

**ਸਚੁ (ਨਿਹਕੇਵਲੁ):** ਨਿਰੋਲ ਸੱਚ । ੨੦੮੮

**ਅਸਟਮੀ ਅਸਟ ਸਿਧਿ ਬੁਧਿ ਸਾਧੈ ॥ ਸਚੁ ਨਿਹਕੇਵਲੁ ਕਰਮਿ ਅਰਾਧੈ ॥**

ਬਿਲਾ. (ਥਿਤੀ), ਮਹਲਾ ੧, ੧, ਸਫ਼ਾ ੮੩੯

**ਅਰਥ:** ਅਸ਼ਟਮੀ ਥਿਤ (ਰਾਹੀਂ ਉਪਦੇਸ਼ ਹੈ ਕਿ) ਜੋ (ਮਨੁੱਖ) ਬੁੱਧੀ ਨੂੰ ਸਾਧ ਲੈਂਦੇ ਹਨ, ਉਨ੍ਹਾਂ ਨੂੰ ਅੱਠ ਸਿੱਧੀਆਂ ਪ੍ਰਾਪਤ ਹੋ ਜਾਂਦੀਆਂ ਹਨ । ਉਹ ਨਿਰੋਲ ਸੱਚ ਦੀ ਆਰਾਧਨਾ ਰੂਪ ਕਰਮ ਕਰਦੇ ਹਨ ।

**ਅਸਟਮੀ**- ਅਠਵੀਂ, ਮਹੀਨੇ ਦੇ ਚਾਨਣੇ ਅਤੇ ਹਨੇਰੇ ਪੱਖ ਦੀ ਚੰਦ੍ਰਮਾ ਦੀ ਅਠਵੀਂ ਤਿਥੀ । **ਅਸਟ ਸਿਧਿ**- ਅੱਠ ਸਿੱਧੀਆਂ-ਅਣਿਮਾ, ਮਹਿਮਾ, ਲਘਿਮਾ, ਗਰਿਮਾ, ਪ੍ਰਾਪਤੀ, ਪ੍ਰਾਕਾਮਯ, ਈਸ਼ਿਤਾ ਅਤੇ ਵਸ਼ਿਤਾ । ਹੋਰ ਵਿਸਤਾਰ ਲਈ ਵੇਖੋ 'ਅਸਟ' ੧੪੪੭ । **ਬੁਧਿ**- ਬੁੱਧੀ । **ਅਰਾਧੈ**- ਅਰਾਧਦੇ ਹਨ ।

[ਵੇਖੋ ੧੯੭੨]

**ਸਚੁ (ਨਿਹਚਲੁ)**: ਅਟਲ ਵਾਹਿਗੁਰੂ । ੨੦੮੯

**ਸਚੁ ਮਨ ਅੰਦਰਿ ਰਹਿਆ ਸਮਾਇ ॥**
**ਸਦਾ ਸਚੁ ਨਿਹਚਲੁ ਆਵੈ ਨ ਜਾਇ ॥.....॥੭॥**

ਮਾਝ, ਮਹਲਾ ੩, ੧੯, ਸਫ਼ਾ ੧੨੦

**ਅਰਥ**: ਸਰਬ ਵਿਆਪਕ ਪਰਮੇਸ਼ਰ ਮਨ ਦੇ ਅੰਦਰ ਲੀਨ ਹੈ । ਉਹ ਹਮੇਸ਼ਾ ਰਹਿਣ ਵਾਲਾ ਅਟਲ ਵਾਹਿਗੁਰੂ ਨਾ ਆਉਂਦਾ ਹੈ, ਨਾ ਜਾਂਦਾ ਹੈ (ਭਾਵ ਮਨ ਵਿਚ ਇਕਰਸ ਨਿਵਾਸ ਕਰਦਾ ਹੈ) ।
**ਰਹਿਆ ਸਮਾਇ**- ਲੀਨ ਹੋਇਆ ਹੈ ।
[ਵੇਖੋ ੧੯੭੨]

**ਸਚੁ (ਨੀਸਾਣੈ)**: ਸੱਚਾ ਪ੍ਰਵਾਨਗੀ-ਪੱਤਰ, ਸੱਚੀ ਰਾਹਦਾਰੀ । ੨੦੯੦

**ਮੰਨੇ ਹੁਕਮੁ ਸੁ ਪਰਗਟੁ ਜਾਇ ॥ ਸਚੁ ਨੀਸਾਣੈ ਠਾਕ ਨ ਪਾਇ ॥੩॥**

ਆਸਾ, ਮਹਲਾ ੧, ੨੧, ਸਫ਼ਾ ੩੫੫

**ਅਰਥ**: (ਜੋ ਮਨੁੱਖ ਵਾਹਿਗੁਰੂ ਦਾ) ਹੁਕਮ ਮੰਨਦਾ ਹੈ, ਉਸ ਦੀ (ਸੰਸਾਰ ਵਿਚ) ਪ੍ਰਸਿੱਧੀ ਹੋ ਜਾਂਦੀ ਹੈ । (ਸ਼ਬਦ ਅਤੇ ਨਾਮ ਦਾ) ਸੱਚਾ ਪ੍ਰਵਾਨਗੀ-ਪੱਤਰ ਹੋਣ ਕਰ ਕੇ ਉਸ ਨੂੰ ਕੋਈ ਰੋਕ ਨਹੀਂ ਸਕਦਾ ।
**ਪਰਗਟੁ ਜਾਇ**- ਪ੍ਰਸਿੱਧੀ ਹੋ ਜਾਂਦੀ ਹੈ । **ਠਾਕ**- ਰੋਕ ।
[ਵੇਖੋ ੧੯੭੨]

**ਸਚੁ (ਪਰਮੇਸਰੁ)**: ਅਬਿਨਾਸ਼ੀ ਵਾਹਿਗੁਰੂ । ੨੦੯੧

**ਸਚੁ ਪਰਮੇਸਰੁ ਨਿਤ ਨਵਾ ॥ ਗੁਰ ਕਿਰਪਾ ਤੇ ਨਿਤ ਚਵਾ ॥.....॥੧॥**

ਬਸੰਤੁ, ਮਹਲਾ ੫, ੧੨, ਸਫ਼ਾ ੧੧੯੩

**ਅਰਥ**: ਅਬਿਨਾਸ਼ੀ ਵਾਹਿਗੁਰੂ ਸਦਾ ਨਵੀਨ ਹੈ । ਗੁਰੂ ਦੀ ਕ੍ਰਿਪਾ ਨਾਲ ਮੈਂ ਉਸ ਦੇ ਹਰ ਰੋਜ਼ (ਨਵੀਨਤਾ ਅਤੇ ਤਾਜ਼ਗੀ ਦੇਣ ਵਾਲੇ) ਗੁਣ ਗਾਇਨ ਕਰਦਾ ਹਾਂ ।
**ਚਵਾ**- (ਸਿੰਧੀ) ਕਥਦਾ ਹਾਂ, ਬੋਲਦਾ ਹਾਂ ; ਭਾਵ ਗੁਣ ਗਾਂਦਾ ਹਾਂ ।
[ਵੇਖੋ ੧੯੭੨]

**ਸਚੁ (ਪੂੰਜੀ)**: ਨਾਮ ਨੂੰ ਪੂੰਜੀ (ਜਾਣ) । ੨੦੯੨

**ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ ਬਣਾਇਆ ॥**
**ਸਚੁ ਪੂੰਜੀ ਸਚੁ ਵਖਰੋ ਨਾਨਕ ਘਰਿ ਪਾਇਆ ॥੪॥**

ਮਾਰੂ, ਮਹਲਾ ੫, ੧੪, ਸਫ਼ਾ ੧੦੦੨-੦੩

ਵੇਖੋ 'ਸਚੁ ਥਾਨੁ' III-੨੦੮੨

[ਵੇਖੋ ੧੯੭੨]

**ਸਚੁ (ਬੂਝਣੁ)**: ਤੱਤ-ਗਿਆਨ । ੨੦੯੩

**ਪੋਥੀ ਪੁਰਾਣ ਕਮਾਈਐ ॥**
**ਭਉ ਵਟੀ ਇਤੁ ਤਨਿ ਪਾਈਐ ॥**
**ਸਚੁ ਬੂਝਣੁ ਆਣਿ ਜਲਾਈਐ ॥੨॥**

ਸਿਰੀ., ਮਹਲਾ ੧, ੩੩, ਸਫ਼ਾ ੨੫

ਵੇਖੋ 'ਆਣਿ' III-੩੩੪

[ਵੇਖੋ ੧੯੭੨]

**ਸਚੁ (ਮੰਗਲੁ)**: ਸੱਚਾ ਮੰਗਲਮਈ । ੨੦੯੪

**ਅਨਹਤ ਸਬਦੁ ਸੁਹਾਵਾ ॥ ਸਚੁ ਮੰਗਲੁ ਹਰਿ ਜਸੁ ਗਾਵਾ ॥.....੨॥**

ਸੂਹੀ (ਛੰਤ), ਮਹਲਾ ੫, ੩, ਸਫ਼ਾ ੭੭੮

ਵੇਖੋ 'ਅਨਹਤ ਸਬਦੁ' ੨੩੭੦

[ਵੇਖੋ ੧੯੭੨]

**ਸਚੁ (ਮੰਤ੍ਰ)**: ਅਬਿਨਾਸ਼ੀ ਨਾਮ-ਮੰਤ੍ਰ । ੨੦੯੫

**ਸਚੁ ਮੰਤ੍ਰ ਤੁਮਾਰਾ ਅੰਮ੍ਰਿਤ ਬਾਣੀ ॥ ਸੀਤਲ ਪੁਰਖ ਦ੍ਰਿਸਟਿ ਸੁਜਾਣੀ ॥੨॥**

ਵਡ., ਮਹਲਾ ੫, ੨, ਸਫ਼ਾ ੫੬੨

**ਅਰਥ**: (ਹੇ ਸਤਿਗੁਰੂ ਜੀਓ !) ਤੁਹਾਡਾ ਨਾਮ-ਮੰਤ੍ਰ ਅਬਿਨਾਸ਼ੀ ਹੈ ਅਤੇ ਤੁਹਾਡੀ ਬਾਣੀ ਆਤਮਿਕ ਜੀਵਨ ਦੇਣ ਵਾਲੀ ਹੈ । ਹੇ ਸ਼ਾਂਤੀ ਵਿਸਤ੍ਰਿਤ ਕਰਨ ਵਾਲੇ ਅਕਾਲ-ਪੁਰਖ ! ਤੇਰੀ ਦ੍ਰਿਸ਼ਟੀ ਬਹੁਤ ਪਾਰਖੂ ਹੈ ।
**ਅੰਮ੍ਰਿਤ**- ਆਤਮਿਕ ਜੀਵਨ ਦੇਣ ਵਾਲੀ । **ਸੀਤਲ ਪੁਰਖ**- ਸ਼ਾਂਤੀ ਦਾ ਵਿਸਾਤਰ ਕਰਨ ਵਾਲਾ । **ਸੁਜਾਣੀ**- ਸਿਆਣੀ, ਪਾਰਖੂ ।
[ਵੇਖੋ ੧੯੭੨]

**ਸਚੁ (ਮਨਿ)**: ਪਵਿੱਤਰ ਮਨ ਨਾਲ । ੨੦੯੬

**ਸਲੋਕੁ ਮ: ੩॥.....ਜਗਤੁ ਜਲੰਦਾ ਡਿਠੁ ਮੈ ਹਉਮੈ ਦੂਜੈ ਭਾਇ ॥**
**ਨਾਨਕ ਗੁਰ ਸਰਣਾਈ ਉਬਰੇ ਸਚੁ ਮਨਿ ਸਬਦਿ ਧਿਆਇ ॥੧॥**

ਸੋਰਠਿ (ਵਾਰ), ਮਹਲਾ ੪, ਪਉੜੀ ੨੩, ਸਫ਼ਾ ੬੫੧

**ਅਰਥ**: ਮੈਂ ਸੰਸਾਰ ਨੂੰ ਮੈਂ-ਮੇਰੀ ਅਤੇ ਮੋਹ-ਮਾਇਆ ਵਿਚ ਸੜਦਿਆਂ ਦੇਖਿਆ ਹੈ । ਹੇ ਨਾਨਕ ! (ਜੋ ਮਨੁੱਖ) ਗੁਰੂ ਦੀ ਸ਼ਰਨ ਵਿਚ ਰਹਿ ਕੇ ਪਵਿੱਤਰ ਮਨ ਨਾਲ ਗੁਰਬਾਣੀ ਰਾਹੀਂ ਰੱਬ ਨੂੰ ਆਰਾਧਦੇ ਹਨ, (ਉਹ ਅਗਨੀ ਵਿਚ ਸੜਨ ਤੋਂ) ਬਚ ਜਾਂਦੇ ਹਨ ।
**ਜਲੰਦਾ**- ਸੜਦਾ ਹੋਇਆ । **ਡਿਠੁ**- ਵੇਖਿਆ ਹੈ । **ਉਬਰੇ**- ਬਚ ਜਾਂਦੇ ਹਨ ।
[ਵੇਖੋ ੧੯੭੨]

**ਸਚੁ (ਰਾਸਿ)**: ਨਾਮ-ਪੂੰਜੀ । ੨੦੯੭

**ਸਚੁ ਖਟਣਾ ਸਚੁ ਰਾਸਿ ਹੈ ਸਚੇ ਸਚੀ ਸੋਇ ॥**
**ਸਚਿ ਮਿਲੇ ਸੇ ਨ ਵਿਛੁੜਹਿ ਨਾਨਕ ਗੁਰਮੁਖਿ ਹੋਇ ॥੪॥**

ਸਿਰੀ., ਮਹਲਾ ੩, ੨੬, ਸਫ਼ਾ ੩੭

**ਅਰਥ:** ਹੇ ਨਾਨਕ ! ਜੋ ਮਨੁੱਖ ਗੁਰੂ ਦੇ ਸਨਮੁਖ ਰਹਿਣ ਵਾਲੇ (ਸਿੱਖ) ਹੁੰਦੇ ਹਨ, ਉਹ ਸੱਚ ਨਾਲ ਇਸ ਤਰ੍ਹਾਂ ਲੀਨ ਹੁੰਦੇ ਹਨ ਕਿ ਸੱਚ ਨਾਲੋਂ ਕਦੇ ਵੀ ਟੁੱਟਦੇ ਨਹੀਂ । ਉਨ੍ਹਾਂ ਲਈ ਨਾਮ ਪੂੰਜੀ ਹੈ, ਇਸੇ ਅਬਿਨਾਸ਼ੀ ਨਾਮ ਦੀ (ਉਹ) ਕਮਾਈ ਕਰਦੇ ਹਨ ਅਤੇ (ਉਨ੍ਹਾਂ ਦੀ) ਸਚਿਆਰੇ (ਮਨੁੱਖ ਦੇ ਤੌਰ ਤੇ) ਕੀਰਤੀ ਪਸਰਦੀ ਹੈ ।

**ਖਟਣਾ**- ਕਮਾਈ ਕਰਦੇ ਹਨ । **ਸੋਇ**- ਪ੍ਰਸਿੱਧੀ ।

[ਵੇਖੋ ੧੯੭੨]

## ਸਚੁ (ਵਖਰੁ): ਨਾਮ-ਪਦਾਰਥ । ੨੦੯੮

**ਤਿਹਟੜੇ ਬਾਜਾਰ ਸਉਦਾ ਕਰਨਿ ਵਣਜਾਰਿਆ ॥**
**ਸਚੁ ਵਖਰੁ ਜਿਨੀ ਲਦਿਆ ਸੇ ਸਚੜੇ ਪਾਸਾਰ ॥੧੭॥**

ਸਲੋਕ (ਵਧੀਕ) ਮਹਲਾ ੫, ੧੭, ਸਫ਼ਾ ੧੪੨੫

**ਅਰਥ:** ਤ੍ਰਿਗੁਣੀ ਮਾਇਆ ਦਾ ਸਿਰਜਿਆ ਜਗਤ ਇਕ ਬਾਜ਼ਾਰ ਵਾਂਗ ਹੈ, ਜਿਥੇ ਜੀਵ-ਰੂਪੀ ਵਪਾਰੀ ਵਸਤੂਆਂ ਦਾ ਆਦਾਨ-ਪ੍ਰਦਾਨ ਕਰਨ ਆਏ ਹਨ। (ਪਰ) ਅਸਲ ਵਪਾਰੀ ਉਹ ਹੀ ਹਨ, ਜਿਨ੍ਹਾਂ ਨੇ (ਇਸ ਬਾਜ਼ਾਰ ਵਿਚੋਂ) ਨਾਮ-ਪਦਾਰਥ ਇਕੱਤਰ ਕਰ ਲਿਆ ।

**ਤਿਹਟੜੇ**- ਤਿੰਨ ਗੁਣਾਂ (ਰਜੋ, ਤਮੋ ਅਤੇ ਸਤੋ) ਵਾਲੀ ਮਾਇਆ । **ਵਣਜਾਰਿਆ**- ਜੀਵ ਰੂਪ ਵਪਾਰੀ । **ਸਚੁ ਵਖਰੁ**- ਨਾਮ ਰੂਪੀ ਸੌਦਾ । **ਲਦਿਆ**- ਇਕੱਤਰ ਕੀਤਾ । **ਸਚੜੇ**- ਸੱਚੇ, ਅਸਲ । **ਪਾਸਾਰ**- ਪਸਾਰੀ, ਵਪਾਰੀ ।

[ਵੇਖੋ ੧੯੭੨]

## ਸਚੁ (ਵਡਿਆਈ): ਸਦੀਵੀ-ਸ਼ੋਭਾ । ੨੦੯੯

**ਸਚਾ ਸਾਹਿਬੁ ਸੇਵੀਐ ਸਚੁ ਵਡਿਆਈ ਦੇਇ ॥**
**ਗੁਰਪਰਸਾਦੀ ਮਨਿ ਵਸੈ ਹਉਮੈ ਦੂਰਿ ਕਰੇਇ ॥...੧॥**

ਸਿਰੀ., ਮਹਲਾ ੩, ੪੩, ਸਫ਼ਾ ੩੦

**ਅਰਥ:** ਅਬਿਨਾਸ਼ੀ ਅਕਾਲ-ਪੁਰਖ ਦੀ ਸੇਵਾ ਕੀਤਿਆਂ ਗੁਰੂ ਕ੍ਰਿਪਾ ਨਾਲ ਜੇ (ਨਾਮ) ਮਨ ਵਿਚ ਵਸ ਜਾਵੇ ਤਾਂ ਅਹੰ-ਭਾਵ ਦੂਰ ਕਰ ਦਿੰਦਾ ਹੈ ਅਤੇ (ਕ੍ਰਿਪਾ ਪ੍ਰਾਪਤ ਜਿਗਿਆਸੂ ਨੂੰ) ਸਦੀਵੀ ਸ਼ੋਭਾ (ਵੀ) ਦੇ ਦਿੰਦਾ ਹੈ ।

[ਵੇਖੋ ੧੯੭੨]

## ਸਚੁ (ਵੇਲਾ): ਭਲਾ ਸਮਾਂ, ਸਫਲ ਸਮਾਂ । ੨੧੦੦

**ਸਚੁ ਵੇਲਾ ਮੂਰਤੁ ਸਚੁ ਜਿਤੁ ਸਚੇ ਨਾਲਿ ਪਿਆਰੁ ॥**
**ਸਚੁ ਵੇਖਣਾ ਸਚੁ ਬੋਲਣਾ ਸਚਾ ਸਭੁ ਆਕਾਰੁ ॥੭॥**

ਵਡ. (ਅਸ.), ਮਹਲਾ ੩, ੧, ਸਫ਼ਾ ੫੬੫

**ਅਰਥ:** ਜਿਸ ਸਮੇਂ ਵਾਹਿਗੁਰੂ ਨਾਲ ਪ੍ਰੇਮ ਹੋਵੇ, ਉਹੀ ਸਮਾਂ ਭਲਾ ਹੈ, ਉਹੀ ਘੜੀ ਪਵਿੱਤਰ ਹੈ । (ਪ੍ਰੇਮ ਰੱਤੇ ਮਨੁੱਖ ਦਾ) ਵੇਖਣਾ ਅਤੇ ਬੋਲਣਾ ਪਵਿੱਤਰ ਹੋ ਜਾਂਦਾ ਹੈ ਅਤੇ ਸਮੁੱਚਾ ਸਾਕਾਰ ਪਸਾਰਾ (ਉਸ ਲਈ) ਸੱਚੇ ਦਾ ਰੂਪ ਹੋ ਜਾਂਦਾ ਹੈ ।

**ਮੂਰਤੁ**- ਮੁਹੂਰਤ, ਘੜੀ ।

[ਵੇਖੋ ੧੯੭੨]

## ਸਚੇ: ਸਚਿਆਰੇ ਨੂੰ । ੨੧੦੧

**ਸਲੋਕ ਮ: ੩॥... ਸਚੇ ਮੈਲੁ ਨ ਲਗਈ ਮਲੁ ਲਾਗੈ ਦੂਜੈ ਭਾਇ ॥**
**ਧੋਤੀ ਮੂਲਿ ਨ ਉਤਰੈ ਜੇ ਅਠਸਠਿ ਤੀਰਥ ਨਾਇ ॥.....੧॥**

ਸਿਰੀ. (ਵਾਰ), ਮਹਲਾ ੪, ਪਉੜੀ ੧੨, ਸਫ਼ਾ ੮੭

**ਅਰਥ:** ਸਚਿਆਰੇ (ਮਨੁੱਖ) ਨੂੰ (ਮਾਇਆ ਦੀ) ਮੈਲ ਨਹੀਂ ਲਗਦੀ, ਕਿਉਂਕਿ (ਇਹ ਮੈਲ ਤਾਂ ਸੱਚ ਛਡ ਕੇ ਝੂਠੀ) ਮਾਇਆ ਦੇ ਮੋਹ ਵਿਚ ਫਸੇ ਵਿਅਕਤੀਆਂ ਨੂੰ ਲਗਦੀ ਹੈ । (ਇਸ ਮੈਲ ਦਾ ਮਨ ਉਤੇ ਗੰਭੀਰ ਪ੍ਰਭਾਵ ਹੋਣ ਕਰ ਕੇ) ਸਰੀਰ ਨੂੰ ਧੋਇਆਂ ਇਹ ਬਿਲਕੁਲ ਨਹੀਂ ਜਾਂਦੀ, ਭਾਵੇਂ (ਕੋਈ) ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਵੇ ।

**ਧੋਤੀ**- ਧੋਣ ਨਾਲ । **ਮੂਲਿ ਨ**- ਬਿਲਕੁਲ ਨਹੀਂ । **ਅਠਸਠਿ ਤੀਰਥ**- ਅਠਾਹਠ ਤੀਰਥਾਂ ਦਾ । ਹੋਰ ਵਿਸਤਾਰ ਲਈ ਵੇਖੋ '**ਅਠਸਠਿ**' ੨੧੯੨ ।

[ਵੇਖੋ ੧੯੭੨]

## ਸਚੇ: ਵਾਸਤਵਿਕ, ਅਕਲਪਿਤ, ਹੋਂਦ ਵਾਲੇ । ੨੧੦੨

**ਸਲੋਕੁ ਮ: ੧॥ ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥**
**ਸਚੇ ਤੇਰੇ ਲੋਅ ਸਚੇ ਆਕਾਰ ॥**
**ਸਚੇ ਤੇਰੇ ਕਰਣੇ ਸਰਬ ਬੀਚਾਰ ॥.....੧॥**

ਆਸਾ (ਵਾਰ), ਮਹਲਾ ੧, ਪਉੜੀ ੨, ਸਫ਼ਾ ੪੬੩

**ਅਰਥ:** (ਹੇ ਵਾਹਿਗੁਰੂ ! ਤੇਰੇ ਬਣਾਏ ਹੋਏ) ਧਰਤੀ ਦੇ ਸਾਰੇ ਭਾਗ ਵਾਸਤਵਿਕ ਹਨ ਅਤੇ ਸਾਰੇ ਬ੍ਰਹਿਮੰਡ ਵੀ ਹੋਂਦ ਵਾਲੇ ਹਨ । ਵਖਰੇ-ਵਖਰੇ ਲੋਕ ਅਕਲਪਿਤ ਹਨ ਅਤੇ ਸਾਰੀ ਸਾਕਾਰ ਸ੍ਰਿਸ਼ਟੀ ਹੀ ਹੋਂਦ ਵਾਲੀ ਹੈ । ਤੇਰੇ ਸਾਰੇ ਕੰਮ ਅਤੇ ਸਾਰੇ ਵਿਚਾਰ ਭੀ ਸੱਚੇ ਹਨ ।

**ਨੋਟ:** ਵੇਦਾਂਤ ਦੇ 'ਜਗਤ' ਮਿਥਿਆ ਵਾਲੇ ਸਿਧਾਂਤ ਅਤੇ ਬੁੱਧਾਂ ਦੇ 'ਸੁਨਯ' ਸਿਧਾਂਤ ਨੂੰ ਨਕਾਰਦਿਆਂ ਗੁਰੂ ਜੀ ਕਹਿੰਦੇ ਹਨ, ਸੱਚੇ ਦਾ ਕੀਤਾ ਸਭ ਕੁਝ ਸੱਚੀ ਹੋਂਦ ਵਾਲਾ ਹੈ, ਫ਼ਰਕ ਸਿਰਫ਼ ਇਹ ਹੈ ਕਿ ਦ੍ਰਿਸ਼ਟਮਾਨ ਸਾਕਾਰ ਰੂਪ ਪਰਿਵਰਤਨ ਅਧੀਨ ਹੈ, ਪਰ ਪਰਿਵਰਤਨ ਅਧੀਨ ਵੀ ਉਹੋ ਕੁਝ ਹੋ ਸਕਦਾ ਹੈ, ਜਿਸ ਦਾ ਕੋਈ ਅਸਤਿਤਵ ਹੋਵੇ । ਹੋਂਦ ਤੋਂ ਬਿਨਾ ਪਰਿਵਰਤਨ ਦੀ ਕਲਪਨਾ ਫ਼ਜ਼ੂਲ ਹੈ । ਪਰਿਵਰਤਨ ਦੀ ਇਹ ਨਿਰੰਤਰਤਾ ਭਿਆਨਕ ਨਹੀਂ, ਨਾ ਹੀ ਨਿਰਾਸ਼ਾ ਪੈਦਾ ਕਰਨ ਵਾਲੀ । ਪਰਿਵਰਤਨ ਕੁਦਰਤ ਵਿਚ ਵਿਕਾਸ ਦਾ ਮੂਲ ਹੈ ਅਤੇ ਇਹ ਵਿਕਾਸ ਦੁਖ-ਸੁਖ ਦੀ ਬਦਲਦੀ ਸਥਿਤੀ ਵਿਚ ਮਨੁੱਖ ਨੂੰ ਨਿਰੰਤਰ ਉਤਸਾਹ ਪ੍ਰਦਾਨ ਕਰਦਾ ਹੈ । ਉਪਰੋਕਤ ਸਲੋਕ ਵਿਚ ਕੁਦਰਤ ਦੇ ਨਾਨਾਤਵ ਨੂੰ ਵਿਕਾਸ ਦਾ ਕਾਰਣ ਦੱਸਿਆ ਹੈ ਅਤੇ ਸਮੁੱਚੀ ਵਿਕਾਸ ਪ੍ਰਕ੍ਰਿਆ ਨੂੰ ਸੱਚੀ ਅਤੇ ਸੁਖਦਾਈ ਕਿਹਾ ਗਿਆ ਹੈ । ਅਸਲ ਵਿਚ ਗੁਰੂ ਜੀ ਸੰਸਾਰ ਦੀ ਚਲਾਇਮਾਨਤਾ ਨੂੰ ਸੁਖਦਾਈ ਸੱਚ ਦੇ ਰੂਪ ਵਿਚ ਪ੍ਰਸਤੁਤ ਕਰਦਿਆਂ, ਸਦੀਆਂ ਤੋਂ ਛਾਇਆ 'ਨਾਸ਼ਮਾਨਤਾ' ਦਾ ਸਹਿਮ ਦੂਰ ਕਰਦਿਆਂ ਮਾਨਵੀ-ਮਨ ਨੂੰ ਮੌਤ ਦੇ ਡਰ ਦੀ ਅਧੀਨਗੀ ਤੋਂ ਮੁਕਤ ਕਰਨ ਦੀ ਕੋਸ਼ਿਸ਼ ਕਰਦੇ ਜਾਪਦੇ ਹਨ । 'ਖਿਣਿਕ' ਜੀਵਨ ਨੂੰ ਕੁਦਰਤ ਵਲੋਂ ਮਿਲੇ

ਉਧਾਰੇ, ਪਰ ਸੁਨਹਿਰੀ ਪਲਾਂ ਦਾ ਸਦ-ਉਪਯੋਗ ਹੀ 'ਸਿੱਖ ਧਰਮ' ਦਾ ਅੰਤਿਮ ਨਿਸ਼ਾਨਾ ਹੈ । ਗੁਰਮਤਿ ਦਾ 'ਖਿਣਿਕਵਾਦ' ਅਤੇ 'ਨਾਸ਼ਮਾਨਤਾ' ਦਾ ਵਿਚਾਰ ਉਸ ਨਿਰਾਸ਼ਾ ਵਿਚ ਨਹੀਂ ਲਿਜਾਂਦਾ ਕਿ ਅਸਾਂ ਮਰ ਜਾਣਾ ਹੈ ਇਸ ਵਾਸਤੇ ਸੰਸਾਰ ਮੌਤ ਦਾ ਘਰ ਹੈ, ਸਗੋਂ ਗੁਰਮਤਿ ਪ੍ਰੇਰਨਾ ਦਿੰਦੀ ਹੈ ਕਿ ਅਸੀਂ ਆਏ ਹਾਂ ਜ਼ਰੂਰ ਜਾਵਾਂਗੇ, ਪਰ ਸਾਡੇ ਵਰਗੇ ਹੋਰ ਜਗਤ ਵਿਚ ਜ਼ਰੂਰ ਆਉਂਦੇ ਰਹਿਣਗੇ ਅਤੇ ਵਾਹਿਗੁਰੂ ਦਾ ਸਿਰਜਿਆ ਇਹ ਸੱਚਾ ਅਤੇ ਅਤਿ ਸੁਹਾਵਣਾ ਜਗਤ ਜੀਵਨ ਨੂੰ ਪ੍ਰਫੁਲਿਤ ਕਰਦਾ ਰਹੇਗਾ । ਜੇ ਇਹ ਧਰਤੀ ਨਸ਼ਟ ਵੀ ਹੋ ਜਾਵੇਗੀ, ਤਾਂ ਸੰਸਾਰ ਹੋਰ ਸਿਰਜੇ ਜਾਣਗੇ । ਜੀਵਨ ਜੋ ਸਦਾ ਨਵੀਨ ਹੈ, ਨਵੇਂ ਸਿਰਿਓਂ ਆਪਣੀ ਸੁਖਮਈ ਯਾਤਰਾ ਆਰੰਭ ਕਰ ਦੇਵੇਗਾ ।

ਬੁੱਧਾਂ ਦਾ 'ਖਿਣਿਕਵਾਦ' ਅਤੇ 'ਸ਼ੂਨਯਵਾਦ' ਵਿਰੋਧਾਤਮਕ ਸਥਿਤੀ ਨਿਰਮਿਤ ਕਰਦੇ ਹਨ, ਕਿਉਂ ਜੁ 'ਸ਼ੂਨਯਵਾਦ' ਵਸਤੂਆਂ ਵਿਚ ਸੁਭਾਅਹੀਣਤਾ ਦੱਸਦਾ ਹੈ, ਜਦੋਂ ਕਿ ਨਿਸ਼ਚਿਤ ਪਰਿਵਰਤਨ ਆਪਣੇ ਆਪ ਵਿਚ ਹੀ ਇਕ ਸਥਾਈ ਸੁਭਾਅ ਹੈ । ਬੱਚੇ ਦਾ ਵੱਡੇ ਹੋਣਾ, ਬੁਢਾਪੇ ਨੂੰ ਪਹੁੰਚਣਾ ਅਤੇ ਵਿਨਸ਼ਟ ਹੋਣਾ ਸਰੀਰਾਂ ਦਾ ਇਕ ਨਿਸ਼ਚਿਤ ਸੁਭਾਅ ਹੈ । ਸੁਭਾਅਹੀਣਤਾ ਦਾ ਅਸਤਿਤਵ ਤਾਂ ਸਿੱਧ ਹੋ ਸਕਦਾ ਹੈ, ਜੇ ਵਸਤੂ-ਪਰਿਵਰਤਨ ਇਕੋ ਜਿਹਾ ਨਾ ਹੋਵੇ । ਜੇ ਹਰ ਸਰੀਰ ਇਕੋ ਤਰੀਕੇ ਨਾਲ ਵਧ-ਫੁੱਲ ਕੇ ਬੁਢਾਪੇ ਨੂੰ ਪਹੁੰਚਣ ਪਿੱਛੋਂ ਨਸ਼ਟ ਨਾ ਹੋਵੇ ਤਾਂ ਸੁਭਾਅਹੀਣਤਾ ਦਾ ਨਿਯਮ ਸਵੀਕਾਰ ਕੀਤਾ ਜਾ ਸਕਦਾ ਹੈ । ਪਰ ਹਕੀਕਤਨ ਸਥਿਤੀ ਅਜਿਹੀ ਨਹੀਂ ਹੈ । 'ਖਿਣਿਕਵਾਦ' ਇਕ ਸਥਾਈ ਨਿਯਮ ਤਾਂ ਹੀ ਹੋ ਸਕਦਾ ਹੈ, ਜੇ ਵਸਤੂਆਂ ਪਰਿਵਤਨ ਦੇ ਅਟਲ ਨਿਯਮ ਅਧੀਨ ਹੋਣ, ਜੋ ਕਿ 'ਸ਼ੂਨਯਵਾਦ' ਦੇ ਵਿਚਾਰ ਦੇ ਉਲਟ ਹੋਵੇਗਾ । 'ਸ਼ੂਨਯਤਾ' ਦੇ ਵਿਚਾਰਾਂ ਦੀਆਂ ਆਪਣੀਆਂ ਗਹਿਰਾਈਆਂ ਵਿਚ ਲੁਪਤ ਰੂਪ ਅੰਦਰ ਸਥਾਇਤਵ ਦੀ ਵਿਦਮਾਨਤਾ ਕਾਰਣ ਹੀ ਹੌਲੀ-ਹੌਲੀ 'ਸ਼ੂਨਯ' ਸ਼ਬਦ ਪਰਮਸਤਾ ਦਾ ਲਖਾਇਕ ਹੋ ਗਿਆ ।

[ਵੇਖੋ ੧੯੭੨]

**ਸਚੇ**: ਅਬਿਨਾਸ਼ੀ ਵਾਹਿਗੁਰੂ ਦਾ । ੨੧੦੩

**ਸਚੇ ਅੰਤੁ ਨ ਜਾਣੈ ਕੋਈ ॥ ਥਾਨਿ ਥਨੰਤਰਿ ਸਚਾ ਸੋਈ ॥.....॥੪॥**

ਮਾਝ, ਮਹਲਾ ੫, ੪੪, ਸਫ਼ਾ ੧੦੭

**ਅਰਥ**: ਅਬਿਨਾਸ਼ੀ ਵਾਹਿਗੁਰੂ ਦਾ ਕੋਈ ਅੰਤ ਨਹੀਂ ਜਾਣਦਾ, ਉਹ ਸਭ ਸਥਾਨਾਂ ਦੇ ਬਾਹਰ ਅਤੇ ਅੰਦਰ (ਭਾਵ ਸਾਰੇ ਆਕਾਰਾਂ ਵਿਚ) ਵਸਿਆ ਹੋਇਆ ਹੈ ।

**ਥਾਨਿ**- ਥਾਂਵਾਂ ਉਤੇ । **ਥਨੰਤਰਿ**- ਥਾਂਵਾਂ ਦੇ ਅੰਦਰ ; ਭਾਵ ਸਾਰੇ ਆਕਾਰਧਾਰੀ ਜੜ੍ਹ-ਚੇਤਨ ਵਿਚ ।

[ਵੇਖੋ ੧੯੭੨]

**ਸਚੇ (ਹੀ ਸਚਿ)**: ਨਿਰੋਲ ਸੱਚ ਰਾਹੀਂ । ੨੧੦੪

**ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ ॥**
**ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥**

ਆਸਾ (ਵਾਰ), ਮਹਲਾ ੧, ਪਉੜੀ ੨, ਸਫ਼ਾ ੪੬੩

**ਅਰਥ**: ਹੇ ਨਾਨਕ ! ਵਾਹਿਗੁਰੂ ਨੇ ਜੀਵਾਂ ਨੂੰ ਪੈਦਾ ਕਰ ਕੇ, (ਉਨ੍ਹਾਂ ਦੇ) ਕੀਤੇ ਕਰਮਾਂ ਦਾ ਲੇਖਾ ਲਿਖਣ ਲਈ ਧਰਮਰਾਜ ਨੂੰ ਮੁਕੱਰਰ ਕਰ ਦਿੱਤਾ । ਧਰਮਰਾਜ ਦੀ ਕਚਿਹਰੀ ਵਿਚ ਨਿਰੋਲ ਸੱਚ ਦੁਆਰਾ ਨਿਬੇੜਾ ਹੁੰਦਾ ਹੈ ਅਤੇ ਮੰਦਕਰਮੀ (ਕੂੜੇ) ਜੀਵਾਂ ਨੂੰ ਚੁਣ ਕੇ ਵਖਰੇ ਕਰ ਲਿਆ ਜਾਂਦਾ ਹੈ (ਭਾਵ ਕਿਸੇ ਦੇ ਬੁਰੇ ਕਰਮ ਧਰਮ-ਨਿਆਂ ਤੋਂ ਛੁਪੇ ਨਹੀਂ ਰਹਿ ਸਕਦੇ) ।

**ਧਰਮੁ**- ਕਲਪਿਤ ਧਰਮਰਾਜ, ਕਰਮ-ਫਲ ਦਾ ਦੈਵੀ ਵਿਧਾਨ । **ਜਜਮਾਲਿਆ**- ਜਜ਼ਾਮੀ, ਕੋਹੜੇ, ਮੰਦਕਰਮੀ ਜੀਵ ।

[ਵੇਖੋ ੧੯੭੨]

**ਸਚੇ (ਅਮਰਾਪੁਰਿ)**: ਸੱਚੀ ਅਮਰਾਪੁਰੀ ਵਿਚ, ਪਰਮੇਸ਼ਰ ਦੇ ਦੇਸ਼ ਵਿਚ । ੨੧੦੫

**ਮਰਣੁ ਲਿਖਾਇ ਮੰਡਲ ਮਹਿ ਆਏ ॥ ਕਿਉ ਰਹੀਐ ਚਲਣਾ ਪਰਥਾਏ ॥**
**ਸਚਾ ਅਮਰੁ ਸਚੇ ਅਮਰਾਪੁਰਿ ਸੋ ਸਚੁ ਮਿਲੈ ਵਡਾਈ ਹੇ ॥੭॥**

ਮਾਰੂ (ਸੋਲ.), ਮਹਲਾ ੧, ੩, ਸਫ਼ਾ ੧੦੨੨

ਵੇਖੋ **'ਅਮਰਾਪੁਰਿ'** ੨੯੨੪

[ਵੇਖੋ ੧੯੭੨]

**ਸਚੇ (ਸਚਾ ਬੈਹਣਾ)**: ਅਬਿਨਾਸ਼ੀ ਵਾਹਿਗੁਰੂ ਦਾ ਸਦੀਵੀ ਸਾਥ । ੨੧੦੬

**ਸਚੇ ਸੰਦਾ ਸਦੜਾ ਸੁਣੀਐ ਗੁਰ ਵੀਚਾਰਿ ॥**
**ਸਚੇ ਸਚਾ ਬੈਹਣਾ ਨਦਰੀ ਨਦਰਿ ਪਿਆਰਿ ॥੬॥**

ਮਾਰੂ (ਕਾਫੀ), ਮਹਲਾ ੧, ੯, ਸਫ਼ਾ ੧੦੧੫

**ਅਰਥ**: ਜੇ ਕਰ ਅਬਿਨਾਸ਼ੀ ਕਰਤਾਰ ਦਾ ਸੰਦੇਸ਼ ਗੁਰਬਾਣੀ ਦੀ ਵਿਚਾਰ ਰਾਹੀਂ ਸੁਣਿਆ ਜਾਵੇ ਤਾਂ ਉਸ ਅਬਿਨਾਸ਼ੀ ਵਾਹਿਗੁਰੂ ਦਾ ਸਦੀਵੀ ਸਾਥ ਮਿਲ ਜਾਂਦਾ ਹੈ । ਬਖ਼ਸ਼ਿੰਦ ਅਕਾਲ-ਪੁਰਖ ਬਖ਼ਸ਼ਿਸ਼ ਦੀ ਨਜ਼ਰ ਨਾਲ ਵੇਖਦਾ ਹੈ ਅਤੇ ਪਿਆਰ ਵਿਚ ਲੀਨ ਕਰ ਲੈਂਦਾ ਹੈ ।

**ਸਚੇ ਸੰਦਾ**- ਵਾਹਿਗੁਰੂ ਦਾ । **ਸਦੜਾ**- ਸੁਨੇਹਾ । **ਨਦਰੀ**- ਬਖ਼ਸ਼ਿਸ਼ ਕਰਨ ਵਾਲਾ, ਮਿਹਰਬਾਨ । **ਨਦਰਿ**- ਬਖ਼ਸ਼ਿਸ਼ ਨਾਲ ।

[ਵੇਖੋ ੧੯੭੨]

**ਸਚੇ (ਸਾਹਿਬ)**: ਹੇ ਸੱਚੇ ਮਾਲਿਕ । ੨੧੦੭

**ਸਦਾ ਸਦਾ ਤੇਰੇ ਗੁਣ ਗਾਵਾ ॥ ਸਚੇ ਸਾਹਿਬ ਤੇਰੈ ਮਨਿ ਭਾਵਾ ॥**
**ਨਾਨਕੁ ਸਾਚੁ ਕਹੈ ਬੇਨੰਤੀ ਸਚੁ ਦੇਵਹੁ ਸਚਿ ਸਮਾਹਾ ਹੇ ॥੧੬॥**

ਮਾਰੂ (ਸੋਲ.), ਮਹਲਾ ੩, ੧੦, ਸਫ਼ਾ ੧੦੫੪

**ਅਰਥ**: (ਮੈਂ) ਸਦਾ-ਸਦਾ ਤੇਰੇ ਗੁਣ ਗਾਵਾਂਗਾ (ਤਾਂ ਕਿ ਹੇ) ਸਚੇ ਮਾਲਿਕ ! ਤੇਰੇ ਮਨ ਨੂੰ ਚੰਗਾ ਲਗ ਜਾਵਾਂ । (ਨਾਨਕ) ਇਹ ਸੱਚੀ ਅਰਦਾਸ ਕਰਦਾ ਹੈ (ਕਿ) ਮੈਨੂੰ ਸੱਚ ਦਿਓ (ਤਾਂ ਜੋ) ਸੱਚ ਵਿਚ ਸਮਾ ਜਾਵਾਂ ।

**ਬੇਨੰਤੀ**- ਬੇਨਤੀ, ਅਰਦਾਸ । **ਸਮਾਹਾ**- ਸਮਾ ਜਾਵਾਂ ।

[ਵੇਖੋ ੧੯੭੨]

**ਸਚੇ (ਚਰਣ)**: ਵਾਹਿਗੁਰੂ ਦੇ ਚਰਨ । ੨੧੦੮

**ਸਚੇ ਚਰਣ ਸਰੇਵੀਅਹਿ ਭਾਈ ਭ੍ਰਮੁ ਭਉ ਹੋਵੈ ਨਾਸੁ ॥**
**ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ ॥......੩॥**

ਸੋਰਠਿ (ਅਸ.), ਮਹਲਾ ੫, ੧, ਸਫ਼ਾ ੬੩੯

**ਅਰਥ**: ਹੇ ਭਾਈ ! ਅਟਲ ਕਰਤਾਰ ਦੇ ਚਰਨਾਂ ਦੀ ਸੇਵਾ ਕੀਤਿਆਂ ਅਗਿਆਨ ਅਤੇ ਡਰ ਨਸ਼ਟ ਹੋ ਜਾਂਦੇ ਹਨ । ਸਾਧਸੰਗਤ ਵਿਚ ਜਾ ਕੇ ਮਨ (ਨਾਮ-ਜਪ ਰਾਹੀਂ) ਪਵਿੱਤਰ ਕਰ ਲਈਏ ਤਾਂ ਵਾਹਿਗੁਰੂ ਦੇ ਨਾਮ ਵਿਚ ਵਾਸਾ ਹੋ ਜਾਂਦਾ ਹੈ ।

**ਭਾਵ**: ਨਿਰਾਕਾਰ ਪਰਮੇਸ਼ਰ ਦੇ ਕੋਈ ਹੱਥ-ਪੈਰ ਨਹੀਂ ਹਨ । ਉਸ ਦੇ ਚਰਨਾਂ ਦੀ ਸੇਵਾ ਤੋਂ ਭਾਵ ਹੈ ਅਹੰ-ਮੁਕਤ ਹੋ ਕੇ ਉਸ ਦਾ ਧਿਆਨ ਧਰਨਾ ਅਤੇ ਉਸ ਦੇ ਸਾਜੇ ਜੀਵਾਂ ਦੀ ਭੇਦ-ਭਾਵ ਬਿਨਾ ਸੇਵਾ ਕਰਨੀ ।

**ਸਰੇਵੀਅਹਿ**- ਸੇਵਾ ਕੀਤਿਆਂ । **ਸੰਤ ਸਭਾ**- ਸਾਧਸੰਗਤ । **ਮਾਂਜੀਐ**- ਸਾਫ਼ ਕਰੀਏ, ਜੇ ਸਾਫ਼ ਕਰ ਲਈਏ ।

[ਵੇਖੋ ੧੯੭੨]

**ਸਚੇ (ਠਾਕੁਰ)**: ਸੱਚਾ ਸਾਹਿਬ । ੨੧੦੯

**ਗੁਰਮੁਖਿ ਬੂਝੈ ਅਕਥੁ ਕਹਾਵੈ ॥ ਸਚੇ ਠਾਕੁਰ ਸਾਚੋ ਭਾਵੈ ॥**
**ਨਾਨਕ ਸਚੁ ਕਹੈ ਬੇਨੰਤੀ ਸਚੁ ਮਿਲੈ ਗੁਣ ਗਾਵਣਿਆ ॥੮॥**

ਮਾਝ (ਅਸ.), ਮਹਲਾ ੧, ੧, ਸਫ਼ਾ ੧੦੯

**ਅਰਥ**: ਅਕਥ ਕਹਾਉਣ ਵਾਲੇ (ਵਾਹਿਗੁਰੂ) ਨੂੰ ਗੁਰਮੁਖ ਜਾਣ ਲੈਂਦਾ ਹੈ । ਉਸ ਸੱਚੇ ਸਾਹਿਬ ਨੂੰ ਸੱਚ ਹੀ ਚੰਗਾ ਲਗਦਾ ਹੈ । ਨਾਨਕ ਬੇਨਤੀ ਕਰ ਕੇ ਇਹ ਸੱਚੀ ਗੱਲ ਕਹਿੰਦਾ ਹੈ ਕਿ ਸੱਚੇ ਦੇ ਗੁਣ ਗਾਉਣ ਵਾਲੇ ਨੂੰ (ਹੀ ਉਹ) ਸੱਚ ਸਰੂਪ ਵਾਹਿਗੁਰੂ ਮਿਲਦਾ ਹੈ ।

[ਵੇਖੋ ੧੯੭੨]

**ਸਚੇ (ਭਗਤ)**: ਰੱਬ ਦੇ ਭਗਤ । ੨੧੧੦

**ਸਚੇ ਭਗਤ ਸੋਹਹਿ ਦਰਵਾਰੇ ਸਚੋ ਸਚੁ ਵਖਾਣੇ ਰਾਮ ॥**
**ਘਟ ਅੰਤਰੇ ਸਾਚੀ ਬਾਣੀ ਸਾਚੋ ਆਪਿ ਪਛਾਣੇ ਰਾਮ ॥.....॥੪॥**

ਸੂਹੀ, ਮਹਲਾ ੩, ੩, ਸਫ਼ਾ ੭੬੯

ਵੇਖੋ 'ਅੰਤਰੇ' ੧੧੧੫

[ਵੇਖੋ ੧੯੭੨]

**ਸਚੈ**: ਸੱਚੇ ਨੇ । ੨੧੧੧

**ਸਚੈ ਜਗਤੁ ਡਹਕਾਇਆ ਕਹਣਾ ਕਛੂ ਨ ਜਾਇ ॥**
**ਨਾਨਕ ਜੋ ਤਿਸੁ ਭਾਵੈ ਸੋ ਕਰੇ ਜਿਉ ਤਿਸ ਕੀ ਰਜਾਇ ॥੫॥**

ਗੂਜਰੀ, ਮਹਲਾ ੩, ੯, ਸਫ਼ਾ ੪੯੨

**ਅਰਥ**: ਸੱਚੇ ਨੇ ਜਗਤ ਨੂੰ (ਆਪ) ਭਰਮਾਇਆ ਹੋਇਆ ਹੈ । ਕੁਛ ਕਿਹਾ ਨਹੀਂ ਜਾ ਸਕਦਾ (ਕਿਉਂਕਿ) ਜੋ ਉਸ ਨੂੰ ਭਾਉਂਦਾ ਹੈ, ਸੋਈ ਕਰਦਾ ਹੈ, ਜਿਵੇਂ ਉਸ ਦੀ ਆਪਣੀ ਮਰਜ਼ੀ ਹੁੰਦੀ ਹੈ ।

**ਡਹਕਾਇਆ**- ਭਰਮਾਇਆ । **ਰਜਾਇ**- ਮਰਜ਼ੀ ।

[ਵੇਖੋ ੧੯੭੨]

**ਸਚੈ (ਊਪਰਿ)**: ਵਾਹਿਗੁਰੂ ਤੋਂ ਉਪਰ । ੨੧੧੨

**ਆਪਿ ਉਪਾਇਆ ਜਗਤੁ ਸਬਾਇਆ ॥**
**ਜਿਨਿ ਸਿਰਿਆ ਤਿਨਿ ਧੰਧੈ ਲਾਇਆ ॥**
**ਸਚੈ ਊਪਰਿ ਅਵਰ ਨ ਦੀਸੈ ਸਾਚੇ ਕੀਮਤਿ ਪਾਈ ਹੇ ॥੮॥**

ਮਾਰੂ (ਸੋਲ.), ਮਹਲਾ ੧, ੩, ਸਫ਼ਾ ੧੦੨੨-੨੩

**ਅਰਥ**: (ਵਾਹਿਗੁਰੂ ਨੇ) ਆਪ ਹੀ ਸਾਰਾ ਜਗਤ ਪੈਦਾ ਕੀਤਾ ਹੈ । ਜਿਸ ਨੇ ਸਾਜਿਆ ਹੈ, ਉਸ ਨੇ ਹੀ ਕਿਰਤ ਵਿਚ ਲਾਇਆ ਹੈ । ਵਾਹਿਗੁਰੂ ਤੋਂ ਉਪਰ ਹੋਰ ਕੋਈ ਨਜ਼ਰ ਨਹੀਂ ਆਉਂਦਾ, (ਇਸ ਵਾਸਤੇ) ਸੱਚੇ (ਵਾਹਿਗੁਰੂ) ਨੇ ਆਪ ਹੀ (ਆਪਣੀ ਅਤੇ ਸ੍ਰਿਸ਼ਟੀ ਦੀ) ਕੀਮਤ ਜਾਣੀ ਹੈ ।

**ਸਬਾਇਆ**- ਸਾਰਾ । **ਸਿਰਿਆ**- ਸਿਰਜਿਆ ਹੈ । **ਧੰਧੈ**- ਕਿਰਤ ਵਿਚ ।

[ਵੇਖੋ ੧੯੭੨]

**ਸਚੈ (ਆਸਣਿ)**: ਸਥਿਰ ਟਿਕਾਣੇ ਉਤੇ । ੨੧੧੩

**ਸੰਤਾ ਸੰਗਤਿ ਪਾਈਐ ਜੇ ਮੇਲੇ ਮੇਲਣਹਾਰੁ ॥**
**ਮਿਲਿਆ ਹੋਇ ਨ ਵਿਛੁੜੈ ਜਿਸੁ ਅੰਤਰਿ ਜੋਤਿ ਅਪਾਰ ॥**
**ਸਚੈ ਆਸਣਿ ਸਚਿ ਰਹੈ ਸਚੈ ਪ੍ਰੇਮ ਪਿਆਰ ॥੪॥**

ਸਿਰੀ. (ਅਸ.), ਮਹਲਾ ੧, ੬, ਸਫ਼ਾ ੫੬

**ਅਰਥ**: ਮੇਲਣਹਾਰ ਜੇ ਮਿਲਾਪ ਕਰਾ ਦੇਵੇ, ਤਾਂ ਸੰਤਾਂ ਦੀ ਸੰਗਤ ਪਾਈਦੀ ਹੈ । ਜਿਸ ਦੇ ਅੰਦਰ ਅਪਾਰ ਜੋਤਿ ਜਗ ਪਵੇ, ਉਹ ਸਦਾ ਮਿਲਿਆ ਰਹਿੰਦਾ ਹੈ ਅਤੇ ਵਿਛੜਦਾ ਨਹੀਂ ਹੈ । ਸੱਚੇ ਪ੍ਰੇਮ-ਪਿਆਰ ਦੁਆਰਾ ਸਥਿਰ ਟਿਕਾਣੇ ਉਪਰ ਟਿਕਿਆ ਸੱਚ ਵਿਚ ਸਮਾਇਆ ਰਹਿੰਦਾ ਹੈ ।

[ਵੇਖੋ ੧੯੭੨]

**ਸਚੈ (ਸਚਿ)**: ਸੱਚੇ ਨੇ ਸੱਚ ਵਿਚ । ੨੧੧੪

**ਗੁਰਸਬਦੀ ਸਾਲਾਹੀਐ ਰੰਗੇ ਸਹਜਿ ਸੁਭਾਇ ॥**
**ਸਚੈ ਸਚਿ ਸਮਾਇਆ ਮਿਲਿ ਰਹੈ ਨ ਵਿਛੁੜਿ ਜਾਇ ॥੨॥**

ਸਿਰੀ., ਮਹਲਾ ੩, ੪੯, ਸਫ਼ਾ ੩੨

**ਅਰਥ**: ਗੁਰਬਾਣੀ ਰਾਹੀਂ ਵਾਹਿਗੁਰੂ ਦੀ ਸਿਫ਼ਤ ਕਰੀਏ ਤਾਂ ਉਹ ਸਹਿਜ ਸੁਭਾਵਿਕ ਹੀ ਆਪਣੇ ਪਿਆਰ ਵਿਚ ਲਾ ਲੈਂਦਾ ਹੈ । (ਰੱਬ ਦੇ ਪ੍ਰੇਮੀ ਵਿਅਕਤੀ ਨੂੰ) ਸੱਚੇ (ਵਾਹਿਗੁਰੂ) ਨੇ ਸੱਚ ਵਿਚ ਇਸ ਤਰ੍ਹਾਂ ਲੀਨ ਕੀਤਾ ਕਿ ਉਹ (ਵਾਹਿਗੁਰੂ ਵਿਚ) ਸਮਾਇਆ ਰਹੇਗਾ, ਕਦੇ ਵਿਛੜੇਗਾ ਨਹੀਂ ।

[ਵੇਖੋ ੧੯੭੨]

**ਸਚੈ (ਸਬਦਿ)**: ਗੁਰਬਾਣੀ ਦੁਆਰਾ । ੨੧੧੫

ਅਪਣੀ ਨਦਰਿ ਕਰੇ ਸੋ ਪਾਏ ॥
ਸਚੈ ਸਬਦਿ ਤਾੜੀ ਚਿਤੁ ਲਾਏ ॥.....॥੧੬॥

ਮਾਰੂ (ਸੋਲ.), ਮਹਲਾ ੩, ੧, ਸਫ਼ਾ ੧੦੪੪

**ਅਰਥ:** ਜਿਸ ਉਤੇ ਵਾਹਿਗੁਰੂ ਆਪਣੀ ਮਿਹਰ ਕਰਦਾ ਹੈ, ਉਹ (ਸਤਿਸੰਗ) ਪ੍ਰਾਪਤ ਕਰਦਾ ਹੈ, ਉਹ ਗੁਰਬਾਣੀ ਦੁਆਰਾ ਇਕਾਗਰ ਕਰ ਕੇ ਚਿੱਤ ਨੂੰ (ਅਕਾਲ-ਪੁਰਖ ਵਲ) ਲਾਉਂਦਾ ਹੈ ।
ਨਦਰਿ- ਮਿਹਰ । ਤਾੜੀ- ਧਿਆਨ ਸਧ ਕੇ, ਧਿਆਨ ਇਕਾਗਰ ਕਰ ਕੇ ।
[ਵੇਖੋ ੧੯੭੨]

## ਸਚੈ (ਸਰਮੈ ਬਾਹਰੇ): ਸੱਚੀ ਘਾਲ ਤੋਂ (ਜੋ) ਵਿਰਵੇ ਹਨ । ੨੧੧੬

ਸਲੋਕ ਮ: ੧॥ ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ ॥
ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ ॥.....॥੧॥

ਸਾਰੰਗ (ਵਾਰ), ਮਹਲਾ ੪, ਪਉੜੀ ੨੦, ਸਫ਼ਾ ੧੨੪੫
ਵੇਖੋ '**ਅਕਲਿ**' ੧੭੦੫

[ਵੇਖੋ ੧੯੭੨]

## ਸਚੈ (ਸਰਿ): ਨਾਮ ਸਰੋਵਰ । ੨੧੧੭

ਤਿਨ ਮਿਲਿਆ ਮਲੁ ਸਭ ਜਾਏ ਸਚੈ ਸਰਿ ਨਾਏ
ਸਚੈ ਸਹਜਿ ਸੁਭਾਏ ॥.....॥੪॥

ਵਡ., ਮਹਲਾ ੩, ੪, ਸਫ਼ਾ ੫੮੫

**ਅਰਥ:** (ਜਿਨ੍ਹਾਂ ਗੁਰਮੁਖਾਂ ਨੇ ਰੱਬ ਦੀ ਉਸਤਤ ਕੀਤੀ ਹੈ) ਉਨ੍ਹਾਂ ਸਤਸੰਗੀਆਂ ਨੂੰ ਮਿਲਣ ਨਾਲ ਸਾਰੀ ਮੈਲ ਦੂਰ ਹੋ ਜਾਂਦੀ ਹੈ, (ਮਾਨੋ) ਨਾਮ ਸਰੋਵਰ ਵਿਚ ਸਹਿਜ ਸੁਭਾਅ ਇਸ਼ਨਾਨ ਕਰ ਲਈਦਾ ਹੈ ।
ਸਰਿ- ਸਰੋਵਰ ।
[ਵੇਖੋ ੧੯੭੨]

## ਸਚੈ (ਕੋਟਿ): ਪਕੇ ਕਿਲੇ ਵਿਚ । ੨੧੧੮

ਸਚੈ ਕੋਟਿ ਗਿਰਾਂਇ ਨਿਜ ਘਰਿ ਵਸਿਆ ॥
ਸਤਿਗੁਰਿ ਤੁਠੈ ਨਾਉ ਪ੍ਰੇਮਿ ਰਹਸਿਆ ॥

ਮਾਝ (ਵਾਰ), ਮਹਲਾ ੧, ਪਉੜੀ ੧੮, ਸਫ਼ਾ ੧੪੬

**ਅਰਥ:** ਸਤਿਗੁਰੂ ਨੇ ਬਖ਼ਸ਼ਿਸ਼ ਕਰ ਕੇ ਨਾਮ ਦਿੱਤਾ, ਉਸ ਨਾਲ ਪ੍ਰੇਮ ਦਾ ਸਵਾਦ ਵਿਗਸਿਆ । ਮੇਰਾ ਵਾਸਾ ਅੰਤਰ-ਆਤਮੈ ਵਿਚ ਹੋ ਗਿਆ । ਆਤਮਾ ਦੇ ਵਸਣ ਦਾ (ਸਰੀਰ-ਰੂਪੀ) ਪਿੰਡ (ਹੁਣ ਨਾਮ ਦੇ) ਪਕੇ ਕਿਲੇ ਵਿਚ (ਸੁਰਖਿਅਤ) ਹੈ ।
ਗਿਰਾਂਇ- ਗ੍ਰਾਮ, ਪਿੰਡ । ਨਿਜ ਘਰਿ- ਅੰਤਰ-ਆਤਮੈ ਵਿਚ ।
[ਵੇਖੋ ੧੯੭੨]

## ਸਚੈ (ਤਖਤਿ): ਅਡੋਲ ਤਖ਼ਤ ਉਤੇ । ੨੧੧੯

ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ ॥੭॥
ਸਚੈ ਤਖਤਿ ਸਚ ਮਹਲੀ ਬੈਠੇ ਨਿਰਭਉ ਤਾੜੀ ਲਾਈ ॥੮॥

ਰਾਮ. (ਅਸ.), ਮਹਲਾ ੧, ੮, ਸਫ਼ਾ ੯੦੭

**ਅਰਥ:** (ਗੁਰੂ ਰੂਪ) ਜੋਤਿ ਨਾਲ ਘਟ-ਦੀਪ ਜਗ ਪਿਆ, ਤਿੰਨਾਂ ਭਵਣਾਂ ਵਿਚ (ਇਕ ਵਾਹਿਗੁਰੂ ਦੀ ਵਿਆਪਕ) ਜੋਤਿ ਵੇਖ ਲਈ । ਸੱਚ ਦੇ ਮਹਿਲ ਵਿਚ ਅਡੋਲ ਤਖ਼ਤ ਉਤੇ ਬੈਠ ਕੇ ਅਭੈ ਪਦ ਵਾਲੀ ਸਮਾਧੀ ਲਗਾ ਲਈ ਹੈ ।
[ਵੇਖੋ ੧੯੭੨]

## ਸਚੈ (ਦਰਬਾਰਿ): ਸੱਚੇ ਦਰਬਾਰ ਵਿਚ, ਰੱਬ ਦੀ ਹਜ਼ੂਰੀ ਵਿਚ । ੨੧੨੦

ਮ: ੩॥... ਮੁਹ ਕਾਲੇ ਤਿਨਾ ਨਿੰਦਕਾ ਤਿਤੁ ਸਚੈ ਦਰਬਾਰਿ ॥
ਨਾਨਕ ਨਾਮ ਵਿਹੂਣਿਆ ਨਾ ਉਰਵਾਰਿ ਨ ਪਾਰਿ ॥੨॥

ਸੋਰਠਿ (ਵਾਰ), ਮਹਲਾ ੪, ਪਉੜੀ ੧੭, ਸਫ਼ਾ ੬੪੯
ਵੇਖੋ '**ਉਰਵਾਰਿ**' ੬੦੫

[ਵੇਖੋ ੧੯੭੨]

## ਸਚੋ: ਸੱਚਾ ਪਰਮੇਸ਼ਰ । ੨੧੨੧

ਸਲੋਕ ਮ: ੩॥... ਸਚੋ ਦਹਦਿਸਿ ਪਸਰਿਆ ਗੁਰ ਕੈ ਸਹਜਿ ਸੁਭਾਏ ॥
ਨਾਨਕ ਜਿਨ ਅੰਦਰਿ ਸਚੁ ਹੈ ਸੇ ਜਨ ਛਪਹਿ ਨ ਕਿਸੈ ਦੇ ਛਪਾਏ ॥੧॥ਬਿਲਾ.

(ਵਾਰ), ਮਹਲਾ ੪, ਪਉੜੀ ੪, ਸਫ਼ਾ ੮੫੦

**ਅਰਥ:** ਹੇ ਨਾਨਕ ! ਜਿਨ੍ਹਾਂ ਦੇ ਅੰਦਰ ਸੱਚ (ਸਰੂਪ ਪਰਮੇਸ਼ਰ) ਹੈ, ਉਨ੍ਹਾਂ ਨੂੰ ਗੁਰੂ ਦੀ ਸਹਿਜ-ਸੁਭਾਅ ਮਿਹਰ ਰਾਹੀਂ ਸੱਚਾ ਪਰਮੇਸ਼ਰ ਦਸੇ ਦਿਸ਼ਾਵਾਂ ਵਿਚ ਵਿਆਪਕ ਪ੍ਰਤੱਖ ਹੋ ਜਾਂਦਾ ਹੈ । ਐਸੇ ਲੋਕ ਕਿਸੇ ਦੇ ਛੁਪਾਇ ਹੋਇ ਨਹੀਂ ਛੁਪ ਸਕਦੇ (ਭਾਵ ਉਨ੍ਹਾਂ ਦੇ ਪ੍ਰਭਾਵ ਨੂੰ ਕੋਈ ਦੋਖੀ ਕੂੜ-ਕੁਫ਼ਰ ਰਾਹੀਂ ਮਿਟਾ ਨਹੀਂ ਸਕਦਾ ) ।
**ਦਹਦਿਸਿ**- ਦਸ ਦਿਸ਼ਾਵਾਂ । ਭਾਰਤੀ ਸ਼ਾਸਤ੍ਰਕਾਰਾਂ ਦੁਆਰਾ ਨਿਰਧਾਰਿਤ ਦਸ ਦਿਸ਼ਾਵਾਂ ਇਹ ਹਨ- ਉੱਤਰ, ਦੱਖਣ, ਪੂਰਬ, ਪੱਛਮ, ਉੱਤਰ-ਪੂਰਬ ਦਿਸ਼ਾ ਵਿਚਕਾਰਲਾ ਖੇਤਰ ਈਸ਼ਾਨ ਕੋਣ, ਦੱਖਣ-ਪੂਰਬ ਦਿਸ਼ਾ ਦਾ ਸਮੁੱਚਾ ਖੇਤਰ ਅਗਨਿ ਕੋਣ, ਦੱਖਣ-ਪੱਛਮ ਦਿਸ਼ਾ ਦਾ ਖੇਤਰ ਨੈਰਿਤੀ ਕੋਣ, ਉੱਤਰ-ਪੱਛਮ ਦਿਸ਼ਾਵਾਂ ਵਿਚਕਾਰਲਾ ਖੇਤਰ ਵਾਯਵੀ ਕੋਣ, ਆਕਾਸ਼ ਅਤੇ ਪਾਤਾਲ ਜਾਂ ਉਪਰ-ਨੀਚੇ । **ਛਪਹਿ**- ਛੁਪਦੇ । **ਛਪਾਏ**- ਛੁਪਾਣ ਨਾਲ ।
[ਵੇਖੋ ੧੯੭੨]

## ਸਚੋ (ਸਚੁ): ਨਿਰੋਲ ਸੱਚ । ੨੧੨੨

ਮ: ੧॥...
ਸਭਨਾ ਕਾ ਦਰਿ ਲੇਖਾ ਹੋਇ ॥ ਕਰਣੀ ਬਾਝਹੁ ਤਰੈ ਨ ਕੋਇ ॥
ਸਚੋ ਸਚੁ ਵਖਾਣੈ ਕੋਇ ॥ ਨਾਨਕ ਅਗੈ ਪੁਛ ਨ ਹੋਇ ॥੨॥

ਰਾਮ. (ਵਾਰ), ਮਹਲਾ ੩, ਪਉੜੀ ੧੧, ਸਫ਼ਾ ੯੫੨

**ਅਰਥ:** ਸਾਰਿਆਂ ਦਾ ਰੱਬ ਦੀ ਦਰਗਾਹ ਵਿਚ ਲੇਖਾ ਹੁੰਦਾ ਹੈ । (ਸ਼ੁਭ)

ਕਰਣੀ ਬਿਨਾ ਕੋਈ ਤਰਦਾ ਨਹੀਂ । ਜੇ ਕੋਈ ਨਿਰੋਲ ਸੱਚ ਬਿਆਨ ਕਰਦਾ ਹੈ, ਹੇ ਨਾਨਕ ! ਤਾਂ ਅੱਗੇ ਜਾ ਕੇ ਉਸ ਦੇ ਲੇਖੇ ਦੀ ਪੁੱਛ ਨਹੀਂ ਹੁੰਦੀ ।

**ਭਾਵ**: ਉਪਰੋਕਤ ਪਦ ਦੀ ਤੀਜੀ ਸਤਰ ਵਿਚ ਸੱਚ ਨੂੰ ਬਿਆਨ ਕਰਨ ਦਾ ਭਾਵ ਮਾਤ੍ਰ ਕਥਨੀ ਤੋਂ ਨਹੀਂ ਹੈ, ਕਿਉਂ ਜੁ ਗੁਰੂ ਸਾਹਿਬ ਨੇ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਸੰਸਾਰ ਭਵਜਲ ਪਾਰ ਪਾਣ ਲਈ ਅਮਲੀ ਜੀਵਨ ਦੀ ਸਵੱਛਤਾ ਜ਼ਰੂਰੀ ਹੈ । ਇਸ ਦ੍ਰਿਸ਼ਟੀ ਤੋਂ ਦੇਖਿਆਂ ਉਕਤ ਪੰਕਤੀ ਵਿਚ ਬਿਆਨ ਕਰਨ ਦਾ ਭਾਵ ਹੈ 'ਅਮਲੀ ਜੀਵਨ ਰਾਹੀਂ ਸੱਚ ਦਾ ਪ੍ਰਦਰਸ਼ਨ' ।
[ਵੇਖੋ ੧੯੭੨]

**ਸਚੌ** ਸਦਾ-ਥਿਰ, ਅਬਿਨਾਸ਼ੀ । ੨੧੨੩

**ਸਿਰਿ ਆਤਪਤੁ ਸਚੌ ਤਖਤੁ ਜੋਗ ਭੋਗ ਸੰਜੁਤੁ ਬਲਿ ॥**
**ਗੁਰ ਰਾਮਦਾਸ ਸਚੁ ਸਲ੍ ਭਣਿ ਤੂ ਅਟਲੁ ਰਾਜਿ ਅਭਗੁ ਦਲਿ ॥**

ਸਵ., ਮਹਲੇ ੪ ਕੇ, ਸਲ੍ ੧, ਸਫ਼ਾ ੧੪੦੬
ਵੇਖੋ '**ਆਤਪਤੁ**' III-੩੪੮
[ਵੇਖੋ ੧੯੭੨]

**ਸਜਣ:** ਪ੍ਰੀਤਮ ਦਾ, ਪਿਆਰੇ ਦਾ । ੨੧੨੪

**ਮ: ੫॥ ਸਜਣ ਮੁਖੁ ਅਨੂਪੁ ਅਠੇ ਪਹਰ ਨਿਹਾਲਸਾ ॥**
**ਸੁਤੜੀ ਸੋ ਸਹੁ ਡਿਠੁ ਤੈ ਸੁਪਨੇ ਹਉ ਖੰਨੀਐ ॥੨॥**

ਮਾਰੂ (ਵਾਰ), ਮਹਲਾ ੫, ਪਉੜੀ ੧੭, ਸਫ਼ਾ ੧੧੦੦

**ਅਰਥ**: ਪਿਆਰੇ (ਵਾਹਿਗੁਰੂ) ਦਾ ਮੁਖੜਾ ਬਹੁਤ ਸੁੰਦਰ ਹੈ, (ਇਹੋ ਸਿੱਕ ਹੈ) ਕਿ ਅੱਠੇ ਪਹਿਰ ਵੇਖਦੀ ਰਹਾਂ । ਸੁੱਤੀ ਪਈ ਨੇ ਉਸ ਕੰਤ ਨੂੰ (ਸੁਪਨੇ ਵਿਚ) ਵੇਖਿਆ । ਹੇ ਸੁਪਨੇ ! ਮੈਂ ਤੇਰੇ ਤੋਂ ਸਦਕੇ ਜਾਵਾਂ ।
**ਅਨੂਪੁ**- ਤੁਲਨਾ-ਰਹਿਤ, ਬਹੁਤ ਸੁੰਦਰ । **ਨਿਹਾਲਸਾ**- ਨਿਹਾਰਾਂ, ਵੇਖਾਂ । **ਸੁਤੜੀ**- ਸੁੱਤੀ ਪਈ ਨੇ । **ਖੰਨੀਐ**- ਕੁਰਬਾਨ ਹਾਂ ।
[ਸੰਸ. ਸੱਜਨ: (ਸਜ੍ਜਨ:) : ਭੱਦਰ-ਪੁਰਸ਼, ਪੁੰਨ-ਆਤਮਾ ।
ਪ੍ਰਾ. ਸੱਜਣ (ਸਜ੍ਜਣ) : ਭਲਾ ਆਦਮੀ, ਸੱਤ-ਪੁਰਸ਼ ।]

**ਸਜਣ:** ਹੇ ਮਿੱਤਰ । ੨੧੨੫

**ਮ: ੫॥ ਸਜਣ ਸਚੁ ਪਰਖਿ ਮੁਖਿ ਅਲਾਵਣੁ ਥੋਥਰਾ ॥**
**ਮੰਨ ਮਝਾਹੂ ਲਖਿ ਤੁਧਹੁ ਦੂਰਿ ਨ ਸੁ ਪਿਰੀ ॥੩॥**

ਮਾਰੂ (ਵਾਰ), ਮਹਲਾ ੫, ਪਉੜੀ ੧੭, ਸਫ਼ਾ ੧੧੦੦
ਵੇਖੋ '**ਅਲਾਵਣੁ**' ੩੧੬੯
[ਵੇਖੋ ੨੧੨੪]

**ਸਜਣ:** ਸਤਿਸੰਗੀ । ੨੧੨੬

**ਮ: ੩॥.....ਸਜਣ ਮਿਲੈ ਸਜਣਾ ਸਚੈ ਸਬਦਿ ਸੁਭਾਇ ॥**
**ਘਰ ਹੀ ਪਰਚਾ ਪਾਇਆ ਜੋਤੀ ਜੋਤਿ ਮਿਲਾਇ ॥...॥੨॥**

ਵਡ. (ਵਾਰ), ਮਹਲਾ ੪, ਪਉੜੀ ੪, ਸਫ਼ਾ ੫੮੭

**ਅਰਥ**: (ਹੇ ਭਾਈ ਰੱਬ ਦੇ ਪਿਆਰੇ ਗੁਰੂ ਦੇ) ਅਬਿਨਾਸ਼ੀ ਸ਼ਬਦ ਨਾਲ ਸਨੇਹ ਕਰਦਿਆਂ ਸਤਿਸੰਗੀ ਬਣ ਕੇ ਸਤਿਸੰਗੀ (ਮਿੱਤਰਾਂ) ਨਾਲ ਮਿਲ ਬੈਠਦੇ ਹਨ । ਉਨ੍ਹਾਂ ਨੂੰ ਹਿਰਦੇ ਘਰ ਵਿਚ ਹੀ ਆਹਰ ਮਿਲ ਜਾਂਦਾ ਹੈ (ਭਾਵ ਉਹ ਅੰਦਰਲੀ ਪਵਿੱਤਰਤਾ ਦੇ ਯਤਨ ਵਿਚ ਲਗ ਜਾਂਦੇ ਹਨ) ਅਤੇ (ਆਪਣੀ) ਆਤਮਾ ਨੂੰ ਪਰਮ-ਪ੍ਰਕਾਸ਼ ਵਿਚ ਵਿਲੀਨ ਕਰ ਦਿੰਦੇ ਹਨ ।
[ਵੇਖੋ ੨੧੨੪]

**ਸਜਣ:** ਗੁਰਮੁਖ । ੨੧੨੭

**ਹਰਿ ਸਜਣ ਮੇਲਿ ਪਿਆਰੇ ਮਿਲਿ ਪੰਥੁ ਦਸਾਈ ॥**
**ਜੋ ਹਰਿ ਦਸੇ ਮਿਤੁ ਤਿਸੁ ਹਉ ਬਲਿ ਜਾਈ ॥**

ਸੋਰਠਿ (ਵਾਰ), ਮਹਲਾ ੪, ਪਉੜੀ ੧੨, ਸਫ਼ਾ ੬੪੭

**ਅਰਥ**: ਹੇ ਪਿਆਰੇ ਵਾਹਿਗੁਰੂ ! ਕਿਸੇ ਗੁਰਮੁਖ ਨਾਲ ਮਿਲਾਪ ਕਰਾ (ਤਾਂ ਜੁ) ਮਿਲ ਕੇ ਰਸਤਾ ਪੁੱਛਾਂ । ਜਿਹੜਾ ਮਿੱਤਰ ਮੈਨੂੰ ਵਾਹਿਗੁਰੂ ਬਾਰੇ ਦੱਸੇਗਾ, ਮੈਂ ਉਸ ਤੋਂ ਕੁਰਬਾਨ ਜਾਵਾਂਗਾ ।
**ਪੰਥੁ**- ਰਸਤਾ । **ਮਿਤੁ**- ਮਿੱਤਰ ।
[ਵੇਖੋ ੨੧੨੪]

**ਸਜਣ:** ਵਾਹਿਗੁਰੂ । ੨੧੨੮

**ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ ॥**
**ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ ॥.....॥੪॥**

ਮਾਝ (ਬਾਰਹ.), ਮਹਲਾ ੫, ੪, ਸਫ਼ਾ ੧੩੪

**ਅਰਥ**: 'ਜੇਠ' ਦੇ ਮਹੀਨੇ ਰਾਹੀਂ (ਕਹਿੰਦੇ ਹਨ) ਕਿ ਵਾਹਿਗੁਰੂ ਜਿਸ ਦੇ ਅੱਗੇ ਸਾਰੇ ਝੁਕਦੇ ਹਨ, ਉਸ ਨਾਲ ਜੁੜਨਾ ਚਾਹੀਦਾ ਹੈ । ਹਰੀ ਸੱਜਣ ਦੇ ਪੱਲੇ ਲਗਿਆਂ (ਛੁਟਕਾਰਾ ਹੋ ਜਾਂਦਾ ਹੈ, ਫਿਰ ਜਮਾਦਿ) ਕੋਈ ਹੋਰ ਬੰਨ੍ਹ ਕੇ ਨਹੀਂ ਲਿਜਾ ਸਕਦਾ ।
**ਜੁੜੰਦਾ ਲੋੜੀਐ**- ਜੁੜਨਾ ਚਾਹੀਦਾ ਹੈ । **ਨਿਵੰਨਿ**- ਝੁਕਦੇ ਹਨ । **ਦਾਵਣਿ**- ਦਾਮਨ ਨਾਲ, ਪੱਲੇ ।
[ਵੇਖੋ ੨੧੨੪]

**ਸਜਣ:** (ਸਤਿਗੁਰੂ) ਸਜਣ । ੨੧੨੯

**ਜਾ ਦੇਖਾ ਪ੍ਰਭੁ ਆਪਣਾ ਪ੍ਰਭਿ ਦੇਖਿਐ ਦੁਖੁ ਜਾਇ ॥**
**ਜਾਇ ਪੁਛਾ ਤਿਨ ਸਜਣਾ ਪ੍ਰਭੁ ਕਿਤੁ ਬਿਧਿ ਮਿਲੈ ਮਿਲਾਇ ॥੧॥**

ਸਿਰੀ., ਮਹਲਾ ੪, ੬੫, ਸਫ਼ਾ ੩੯

**ਅਰਥ**: ਜਦੋਂ ਮੈਂ ਆਪਣੇ ਵਾਹਿਗੁਰੂ ਨੂੰ ਵੇਖਦਾ ਹਾਂ, ਤਾਂ ਉਸ ਨੂੰ ਵੇਖਣ ਨਾਲ ਦੁਖ ਚਲਾ ਜਾਂਦਾ ਹੈ । (ਮੈਂ) ਉਸ (ਸਤਿਗੁਰੂ) ਸੱਜਣ ਪਾਸ ਜਾ ਕੇ ਪੁੱਛਾਂਗੀ ਕਿ ਕਿਸ ਤਰੀਕੇ ਨਾਲ ਉਹ ਅਕਾਲ-ਪੁਰਖ ਮਿਲ ਸਕਦਾ ਹੈ ? ਮੈਨੂੰ ਵੀ ਮਿਲਾ ਦਿਓ ।
**ਦੇਖਿਐ**- ਦੇਖਣ ਨਾਲ । **ਬਿਧਿ**- ਵਿਧੀ ਨਾਲ, ਢੰਗ ਨਾਲ ।
[ਵੇਖੋ ੨੧੨੪]

**ਸਜਣਾ**: ਹੇ ਮਿੱਤਰ (ਵਾਹਿਗੁਰੂ) । ੨੧੩੦

**ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ ॥**
**ਘਰਿ ਆਪਨੜੈ ਖੜੀ ਤਕਾ ਮੈ ਮਨਿ ਚਾਉ ਘਨੇਰਾ ਰਾਮ ॥...੧॥**

ਸੂਹੀ (ਛੰਤੁ), ਮਹਲਾ ੧, ੩, ਸਫ਼ਾ ੭੬੪

**ਅਰਥ**: ਹੇ ਪਿਆਰੇ ਮਿੱਤਰ (ਵਾਹਿਗੁਰੂ) ! ਆਓ ! ਤਾਂ ਕਿ ਮੈਂ ਤੁਹਾਡੇ ਸੋਹਣੇ ਦਰਸ਼ਨ ਦੇਖ ਸਕਾਂ । ਮੇਰੇ ਮਨ ਵਿਚ ਤੁਹਾਨੂੰ ਮਿਲਣ ਲਈ ਬਹੁਤ ਉਤਸਾਹ ਹੈ, ਇਸ ਕਰ ਕੇ ਮੈਂ ਆਪਣੇ ਘਰ ਖੜੋ ਕਿ ਰਸਤਾ ਦੇਖ ਰਹੀ ਹਾਂ (ਕਿ ਤੁਸੀਂ ਕਦੋਂ ਆਉਂਦੇ ਹੋ ? ਭਾਵ ਮੈਂ ਆਪਣੇ ਹਿਰਦੇ-ਘਰ ਵਿਚ ਸਥਿਰ ਹੋ ਕੇ ਦਰਸ਼ਨਾਂ ਨੂੰ ਤਾਂਘ ਰਹੀ ਹਾਂ) ।

**ਆਪਨੜੈ**- ਆਪਣੇ । **ਘਨੇਰਾ**- ਬਹੁਤ ।

[ਵੇਖੋ ੨੧੨੪]

**ਸਜਣਾ**: ਸਤਿਸੰਗੀ (ਮਿੱਤਰ) । ੨੧੩੧

**ਸਲੋਕ ਮ: ੩॥ ਸਜਣ ਮਿਲੇ ਸਜਣਾ ਜਿਨ ਸਤਗੁਰ ਨਾਲਿ ਪਿਆਰੁ ॥**
**ਮਿਲਿ ਪ੍ਰੀਤਮ ਤਿਨੀ ਧਿਆਇਆ ਸਚੈ ਪ੍ਰੇਮਿ ਪਿਆਰੁ ॥**
**ਮਨ ਹੀ ਤੇ ਮਨੁ ਮਾਨਿਆ ਗੁਰ ਕੈ ਸਬਦਿ ਅਪਾਰਿ ॥**
**ਏਹਿ ਸਜਣ ਮਿਲੇ ਨ ਵਿਛੁੜਹਿ ਜਿ ਆਪਿ ਮੇਲੇ ਕਰਤਾਰਿ ॥**

ਵਡ. (ਵਾਰ), ਮਹਲਾ ੪, ਪਉੜੀ ੫, ਸਫ਼ਾ ੫੮੭

ਵੇਖੋ '**ਏਹਿ**' III-੧੦੪੫

[ਵੇਖੋ ੨੧੨੪]

**ਸਜਣਿ**: ਮਿੱਤਰ । ੨੧੩੨

**ਮ: ੫॥ ਦੇਹ ਛਿਜੰਦੜੀ ਊਣਮ ਝੂਣਾ ਗੁਰਿ ਸਜਣਿ ਜੀਉ ਧਰਾਇਆ ॥**
**ਹਭੇ ਸੁਖ ਸੁਹੇਲੜਾ ਸੁਤਾ ਜਿਤਾ ਜਗੁ ਸਬਾਇਆ ॥੨॥**

ਰਾਮ. (ਵਾਰ), ਮਹਲਾ ੫, ਪਉੜੀ ੧੬, ਸਫ਼ਾ ੯੬੪

ਵੇਖੋ '**ਊਣਮ**' ੭੨੯

[ਵੇਖੋ ੨੧੨੪]

**ਸਜਣੁ**: ਗੁਰੂ ਰੂਪੀ ਮਿੱਤਰ । ੨੧੩੩

**ਗੁਰੁ ਸਜਣੁ ਪਿਆਰਾ ਮੈ ਮਿਲਿਆ ਹਰਿ ਮਾਰਗੁ ਪੰਥੁ ਦਸਾਹਾ ॥**
**ਘਰਿ ਆਵਹੁ ਚਿਰੀ ਵਿਛੁੰਨਿਆ ਮਿਲੁ ਸਬਦਿ ਗੁਰੂ ਪ੍ਰਭ ਨਾਹਾ ॥...੨॥**

ਸੂਹੀ (ਛੰਤ), ਮਹਲਾ ੪, ੫, ਸਫ਼ਾ ੭੭੬

**ਅਰਥ**: ਮੈਨੂੰ ਗੁਰੂ ਰੂਪੀ ਮਿੱਤਰ ਪਿਆਰਾ ਮਿਲਿਆ ਹੈ, ਉਸ ਕੋਲੋਂ ਮੈਂ ਹਰੀ (ਦੇ ਮਿਲਣ) ਦਾ ਰਸਤਾ ਪੁੱਛਦੀ ਹਾਂ । ਹੇ ਨਾਥ ਵਾਹਿਗੁਰੂ ! ਚਿਰਾਂ ਤੋਂ ਵਿਛੜੇ ਹੋ ! ਗੁਰੂ ਦੇ ਸ਼ਬਦ ਰਾਹੀਂ (ਹਿਰਦੇ) ਘਰ ਵਿਚ ਆ ਜਾਓ ।

**ਚਿਰੀ**- ਚਿਰਾਂ ਤੋਂ । **ਵਿਛੁੰਨਿਆ**- ਵਿਛੜੇ ਹੋ । **ਨਾਹਾ**- ਨਾਥ ।

[ਵੇਖੋ ੨੧੨੪]

**ਸਜਣੁ**: ਪਿਆਰਾ, ਪ੍ਰੀਤਮ । ੨੧੩੪

**ਮ: ੫ ॥ ਸਜਣੁ ਮੈਡਾ ਚਾਈਆ ਹਭ ਕਹੀਦਾ ਮਿਤੁ ॥**
**ਹਭੇ ਜਾਣਨਿ ਆਪਣਾ ਕਹੀ ਨ ਠਾਹੇ ਚਿਤੁ ॥੨॥**

ਮਾਰੂ (ਵਾਰ), ਮਹਲਾ, ੫, ਪਉੜੀ ੭, ਸਫ਼ਾ ੧੦੯੬

**ਅਰਥ**: ਮੇਰਾ ਪਿਆਰਾ ਵੱਡਾ ਉਤਸਾਹੀ ਹੈ ਅਤੇ ਹਰ ਕਿਸੇ ਦਾ ਮਿੱਤਰ ਹੈ, ਸਾਰੇ ਉਸ ਨੂੰ ਆਪਣਾ ਜਾਣਦੇ ਹਨ ਅਤੇ ਉਹ ਵੀ ਕਿਸੇ ਦਾ ਦਿਲ ਨਹੀਂ ਦੁਖਾਉਂਦਾ ।

**ਚਾਈਆ**- ਚਾਉ ਵਾਲਾ, ਵੱਡਾ ਉਤਸਾਹੀ । **ਹਭ**- ਸਾਰਿਆਂ ਦਾ । **ਨ ਠਾਹੇ ਚਿਤੁ**- ਦਿਲ ਨਹੀਂ ਦੁਖਾਉਂਦਾ ।

[ਵੇਖੋ ੨੧੨੪]

**ਸਜਣੁ (ਸੈਣ)**: ਸਾਕ ਸੰਬੰਧੀ, ੨੧੩੫
ਅਸਲੀ ਮਿੱਤਰ, ਵਾਹਿਗੁਰੂ ।

**ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ ਸੈਣ ॥**
**ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ ॥...॥੧॥**

ਮਾਝ, ਮਹਲਾ ੫, ੧, ਸਫ਼ਾ ੧੩੬

**ਅਰਥ**: ਮੈਂ ਜਨਮਾਂ-ਜਨਮਾਂਤਰਾਂ ਤੋਂ ਵਿਛੜਿਆ ਹਾਂ, (ਹੇ ਗੁਰੂ !) ਮੈਨੂੰ ਹਰੀ (ਜੋ ਸੱਚਾ) ਸੱਜਣ ਅਤੇ ਅਸਲੀ ਸੰਬੰਧੀ ਹੈ, ਨਾਲ ਮਿਲਾਓ । ਹੇ ਭੈਣ ! ਜਿਹੜੇ ਜੀਵ ਵਾਹਿਗੁਰੂ ਤੋਂ ਵਿਛੜੇ ਹਨ, ਉਹ ਸੁਖ ਨਾਲ ਨਹੀਂ ਵਸਦੇ ।

[ਵੇਖੋ ੨੧੨੪]

**ਸਜਣੈ**: ਮਿੱਤਰ ਨੂੰ । ੨੧੩੬

**ਤਿਸੁ ਮਿਲੀਐ ਸਤਿਗੁਰ ਸਜਣੈ ਜਿਸੁ ਅੰਤਰਿ ਹਰਿ ਗੁਣਕਾਰੀ ॥**
**ਤਿਸੁ ਮਿਲੀਐ ਸਤਿਗੁਰ ਪ੍ਰੀਤਮੈ ਜਿਨਿ ਹੰਉਮੈ ਵਿਚਹੁ ਮਾਰੀ ॥**

ਵਡ. (ਵਾਰ), ਮਹਲਾ ੪, ਪਉੜੀ ੨, ਸਫ਼ਾ ੫੮੬

**ਅਰਥ**: ਹੇ ਭਾਈ ! ਉਸ ਸਤਿਗੁਰੂ ਮਿੱਤਰ ਨੂੰ ਮਿਲਣਾ ਚਾਹੀਦਾ ਹੈ, ਜਿਸ ਦੇ ਹਿਰਦੇ ਵਿਚ ਗੁਣ-ਦਾਤੇ ਵਾਹਿਗੁਰੂ ਦਾ ਵਾਸਾ ਹੈ । (ਹਾਂ) ਉਸ ਪਿਆਰੇ ਸਤਿਗੁਰੂ ਨੂੰ (ਜ਼ਰੂਰ) ਮਿਲਣਾ ਚਾਹੀਦਾ ਹੈ, ਜਿਸ ਨੇ ਆਪਣੀ ਮਨ-ਬੁੱਧੀ ਵਿਚੋਂ ਅਹੰ-ਬਿਰਤੀ ਦੂਰ ਕਰ ਦਿੱਤੀ ਹੈ (ਜਾਂ ਜਿਸ ਨੇ ਕ੍ਰਿਪਾ ਕਰ ਕੇ ਸੇਵਕ ਸਿੱਖਾਂ ਦੇ ਮਨ ਵਿਚੋਂ ਅਹੰ-ਭਾਵ ਕਢ ਦਿੱਤਾ ਹੈ) ।

**ਗੁਣਕਾਰੀ**- ਗੁਣ ਕਰਨ ਵਾਲਾ, ਗੁਣ-ਦਾਤਾ ।

[ਵੇਖੋ ੨੧੨੪]

**ਸਜਣੋ**: ਮਿੱਤਰ । ੨੧੩੭

**ਇਕੋ ਦਿਸੈ ਸਜਣੋ ਇਕੋ ਭਾਈ ਮੀਤੁ ॥**
**ਇਕਸੈ ਦੀ ਸਾਮਗਰੀ ਇਕਸੈ ਦੀ ਹੈ ਰੀਤਿ ॥.....੪॥**

ਸਿਰੀ., ਮਹਲਾ ੫, ੭੫, ਸਫ਼ਾ ੪੪

**ਅਰਥ**: (ਸਤਿਗੁਰੂ ਦੀ ਕ੍ਰਿਪਾ ਨਾਲ ਮੈਨੂੰ ਸੰਸਾਰ ਵਿਚ) ਇਕੋ ਮਿੱਤਰ

ਦਿਸਦਾ ਹੈ, (ਉਹ) ਇਕੋ ਮੇਰਾ ਭਰਾ ਅਤੇ ਮੇਰਾ ਪਿਆਰਾ ਹੈ । ਵਿਸ਼ਵ ਦੇ ਸਾਰੇ ਪਦਾਰਥ ਉਸੇ ਇਕੋ ਦੇ (ਸਾਜੇ ਹੋਏ) ਹਨ । ਜੀਵਨ ਜੀਣ ਦੀਆਂ ਸਭ ਰੀਤਾਂ ਵੀ ਉਸ ਨੇ ਨਿਰਧਾਰਿਤ ਕੀਤੀਆਂ ਹਨ ।

**ਭਾਵ**: ਸਭ ਸਾਮਗਰੀ ਵਾਹਿਗੁਰੂ ਦੀ ਹੈ, ਕਿਸੇ ਵਿਅਕਤੀ ਵਿਸ਼ੇਸ਼ ਦਾ ਇਸ ਉਤੇ ਕੋਈ ਖ਼ਾਸ ਹੱਕ ਨਹੀਂ, ਭਾਵ ਸਾਰੀ ਸਾਮਗਰੀ ਵੰਡ ਕੇ ਖਾਣ ਲਈ ਹੈ । ਜੀਵਨ-ਜੀਣ ਦੀ ਨਾ ਕੋਈ ਪੱਧਤੀ ਵਿਸ਼ੇਸ਼ ਤੌਰ ਤੇ ਪਵਿੱਤਰ ਹੈ ਅਤੇ ਨਾ ਹੀ ਕੋਈ ਭ੍ਰਸ਼ਟ । ਸਾਰੀਆਂ ਸੰਸਕ੍ਰਿਤੀਆਂ, ਸਾਰੇ ਸਭਿਆਚਾਰ ਵਾਹਿਗੁਰੂ ਦੀ ਕੁਦਰਤ ਦੇ ਸੁੰਦਰ ਅਤੇ ਸਵਾਗਤਯੋਗ ਪ੍ਰਗਟਾਵੇ ਹਨ ।

[ਵੇਖੋ ੨੧੨੪]

**ਸਜਨ**: ਮਿੱਤਰ । ੨੧੩੮

**ਸੰਤ ਸਜਨ ਸੁਖਿ ਮਾਣਹਿ ਰਲੀਆ ਦੂਖ ਦਰਦ ਭ੍ਰਮ ਨਾਸੀ ॥**
**ਸਬਦਿ ਸਵਾਰੇ ਸਤਿਗੁਰਿ ਪੂਰੈ ਨਾਨਕ ਸਦ ਬਲਿ ਜਾਸੀ ॥੨॥**

ਸੂਹੀ ਛੰਤ, ਮਹਲਾ ੫, ੯, ਸਫ਼ਾ ੭੮੩

**ਅਰਥ**: ਨਾਨਕ ਸਦਾ ਸੱਚੇ ਅਤੇ ਪੂਰਨ ਸਤਿਗੁਰੂ ਦੇ ਬਲਿਹਾਰ ਜਾਂਦਾ ਹੈ, ਜਿਸ ਨੇ (ਸਾਡੇ ਜੀਵਨ ਨੂੰ) ਸ਼ਬਦ ਨਾਲ ਸੁਆਰ ਦਿੱਤਾ ਹੈ । ਸੰਤ ਸੁਭਾਅ ਵਾਲੇ ਪਿਆਰੇ ਮਿੱਤਰ ਸੁਖ ਮਾਣਦੇ ਅਤੇ ਖ਼ੁਸ਼ੀਆਂ ਮਨਾਉਂਦੇ ਹਨ । (ਉਨ੍ਹਾਂ ਦਾ) ਸਾਰਾ ਦੁਖ, ਪੀੜਾ ਅਤੇ ਅਗਿਆਨ ਖ਼ਤਮ ਹੋ ਗਿਆ ਹੈ ।

**ਮਾਣਹਿ**- ਮਾਣਦੇ ਹਨ । **ਰਲੀਆ**- ਖ਼ੁਸ਼ੀਆਂ । **ਬਲਿ ਜਾਸੀ**- ਬਲਿਹਾਰ ਜਾਂਦਾ ਹੈ ।

[ਵੇਖੋ ੨੧੨੪]

**ਸਜਨ (ਸੁਹੇਲੇ)**: ਸੁਖਦਾਈ ਮਿੱਤਰ । ੨੧੩੯

**ਤੁਮਰੀ ਸਰਣਿ ਤੁਮਾਰੀ ਆਸਾ ਤੁਮ ਹੀ ਸਜਨ ਸੁਹੇਲੇ ॥**
**ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ ॥੩॥**

ਧਨਾ., ਮਹਲਾ ੫, ੧੨, ਸਫ਼ਾ ੬੭੪

**ਅਰਥ**: (ਹੇ ਪਰਮੇਸ਼ਰ !) ਤੁਸੀਂ ਮੇਰੇ ਸੁਖਦਾਈ ਮਿੱਤਰ ਹੋ, (ਇਸ ਕਰ ਕੇ) ਮੈਂ ਤੁਹਾਡੀ ਸ਼ਰਨ ਆਇਆ ਹਾਂ, (ਨਿੱਤ) ਤੁਹਾਡੀ ਹੀ ਆਸ ਕਰਦਾ ਹਾਂ । ਨਾਨਕ ਆਖਦਾ ਹੈ ਮੈਂ ਤੁਹਾਡੇ ਘਰ ਦਾ ਗੁਲਾਮ ਹਾਂ, ਤੁਸੀਂ (ਜੋ) ਦਇਆਲੂ ਰਖਿਅਕ ਹੋ, (ਮੈਨੂੰ ਭੀ) ਰਖ ਲਵੋ ।

[ਵੇਖੋ ੨੧੨੪]

**ਸਜਨਈ**: ਸੱਜਣ ਬਣ ਗਏ । ੨੧੪੦

**ਅਪੁਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ ॥**
**ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧਿ ਹਛਨਈ ॥੧॥**

ਆਸਾ, ਮਹਲਾ ੫, ੧੨੪, ਸਫ਼ਾ ੪੦੨

ਵੇਖੋ 'ਅਪੁਸਟ' ੨੭੪੧

[ਵੇਖੋ ੨੧੨੪]

**ਸਜਨਾ**: ਪਿਆਰਾ ਮਿੱਤਰ । ੨੧੪੧

**ਸਲੋਕ ਮ: ੪॥**
**ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ ॥**
**ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਨਾ ॥੧॥**

ਗਉੜੀ (ਵਾਰ), ਮਹਲਾ ੪, ਪਉੜੀ ੩, ਸਫ਼ਾ ੩੦੧

**ਅਰਥ**: ਮੰਦਕਰਮੀ ਮਨਮੁਖ ਅਗਿਆਨ ਵਿਚ ਭਟਕ ਰਹੇ ਹਨ, ਕਿਉਂ ਜੁ ਉਨ੍ਹਾਂ ਦੇ ਮਨ ਨੂੰ ਹਉਮੈ ਰੂਪੀ ਬਿਮਾਰੀ ਲਗੀ ਹੋਈ ਹੈ । ਹੇ ਨਾਨਕ ! ਪਿਆਰਾ ਮਿੱਤਰ ਸਤਿਗੁਰੂ, ਜਿਸ ਨੇ ਜੀਵਨ ਸਾਧਿਆ ਹੋਇਆ ਹੈ, ਉਸ ਦੀ ਸੰਗਤ ਨਾਲ (ਇਹ) ਰੋਗ ਦੂਰ ਹੋ ਜਾਂਦਾ ਹੈ ।

**ਦੁਰਜਨਾ**- ਭੈੜੇ ਵਿਅਕਤੀ ।

[ਵੇਖੋ ੨੧੨੪]

**ਸਜਨੀ**: ਸਖੀ । ੨੧੪੨

**ਪ੍ਰੀਤਮ ਪ੍ਰਾਨ ਭਏ ਸੁਨਿ ਸਜਨੀ ਦੂਤ ਮੁਏ ਬਿਖੁ ਖਾਈ ॥**
**ਜਬ ਕੀ ਉਪਜੀ ਤਬ ਕੀ ਤੈਸੀ ਰੰਗੁਲ ਭਈ ਮਨਿ ਭਾਈ ॥੫॥**

ਸਾਰੰਗ (ਅਸ.), ਮਹਲਾ ੧, ੧, ਸਫ਼ਾ ੧੨੩੨

**ਅਰਥ**: ਹੇ ਸਖੀ ! ਪ੍ਰੀਤਮ ਹੁਣ ਮੇਰੀ ਜਿੰਦ-ਜਾਨ ਬਣ ਗਿਆ ਹੈ । ਦੁਸ਼ਮਣ ਜ਼ਹਿਰ ਖਾ ਕੇ ਮਰ ਗਏ ਹਨ । ਜਦੋਂ ਦੀ (ਪ੍ਰੀਤ) ਉਪਜੀ ਹੈ, ਉਦੋਂ ਦੀ ਉਸੇ ਤਰ੍ਹਾਂ ਹੈ (ਘਟੀ ਨਹੀਂ) । ਮਨ ਵਿਚ (ਪ੍ਰਭੂ ਪ੍ਰੀਤ) ਚੰਗੀ ਲਗੀ ਹੈ, ਉਸ ਨੇ ਰੰਗ ਲਾ ਦਿੱਤਾ ਹੈ ।

**ਦੂਤ**- ਦੁਸ਼ਮਣ, ਵਿਸ਼ਈ ਜੀਵਨ ਵਲ ਪ੍ਰੇਰਿਤ ਕਰਨ ਵਾਲੇ ਕਾਮਾਦਿ । **ਬਿਖੁ**- ਜ਼ਹਿਰ, ਇਹ ਜ਼ਹਿਰ ਅੰਮ੍ਰਿਤ ਨਾਮ ਦਾ ਹੈ, ਜੋ ਕਾਮਾਦਿ ਵਿਸ਼ਿਆਂ ਦਾ ਵੈਰੀ ਹੈ ; ਭਾਵ ਉਨ੍ਹਾਂ ਲਈ ਜ਼ਹਿਰ ਹੈ । **ਖਾਈ**- ਖਾ ਕੇ । **ਰੰਗੁਲ ਭਈ**- ਰੰਗ ਲਗ ਗਿਆ ਹੈ ।

[ਵੇਖੋ ੨੧੨੪]

**ਸਜਣੁ**: ਭਲਾ ਵਿਅਕਤੀ, ਭਲਾ ਪੁਰਖ । ੨੧੪੩

**ਜਾ ਕੀ ਰਾਮ ਨਾਮ ਲਿਵ ਲਾਗੀ ॥**
**ਸਜਨੁ ਸੁਰਿਦਾ ਸੁਹੇਲਾ ਸਹਜੇ ਸੋ ਕਹੀਐ ਬਡਭਾਗੀ ॥੧॥ਰਹਾਉ॥**

ਸਾਰਗ, ਮਹਲਾ ੫, ੬੭, ਸਫ਼ਾ ੧੨੧੭

**ਅਰਥ**: ਜਿਸ ਦੀ ਰਾਮ ਨਾਮ ਵਿਚ ਸੁਰਤਿ ਲਗ ਗਈ ਹੈ, ਉਹ ਭਲਾ ਪੁਰਖ, ਸੁਹਿਰਦ, ਸੁਖਦਾਤਾ, ਸਹਿਜ ਵਾਲਾ ਅਤੇ ਵਡਭਾਗੀ ਕਹੀਦਾ ਹੈ ।

**ਸੁਰਿਦਾ**- ਸੁਹਿਰਦ । **ਸਹਜੇ**- ਸਹਿਜ ਵਾਲਾ ।

[ਵੇਖੋ ੨੧੨੪]

**ਸਜਾਇ**: ਸਜ਼ਾ, ਦੰਡ । ੨੧੪੪

**ਮ: ੩॥ ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮ ਕਮਾਇ ॥**
**ਦੂਜੈ ਭਾਇ ਅਗਿਆਨੀ ਪੂਜਦੇ ਦਰਗਹ ਮਿਲੈ ਸਜਾਇ ॥.....੨॥**

ਸਿਰੀ. (ਵਾਰ), ਮਹਲਾ ੪, ਪਉੜੀ ੧੩, ਸਫ਼ਾ ੮੮

**ਅਰਥ:** (ਜਿਨ੍ਹਾਂ ਦਾ) ਮਨ ਵਿਕਾਰਾਂ ਦਾ ਘਿਰਿਆ ਹੋਇਆ ਹੈ, (ਉਹ ਐਸੇ ਸੰਸਕਾਰ ਹੋਣ ਕਰ ਕੇ) ਵਿਕਾਰਮਈ ਕੰਮ ਹੀ ਕਰਦੇ ਰਹਿੰਦੇ ਹਨ । ਦ੍ਵੈਤ-ਭਾਵਨਾ ਵਿਚ ਹੋਣ ਕਰ ਕੇ ਉਹ ਅਗਿਆਨੀ ਪੁਰਖ (ਵਾਹਿਗੁਰੂ ਨੂੰ ਛਡ ਕੇ ਹੋਰਨਾਂ ਦੀ) ਪੂਜਾ ਕਰਦੇ ਹਨ, ਦਰਗਾਹ ਵਿਚ (ਉਨ੍ਹਾਂ ਨੂੰ ਜ਼ਰੂਰ) ਦੰਡ ਮਿਲੇਗਾ ।

**ਵੇਕਾਰੀ**:-ਵਿਕਾਰਾਂ ਵਿਚ । **ਵੇੜਿਆ**- ਘਿਰਿਆ ਹੋਇਆ ; ਭਾਵ ਠਗਿਆ ਹੋਇਆ । **ਵੇਕਾਰਾ**- ਵਿਕਾਰਮਈ ।

[ਫ਼ਾ. ਸਜ਼ਾ : ਦੰਡ, ਅਪਰਾਧ ਕਾਰਣ ਹੋਣ ਵਾਲਾ ਦੰਡ, ਜੇਲ੍ਹ ਵਿਚ ਰਖਣ ਦਾ ਦੰਡ ।]

**ਸਜਾਂਈ:** ਸਜ਼ਾਵਾਂ, ਦੰਡ । ੨੧੪੫

**ਨਾਮੁ ਬਿਸਾਰਿ ਚਲਹਿ ਅਨ ਮਾਰਗਿ ਨਰਕ ਘੋਰ ਮਹਿ ਪਾਹਿ ॥**
**ਅਨਿਕ ਸਜਾਂਈ ਗਣਤ ਨ ਆਵੈ ਗਰਭੈ ਗਰਭਿ ਭ੍ਰਮਾਹਿ ॥੧॥**

ਸਾਰਗ, ਮਹਲਾ ੫, ੧੧੧, ਸਫ਼ਾ ੧੨੨੫

**ਅਰਥ:** ਹੇ ਭਾਈ ! ਜਿਹੜੇ ਮਨੁੱਖ (ਵਾਹਿਗੁਰੂ ਦੇ) ਨਾਮ ਨੂੰ ਭੁਲ ਕੇ ਮਾਇਆ ਵਾਲੇ ਰਾਹ ਤੇ ਤੁਰ ਪੈਂਦੇ ਹਨ, ਉਹ (ਜੀਵਨ ਭਰ ਅਗਿਆਨ ਰੂਪੀ) ਭਿਆਨਕ ਨਰਕ ਵਿਚ ਪਏ ਰਹਿੰਦੇ ਹਨ । ਸਾਰਾ ਜੀਵਨ ਅਨੇਕ ਤਰ੍ਹਾਂ ਦੀਆਂ ਸਜ਼ਾਵਾਂ ਸਹਿੰਦੇ ਹਨ ਕਿ ਗਿਣਤੀ ਨਹੀਂ ਕੀਤੀ ਜਾ ਸਕਦੀ । (ਫਿਰ ਮੌਤ ਪਿੱਛੋਂ) ਵਖ-ਵਖ ਜੋਨੀਆਂ ਵਿਚ ਭਟਕਣ ਦੀ ਤਕਲੀਫ਼ (ਵੀ) ਸਹਿੰਦੇ ਹਨ ।

**ਬਿਸਾਰਿ**- ਵਿਸਾਰ ਕੇ । **ਅਨ ਮਾਰਗਿ**- ਹੋਰ ਰਾਹ ਤੇ, ਮਾਇਆ ਵਾਲੇ ਰਾਹ ਤੇ । **ਨਰਕ ਘੋਰ**- ਭਿਆਨਕ ਨਰਕ । **ਪਾਹਿ**- ਪੈਂਦੇ ਹਨ । **ਗਣਤ**- ਗਿਣਤੀ ।

[ਵੇਖੋ ੨੧੪੪]

**ਸਜਾਈ:** ਸਜ਼ਾਵਾਂ । ੨੧੪੬

ਮ: ੪॥...

**ਹਰਿ ਭਗਤਾਂ ਨੋ ਥਿਰੁ ਘਰੀ ਬਹਾਲਿਅਨੁ ਅਪਣੀ ਪੈਜ ਰਖਾਈ ॥**
**ਨਿੰਦਕਾਂ ਪਾਸਹੁ ਹਰਿ ਲੇਖਾ ਮੰਗਸੀ ਬਹੁ ਦੇਇ ਸਜਾਈ ॥...੨॥**

ਗਉੜੀ (ਵਾਰ), ਮਹਲਾ ੪, ਪਉੜੀ ੩੦, ਸਫ਼ਾ ੩੧੬

**ਅਰਥ:** ਵਾਹਿਗੁਰੂ ਨੇ ਆਪਣੇ ਬਿਰਦ ਦੀ ਲਾਜ ਰਖ ਕੇ ਆਪਣੇ ਭਗਤਾਂ ਦੇ ਚਿੱਤ ਨੂੰ ਅਡੋਲ ਕਰ ਦਿੱਤਾ ਹੈ । ਨਿੰਦਕਾਂ ਕੋਲੋਂ ਕਰਤਾਰ ਲੇਖਾ ਮੰਗੇਗਾ ਅਤੇ ਕਰੜੀਆਂ ਸਜ਼ਾਵਾਂ ਦੇਵੇਗਾ ।

**ਥਿਰੁ**- ਅਡੋਲ, ਨਿਸ਼ਚਿੰਤ । **ਮੰਗਸੀ**- ਮੰਗਦਾ ਹੈ ।

[ਵੇਖੋ ੨੧੪੪]

**(ਸਿਫਤਿ) ਸਜਾਈ:** ਯੋਗ ਉਸਤਤ, ਉਚਿਤ ਮਹਿਮਾ । ੨੧੪੭

**ਓੜੁ ਨ ਕਥਨੈ ਸਿਫਤਿ ਸਜਾਈ ॥ ਜਿਉ ਤੁਧੁ ਭਾਵਹਿ ਰਹਹਿ ਰਜਾਈ ॥**
**ਦਰਗਹ ਪੈਧੇ ਜਾਨਿ ਸੁਹੇਲੇ ਹੁਕਮਿ ਸਚੇ ਪਾਤਸਾਹਾ ਹੇ ॥੧੫॥**

ਮਾਰੂ (ਸੋਲ.), ਮਹਲਾ ੧, ੧੨, ਸਫ਼ਾ ੧੦੩੩

**ਅਰਥ:** ਹੇ ਸੱਚੇ ਪਾਤਸ਼ਾਹ ! ਜਿਵੇਂ ਤੈਨੂੰ ਭਾਉਂਦਾ ਹੈ (ਉਸੇ ਤਰ੍ਹਾਂ ਵਿਚਰਦਿਆਂ, ਜੋ ਤੇਰੀ) ਰਜ਼ਾ ਵਿਚ (ਸੰਤੁਸ਼ਟ ਰਹਿੰਦੇ ਹਨ), ਉਨ੍ਹਾਂ ਨੂੰ ਤੇਰੀ ਉਚਿਤ ਉਸਤਤ ਕਰਦਿਆਂ ਤੋਟ ਨਹੀਂ ਆਉਂਦੀ, (ਫਲਸਰੂਪ) ਉਹ (ਸੰਸਾਰ ਵਿਚੋਂ) ਸਨਮਾਨਿਤ ਹੋ ਕੇ ਤੇਰੀ ਦਰਗਾਹ ਵਿਚ ਸੁਖ ਸਹਿਤ ਜਾਂਦੇ ਹਨ ।

**ਓੜੁ ਨ**- ਤੋਟ ਨਹੀਂ ਆਉਂਦੀ । **ਪੈਧੇ**- ਸਿਰੋਪਾ ਲੈ ਕੇ, ਸਨਮਾਨਿਤ ਹੋ ਕੇ । **ਸੁਹੇਲੇ**- ਸੌਖੇ, ਸੁਖੀ ।

[ਸੰਸ. ਸੱਜਾ (ਸਜ੍ਜਾ) ਸਸ੍ਜ੍+ਅ+ਟਾਪ੍ : ਸਜਾਵਟ, ਸ਼ੋਭਾ, ਸ਼ਿੰਗਾਰ ; ਸੈਨਿਕ ਸਾਜ ਸਮਾਨ, ਕਵਚ ।
ਪ੍ਰਾ. ਸੱਜ (ਸਜ੍ਜ) : ਤਿਆਰ ਹੋਣਾ, ਤਿਆਰ ਕਰਨਾ, ਸਜਾਉਣਾ ।]

**ਸਜਾਏ:** ਦੰਡ, ਯਾਤਨਾਵਾਂ । ੨੧੪੮

**ਜਮੁ ਜਾਗਾਤੀ ਦੂਜੈ ਭਾਇ ਕਰੁ ਲਾਏ ॥ ਨਾਵਹੁ ਭੂਲੇ ਦੇਇ ਸਜਾਏ ॥**
**ਘੜੀ ਮੁਹਤ ਕਾ ਲੇਖਾ ਲੇਵੈ ਰਤੀਅਹੁ ਮਾਸਾ ਤੋਲ ਕਢਾਵਣਿਆ ॥੫॥**

ਮਾਝ (ਅਸ.), ਮਹਲਾ ੩, ੨੯, ਸਫ਼ਾ ੧੨੭

**ਅਰਥ:** ਮਾਇਆ-ਮੋਹ ਦੇ ਦ੍ਵੈਤ ਭਾਵ ਵਿਚ ਫਸੇ ਇਨਸਾਨਾਂ ਤੋਂ ਯਮ ਜਬਰੀ ਮਸੂਲ ਲੈਂਦਾ ਹੈ । ਨਾਮ ਤੋਂ ਭੁਲੇ ਇਨਸਾਨਾਂ ਨੂੰ ਯਾਤਨਾਵਾਂ ਦਿੰਦਾ ਹੈ । ਉਹ (ਇਕ-ਇਕ) ਘੜੀ, ਪਲ ਦਾ ਹਿਸਾਬ ਮੰਗਦਾ ਹੈ । (ਕਰਮਾਂ ਦਾ ਇਤਨਾ ਬਰੀਕ ਲੇਖਾ ਕਰਦਾ ਹੈ ਕਿ) ਰਤੀ-ਮਾਸਾ ਕੀਤੇ ਕਰਮਾਂ (ਭਾਵ ਛੋਟੇ-ਛੋਟੇ ਅਪਰਾਧਾਂ) ਦਾ ਵੀ ਹਿਸਾਬ ਕਢ ਲੈਂਦਾ ਹੈ ।

**ਭਾਵ:** 'ਜਮੁ ਜਾਗਾਤੀ' ਦੇ 'ਕਰ' ਦਾ ਭਾਵ ਹੈ ਮੌਤ ਦੇ ਸਹਿਮ ਦਾ ਦੁਖ । ਜ਼ਕਾਤ ਉਹ ਧਾਰਮਿਕ ਕਰ ਹੈ, ਜੋ ਇਸਲਾਮੀ ਰਾਜ ਵੇਲੇ ਹਿੰਦੂਆਂ ਤੋਂ ਜਬਰੀ ਉਗਰਾਹਿਆ ਜਾਂਦਾ ਸੀ । ਇੱਥੇ 'ਜਬਰੀ ਕਰ' ਦਾ ਭਾਵ ਹੈ ਕਿ ਮਨੁੱਖ ਮੌਤ ਦੇ ਸਹਿਮ ਤੋਂ ਬਚਣਾ ਚਾਹੁੰਦਾ ਹੈ, ਪਰ ਫਿਰ ਵੀ ਮਾਇਆਧਾਰੀਆਂ ਦੇ ਸਿਰ ਤੇ ਇਹ ਅਣਚਾਹਿਆ ਦੁਖਦਾਈ ਸਹਿਮ ਪਲ-ਪਲ ਸਵਾਰ ਰਹਿੰਦਾ ਹੈ ।

**ਜਾਗਾਤੀ**- ਜ਼ਕਾਤ ਉਗਰਾਹੁਣ ਵਾਲਾ, ਮਸੂਲੀਆ । 'ਜ਼ਕਾਤ' ਸੰਬੰਧੀ ਹੋਰ ਜਾਣਕਾਰੀ ਲਈ ਵੇਖੋ '**ਸਦਕਾ**' III-੨੩੩੬ । **ਕਰੁ**- ਮਸੂਲ । **ਨਾਵਹੁ**- ਨਾਮ ਤੋਂ । **ਮੁਹਤ**- ਮੁਹੂਰਤ ; ਅਰਥਾਤ ਪਲ ਭਰ । **ਰਤੀਅਹੁ ਮਾਸਾ**- ਰਤੀ-ਮਾਸਾ ਕੀਤੇ ਕਰਮਾਂ ਦਾ ।

[ਵੇਖੋ ੨੧੪੪]

**ਸਜੁ:** ਸ਼ਿੰਗਾਰ ਲਈ । ੨੧੪੯

**ਸਜੁ ਕਾਇਆ ਪਟੁ ਹਢਾਏ ॥ ਫੁਰਮਾਇਸਿ ਬਹੁਤੁ ਚਲਾਏ ॥...੩॥**

ਮਾਰੂ., ਮਹਲਾ ੧, ੨, ਸਫ਼ਾ ੯੯੯

**ਅਰਥ:** ਸਰੀਰ ਦੇ ਸ਼ਿੰਗਾਰ ਲਈ (ਤੂੰ) ਰੇਸ਼ਮੀ ਵਸਤ੍ਰ (ਬਥੇਰੇ) ਪਹਿਨੇ ਹਨ । ਮਨ ਭਾਉਂਦੇ ਹੁਕਮ ਬਹੁਤ ਚਲਾਏ ਹਨ (ਪਰ ਯਾਦ ਰਖ ਸੰਸਾਰ ਛਡਣਾ ਹੈ ਅਤੇ ਪਛਤਾਵਾ ਹੀ ਤੇਰੇ ਪੱਲੇ ਪੈਣਾ ਹੈ) ।

**ਕਾਇਆ**- ਸਰੀਰ ਦੇ। **ਪਟੁ**- ਰੇਸ਼ਮੀ ਕਪੜੇ । **ਹਢਾਏ**- ਪਹਿਨ ਲਏ ਹਨ।

ਫੁਰਮਾਇਸਿ- ਹੁਕਮ ।
[ਵੇਖੋ ੨੧੪੭]

**ਸਜੁਤੀਆ:** ਜੋੜ ਰਖਿਆ ਹੈ । ੨੧੫੦

**ਮੋਹੁ ਮਾਇਆ ਵੇ ਸਭ ਕਾਲਖਾ ਇਨਿ ਮਨਮੁਖਿ ਮੂੜਿ ਸਜੁਤੀਆ ॥**
**ਜਨ ਨਾਨਕ ਗੁਰਮੁਖਿ ਉਬਰੇ ਗੁਰਸਬਦੀ ਹਉਮੈ ਛੁਟੀਆ ॥੧॥**

ਸੂਹੀ (ਛੰਤ), ਮਹਲਾ ੪, ੧੮, ਸਫ਼ਾ ੭੭੬

**ਅਰਥ:** ਹੇ ਭਾਈ ! ਮਾਇਆ ਦਾ ਮੋਹ ਨਿਰੀ ਮੈਲ ਹੈ, ਇਸ ਵਿਚ ਮਨਮੁਖ ਮੂਰਖ ਨੇ (ਮਨ) ਜੋੜ ਰਖਿਆ ਹੈ । ਨਾਨਕ ਕਹਿੰਦਾ ਹੈ ਕਿ ਗੁਰਸ਼ਬਦ ਦੁਆਰਾ (ਜਿਨ੍ਹਾਂ ਦੀ) ਹਉਮੈ ਦੂਰ ਹੋ ਗਈ, ਉਹ ਬਚ ਗਏ ।

**ਵੇ**- ਹੇ । **ਕਾਲਖਾ**- ਕਾਲਖ, ਮੈਲ , ਅਗਿਆਨ ਦਾ ਅੰਧਕਾਰ । **ਇਨਿ**- ਇਸ ਵਿਚ । **ਮੂੜਿ**- ਮੂਰਖ । **ਉਬਰੇ**- ਬਚ ਗਏ ।
[ਵੇਖੋ ੧੩੩੯]

**ਸਟ:** ਚੋਟ । ਠੱਪੇ ਵਿਚ ਧਾਤ ਦੀ ੨੧੫੧

ਪੱਟੀ ਰਖ ਕੇ ਮਾਰਦੇ ਹਨ ਤਾਂ ਹਰਫ਼ ਜਾਂ ਸ਼ਕਲ, ਜੋ ਠੱਪੇ ਵਿਚ ਹੋਵੇ, ਧਾਤ ਉਤੇ ਪੈ ਜਾਂਦੀ ਹੈ ਅਤੇ ਉਹ ਸਿੱਕਾ ਬਣ ਜਾਂਦੀ ਹੈ, ਭਾਵ ਹੈ ਉਪਦੇਸ਼ ਦੀ ਤਾਸੀਰ ।

**ਭੈ ਬਿਨੁ ਘਾੜਤ ਕਚੁ ਨਿਕਚ ॥ ਅੰਧਾ ਸਚਾ ਅੰਧੀ ਸਟ ॥੨॥**

ਗਉੜੀ (ਗੁਆ.), ਮਹਲਾ ੧, ੧, ਸਫ਼ਾ ੧੫੧
ਵੇਖੋ 'ਅੰਧਾ' ੧੧੮੦

[ਸੰਸ. ਸਟ੍ਟ (ਸਟਟ੍) : ਹਾਨੀ ਪਹੁੰਚਾਉਣਾ, ਮਾਰ ਦੇਣਾ ; ਬਲਵਾਨ ਹੋਣਾ ; ਦੇਣਾ ; ਲੈਣਾ ; ਰਹਿਣਾ ।]

**ਸਟਿ:** ਸੁਟ ਦਿੱਤੀ । ੨੧੫੨

**ਦੀਸਤ ਮਾਸੁ ਨ ਖਾਇ ਬਿਲਾਈ ॥**
**ਮਹਾ ਕਸਾਬਿ ਛੁਰੀ ਸਟਿ ਪਾਈ ॥.....੨॥**

ਰਾਮ., ਮਹਲਾ ੫, ੫੦, ਸਫ਼ਾ ੮੯੮

**ਅਰਥ:** ਮਾਸ (ਸਾਹਮਣੇ ਪਿਆ) ਦਿਸਦਾ ਹੈ, (ਪਰ) ਬਿੱਲੀ ਨਹੀਂ ਖਾਂਦੀ। ਵੱਡੇ ਕਸਾਈ ਨੇ ਛੁਰੀ ਸੁਟ ਦਿੱਤੀ ਹੈ ।

**ਭਾਵ:** ਇਥੇ ਗੁਰੂ ਕ੍ਰਿਪਾ ਨਾਲ ਜੀਵਨ ਵਿਚ ਆਏ ਪਰਿਵਰਤਨ ਦਾ ਜ਼ਿਕਰ ਹੈ। ਬੁੱਧੀ ਆਤਮ-ਮੰਥਨ ਵਿਚ ਲਗ ਗਈ ਹੈ, ਹੁਣ ਪਦਾਰਥਾਂ ਉਪਰ ਨਹੀਂ ਝਪਟਦੀ । ਕ੍ਰੋਧ ਰੂਪ ਕਸਾਈ ਨੇ ਹਿੰਸਾ ਰੂਪ ਛੁਰੀ ਸੁਟ ਦਿੱਤੀ ਹੈ । ਮਤਲਬ ਕ੍ਰੋਧ ਅਤੇ ਪਦਾਰਥਕ ਮੋਹ ਦਾ ਨਾਸ਼ ਹੋ ਗਿਆ ਹੈ ।

**ਬਿਲਾਈ**- ਬਿੱਲੀ ; ਭਾਵ ਬੁੱਧੀ । **ਮਾਸੁ**- ਦੁਨਿਆਵੀ ਪਦਾਰਥ, ਮਾਲ-ਧਨ । **ਕਸਾਬਿ**- ਕਸਾਈ ; ਕ੍ਰੋਧ । **ਛੁਰੀ**- ਹਿੰਸਾ ਦੀ ਬਿਰਤੀ ।
[ਵੇਖੋ ੨੧੫੧]

**ਸਟਿ (ਘਤਿਆ):** ਸੁਟ ਛਡਿਆ । ੨੧੫੩

**ਹਰਿ ਇਕੋ ਵਰਤੈ ਇਕੁ ਇਕੋ ਉਤਪਤਿਆ ॥**
**ਜੋ ਹਰਿ ਨਾਮੁ ਧਿਆਵਹਿ ਤਿਨ ਡਰੁ ਸਟਿ ਘਤਿਆ ॥**

ਸੋਰਠਿ (ਵਾਰ), ਮਹਲਾ ੪, ਪਉੜੀ ੯, ਸਫ਼ਾ ੬੪੬

**ਅਰਥ:** (ਜਿਸ) ਇਕ ਤੋਂ ਉਤਪਤੀ ਹੋਈ, (ਉਹੀ) ਇਕੋ-ਇਕ ਵਾਹਿਗੁਰੂ ਸਾਰਿਆਂ ਵਿਚ ਵਰਤ ਰਿਹਾ ਹੈ, (ਇਸ ਵਾਸਤੇ) ਜੋ ਪਰਮਾਤਮਾ ਦਾ ਨਾਮ ਧਿਆਉਂਦੇ ਹਨ, ਉਹ ਡਰ ਸੁਟ ਛਡਦੇ ਹਨ ।

**ਇਕੋ ਉਤਪਤਿਆ**- ਇਕ ਤੋਂ ਉਤਪਤੀ ਹੋਈ ।
[ਵੇਖੋ ੨੧੫੧]

**ਸਟਿਆ:** ਸੁਟ ਲਿਆ । ੨੧੫੪

**ਸਲੋਕੁ ਮ: ੧॥... ਸੁਚਾ ਹੋਇ ਕੈ ਜੇਵਿਆ ਲਗਾ ਪੜਣਿ ਸਲੋਕੁ ॥**
**ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ ॥...੧॥**

ਆਸਾ (ਵਾਰ), ਮਹਲਾ ੧, ੧੯, ਸਫ਼ਾ ੪੭੩

**ਅਰਥ:** (ਸਰਬ ਭਾਂਤ) ਪਵਿੱਤਰ ਹੋ ਕੇ ਬ੍ਰਾਹਮਣ ਨੇ (ਪਵਿੱਤਰ) ਭੋਜਨ ਖਾ ਲਿਆ, (ਫਿਰ ਖਾ ਕੇ ਜਜਮਾਨ ਨੂੰ ਅਸੀਸ ਦੇਣ ਹਿਤ ਧਾਰਮਿਕ ਗ੍ਰੰਥਾਂ ਦੇ) ਮੰਤ੍ਰਾਂ ਦਾ ਪਾਠ ਕਰਨ ਲਗ ਪਿਆ । (ਬ੍ਰਾਹਮਣ ਨੇ ਪਵਿੱਤਰ ਭੋਜਨ) ਗੰਦੀ ਕਾਇਆ ਵਿਚ ਸੁਟ ਲਿਆ (ਭਾਵ ਢਿੱਡ ਵਿਚ ਪਾ ਲਿਆ, ਗੁਰੂ ਸਾਹਿਬ ਕਹਿੰਦੇ ਹਨ ਕਿ ਭੋਜਨ ਅਪਵਿੱਤਰ ਕਰਨ ਦਾ) ਇਹ ਦੋਸ਼ ਕਿਸ ਮਨੁੱਖ ਦੇ ਸਿਰ ਤੇ ਆਵੇਗਾ ?

**ਨੋਟ:** ਗੁਰੂ ਸਾਹਿਬ ਇਸ ਸਲੋਕ ਵਿਚ ਪੇਟ ਜਾਂ ਸਰੀਰ ਨੂੰ ਗੰਦਾ ਜਾ ਅਪਵਿੱਤਰ ਨਹੀਂ ਕਹਿ ਰਹੇ, ਸਗੋਂ ਸਵਾਰਥੀ ਅਤੇ ਲੋਭੀ ਬਿਰਤੀ ਕਾਰਣ ਭ੍ਰਸ਼ਟ ਹੋਏ ਬ੍ਰਾਹਮਣ ਨੂੰ ਕਹਿ ਰਹੇ ਹਨ ਕਿ ਤੂੰ ਪਵਿੱਤਰਤਾ ਦਾ ਢੰਡੋਰਾ ਪਿਟਦਾ ਹੈਂ, ਤੈਨੂੰ ਵਸਤਾਂ ਅਪਵਿੱਤਰ, ਪਰ ਆਪਣਾ ਆਪਾ ਪਵਿੱਤਰ ਜਾਪਦਾ ਹੈ । ਜਦੋਂ ਕਿ ਵਸਤੂਆਂ ਪਵਿੱਤਰ ਹਨ, ਪਰ ਤੂੰ ਲੋਭ-ਕੂੜ ਕਾਰਣ ਅੰਦਰੋਂ ਮਲੀਨ ਹੈਂ । ਤੇਰੀ ਅਪਵਿੱਤਰਤਾ ਕਾਰਣ ਵਸਤਾਂ ਵੀ ਗੰਦੀਆਂ ਹੋ ਰਹੀਆਂ ਹਨ।

**ਜੇਵਿਆ**- ਖਾ ਲਿਆ । **ਸਲੋਕੁ**- ਧਰਮ ਗ੍ਰੰਥਾਂ ਦਾ ਪਾਠ ਜਾਂ ਮੰਤ੍ਰ । **ਕੁਹਥੀ**- ਕੁਥਾਂ ; ਭਾਵ ਗੰਦੀ ਕਾਇਆ ਵਿਚ । **ਦੋਖੁ**- ਦੋਸ਼ ।
[ਵੇਖੋ ੨੧੫੧]

**ਸਟੀਅਹਿ:** ਸੁਟ ਦਿੱਤਾ ਜਾਂਦਾ ਹੈ । ੨੧੫੫

**ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰਵਾਰਿ ॥**
**ਖੋਟੇ ਸਚੀ ਦਰਗਹ ਸੁਟੀਅਹਿ ਕਿਸੁ ਆਗੈ ਕਰਹਿ ਪੁਕਾਰ ॥**

ਮਾਝ (ਵਾਰ), ਮਹਲਾ ੧, ਪਉੜੀ ੧੨, ਸਫ਼ਾ ੧੪੩

**ਅਰਥ:** (ਜਿਵੇਂ) ਖਰੇ ਸਿੱਕੇ ਖ਼ਜ਼ਾਨੇ ਵਿਚ ਪਾ ਲਈਦੇ ਹਨ, ਪਰ ਖੋਟਿਆਂ ਨੂੰ ਬਾਹਰ ਸੁਟ ਦਿੱਤਾ ਜਾਂਦਾ ਹੈ (ਤਿਵੇਂ ਸਚਿਆਰ ਪੁਰਖ ਰੱਬ ਦਾ ਦਰ ਪਾ ਲੈਂਦੇ ਹਨ, ਪਰ ਕੂੜਿਆਰ ਸੰਸਾਰ ਦੇ ਜੰਮਣ-ਮਰਣ ਵਿਚ ਹੀ ਧੱਕ ਦਿੱਤੇ ਜਾਂਦੇ ਹਨ) । ਕੂੜਿਆਰਾਂ ਨੂੰ ਜਦੋਂ ਰੱਬ ਦੇ ਦਰਬਾਰ ਤੋਂ ਬਾਹਰ ਕੱਢਿਆ ਜਾਂਦਾ

ਹੈ, ਤਾਂ (ਉਨ੍ਹਾਂ ਦਾ ਕੋਈ ਮਦਦਗਾਰ ਨਹੀਂ ਹੁੰਦਾ ਇਸ ਕਰ ਕੇ) ਉਹ ਕਿਸ ਦੇ ਅੱਗੇ ਜਾ ਕੇ ਬੇਨਤੀ ਕਰਨ ?
[ਵੇਖੋ ੨੧੫੧]

**ਸਟੀਅਨਿ:** ਸੁਟ ਦਿੱਤਾ ਜਾਂਦਾ ਹੈ। ੨੧੫੬
**ਕੂੜਿਆਰ ਪਿਛਾਹਾ ਸਟੀਅਨਿ ਕੂੜੁ ਹਿਰਦੈ ਕਪਟੁ ਮਹਾ ਦੁਖੁ ਪਾਵੈ ॥**
**ਮੁਹ ਕਾਲੇ ਕੂੜਿਆਰੀਆ ਕੂੜਿਆਰ ਕੂੜੋ ਹੋਇ ਜਾਵੈ ॥**
ਗਉੜੀ (ਵਾਰ), ਮਹਲਾ ੪, ੬, ਸਫ਼ਾ ੩੦੨
**ਅਰਥ:** ਝੂਠੇ ਕਿਰਦਾਰ ਦੇ ਵਿਅਕਤੀਆਂ ਨੂੰ ਵਾਹਿਗੁਰੂ ਦੇ ਦਰ ਤੋਂ ਬਾਹਰ ਸੁਟ ਦਿੱਤਾ ਜਾਂਦਾ ਹੈ। ਉਨ੍ਹਾਂ ਦੇ ਦਿਲ ਵਿਚ ਝੂਠ ਅਤੇ ਪਾਪ ਹੁੰਦਾ ਹੈ, (ਇਸ ਕਰ ਕੇ) ਵੱਡੇ ਦੁਖ ਸਹਿੰਦੇ ਹਨ। ਝੂਠਿਆਂ ਦੇ ਮੂੰਹ ਕਾਲੇ ਹੁੰਦੇ ਹਨ। ਝੂਠੇ ਵਿਅਕਤੀ ਦਾ ਝੂਠ ਸਭ ਵਿਚ ਜ਼ਾਹਿਰ ਹੋ ਜਾਂਦਾ ਹੈ।
**ਭਾਵ:** ਇੱਥੇ ਝੂਠਿਆਂ ਦੇ ਦਰਗਾਹ ਵਿਚੋਂ ਪਿੱਛੇ ਜਾਂ ਬਾਹਰ ਸੁਟਣ ਦਾ ਭਾਵ ਹੈ ਕਿ ਇਨਸਾਨੀ ਗੁਣਾਂ ਦੇ ਅਭਾਵ ਕਾਰਣ ਮਨਮੁਖ ਜੀਵਨ-ਮੰਜ਼ਿਲ ਪ੍ਰਾਪਤ ਕਰਨ ਵਿਚ ਪਿੱਛੇ ਰਹਿ ਜਾਂਦੇ ਹਨ, ਝੂਠੇ ਵਿਅਕਤੀ ਦਾ ਝੂਠਾ ਆਚਰਣ ਜਗ-ਜ਼ਾਹਿਰ ਵੀ ਹੋ ਜਾਂਦਾ ਹੈ। ਉਸ ਦੇ ਮੱਥੇ ਤੇ ਝੂਠੇ ਹੋਣ ਦਾ ਕਲੰਕ ਲਗ ਜਾਂਦਾ ਹੈ।
[ਵੇਖੋ ੨੧੫੧]

**ਸਟੀਐ:** ਸੁਟਿਆ ਜਾਂਦਾ ਹੈ। ੨੧੫੭
**ਸਲੋਕੁ...॥ ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ॥**
**ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥੧॥**
ਆਸਾ (ਵਾਰ), ਮਹਲਾ ੧, ਪਉੜੀ ੨੦, ਸਫ਼ਾ ੪੭੩
**ਅਰਥ:** ਕੌੜਾ ਬੋਲਣ ਵਾਲਾ ਵਿਅਕਤੀ ਰੱਬ ਦੀ ਆਗਿਆ ਅਨੁਸਾਰ (ਜੀਵਨ-ਦੌੜ ਵਿਚੋਂ ਪਿੱਛੇ) ਸੁਟਿਆ ਜਾਂਦਾ ਹੈ। ਲੋਕ ਕੌੜੇ ਵਿਅਕਤੀ ਦੇ ਮੂੰਹ ਉਤੇ ਥੂ-ਥੂ ਕਰਦੇ ਹਨ। ਕੌੜਾ ਬੋਲਣ ਵਾਲੇ ਨੂੰ ਮੂਰਖ ਆਖਿਆ ਜਾਂਦਾ ਹੈ ਅਤੇ (ਉਸ ਨੂੰ ਸਿਰ ਵਿਚ) ਜੁੱਤੀਆਂ ਪੈਣ ਦੀ ਸਜ਼ਾ ਮਿਲਦੀ ਹੈ।
**ਫਿਕਾ**- ਰੁੱਖਾ ਜਾਂ ਕੌੜਾ ਬੋਲਣ ਵਾਲਾ। **ਪਾਣਾ**- ਜੁੱਤੀਆਂ।
[ਵੇਖੋ ੨੧੫੧]

**ਸਟੈ:** ਵੱਟੇ-ਸੱਟੇ, ਵਟਾਂਦਰੇ ਵਜੋਂ। ੨੧੫੮
**ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥**
**ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥੧॥ਰਹਾਉ॥**
ਧਨਾ., ਰਵਿਦਾਸ, ੨, ਸਫ਼ਾ ੬੯੪
**ਅਰਥ:** ਮੇਰੀ ਗੋਬਿੰਦ ਨਾਲ ਪ੍ਰੀਤ ਕਿਤੇ ਘਟ ਨਾ ਜਾਏ। ਮੈਂ ਤਾਂ ਮਹਿੰਗੇ ਮੁੱਲ, ਦਿਲ ਦੇ ਵਟਾਂਦਰੇ ਵਜੋਂ, ਲਈ ਹੈ।
**ਜਿਨਿ ਘਟੈ**- ਕਿਤੇ ਘਟ ਨਾ ਜਾਵੇ। **ਮੋਲਿ ਮਹਗੀ**- ਮਹਿੰਗੇ ਮੁੱਲ। **ਜੀਅ**- ਦਿਲ।
[ਵੇਖੋ ੨੧੫੧ ਅਤੇ
ਪ੍ਰਾ. ਸਟ੍ਟ (ਸੱਟ) : ਬਦਲਾ।
ਹਾਲਾਕਿ ਸੰਸਕ੍ਰਿਤ ਭਾਸ਼ਾ ਵਿਚ 'ਸੱਟਾ' ਸ਼ਬਦ ਦੇ ਸਿੱਧੇ ਅਰਥ 'ਬਦਲਾ' ਜਾਂ 'ਵੱਟਾ' ਨਾ ਦੇਖ ਕੇ ਕੋਸ਼ਕਾਰਾਂ ਨੇ ਪ੍ਰਾਕ੍ਰਿਤ ਦੇ ਇਸ ਸ਼ਬਦ ਨੂੰ ਦੇਸੀ ਬੋਲੀ ਦਾ ਦੱਸਿਆ ਹੈ, ਪਰ ਸੰਸਕ੍ਰਿਤ ਦੇ ਸ਼ਬਦ 'ਸਟਟ੍' (ਸੱਟ) ਜਿਸ ਦੇ ਅਰਥ ਮਾਰ ਸੁਟਣਾ, ਨੁਕਸਾਨ ਪਹੁੰਚਾਣਾ ਅਤੇ ਬਲਵਾਨ ਹੋਣਾ ਹਨ, ਉਸੇ ਸ਼ਬਦ ਦੇ ਅਰਥਾਂ ਵਿਚ 'ਲੈਣਾ' ਅਤੇ 'ਦੇਣਾ' ਵੀ ਸ਼ਾਮਿਲ ਹੈ। 'ਸੱਟੇ' ਜਾਂ 'ਤਬਾਦਲੇ' ਦਾ ਸੰਬੰਧ ਵੀ ਲੈਣ-ਦੇਣ ਨਾਲ ਹੀ ਹੈ, ਇਸ ਕਰ ਕੇ ਸੰਸਕ੍ਰਿਤ ਭਾਸ਼ਾ ਦਾ 'ਸਟਟ੍' ਸ਼ਬਦ 'ਸੱਟੇ' ਦੇ ਮੂਲ ਵਿਚ ਮੰਨਿਆ ਜਾ ਸਕਦਾ ਹੈ।]

**ਸਠ:** ਦੁਰਜਨ, ਕਪਟੀ, ਮੂਰਖ। ੨੧੫੯
**ਕਾਚੀ ਦੇਹ ਮੋਹ ਫੁਨਿ ਬਾਂਧੀ ਸਠ ਕਠੋਰ ਕੁਚੀਲ ਕੁਗਿਆਨੀ ॥**
**ਧਾਵਤ ਭ੍ਰਮਤ ਰਹਨੁ ਨਹੀ ਪਾਵਤ ਪਾਰਬ੍ਰਹਮ ਕੀ ਗਤਿ ਨਹੀ ਜਾਨੀ ॥**
ਸਵ. (ਮੁਖ.), ਮਹਲਾ ੫, ੧, ਸਫ਼ਾ ੧੩੮੭
**ਅਰਥ:** (ਮੈਂ) ਦੁਰਜਨ ਹਾਂ, ਕਠੋਰ ਸੁਭਾਅ ਵਾਲਾ ਹਾਂ, ਅਪਵਿੱਤਰ ਸਰੂਪ ਵਾਲਾ ਹਾਂ ਅਤੇ ਅਗਿਆਨੀ ਹਾਂ। ਮੇਰਾ ਇਹ ਸਰੀਰ ਨਾਸ਼ਵੰਤ (ਤਾਂ) ਹੈ (ਹੀ), ਉਪਰੋਂ ਹੋਰ (ਮਾਇਆ) ਮੋਹ ਦਾ ਜਕੜਿਆ ਹੋਇਆ ਹੈ। (ਮੋਹ ਦੀ ਪਕੜ ਕਾਰਣ ਮੈਂ) ਭੁਲੇਖਿਆਂ ਅੰਦਰ ਭਟਕਦਾ ਹਾਂ, (ਮਨ) ਕਿਤੇ ਸਥਿਰ ਨਹੀਂ ਰਹਿੰਦਾ, (ਇੰਞ ਭਟਕਣਾ ਵਿਚ ਮੈਂ) ਅਰੂਪ ਵਾਹਿਗੁਰੂ ਨਾਲ (ਰਤਾ ਵੀ) ਸਾਂਝ ਨਹੀਂ ਬਣਾਈ।
[ਸੰਸ. ਸ਼ਠ (ਸ਼ਠ) ਸ਼ਠ+ਅਚ੍ : ਮੂਰਖ, ਬੇਈਮਾਨ, ਕਪਟੀ, ਦੁਸ਼ਟ, ਠਗ, ਝੂਠਾ, ਚਾਲਾਕ।
ਪ੍ਰਾ. ਸਢ (ਸਢ) : ਮਕਾਰ, ਮੂਰਖ, ਬੇਈਮਾਨ, ਧੋਖੇਬਾਜ਼।]

**ਸਠਿ:** ਗਿਣਤੀ ਦਾ ਸੱਠ, ੬੦। ੨੧੬੦
**ਤੇਰੇ ਸਠਿ ਸੰਬਤ ਸਭਿ ਤੀਰਥਾ ॥ ਤੇਰਾ ਸਚੁ ਨਾਮੁ ਪਰਮੇਸਰਾ ॥**
**ਤੇਰੀ ਗਤਿ ਅਵਿਗਤਿ ਨਹੀ ਜਾਣੀਐ ॥ ਅਣਜਾਣਤ ਨਾਮੁ ਵਖਾਣੀਐ ॥੩॥**
ਬਸੰਤੁ, ਮਹਲਾ ੧, ੨, ਸਫ਼ਾ ੧੧੬੮
ਵੇਖੋ 'ਅਣਜਾਣਤ' ੨੨੨੮
[ਸੰਸ. ਸ਼ਸ਼ਿਟ: (ਸ਼ਸ਼੍ਟਿ:) : ਸੱਠ, ੬੦, ਇਕ ਵਿਸ਼ੇਸ਼ ਸੰਖਿਆ।
ਪ੍ਰਾ. ਸਟ੍ਠਿ (ਸਟਠਿ) : ਇਕ ਵਿਸ਼ੇਸ਼ ਸੰਖਿਆ, ੬੦।]

**ਸਠੀ:** ਸੱਠਾਂ ਸਾਲਾਂ। ੨੧੬੧
**ਮ: ੧ ॥ ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ ॥**
**ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥**
**ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ ॥...॥੩॥**
ਮਾਝ (ਵਾਰ), ਮਹਲਾ ੧, ਪਉੜੀ ੧, ਸਫ਼ਾ ੧੩੮
**ਅਰਥ:** (ਇਥੇ ਉਮਰ ਦੇ ਲਿਹਾਜ਼ ਨਾਲ ਮਨੁੱਖ ਦੀ ਬਦਲਦੀ ਅਵਸਥਾ ਦਾ ਵਰਣਨ ਹੈ)-
ਦਸਾਂ (ਸਾਲਾਂ ਦਾ) ਬਚਪਨੇ ਵਿਚ, ਵੀਹਾਂ ਦਾ ਜਵਾਨ ਅਤੇ ਤੀਹਾਂ

ਦਾ ਸੋਹਣਾ ਅਖਵਾਉਂਦਾ ਹੈ । ਚਾਲੀਵੇਂ ਵਰ੍ਹੇ ਵਿਚ (ਮਨੁੱਖ-ਸਰੀਰ) ਪੂਰਨ ਵਿਕਸਿਤ ਕਹੀਦਾ ਹੈ । ਪੰਜਾਹਵੇਂ ਵਰ੍ਹੇ ਉਤੇ ਜਾ ਕੇ (ਜਵਾਨੀ ਤੋਂ) ਪੈਰ ਤਿਲਕਦਾ ਹੈ, ਸੱਠਾਂ ਸਾਲਾਂ ਉਤੇ ਜਾ ਕੇ ਬੁਢੇਪਾ ਆ ਜਾਂਦਾ ਹੈ । ਸੱਤਰ (ਸਾਲ) ਦਾ ਮੱਤਹੀਣ ਕਹੀਦਾ ਹੈ, ਅੱਸੀਆਂ ਦਾ ਹੋ ਕੇ ਸੰਸਾਰਿਕ ਕਾਰ-ਵਿਹਾਰ ਨਹੀਂ ਕਰ ਸਕਦਾ ।

**ਬਾਲਤਣਿ**- ਬਚਪਨੇ ਵਿਚ । **ਰਵਣਿ**- ਕਾਮ-ਚੇਸ਼ਟਾ ਦੀ ਉਮਰ ; ਭਾਵ ਜਵਾਨੀ । **ਚਾਲੀਸੀ**- ਚਾਲੀ ਸਾਲਾਂ ਦੀ ਉਮਰੇ । **ਪੁਰੁ ਹੋਇ**- ਪੂਰਨ ਵਿਕਸਿਤ ਹੁੰਦਾ ਹੈ । **ਪਚਾਸੀ**- ਪੰਜਾਹਵੇਂ ਸਾਲ ਵਿਚ । **ਪਗੁ ਖਿਸੈ**- ਸਰੀਰ ਢਲਣਾ ਸ਼ੁਰੂ ਹੋ ਜਾਂਦਾ ਹੈ ।

[ਵੇਖੋ ੨੧੬੦]

**ਸਠੋਰਿ**: ਮੂਰਖ ਨੇ । ੨੧੬੨

**ਜਿਉ ਮਧੁ ਮਾਖੀ ਤਿਉ ਸਠੋਰਿ ਰਸੁ ਜੋਰਿ ਜੋਰਿ ਧਨ ਕੀਆ ॥**
**ਮਰਤੀ ਬਾਰ ਲੇਹੁ ਲੇਹੁ ਕਰੀਐ ਭੂਤੁ ਰਹਨ ਕਿਉ ਦੀਆ ॥੨॥**

ਸੋਰਠਿ, ਕਬੀਰ, ੨, ਸਫ਼ਾ ੬੫੪

**ਅਰਥ**: ਜਿਸ ਤਰ੍ਹਾਂ ਸ਼ਹਿਦ ਦੀ ਮੱਖੀ (ਸ਼ਹਿਦ ਜਮ੍ਹਾਂ ਕਰਦੀ ਹੈ, ਉਸੇ ਤਰ੍ਹਾਂ) ਮੂਰਖ ਨੇ ਜੋੜ-ਜੋੜ ਕੇ ਧਨ ਇਕੱਤਰ ਕੀਤਾ ਹੈ । ਜਦੋਂ ਮੌਤ ਆਈ ਤਾਂ ਸਾਰੇ ਕਹਿਣ ਲਗੇ, ਲੈ ਚਲੋ ! (ਜਲਦੀ) ਲੈ ਚਲੋ ! ਹੁਣ ਇਹ ਗੁਜ਼ਰ ਗਿਆ ਹੈ, (ਬਹੁਤੀ) ਦੇਰ ਕਰਨ ਦਾ ਕੋਈ ਲਾਭ ਨਹੀਂ ।

**ਮਧੁ ਮਾਖੀ**- ਸ਼ਹਿਦ ਦੀ ਮੱਖੀ । **ਜੋਰਿ**- ਜੋੜ ਕੇ । **ਧਨ ਕੀਆ**- ਪੈਸਾ ਇਕੱਠਾ ਕੀਤਾ । **ਲੇਹੁ**- ਲੈ ਚਲੋ । **ਭੂਤ**- ਗੁਜ਼ਰ ਚੁਕਾ ।

[ਵੇਖੋ ੨੧੫੯]

**ਸਡੁ**: ਸੱਦ, ਆਵਾਜ਼ । ੨੧੬੩

**ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥**
**ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ ॥**

ਸਲੋਕ, ਫਰੀਦ, ੯੩, ਸਫ਼ਾ ੧੩੮੨

**ਅਰਥ**: ਫ਼ਰੀਦ ਜੀ ਕਹਿੰਦੇ ਹਨ, ਵਿਚਾਰੀ ਕਬਰ ਸੱਦ ਕਰ ਰਹੀ ਹੈ (ਭਾਵ ਸੱਦਦੀ ਪਈ ਹੈ), ਨਿਘਰੇ ਜੀਵ ! ਘਰ ਵਿਚ ਆ । ਆਖ਼ਿਰਕਾਰ ਤੂੰ ਮੇਰੇ ਕੋਲ ਆਉਣਾ ਹੈ, (ਇਸ ਵਾਸਤੇ) ਮਰਨੋਂ ਨਾ ਡਰ ।

[ਸੰਸ. शब्दः (ਸ਼ਬੁਦ:) शब्द्+घञ् : ਆਵਾਜ਼, ਸਾਰਥਕ ਆਵਾਜ਼ ।
ਪ੍ਰਾ. सद्द (ਸਦਦ) : ਧੁਨੀ, ਆਵਾਜ਼ ।
ਫ਼ਾ. ਸਦਾ : ਪੁਕਾਰ, ਆਵਾਜ਼ ; ਆਸ਼ੀਰਵਾਦ ।
ਸਿੰ. ਸਡ : ਸੱਦ, ਗੁਹਾਰ, ਪੁਕਾਰ ।]

**ਸਡੋ**: ਉਸਤਤ ਦੇ ਗੀਤ । ੨੧੬੪

**ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ॥**
**ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥**

ਸਲੋਕ, ਫਰੀਦ, ੪੫, ਸਫ਼ਾ ੧੩੮੦

ਵੇਖੋ **'ਅਤੀਮਾ'** ੨੨੫੨

[ਵੇਖੋ ੨੧੬੩]

**ਸਣਿ**: ਸਣੇ, ਸਮੇਤ, ਅਤੇ । ੨੧੬੫

**ਅਉਰ ਇਕ ਮਾਗਉ ਭਗਤਿ ਚਿੰਤਾਮਣਿ ॥**
**ਜਣੀ ਲਖਾਵਹੁ ਅਸੰਤ ਪਾਪੀ ਸਣਿ ॥੩॥**

ਆਸਾ, ਰਵਿਦਾਸ, ੨, ਸਫ਼ਾ ੪੮੬

**ਅਰਥ**: ਅਸੰਤ ਅਤੇ ਪਾਪੀਆਂ ਨਾਲ ਮੇਰਾ ਕਦੇ ਮੇਲ ਨਾ ਹੋਵੇ । ਇਕ ਹੋਰ ਚੀਜ਼ ਮੈਂ ਮੰਗਦਾ ਹਾਂ, ਉਹ ਹੈ ਚਿੰਤਾਮਣੀ ਸਰੂਪ ਭਗਤੀ ।

**ਜਣੀ**- ਨਾ । **ਜਣੀ ਲਖਾਵਹੁ**- ਨਾ ਦਿਖਾਓ ; ਭਾਵ ਮੇਲ ਨਾ ਕਰਾਓ ।
**ਚਿੰਤਾਮਣਿ**- ਜੋ ਇੱਛਾ ਕਰੋ, ਉਹ ਦੇਣ ਵਾਲੀ ਮਣੀ ।

[ਸੰਸ. समम् (ਸਮਮ੍) : ਸਮੇਤ, ਦੇ ਨਾਲ, ਸਹਿਤ ।
ਪ੍ਰਾ. समं (ਸਮੰ) : ਸਮੇਤ, ਸਹਿਤ ।
ਅਵਧੀ. सन (ਸਨ) : ਸਮੇਤ, ਸਹਿਤ ।]

**ਨੋਟ**: ਕੁਝ ਟੀਕਾਕਾਰ ਪੰਜਾਬੀ ਦੇ ਸ਼ਬਦ 'ਸਣ' ਦੀ ਉਤਪਤੀ ਸੰਸਕ੍ਰਿਤ 'ਸੰਗ' ਤੋਂ ਮੰਨਦੇ ਹਨ ।

**ਸਣੁ**: ਸਮੇਤ । ੨੧੬੬

**ਲੈਦਾ ਬਦ ਦੁਆਇ ਤੂੰ ਮਾਇਆ ਕਰਹਿ ਇਕਤ ॥**
**ਜਿਸ ਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ ॥.....੩॥**

ਸਿਰੀ., ਮਹਲਾ ੫, ੭੧, ਸਫ਼ਾ ੪੨

**ਅਰਥ**: (ਜ਼ੋਰ-ਜ਼ਬਰਦਸਤੀ ਕਰ ਕੇ) ਮਾਇਆ ਇਕੱਤਰ ਕਰਦਿਆਂ ਤੂੰ (ਗ਼ਰੀਬਾਂ ਦੀਆਂ) ਬਦ-ਅਸੀਸਾਂ ਲੈਂਦਾ ਹੈਂ । ਜਿਸ (ਪਰਿਵਾਰ) ਨੂੰ ਤੂੰ ਖ਼ੁਸ਼ ਕਰਨ ਲਈ ਇਹ ਕਰਦਾ ਹੈਂ, ਉਹ ਤੇਰੇ ਸਮੇਤ ਨਾਸ਼ਮਾਨ ਹੈ ।

**ਬਦ-ਦੁਆਇ**- ਬਦ-ਅਸੀਸਾਂ । **ਇਕਤ**- ਇਕੱਤਰ । **ਪਤੀਆਇਦਾ**- ਖ਼ੁਸ਼ ਕਰਦਾ ਹੈਂ । **ਅਨਿਤ**- ਨਾਸ਼ਮਾਨ ।

[ਵੇਖੋ ੨੧੬੫]

**ਸਣੁ (ਨੀਸਾਣੈ)**: ਨਿਸ਼ਾਨ ਸਹਿਤ, ਪਰਵਾਨਾ ਨਾਲ ਲੈ ਕੇ । ੨੧੬੭

**ਜੈਸਾ ਬੀਜੈ ਸੋ ਲੁਣੇ ਜੋ ਖਟੇ ਸੁ ਖਾਇ ॥**
**ਅਗੈ ਪੁਛ ਨ ਹੋਵਈ ਜੇ ਸਣੁ ਨੀਸਾਣੈ ਜਾਇ ॥੨॥**

ਸੂਹੀ, ਮਹਲਾ ੧, ੭, ਸਫ਼ਾ ੭੩੦

**ਅਰਥ**: ਜੇਕਰ (ਮਨੁੱਖ ਇੱਥੇ ਕੀਤੇ ਸ਼ੁਭ ਅਮਲਾਂ ਦਾ) ਪਰਵਾਨਾ ਨਾਲ ਲੈ ਕੇ ਜਾਵੇ, ਤਾਂ ਅੱਗੇ ਜਾ ਕੇ ਉਸ ਦੀ ਕੋਈ ਪੁੱਛ (ਪੜਤਾਲ) ਨਹੀਂ ਕੀਤੀ ਜਾਂਦੀ (ਭਾਵ ਰੋਕਿਆ ਨਹੀਂ ਜਾਂਦਾ) । (ਨਹੀਂ ਤਾਂ) ਜੈਸਾ ਕੋਈ ਬੀਜਦਾ ਹੈ, ਵੈਸਾ ਹੀ ਵੱਢਦਾ ਹੈ, ਜੋ (ਕਰਮਾਂ ਦਾ) ਖੱਟਿਆ ਹੁੰਦਾ ਹੈ, ਸੋਈ ਖਾਂਦਾ ਹੈ ।

**ਲੁਣੈ**- ਵੱਢਦਾ ਹੈ ।

[ਵੇਖੋ ੨੧੬੫]

**ਸਣੁ (ਪਰਵਾਰੀ):** ਪਰਿਵਾਰ ਸਮੇਤ । ੨੧੬੮

**ਮਨਮੁਖ ਦੁਬਿਧਾ ਦੁਰਮਤਿ ਬਿਆਪੇ ਜਿਨ ਅੰਤਰਿ ਮੋਹ ਗੁਬਾਰੀ ॥**
**ਸੰਤ ਜਨਾ ਕੀ ਕਥਾ ਨ ਭਾਵੈ ਓਇ ਡੂਬੇ ਸਣੁ ਪਰਵਾਰੀ ॥੫॥**

ਗੂਜਰੀ, ਮਹਲਾ ੪, ੧, ਸਫ਼ਾ ੫੦੨

**ਅਰਥ:** ਮਨਮੁਖ ਵਿਅਕਤੀ ਜਿਨ੍ਹਾਂ ਦੇ ਮਨਾਂ ਵਿਚ ਪਦਾਰਥਕ ਮੋਹ ਦਾ ਅੰਧਕਾਰ ਹੁੰਦਾ ਹੈ, ਖੋਟੀ ਮੱਤ ਦੇ ਪ੍ਰਭਾਵ ਵਿਚ ਦੁਚਿਤੀ ਅੰਦਰ ਰਹਿੰਦੇ ਹਨ । (ਦੁਵਿਧਾ ਕਾਰਣ) ਉਨ੍ਹਾਂ ਨੂੰ ਭਗਤੀ-ਭਾਵ ਵਾਲੇ ਗੁਰਮੁਖਾਂ ਦੀਆਂ ਗੱਲਾਂ ਚੰਗੀਆਂ ਨਹੀਂ ਲਗਦੀਆਂ ਅਤੇ ਪਰਿਵਾਰ ਸਮੇਤ ਉਹ ਮਾਇਆਵੀ ਸੰਸਾਰ ਵਿਚ ਡੁਬ ਮਰਦੇ ਹਨ ।
[ਵੇਖੋ ੨੧੬੫]

**ਸਣੁ (ਬਾਹੀ):** ਬਾਹੀਆਂ ਨਾਲ । ੨੧੬੯

**ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ॥**
**ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ॥**

ਵਡ., ਮਹਲਾ ੧, ੩, ਸਫ਼ਾ ੫੫੭-੫੮

**ਅਰਥ:** ਹੇ (ਪਤੀ ਤੋਂ ਵਿਛੜੀ ਜੀਵ) ਇਸਤ੍ਰੀ ! ਤੂੰ ਪਲੰਘ ਨਾਲ ਮਾਰ ਕੇ (ਆਪਣਾ ਪਹਿਨਿਆ) ਚੂੜਾ ਤੋੜ ਦੇ । (ਪਲੰਘ ਦੀਆਂ) ਬਾਹੀਆਂ ਸਮੇਤ (ਆਪਣੀਆਂ) ਬਾਂਹਾਂ (ਵੀ ਭੰਨ ਸੁਟ) । ਇਤਨੀ ਪ੍ਰਕਾਰ ਦੀ ਸੱਜਾ-ਸ਼ਿੰਗਾਰ ਕਰਨ ਵਾਲੀ ਇਸਤ੍ਰੀਏ ! ਤੇਰਾ (ਪਿਆਰਾ) ਪਤੀ ਤਾਂ ਹੋਰਨਾਂ ਨਾਲ ਪਿਆਰ ਕਰ ਰਿਹਾ ਹੈ (ਇਸ ਕਰ ਕੇ ਤੇਰਾ ਸ਼ਿੰਗਾਰ ਕਿਸ ਅਰਥ) ।
**ਚੂੜਾ-** ਇਕ ਵਿਸ਼ੇਸ਼ ਪ੍ਰਕਾਰ ਦਾ ਵੰਗ-ਸਮੂਹ । **ਪਲੰਘ ਸਿਉ-** ਪਲੰਘ ਨਾਲ ਮਾਰ ਕੇ । **ਸਣੁ ਬਾਹਾ-** ਬਾਂਹਾਂ ਵੀ । **ਕਰੇਦੀਏ-** ਕਰਨ ਵਾਲੀਏ । **ਅਵਰਾਹਾ-** ਹੋਰਨਾਂ ਨਾਲ ।
[ਵੇਖੋ ੨੧੬੫]

**ਸਣੈ:** ਸਮੇਤ । ੨੧੭੦

**ਸਲੋਕ ਮ: ੪ ॥.....**
**ਪਰਾਈ ਜੋ ਨਿੰਦਾ ਚੁਗਲੀ ਨੋ ਵੇਮੁਖੁ ਕਰਿ ਕੈ ਭੇਜਿਆ**
**ਓਥੈ ਭੀ ਮੁਹੁ ਕਾਲਾ ਦੁਹਾ ਵੇਮੁਖਾ ਦਾ ਕਰਾਇਆ ॥**
**ਤੜ ਸੁਣਿਆ ਸਭਤੁ ਜਗਤ ਵਿਚਿ ਭਾਈ ਵੇਮੁਖੁ ਸਣੈ ਨਫਰੈ**
**ਪਉਲੀ ਪਉਦੀ ਫਾਵਾ ਹੋਇ ਕੈ ਉਠਿ ਘਰਿ ਆਇਆ ॥...੧॥**

ਗਉੜੀ (ਵਾਰ), ਮਹਲਾ ੪, ਪਉੜੀ ੧੨, ਸਫ਼ਾ ੩੦੬

**ਅਰਥ:** (ਸਤਿਗੁਰੂ ਜੀ ਦੇ ਵਿਰੁੱਧ) ਜਿਸ ਵਿਅਕਤੀ ਨੂੰ (ਗੁਰੂ ਤੋਂ) ਬੇਮੁਖ ਹੋਣ ਲਈ ਉਕਸਾ ਕੇ ਪਰਾਈ ਨਿੰਦਿਆ ਅਤੇ ਚੁਗਲੀ ਕਰਨ ਹਿਤ ਭੇਜਿਆ ਗਿਆ ਸੀ, ਉਥੇ (ਸ਼ਹਿਨਸ਼ਾਹ ਦੇ ਦਰਬਾਰ ਵਿਚ) ਵੀ ਦੋਹਾਂ ਮਨਮੁਖਾਂ ਦਾ ਮੂੰਹ ਕਾਲਾ ਕੀਤਾ ਗਿਆ । ਸਾਰੇ ਸੰਸਾਰ ਦੇ ਲੋਕਾਂ ਵਿਚ ਤੁਰੰਤ ਇਹ ਚਰਚਾ ਫੈਲ ਗਈ ਕਿ ਹੇ ਭਾਈ ! (ਉਸ) ਗੁਰੂ ਦੇ ਨਿੰਦਕ ਨੂੰ ਨੌਕਰ ਸਮੇਤ ਛਿੱਤਰ ਪਏ ਅਤੇ ਝਾੜ-ਝੰਬ ਰਵਾ ਕੇ ਘਰ ਵਾਪਸ ਪਰਤ ਆਇਆ ਹੈ ।
**ਨੋਟ:** ਮਨਮੁਖ ਮਰਵਾਹੇ ਖੱਤਰੀ ਨੇ ਆਪਣਾ ਵਿਅਕਤੀ ਗੁਰੂ ਅਮਰਦਾਸ ਜੀ ਦੇ ਵਿਰੁੱਧ ਸ਼ਿਕਾਇਤ ਕਰਨ ਲਈ ਸ਼ਹਿਨਸ਼ਾਹ ਅਕਬਰ ਪਾਸ ਭੇਜਿਆ ਸੀ, ਉਸ ਸੰਬੰਧੀ ਗੁਰਦੇਵ ਨੇ ਇਹ ਸ਼ਬਦ ਉਚਾਰਿਆ ਹੈ ।
**ਵੇਮੁਖੁ ਕਰਿ-** ਬੇਮੁਖ ਹੋਣ ਲਈ । **ਤੜ-** ਤੜੱਕ, ਤੁਰੰਤ । **ਨਫਰੈ-** ਨੌਕਰ ਦੇ । **ਪਉਲੀ-** ਜੁੱਤੀਆਂ, ਛਿੱਤਰ । **ਪਉਦੀ-** ਪਈਆਂ, ਪਏ । **ਫਾਵਾ ਹੋਇ ਕੈ-** ਹਾਰ-ਹੁੱਟ ਕੇ, ਖੁਆਰ ਹੋ ਕੇ, ਝਾੜ-ਝੰਬ ਕਰਵਾ ਕੇ ।
[ਵੇਖੋ ੨੧੬੫]

**ਸਤ:** ਸਾਹ, ਪ੍ਰਾਣ, ਸਵਾਸ । ੨੧੭੧

**ਚੰਦ ਸਤ ਭੇਦਿਆ ਨਾਦ ਸਤ ਪੂਰਿਆ ਸੂਰ ਸਤ ਖੋੜਸਾ ਦਤੁ ਕੀਆ ॥**
**ਅਬਲ ਬਲੁ ਤੋੜਿਆ ਅਚਲ ਚਲੁ ਥਪਿਆ**
**ਅਘੜੁ ਘੜਿਆ ਤਹਾ ਅਪਿਉ ਪੀਆ ॥੧॥**

ਮਾਰੂ, ਜੈ ਦੇਵ, ੧, ਸਫ਼ਾ ੧੧੦੬

**ਅਰਥ:** (ਜੈਦੇਵ ਜੀ ਵਾਹਿਗੁਰੂ ਦੇ ਗੁਣ-ਗਾਇਨ ਦੀ ਕੀਰਤੀ ਕਰਦਿਆਂ ਕਹਿੰਦੇ ਹਨ ਕਿ ਸਿਫ਼ਤ ਕਰਨ ਨਾਲ ਪ੍ਰਾਣਾਯਾਮ ਦੀਆਂ ਸਾਰੀਆਂ ਕ੍ਰਿਆਵਾਂ ਪੂਰੀਆਂ ਹੋ ਗਈਆਂ ਹਨ, ਮਾਨੋ ਕਿ ਮੈਂ ਯੋਗੀਆਂ ਵਾਂਗ) ਇੜਾ ਨਾੜੀ ਦੁਆਰਾ ਸਵਾਸ ਬਾਹਰ ਕਢੇ (ਭਾਵ ਰੇਚਕ ਕੀਤਾ ਹੈ) । ਅਨਹਦ-ਚੱਕਰ ਵਿਚ ਸਵਾਸ ਭਰ ਕੇ ਰੋਕੇ । ਪਿੰਗਲਾ ਨਾੜੀ ਦੁਆਰਾ ਸਵਾਸ ਸੋਲਾਂ ਮਾਤ੍ਰਾ ਤਕ ਅੰਦਰ ਨੂੰ ਲਿਆ । (ਹੁਣ) ਨਿਰਬਲ ਮਨ ਨੇ (ਬਲਵਾਨ ਵਿਕਾਰੀ ਪ੍ਰਵਿਰਤੀਆਂ ਦੀ) ਸਮਰਥਾ ਖੀਣ ਕਰ ਦਿੱਤੀ ਹੈ, ਚੰਚਲ ਮਨ ਸਥਿਰ ਹੋ ਗਿਆ ਹੈ, ਕੁਰੂਪ ਮਨ ਰੂਪਵਾਨ ਹੋ ਗਿਆ ਹੈ, ਉਥੇ (ਭਾਵ ਅਜਿਹੀ ਸਥਿਤੀ ਪਾ ਕੇ ਮੈਂ) ਅੰਮ੍ਰਿਤ ਪੀਤਾ ਹੈ ।
**ਚੰਦ-** ਚੰਦ੍ਰਮਾ ਨਾੜੀ, ਇੜਾ । **ਸਤ-** ਪ੍ਰਾਣ । **ਭੇਦਿਆ-** (ਸਵਾਸ) ਬਾਹਰ ਕਢੇ ; ਭਾਵ ਰੇਚਕ ਕੀਤਾ । **ਨਾਦ ਸਤ ਪੂਰਿਆ-** ਅਨਹਦ-ਚੱਕਰ ਵਿਚ ਸਵਾਸ ਰੋਕੇ । **ਸੂਰ-** ਸੂਰਜ ਨਾੜੀ, ਸੱਜੀ ਸੁਰ ; ਭਾਵ ਪਿੰਗਲਾ । **ਖੋੜਸਾ-** ਸੋਲਾਂ ਵਾਰੀ । **ਦਤੁ ਕੀਆ-** (ਸਵਾਸ) ਬਾਹਰ ਕਢੇ । **ਅਘੜ-** ਅਣਘੜਿਆ, ਕੁਰੂਪ । **ਅਪਿਉ-** ਅੰਮ੍ਰਿਤ । **ਅਚਲ-** ਅਸਥਿਰ, ਚੰਚਲ । **ਅਬਲ ਬਲੁ ਤੋੜਿਆ-** ਇਸ ਦੀ ਵਿਆਖਿਆ ਵਿਦਵਾਨਾਂ ਨੇ ਵਖ-ਵਖ ਕੀਤੀ ਹੈ । ਪ੍ਰੋਫੈਸਰ ਸਾਹਿਬ ਸਿੰਘ ਅਨੁਸਾਰ "(ਵਿਕਾਰਾਂ ਵਿਚ ਪੈਣ ਕਰ ਕੇ) ਕਮਜ਼ੋਰ (ਹੋਏ) ਮਨ ਦਾ (ਦੁਬਿਧਾ ਦ੍ਰਿਸ਼ਟਿ ਵਾਲਾ) ਬਲ ਟੁੱਟ ਗਿਆ ਹੈ ।" ਗਿ. ਬਿਸ਼ਨ ਸਿੰਘ ਕਹਿੰਦੇ ਹਨ "ਬਲ ਵਾਲੇ ਸਰੀਰ ਨੂੰ ਬਲਹੀਣ ਕਰ ਕੇ ਬਲ ਤੋੜਿਆ ।" ਪੰਡਿਤ ਤਾਰਾ ਸਿੰਘ 'ਨਰੋਤਮ' ਲਿਖਦੇ ਹਨ "ਪ੍ਰਾਣਾਯਾਮ ਵਾਲੇ ਪੁਰਖੋਂ ਨੇ ਸਮਾਧੀ ਮੇਂ ਸਥਿਤ ਹੋਨੇ ਹੇਤ ਪਹਿਲੇ ਬਲਵਾਨ ਸਰੀਰ ਕੋ ਅਬਲ, ਬਲ ਹੀਨ ਕਰਨੇ ਅਰਥ ਨੇਤੀ ਧੋਤੀ ਆਦਿਕ ਕ੍ਰਿਯਾ ਕਰ ਅਲਪਾਹਾਰ ਕਰ ਸਰੀਰ ਕਾ ਬਲ ਤੋੜਿਆ, ਦੂਰ ਕੀਆ ।" ਗਿ. ਭਗਵਾਨ ਸਿੰਘ ਦਾ ਕਥਨ ਹੈ " ਬਲੀ ਜੋ ਸਰੀਰ ਥਾ ਇਸ ਕੇ ਬਲਿ ਕੋ ਤੋੜਕੇ ਅਬਲ ਕੀ ਅੰਨ ਨਹੀਂ ਖਾਤਾ ਜੋਗ ਵਾਲਾ ਬੋਲਤਾ ਨਹੀਂ ।" ਗਿ. ਬਦਨ ਸਿੰਘ ਕਹਿੰਦੇ ਹਨ "ਸਰੀਰ ਕਾ ਬਲੁ ਤੋੜਿਆ ਦਲੀਆ ਖਾਇ ਕੈ (ਅਬਲ) ਬਲ ਸੇ ਰਹਤ ਕੀਆ ।"

ਗੁਰਮਤਿ ਵਿਚਾਰਧਾਰਾ ਅਨੁਸਾਰ ਸਰੀਰ ਨੂੰ ਕਠਿਨ ਤਪੱਸਿਆ ਜਾਂ ਆਹਾਰ-ਤਿਆਗ ਰਾਹੀਂ ਸ਼ਕਤੀਹੀਣ ਕਰਨ ਦਾ ਕੋਈ ਲਾਭ ਨਹੀਂ । ਸਰੀਰ ਨੂੰ ਤੰਦਰੁਸਤ ਅਤੇ ਬਲਵਾਨ ਰਖਣ ਵਾਸਤੇ ਲੋੜੀਂਦਾ ਭੋਜਨ ਕਰਨ ਦੀ

ਮਨਾਹੀ ਨਹੀਂ, ਸਗੋਂ ਉਚਿਤ ਭੋਜਨ ਕਰਨ ਦੀ ਪ੍ਰੇਰਨਾ ਦਿੱਤੀ ਹੈ । ਇਸ ਦ੍ਰਿਸ਼ਟੀਕੋਣ ਨੂੰ ਸਾਹਮਣੇ ਰਖ ਕੇ ਸੰਪ੍ਰਦਾਈ ਵਿਦਵਾਨਾਂ ਦਾ ਉਕਤ ਵਿਚਾਰ ਸਿੰਘ ਸਭਾਈ ਚੇਤਨਾ ਤੋਂ ਉਪਜੇ ਨਵੇਂ ਯੁਗ ਦੇ ਵਿਆਖਿਆਕਾਰਾਂ ਨੇ ਰੱਦ ਕੀਤਾ ਹੈ ।

**ਨੋਟ:** ਪ੍ਰਾਣਾਯਾਮ ਦੀ ਤਰਕੀਬ ਇੰਞ ਹੈ- ਸੋਲਾਂ ਵਾਰੀ ਮੰਤ੍ਰ ਉਚਾਰ ਕੇ ਸੱਜੀ ਨਾਸ ਰਾਹੀਂ ਸਾਹ ਅੰਦਰ ਖਿੱਚਿਆ ਜਾਂਦਾ ਹੈ । ਸਾਹ ਅੰਦਰ ਖਿਚਣ ਵਿਚ ਇਤਨਾ ਵਕਤ ਲਗਦਾ ਹੈ, ਜਿਤਨਾ ਸੋਲਾਂ ਵਾਰ 'ਓਮ' ਕਹਿਣ ਵਿਚ ਸਮਾਂ ਲਗਦਾ ਹੈ । ਫਿਰ ਸਾਹ ਨੂੰ ਉਤਨਾ ਚਿਰ ਅੰਦਰ ਰੋਕੀ ਰਖਦੇ ਹਨ, ਜਿਤਨਾ ਸਮਾਂ ੬੪ ਵਾਰ 'ਓਮ' ਕਹਿਣ ਵਿਚ ਲਗਦਾ ਹੈ । ਇਸ ਤਰ੍ਹਾਂ ਕੁੰਭਕ ਪ੍ਰਾਣਾਯਾਮ ਕੀਤਾ ਜਾਂਦਾ ਹੈ, ਤਾਂ ਕਿ ਪ੍ਰਾਣ-ਵਾਯੂ ਅਤੇ ਅਪਾਨ-ਵਾਯੂ ਦਾ ਆਪਸ ਵਿਚ ਅਨਹਦ-ਚੱਕਰ ਕੋਲ ਏਕੀਕਰਣ ਹੋ ਜਾਏ ।

ਫਿਰ ਖੱਬੀ ਨਾਸ ਰਾਹੀਂ ਸਵਾਸ ਬਾਹਰ ਕੱਢਿਆ ਜਾਂਦਾ ਹੈ । ਇਸ ਨੂੰ ਕਢਣ ਵਿਚ ਇਤਨਾ ਸਮਾਂ ਲਗਦਾ ਹੈ, ਜਿਤਨਾ ੩੨ ਵਾਰ 'ਓਮ' ਕਹਿਣ ਵਿਚ । ਪ੍ਰਾਣਾਯਾਮ ਦੀ ਇਹ ਤਰਕੀਬ ਹੈ ਕਿ ਅੰਦਰ ਖਿਚਣ ਵਿਚ ਜਿਤਨਾ ਵਕਤ ਲਗੇ, ਉਸ ਤੋਂ ਚਾਰ ਗੁਣਾ ਅੰਦਰ ਰੋਕ ਕੇ ਰਖਣਾ ਹੈ ਅਤੇ ਦੋ-ਗੁਣਾ ਵਕਤ ਬਾਹਰ ਕਢਣ ਵੇਲੇ ਲਗਾਉਣਾ ਹੈ । 'ਸੂਰ ਸਤ ਖੋੜਸਾ ਦਤੁ' ਕੀਆ ਤੋਂ ਭਾਵ ਇਹੋ ਹੈ ਕਿ ੧੬ ਮਾਤ੍ਰਾ ਪ੍ਰਯੰਤ ਸਾਹ ਅੰਦਰ ਪਿੰਗਲਾ ਨਾੜੀ ਤਾਈਂ ਖਿੱਚਿਆ । 'ਚੰਦ ਸਤ ਭੇਦਿਆ' ਤੋਂ ਮੁਰਾਦ ਇੜਾ ਨਾੜੀ ਤਾਈਂ ਸਾਹ ਬਾਹਰ ਕੱਢਿਆ । 'ਨਾਦ ਸਤ ਪੂਰਿਆ' ਤੋਂ ਮਤਲਬ ਅਨਹਦ-ਚੱਕਰ ਕੋਲ ਪ੍ਰਾਣ ਅਤੇ ਅਪਾਨ ਵਾਯੂ ਨੂੰ ਮਿਲਾਉਣ ਦਾ ਹੈ । ਨਾਮਦੇਵ ਨੇ ਇਸ ਤਰ੍ਹਾਂ ਚੰਦ ਸੂਰਜ ਨੂੰ ਇਕ ਕਰਨ ਵਲ ਇਸ਼ਾਰਾ ਕੀਤਾ ਹੈ, ਯਥਾ-

**ਚੰਦੁ ਸੂਰਜੁ ਦੋਇ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ ॥੨॥**
ਰਾਮ., ਨਾਮਦੇਵ, ੨, ਸਫ਼ਾ ੬੭੩

ਕਬੀਰ ਜੀ ਨੇ ਕਿਹਾ ਹੈ-

**ਉਲਟੀ ਗੰਗਾ ਜਮੁਨ ਮਿਲਾਵਉ ॥...੩॥**
ਗਉੜੀ, ੧੮, ਸਫ਼ਾ ੩੨੭

ਸ਼ਾਂਡਿਲਯ ਉਪਨਿਸ਼ਦ ਵਿਚ ਲਿਖਿਆ ਹੈ-

बाह्यत् प्राणं समाकृष्य पूरयित्वोदरे स्थितम् ।
नाभिमध्ये च नासाग्रे पादाँगुष्ठे च यत्नत ः ॥४३॥

(ਅਰਥਾਤ ਪ੍ਰਾਣਾਂ ਨੂੰ ਬਾਹਰੋਂ ਅੰਦਰ ਖਿਚ ਕੇ ਪੇਟ ਨੂੰ ਭਰੇ, ਪ੍ਰਾਣਾਂ ਨੂੰ ਨਾਭੀ ਦੇ ਵਿਚਕਾਰ, ਨਕ ਦੇ ਅੱਗੇ ਅਤੇ ਪੈਰ ਦੇ ਅੰਗੂਠੇ ਵਿਚ ਮਨ ਰਾਹੀਂ ਯਤਨ ਕਰ ਕੇ ਕੇਂਦ੍ਰਿਤ ਕਰੇ) । ਨਾਭੀ ਵਿਚ ਪ੍ਰਾਣ ਕੇਂਦ੍ਰਿਤ ਕਰਨ ਤੋਂ ਮੁਰਾਦ ਮਣੀਪੁਰ ਚੱਕਰ ਵਿਚ ਪ੍ਰਾਣਾਂ ਨੂੰ ਟਿਕਾਉਣਾ ਹੈ, ਪਰ ਜੈ ਦੇਵ ਜੀ ਅਨਹਦ-ਚੱਕਰ ਵਿਚ ਪ੍ਰਾਣਾਂ ਨੂੰ ਕੇਂਦ੍ਰਿਤ ਕਰਨਾ ਕਹਿ ਰਹੇ ਹਨ, ਹਾਲਾਂਕਿ ਉਨ੍ਹਾਂ ਦਾ ਅਨਹਦ-ਚੱਕਰ ਕਹਿਣ ਦਾ ਭਾਵ ਵੀ ਯੋਗ ਮੱਤ ਵਾਲਾ ਨਹੀਂ ਹੈ ।

ਯੋਗ ਮੱਤ ਦੇ ਚੱਕਰਾਂ ਦਾ ਹਿਸਾਬ ਇਸ ਤਰ੍ਹਾਂ ਹੈ-

੧. ਮੂਲਾਧਾਰ (मूलाधार)
੨. ਸ੍ਵਾਧਿਸ਼ਠਾਨ (स्वाधिष्ठान्)
੩. ਮਣਿਪੁਰ (मणिपुर)
੪. ਅਨਾਹਤ (अनाहत)
੫. ਵਿਸ਼ੁੱਧ (विशुद्ध)
੬. ਅਗਿਆ (अज्ञा)

[ਸੰਸ. सत्वं (ਸਤ੍ਵੰ) सत्+त्व : ਜੀਵਨ, ਜੀਵ, ਪ੍ਰਾਣ, ਜੀਵਨ-ਸ਼ਕਤੀ ।
ਪ੍ਰਾ. सत्त (ਸਤ੍ਤ) : ਪ੍ਰਾਣੀ, ਜੀਵ, ਚੇਤਨ ।]

**ਸਤ:** ਸੌ, ੧੦੦ । ੨੧੨੨

**ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥**
**ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥੧॥ਰਹਾਉ॥**ਆਸਾ,
ਨਾਮਦੇਉ, ੧, ਸਫ਼ਾ ੪੮੫

**ਅਰਥ:** ਸਾਰੇ ਪਾਸੇ ਗੋਬਿੰਦ ਵਿਆਪਕ ਹੈ । ਗੋਬਿੰਦ ਹੀ ਸਾਰਿਆਂ ਵਿਚ ਪਰਿਪੂਰਣ ਹੈ, ਗੋਬਿੰਦ ਬਿਨਾ ਹੋਰ ਕੋਈ ਨਹੀਂ ਦਿਸਦਾ । ਜਿਸ ਤਰ੍ਹਾਂ ਇਕ ਧਾਗੇ ਵਿਚ ਸੌ ਹਜ਼ਾਰ ਮਣਕੇ ਹੁੰਦੇ ਹਨ, ਇਸੇ ਤਰ੍ਹਾਂ ਉਹ ਵਾਹਿਗੁਰੂ ਸਾਰੀ ਰਚਨਾ ਵਿਚ ਓਤ-ਪ੍ਰੋਤ ਹੈ ।

[ਸੰਸ. शतम् (ਸ਼ਤਮ੍) : ੧੦੦, ਸੌ ਦੀ ਸੰਖਿਆ ।
ਫ਼ਾ. ਸਦ : ਸੌ ।
ਪ੍ਰਾ. सत (ਸਤ), सय (ਸਯ) : ੧੦੦, ਸੌ, ਇਕ ਵਿਸ਼ੇਸ਼ ਸੰਖਿਆ ।]

**ਸਤ:** ਗਿਣਤੀ ਦਾ ਸੱਤ ਭਾਵ ਸੱਤ ਦੀਪ । ੨੧੨੩

**ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰਿ ਬਹਾਲੀ ॥**
**ਚਾਰੇ ਦੀਵੇ ਚਹੁ ਹਥਿ ਦੀਏ ਏਕਾ ਏਕਾ ਵਾਰੀ ॥੧॥**
ਬਸੰਤੁ (ਹਿੰਡੋਲ), ਮਹਲਾ ੧, ੮, ਸਫ਼ਾ ੧੧੯੦

**ਅਰਥ:** ਧਰਤੀ ਨੂੰ ਨੌਂ ਟੁਕੜਿਆਂ (ਵਿਚ ਵਿਭਾਜਿਤ ਕਰ ਕੇ, ਫਿਰ) ਸੱਤ ਦੀਪ (ਸਾਜ ਕੇ), ਚੌਦਾਂ ਲੋਕਾਂ (ਦੀ ਸਿਰਜਨਾ ਕਰ ਕੇ), ਮਾਇਆ ਨੂੰ ਤਿੰਨ ਗੁਣਾਂ (ਵਿਚ ਵਿਭਾਜਿਤ ਕਰ ਕੇ) ਅਤੇ ਚਾਰ ਦਿਸ਼ਾਵਾਂ ਸਥਾਪਿਤ ਕਰ ਕੇ (ਸਾਜਣਹਾਰ ਨੇ ਆਪਣੇ ਨਿਵਾਸ ਲਈ) ਸੁੰਦਰ ਭਵਨ ਨਿਰਮਿਤ ਕੀਤਾ ਹੈ । (ਚਾਰ ਵੇਦਾਂ ਦੇ) ਚਾਰ ਦੀਵੇ ਚਾਰ ਜੁਗਾਂ ਦੇ ਹੱਥ ਵਿਚ ਦੇ ਕੇ ਆਪੋ-ਆਪਣੀ ਵਾਰੀ ਬੰਨ੍ਹ ਦਿੱਤੀ (ਭਾਵ ਇਕ-ਇਕ ਜੁਗ ਵਿਚ ਲੋਕਾਂ ਨੂੰ ਇਕ-ਇਕ ਵੇਦ ਦੀ ਰਹਿਨੁਮਾਈ ਦੇ ਦਿੱਤੀ) ।

**ਨਉ**- ਨੌਂ ਖੰਡ । **ਚਉਦਹ**- ਚੌਦਾਂ ਲੋਕ । **ਤੀਨਿ**- ਤਿੰਨ ਗੁਣ । **ਚਾਰਿ**- ਚਾਰ ਦਿਸ਼ਾਵਾਂ । **ਮਹਲਤਿ**- ਸੋਹਣੇ ਭਵਨ । **ਚਾਰਿ**- ਸੁੰਦਰ । **ਚਾਰੇ ਦੀਵੇ**- ਚਾਰੋਂ ਵੇਦ । **ਚਹੁ**- ਚਾਰ ਜੁਗਾਂ ਦੇ ।

[ਸੰਸ. सप्तन् (ਸਪ੍ਤਨ੍) सप्+तनित् : ਸੱਤ, ੭, ਸੱਤ ਦੀ ਸੰਖਿਆ ।
ਪ੍ਰਾ. सत्त (ਸਤ੍ਤ) : ੭, ਸੱਤ ਦੀ ਸੰਖਿਆ ਵਾਲਾ ।]

**ਸਤ:** ਸੱਚ । ੨੧੨੪

**ਗੁਰ ਕਾ ਸਬਦੁ ਕਰਿ ਦੀਪਕੋ ਇਹ ਸਤ ਕੀ ਸੇਜ ਬਿਛਾਇ ਰੀ ॥**
**ਆਠ ਪਹਰ ਕਰ ਜੋੜਿ ਰਹੁ ਤਉ ਭੇਟੈ ਹਰਿ ਰਾਇ ਰੀ ॥੩॥**
ਆਸਾ, ਮਹਲਾ ੫, ੧੧੮, ਸਫ਼ਾ ੪੦੦

**ਅਰਥ:** (ਹੇ ਜੀਵ ਇਸਤ੍ਰੀਏ !) ਗੁਰੂ ਦੇ ਸ਼ਬਦ ਨੂੰ (ਜੀਵਨ ਪ੍ਰਕਾਸ਼ਿਤ ਕਰਨ ਲਈ ਪ੍ਰਜ੍ਵਲਿਤ) ਦੀਵਾ ਬਣਾ ਕੇ, (ਪ੍ਰਕਾਸ਼ਮਾਨ ਹਿਰਦੇ ਵਿਚ ਪ੍ਰੀਤਮ ਦੇ

ਬਿਰਾਜਣ ਲਈ) ਇਹੋ ਜਿਹੀ ਸੱਚ ਦੀ ਸੇਜ ਵਿਛਾ ਲੈ । (ਫਿਰ) ਅੱਠੇ ਪਹਿਰ ਹੱਥ ਜੋੜ ਕੇ (ਵਾਹਿਗੁਰੂ ਅੱਗੇ ਅਰਦਾਸਾਂ ਕਰਦੀ) ਰਹੁ, ਤਾਂ (ਦਿਲਾਂ ਦਾ) ਰਾਜਾ ਪਰਮੇਸ਼ਰ ਤੈਨੂੰ (ਜ਼ਰੂਰ) ਮਿਲੇਗਾ ।

**ਦੀਪਕੋ**- ਦੀਵਾ । **ਸੇਜ**- ਬਿਸਤਰ, ਪਲੰਘ । **ਕਰ**- ਹੱਥ । **ਤਉ ਭੇਟੈ**- ਤਾਂ ਮਿਲੇਗਾ ।

[ਵੇਖੋ ੧੯੭੨]

**ਸਤ**: ਸ਼ੁੱਧ ਆਚਰਣ, ੨੧੭੫

ਸੱਚਾ ਸ਼ੀਲ, ਪਤਿਬ੍ਰਤ ਧਰਮ ।

**ਬਿਨੁ ਸਤ ਸਤੀ ਹੋਇ ਕੈਸੇ ਨਾਰਿ ॥**
**ਪੰਡਿਤ ਦੇਖਹੁ ਰਿਦੈ ਬੀਚਾਰਿ ॥੧॥**

ਗਉੜੀ, ਕਬੀਰ, ੨੩, ਸਫ਼ਾ ੩੨੮

**ਅਰਥ**: (ਸਤੀ ਵਰਗੀਆਂ ਕੁਰੀਤੀਆਂ ਨੂੰ ਪ੍ਰੋਤਸਾਹਿਤ ਕਰਨ ਵਾਲੇ) ਹੇ ਪੰਡਿਤ ! (ਆਪਣੀ ਅਕਲ ਦੀ ਚਤੁਰਾਈ ਛਡ ਕੇ ਜ਼ਰਾ ਮਨੁੱਖਤਾਵਾਦੀ) ਹਿਰਦੇ ਨਾਲ ਵਿਚਾਰ ਕੇ ਵੇਖ ਕਿ ਸ਼ੁੱਧ ਆਚਰਣ ਬਿਨਾ ਕੋਈ ਇਸਤ੍ਰੀ ਭਲਾ 'ਸਤੀ' ਕਿਵੇਂ ਹੋ ਸਕਦੀ ਹੈ ? (ਭਾਵ ਅੱਗ ਵਿਚ ਸੜਨ ਨਾਲ ਕੋਈ ਇਸਤ੍ਰੀ ਸਤੀ ਨਹੀਂ ਬਣਦੀ । ਸ਼ੁੱਧ ਆਚਰਣ ਹੀ ਸਤੀ ਦੀ ਨਿਸ਼ਾਨੀ ਹੈ) ।

[ਵੇਖੋ ੧੯੭੨]

**ਸਤ**: ਮਾਇਆ ਦੇ ਤਿੰਨ ਗੁਣਾਂ ੨੧੭੬

ਵਿਚੋਂ ਇਕ, ਸਤਵ, ਸਤੋਗੁਣ ।

**ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ ॥**
**ਚਉਥੇ ਪਦ ਕਉ ਜੋ ਨਰੁ ਚੀਨੈ ਤਿਨ ਹੀ ਪਰਮ ਪਦੁ ਪਾਇਆ ॥੨॥**

ਗਉੜੀ, ਕਬੀਰ, ੧, ਸਫ਼ਾ ੧੧੨੩

**ਅਰਥ**: ਹੇ ਕਰਤਾਰ ! ਇਹ (ਸੰਸਾਰ) ਜੋ ਰਜੋ ਗੁਣ, ਤਮੋ ਗੁਣ ਅਤੇ ਸਤੋ ਗੁਣ (ਰਾਹੀਂ ਵਿਸਤ੍ਰਿਤ) ਹੋਇਆ ਹੈ, ਸਭ ਤੇਰੀ ਪਸਾਰੀ ਮਾਇਆ ਹੈ । (ਇਸ ਤ੍ਰਿਗੁਣੀ ਸੰਸਾਰ ਵਿਚ) ਜੋ ਮਨੁੱਖ ਤੁਰੀਯ ਅਵਸਥਾ ਨੂੰ ਪਛਾਣ ਲੈਂਦਾ ਹੈ (ਭਾਵ ਜੋ ਮਾਇਆਵੀ ਸਾਧਨਾ ਤੋਂ ਉਪਰ ਉਠ ਕੇ ਸਿਮਰਨ ਰੂਪ ਭਗਤੀ ਕਰਦਾ ਹੈ), ਸਿਰਫ਼ ਉਹ ਹੀ ਸਭ ਤੋਂ ਉੱਚੀ ਆਤਮਿਕ ਸਥਿਤੀ ਪ੍ਰਾਪਤ ਕਰ ਸਕਦਾ ਹੈ ।

[ਵੇਖੋ ੧੯੭੨]

**ਸਤਸੰਗ**: ਸੱਚਾ ਮੇਲ । ੨੧੭੭

**ਗੋਬਿਦ ਪ੍ਰੀਤਿ ਲਗੀ ਅਤਿ ਪਿਆਰੀ ॥**
**ਜਬ ਸਤਸੰਗ ਭਏ ਸਾਧੂ ਜਨ**
**ਹਿਰਦੈ ਮਿਲਿਆ ਸਾਂਤਿ ਮੁਰਾਰੀ ॥੧॥ਰਹਾਉ॥**

ਸੋਰਠਿ, ਮਹਲਾ ੪, ੭, ਸਫ਼ਾ ੬੦੭

**ਅਰਥ**: ਵਾਹਿਗੁਰੂ ਦਾ ਪਿਆਰ ਮੇਰੇ ਮਨ ਨੂੰ ਬਹੁਤ ਚੰਗਾ ਲਗਦਾ ਹੈ । ਜਦੋਂ ਤੋਂ ਗੁਰੂ ਦਾ ਸੱਚਾ ਮੇਲ ਹੋ ਗਿਆ ਹੈ, ਮੇਰੇ ਦਿਲ ਵਿਚ ਸ਼ਾਂਤੀ ਦਾ ਸੋਮਾ ਵਾਹਿਗੁਰੂ ਪ੍ਰਗਟ ਹੋ ਗਿਆ ਹੈ ।

[ਸੰਸ. सत्सङ्ग: (ਸਤ੍ਸਙ੍ਗ:) : ਭਲੇ ਪੁਰਸ਼ਾਂ ਦੀ ਸੰਗਤ, ਭਲੇ ਪੁਰਸ਼ਾਂ ਦੀ ਮੰਡਲੀ ।]

**ਸਤਸੰਗਤਿ**: ਸੱਚਿਆਂ ਦੀ ਸੰਗਤ, ੨੧੭੮

ਰੱਬ ਦੇ ਪਿਆਰਿਆਂ ਦਾ ਸਮੂਹ ।

**ਮੋਹਨ ਤੁਧੁ ਸਤਸੰਗਤਿ ਧਿਆਵੈ ਦਰਸ ਧਿਆਨਾ ॥**
**ਮੋਹਨ ਜਮੁ ਨੇੜਿ ਨ ਆਵੈ ਤੁਧੁ ਜਪਹਿ ਨਿਦਾਨਾ ॥.....॥੩॥**

ਗਉੜੀ (ਛੰਤ), ਮਹਲਾ ੫, ੨, ਸਫ਼ਾ ੨੪੮

**ਅਰਥ**: ਹੇ ਸੋਹਣੇ ਰੱਬ ਜੀ ! ਤੇਰੇ ਦਰਸ਼ਨ ਦੇ ਧਿਆਨ ਵਿਚ ਬੈਠ ਕੇ ਤੈਨੂੰ ਸਤਸੰਗਤ ਧਿਆਉਂਦੀ ਹੈ । ਹੇ ਮੋਹਨ ! ਤੈਨੂੰ ਜੋ ਜਪਦੇ ਹਨ ਅੰਤਕਾਲ ਜਮ ਉਨ੍ਹਾਂ ਦੇ ਨੇੜੇ ਨਹੀਂ ਆਉਂਦਾ ।

**ਮੋਹਨੁ**- ਸੁੰਦਰ ਪਰਮੇਸ਼ਰ ।

**ਦਰਸ ਧਿਆਨਾ**- ਦਰਸ਼ਨ ਦੇ ਧਿਆਨ ਵਿਚ । **ਨਿਦਾਨਾ**- ਅੰਤਕਾਲ ।

[ਸੰਸ. सत्सङ्गति: (ਸਤ੍ਸੰਗਤਿ:): ਭਲੇ ਪੁਰਸ਼ਾਂ ਦਾ ਸਮਾਜ ਜਾਂ ਮੰਡਲੀ, ਭਲੇ ਪੁਰਸ਼ਾਂ ਦੀ ਸੰਗਤ ।]

**ਸਤਸੰਗਤੀ**: ਸਤਿਸੰਗਤ ਨਾਲ । ੨੧੭੯

**ਆਪਣਾ ਭਉ ਤਿਨ ਪਾਇਓਨੁ ਜਿਨ ਗੁਰ ਕਾ ਸਬਦੁ ਬੀਚਾਰਿ ॥**
**ਸਤਸੰਗਤੀ ਸਦਾ ਮਿਲਿ ਰਹੇ ਸਚੇ ਕੇ ਗੁਣ ਸਾਰਿ ॥.....॥੧॥**

ਸਿਰੀ., ਮਹਲਾ ੩, ੫੬, ਸਫ਼ਾ ੩੫

**ਅਰਥ**: (ਵਾਹਿਗੁਰੂ) ਉਨ੍ਹਾਂ ਨੂੰ ਆਪਣੇ ਭੈ ਵਿਚ ਰਖਦਾ ਹੈ, ਜਿਹੜੇ ਗੁਰੂ ਦੇ ਸ਼ਬਦ ਨੂੰ ਵਿਚਾਰਦੇ ਹਨ । (ਉਹ) ਸਦਾ ਸਤਿਸੰਗਤ ਨਾਲ ਮਿਲ ਕੇ ਰਹਿੰਦੇ ਹਨ ਅਤੇ ਸੱਚੇ ਦੇ ਗੁਣ ਯਾਦ ਰਖਦੇ ਹਨ ।

[ਵੇਖੋ ੨੧੭੮]

**ਸਤਸੰਗਾ**: ਸਤਿਸੰਗੀਆਂ ਦਾ । ੨੧੮੦

**ਬਨਮਾਲਾ ਬਿਭੂਖਨ ਕਮਲ ਨੈਨ ॥ ਸੁੰਦਰ ਕੁੰਡਲ ਮੁਕਟ ਬੈਨ ॥**
**ਸੰਖ ਚਕ੍ਰ ਗਦਾ ਹੈ ਧਾਰੀ ਮਹਾਸਾਰਥੀ ਸਤਸੰਗਾ ॥੧੦॥**

ਮਾਰੂ (ਸੋਲ.), ਮਹਲਾ ੫, ੧੧, ਸਫ਼ਾ ੧੦੮੨

**ਅਰਥ**: (ਵਾਹਿਗੁਰੂ ਦੀ ਮਹਿਮਾ ਵਿਚ ਕਿਹਾ ਹੈ)- ਜਿਸ ਦੇ ਬਨਸਪਤੀ ਹੀ ਮਾਲਾ ਆਦਿ ਗਹਿਣੇ ਹਨ । ਨੇਤ੍ਰ (ਜਿਸ ਦੇ) ਕਮਲਾਂ ਵਰਗੇ ਹਨ । ਕੇਸਾਂ ਦੇ ਸੁੰਦਰ ਕੁੰਡਲ ਸਿਰ ਦਾ ਮੁਕਟ ਹੈ, ਬਚਨ (ਰਸੀਲੇ ਹਨ) । ਸੰਖ, ਚੱਕਰ, ਗਦਾ ਧਾਰਨ ਵਾਲਾ ਹੈ, (ਜੋ) ਸਤਿਸੰਗੀਆਂ ਦਾ ਉੱਤਮ ਰਥਵਾਹੀ (ਆਗੂ) ਹੈ ।

**ਬਨਮਾਲਾ**- ਵਨਸਪਤੀ ਦੀ ਮਾਲਾ, ਮਣਕਿਆਂ ਵਰਗੀਆਂ ਜੰਗਲੀ ਵਸਤੂਆਂ ਦੀ ਮਾਲਾ । **ਬਿਭੂਖਨ**- ਗਹਿਣੇ । **ਕਮਲ ਨੈਨ**- ਕਮਲ ਵਰਗੀਆਂ ਅੱਖਾਂ । **ਕੁੰਡਲ**- ਘੁੰਗਰਾਲੇ ਵਾਲ । **ਮਹਾਸਾਰਥੀ**- ਵੱਡਾ ਰਥਵਾਹੀ, ਵੱਡਾ ਆਗੂ ।

[ਵੇਖੋ ੨੧੭੭]

**ਸਤਸੰਗਿ:** ਭਲੀ ਸੰਗਤ, ਸਾਧ ਸੰਗਤ । ੨੧੮੧

**ਮਿਲਿ ਸਤਸੰਗਿ ਬੋਲੀ ਹਰਿ ਬਾਣੀ ॥ ਹਰਿ ਹਰਿ ਕਥਾ ਮੇਰੈ ਮਨਿ ਭਾਣੀ ॥**
**ਹਰਿ ਹਰਿ ਅੰਮ੍ਰਿਤੁ ਹਰਿ ਮਨਿ ਭਾਵੈ ਮਿਲਿ ਸਤਿਗੁਰ ਅੰਮ੍ਰਿਤੁ ਪੀਜੈ ਜੀਉ ॥੨॥**

ਮਾਝ, ਮਹਲਾ ੪, ੪, ਸਫ਼ਾ ੯੫

**ਅਰਥ:** (ਜਦੋਂ ਤੋਂ ਮੈਂ) ਸਾਧਸੰਗਤ ਵਿਚ ਰਲ ਕੇ ਵਾਹਿਗੁਰੂ ਦੀ ਬਾਣੀ ਗਾਉਣੀ ਸ਼ੁਰੂ ਕੀਤੀ ਹੈ, (ਤਦੋਂ ਤੋਂ) ਵਾਹਿਗੁਰੂ ਜੀ ਦੀਆਂ ਗੱਲਾਂ ਮੇਰੇ ਮਨ ਨੂੰ ਚੰਗੀਆਂ ਲਗਦੀਆਂ ਹਨ । ਵਾਹਿਗੁਰੂ ਦਾ ਸਿਮਰਨ ਰੂਪ ਅੰਮ੍ਰਿਤ (ਪੀਣਾ) ਵਾਹਿਗੁਰੂ ਨੂੰ (ਵੀ) ਚੰਗਾ ਲਗਦਾ ਹੈ, (ਪਰ ਹੇ ਗੁਰਸਿੱਖ !) ਇਹ ਅੰਮ੍ਰਿਤ ਸੱਚੇ ਗੁਰੂ ਦੇ ਮਿਲਾਪ ਨਾਲ ਹੀ ਪੀਤਾ ਜਾ ਸਕਦਾ ਹੈ ।

[ਵੇਖੋ ੨੧੭੭]

**ਸਤਸੰਗੀਆ:** ਸਤਿਸੰਗੀਆਂ । ੨੧੮੨

**ਮਹਾ ਮੰਗਲੁ ਰਹਸੁ ਥੀਆ ਪਿਰੁ ਦਇਆਲੁ ਸਦ ਨਵਰੰਗੀਆ ॥**
**ਵਡਭਾਗਿ ਪਾਇਆ ਗੁਰਿ ਮਿਲਾਇਆ ਸਾਧ ਕੈ ਸਤਸੰਗੀਆ ॥......੪॥**

ਜੈਤ. (ਛੰਤ), ਮਹਲਾ ੫, ੧, ਸਫ਼ਾ ੭੦੪

**ਅਰਥ:** (ਹੇ ਸਤਿਸੰਗੀ ਮਿੱਤਰ !) ਵੱਡੀ ਖ਼ੁਸ਼ੀ ਹੋਈ ਹੈ, ਸਵਾਦ ਆ ਗਿਆ ਹੈ, (ਮੈਂ) ਸਦਾ ਜਵਾਨ ਰਹਿਣ ਵਾਲਾ ਦਿਆਲੂ ਪਤੀ (ਪਰਮੇਸ਼ਰ) ਵੱਡੇ ਭਾਗਾਂ ਨਾਲ ਪ੍ਰਾਪਤ ਕਰ ਲਿਆ ਹੈ, (ਪਰ ਇਸ ਵਿਚ ਕੋਈ ਮੇਰੀ ਕਮਾਈ ਨਹੀਂ) ਗੁਰੂ ਨੇ ਹੀ ਸਤਿਸੰਗੀ ਗੁਰਸਿੱਖਾਂ ਨਾਲ ਮਿਲਾ ਦਿੱਤਾ ਹੈ।

**ਰਹਸੁ**- ਖ਼ੁਸ਼ੀ । **ਸਦ ਨਵਰੰਗੀਆ**- ਸਦਾ ਜਵਾਨ ।

[ਵੇਖੋ ੨੧੭੭]

**ਸਤਸੰਗੁ (ਭਏ):** ਸਤਿਸੰਗ ਹੋਇਆ, ਸ਼੍ਰੇਸ਼ਠ ਮਿਲਾਪ ਹੋਇਆ । ੨੧੮੩

**ਰਾਮ ਪਾਰਸ ਚੰਦਨ ਹਮ ਕਾਸਟ ਲੋਸਟ ॥**
**ਹਰਿ ਸੰਗਿ ਹਰੀ ਸਤਸੰਗੁ ਭਏ ਹਰਿ ਕੰਚਨੁ ਚੰਦਨੁ ਕੀਨੇ ॥੧॥ਰਹਾਉ॥**

ਧਨਾ., ਮਹਲਾ ੪, ੭,ਸਫ਼ਾ ੬੬੮

**ਅਰਥ:** ਸੋਹਣਾ ਰੱਬ ਪਾਰਸ ਹੈ, ਉਹ ਚੰਦਨ ਹੈ । ਅਸੀਂ ਲੋਹਾ ਸਾਂ, ਅਸੀਂ ਲਕੜੀ ਸਾਂ, ਵਾਹਿਗੁਰੂ ਦਾ ਸਾਨੂੰ ਸੰਗ ਮਿਲ ਗਿਆ । ਪਰਮੇਸ਼ਰ ਦਾ ਸਤਿਸੰਗ ਹੋਇਆ , ਅਸੀਂ ਸੋਨਾ ਹੋ ਗਏ, ਅਸੀਂ ਚੰਦਨ ਹੋ ਗਏ ।

**ਲੋਸਟ**- ਜੰਗਾਲੇ ਹੋਏ ਲੋਹੇ ਦਾ ਢੇਰ । **ਪਾਰਸ**- ਸੰਸਕ੍ਰਿਤ 'ਸਪਰਸ਼' ਤੋਂ ਉਤਪੰਨ 'ਪਰਸ' ਸ਼ਬਦ ਦਾ ਅਰਥ ਹੈ 'ਛੂਹਣਾ' । 'ਪਰਸ' ਦੇ ਰੂਪਾਂਤਰ 'ਪਾਰਸ' ਦੇ ਸ਼ਾਬਦਿਕ ਅਰਥ ਭਾਵੇਂ 'ਜਿਸ ਨਾਲ ਛੂਹਿਆ ਜਾਵੇ' ਹੀ ਹੋਣ, ਪਰ ਇਹ ਸ਼ਬਦ ਹੁਣ ਅਗਿਆਤ ਵਸਤੂ-ਵਿਸ਼ੇਸ਼ ਦਾ ਵਾਚਕ ਹੋ ਗਿਆ ਹੈ । ਪਾਰਸ ਇਕ ਕਾਲਪਨਿਕ ਪੱਥਰ ਹੈ, ਜੋ ਕਿਸੇ ਨੇ ਵੇਖਿਆ ਤਾਂ ਨਹੀਂ, ਪਰ ਮਨੌਤ ਇਹ ਰਹੀ ਹੈ ਕਿ ਇਸ ਪੱਥਰ ਨੂੰ ਜੇ ਜੰਗਾਲਿਆ ਲੋਹਾ ਵੀ ਛੂਹ ਜਾਵੇ ਤਾਂ ਉਹ ਸੋਨਾ ਹੋ ਜਾਂਦਾ ਹੈ । ਇਸ ਨੂੰ Philosopher's stone ਵੀ ਕਿਹਾ ਜਾਂਦਾ ਹੈ । ਹਿੰਦੁਸਤਾਨ ਦੇ ਬਹੁਤ ਸਾਰੇ ਲੋਕਾਂ ਦਾ ਇਹ ਵੀ ਵਿਚਾਰ ਰਿਹਾ ਹੈ ਕਿ 'ਪਾਰਸ' ਨੇਪਾਲ ਦੇਸ਼ ਵਿਚ ਹੈ । ਹਿੰਦੁਸਤਾਨ ਤੋਂ ਇਲਾਵਾ ਫਾਰਸ, ਅਰਬ ਅਤੇ ਯੂਰਪ ਦੇ ਦੇਸ਼ਾਂ ਵਿਚ ਵੀ ਅਜਿਹੇ ਪੱਥਰ ਦੀ ਹੋਂਦ ਸੰਬੰਧੀ ਵਿਸ਼ਵਾਸ ਪ੍ਰਚਲਿਤ ਰਿਹਾ ਹੈ । ਕਈ ਲੋਕਾਂ ਨੇ ਤਾਂ ਇਸ ਦਾ ਰੂਪ-ਰੰਗ ਆਦਿ ਵੀ ਬਿਆਨ ਕੀਤਾ ਹੈ, ਪਰ ਅਜ ਤਕ ਤਾਂ ਇਹ ਸਾਰੇ ਦੇ ਸਾਰੇ ਖ਼ਿਆਲੀ ਪਲਾਅ ਹੀ ਸਿੱਧ ਹੋਏ ਹਨ । ਭਾਰਤ ਦੇ ਸੰਤਾਂ ਮਹਾਪੁਰਖਾਂ ਨੇ ਆਪਣੀ ਬਾਣੀ ਵਿਚ ਪਾਰਸ ਦਾ ਜ਼ਿਕਰ ਬਹੁਤ ਕੀਤਾ ਹੈ, ਪਰ ਪ੍ਰਤੀਕ ਰੂਪ ਵਿਚ । ਉਨ੍ਹਾਂ ਇਹ ਗੱਲ ਜ਼ੋਰ ਦੇ ਕੇ ਕਹੀ ਕਿ ਜਿਵੇਂ ਪਾਰਸ ਨੂੰ ਛੋਹ ਕੇ ਜੰਗਾਲਿਆ ਲੋਹਾ ਵੀ ਸੋਨਾ ਹੋ ਜਾਂਦਾ ਹੈ, ਉਸੇ ਤਰ੍ਹਾਂ ਗੁਰੂ ਦੀ ਪਵਿੱਤਰ ਛੋਹ ਨਾਲ ਸਿੱਖ ਵੀ ਮੈਲ-ਰਹਿਤ ਨਿਰਮਲ ਜੀਵਨ ਪ੍ਰਾਪਤ ਕਰ ਕੇ ਗੁਰੂ ਵਰਗਾ ਹੋ ਜਾਂਦਾ ਹੈ ।

[ਵੇਖੋ ੨੧੭੭]

**ਸਤਸੰਗੇ:** ਸਤਿਸੰਗ ਵਿਚ । ੨੧੮੪

**ਸਗਲੇ ਕਰਮ ਧਰਮ ਜੁਗ ਸਾਧਾ ॥**
**ਬਿਨੁ ਹਰਿ ਰਸ ਸੁਖੁ ਤਿਲੁ ਨਹੀ ਲਾਧਾ ॥**
**ਭਈ ਕ੍ਰਿਪਾ ਨਾਨਕ ਸਤਸੰਗੇ ਤਉ ਧਨ ਪਿਰ ਅਨੰਦ ਉਲਾਸਾ ਹੇ ॥੫॥**

ਮਾਰੂ (ਸੋਲ.), ਮਹਲਾ ੫, ੨, ਸਫ਼ਾ ੧੦੭੨

**ਅਰਥ:** (ਹੇ ਗੁਰਸਿੱਖ !) ਸੰਸਾਰ ਦੇ ਲੋਕ ਹਮੇਸ਼ਾ ਹੀ ਧਾਰਮਿਕ ਕਰਮ-ਕਾਂਡ ਕਰਦੇ ਆ ਰਹੇ ਹਨ । ਬਿਨਾ ਪਰਮੇਸ਼ਰ ਦੇ ਨਾਮ ਦਾ ਸਵਾਦ (ਚੱਖਿਆਂ) ਕਿਸੇ ਨੂੰ ਤਿਲ-ਮਾਤਰ ਵੀ ਸੁਖ ਨਹੀਂ ਮਿਲਿਆ । ਜਦੋਂ (ਵਾਹਿਗੁਰੂ ਜੀ ਦੀ) ਬਖ਼ਸ਼ਿਸ਼ ਹੋ ਗਈ ਤਾਂ ਨਾਨਕ ਸਤਿਸੰਗ ਵਿਚ ਗਿਆ, ਤਦੋਂ ਤੋਂ ਹੀ ਜੀਵਾਤਮਾ ਕੰਤ (ਕਰਤਾਰ) ਦੇ ਮਿਲਾਪ ਦਾ ਸਵਾਦ ਮਾਣ ਰਹੀ ਹੈ ।

**ਤਿਲੁ**- ਰਤਾ ਜਿਤਨਾ । **ਲਾਧਾ**- ਲੱਭਿਆ, ਮਿਲਿਆ ।

[ਵੇਖੋ ੨੧੭੭]

**ਸਤਸੰਗੈ:** ਸਤਿਸੰਗ । ੨੧੮੫

**ਚਾਰੇ ਜੁਗ ਮੈ ਸੋਧਿਆ ਵਿਣੁ ਸੰਗਤਿ ਅਹੰਕਾਰੁ ਨ ਭਗੈ ॥**
**ਹਉਮੈ ਮੂਲਿ ਨ ਛੁਟਈ ਵਿਣੁ ਸਾਧੂ ਸਤਸੰਗੈ ॥**

ਮਾਰੂ (ਵਾਰ), ਮਹਲਾ ੫, ਪਉੜੀ ੧੧, ਸਫ਼ਾ ੧੦੯੮

**ਅਰਥ:** ਮੈਂ ਸਾਰੇ ਸਮਿਆਂ ਦੀ ਮਨੁੱਖਤਾ ਨੂੰ ਗੰਭੀਰਤਾ ਨਾਲ ਵਿਚਾਰਿਆ, ਤਾਂ (ਪਤਾ ਲਗਾ ਕਿ) ਸਾਧ-ਸੰਗਤ ਬਿਨਾ ਅਹੰਕਾਰ ਨਹੀਂ ਦੂਰ ਹੁੰਦਾ । ਬਿਨਾ ਗੁਰੂ ਨਾਲ ਸਤਿਸੰਗ ਕੀਤਿਆਂ (ਅਹੰਕਾਰ ਦਾ ਮੂਲ) ਅਹੰ-ਬਿਰਤੀ ਰਤਾ ਭਰ ਵੀ ਨਹੀਂ ਜਾਂਦੀ ।

**ਸੋਧਿਆ**- ਗਹਿਣ ਸਮੀਖਿਆ ਕੀਤੀ । **ਨ ਭਗੈ**- ਭੱਜਦਾ ਨਹੀਂ, ਦੂਰ ਨਹੀਂ ਹੁੰਦਾ ।

[ਵੇਖੋ ੨੧੭੭]

**.ਸਤ (ਸਤੇ):** ਸੁੱਚੇ ਤੋਂ ਸੁੱਚਾ, ਪਰਮ-ਪਵਿੱਤਰ । ੨੧੮੬

**ਸਾਲਾਹਿ ਸਾਚੇ ਮੰਨਿ ਸਤਿਗੁਰੁ ਪੁੰਨ ਦਾਨ ਦਇਆ ਮਤੇ ॥**

**ਪਿਰ ਸੰਗਿ ਭਾਵੈ ਸਹਜਿ ਨਾਵੈ ਬੇਣੀ ਤ ਸੰਗਮੁ ਸਤ ਸਤੇ ॥...॥੩॥**
ਧਨਾ. (ਛੰਤ) , ਮਹਲਾ ੧, ੧, ਸਫ਼ਾ ੬੮੮
ਵੇਖੋ '**ਸਹਜਿ ਨਾਵੈ**' III-੧੭੫੫
[ਵੇਖੋ ੧੯੭੨]

**ਸਤ (ਸਰਿ):** ਸਤਿਸੰਗ ਵਿਚ । ੨੧੮੭
**ਮਨੁ ਸੰਪਟੁ ਜਿਤੁ ਸਤ ਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ ॥**
**ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ ਬਿਧਿ ਸਾਹਿਬੁ ਰਵਤੁ ਰਹੈ ॥੩॥**
ਸੂਹੀ, ਮਹਲਾ ੧, ੧, ਸਫ਼ਾ ੭੨੮
ਵੇਖੋ '**ਸੰਪਟੁ**' III-੧੫੧੬
[ਵੇਖੋ ੧੯੭੨]

**ਸਤ (ਸਰਿ ਨਾਵੈ):** ਸੱਚੇ ਸਰੋਵਰ (ਸਤਿਸੰਗ) ਵਿਚ ਨਹਾਉਂਦਾ ਹੈ । ੨੧੮੮
**ਗੁਰਮੁਖਿ ਮਨੁ ਨਿਰਮਲੁ ਸਤ ਸਰਿ ਨਾਵੈ ॥ ਮੈਲੁ ਨ ਲਾਗੈ ਸਚਿ ਸਮਾਵੈ ॥**
**ਸਚੋ ਸਚੁ ਕਮਾਵੈ ਸਦ ਹੀ ਸਚੀ ਭਗਤਿ ਦ੍ਰਿੜਾਇਦਾ ॥੪॥**
ਮਾਰੂ (ਸੋਲ.), ਮਹਲਾ ੩, ੧੫, ਸਫ਼ਾ ੧੦੫੮
**ਅਰਥ:** ਗੁਰਮੁਖ ਦਾ ਮਨ ਨਿਰਮਲ ਹੁੰਦਾ ਹੈ, (ਕਿਉਂਕਿ ਉਹ) ਸਤਿਸੰਗ ਸਰੋਵਰ ਵਿਚ ਨਹਾਉਂਦਾ ਹੈ, ਉਸ ਨੂੰ ਮੈਲ ਨਹੀਂ ਲਗਦੀ (ਕਿਉਂਕਿ ਉਹ) ਸੱਚ ਵਿਚ (ਸੁਰਤਿ ਨੂੰ) ਲੀਨ ਰਖਦਾ ਹੈ । (ਉਹ ਆਪ) ਨਿਰੋਲ ਸੱਚ ਨੂੰ ਕਮਾਉਂਦਾ ਹੈ (ਅਤੇ ਹੋਰਨਾਂ ਨੂੰ) ਸਦਾ ਹੀ ਸੱਚੀ ਭਗਤੀ ਦ੍ਰਿੜ੍ਹ ਕਰਾਉਂਦਾ ਹੈ ।
[ਵੇਖੋ ੧੯੭੨]

**(ਬਿਬੇਕ) ਸਤ ਸਰੁ:** (ਗਿਆਨ ਦਾ) ਸੱਚਾ ਸਰੋਵਰ । ੨੧੮੯
**ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤਸਰੁ ॥**
**ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ ॥੩॥**
ਆਸਾ, ਮਹਲਾ ੫, ੧੦੪, ਸਫ਼ਾ ੩੯੭
**ਅਰਥ:** ਗੁਰੂ ਦੀ ਉਸਤਤ (ਮੈਂ) ਕੀ ਬਿਆਨ ਕਰਾਂ ? ਗੁਰੂ (ਤਾਂ) ਗਿਆਨ ਦਾ ਸੱਚਾ ਸਰੋਵਰ ਹੈ । ਉਹ (ਗੁਰੂ ਹੀ) ਮੁੱਢ ਤੋਂ, ਸਮੇਂ ਦੇ ਆਰੰਭ ਤੋਂ, ਜੁਗਾਂ-ਜੁਗਾਂ ਤੋਂ ਪੂਰਣ ਪਰਮੇਸ਼ਰ ਹੈ ।
**ਕਿਆ ਕਹਾ**- ਕੀ ਬਿਆਨ ਕਰਾਂ ।
[ਵੇਖੋ ੧੯੭੨]

**ਸਤ (ਕਾ ਹਲੁ):** ਸੱਚ ਦਾ ਹਲ, ਸ਼ੁਭ ਅਮਲਾਂ ਦੀ ਕਮਾਈ । ੨੧੯੦
**ਤੇਰੈ ਹੁਕਮੈ ਸਾਵਣੁ ਆਇਆ ॥ ਮੈ ਸਤ ਕਾ ਹਲੁ ਜੋਆਇਆ ॥...੨॥**
ਸਿਰੀ. (ਅਸ.), ਮਹਲਾ ੫, ੪, ਸਫ਼ਾ ੭੩
**ਅਰਥ:** ਤੇਰੇ ਹੁਕਮ ਵਿਚ ਸਾਵਣ ਆਇਆ ਹੈ, ਮੈਂ ਸੱਚ ਰੂਪੀ ਹਲ ਜੋਇਆ ਹੈ ।
**ਭਾਵ:** ਇਹ ਕਿ ਅਕਾਲ-ਪੁਰਖ ਦੀ ਕ੍ਰਿਪਾ ਨਾਲ ਦਿਲ ਰੂਪੀ ਧਰਤੀ ਉਤੇ ਗੁਰੂ ਮਿਲਾਪ ਨਾਲ, ਨਾਮ-ਅੰਮ੍ਰਿਤ ਦੀਆਂ ਬੂੰਦਾਂ ਬਰਸੀਆਂ ਹਨ । ਹਿਰਦੇ ਰੂਪ ਵੱਤਰ ਵਾਲੀ ਭੂਮੀ ਵਿਚ ਨਾਮ ਦਾ ਬੀਜ ਜੰਮ ਸਕੇ, ਇਸ ਵਾਸਤੇ ਸ਼ੁਭ ਅਮਲਾਂ ਦੀ ਕਮਾਈ ਉਸੇ ਤਰ੍ਹਾਂ ਸ਼ੁਰੂ ਕਰ ਦਿੱਤੀ ਹੈ, ਜਿਵੇਂ ਬਰਸਾਤ ਨਾਲ ਜ਼ਮੀਨ ਵਿਚ ਵੱਤਰ ਹੋਣ ਤੇ ਕਿਰਸਾਨ ਭੂਮੀ ਦੀ ਬਿਜਾਈ ਲਈ ਦਿਨ-ਰਾਤ ਜੁਟ ਜਾਂਦਾ ਹੈ ।
**ਜੋਆਇਆ**- ਜੋੜਿਆ, ਹਲ ਖਿਚਣ ਵਾਸਤੇ ਬੈਲਾਂ ਦੇ ਗਲ ਵਿਚ ਪੰਜਾਲੀ ਪਾਈ ਜਾਂਦੀ ਸੀ । ਇਸ ਪੰਜਾਲੀ ਦੇ ਵਿਚਕਾਰ ਹਲ ਬੰਨ੍ਹੀ ਜਾਂਦੀ ਸੀ । ਇਸ ਸਮੁੱਚੀ ਕ੍ਰਿਆ ਨੂੰ 'ਹਲ ਜੋਣਾ' ਕਿਹਾ ਜਾਂਦਾ ਸੀ । **ਹਲੁ**- ਜ਼ਮੀਨ ਦੀ ਵਾਹੀ ਦੇ ਕੰਮ ਆਉਣ ਵਾਲਾ ਪੁਰਾਣਾ ਯੰਤਰ ।
[ਵੇਖੋ ੧੯੭੨]

**ਸਤ (ਕਾ ਢਬੁ):** ਸ਼ੁਭ ਆਚਰਣ ਦਾ ਢੰਗ । ੨੧੯੧
**ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ॥**
**ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ॥੧॥**
ਧਨਾ., ਮਹਲਾ ੧, ੮, ਸਫ਼ਾ ੬੬੨
**ਅਰਥ:** (ਸ੍ਰੀ ਗੁਰੂ ਨਾਨਕ ਦੇਵ ਜੀ ਸਮਕਾਲੀਨ ਸਮਾਜ ਵਿਚ ਸਮੁੱਚੇ ਵਾਤਾਵਰਣ ਦੇ ਦੂਸ਼ਿਤ ਹੋ ਜਾਣ ਦਾ ਜ਼ਿਕਰ ਕਰਦਿਆਂ ਕਹਿੰਦੇ ਹਨ) ਸੱਚ ਦਾ ਸਮਾਂ ਨਹੀਂ ਹੈ, ਨਾ ਹੀ (ਸਾਧਕਾਂ ਦਾ ਨਿਸ਼ਾਨਾ) ਪਰਮਾਤਮਾ ਦਾ ਮਿਲਾਪ ਰਿਹਾ ਹੈ ਅਤੇ ਨਾ ਹੀ ਸ਼ੁਭ ਆਚਰਣ ਦਾ ਢੰਗ (ਲੋਕਾਂ ਨੂੰ ਪਤਾ) ਹੈ । (ਸਾਰੇ) ਸੰਸਾਰ ਵਿਚ ਪੂਜਾ ਸਥਾਨ ਅਪਵਿੱਤਰ ਹੋ ਗਏ ਹਨ ਅਤੇ ਇਸ ਤਰ੍ਹਾਂ ਸਮੁੱਚਾ ਜਗਤ ਅਧੋਗਤੀ ਵਲ ਜਾ ਰਿਹਾ ਹੈ ।
**ਕਾਲੁ ਨਾਹੀ**- ਸਮਾਂ ਠੀਕ ਨਹੀਂ, ਸੱਚ ਦਾ ਸਮਾਂ ਨਹੀਂ । **ਜੋਗੁ**- ਮਿਲਾਪ । **ਥਾਨਸਟ**- ਥਾਨ+ਇਸ਼ਟ= ਇਸ਼ਟ ਸਥਾਨ । **ਭਰਿਸਟ**- ਅਪਵਿੱਤਰ ।
[ਵੇਖੋ ੧੯੭੨]

**ਸਤਗੁਰ:** ਸੱਚੇ ਗੁਰੂ ਨੇ, ਸਤਿਗੁਰੂ ਨੇ । ੨੧੯੨
**ਕਾਜ ਹਮਾਰੇ ਪੂਰੇ ਸਤਗੁਰ ॥**
**ਬਾਜੇ ਅਨਹਦ ਤੂਰੇ ਸਤਗੁਰ ॥੧॥ਰਹਾਉ॥**
ਰਾਮ., ਮਹਲਾ ੫, ੧੫, ਸਫ਼ਾ ੮੮੭
**ਅਰਥ:** ਸੱਚੇ ਗੁਰੂ ਨੇ ਸਾਡੇ ਜੀਵਨ-ਪ੍ਰਯੋਜਨ ਨੂੰ ਸੰਪੂਰਣ ਕਰ ਦਿੱਤਾ ਹੈ । ਸਤਿਗੁਰੂ ਨੇ ਸਾਡੇ ਹਿਰਦੇ ਵਿਚ ਸ਼ਬਦ ਦਾ ਨਿਰੰਤਰ ਪ੍ਰਵਾਹ ਚਲਾ ਦਿੱਤਾ ਹੈ ।
[ਸੰਸ. सत्य+गुरू (ਸਤ੍ਯ+ਗੁਰੂ) : ਸੱਚਾ ਗੁਰੂ ।]

**ਸਤਗੁਰਿ:** ਸੱਚੇ ਗੁਰੂ ਨੇ । ੨੧੯੩
**ਤ੍ਰਿਭਵਣੁ ਖੋਜਿ ਢੰਢੋਲਿਆ ਗੁਰਮੁਖਿ ਖੋਜਿ ਨਿਹਾਲਿ ॥**

**ਸਤਗੁਰਿ ਮੇਲ ਮਿਲਾਇਆ ਨਾਨਕ ਸੋ ਪ੍ਰਭੁ ਨਾਲਿ ॥੪॥**

ਸਿਰੀ., ਮਹਲਾ ੧, ੧੭, ਸਫ਼ਾ ੨੦

**ਅਰਥ:** (ਜਿਸ ਵਾਹਿਗੁਰੂ ਨੂੰ) ਜਲ, ਥਲ ਅਤੇ ਆਕਾਸ਼ ਵਿਚ (ਆਪਣੇ ਯਤਨਾਂ ਨਾਲ) ਲਭਦਿਆਂ (ਥੱਕ ਗਿਆ ਸਾਂ), ਗੁਰੂ ਰਾਹੀਂ ਖੋਜਿਆ ਤਾਂ (ਉਸ ਦੇ) ਦਰਸ਼ਨ ਕਰ ਲਏ । ਹੇ ਨਾਨਕ ! ਉਸ ਅਕਾਲ-ਪੁਰਖ ਨਾਲ ਸੱਚੇ ਗੁਰੂ ਨੇ (ਮੇਰਾ) ਮਿਲਾਪ ਕਰਵਾ ਦਿੱਤਾ ।

**ਤ੍ਰਿਭਵਣੁ-** ਜਲ, ਥਲ ਅਤੇ ਆਕਾਸ਼ (ਕਈ ਸਿਆਣੇ ਇਸ ਦਾ ਅਰਥ 'ਤਿੰਨ ਲੋਕ' ਵੀ ਕਰਦੇ ਹਨ) । **ਨਿਹਾਲਿ-** ਵੇਖ ਲਿਆ, ਦਰਸ਼ਨ ਕਰ ਲਏ ।

[ਵੇਖੋ ੨੧੯੨]

**ਸਤਗੁਰੁ:** ਸੱਚਾ ਗੁਰੂ । ੨੧੯੪

**ਸੋ ਹਰਿ ਹਰਿ ਨਾਮੁ ਸਦਾ ਸਦਾ ਸਮਾਲੇ**
**ਜਿਸੁ ਸਤਗੁਰੁ ਪੂਰਾ ਮੇਰਾ ਮਿਲਿਆ ॥**
**ਨਾਨਕ ਹਰਿ ਜਨ ਹਰਿ ਇਕੇ ਹੋਏ ਹਰਿ ਜਪਿ ਹਰਿ ਸੇਤੀ ਰਲਿਆ ॥੬॥**

ਵਡ., ਮਹਲਾ ੪, ੧, ਸਫ਼ਾ ੫੬੨

**ਅਰਥ:** ਉਹ ਮਨੁੱਖ ਵਾਹਿਗੁਰੂ ਦਾ ਨਾਮ ਹਰ ਸਮੇਂ ਯਾਦ ਕਰਦੇ ਹਨ, ਜਿਨ੍ਹਾਂ ਨੂੰ ਮੇਰਾ ਪੂਰਾ ਸੱਚਾ ਗੁਰੂ ਪ੍ਰਾਪਤ ਹੋ ਜਾਂਦਾ ਹੈ । ਹੇ ਨਾਨਕ ! ਸੇਵਕ ਵਾਹਿਗੁਰੂ ਦੇ ਗੁਣ ਗਾ ਕੇ ਰੱਬੀ-ਗੁਣਾਂ ਵਿਚ ਲੀਨ ਹੋ ਗਿਆ ਹੈ । ਇੰਞ ਵਾਹਿਗੁਰੂ ਦਾ ਦਾਸ ਅਤੇ ਵਾਹਿਗੁਰੂ ਇਕਰੂਪ ਹੋ ਗਏ ਹਨ ।

[ਵੇਖੋ ੨੧੯੨]

**ਸਤਗੁਰੂ:** ਸੱਚਾ ਗੁਰੂ । ੨੧੯੫

**ਅੰਤਰਿ ਲਾਗਿ ਨ ਤਾਮਸੁ ਮੂਲੇ ਵਿਚਹੁ ਆਪੁ ਗਵਾਏ ॥**
**ਨਾਮੁ ਨਿਧਾਨੁ ਸਤਗੁਰੂ ਦਿਖਾਲਿਆ ਹਰਿ ਰਸੁ ਪੀਆ ਅਘਾਏ ॥੩॥**

ਸਿਰੀ., ਮਹਲਾ ੩, ੪੧, ਸਫ਼ਾ ੨੯

**ਅਰਥ:** (ਹੇ ਗੁਰਸਿੱਖ !) ਜੇ ਮਨੁੱਖ ਅੰਤਹਕਰਣ ਤੋਂ ਅਹੰਕਾਰ ਮਾਰ ਲਵੇ ਤਾਂ ਮਨ-ਬੁੱਧੀ ਵਿਚ ਅਹੰਕਾਰ ਬਿਲਕੁਲ ਪ੍ਰਵੇਸ਼ ਨਹੀਂ ਕਰ ਸਕਦਾ । ਉਸ ਨੂੰ ਸੱਚਾ ਗੁਰੂ ਨਾਮ (ਸਿਮਰਨ) ਦਾ ਖ਼ਜ਼ਾਨਾ ਵਿਖਾ ਦਿੰਦਾ ਹੈ ਅਤੇ ਉਹ ਨਾਮ ਦਾ ਆਨੰਦ ਰੱਜ ਕੇ ਮਾਣਦਾ ਹੈ ।

**ਤਾਮਸੁ-** ਤਮਸ, ਅੰਧਕਾਰ, ਅਹੰਕਾਰ । **ਅਘਾਏ-** ਰੱਜ ਕੇ ।

[ਵੇਖੋ ੨੧੯੨]

**ਸਤਗੁਰੈ:** ਸਤਿਗੁਰੂ ਨੂੰ । ੨੧੯੬

**ਮੈ ਮਨਿ ਵਡੀ ਆਸ ਹਰੇ ਕਿਉ ਕਰਿ ਹਰਿ ਦਰਸਨੁ ਪਾਵਾ ॥**
**ਹਉ ਜਾਇ ਪੁਛਾ ਅਪਨੇ ਸਤਗੁਰੈ**
**ਗੁਰ ਪੁਛਿ ਮਨੁ ਮੁਗਧੁ ਸਮਝਾਵਾ ॥.....੧॥**

ਵਡ., ਮਹਲਾ ੪, ੩, ਸਫ਼ਾ ੫੬੧

**ਅਰਥ:** ਮੇਰੇ ਮਨ ਵਿਚ ਵਾਹਿਗੁਰੂ ਨੂੰ ਮਿਲਣ ਦੀ ਪ੍ਰਬਲ ਖਿਚ ਹੈ, ਪਰ (ਇਹ ਸਮਝ ਨਹੀਂ ਆਉਂਦੀ ਕਿ) ਮੈਂ ਵਾਹਿਗੁਰੂ ਦੇ ਦਰਸ਼ਨ ਕਿਸ ਤਰ੍ਹਾਂ ਪ੍ਰਾਪਤ ਕਰਾਂ ? (ਇਸ ਵਾਸਤੇ) ਹੁਣ ਜਾ ਕੇ ਆਪਣੇ ਸੱਚੇ ਗੁਰੂ ਨੂੰ ਪੁਛਦੀ ਹਾਂ ਤੇ ਗੁਰੂ ਨੂੰ ਪੁੱਛ ਕੇ ਮੂਰਖ ਮਨ ਨੂੰ ਸਮਝਾਵਾਂਗੀ (ਕਿ ਗੁਰੂ ਦੀ ਸਿੱਖਿਆ ਦਾ ਪਾਲਣ ਕਰਿਆ ਕਰੇ) ।

[ਵੇਖੋ ੨੧੯੨]

**ਸਤਜੁਗਿ:** ਸਤਜੁਗ ਵਿਚ । ੨੧੯੭

**ਸਤਜੁਗਿ ਸਚੁ ਕਹੈ ਸਭੁ ਕੋਈ ॥**
**ਘਰਿ ਘਰਿ ਭਗਤਿ ਗੁਰਮੁਖਿ ਹੋਈ ॥...॥੧॥**

ਰਾਮ., ਮਹਲਾ ੩, ੧, ਸਫ਼ਾ ੮੮੦

**ਅਰਥ:** ਸਤਜੁਗ ਵਿਚ ਹਰ ਕੋਈ ਸੱਚ ਬੋਲਦਾ ਸੀ । ਗੁਰੂ ਨਾਲ ਜੁੜ ਕੇ ਘਰ-ਘਰ ਭਗਤੀ ਹੁੰਦੀ ਸੀ ।

**ਭਾਵ:** ਜੁਗਾਂ ਦੀ ਬ੍ਰਾਹਮਣੀ ਵੰਡ ਵਿਚ ਗੁਰੂ ਸਾਹਿਬ ਦਾ ਕੋਈ ਨਿਸ਼ਚਾ ਨਹੀਂ ਸੀ । ਇਸ ਸ਼ਬਦ ਵਿਚ ਉਹ ਸਪਸ਼ਟ ਕਰਦੇ ਹਨ ਕਿ ਹਰ ਸਮੇਂ ਵਿਚ ਨਾਮ ਸਿਮਰਨ ਦੀ ਪ੍ਰਧਾਨਤਾ ਰਹੀ ਹੈ । ਸਾਰੇ ਸਮਿਆਂ ਵਿਚ ਰੱਬ ਇਕੋ ਰਿਹਾ ਹੈ, ਇਸ ਕਰ ਕੇ ਨਾ ਕੋਈ ਸਮਾਂ ਭਲਾ ਹੈ, ਨਾ ਕੋਈ ਬੁਰਾ । ਉਹ ਕਹਿੰਦੇ ਹਨ, ਜਿਸ ਵਾਤਾਵਰਣ ਵਿਚ ਲੋਕਾਂ ਦਾ ਸਨੇਹ ਸੱਚ ਨਾਲ ਅਤੇ ਵਾਹਿਗੁਰੂ ਦੀ ਯਾਦ ਨਾਲ ਹੋਵੇ, ਉਹੋ ਸਤਿਜੁਗ ਹੈ । ਜਦੋਂ ਲੋਕਾਂ ਦੇ ਜੀਵਨ ਵਿਚ ਪਾਖੰਡ ਪ੍ਰਵੇਸ਼ ਕਰ ਜਾਵੇ ਅਤੇ ਲੋਕ ਰੱਬ ਨੂੰ ਰਚਨਾ ਤੋਂ ਵਖ ਕਰ ਕੇ ਜਾਣਨ, ਉਹ ਸਮਾਂ ਤ੍ਰੇਤਾ ਜੁਗ ਹੈ । ਜਦੋਂ ਮਾਇਆ-ਮੋਹ, ਦ੍ਵੈਤ ਅਤੇ ਭਰਮ ਦੀ ਭਰਮਾਰ ਹੋਵੇ, ਉਸ ਸਮੇਂ ਨੂੰ ਦੁਆਪਰ ਕਹਿਣਾ ਉਚਿਤ ਹੈ । ਜਦੋਂ ਲੋਕ ਧਰਮ ਵਲ ਝੁਕਾਅ ਨਾ ਰਖ ਕੇ ਮਾਇਆਵੀ ਉਲਾਰ ਤੋਂ ਗ੍ਰਸਤ ਹੋਣ, ਅਗਿਆਨ ਦਾ ਵਿਆਪਕ ਵਿਸਤਾਰ ਹੋਵੇ ਅਤੇ ਧਾਰਮਿਕ ਰੁਚੀਆਂ ਕਮਜ਼ੋਰ ਪੈ ਜਾਣ, ਉਹੋ ਕਲਿਜੁਗ ਹੈ । ਇਸ ਤਰ੍ਹਾਂ ਗੁਰੂ ਸਾਹਿਬ ਸਮੇਂ ਦੇ ਸੁਭਾਅ ਨੂੰ ਜੀਵਨ ਦਾ ਆਧਾਰ ਨਹੀਂ ਮਿਥਦੇ, ਸਗੋਂ ਮਾਨਵ-ਸਿਰਜਿਤ ਵਾਤਾਵਰਣ ਨੂੰ ਸਭਯ ਜਾਂ ਅਸਭਯ ਜੀਵਨ ਦਾ ਆਧਾਰ ਦੱਸਦੇ ਹਨ । ਇਹ ਵਾਤਾਵਰਣ ਧਰਤੀ ਦੇ ਵਖ-ਵਖ ਖਿੱਤਿਆਂ ਵਿਚ ਇਕੋ ਸਮੇਂ ਅੰਦਰ ਵਖ-ਵਖ ਤਰ੍ਹਾਂ ਦਾ ਹੋ ਸਕਦਾ ਹੈ । ਇੰਞ ਜੁਗਾਂ ਦੀ ਬ੍ਰਾਹਮਣੀ ਵੰਡ ਨਿਰਾਧਾਰ ਸਾਬਤ ਹੁੰਦੀ ਹੈ । ਇਸ ਸੰਬੰਧ ਵਿਚ ਸ਼ਬਦ ਦੀਆਂ ਇਹ ਦੋ ਪੰਕਤੀਆਂ ਉਚੇਚਾ ਧਿਆਨ ਲੋੜਦੀਆਂ ਹਨ-

**ਸਭ ਜੁਗ ਮਹਿ ਸਾਚਾ ਏਕੋ ਸੋਈ ॥ ਸਭ ਮਹਿ ਸਚੁ ਦੂਜਾ ਨਹੀ ਕੋਈ ॥**

ਅਤੇ

**ਸਭ ਜੁਗ ਮਹਿ ਨਾਮੁ ਊਤਮੁ ਹੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥**

ਜ਼ਰੂਰੀ ਹੈ ਕਿ ਸਮੇਂ ਬਾਬਤ ਅਵਿਗਿਆਨਕ ਬ੍ਰਾਹਮਣੀ ਸੋਚ ਦਾ ਗੁਰੂ ਸਾਹਿਬ ਵਲੋਂ ਕੀਤਾ ਨਿਖੇਧ ਸਮਝਣ ਹਿਤ ਪਾਠਕ ਪੂਰੇ ਸ਼ਬਦ ਨੂੰ ਧਿਆਨ ਸਹਿਤ ਪੜਚੋਲਣ-

**ਰਾਮਕਲੀ ਮਹਲਾ ੩ ਘਰੁ ੧ ॥**
**ਸਤਜੁਗਿ ਸਚੁ ਕਹੈ ਸਭੁ ਕੋਈ ॥ ਘਰਿ ਘਰਿ ਭਗਤਿ ਗੁਰਮੁਖਿ ਹੋਈ ॥**
**ਸਤਜੁਗਿ ਧਰਮੁ ਪੈਰ ਹੈ ਚਾਰਿ ॥ ਗੁਰਮੁਖਿ ਬੂਝੈ ਕੋ ਬੀਚਾਰਿ ॥੧॥**
**ਜੁਗ ਚਾਰੇ ਨਾਮਿ ਵਡਿਆਈ ਹੋਈ ॥**
**ਜਿ ਨਾਮਿ ਲਾਗੈ ਸੋ ਮੁਕਤਿ ਹੋਵੈ ਗੁਰ ਬਿਨੁ ਨਾਮੁ ਨ ਪਾਵੈ ਕੋਈ ॥੧॥ ਰਹਾਉ ॥**
**ਤ੍ਰੇਤੈ ਇਕ ਕਲ ਕੀਨੀ ਦੂਰਿ ॥ ਪਾਖੰਡੁ ਵਰਤਿਆ ਹਰਿ ਜਾਣਨਿ ਦੂਰਿ ॥**

ਗੁਰਮੁਖਿ ਬੂਝੈ ਸੋਝੀ ਹੋਈ ॥ ਅੰਤਰਿ ਨਾਮੁ ਵਸੈ ਸੁਖੁ ਹੋਈ ॥੨॥
ਦੁਆਪੁਰਿ ਦੂਜੈ ਦੁਬਿਧਾ ਹੋਇ ॥ ਭਰਮਿ ਭੁਲਾਨੇ ਜਾਣਹਿ ਦੋਇ ॥
ਦੁਆਪੁਰਿ ਧਰਮਿ ਦੁਇ ਪੈਰ ਰਖਾਏ ॥ ਗੁਰਮੁਖਿ ਹੋਵੈ ਤ ਨਾਮੁ ਦ੍ਰਿੜਾਏ ॥੩॥
ਕਲਜੁਗਿ ਧਰਮ ਕਲਾ ਇਕ ਰਹਾਏ ॥ ਇਕ ਪੈਰਿ ਚਲੈ ਮਾਇਆ ਮੋਹੁ ਵਧਾਏ ॥
ਮਾਇਆ ਮੋਹੁ ਅਤਿ ਗੁਬਾਰੁ ॥ ਸਤਗੁਰੁ ਭੇਟੈ ਨਾਮਿ ਉਧਾਰੁ ॥੪॥
ਸਭ ਜੁਗ ਮਹਿ ਸਾਚਾ ਏਕੋ ਸੋਈ ॥ ਸਭ ਮਹਿ ਸਚੁ ਦੂਜਾ ਨਹੀ ਕੋਈ ॥
ਸਾਚੀ ਕੀਰਤਿ ਸਚੁ ਸੁਖੁ ਹੋਈ ॥ ਗੁਰਮੁਖਿ ਨਾਮੁ ਵਖਾਣੈ ਕੋਈ ॥੫॥
ਸਭ ਜੁਗ ਮਹਿ ਨਾਮੁ ਊਤਮੁ ਹੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥
ਹਰਿ ਨਾਮੁ ਧਿਆਏ ਭਗਤੁ ਜਨੁ ਸੋਈ ॥
ਨਾਨਕ ਜੁਗਿ ਜੁਗਿ ਨਾਮਿ ਵਡਿਆਈ ਹੋਈ ॥੬॥੧॥

[ਸੰਸ. ਸਤ੍ਯਯੁਗੰ (ਸਤ੍ਯਯੁਗੰ) : ਚਾਰ ਜੁਗਾਂ ਵਿਚੋਂ ਪਹਿਲਾ ਜੁਗ ।
ਸਤਿਜੁਗ ਦੀ ਉਮਰ ੧੭, ੨੮, ੦੦੦ ਵਰ੍ਹੇ ਲਿਖੀ ਹੈ ।]

**ਸਤਜੁਗੁ:** ਚਾਰ ਜੁਗਾਂ ਵਿਚੋਂ ਇਕ, ਸਤਿਜੁਗ । ੨੧੯੮

**ਸਤਜੁਗੁ ਤ੍ਰੇਤਾ ਦੁਆਪਰੁ ਭਣੀਐ ਕਲਿਜੁਗੁ ਊਤਮੋ ਜੁਗਾ ਮਾਹਿ ॥**
**ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ ॥੩॥**

ਆਸਾ, ਮਹਲਾ ੫, ੧੪੦, ਸਫ਼ਾ ੪੦੬

ਵੇਖੋ 'ਅਹਿ ਕਰੁ' ੧੬੩੩

[ਵੇਖੋ ੨੧੯੭]

**ਸਤਪੁਤ੍ਰਹ:** ਯੋਗ ਪੁੱਤਰ ਨਾਲ, ਚੰਗੇ ਪੁੱਤਰਾਂ ਕਾਰਣ । ੨੧੯੯

**ਅਪਜਸੰ ਮਿਟੰਤ ਸਤਪੁਤ੍ਰਹ ॥ ਸਿਮਰਤਬੵ ਰਿਦੈ ਗੁਰਮੰਤ੍ਰਣਹ ॥.....॥੧੪॥**

ਗਾਥਾ, ਮਹਲਾ ੫, ੧੪, ਸਫ਼ਾ ੧੩੬੧

ਵੇਖੋ 'ਅਪਜਸੰ' ੨੬੧੨

[ਸੰਸ. ਸਤ੍ਪੁਤ੍ਰ: (ਸਤ੍ਪੁਤ੍ਰ) : ਭਲਾ ਪੁੱਤਰ, ਯੋਗ ਪੁੱਤਰ ।
ਪ੍ਰਾ. ਸਧੁਜ (ਸਪੁਤ੍ਰ) : ਆਗਿਆਕਾਰੀ ਪੁੱਤਰ, ਚੰਗਾ ਪੁੱਤਰ ।]

**ਸਤਪੁਰਖ:** ਸੱਚਾ ਵਿਅਕਤੀ, ਮਨ, ਬਚਨ ਅਤੇ ਕਰਮ ਵਿਚ ਸੱਚਾ । ੨੨੦੦

**ਜਿਨ ਦਰਸਨੁ ਸਤਿਗੁਰ ਸਤਪੁਰਖ ਨ ਪਾਇਆ**
**ਤੇ ਭਾਗਹੀਣ ਜਮਿ ਮਾਰੇ ॥**
**ਸੇ ਕੂਕਰ ਸੂਕਰ ਗਰਧਭ ਪਵਹਿ ਗਰਭ ਜੋਨੀ**
**ਦਯਿ ਮਾਰੇ ਮਹਾ ਹਤਿਆਰੇ ॥੩॥**

ਗੂਜਰੀ, ਮਹਲਾ ੪, ੩, ਸਫ਼ਾ ੪੯੩

**ਅਰਥ:** ਜਿਨ੍ਹਾਂ ਵਿਅਕਤੀਆਂ ਨੇ ਸਤਿਗੁਰੂ (ਜੈਸੇ) ਸੱਚੇ ਪੁਰਖ ਦੇ ਦਰਸ਼ਨ ਨਹੀਂ ਕੀਤੇ (ਭਾਵ ਗੁਰੂਦੇਵ ਦੇ ਸੱਚੇ ਬਚਨਾਂ ਨੂੰ ਨਹੀਂ ਮੰਨਿਆਂ), ਉਨ੍ਹਾਂ ਭਾਗਹੀਣਾਂ ਨੂੰ ਮੌਤ ਦੇ ਦੂਤ ਮਾਰਦੇ ਹਨ । (ਨੀਵੀਂ ਬਿਰਤੀ ਕਾਰਣ) ਉਹ ਕੁੱਤੇ, ਸੂਰ, ਖੋਤੇ ਆਦਿ ਦੀਆਂ ਗਰਭ-ਜੂਨਾਂ ਵਿਚ ਪੈਂਦੇ ਹਨ । ਇਹੋ ਜਿਹੇ ਮਹਾ ਹਤਿਆਰਿਆਂ ਨੂੰ ਵਾਹਿਗੁਰੂ ਸਜ਼ਾਵਾਂ ਦਿੰਦਾ ਹੈ ।
**ਜਮਿ-** ਮੌਤ ਦੇ ਦੂਤ ; ਭਾਵ ਰੋਗ, ਬੁਢਾਪੇ ਦਾ ਦੁਖ, ਕਲੇਸ਼, ਵਿਕਾਰ ਆਦਿ । **ਦਯਿ-** ਵਾਹਿਗੁਰੂ ਨੇ । **ਮਾਰੇ-** ਮਾਰਦਾ ਹੈ, ਸਜ਼ਾ ਦਿੰਦਾ ਹੈ । **ਕੂਕਰ-** ਕੁੱਤੇ । **ਸੂਕਰ-** ਸੂਰ । **ਗਰਧਭ-** ਖੋਤੇ ।
[ਸੰਸ. ਸਤ੍ਯ+ਪੁਰੁਸ਼ (ਸਤ੍ਯ+ਪੁਰੁਸ਼) : ਅਕਾਲ-ਪੁਰਖ ; ਭਲਾ ਵਿਅਕਤੀ ।
ਪ੍ਰਾ. ਸਪ੍ਪੁਰਿਸ (ਸਪ੍ਪੁਰਿਸ) : ਸੱਜਣ, ਭਲਾ ਆਦਮੀ ।]

**ਸਤਪੁਰਖਾ:** ਹੇ ਸਚਿਆਰ ਪੁਰਖ ਜੀ । ੨੨੦੧

**ਹਰਿ ਕੇ ਜਨ ਸਤਿਗੁਰ ਸਤਪੁਰਖਾ ਬਿਨਉ ਕਰਉ ਗੁਰ ਪਾਸਿ ॥**
**ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ॥੧॥**

ਗੂਜਰੀ, ਮਹਲਾ ੪, ੪, ਸਫ਼ਾ ੧੦

**ਅਰਥ:** ਮੈਂ ਆਪਣੇ ਗੁਰੂ ਅੱਗੇ ਬੇਨਤੀ ਕਰਦਾ ਹਾਂ, ਹੇ ਵਾਹਿਗੁਰੂ ਦੇ ਸੇਵਕ ਸਤਿਗੁਰੂ ਜੀ ! ਹੇ ਸਚਿਆਰ ਪੁਰਖ ਜੀ ! ਮੈਂ ਨਿਕਾ ਜਿਹਾ ਕੀੜਾ (ਤੁਸਾਂ) ਸਤਿਗੁਰਾਂ ਦੀ ਓਟ ਵਿਚ ਆਇਆ ਹਾਂ, ਮਿਹਰ ਕਰ ਕੇ (ਮੇਰੇ ਮਨ ਵਿਚ) ਨਾਮ ਦਾ ਚਾਨਣ ਕਰ ਦਿਓ ।
**ਬਿਨਉ-** ਬੇਨਤੀ । **ਗੁਰ ਪਾਸਿ-** ਗੁਰੂ ਅੱਗੇ ।
[ਵੇਖੋ ੨੨੦੦]

**ਸਤ (ਭਾਉ):** ਸੱਚਾ ਪ੍ਰੇਮ, ਸੋਹਣਾ ਸਲੂਕ, ਆਦਰ, ਸਤਿਕਾਰ । ੨੨੦੨

**ਸਲੋਕ ਮਹਲਾ ੪॥**
**ਅਗੋ ਦੇ ਸਤ ਭਾਉ ਨ ਦਿਚੈ ਪਿਛੋ ਦੇ ਆਖਿਆ ਕੰਮਿ ਨ ਆਵੈ ॥**
**ਅਧ ਵਿਚਿ ਫਿਰੈ ਮਨਮੁਖੁ ਵੇਚਾਰਾ ਗਲੀ ਕਿਉ ਸੁਖੁ ਪਾਵੈ ॥.....॥੧॥**

ਗਉੜੀ (ਵਾਰ), ਮਹਲਾ ੪, ੧੧, ਸਫ਼ਾ ੩੦੫

ਵੇਖੋ 'ਅਗੋ ਦੇ' ੧੯੪੯ ਸ

[ਸੰਸ. ਸਦ੍ਭਾਵ: (ਸਦ੍ਭਾਵ:) : ਚੰਗਾ ਸੁਭਾਅ, ਸੱਜਣਤਾ, ਉੱਤਮ ਵਿਵਹਾਰ ; ਸੱਤਾ ; ਵਿਦਮਾਨਤਾ ।
ਪ੍ਰਾ. ਸਬ੍ਭਾਵ (ਸਬ੍ਭਾਵ) : ਸੋਹਣਾ ਸਲੂਕ ; ਸੰਭਵ ; ਉਤਪਤਿ ।]

**ਸਤ (ਭਾਉ):** ਸੱਚ ਦਾ ਪ੍ਰੇਮ । ੨੨੦੩

**ਹਮਰੀ ਜਾਤਿ ਪਤਿ ਸਚੁ ਨਾਉ ॥ ਕਰਮ ਧਰਮ ਸੰਜਮੁ ਸਤ ਭਾਉ ॥**
**ਨਾਨਕ ਬਖਸੇ ਪੂਛ ਨ ਹੋਇ ॥ ਦੂਜਾ ਮੇਟੇ ਏਕੋ ਸੋਇ ॥੪॥**

ਆਸਾ, ਮਹਲਾ ੪, ੧੪, ਸਫ਼ਾ ੩੫੩

**ਅਰਥ:** ਤੇਰਾ ਅਬਿਨਾਸ਼ੀ ਨਾਮ ਹੀ ਮੇਰੀ ਜਾਤਿ ਅਤੇ ਪ੍ਰਤਿਸ਼ਠਾ ਹੋਵੇ । ਸੱਚ ਦਾ ਪ੍ਰੇਮ (ਮੇਰੇ ਲਈ) ਧਾਰਮਿਕ ਕਰਮ ਅਤੇ ਸਾਧਨਾ-ਜੁਗਤਿ ਹੋਵੇ (ਇਹ ਕ੍ਰਿਪਾ ਕਰਨੀ) । ਪਰਮਾਤਮਾ ਤੋਂ ਸਿਵਾਏ ਕਿਸੇ ਹੋਰ ਦੂਜੀ ਹੋਂਦ ਦਾ ਖ਼ਿਆਲ ਜੇ ਮਨ ਵਿਚੋਂ ਮਿਟ ਜਾਵੇ ਤਾਂ ਹੇ ਨਾਨਕ ! ਵਾਹਿਗੁਰੂ ਬਖ਼ਸ਼ਿਸ਼ ਕਰ ਕੇ ਕਰਮਾਂ ਦੇ ਲੇਖੇ ਤੋਂ ਆਜ਼ਾਦ ਕਰ ਦਿੰਦਾ ਹੈ, ਫਿਰ ਕੋਈ ਹਿਸਾਬ ਨਹੀਂ

ਮੰਗਦਾ ।
**ਕਰਮ ਧਰਮ**- ਧਾਰਮਿਕ ਕਰਮ । **ਸੰਜਮੁ**- ਸਾਧਨਾ-ਵਿਧੀ, ਮਰਯਾਦਾ, ਅਨੁਸ਼ਾਸਨ । **ਪੂਛ ਨ ਹੋਇ**- ਕੋਈ ਪੁੱਛਦਾ ਨਹੀਂ ; ਭਾਵ ਹਿਸਾਬ ਨਹੀਂ ਮੰਗਦਾ ।
[ਵੇਖੋ ੨੨੦੨]

**ਸਤ (ਭਾਇ):** ਸੱਚੇ ਪ੍ਰੇਮ ਨਾਲ । ੨੨੦੪

**ਦੀਨ ਦਰਦ ਦੁਖ ਭੰਜਨਾ ਸੇਵਕ ਕੈ ਸਤ ਭਾਇ ॥**
**ਅਚਰਜ ਰੂਪੁ ਨਿਰੰਜਨੋ ਗੁਰਿ ਮੇਲਾਇਆ ਮਾਇ ॥੧॥**

ਸਿਰੀ., ਮਹਲਾ ੫, ੮੩, ਸਫ਼ਾ ੪੬
ਵੇਖੋ '**ਅਚਰਜ**' ੨੦੩੦

[ਵੇਖੋ ੨੨੦੨]

**ਸਤ (ਭਾਇ):** ਸੱਚੀ ਭਾਵਨਾ ਨਾਲ । ੨੨੦੫

**ਆਪਨੜੇ ਪ੍ਰਭ ਭਾਣਿਆ ਦਰਗਹ ਪੈਧਾ ਜਾਇ ਜੀਉ ॥**
**ਐਥੈ ਸੁਖੁ ਮੁਖੁ ਉਜਲਾ ਇਕੋ ਨਾਮੁ ਧਿਆਇ ਜੀਉ ॥**
**ਆਦਰੁ ਦਿਤਾ ਪਾਰਬ੍ਰਹਮਿ ਗੁਰੁ ਸੇਵਿਆ ਸਤ ਭਾਇ ਜੀਉ ॥੪॥**

ਸੂਹੀ (ਅਸ.), ਮਹਲਾ ੫, ੩, ਸਫ਼ਾ ੭੬੦

**ਅਰਥ:** ਜੋ ਵਿਅਕਤੀ (ਸ਼ੁਭ ਅਮਲਾਂ ਕਾਰਣ ਸੰਸਾਰ ਵਿਚ ਵਿਚਰਦਿਆਂ) ਆਪਣੇ ਮਾਲਿਕ ਨੂੰ ਚੰਗਾ ਲਗਦਾ ਹੈ, ਉਸ ਨੂੰ (ਰੱਬ ਦੀ) ਦਰਗਾਹ ਵਿਚ ਵੀ ਸਨਮਾਨ ਮਿਲਦਾ ਹੈ । ਉਸ ਨੂੰ ਸੰਸਾਰ ਵਿਚ ਸੁਖ ਮਿਲਦਾ ਹੈ ਅਤੇ ਪਵਿੱਤਰ ਮੁਖੜੇ ਵਾਲਾ ਹੋ ਜਾਂਦਾ ਹੈ, (ਕਿਉਂ ਜੁ) ਉਹ ਇਕੋ ਨਾਮ ਦੀ ਆਰਾਧਨਾ ਕਰਦਾ ਹੈ । (ਉਹ) ਗੁਰੂ ਦੀ ਸੇਵਾ ਸੱਚੀ ਭਾਵਨਾ ਨਾਲ ਕਰਦਾ ਹੈ, ਇਸ ਕਰ ਕੇ ਉਸ ਨੂੰ ਵਾਹਿਗੁਰੂ ਵਲੋਂ ਸਨਮਾਨ ਪ੍ਰਾਪਤ ਹੁੰਦਾ ਹੈ ।
[ਵੇਖੋ ੨੨੦੨]

**ਸਤ (ਭਿਖਿਆ):** ਸ਼ਰਧਾ ਨਾਲ ਦਿੱਤੀ ਭਿਖਿਆ । ੨੨੦੬

ਮ: ੩॥.......
**ਜੋਗੀ ਜੰਗਮ ਸੰਨਿਆਸੀ ਭੁਲੇ ਓਨ੍ਾ ਅਹੰਕਾਰੁ ਬਹੁ ਗਰਬੁ ਵਧਾਇਆ ॥**
**ਛਾਦਨੁ ਭੋਜਨੁ ਨ ਲੈਹੀ ਸਤ ਭਿਖਿਆ ਮਨ ਹਠਿ ਜਨਮੁ ਗਵਾਇਆ ॥... ੨॥**

ਗੂਜਰੀ (ਵਾਰ), ਮਹਲਾ ੩, ਪਉੜੀ ੧੨, ਸਫ਼ਾ ੫੧੩

**ਅਰਥ:** ਜੋਗੀ, ਸ਼ਿਵ-ਭਗਤ ਅਤੇ ਸੰਨਿਆਸੀ (ਸਾਰੇ ਹੀ ਧਰਮ ਦੇ ਠੀਕ ਰਸਤੇ ਤੋਂ) ਖੁੰਝ ਗਏ ਹਨ, ਕਿਉਂਜੁ ਉਨ੍ਹਾਂ ਨੇ ਆਪਣੇ ਮਨ ਅਤੇ ਕਰਮ ਵਿਚ ਅਹੰਕਾਰ ਦਾ ਬਹੁਤ ਵਿਸਥਾਰ ਕਰ ਰਖਿਆ ਹੈ । ਉਹ ਆਪਣੇ ਮਨ ਦੀ ਕਠੋਰਤਾ ਵਿਚ ਜਨਮ ਗੁਆ ਰਹੇ ਹਨ ਅਤੇ ਰੋਟੀ ਜਾਂ ਕਪੜੇ ਦੇ ਰੂਪ ਵਿਚ ਸ਼ਰਧਾ ਨਾਲ ਦਿੱਤੀ ਭਿੱਛਿਆ ਨਹੀਂ ਲੈਂਦੇ (ਭਾਵ ਗ੍ਰਿਹਸਤੀਆਂ ਤੋਂ ਮਨ ਚਾਹਿਆ ਦਾਨ ਧੱਕਾ ਕਰ ਕੇ ਮੰਗਦੇ ਹਨ ਅਤੇ ਧੱਕਾ ਕਰਨ ਵਾਸਤੇ ਲੋਕਾਂ ਨੂੰ ਵਰ-ਸ਼ਾਪ ਦਾ ਡਰ-ਲਾਲਚ ਦਿਖਾਉਂਦੇ ਹਨ) ।
**ਅਹੰਕਾਰੁ**- ਅਹੰ-ਬਿਰਤੀ । ਭਾਵੇਂ ਗੁਰਬਾਣੀ ਵਿਚ 'ਅਹੰਕਾਰ' ਸ਼ਬਦ ਦੀ ਵਰਤੋਂ 'ਗੁਮਾਨ' ਜਾਂ ਘਮੰਡ' ਭਾਵ ਅਹੰ ਦਾ ਕਰਮਾਂ ਰਾਹੀਂ ਸਥੂਲ ਪ੍ਰਗਟਾਵਾ ਕਰਨ ਦੇ ਅਰਥਾਂ ਵਿਚ ਬਹੁਤ ਵਾਰ ਕੀਤੀ ਗਈ ਹੈ ਅਤੇ ਅਹੰ ਦੀ 'ਚਿੱਤ-ਬਿਰਤੀ' ਲਈ ਬਹੁਤਾ ਕਰ ਕੇ 'ਹਉਮੈ' ਸ਼ਬਦ ਵਰਤਿਆ ਗਿਆ ਹੈ, ਪਰ ਇਸ ਪੰਕਤੀ ਵਿਚ ਵਰਤੇ 'ਗਰਬ' ਸ਼ਬਦ ਦੀ 'ਅਹੰਕਾਰ' ਦੇ ਮੁਕਾਬਲੇ ਵਿਚ ਸਥੂਲਤਾ ਕਾਰਣ ਇੱਥੇ 'ਅਹੰਕਾਰੁ' ਨੂੰ ਅਹੰ-ਬਿਰਤੀ ਅਤੇ 'ਗਰਬੁ' ਨੂੰ ਗ਼ਰੂਰ ਵਾਲੇ ਕਰਮਾਂ ਲਈ ਵਰਤਿਆ ਜਾਪਦਾ ਹੈ ।
**ਜੰਗਮ**- ਸ਼ਿਵ-ਭਗਤਾਂ ਦੀ ਇਕ ਸੰਪ੍ਰਦਾਇ । **ਛਾਦਨੁ**- ਕਪੜਾ । **ਨ ਲੈਹੀ**- ਨਹੀਂ ਲੈਂਦੇ ।
[ਸੰਸ. ਸਤ੍ਯ+ਭਿਕ਼ਸ਼ਾ (ਸਤ੍ਯ+ ਭਿਕ੍ਸ਼ਾ।]

**ਸਤਹੁ:** ਸੱਚ ਤੋਂ, ਸੱਚ ਨਾਲ । ੨੨੦੭

**ਕਲਿ ਵਿਚਿ ਧੂ ਅੰਧਾਰੁ ਸਾ ਚੜਿਆ ਰੈ ਭਾਣੁ ॥**
**ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ ॥.....॥੬॥**

ਰਾਮ. (ਵਾਰ), ਸਤਾ ਬਲਵੰਡ, ਪਉੜੀ ੬, ਸਫ਼ਾ ੯੬੮

**ਅਰਥ:** ਕਲਿਜੁਗ ਵਿਚ ਅਗਿਆਨ ਦਾ ਘੁੱਪ-ਹਨੇਰਾ ਸੀ, (ਗੁਰੂ ਅਮਰਦਾਸ ਗਿਆਨ ਦੀਆਂ) ਕਿਰਣਾਂ ਵਾਲਾ ਸੂਰਜ ਚੜ੍ਹ ਪਿਆ, (ਜਿਸ ਨੇ) ਸੱਚ ਨਾਲ (ਦੈਵੀ-ਗੁਣਾਂ ਦਾ) ਖੇਤ ਜਮਾ ਦਿੱਤਾ ਅਤੇ ਸੱਚ ਨਾਲ ਹੀ (ਉਸ ਦੀ) ਰਾਖੀ ਕੀਤੀ ।
**ਧੂ ਅੰਧਾਰੁ**- ਘੁੱਪ ਹਨੇਰਾ । **ਸਾ**- ਸੀ । **ਰੈ**- ਕਿਰਣਾਂ । **ਭਾਣੁ**- ਭਾਨੁ, ਸੂਰਜ । **ਛਾਵਾਣੁ**- ਛਾਂ ਭਾਵ ਰਾਖੀ ।
[ਵੇਖੋ ੧੯੭੨]

**ਸਤਮ:** ਨਿਸ਼ਚੈ ਕਰ ਕੇ । ੨੨੦੮

**ਹੋਯੋ ਹੈ ਹੋਵੰਤੋ ਹਰਣ ਭਰਣ ਸੰਪੂਰਣਃ ॥**
**ਸਾਧੂ ਸਤਮ ਜਾਣੋ ਨਾਨਕ ਪ੍ਰੀਤਿ ਕਾਰਣੰ ॥**

ਗਾਥਾ, ਮਹਲਾ ੫, ੨੩, ਸਫ਼ਾ ੧੩੬੧
ਵੇਖੋ '**ਸੰਪੂਰਣ:**' III-੧੫੨੩

[ਵੇਖੋ ੧੯੭੨]

**ਸਤ੍ਰੰ:** ਵੈਰੀ, ਦੁਸ਼ਮਣ । ੨੨੦੯

**ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ ॥**
**ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਸ੍ਤੀਰਨਹ ॥**

ਸਲੋਕ (ਸਹਸ.), ਮਹਲਾ ੫, ੪੯, ਸਫ਼ਾ ੧੩੫੮
ਵੇਖੋ '**ਅਹੰਕਾਰੰ**' ੧੫੮੨ ੳ

[ਸੰਸ. ਸ਼ਤ੍ਰੁ: (ਸ਼ਤ੍ਰੂ:) ਸ਼ਦ੍+ਤ੍ਰੁਨ੍ : ਹਰਾਉਣ ਵਾਲਾ, ਵਿਜੇਤਾ, ਦੁਸ਼ਮਣ, ਵੈਰੀ, ਵਿਰੋਧੀ, ਵਿਨਾਸ਼ਕ ।
ਪ੍ਰਾ. ਸੱਤੁ (ਸਤ੍ਤੁ) : ਦੁਸ਼ਮਣ, ਵੈਰੀ ।]

**ਸਤ੍ਰ:** ਸ਼ਤਰੂ, ਵੈਰੀ । ੨੨੧੦
**ਗੁਰ ਉਪਦੇਸਿ ਸਾਧ ਕੀ ਸੰਗਤਿ ਬਿਨਸਿਓ ਸਗਲ ਸੰਤਾਪੁ ॥**
**ਮਿੱਤਰ ਸਤ੍ਰ ਪੇਖਿ ਸਮਤੁ ਬੀਚਾਰਿਓ ਸਗਲ ਸੰਭਾਖਨ ਜਾਪੁ ॥੧॥**
ਸਾਰਗ, ਮਹਲਾ ੫, ੬੯, ਸਫ਼ਾ ੧੨੧੭-੧੮
ਵੇਖੋ **'ਸੰਭਾਖਨ'** III-੧੫੪੭
[ਵੇਖੋ ੨੨੦੯]

**ਸਤ੍ਰਹ:** ਵੈਰੀ ਨੂੰ । ੨੨੧੧
**ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥**
**ਪਰਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਰਿਾਗਿ ਸਗਲ ਰੇਣੁਕਹ ॥**
ਸਲੋਕ (ਸਹਸ.), ਮਹਲਾ ੫, ੪੦, ਸਫ਼ਾ ੧੩੫੭
**ਅਰਥ:** (ਹੇ ਗੁਰਸਿੱਖ ! ਪੂਰਨ ਇਨਸਾਨ ਉਹ ਹੈ) ਜੋ ਵਾਹਿਗੁਰੂ ਜੀ ਦੀ ਬੰਦਗੀ ਵਿਚ ਸ਼ਰਧਾ ਸਹਿਤ ਜੁੜ ਕੇ ਮਿੱਤਰ ਅਤੇ ਵੈਰੀ (ਦੋਹਾਂ) ਨੂੰ ਇਕੋ ਜਿਹਾ (ਸੱਚ ਦਾ) ਉਪਦੇਸ਼ ਕਰੇ । ਅਹੰਕਾਰ ਤਿਆਗ ਕੇ ਸਭ (ਦੇ ਪੈਰਾਂ) ਦੀ ਖ਼ਾਕ ਹੋਵੇ ਅਤੇ ਪਰਾਈ ਨਿੰਦਿਆ ਕਦੇ ਕੰਨਾਂ ਨਾਲ ਨਾ ਸੁਣੇ ।
**ਉਪਦੇਸੰ-** ਸਿੱਖਿਆ ਦੇਵੇ । **ਸਮ-** ਇਕੋ ਜਿਹਾ । **ਭਗਵੰਤ-** ਪਰਮਾਤਮਾ ਦੀ । **ਭਾਵਨੀ-** ਪਿਆਰ ਨਾਲ, ਸ਼ਰਧਾ ਨਾਲ । **ਪਰਨਿੰਦਾ-** ਪਰਾਈ ਨਿੰਦਿਆ । **ਸ੍ਰੋਤਿ-** ਸੁਣੇ । **ਸ੍ਰਵਣੰ-** ਕੰਨਾਂ ਨਾਲ । **ਰੇਣੁਕਹ-** ਖ਼ਾਕ (ਪੈਰਾਂ ਦੀ ਮਿੱਟੀ) ।
[ਵੇਖੋ ੨੨੦੯]

**ਸਤਰੰਜ:** ਸ਼ਤਰੰਜ, ਇਕ ਖੇਡ ਦਾ ਨਾਮ । ੨੨੧੨
**ਜੇ ਕੋ ਦਰਗਹ ਬਹੁਤਾ ਬੋਲੈ ਨਾਉ ਪਵੈ ਬਾਜਾਰੀ ॥**
**ਸਤਰੰਜ ਬਾਜੀ ਪਕੈ ਨਾਹੀ ਕਚੀ ਆਵੈ ਸਾਰੀ ॥੩॥**
ਆਸਾ, ਮਹਲਾ ੧, ੩੬, ਸਫ਼ਾ ੩੫੯
**ਅਰਥ:** ਜੇ ਕੋਈ (ਸ਼ੁਭ ਅਮਲ ਤਿਆਗ ਕੇ) ਬਹੁਤੀਆਂ ਗੱਲਾਂ ਕਰੇਗਾ (ਤਦ ਉਸ ਦਾ) ਨਾਮ ਦਰਗਾਹ ਵਿਚ ਗੱਪੀ ਪੈ ਜਾਵੇਗਾ । (ਉਸ ਦੀ ਸੰਸਾਰ ਯਾਤਰਾ, ਜੋ ਉਹ) ਸ਼ਤਰੰਜ ਦੀ ਖੇਡ (ਵਾਂਙੂ ਹੀ ਦਾਅ-ਪੇਚ ਲਗਾ ਕੇ ਖੇਡਦਾ ਹੈ) ਪੁੱਗਦੀ ਨਹੀਂ, (ਕਿਉਂਕਿ) ਨਰਦ (ਉਸ ਪਾਸੋਂ) ਕੱਚੀ ਹੀ ਪੈਂਦੀ ਹੈ ।
**ਭਾਵ:** ਭਾਈ ਗੁਰਦਾਸ ਦਾ ਕਥਨ ਹੈ-

**ਸ਼ਤਰੰਜ ਬਾਜੀ ਖੇਲੁ ਬਿਸਾਤਿ ਬਣਾਇਆ ॥**
**ਹਾਥੀ ਘੋੜੇ ਰਥ ਪਿਆਦੇ ਆਇਆ ॥**
**ਹੁਇ ਪਤਿਸਾਹੁ ਵਜੀਰ ਦੁਇ ਦਲ ਛਾਇਆ ॥**
**ਹੋਇ ਗਡਾਵਡਿ ਜੋਧ ਜੁਧੁ ਮਚਾਇਆ ॥**
**ਗੁਰਮੁਖਿ ਚਾਲ ਚਲਾਇ ਹਾਲ ਪੁਜਾਇਆ ॥**
**ਪਾਇਕ ਹੋਇ ਵਜੀਰੁ ਗੁਰਿ ਪਹੁੰਚਾਇਆ ॥**
ਵਾਰ ੨੦, ਪਉੜੀ ੧੯

ਪਹਿਲੀਆਂ ਚਾਰ ਤੁਕਾਂ ਵਿਚ ਸ਼ਤਰੰਜ ਦੀ ਖੇਡ ਦਾ ਰੂਪਕ ਰਚ ਕੇ ਕਿਹਾ ਹੈ ਕਿ ਗੁਰਮੁਖਾਂ ਨੇ (ਗੁਰੂ ਰਾਹੀਂ ਦੱਸੀ) ਚਾਲ ਚਲ ਕੇ ਹੁਣ ਦੀ ਖੇਡ ਨੂੰ ਸਫਲ ਕੀਤਾ ਹੈ । ਜਿਵੇਂ ਸ਼ਤਰੰਜ ਦਾ ਪਿਆਦਾ ਤੁਰਦਾ-ਤੁਰਦਾ ਵਜ਼ੀਰ ਦੇ ਘਰ ਪਹੁੰਚ ਜਾਵੇ ਤਾਂ ਵਜ਼ੀਰ ਹੋ ਜਾਂਦਾ ਹੈ, ਇਸੇ ਤਰ੍ਹਾਂ ਦਾਸ ਭਾਵ ਵਾਲਾ ਸਿੱਖ ਅਸੁਰੀ ਸੰਪਦਾ ਨੂੰ ਮਾਰਦਾ-ਮਾਰਦਾ ਗੁਰਮੁਖ ਹੋ ਜਾਂਦਾ ਹੈ । ਗੁਰਮੁਖ ਹੋਏ ਸਿੱਖ ਨੂੰ ਗੁਰੂ ਵਾਹਿਗੁਰੂ ਪਾਸ ਪਹੁੰਚਾ ਦਿੰਦਾ ਹੈ ।
**ਬਾਜਾਰੀ-** ਬੜਬੋਲਾ, ਗੱਪੀ । **ਪਕੈ ਨਾਹੀ-** ਪੁੱਗਦੀ ਨਹੀਂ ।
[ਫ਼ਾ. ਸ਼ਤਰੰਜ , ਸ਼ਿਤਰੰਜ : ਇਕ ਖੇਡ ਹੈ, ਜੋ ਛੇ ਪ੍ਰਕਾਰ ਦੇ ਮੋਹਰਿਆਂ ਨਾਲ ੬੪ ਖਾਨਿਆਂ ਦੀ ਬਸਾਤ ਉਤੇ ਖੇਡੀਦੀ ਹੈ । ਇਹ ਖੇਡ ਅਕਲ ਦੀ ਚਤੁਰਾਈ ਨਾਲ ਖੇਡੀ ਜਾਂਦੀ ਹੈ ।]

**ਸਤਰਿ:** ਗਿਣਤੀ ਦੀ ਸੰਖਿਆ, ੭੦, ੨੨੧੩
ਸੱਤਰ (ਸਾਲ) ਦੀ (ਆਯੂ) ।
**ਮ: ੧॥ ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ ॥**
**ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥**
**ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ ॥.....॥੩॥**
ਮਾਝ (ਵਾਰ), ਮਹਲਾ ੧, ਪਉੜੀ ੧, ਸਫ਼ਾ ੧੩੮
ਵੇਖੋ **'ਸਠੀ'** III-੨੧੬੧
[ਸੰਸ. ਸਪ੍ਤਤਿ: (ਸਪ੍ਤਤਿ:) : ਸੱਤਰ ।
ਪ੍ਰਾ. ਸਤਰਿ (ਸਤ੍ਤਰਿ) : ਸੱਤਰ, ੭੦ ।]

**ਸਤਰਿ:** ਲੁਕਿਆ ਹੋਇਆ, ਗੁਪਤ । ੨੨੧੪
**ਰੋਜਾ ਧਰੈ ਨਿਵਾਜ ਗੁਜਾਰੈ ਕਲਮਾ ਭਿਸਤਿ ਨ ਹੋਈ ॥**
**ਸਤਰਿ ਕਾਬਾ ਘਟ ਹੀ ਭੀਤਰਿ ਜੇ ਕਰਿ ਜਾਨੈ ਕੋਈ ॥੨॥**
ਆਸਾ, ਕਬੀਰ, ੧੭, ਸਫ਼ਾ ੪੮੦
**ਅਰਥ:** (ਹੇ ਕਾਜ਼ੀ !) ਰੋਜ਼ੇ ਰਖਿਆਂ, ਨਮਾਜ਼ ਕੀਤਿਆਂ ਅਤੇ ਕਲਮਾ ਪੜ੍ਹਿਆਂ ਹੀ (ਮਨੁੱਖ ਨੂੰ) ਬਹਿਸ਼ਤ ਨਹੀਂ ਮਿਲ ਜਾਂਦਾ, (ਜਦੋਂ ਤਕ ਰੂਹ ਦੀ ਪਵਿੱਤਰਤਾ ਪ੍ਰਾਪਤ ਨਾ ਕਰੇ) । ਰੱਬ ਦਾ ਘਰ ਕਾਅਬਾ (ਜਿਸ ਦੇ ਹੱਜ ਲਈ ਲੋਕ ਮੱਕੇ ਜਾਂਦੇ ਹਨ) ਮਨੁੱਖ ਦੇ ਹਿਰਦੇ ਵਿਚ ਹੀ ਲੁਕਿਆ ਹੋਇਆ ਹੈ, ਜੇ ਕੋਈ (ਧਰਮ ਦੀ ਵਾਸਤਵਿਕਤਾ ਨੂੰ) ਜਾਣ ਲਵੇ ।
**ਰੋਜ਼ਾ-** ਰਮਜ਼ਾਨ ਦਾ ਅੰਨ-ਜਲ ਤਿਆਗ । **ਨਿਵਾਜ-** ਨਮਾਜ਼ । **ਭਿਸਤਿ-** ਬਹਿਸ਼ਤ । **ਕਾਬਾ-** ਮੱਕੇ ਦੀ ਮੁੱਖ ਮਸਜਿਦ ।
[ਅ. ਸਿਤ੍ਰ : ਪਰਦਾ ।
ਸਤ੍ਰ : ਢੱਕਣਾ, ਛੁਪਾਉਣਾ ।]

**ਸਤਰਿ (ਸੈਇ):** ਸੰਖਿਆ, ੨੨੧੫
ਸੱਤਰ ਸੌ, (੭੦੦੦) ਸੱਤ ਹਜ਼ਾਰ ।
**ਸਤਰਿ ਸੈਇ ਸਲਾਰ ਹੈ ਜਾ ਕੇ ॥ ਸਵਾ ਲਾਖੁ ਪੈਕਾਬਰ ਤਾ ਕੇ ॥...॥੧॥**
ਭੈਰਉ, ਕਬੀਰ, ੧੫, ਸਫ਼ਾ ੧੧੬੧
**ਅਰਥ:** ਜਿਸ (ਵਾਹਿਗੁਰੂ) ਦੇ (ਦਰਬਾਰ ਵਿਚ) ਸੱਤ ਹਜ਼ਾਰ ਸਰਦਾਰ ਹਨ ਅਤੇ ਸਵਾ ਲੱਖ ਜਿਸ ਦੇ ਪੈਗ਼ੰਬਰ ਹਨ ।
**ਸਲਾਰ-** ਸਰਦਾਰ । **ਪੈਕਾਬਰ-** ਸੁਨੇਹਾ ਲਿਆਉਣ ਵਾਲੇ, ਖ਼ੁਦਾ ਦਾ ਪੈਗ਼ਾਮ

ਲਿਆਉਣ ਵਾਲੇ, ਪੈਗੰਬਰ ।
[ਵੇਖੋ ੨੨੧੩]

**ਸਤਰਿ (ਦੋਇ)**: ਸੱਤਰ ਅਤੇ ਦੋ- ਬਹੱਤਰ, ੨੨੧੬
ਇਥੇ ਬਹੱਤਰ ਹਜ਼ਾਰ ਨਾੜੀਆਂ ਤੋਂ ਮੁਰਾਦ ਹੈ ।
**ਦਸ ਬੈਰਾਗਨਿ ਮੋਹਿ ਬਸਿ ਕੀਨੀ ਪੰਚਹੁ ਕਾ ਮਿਟ ਨਾਵਉ ॥**
**ਸਤਰਿ ਦੋਇ ਭਰੇ ਅੰਮ੍ਰਿਤਸਰਿ ਬਿਖੁ ਕਉ ਮਾਰਿ ਕਢਾਵਉ ॥੧॥**
ਧਨਾ., (ਨਾਮਦੇਵ), ੨, ਸਫ਼ਾ ੬੯੩
**ਅਰਥ**: ਦਸ ਇੰਦ੍ਰੀਆਂ ਅਤੇ ਪੰਜ ਕਾਮਾਦਿਕ ਵਸ ਕਰ ਕੇ ਬਹੱਤਰ (ਹਜ਼ਾਰ ਨਾੜੀਆਂ) ਅੰਮ੍ਰਿਤ ਜਲ ਨਾਲ ਭਰ ਲਈਆਂ, (ਇਸ ਤਰ੍ਹਾਂ ਰਗ-ਰਗ ਵਿਚ ਨਾਮ ਰਸ ਭਰ ਕੇ) ਜ਼ਹਿਰ ਨੂੰ ਮਾਰ ਕੇ ਕਢ ਦਿੱਤਾ ।
**ਨੋਟ** (ਡਾ. ਬਲਬੀਰ ਸਿੰਘ) :
੧. 'ਸਤਰਿ ਦੋਇ' ਦੇ ਆਮ ਅਰਥ 'ਸਰੀਰ ਦੀਆਂ ਬਹੱਤਰ ਹਜ਼ਾਰ ਨਾੜੀਆਂ' ਕੀਤੇ ਜਾਂਦੇ ਹਨ, ਪਰ ਪੰਡਿਤ ਤਾਰਾ ਸਿੰਘ 'ਨਰੋਤਮ' ਨੇ 'ਸਤਰ' ਸ਼ਬਦ ਅਰਬੀ ਦਾ ਮਿਥ ਕੇ ਇਸ ਦੇ ਅਰਥ 'ਪਰਦਾ' ਕੀਤੇ ਹਨ । 'ਦੁਇ' ਤੋਂ ਭਾਵ ਮਨ ਅਤੇ ਬੁੱਧੀ । 'ਉਹ ਦੋ ਮਨ ਅਤੇ ਬੁੱਧੀ ਜੋ ਮਾਇਆ ਦੇ ਪਰਦੇ ਵਿਚ ਢੱਕੇ ਹੋਏ ਹਨ' ।
੨. ਗਿਆਨੀ ਬਿਸ਼ਨ ਸਿੰਘ ਨੇ ਲਿਖਿਆ ਹੈ "ਸਤਰਿ ਦੁਇ=੭੦ ਪੜਦਿਆਂ ਵਿਚ ਰਹਿਣ ਵਾਲੇ ਦੋ ਮਨ ਅਤੇ ਬੁਧਿ" ।
੩. ਟੀਕਾ ਫ਼ਰੀਦਕੋਟ-
(ੳ) ਸਤਰਿ ਦੁਇ= ਸੱਤਰ ਅਤੇ ਦੋ ਬਹੱਤਰ ਕੋਠੜੀਆਂ ।
(ਅ) ਸੱਤ ਅਤੇ ਦੋ= ਨੌਂ ਗੋਲਕਾਂ ।
(ੲ) ਪੰਜ ਗਿਆਨ ਇੰਦ੍ਰੇ ਅਤੇ ਮਨ, ਬੁਧਿ, ਚਿਤ, ਹੰਕਾਰ ।
੪. ਕੁਝ ਵਿਦਵਾਨ 'ਸਤਰਿ ਦੁਇ' ਤੋਂ ਅਰਥ 'ਬਹੱਤਰ ਹਜ਼ਾਰ ਨਸਾਂ' ਵੀ ਕਰਦੇ ਹਨ ।

ਇਤਨੀ ਗੱਲ ਸਪਸ਼ਟ ਹੁੰਦੀ ਹੈ ਕਿ ਇਸ਼ਾਰਾ ਅੰਦਰ ਦੀਆਂ ਨਾੜੀਆਂ ਵਲ ਹੀ ਹੈ । ਗਿਣਤੀ ਦਾ ਸੁਆਲ ਬਾਕੀ ਰਹਿ ਜਾਂਦਾ ਹੈ । ਯੋਗ ਸੰਬੰਧੀ ਪੁਸਤਕਾਂ ਵਿਚ ਇਹ ਗਿਣਤੀ ਵਖਰੀ-ਵਖਰੀ ਦਿੱਤੀ ਹੈ, ਜੋ ਥੋੜ੍ਹੀ ਤੋਂ ਲੈ ਕੇ ਬਹੁਤ ਜ਼ਿਆਦਾ ਤਕ ਹੈ । 'ਸ਼ਿਵ ਸੰਹਿਤਾ' ਨੇ ਨਾੜੀਆਂ ਬਾਬਤ ਲਿਖਿਆ ਹੈ ਕਿ (ਚੌਦਾਂ) ਪ੍ਰਮੁਖ ਨਾੜੀਆਂ ਤੋਂ ਤਿੰਨ ਲੱਖ ਪੰਜਾਹ ਹਜ਼ਾਰ ਹੋਰ ਸ਼ਾਖਾਵਾਂ ਨਿਕਲਦੀਆਂ ਹਨ-

एताभ्य एव नाडीभ्यः शाखोपशाखतः क्रमात् ॥
सार्धलक्षत्रयं जातं यथाभागं व्यवस्थितम् ॥३०॥

From all these (fourteen) nadis; there arise gradually other branches and sub-branches, so that at last they become three hundred fifty thousand in number and supply their respective places.
(Shiv Samhita, chap.11 p.19)

[ਵੇਖੋ ੨੨੧੩]

**ਸਤ੍ਰੁ**: ਕਾਮਾਦਿ (ਪੰਜ) ਵੈਰੀ । ੨੨੧੭
**ਸਤ੍ਰੁ ਦਹਨ ਹਰਿ ਨਾਮੁ ਕਹਨ ਅਵਰ ਕਛੁ ਨ ਉਪਾਉ ॥**
**ਕਰਿ ਅਨੁਗ੍ਰਹੁ ਪ੍ਰਭੂ ਮੇਰੇ ਨਾਨਕ ਨਾਮ ਸੁਆਉ ॥੨॥**
ਗੂਜਰੀ, ਮਹਲਾ ੫, ੩੧, ਸਫ਼ਾ ੫੦੨
**ਅਰਥ**: (ਕਾਮਾਦਿਕ) ਵੈਰੀਆਂ ਨੂੰ ਵਾਹਿਗੁਰੂ ਦਾ ਨਾਮ (ਸਿਮਰਨ) ਸਾੜ ਦਿੰਦਾ ਹੈ । (ਇਨ੍ਹਾਂ ਦੇ ਨਾਸ਼ ਦਾ) ਹੋਰ ਕੋਈ ਉਪਾਅ ਨਹੀਂ ਹੈ । (ਇਸ ਕਰ ਕੇ) ਹੇ ਅਕਾਲ-ਪੁਰਖ ! ਨਾਨਕ ਉਤੇ ਆਪਣੀ ਕ੍ਰਿਪਾ ਕਰੋ (ਤੇ ਨਾਮ ਬਖ਼ਸ਼ੋ, ਕਿਉਂਕਿ ਕਾਮਾਦਿ ਨੂੰ ਪਛਾੜਣ ਲਈ ਵਾਹਿਗੁਰੂ ਦੇ) ਨਾਮ ਦੀ ਪ੍ਰਾਪਤੀ ਹੀ ਮੇਰੇ ਜੀਵਨ ਦਾ ਮਨੋਰਥ ਹੈ ।
**ਦਹਨ**- ਸਾੜਣ । **ਅਨੁਗ੍ਰਹੁ**- ਦਇਆ, ਕ੍ਰਿਪਾ । **ਸੁਆਉ**- ਮਨੋਰਥ, ਪ੍ਰਯੋਜਨ ।
[ਵੇਖੋ ੨੨੦੯]

**ਸਤਵੰਤਾ**: ਸੱਚਾ (ਵਾਹਿਗੁਰੂ), ੨੨੧੮
ਆਚਾਰਵੰਤ, ਸਚਿਆਰ ।
**ਸਭਿ ਇੰਦ੍ਰੀਆ ਵਸਿ ਕਰਿ ਦਿਤੀਓ ਸਤਵੰਤਾ ਸਾੜਾ ॥**
**ਜਿਤੁ ਲਾਈਅਨਿ ਤਿਤੈ ਲਗਦੀਆ ਨਹ ਖਿੰਜੋਤਾੜਾ ॥**
ਮਾਰੂ (ਵਾਰ), ਮਹਲਾ ੫, ਪਉੜੀ ੧੦, ਸਫ਼ਾ ੧੦੯੭-੯੮
**ਅਰਥ**: ਤੂੰ ਸਾਡਾ ਸਚਿਆਰ (ਪਰਮੇਸ਼ਰ) ਹੈਂ, (ਜਿਸ ਨੇ) ਮੇਰੀਆਂ ਸਾਰੀਆਂ ਇੰਦ੍ਰੀਆਂ ਕਾਬੂ ਕਰ ਕੇ ਮੇਰੇ ਅਧੀਨ ਕਰ ਦਿੱਤੀਆਂ ਹਨ, (ਹੁਣ) ਇਨ੍ਹਾਂ ਨੂੰ ਜਿਸ ਪਾਸੇ ਲਾਈਦਾ ਹੈ, ਉਸੇ ਪਾਸੇ ਲਗਦੀਆਂ ਹਨ (ਭਾਵ ਅਨਿਯੰਤ੍ਰਿਤ ਨਹੀਂ ਭਟਕਦੀਆਂ) ਅਤੇ (ਇਹ ਮਨ ਨੂੰ) ਰਸਾਂ ਵਲ ਵੀ ਨਹੀਂ ਪ੍ਰੇਰਿਤ ਕਰਦੀਆਂ ।
**ਸਾੜਾ**- ਸਾਡਾ । **ਤਿਤੈ**- ਉਸੇ ਪਾਸੇ । **ਖਿੰਜੋਤਾੜਾ**- ਖਿਚੋਤਾਣ ; ਭਾਵ ਰਸ-ਕਸ ਵਲ ਖਿਚਣਾ ।
[ਸੰਸ. सत्यवत् (ਸਤ੍ਯਵਤ੍) सत्य+मतुप : ਸੱਚਾ, ਸਚਿਆਰ, ਸੱਚ ਬੋਲਣ ਵਾਲਾ ।]

**ਸਤਵੰਤੀ**: ਸਚਿਆਰੀ । ੨੨੧੯
**ਤੂੰ ਸਤਵੰਤੀ ਤੂੰ ਪਰਧਾਨਿ ॥ ਤੂੰ ਪ੍ਰੀਤਮ ਭਾਨੀ ਤੁਹੀ ਸੁਰ ਗਿਆਨਿ ॥੩॥**
ਆਸਾ, ਮਹਲਾ ੫, ੫੨, ਸਫ਼ਾ ੩੮੪
**ਅਰਥ**: (ਹੇ ਵਾਹਿਗੁਰੂ ਦੀ ਪਿਆਰੀ ਜੀਵ-ਇਸਤ੍ਰੀ) ਤੂੰ ਹੀ (ਅਸਲ) ਸਚਿਆਰੀ ਹੈਂ, ਤੂੰ ਹੀ ਸ਼ਿਰੋਮਣੀ (ਨਾਰੀ) ਹੈਂ । ਤੂੰ ਅਕਾਲ-ਪੁਰਖ ਨੂੰ ਚੰਗੀ ਲਗਦੀ ਹੈਂ ਅਤੇ ਤੈਨੂੰ ਹੀ ਸ੍ਰੇਸ਼ਠ ਗਿਆਨ ਪ੍ਰਾਪਤ ਹੈ ।
**ਭਾਨੀ**- ਭਾਉਂਦੀ ਹੈਂ, ਚੰਗੀ ਲਗਦੀ ਹੈਂ । **ਸੁਰ ਗਿਆਨਿ**- ਸ੍ਰੇਸ਼ਠ ਗਿਆਨ ਵਾਲੀ ।
[ਵੇਖੋ ੨੨੧੮]

**ਸਤਵੈ**: ਜੀਵਨ ਦੀ ਸਤਵੀਂ ਅਵਸਥਾ ਵਿਚ । ੨੨੨੦

ਮ: ੧॥.....
**ਸਤਵੈ ਸੰਜਿ ਕੀਆ ਘਰ ਵਾਸੁ ॥ ਅਠਵੈ ਕ੍ਰੋਧੁ ਹੋਆ ਤਨ ਨਾਸੁ ॥...੨॥**
ਮਾਝ (ਵਾਰ), ਮਹਲਾ ੧, ਪਉੜੀ ੧, ਸਫ਼ਾ ੧੩੭
ਵੇਖੋ 'ਅਠਵੈ" ੨੨੦੦ ਉ

[ਵੇਖੋ ੨੧੭੩]

**ਸਤਾਣਾ**: ਸ਼ਕਤੀਸ਼ਾਲੀ, ਬਲਵਾਨ । ੨੨੨੧
**ਮ: ੧॥... ਹੋਇ ਸਤਾਣਾ ਘੁਰੈ ਨ ਮਾਵੈ ਸਾਹਿ ਗਇਐ ਪਛੁਤਾਇ ॥**
**ਅੰਧਾ ਕਿਸਨੋ ਬੁਕਿ ਸੁਣਾਵੈ ॥ ਖਸਮੈ ਮੂਲਿ ਨ ਭਾਵੈ ॥......੨॥**
ਮਲਾਰ (ਵਾਰ), ਮਹਲਾ ੧, ਪਉੜੀ ੧੯, ਸਫ਼ਾ ੧੨੮੬
ਵੇਖੋ 'ਅੰਧਾ' ੧੧੭੯

[ਸੰਸ. ਤਾਨੰ (ਤਾਨੰ) ਤਨ੍+ਘਞ੍ : ਵਿਸਥਾਰ, ਵਾਧਾ, ਫੈਲਾਅ ।
ਸੰਸਕ੍ਰਿਤ 'ਤਾਨੰ' ਦਾ ਧਾਤੂ 'ਤਨ' ਹੈ । ਇਸ ਦੇ ਅਰਥ ਹਨ : ਫੈਲਾਣਾ, ਭਰੋਸਾ ਕਰਨਾ, ਆਸਰਾ ਦੇਣਾ, ਮਦਦ ਕਰਨਾ, ਦੁਖ ਦੇਣਾ, ਵਧਾਉਣਾ, ਲੰਬਾ ਕਰਨਾ ਆਦਿ । ਭਾਵੇਂ ਪੰਜਾਬੀ ਸ਼ਬਦ 'ਤਾਣ' ਵਾਲਾ ਸਿੱਧਾ ਅਰਥ ਸੰਸਕ੍ਰਿਤ 'ਤਾਨ' ਦਾ ਨਹੀਂ ਹੈ, ਫਿਰ ਵੀ ਕਿਸੇ ਚੀਜ਼ ਦਾ ਫੈਲਣਾ, ਵਧਣਾ, ਲੰਬੀ ਹੋਣਾ ਉਸ ਦੀ ਸਮਰਥਾ ਜਾਂ ਬਲ ਉਤੇ ਆਸ਼੍ਰਿਤ ਹੈ । ਭਰੋਸੇਮੰਦ ਹੋਣਾ, ਆਸਰਾ ਦੇਣਾ, ਮਦਦ ਕਰਨਾ ਜਾਂ ਦੁਖ ਦੇਣਾ ਆਦਿ ਦਾ ਵੀ ਸੰਬੰਧ ਕਿਸੇ ਵਿਅਕਤੀ ਦੀ ਸਮਰਥਾ ਨਾਲ ਹੀ ਹੈ । ਇੰਞ ਸੰਸਕ੍ਰਿਤ 'ਤਾਨੰ' ਪੰਜਾਬੀ ਬੋਲੀ ਵਿਚ ਆਪਣੇ ਨਵੀਨ ਅਰਥਾਂ ਨਾਲ ਜ਼ਰੂਰ ਆਇਆ ਹੈ, ਪਰ ਇਸ ਦੇ ਪੰਜਾਬੀ ਵਾਲੇ ਅਰਥ ਸੰਸਕ੍ਰਿਤ 'ਤਾਨੰ' ਦੀ ਮੂਲ-ਪਰਵਿਰਤੀ ਦੇ ਦਾਇਰੇ ਤੋਂ ਬਾਹਰ ਨਹੀਂ ਹਨ ।
ਸੰਸਕ੍ਰਿਤ ਦਾ ਇਕ ਹੋਰ ਸ਼ਬਦ 'ਤ੍ਰਾਣ' ਹੈ, ਜਿਸ ਦਾ ਧਾਤੂ 'ਤ੍ਰੈ' ਹੈ । ਇਸ ਦੇ ਅਰਥ ਹਨ ਰਖਿਆ ਕਰਨਾ, ਪਾਲਣਾ ਕਰਨੀ ਆਦਿ । 'ਤ੍ਰਾਣ' ਦੇ ਅਰਥ ਹਨ ਸੁਰਖਿਅਤ, ਬਚਾਇਆ ਗਿਆ ਆਦਿ । 'ਤ੍ਰਾਣਮ' ਦੇ ਅਰਥ ਹਨ ਰਖਿਆ, ਸ਼ਰਨ, ਸਹਾਰਾ, ਆਸਰਾ ਆਦਿ । ਕਿਸੇ ਨੂੰ ਸੁਰਖਿਆ ਜਾਂ ਸਹਾਰਾ ਵੀ 'ਬਲਵੰਤ' ਵਿਅਕਤੀ ਹੀ ਦੇ ਸਕਦਾ ਹੈ ਅਤੇ ਪਾਲਣਾ ਵੀ ਸਮਰਥ ਵਿਅਕਤੀ ਹੀ ਕਰ ਸਕਦਾ ਹੈ । ਇਸ ਤਰ੍ਹਾਂ ਅੰਤ੍ਰੀਵ ਭਾਵ ਦੀ ਸਾਂਝ ਕਾਰਣ ਪੰਜਾਬੀ ਵਿਚ 'ਤਾਣ' ਵਾਸਤੇ 'ਤ੍ਰਾਣ' ਸ਼ਬਦ ਵਰਤ ਲਿਆ ਜਾਂਦਾ ਹੈ । ਦਸਮ ਗ੍ਰੰਥ ਵਿਚ 'ਤਾਨ ਕੋ ਸੁਖ ਦੀਐਂ' ਕਹਿੰਦਿਆਂ 'ਤ੍ਰਾਣ' (ਸੁਰਖਿਅਤ) ਲਈ 'ਤਾਨ' ਲਿਖਿਆ ਗਿਆ ਹੈ । ਬਹੁਤੇ ਵਿਦਵਾਨਾਂ ਦੀ ਨਜ਼ਰ ਵਿਚ 'ਤਾਣ' ਦਾ ਸੰਬੰਧ ਸੰਸਕ੍ਰਿਤ 'ਤਾਨ' ਨਾਲ ਹੀ ਹੈ, ਤ੍ਰਾਣ ਨਾਲ ਨਹੀਂ । 'ਤਾਣ' ਅੱਗੇ ਉਪਸਰਗ 'ਸ' ਲਗ ਕੇ 'ਸਤਾਣ' ਅਤੇ ਫਿਰ 'ਸਤਾਣਾ' ਬਣਿਆ ਹੈ ।]

**ਸਤਾਣੀ**: ਤਕੜੀ, ਬਲਵਾਲੀ । ੨੨੨੨
**ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ ॥**
**ਸਾਈ ਜਾਇ ਸਮ੍ਹਾਲਿ ਜਿਥੈ ਹੀ ਤਉ ਵੰਞਣਾ ॥**
ਸਲੋਕ, ਫਰੀਦ, ੫੮, ਸਫ਼ਾ ੧੩੮੧
**ਅਰਥ**: ਹੇ ਫ਼ਰੀਦ ! ਮਹਿਲ-ਮਾੜੀਆਂ ਅਤੇ ਧਨ-ਪਦਾਰਥਾਂ ਵਿਚ (ਚਿੱਤ ਨੂੰ ਲੀਨ) ਨਾ ਕਰ, (ਸਗੋਂ) ਬਲਵੰਤ ਮੌਤ ਨੂੰ ਚੇਤੇ ਰਖ । ਉਹ ਥਾਂ ਵੀ ਯਾਦ ਰਖ, ਜਿਥੇ ਤੂੰ (ਹਰ ਹਾਲ) ਜਾਣਾ ਹੈ ।
**ਮੰਡਪ**- ਮਹਿਲ-ਮਾੜੀਆਂ । **ਮਾਲੁ**- ਧਨ-ਦੌਲਤ । **ਮਰਗ**- ਮੌਤ ।
**ਵੰਞਣਾ**- ਜਾਣਾ ।
[ਵੇਖੋ ੨੨੨੧]

**ਸਤਾਣੀ**: ਪਕੀ, ਮਜ਼ਬੂਤ । ੨੨੨੩
**ਹਰਿ ਹਰਿ ਜਨ ਕੈ ਓਟ ਸਤਾਣੀ ॥**
**ਹਰਿ ਪ੍ਰਤਾਪਿ ਜਨ ਅਵਰ ਨ ਜਾਣੀ ॥...॥੭॥**
ਗਉੜੀ (ਸੁਖ.), ਮਹਲਾ ੫, ੨, ਸਫ਼ਾ ੨੬੫
**ਅਰਥ**: ਪਰਮਾਤਮਾ ਦੇ ਭਗਤਾਂ ਲਈ ਪਰਮਾਤਮਾ ਹੀ ਮਜ਼ਬੂਤ ਆਸਰਾ ਹੈ । ਵਾਹਿਗੁਰੂ ਦੇ ਤੇਜ-ਪ੍ਰਤਾਪ ਕਾਰਣ (ਉਹ) ਕਿਸੇ ਹੋਰ ਆਸਰੇ ਵਲ ਨਹੀਂ ਵੇਖਦੇ ।
[ਵੇਖੋ ੨੨੨੧]

**ਸਤਾਣੇ**: ਤਾਕਤਵਰਾਂ ਨੂੰ । ੨੨੨੪
**ਹਰਿ ਸੰਤਾ ਨੋ ਹੋਰੁ ਥਾਉ ਨਾਹੀ ਹਰਿ ਮਾਣੁ ਨਿਮਾਣੇ ॥**
**ਜਨ ਨਾਨਕ ਨਾਮੁ ਦੀਬਾਣੁ ਹੈ ਹਰਿ ਤਾਣੁ ਸਤਾਣੇ ॥੧॥**
ਆਸਾ (ਛੰਤ), ਮਹਲਾ ੪, ੧੯, ਸਫ਼ਾ ੪੫੦
**ਅਰਥ**: ਵਾਹਿਗੁਰੂ ਦੇ ਸ਼ਾਂਤ-ਚਿੱਤ ਸੇਵਕਾਂ ਨੂੰ (ਉਸ ਤੋਂ ਬਿਨਾ) ਹੋਰ ਕੋਈ ਆਸਰਾ ਨਹੀਂ, ਕਿਉਂਜੁ ਵਾਹਿਗੁਰੂ ਹੀ ਬਲਹੀਣਾਂ ਦਾ ਆਸਰਾ ਹੈ । ਦਾਸ ਨਾਨਕ ਨੇ (ਉਸ) ਵਾਹਿਗੁਰੂ ਦੇ ਨਾਮ ਨੂੰ ਨਿਆਂ ਕਰਨ ਵਾਲਾ ਦਰਬਾਰ ਮਿਥਿਆ ਹੈ, ਜੋ ਤਾਕਤਵਰਾਂ ਨੂੰ ਸਮਰਥਾ ਦੇਣ ਵਾਲਾ ਹੈ ।
**ਦੀਬਾਣੁ**- ਨਿਆਂ ਕਰਨ ਵਾਲਾ ਦਰਬਾਰ ।
[ਵੇਖੋ ੨੨੨੧]

**ਸਤਾਨਵੈ**: ੯੭, ਮੁਰਾਦ ੧੫੯੭ ਸੰਮਤ ੨੨੨੫
ਭਾਵ ੧੫੪੦ ਈ. ।
**ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥**
**ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥੨॥**
ਤਿਲੰਗ, ਮਹਲਾ ੧, ੫, ਸਫ਼ਾ ੭੨੩
ਵੇਖੋ 'ਅਠਤਰੈ' ੨੧੯੮
[ਸੰਸ. सप्तनवति: (ਸਪ੍ਤਨਵਤਿ:) : ੯੭, ਸਤਾਨਵੇ ।
ਪ੍ਰਾ. सत्ताणउइ (ਸੱਤਾਣਉਇ) : ੯੭, ਸਤਾਨਵੇ ।]

**ਸਤਾਵਉਗੋ**: ਦੁਖ ਦੇਵਾਂਗਾ । ੨੨੨੬
**ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ ॥**
**ਅਠਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨ੍ਹਾਉਗੋ ॥੩॥**
ਗੋਂਡ, ਨਾਮਦੇਵ, ੨, ਸਫ਼ਾ ੯੭੩

**ਅਰਥ**: (ਕਿਸੇ) ਤੀਰਥ ਨੂੰ ਵੇਖ ਕੇ ਜਲ ਵਿਚ ਨਹੀਂ ਨਹਾਵਾਂਗਾ, (ਨਾ ਹੀ) ਜੀਆਂ-ਜੰਤਾਂ ਨੂੰ ਦੁਖ ਦੇਵਾਂਗਾ । ਅਠਾਹਠ ਤੀਰਥ, ਗੁਰੂ ਨੇ (ਮੇਰੇ) ਹਿਰਦੇ ਵਿਚ ਹੀ ਦਿਖਾ ਦਿੱਤੇ ਹਨ, ਉਥੇ (ਹੀ ਟਿਕ ਕੇ ਆਤਮਿਕ) ਇਸ਼ਨਾਨ ਕਰਾਂਗਾ ।

[ਸੰਸ. संतापनं (ਸੰਤਾਪਨੰ) सम्+तप्+णिच्+ल्युट् : ਦੁਖ ਦੇਣਾ, ਕਸ਼ਟ ਦੇਣਾ, ਆਵੇਸ਼ਿਤ ਕਰਨਾ, ਜਲਾਉਣਾ, ਝੁਲਸਾਉਣਾ ।

ਪ੍ਰਾ. संतावण (ਸੰਤਾਵਣ) : ਸੰਤਾਪ ਦੇਣਾ, ਸੰਤਾਪ ।]

## ਸਤਾਵਹਿ: ਤੰਗ ਕਰਦੇ ਹਨ । ੨੨੨੭

**ਧਾਵਉ ਦਸਾ ਅਨੇਕ ਪ੍ਰੇਮ ਪ੍ਰਭ ਕਾਰਣੇ ॥**
**ਪੰਚ ਸਤਾਵਹਿ ਦੂਤ ਕਵਨ ਬਿਧਿ ਮਾਰਣੇ ॥**

ਫੁਨਹੇ, ਮਹਲਾ ੫, ੧੬, ਸਫ਼ਾ ੧੩੬੩

**ਅਰਥ**: (ਹੇ ਸਤਿਸੰਗੀਓ ! ਮੈਂ) ਵਾਹਿਗੁਰੂ ਦੇ ਪਿਆਰ ਦੀ ਖੋਜ ਵਿਚ ਅਨੇਕਾਂ ਦਿਸ਼ਾਵਾਂ ਵਿਚ ਭਟਕਦਾ ਫਿਰ ਰਿਹਾ ਹਾਂ । (ਕਾਮਾਦਿ) ਪੰਜ ਵੈਰੀ (ਬਹੁਤ) ਤੰਗ ਕਰਦੇ ਹਨ, (ਮੈਨੂੰ ਪਤਾ ਨਹੀਂ ਕਿ) ਕਿਸ ਤਰੀਕੇ ਨਾਲ ਇਨ੍ਹਾਂ ਨੂੰ ਕਾਬੂ ਕੀਤਾ ਜਾਵੇ ?

**ਦਸਾ**- ਦਿਸ਼ਾ । **ਪੰਚ**- ਪੰਜ ਕਾਮਾਦਿ । **ਦੂਤ**- ਵੈਰੀ । **ਬਿਧਿ**- ਜੁਗਤ, ਢੰਗ ਨਾਲ ।

[ਵੇਖੋ ੨੨੨੬]

## ਸਤਾਵਹੁ: ਦੁਖ ਦਿੰਦੇ ਹੋ, ਤੰਗ ਕਰਦੇ ਹੋ । ੨੨੨੮

**ਮੋਕਉ ਕਹਾ ਸਤਾਵਹੁ ਬਾਰ ਬਾਰ ॥**
**ਪ੍ਰਭਿ ਜਲ ਥਲ ਗਿਰਿ ਕੀਏ ਪਹਾਰ ॥.....॥੩॥**

ਬਸੰਤੁ, ਕਬੀਰ, ੪, ਸਫ਼ਾ ੧੧੯੪

**ਅਰਥ**: (ਪ੍ਰਹਿਲਾਦ ਨੇ ਜਾ ਕੇ ਹਰਣਾਕਸ਼ ਦੀ ਸਭਾ ਵਿਚ ਕਿਹਾ)- ਮੈਨੂੰ ਘੜੀ-ਮੁੜੀ ਕਿਉਂ ਤੰਗ ਕਰਦੇ ਹੋ ? ਵਾਹਿਗੁਰੂ ਨੇ ਜਲ, ਥਲ, ਅਤੇ ਪਹਾੜ ਰਚੇ ਹਨ, (ਉਹੋ ਮੇਰਾ ਰਖਿਅਕ ਹੈ) ।

**ਬਾਰ ਬਾਰ**- ਵਾਰ-ਵਾਰ, ਘੜੀ-ਮੁੜੀ । **ਗਿਰਿ**- ਪਹਾੜ । **ਪਹਾਰ**- ਪਹਾੜ ।

[ਵੇਖੋ ੨੨੨੬]

## ਸਤਿ: ਹੋਂਦ ਵਾਲਾ, ਸਦੀਵੀ, ਇਕ ਰਸ ਰਹਿਣ ਵਾਲਾ । ੨੨੨੯

**ੴ ਸਤਿ ਨਾਮੁ ਕਰਤਾ ਪੁਰਖੁ........... ॥**

ਜਪੁ, ਸਫ਼ਾ ੧

**ਅਰਥ**: (ਅਕਾਲ-ਪੁਰਖ ਦਾ ਸਰੂਪ) ਇਕ ਹੈ ਪਰਮੇਸ਼ਰ, (ਉਸ ਦਾ) ਨਾਮ ਸੱਚਾ ਹੈ, (ਉਹ) ਸਿਰਜਣਹਾਰ ਹੈ, ਵਿਆਪਕ ਹੈ ।

**ਨੋਟ**: ਵਾਹਿਗੁਰੂ ਨਿਰਾਕਾਰ ਹੈ, ੴ ਉਸ ਨਿਰਾਕਾਰ ਦਾ ਵਾਚਕ ਚਿੰਨ੍ਹ ਹੈ, ਜੋ ਸਾਕਾਰ ਸਮਝ ਲਈ ਉਸ ਨਿਰਾਕਾਰ ਦਾ ਆਦਰਸ਼ ਹੈ ਤੇ ਜਿਸ ਦੇ ਜਪਣ ਤੇ ਗੁਣਾਂ ਦੀ ਵੀਚਾਰ ਕਰਨ ਨਾਲ ਉਸ ਦੀ ਪ੍ਰਾਪਤੀ ਹੈ । ਉਹ ਆਨੰਦ ਹੈ, (ਤਿੰਨਾਂ ਕਾਲਾਂ ਵਿਚ) ਸੱਤ ਹੈ, ਨਾਮ ਹੈ, ਚੇਤਨ ਹੈ, ਉਹ ਪੁਰਖ ਹੈ, ਪਰ ਕਰਤਾਰ ਹੈ (ਸਾਂਖ ਦਾ ਪੁਰਖ ਨਹੀਂ, ਸਿਰਜਣਹਾਰ ਪੁਰਖ ਹੈ) ।

'ਪੰਜ ਗ੍ਰੰਥੀ' (ਭਾਈ ਵੀਰ ਸਿੰਘ), ਸਫ਼ਾ ੧)

ਹੋਰ ਵਿਸਤਾਰ ਲਈ ਵੇਖੋ **'ਅਕਾਲ'** ੧੨੨੩

[ਵੇਖੋ ੧੯੭੨]

## ਸਤਿ: ਅਬਦਲ, ਅਬਿਨਾਸ਼ੀ, ਅਟਲ, ਸਥਿਰ, ਅਪਰਿਵਰਤਿਤ । ੨੨੩੦

**ਰੂਪੁ ਸਤਿ ਜਾ ਕਾ ਸਤਿ ਅਸਥਾਨੁ ॥**
**ਪੁਰਖੁ ਸਤਿ ਕੇਵਲ ਪਰਧਾਨੁ ॥.....॥੬॥**

ਗਉੜੀ (ਸੁਖ.), ਮਹਲਾ ੫, ੧੬, ਸਫ਼ਾ ੨੮੪

**ਅਰਥ**: (ਵਾਹਿਗੁਰੂ ਦਾ) ਰੂਪ ਅਪਰਿਵਰਤਿਤ ਰਹਿੰਦਾ ਹੈ (ਕਦੇ ਨਾਸ਼ ਨਹੀਂ ਹੁੰਦਾ) । ਉਸ ਦਾ ਅਸਥਾਨ ਸਦਾ-ਥਿਰ ਹੈ । ਕੇਵਲ (ਉਹ) ਅਬਿਨਾਸ਼ੀ ਪੁਰਖ ਹੀ (ਸਭ ਤੋਂ) ਸ਼ਿਰੋਮਣੀ ਹੈ ।

**ਪਰਧਾਨੁ**- ਸ਼ਿਰੋਮਣੀ ।

[ਵੇਖੋ ੧੯੭੨]

## ਸਤਿ: ਚੇਤਨ । ੨੨੩੧

**ਆਪਿ ਸਤਿ ਕੀਆ ਸਭੁ ਸਤਿ ॥**
**ਆਪੇ ਜਾਨੈ ਅਪਨੀ ਮਿਤਿ ਗਤਿ ॥...॥੭॥**

ਗਉੜੀ ਸੁਖ. (ਅਸ.), ਮਹਲਾ ੫, ੧੬, ਸਫ਼ਾ ੨੮੪

**ਅਰਥ**: (ਹੇ ਵਾਹਿਗੁਰੂ ! ਤੂੰ) ਆਪ ਚੇਤਨ ਹੈਂ ਅਤੇ ਤੇਰਾ ਰਚਿਆ ਸਾਰਾ ਸੰਸਾਰ ਵੀ ਚੇਤਨਾ ਵਾਲਾ ਹੈ । (ਚੇਤਨਾ ਦੀ ਪੂਰਨਤਾ ਦਾ ਸਵਾਮੀ ਹੋਣ ਕਰ ਕੇ) ਤੂੰ ਆਪਣੀ ਅਵਸਥਾ ਅਤੇ ਆਪਣੇ (ਫੈਲਾਅ ਦੀਆਂ) ਸੀਮਾਵਾਂ ਨੂੰ ਆਪ ਹੀ (ਭਲੀ ਭਾਂਤ) ਸਮਝਦਾ ਹੈਂ ।

[ਵੇਖੋ ੧੯੭੨]

## ਸਤਿ: ਸਤ ਸਰੂਪ (ਵਾਹਿਗੁਰੂ) । ੨੨੩੨

**ਸਲੋਕ ਮ: ੧॥**
**ਨਾ ਸਤਿ ਦੁਖੀਆ ਨਾ ਸਤਿ ਸੁਖੀਆ ਨਾ ਸਤਿ ਪਾਣੀ ਜੰਤ ਫਿਰਹਿ ॥**
**ਨਾ ਸਤਿ ਮੂੰਡਿ ਮੁਡਾਈ ਕੇਸੀ ਨਾ ਸਤਿ ਪੜਿਆ ਦੇਸ ਫਿਰਹਿ ॥...॥੧॥**

ਰਾਮ. (ਵਾਰ), ਮਹਲਾ ੩, ਪਉੜੀ ੧੨, ਸਫ਼ਾ ੯੫੨

**ਅਰਥ**: ਨਾ ਤਾਂ ਦੁਖੀ ਹੋਣ ਨਾਲ (ਭਾਵ ਸਰੀਰ ਨੂੰ ਦੁਖ ਦੇਣ ਨਾਲ) ਵਾਹਿਗੁਰੂ ਮਿਲਦਾ ਹੈ, ਨਾ ਸੁਖੀ ਰਹਿਣ (ਭਾਵ ਭੋਗਾਂ ਵਿਚ ਲਿਪਾਇਮਾਨਤਾ) ਨਾਲ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ, ਨਾ ਪਾਣੀ ਨਾਲ ਨਹਾਤਿਆਂ (ਭਾਵ ਤੀਰਥ ਇਸ਼ਨਾਨ ਕੀਤਿਆਂ) ਰੱਬ ਮਿਲਦਾ ਹੈ, ਨਹੀਂ ਤਾਂ ਪਾਣੀ ਵਿਚ ਜੀਵ ਰਹਿੰਦੇ ਹਨ (ਉਨ੍ਹਾਂ ਨੂੰ ਕਿਉਂ ਨਾ ਮਿਲਦਾ ?) । ਸਿਰ ਦੇ ਕੇਸ ਮੁਨਾਣ ਨਾਲ ਵੀ ਕਰਤਾਰ ਦੀ ਪ੍ਰਾਪਤੀ ਨਹੀਂ ਹੁੰਦੀ, (ਬਹੁਤ) ਵਿਦਿਆ ਪ੍ਰਾਪਤ ਕਰ ਲੈਣ ਅਤੇ ਦੇਸ਼ਾਂ-ਦੇਸ਼ਾਂਤਰਾਂ ਦਾ ਭ੍ਰਮਣ ਕੀਤਿਆਂ ਵੀ ਵਾਹਿਗੁਰੂ ਦੀ ਪ੍ਰਾਪਤੀ ਨਹੀਂ

ਹੁੰਦੀ ।

**ਭਾਵ**: ਜਿਸ ਦੇ ਹਿਰਦੇ ਵਿਚ ਸ਼ਬਦ ਰਵ ਰਿਹਾ ਹੈ, ਉਸ ਨੂੰ ਸਤ ਸਰੂਪ ਦੇ ਮਿਲਾਪ ਦੀ ਵਡਿਆਈ ਮਿਲਦੀ ਹੈ, ਇਸੇ ਸਲੋਕ ਵਿਚ ਦੱਸਿਆ ਹੈ-

**ਨਾਨਕ ਤਾ ਕਉ ਮਿਲੈ ਵਡਾਈ ਜਿਸੁ ਘਟ ਭੀਤਰਿ ਸਬਦੁ ਰਵੈ ॥**

[ਵੇਖੋ ੧੯੭੨]

**ਸਤਿ**: ਸੱਚ, ਸਹੀ, ਠੀਕ । ੨੨੩੩

**ਗੋਬਿਦ ਕੀ ਐਸੀ ਕਾਰ ਕਮਾਇ ॥**
**ਜੋ ਕਿਛੁ ਕਰੇ ਸੁ ਸਤਿ ਕਰਿ ਮਾਨਹੁ**
**ਗੁਰਮੁਖਿ ਨਾਮਿ ਰਹਹੁ ਲਿਵ ਲਾਇ ॥੧॥ਰਹਾਉ॥**

ਸਾਰਗ, ਮਹਲਾ ੪, ੪, ਸਫ਼ਾ ੧੧੯੯

**ਅਰਥ**: (ਹੇ ਗੁਰਸਿੱਖ !) ਵਾਹਿਗੁਰੂ ਦੀ ਸੇਵਾ ਕਰਨ ਦਾ ਇਸ ਤਰ੍ਹਾਂ ਯਤਨ ਕਰੋ ਕਿ ਜੋ ਕੁਝ ਵਾਹਿਗੁਰੂ ਕਰੇ, ਉਸ ਨੂੰ ਮਨੋ ਸਹੀ ਸਮਝ ਕੇ ਪ੍ਰਵਾਨ ਕਰੋ ਅਤੇ ਗੁਰੂ ਦੀ ਸਿੱਖਿਆ ਦਾ ਪਾਲਣ ਕਰਦਿਆਂ ਨਾਮ ਵਿਚ ਸੁਰਤਿ ਜੋੜੀ ਰਖੋ ।

[ਵੇਖੋ ੧੯੭੨]

**ਸਤਿ**: ਭਲਾ, ਚੰਗਾ, ਕਲਿਆਣਕਾਰੀ । ੨੨੩੪

**ਸੇਵਕ ਸਿਖ ਪੂਜਣ ਸਭਿ ਆਵਹਿ**
**ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥**
**ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ**
**ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥੧॥**

ਧਨਾ., ਮਹਲਾ ੪, ੧੧, ਸਫ਼ਾ ੬੬੯

**ਅਰਥ**: ਸਾਰੇ ਸਿੱਖ ਅਤੇ ਸੇਵਕ ਅਕਾਲ-ਪੁਰਖ ਦੀ ਪੂਜਾ ਲਈ ਇਕੱਤਰ ਹੁੰਦੇ ਹਨ ਅਤੇ ਸਾਰੇ ਹੀ ਵਾਹਿਗੁਰੂ ਦੇ ਸਿਮਰਨ ਵਾਲੀ ਸ਼੍ਰੇਸ਼ਠ ਬਾਣੀ ਗਾਇਨ ਕਰਦੇ ਹਨ । ਪਰ (ਗੁਰਬਾਣੀ ਦਾ) ਗਾਇਨ ਅਤੇ ਸ੍ਰਵਣ ਉਨ੍ਹਾਂ ਦਾ ਹਰੀ ਸਫਲ ਕਰਦਾ ਹੈ, ਜੋ ਸੱਚੇ ਗੁਰੂ ਦੇ ਹੁਕਮ ਨੂੰ ਭਲਾ ਕਰ ਕੇ ਮੰਨਦੇ ਹਨ ।

[ਵੇਖੋ ੧੯੭੨]

**ਸਤਿ**: ਸਤਿ ਆਦਿ ਸ਼ੁਭ ਗੁਣ । ੨੨੩੫

**ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ ॥**
**ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ ॥.....॥੧॥**

ਰਾਮ. (ਵਾਰ), ਸਤਾ ਬਲਵੰਡ, ੧, ਸਫ਼ਾ ੯੬੬

**ਅਰਥ**: ਕਰਣਹਾਰ ਵਾਹਿਗੁਰੂ (ਜਿਸ ਦੇ) ਨਾਮ ਨੂੰ (ਵਿਖਿਆਤ) ਕਰ ਦਿੰਦਾ ਹੈ, ਉਸ ਨੂੰ ਤੋਲਣ ਦੇ ਸਮਰਥ ਕੋਈ ਬਚਨ ਨਹੀਂ ਹੋ ਸਕਦਾ (ਭਾਵ ਉਸ ਦੀਆਂ ਅਮਿਤ ਵਡਿਆਈਆਂ ਵਰਣਨਾਤੀਤ ਹੁੰਦੀਆਂ ਹਨ) । ਸੰਸਾਰ-ਸਮੁੰਦਰ ਤਾਰਣ ਵਾਲੀ ਆਤਮਿਕ ਅਵਸਥਾ ਦੀ ਬਖ਼ਸ਼ਿਸ਼ ਹਾਸਿਲ ਕਰਨ ਲਈ ਲੋੜੀਂਦੇ ਸਤਿ ਆਦਿ ਦੈਵੀ-ਗੁਣ ਤਾਂ (ਸਤਿਗੁਰੂ ਦੇ) ਭੈਣ-ਭਰਾ ਹਨ (ਭਾਵ ਸਹਿਜ ਸੁਭਾਅ ਉਨ੍ਹਾਂ ਦੇ ਅੰਦਰ ਮੌਜੂਦ ਹਨ) ।

**ਨਾਉ**- ਨਾਮ । **ਕਿਉ ਬੋਲੁ ਹੋਵੈ**- ਕੋਈ ਬਚਨ ਨਹੀਂ ਹੋ ਸਕਦਾ । **ਜੋਖੀਵਦੈ**- ਜੋਖਣ ਲਈ, ਤੋਲਣ ਲਈ । **ਦੇ ਗੁਨਾ**- ਦੈਵੀ ਗੁਣ । **ਪਾਰੰਗਤਿ**- ਪਾਰ ਲੰਘਾਣ ਵਾਲੀ ਆਤਮਿਕ ਅਵਸਥਾ ਪ੍ਰਾਪਤ ਕਰਨ ਲਈ । **ਦਾਨੁ**- ਬਖ਼ਸ਼ਿਸ਼ । **ਪੜੀਵਦੈ**- ਪ੍ਰਾਪਤ ਕਰਨ ਲਈ ।

**ਨੋਟ**: ਉਪਰੋਕਤ ਪੰਕਤੀਆਂ ਵਿਚ ਆਏ 'ਸਤਿ' ਦੇ ਅਰਥ ਵਿਦਵਾਨਾਂ ਨੇ 'ਸਤਿ ਆਦਿ ਗੁਣ' ਕੀਤੇ ਹਨ । ਪ੍ਰੋਫੈਸਰ ਸਾਹਿਬ ਸਿੰਘ 'ਸਚਾਈ ਆਦਿਕ ਰੱਬੀ ਗੁਣ' ਅਰਥ ਕਰਦੇ ਹਨ । ਗਿਆਨੀ ਬਦਨ ਸਿੰਘ ਲਿਖਦੇ ਹਨ "ਦੈਵੀ ਸੰਪਤੀ ਕੇ ਜੋ ਸਤਿਆਦਿਕ ਗੁਣ ਹੈਂ ਇਹੁ ਜਿਨ ਕੇ ਭ੍ਰਾਤਾ ਹੈਂ ਔ ਕਰਣਾ ਮੈਤ੍ਰੀ ਮੁਦਤਾ ਅਪੇਖਿਆ ਇਹੁ ਭੈਣਾਂ ਹੈਂ"। ਗਿਆਨੀ ਬਿਸ਼ਨ ਸਿੰਘ ਦੈਵੀ ਗੁਣਾਂ ਦੇ ਭੈਣ ਭਰਾ ਸਤ, ਸੰਤੋਖ, ਕਰਣਾ, ਮੈਤ੍ਰੀ, ਮੁਦਤਾ ਦੱਸਦੇ ਹਨ, ਪਰ ਸਰਦਾਰ ਨਿਹਾਲ ਸਿੰਘ ਸਤ, ਸੰਤੋਖ, ਦਇਆ, ਧਰਮ, ਧੀਰਜ ਆਦਿ ਨੂੰ ਦੈਵੀ ਗੁਣ ਲਿਖਦੇ ਹਨ । ਭਾਈ ਵੀਰ ਸਿੰਘ ਜੀ ਅਨੁਸਾਰ ਸਤ, ਸੰਤੋਖ, ਦਇਆ, ਧਰਮ, ਧੀਰਜ, ਕਰਣਾ, ਮੁਦਤਾ, ਮੈਤ੍ਰੀ, ਅਪੇਖਯਾ ਆਦਿ ਦੈਵੀ ਗੁਣ ਹਨ । ਸਤਿ ਆਦਿ ਦਾ ਭਾਵ ਸਤਿ, ਚਿੱਤ, ਆਨੰਦ ਵੀ ਲਿਆ ਜਾ ਸਕਦਾ ਹੈ, ਪਰ ਇਨ੍ਹਾਂ ਪੰਕਤੀਆਂ ਵਿਚ ਗੁਰਗੱਦੀ ਵਾਸਤੇ ਯੋਗ ਵਿਅਕਤੀ ਭਾਈ ਲਹਿਣੇ ਦੇ ਗੁਣਾਂ ਦਾ ਜ਼ਿਕਰ ਹੈ, ਜਦੋਂ ਕਿ ਸਤਿ, ਚਿੱਤ, ਆਨੰਦ ਨਿਰਾਕਾਰ ਪਾਰਬ੍ਰਹਮ ਦੇ ਗੁਣ ਹਨ ।

[ਵੇਖੋ ੧੯੭੨]

**ਸਤਿ**: ਵਾਸਤਵਿਕ, ਅਸਲ, ਠੀਕ, ਸਹੀ । ੨੨੩੬

**ਜਿਸ ਕੈ ਮਨਿ ਪਾਰਬ੍ਰਹਮ ਕਾ ਨਿਵਾਸੁ ॥**
**ਤਿਸ ਕਾ ਨਾਮੁ ਸਤਿ ਰਾਮਦਾਸੁ ॥.....॥੬॥**

ਗਉੜੀ (ਸੁਖ.), ਮਹਲਾ ੫, ੯, ਸਫ਼ਾ ੨੭੪-੭੫

**ਅਰਥ**: ਜਿਸ ਦੇ ਮਨ ਵਿਚ ਪਾਰਬ੍ਰਹਮ ਦਾ ਵਾਸਾ ਹੈ, ਵਾਸਤਵਿਕ ਰਾਮਦਾਸ ਉਸੇ ਦਾ ਨਾਮ ਹੈ ।

**ਨੋਟ**: ਮੰਦਰਾਂ ਵਿਚ ਨਚਣ ਵਾਲਿਆਂ ਨੂੰ ਰਾਮਦਾਸ ਕਹਿੰਦੇ ਹਨ-

**ਘੂੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਓਪਾਵਾ ॥.....੩॥**

ਮਾਰੂ, ਮਹਲਾ ੫, ੧, ਸਫ਼ਾ ੧੦੦੩

ਗੁਰੂ ਜੀ ਕਹਿੰਦੇ ਹਨ ਇਹ ਸ੍ਵਾਂਗਧਾਰੀ ਅਸਲ ਰਾਮਦਾਸ ਨਹੀਂ, ਸਗੋਂ ਰੱਬ ਦੇ ਨਾਮ ਵਿਚ ਸੁਰਤਿ ਲੀਨ ਕਰਨ ਵਾਲੇ ਸੱਚੇ-ਸੁੱਚੇ ਵਿਅਕਤੀ ਹੀ ਰਾਮ ਦੇ ਦਾਸ (ਭਾਵ ਪਰਮਾਤਮਾ ਦੇ ਸੇਵਕ) ਹਨ ।

[ਵੇਖੋ ੧੯੭੨]

**ਸਤਿ (ਆਦਿ)**: ਸਤਿ ਆਦਿਕ ; ੨੨੩੭
ਭਾਵ ਸਤਿ, ਚਿਤ, ਆਨੰਦ ।

**ਪਰਮਾਦਿ ਪੁਰਖਮਨੋਪਿਮੰ ਸਤਿ ਆਦਿ ਭਾਵ ਰਤੰ ॥**
**ਪਰਮਦਭੁਤੰ ਪਰਕ੍ਰਿਤਿ ਪਰੰ ਜਦਿਚਿੰਤਿ ਸਰਬਗਤੰ ॥੧॥**

ਗੂਜਰੀ, ਜੈ ਦੇਵ, ੧, ਸਫ਼ਾ ੫੨੬

**ਅਰਥ**: ਉਹ ਪਰਮਾਤਮਾ ਸਭ ਤੋਂ ਉੱਚੀ ਹਸਤੀ ਹੈ, ਸਭ ਦਾ ਆਰੰਭ ਹੈ, ਸਾਰਿਆਂ ਵਿਚ ਨਿਵਾਸ ਕਰਦਾ ਹੈ, ਉਸ ਵਿਚ ਸਤਿ, ਚਿਤ, ਆਨੰਦ ਗੁਣ

ਮੌਜੂਦ ਹਨ । ਉਹ ਪਰਮੇਸ਼ਰ ਬਹੁਤ ਅਦਭੁਤ ਹੈ, ਮਾਇਆ ਤੋਂ ਉਪਰ ਹੈ, (ਮਾਨਵੀ) ਸੋਚ ਦੇ ਘੇਰੇ ਵਿਚ ਨਹੀਂ ਆ ਸਕਦਾ ਅਤੇ ਹਰ ਥਾਂ ਪਹੁੰਚ ਰਖਦਾ ਹੈ ।

**ਪਰਮਾਦਿ** (ਪਰਮ+ਆਦਿ)- ਪਰਮ = ਸਭ ਤੋਂ ਉੱਚਾ । ਆਦਿ =ਮੂਲ । ਭਾਵ ਸਭ ਤੋਂ ਉੱਚਾ ਅਤੇ ਸਭ ਦਾ ਮੂਲ । **ਪੁਰਖਮਨੋਪਿਮੰ** (ਪੁਰਖੰ+ਅਨੂਪਿਮੰ)- ਪੁਰਖੰ=ਸਭ ਵਿਚ ਵਿਆਪਕ । ਅਨੂਪਿਮੰ=ਉਪਮਾ ਰਹਿਤ, ਅਤੁੱਲ । **ਭਾਵ ਰਤੰ**- ਗੁਣ ਮੌਜੂਦ ਹਨ । **ਪਰਮਦਭੁਤੰ** (ਪਰਮ+ਅਦਭੁਤੰ)- ਪਰਮ=ਬਹੁਤ । ਅਦਭੁਤੰ=ਅਸਚਰਜ, ਅਦਭੁੱਤ । **ਪਰਕ੍ਰਿਤਿ ਪਰੰ**- ਮਾਇਆ ਤੋਂ ਪਰੇ । **ਜਦਿਚਿੰਤਿ** (ਜਦ+ਅਚਿੰਤਿ ਜਾਂ ਅਚਿੰਤਯ)- ਜਦ=ਜੋ । ਅਚਿੰਤਿ=ਸੋਚ ਦੇ ਘੇਰੇ ਤੋਂ ਉਪਰ । **ਸਰਬਗਤੰ**- ਹਰ ਥਾਂ ਮੌਜੂਦ ।

[ਵੇਖੋ ੧੯੭੨]

**ਸਤਿ (ਸਹੁ)**: ਸੱਚ ਕਰ ਕੇ ਸਹਾਰ, ੨੨੩੮
ਸੱਚੀ ਕਰ ਕੇ ਮੰਨ ।

**ਏਕਾ ਓਟ ਗਹੁ ਹਾਂ ॥ ਗੁਰ ਕਾ ਸਬਦੁ ਕਹੁ ਹਾਂ ॥**
**ਆਗਿਆ ਸਤਿ ਸਹੁ ਹਾਂ ॥ ਮਨਹਿ ਨਿਧਾਨੁ ਲਹੁ ਹਾਂ ॥**
**ਸੁਖਹਿ ਸਮਾਈਐ ਮੇਰੇ ਮਨਾ ॥੧॥ਰਹਾਉ॥**

ਆਸਾਵਰੀ, ਮਹਲਾ ੫, ੧੬੦, ਸਫ਼ਾ ੪੧੦

**ਅਰਥ**: ਹੇ ਮੇਰੇ ਮਨ ! ਇਕੋ (ਵਾਹਿਗੁਰੂ) ਦਾ ਆਸਰਾ ਲੈ ਅਤੇ ਗੁਰੂ ਦੇ ਬਖ਼ਸ਼ੇ ਨਾਮ ਨੂੰ ਜਪ । ਪਰਮੇਸ਼ਰ ਦੀ ਆਗਿਆ ਸੱਚੀ ਕਰ ਕੇ ਮੰਨ, ਮਨ ਵਿਚ (ਹਰੀ ਰੂਪ) ਖ਼ਜ਼ਾਨਾ ਲਭ ਲੈ (ਅਤੇ ਉਸ ਹਰੀ ਮਿਲਾਪ ਦੇ) ਸੁਖ ਵਿਚ ਲੀਨ ਹੋ ਜਾ ।

[ਵੇਖੋ ੧੯੭੨]

**ਸਤਿ (ਸਤੇ)**: ਸੱਚ ਹੀ ਸੱਚ, ਵਿਸ਼ੁੱਧ ਸੱਚ । ੨੨੩੯

**ਹਰਿ ਸਤਿ ਸਤੇ ਮੇਰੇ ਬਾਬੁਲਾ ਹਰਿ ਜਨ ਮਿਲਿ ਜੰਞ ਸੁਹੰਦੀ ॥**
**ਪੇਵਕੜੈ ਹਰਿ ਜਪਿ ਸੁਹੇਲੀ ਵਿਚਿ ਸਾਹੁਰੜੈ ਖਰੀ ਸੋਹੰਦੀ ॥.....॥੩॥**

ਸਿਰੀ. (ਛੰਤ), ਮਹਲਾ ੪, ੧, ਸਫ਼ਾ ੭੮

**ਅਰਥ**: ਹੇ ਮੇਰੇ ਪਿਤਾ ! (ਮੇਰਾ ਜੋ ਹਰੀ ਪਤੀ ਹੈ, ਉਹ) ਵਿਸ਼ੁੱਧ ਸੱਚ ਹੈ, ਹਰੀ ਦੇ ਭਗਤਾਂ ਦੀ ਮਿਲ ਕੇ ਜੋ ਜੰਞ ਬਣੀ ਹੈ, ਉਹ ਸ਼ੋਭਾ ਵਾਲੀ ਹੈ । (ਇਸ ਸੰਸਾਰ ਰੂਪੀ) ਪੇਕੇ ਘਰ ਵਿਚ (ਜਿਹੜੀ ਜੀਵ ਰੂਪ ਇਸਤ੍ਰੀ) ਹਰਿ (ਨਾਮ) ਜਪ ਕੇ ਸੁਖੀ ਹੋਈ ਹੈ, ਉਹ ਸੌਹਰੇ ਜਾ ਕੇ ਸੱਚਮੁਚ ਸ਼ੋਭਾ ਵਾਲੀ ਹੁੰਦੀ ਹੈ ।

**ਬਾਬੁਲਾ**- ਹੇ ਮੇਰੇ ਪਿਤਾ । **ਪੇਵਕੜੈ**- ਸੰਸਾਰ ਵਿਚ । **ਸਾਹੁਰੜੈ**- ਪਰਲੋਕ ਵਿਚ । **ਸੋਹੰਦੀ**- ਸ਼ੋਭਾ ਵਾਲੀ ਹੁੰਦੀ ਹੈ ।

[ਵੇਖੋ ੧੯੭੨]

**ਸਤਿ (ਕਰਿ)**: ਸ਼ਰਧਾ ਸਹਿਤ । ੨੨੪੦

**ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ ॥**
**ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ**
**ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ**
**ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ॥੪॥**

ਮਲਾਰ, ਮਹਲਾ ੪, ੪, ਸਫ਼ਾ ੧੨੬੪

**ਅਰਥ**: (ਜੋ) ਬ੍ਰਹਮ ਨੂੰ ਜਾਣ ਲੈਂਦਾ ਹੈ, ਉਸ ਨੂੰ ਸਤਿਗੁਰੂ ਆਖੀਦਾ ਹੈ । ਉਹ ਵਾਹਿਗੁਰੂ-ਮਿਲਾਪ ਦੀਆਂ ਗੱਲਾਂ ਸੁਣਾਉਂਦਾ ਹੈ । ਐਸੇ ਗੁਰੂ ਦੇ ਅੱਗੇ ਵਸਤ੍ਰ, (ਉਹ ਵੀ) ਰੇਸ਼ਮੀ ਕਪੜੇ, ਹੋਰ (ਵੀ) ਬਹੁਤ ਪ੍ਰਕਾਰ ਦੇ ਵਧੀਆ ਕਪੜੇ ਸ਼ਰਧਾ ਸਹਿਤ ਅਰਪੋ ਅਤੇ ਭੋਜਨ ਉਸ ਦੀ ਰਸਨੀ-ਲਾਇਕ ਕਰੋ, ਐਸੀ ਸੇਵਾ ਕੀਤਿਆਂ ਫਿਰ ਕਦੇ ਵੀ ਘਾਟ ਨਹੀਂ ਆਵੇਗੀ ।

**ਛਾਦਨ**- ਵਸਤ੍ਰ । **ਪਾਟ ਪਟੰਬਰ**- ਰੇਸ਼ਮੀ ਕਪੜੇ । **ਪੁੰਨ**- ਸੇਵਾ । **ਮੁਖ (ਸੰਚਹੁ)**- ਖੁਆਓ, ਰਸਨੀ ਲਾਇਕ ਕਰੋ ।

[ਵੇਖੋ ੧੯੭੨]

**ਸਤਿ (ਕਰੀ)**: ਸੱਚ ਕਰ ਕੇ ਮੰਨੀ, ੨੨੪੧
ਦ੍ਰਿੜ੍ਹ ਕਰ ਕੇ ਧਾਰਨ ਕਰ ਲਈ ।

**ਭਗਤਿ ਜੁਗਤਿ ਮਤਿ ਸਤਿ ਕਰੀ ਭ੍ਰਮ ਬੰਧਨ ਕਾਟਿ ਬਿਕਾਰ ॥**
**ਸੋਈ ਬਸਿ ਰਸਿ ਮਨ ਮਿਲੇ ਗੁਨ ਨਿਰਗੁਨ ਏਕ ਬਿਚਾਰ ॥੭॥**

ਗਉੜੀ, ਰਵਿਦਾਸ, ੧, ਸਫ਼ਾ ੩੪੬.

**ਅਰਥ**: (ਜਦੋਂ ਕੋਈ ਪ੍ਰੇਮੀ) ਆਪਣੀ ਮਤਿ ਵਿਚ ਭਗਤੀ ਦੀ ਜੁਗਤੀ ਦ੍ਰਿੜ੍ਹ ਕਰ ਕੇ ਧਾਰ ਲੈਂਦਾ ਹੈ ਤਾਂ ਉਸ ਦੇ ਭਰਮਾਂ ਅਤੇ ਵਿਕਾਰਾਂ ਦੇ ਬੰਧਨ ਕਟੇ ਜਾਂਦੇ ਹਨ, ਉਹੀ (ਪ੍ਰੇਮੀ) ਮਨ ਵਸ ਕਰ ਕੇ ਆਨੰਦ ਸਹਿਤ ਪਰਮੇਸ਼ਰ ਨੂੰ ਮਿਲ ਪੈਂਦਾ ਹੈ । ਉਸ ਦੇ ਵਿਚਾਰ ਵਿਚ ਸਰਗੁਣ-ਨਿਰਗੁਣ ਇਕ ਹੋ ਜਾਂਦਾ ਹੈ ।

[ਵੇਖੋ ੧੯੭੨]

**ਸਤਿ (ਨਿਰਤਿ)**: ਸੱਚ ਦਾ ਨਿਰਣਾ ਕਰ ਕੇ । ੨੨੪੨

**ਸਤਿ ਨਿਰਤਿ ਬੂਝੈ ਜੇ ਕੋਇ ॥**
**ਨਾਮੁ ਜਪਤ ਤਾ ਕੀ ਗਤਿ ਹੋਇ ॥.....੭॥**

ਗਉੜੀ (ਸੁਖ.), ਮਹਲਾ ੫, ੧੬, ਸਫ਼ਾ ੨੮੪

**ਅਰਥ**: ਜੇ ਕੋਈ ਨਿਰਣਾ ਕਰ ਕੇ ਸੱਚ ਬੁਝ ਲਵੇ, (ਅਸੱਤ ਨੂੰ ਤਿਆਗ ਕੇ ਫਿਰ ਸੱਚੇ) ਨਾਮ ਨੂੰ ਜਪੇ, ਉਸ ਦੀ ਮੁਕਤੀ ਹੋ ਜਾਵੇਗੀ ।

[ਵੇਖੋ ੧੯੭੨]

**ਸਤਿ (ਪਦਾਰਥੁ)**: ਨਾਮ ਪਦਾਰਥ, ੨੨੪੩
ਨਾਮ ਰੂਪੀ ਵਸਤੂ ।

**ਕਰ ਸੰਗਿ ਸਾਧੂ ਚਰਨ ਪਖਾਰੈ ਸੰਤ ਧੂਰਿ ਤਨਿ ਲਾਵੈ ॥**
**ਮਨੁ ਤਨੁ ਅਰਪਿ ਧਰੇ ਗੁਰ ਆਗੈ ਸਤਿ ਪਦਾਰਥੁ ਪਾਵੈ ॥੩॥**

ਆਸਾ, ਮਹਲਾ ੫, ੪੩, ਸਫ਼ਾ ੩੮੧

**ਅਰਥ**: (ਹੇ ਭਾਈ ! ਜੇ ਕੋਈ ਰੱਬ ਦਾ ਪਿਆਰਾ) ਆਪਣੇ ਹੱਥਾਂ ਨਾਲ ਗੁਰੂ ਰੂਪ ਮਹਾਤਮਾ ਦੇ ਪੈਰ ਧੋਂਦਾ ਹੈ ਅਤੇ ਗੁਰਮੁਖਾਂ ਦੀ ਚਰਨ-ਧੂੜ ਸਰੀਰ ਉਤੇ ਲਾਉਂਦਾ ਹੈ, ਆਪਣਾ ਮਨ ਅਤੇ ਸਰੀਰ ਗੁਰੂ ਅੱਗੇ ਸਮਰਪਿਤ ਕਰ ਦਿੰਦਾ ਹੈ, ਤਾਂ ਉਹ ਨਾਮ ਰੂਪੀ ਵਸਤੂ ਪ੍ਰਾਪਤ ਕਰ ਲੈਂਦਾ ਹੈ ।
**ਪਖਾਰੈ**- ਧੋਂਦਾ ਹੈ ।
[ਵੇਖੋ ੧੯੭੨]

## ਸਤਿ (ਪੁਰਖ): ਸਦਾ ਵਿਆਪਕ । ੨੨੪੪

**ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ ॥**
**ਨਾਮੁ ਨਿਧਾਨੁ ਲਾਭੁ ਨਾਨਕ ਬਸਤੁ ਇਹ ਪਰਵਾਨੁ ॥੨॥**

ਕੇਦਾਰਾ, ਮਹਲਾ ੫, ੧੧, ਸਫ਼ਾ ੧੧੨੧

**ਅਰਥ**: (ਹੇ ਭਾਈ !) ਉਸ ਕਾਲ-ਮੁਕਤ ਸਰੂਪ ਵਾਲੇ (ਵਾਹਿਗੁਰੂ) ਦਾ ਸਿਮਰਨ ਕਰ, ਜੋ ਸਦਾ ਵਿਆਪਕ ਹੈ । ਹੇ ਨਾਨਕ ! ਵਾਹਿਗੁਰੂ ਦਾ ਨਾਮ ਇਕ ਖ਼ਜ਼ਾਨਾ ਹੈ, (ਜੀਵਨ ਵਿਚ ਇਸੇ ਦਾ ਜਪਣਾ) ਲਾਭ ਹੈ, ਇਹੋ ਪਦਾਰਥ (ਵਾਹਿਗੁਰੂ ਦੇ ਦਰ ਤੇ) ਕਬੂਲ ਹੁੰਦਾ ਹੈ ।
**ਬਸਤੁ**- ਵਸਤੂ, ਪਦਾਰਥ ।
[ਵੇਖੋ ੧੯੭੨]

## ਸਤਿ (ਪੁਰਖੁ): ਸੱਚ (ਸਰੂਪ) ਵਾਹਿਗੁਰੂ । ੨੨੪੫

**ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥**
**ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ ॥੧॥**

ਗਉੜੀ (ਸੁਖ.) ਮਹਲਾ ੫, ੧੮, ਸਫ਼ਾ ੨੮੬

**ਅਰਥ**: ਜਿਸ ਨੇ ਸਦਾ ਕਾਇਮ-ਦਾਇਮ ਪਰਮੇਸ਼ਰ ਨੂੰ ਜਾਣ ਲਿਆ ਹੈ, ਉਸ ਦਾ ਨਾਮ ਸਤਿਗੁਰੂ ਹੈ । ਹੇ ਨਾਨਕ ! ਉਸ ਦੇ ਸੰਗ ਵਿਚ (ਰਹਿ ਕੇ) ਪਰਮਾਤਮਾ ਦੇ ਗੁਣ ਗਾਉਣ ਨਾਲ ਸੇਵਕ ਦਾ ਉਧਾਰ ਹੁੰਦਾ ਹੈ ।
[ਵੇਖੋ ੧੯੭੨]

## ਸਤਿ (ਪੁਰਖੁ): ਸਚਿਆਰ ਪੁਰਸ਼ ; ਭਾਵ ਗੁਰੂ । ੨੨੪੬

**ਜਾ ਕੀ ਧੂਰਿ ਕਰੇ ਪੁਨੀਤਾ ॥ ਸੁਰਿ ਨਰ ਦੇਵ ਨ ਪਾਵਹਿ ਮੀਤਾ ॥**
**ਸਤਿ ਪੁਰਖੁ ਸਤਿਗੁਰੁ ਪਰਮੇਸਰੁ ਜਿਸੁ ਭੇਟਤ ਪਾਰਿ ਪਰਾਇਣਾ ॥੫॥**

ਮਾਰੂ (ਸੋਲ.), ਮਹਲਾ ੫, ੭, ਸਫ਼ਾ ੧੦੭੮

**ਅਰਥ**: (ਹੇ ਭਾਈ !) ਜਿਸ (ਗੁਰੂ) ਦੀ ਚਰਨ-ਧੂੜੀ ਪਵਿੱਤਰਤਾ ਪ੍ਰਦਾਨ ਕਰਦੀ ਹੈ । ਹੇ ਮਿੱਤਰ ! ਸ੍ਰੇਸ਼ਠ-ਮਨੁੱਖ ਅਤੇ ਦੇਵਤੇ ਵੀ (ਉਹ ਚਰਨ-ਧੂੜੀ) ਨਹੀਂ ਪਾ ਸਕਦੇ । ਵਾਹਿਗੁਰੂ ਦਾ ਰੂਪ ਸਚਿਆਰ-ਪੁਰਸ਼ ਸੱਚਾ ਗੁਰੂ ਹੈ, ਜਿਸ ਦੇ ਮਿਲਿਆਂ ਸੰਸਾਰ-ਸਮੁੰਦਰ ਤੋਂ ਪਾਰ ਲੰਘੀਦਾ ਹੈ ।
**ਕਰੇ ਪੁਨੀਤਾ**- ਪਵਿੱਤਰਤਾ ਪ੍ਰਦਾਨ ਕਰਦੀ ਹੈ । **ਪਾਰਿ ਪਰਾਇਣਾ**- ਸੰਸਾਰ ਭਵਜਲ ਤਰੀਦਾ ਹੈ ।
[ਵੇਖੋ ੧੯੭੨]

## ਸਤਿ (ਬਚਨ): ਸੱਚੇ ਬਚਨ । ੨੨੪੭

**ਸਤਿ ਬਚਨ ਸਾਧੂ ਉਪਦੇਸ ॥ ਸਤਿ ਤੇ ਜਨ ਜਾ ਕੈ ਰਿਦੈ ਪ੍ਰਵੇਸ ॥...॥੭॥**

ਗਉੜੀ (ਸੁਖ.), ਮਹਲਾ ੫, ੧੬, ਸਫ਼ਾ ੨੮੪

ਵੇਖੋ '**ਉਪਦੇਸ**' ੪੨੨

[ਵੇਖੋ ੧੯੭੨]

## ਸਤਿ (ਮੁਰਾਰਿ): 'ਮੁਰ' ਰਾਕਸ਼ ਦਾ ਅਸਲ ਵੈਰੀ, ਅਸਲੀ ਮੁਰਾਰੀ, ਵਾਹਿਗੁਰੂ । ੨੨੪੮

**ਜੋ ਸੇਵਹਿ ਸਤਿ ਮੁਰਾਰਿ ਸੇ ਭਵਜਲ ਤਰਿ ਗਇਆ ॥**
**ਜੋ ਬੋਲਹਿ ਹਰਿ ਹਰਿ ਨਾਉ ਤਿਨ ਜਮੁ ਛਡਿ ਗਇਆ ॥**

ਸੋਰਠਿ (ਵਾਰ), ਮਹਲਾ ੪, ਪਉੜੀ ੭, ਸਫ਼ਾ ੬੪੫

**ਅਰਥ**: ਜੋ ਅਸਲੀ ਮੁਰਾਰੀ ਦੀ ਸੇਵਾ ਕਰਦਾ ਹੈ, ਉਹ ਭਵਜਲ ਤਰ ਜਾਂਦਾ ਹੈ । ਜੋ ਅਕਾਲ-ਪੁਰਖ ਦਾ ਨਾਮ ਜਪਦੇ ਹਨ, ਉਨ੍ਹਾਂ ਨੂੰ ਜਮ (ਵੀ) ਛਡ ਦਿੰਦਾ ਹੈ ।
**ਨੋਟ**: 'ਮੁਰਾਰੀ' ਸ਼ਬਦ ਵਿਚ 'ਮੁਰ' ਅਤੇ 'ਅਰਿ' ਦੀ ਸੰਧੀ ਹੈ । ਹਿੰਦੂ ਪੌਰਾਣਿਕ ਗ੍ਰੰਥਾਂ ਵਿਚ 'ਮੁਰ' ਇਕ ਦੈਂਤ ਦਾ ਨਾਮ ਹੈ ਅਤੇ 'ਅਰਿ' ਦਾ ਅਰਥ ਹੈ ਵੈਰੀ ਭਾਵ 'ਮੁਰ ਦਾ ਵੈਰੀ' । ਸ੍ਰੀ ਕ੍ਰਿਸ਼ਨ ਨੇ 'ਮੁਰ' ਨੂੰ ਮਾਰਿਆ ਸੀ, ਇਸ ਕਰ ਕੇ ਉਨ੍ਹਾਂ ਦਾ ਇਕ ਨਾਂ 'ਮੁਰਾਰੀ' ਪ੍ਰਚਲਿਤ ਹੋਇਆ । ਸ੍ਰੀ ਗੁਰੂ ਜੀ ਦਾ ਮੱਤ ਹੈ ਕਿ ਅਵਤਾਰਾਂ ਰਾਹੀਂ ਵਰਤੇ ਕੌਤਕਾਂ ਪਿੱਛੇ ਅਸਲ ਸੱਤਿਆ ਅਕਾਲ-ਪੁਰਖ ਦੀ ਹੈ । ਅਵਤਾਰ ਵਾਹਿਗੁਰੂ ਦੀ ਕਲਾ ਉਤੇ ਆਸ਼੍ਰਿਤ ਹਨ. ਇਸ ਕਰ ਕੇ ਹਕੀਕਤ ਵਿਚ 'ਮੁਰ' ਦਾ ਸੰਹਾਰ ਕਰਨ ਵਾਲਾ ਵਾਹਿਗੁਰੂ ਹੀ ਵਾਸਤਵਿਕ 'ਮੁਰਾਰੀ' ਹੈ ।
[ਵੇਖੋ ੧੯੭੨]

## ਸਤਿ (ਰਾਮੁ): ਵਾਹਿਗੁਰੂ ਸੱਚਾ (ਹੈ) । ੨੨੪੯

**ਕਹਤ ਕਬੀਰੁ ਚੇਤਿ ਰੇ ਅੰਧਾ ॥ ਸਤਿ ਰਾਮੁ ਝੂਠਾ ਸਭੁ ਧੰਧਾ ॥੬॥**

ਗਉੜੀ, ਕਬੀਰ, ੧੬, ਸਫ਼ਾ ੩੨੬

**ਅਰਥ**: ਕਬੀਰ ਦਾ ਕਹਿਣਾ ਹੈ ਕਿ ਹੇ ਅਗਿਆਨੀ ! (ਪਰਮੇਸ਼ਰ ਨੂੰ) ਯਾਦ ਕਰ, (ਕੇਵਲ) ਵਾਹਿਗੁਰੂ ਸੱਚਾ ਹੈ, ਹੋਰ ਸਭ (ਦੁਨੀਆ ਦਾ) ਕਾਰੋਬਾਰ ਝੂਠਾ ਹੈ ।
[ਵੇਖੋ ੧੯੭੨]

## ਸਤਿ (ਰੂਪੁ): ਸੱਚ ਸਰੂਪ । ੨੨੫੦

**ਸਤਿ ਰੂਪੁ ਸਤਿ ਨਾਮੁ ਸਤੁ ਸੰਤੋਖੁ ਧਰਿਓ ਉਰਿ ॥**
**ਆਦਿ ਪੁਰਖਿ ਪਰਤਖਿ ਲਿਖ੍ਯਉ ਅਛਰੁ ਮਸਤਕਿ ਧੁਰਿ ॥**

ਸਵ., ਮਹਲੇ ੫ ਕੇ, ਮਥੁਰਾ ੨, ਸਫ਼ਾ ੧੪੦੮

ਵੇਖੋ '**ਅਛਰੁ**' ੨੦੯੭

[ਵੇਖੋ ੧੯੭੨]

**ਸਤਿਆ:** ਤ੍ਰੈ ਕਾਲ ਇਕ ਰਸ ਰਹਿਣ ਵਾਲਾ, ਸਦਾ ਥਿਰ ਹਸਤੀ ਵਾਲਾ । ੨੨੫੧

**ਸੇ ਹਰਿ ਨਾਮੁ ਧਿਆਵਹਿ ਜੋ ਹਰਿ ਰਤਿਆ ॥**
**ਹਰਿ ਇਕੁ ਧਿਆਵਹਿ ਇਕੁ ਇਕੋ ਹਰਿ ਸਤਿਆ ॥**

ਸੋਰਠਿ (ਵਾਰ), ਮਹਲਾ ੪, ਪਉੜੀ ੯, ਸਫ਼ਾ ੬੪੬
ਵੇਖੋ '**ਇਕੁ**' III-੯੭੨

[ਵੇਖੋ ੧੯੭੨]

**ਸਤਿਗੁਰ:** ਸਤਿਗੁਰੂ ਨੂੰ । ੨੨੫੨

**ਸਲੋਕ ਮ: ੪॥**
**ਮਨ ਅੰਤਰਿ ਹਉਮੈ ਰੋਗੁ ਹੈ ਭ੍ਰਮਿ ਭੂਲੇ ਮਨਮੁਖ ਦੁਰਜਨਾ ॥**
**ਨਾਨਕ ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਨਾ ॥੧॥**

ਗਉੜੀ (ਵਾਰ), ਮਹਲਾ ੪, ਪਉੜੀ ੩, ਸਫ਼ਾ ੩੦੧
ਵੇਖੋ '**ਸਜਨਾ**' III-੨੧੪੧

[ਵੇਖੋ ੨੧੯੨]

**ਸਤਿਗੁਰ:** ਹੇ (ਮੇਰੇ) ਸਤਿਗੁਰੂ । ੨੨੫੩

**ਮੇਰੇ ਸਤਿਗੁਰ ਅਪਨੇ ਬਾਲਿਕ ਰਾਖਹੁ ਲੀਲਾ ਧਾਰਿ ॥**
**ਦੇਹੁ ਸੁਮਤਿ ਸਦਾ ਗੁਣ ਗਾਵਾ ਮੇਰੇ ਠਾਕੁਰ ਅਗਮ ਅਪਾਰ ॥੧॥ਰਹਾਉ॥**

ਆਸਾ, ਮਹਲਾ ੫, ੩੭, ਸਫ਼ਾ ੩੭੯
ਵੇਖੋ '**ਅਗਮ**' ੧੮੪੯

[ਵੇਖੋ ੨੧੯੨]

**ਸਤਿਗੁਰ:** ਸੱਚਾ ਗੁਰੂ । ੨੨੫੪

**ਗਿਆਨ ਅੰਜਨੁ ਸਤਿਗੁਰ ਤੇ ਹੋਇ ॥**
**ਰਾਮ ਨਾਮੁ ਰਵਿ ਰਹਿਆ ਤਿਹੁ ਲੋਇ ॥੩॥**

ਭੈਰਉ, ਮਹਲਾ ੩, ੧੦, ਸਫ਼ਾ ੧੧੩੦

**ਅਰਥ:** (ਅੰਤ੍ਰੀਵੀ ਨੇਤ੍ਰਾਂ ਨੂੰ ਪ੍ਰਕਾਸ਼ਣ ਲਈ) ਗਿਆਨ ਦਾ ਸੁਰਮਾ ਸੱਚੇ ਗੁਰੂ ਤੋਂ ਮਿਲਦਾ ਹੈ । (ਇਹ ਸੁਰਮਾ ਨੇਤ੍ਰਾਂ ਵਿਚ ਪਾਇਆਂ) ਵਾਹਿਗੁਰੂ ਦਾ ਨਾਮ ਤ੍ਰਿਲੋਕੀ ਵਿਚ ਵਿਆਪਕ ਹੋਇਆ ਦਿਸ ਪੈਂਦਾ ਹੈ ।
[ਵੇਖੋ ੨੧੯੨]

**ਸਤਿਗੁਰ:** ਸਤਿਗੁਰੂ ਦੇ । ੨੨੫੫

**ਸਤਿਗੁਰ ਸਬਦਿ ਉਜਾਰੋ ਦੀਪਾ ॥**
**ਬਿਨਸਿਓ ਅੰਧਕਾਰ ਤਿਹ ਮੰਦਰਿ**
**ਰਤਨ ਕੋਠੜੀ ਖੁਲ੍ਹੀ ਅਨੂਪਾ ॥੧॥ ਰਹਾਉ॥**

ਬਿਲਾ., ਮਹਲਾ ੫, ੮੭, ਸਫ਼ਾ ੮੨੧
ਵੇਖੋ '**ਉਜਾਰੋ**' ੧੧੯

[ਵੇਖੋ ੨੧੯੨]

**ਸਤਿਗੁਰ:** ਸੱਚੇ ਗੁਰੂ ਨੇ । ੨੨੫੬

**ਸਤਿਗੁਰ ਸਾਚੀ ਸਿਖ ਸੁਣਾਈ ॥ ਹਰਿ ਚੇਤਹੁ ਅੰਤਿ ਹੋਈ ਸਖਾਈ ॥**
**ਹਰਿ ਅਗਮੁ ਅਗੋਚਰੁ ਅਨਾਥੁ ਅਜੋਨੀ ਸਤਿਗੁਰ ਕੈ ਭਾਇ ਪਾਵਣਿਆ ॥੧॥**

ਮਾਝ (ਅਸ.), ਮਹਲਾ ੩, ੫, ਸਫ਼ਾ ੧੧੮

**ਅਰਥ:** ਸੱਚੇ ਗੁਰਦੇਵ ਨੇ ਸੱਚੀ ਸਿੱਖਿਆ ਸੁਣਾਈ (ਕਿ ਹੇ ਭਾਈ !) ਵਾਹਿਗੁਰੂ ਨੂੰ ਯਾਦ ਕਰੋ, ਉਹ ਮ੍ਰਿਤੂ ਸਮੇਂ ਮਦਦਗਾਰ ਹੋਵੇਗਾ । ਪਰਮਾਤਮਾ ਅਪਹੁੰਚ, ਅਦ੍ਰਿਸ਼ਟ, ਸਵਾਮੀ-ਰਹਿਤ, ਜਨਮ-ਰਹਿਤ ਹੈ ਅਤੇ ਸਤਿਗੁਰੂ ਦੇ ਪਿਆਰ ਰਾਹੀਂ ਪ੍ਰਾਪਤ ਹੁੰਦਾ ਹੈ ।
**ਅਗਮੁ**- ਅਪਹੁੰਚ । **ਅਗੋਚਰੁ**- ਅਦ੍ਰਿਸ਼ਟ । **ਭਾਇ**- ਪਿਆਰ ।
[ਵੇਖੋ ੨੧੯੨]

**ਸਤਿਗੁਰ (ਅਗੈ):** ਸੱਚੇ ਗੁਰੂ ਦੇ ਅੱਗੇ । ੨੨੫੭

**ਸਤਿਗੁਰ ਅਗੈ ਅਰਦਾਸਿ ਕਰਿ ਸਾਜਨੁ ਦੇਇ ਮਿਲਾਇ ॥**
**ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ ਮੁਏ ਬਿਖੁ ਖਾਇ ॥**

ਸਿਰੀ. (ਅਸ.), ਮਹਲਾ ੧, ੪, ਸਫ਼ਾ ੫੫

**ਅਰਥ:** (ਹੇ ਭਾਈ !) ਸੱਚੇ ਗੁਰੂ ਦੇ ਅੱਗੇ ਅਰਦਾਸ ਕਰ ਕਿ (ਵਾਹਿਗੁਰੂ ਰੂਪ) ਮਿੱਤਰ ਨੂੰ ਮਿਲਾ ਦਿਓ । ਸੱਜਣ ਦੇ ਮਿਲਾਪ ਨਾਲ ਸੁਖ ਪਾ ਲਈਦਾ ਹੈ, ਕਾਮਾਦਿ ਜਮ ਮਾਨੋ ਜ਼ਹਿਰ ਖਾ ਕੇ ਮਰ ਜਾਂਦੇ ਹਨ ।
**ਬਿਖੁ**- ਜ਼ਹਿਰ ਜਿਵੇਂ ਅਮ੍ਰਿਤ-ਗੁਣਾਂ ਦੀ ਪ੍ਰਾਪਤੀ ਲਈ ਅਸੰਜਮਿਤ ਕਾਮਾਦਿ ਜ਼ਹਿਰ ਰੂਪ ਹਨ ਅਤੇ ਜੋ ਵਿਅਕਤੀ ਇਸ ਜ਼ਹਿਰ ਦੇ ਪ੍ਰਭਾਵ ਅਧੀਨ ਹੋਵੇ, ਉਹ ਅਮਰ ਪਦ ਨਹੀਂ ਪਾ ਸਕਦਾ, ਉਸੇ ਤਰ੍ਹਾਂ ਨਾਮ-ਅਮ੍ਰਿਤ ਕਾਮਾਦਿ ਵਿਕਾਰਾਂ ਵਾਸਤੇ ਜ਼ਹਿਰ ਰੂਪ ਹੈ । ਜੋ ਵਿਅਕਤੀ ਨਾਮ ਸਿਮਰਦਾ ਹੈ, ਉਸ ਦੇ ਸਾਰੇ ਵਿਕਾਰ ਇਸ ਤਰ੍ਹਾਂ ਨਸ਼ਟ ਹੋ ਜਾਂਦੇ ਹਨ, ਜਿਵੇਂ ਇਨ੍ਹਾਂ ਜ਼ਹਿਰ ਖਾ ਲਿਆ ਹੋਵੇ ।
[ਵੇਖੋ ੨੧੯੨]

**ਸਤਿਗੁਰ (ਸਬਦੀ):** ਗੁਰੂ ਦੇ ਸ਼ਬਦ ਨਾਲ । ੨੨੫੮

**ਅਬ ਮਨ ਏਕਸ ਸਿਉ ਮੋਹੁ ਕੀਨਾ ॥**
**ਮਰੈ ਨ ਜਾਵੈ ਸਦ ਹੀ ਸੰਗੇ ਸਤਿਗੁਰ ਸਬਦੀ ਚੀਨਾ ॥੧॥ਰਹਾਉ॥**

ਧਨਾ., ਮਹਲਾ ੫, ੨, ਸਫ਼ਾ ੬੭੦-੭੧

**ਅਰਥ:** ਹੁਣ ਮਨ ਨੇ ਇਕੋ (ਵਾਹਿਗੁਰੂ) ਨਾਲ ਪਿਆਰ ਪਾ ਲਿਆ ਹੈ, ਉਹ ਨਾ ਮਰਦਾ ਹੈ, ਨਾ (ਕਿਧਰੇ) ਜਾਂਦਾ ਹੈ, ਸਦਾ ਹੀ ਨਾਲ ਰਹਿੰਦਾ ਹੈ, ਗੁਰੂ ਦੇ ਸ਼ਬਦ ਨਾਲ (ਉਸ ਨੂੰ) ਪਛਾਣ ਲਿਆ ਹੈ ।
**ਚੀਨਾ**- ਪਛਾਣ ਲਿਆ ਹੈ ।
[ਵੇਖੋ ੨੧੯੨]

**ਸਤਿਗੁਰ (ਸਰਣਾ):** ਸਤਿਗੁਰੂ ਦੀ ਸ਼ਰਨ । ੨੨੫੯

**ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਸਤਿਗੁਰ ਸਰਣਾ ॥**

**ਸਤਿਗੁਰਿ ਸਚੁ ਦ੍ਰਿੜਾਇਆ ਸਦਾ ਸਚਿ ਸੰਜਮਿ ਰਹਣਾ ॥...॥੬॥**
ਸਿਰੀ. (ਅਸ.), ਮਹਲਾ ੩, ੮, ਸਫ਼ਾ ੭੦

**ਅਰਥ**: (ਹੇ ਭਾਈ ! ਜਦੋਂ ਮੈਂ) ਇਸ ਜਗਤ ਨੂੰ ਸੜਦਾ ਵੇਖਿਆ ਤਾਂ ਦੌੜ ਕੇ ਸਤਿਗੁਰੂ ਦੀ ਸ਼ਰਨ (ਜਾ ਲਈ) । ਸੱਚੇ ਗੁਰੂ ਨੇ ਸੱਚ ਦ੍ਰਿੜ੍ਹ ਕਰਾ ਦਿੱਤਾ ਅਤੇ ਹਮੇਸ਼ਾ ਸੱਚੀ ਮਰਯਾਦਾ ਵਿਚ ਰਹਿਣ ਦਾ ਉਪਦੇਸ਼ ਦਿੱਤਾ ।
**ਜਲਤਾ**- ਸੜਦਾ । **ਸੰਜਮਿ**- ਮਰਯਾਦਾ ।
[ਵੇਖੋ ੨੧੯੨]

## ਸਤਿਗੁਰ (ਸੇਵਾ): ਸਤਿਗੁਰੂ ਦੀ ਸੇਵਾ ਰਾਹੀਂ । ੨੨੬੦

**ਕਾਇਆ ਨਗਰੁ ਨਗਰੁ ਹੈ ਨੀਕੋ ਵਿਚਿ ਸਉਦਾ ਹਰਿ ਰਸੁ ਕੀਜੈ ॥**
**ਰਤਨ ਲਾਲ ਅਮੋਲ ਅਮੋਲਕ ਸਤਿਗੁਰ ਸੇਵਾ ਲੀਜੈ ॥੩॥**
ਕਲਿ. (ਅਸ.), ਮਹਲਾ ੪, ੧, ਸਫ਼ਾ ੧੩੨੩

**ਅਰਥ**: (ਹੇ ਭਾਈ !) ਸਰੀਰ (ਮਾਨੋ) ਇਕ ਸ਼ਹਿਰ ਹੈ ਅਤੇ ਸ਼ਹਿਰ ਵੀ (ਅਤਿਅੰਤ) ਖ਼ੂਬਸੂਰਤ । (ਇਸ ਦੀ ਸੁੰਦਰਤਾ ਵਿਚ ਹੋਰ ਵਾਧਾ ਕਰਨ ਲਈ) ਵਾਹਿਗੁਰੂ ਦੇ ਮਿੱਠੇ ਨਾਮ ਦਾ ਵਾਪਾਰ (ਭਾਵ ਜਪਣ-ਜਪਾਣ ਦਾ ਕੰਮ) ਕਰਦੇ ਰਹਿਣਾ ਚਾਹੀਦਾ ਹੈ । (ਵਾਹਿਗੁਰੂ ਦਾ) ਇਹ ਨਾਮ ਬਹੁਮੁੱਲੇ ਰਤਨਾਂ-ਜਵਾਹਰਾਤਾਂ ਤੋਂ ਵੀ ਕੀਮਤੀ ਹੈ ਅਤੇ ਸੱਚੇ ਗੁਰੂ ਦੀ ਸੇਵਾ ਰਾਹੀਂ ਪ੍ਰਾਪਤ ਹੁੰਦਾ ਹੈ ।
**ਨੀਕੋ**- ਚੰਗਾ ; ਭਾਵ ਸੋਹਣਾ । **ਲੀਜੈ**- ਪ੍ਰਾਪਤ ਹੁੰਦਾ ਹੈ ।
[ਵੇਖੋ ੨੧੯੨]

## ਸਤਿਗੁਰ (ਹਥਿ): ਸੱਚੇ ਗੁਰੂ ਦੇ ਹੱਥ ਵਿਚ । ੨੨੬੧

**ਬਿਨੁ ਸਬਦੈ ਅੰਤਰਿ ਆਨੇਰਾ ॥**
**ਨ ਵਸਤੁ ਲਹੈ ਨ ਚੂਕੈ ਫੇਰਾ ॥**
**ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ**
**ਗੁਰੁ ਪੂਰੈ ਭਾਗਿ ਮਿਲਾਵਣਿਆ ॥੭॥**
ਮਾਝ, ਮਹਲਾ ੩ (ਅਸ.), ੨੪, ਸਫ਼ਾ ੧੨੪

**ਅਰਥ**: ਗੁਰਬਾਣੀ ਬਿਨਾ ਮਨ ਵਿਚ ਹਨੇਰਾ ਰਹਿੰਦਾ ਹੈ, ਜਿਸ ਕਾਰਨ ਨਾ ਤਾਂ ਮਨੁੱਖ ਨਾਮ-ਪਦਾਰਥ ਪਾ ਸਕਦਾ ਹੈ ਅਤੇ ਨਾ ਹੀ ਉਸ ਦਾ ਜਨਮ-ਮ੍ਰਿਤੂ ਦਾ ਚੱਕਰ ਮੁੱਕਦਾ ਹੈ । ਕੁੰਜੀ ਗੁਰੂ ਦੇ ਹੱਥ ਵਿਚ ਹੈ । ਹੋਰ ਕਿਸੇ ਤੋਂ ਦਰਵਾਜ਼ਾ ਨਹੀਂ ਖੁਲ੍ਹਦਾ, ਪੂਰੇ ਭਾਗਾਂ ਨਾਲ ਐਸਾ ਗੁਰਦੇਵ ਮਿਲਦਾ ਹੈ ।
**ਭਾਵ**: ਮਾਨਵੀ ਮਨ ਦੇ ਕਪਾਟ (ਦਰਵਾਜ਼ੇ) ਬੰਦ ਹਨ, ਭਾਵ ਚੰਗਿਆਈ ਦਾ ਮਨ ਵਿਚ ਪ੍ਰਵੇਸ਼ ਰੁਕਿਆ ਹੋਇਆ ਹੈ । ਜਿਹੜੇ ਕਾਰਨਾਂ ਕਰ ਕੇ ਮਨ ਚੰਗਿਆਈ ਗ੍ਰਹਿਣ ਕਰਨ ਵਲੋਂ ਉਦਾਸੀਨ ਹੈ ਅਤੇ ਜਿਹੜੀ ਵਿਧੀ ਨਾਲ ਇਹ ਕਾਰਣ ਦੂਰ ਕੀਤੇ ਜਾ ਸਕਦੇ ਹਨ, ਉਸ ਦਾ ਪੂਰਾ ਗਿਆਨ ਸਿਰਫ਼ ਗੁਰੂ ਨੂੰ ਹੈ । ਇਹ ਭਾਵ ਹੈ ਗੁਰੂ ਦੇ ਹੱਥ ਕੁੰਜੀ ਹੋਣ ਦਾ ।
**ਅੰਤਰਿ**- ਮਨ ਵਿਚ । **ਵਸਤੁ**- ਨਾਮ-ਪਦਾਰਥ । **ਨ ਚੂਕੈ**- ਮੁੱਕਦਾ ਨਹੀਂ । **ਫੇਰਾ**- ਸੰਸਾਰ ਵਿਚ ਆਣਾ-ਜਾਣਾ ; ਭਾਵ ਜਨਮ-ਮ੍ਰਿਤੂ ਦਾ ਚੱਕਰ । **ਹੋਰਤੁ**- ਹੋਰ ਕਿਸੇ ਤੋਂ । **ਦਰੁ**- ਦਰਵਾਜ਼ਾ ।
[ਵੇਖੋ ੨੧੯੨]

## ਸਤਿਗੁਰ (ਗਿਆਨ): ਸਤਿਗੁਰੂ ਦੇ ਗਿਆਨ ਤੋਂ, ਸਤਿਗੁਰੂ ਦੇ ਗਿਆਨ ਰਾਹੀਂ । ੨੨੬੨

**ਸੰਤ ਤੁਝੀ ਤਨੁ ਸੰਗਤਿ ਪ੍ਰਾਨ ॥**
**ਸਤਿਗੁਰ ਗਿਆਨ ਜਾਨੈ ਸੰਤ ਦੇਵਾਦੇਵ ॥੧॥**
ਆਸਾ, ਰਵਿਦਾਸ, ੨, ਸਫ਼ਾ ੪੮੬

**ਅਰਥ**: ਸੰਤ ਤੇਰਾ ਸਰੀਰ ਹਨ, ਉਨ੍ਹਾਂ ਦੀ ਸੰਗਤ ਵਿਚ ਮੇਰੇ ਪ੍ਰਾਣ ਹਨ । ਸਤਿਗੁਰੂ ਦੇ ਗਿਆਨ ਰਾਹੀਂ ਮੈਂ ਜਾਣ ਲਿਆ ਹੈ ਕਿ ਸੰਤ ਦੇਵਾਂ ਦੇ ਦੇਵ ਹਨ ।
**ਤੁਝੀ ਤਨੁ**- ਤੇਰਾ ਸਰੀਰ, ਰੱਬ ਦਾ ਸਰੀਰ । ਸੰਤਾਂ ਦਾ ਸਰੀਰ ਰੱਬ ਦਾ ਸਰੀਰ ਹੈ, ਕਿਉਂ ਜੁ ਸੰਤਾਂ ਦੀ ਕਾਇਆ ਵਿਚੋਂ ਰੱਬ ਦੇ ਨੂਰ ਦਾ ਪ੍ਰਤੱਖ ਦੀਦਾਰ ਹੁੰਦਾ ਹੈ ।
[ਵੇਖੋ ੨੧੯੨]

## ਸਤਿਗੁਰ (ਜੋਗ): ਗੁਰੂ ਦੇ ਮਿਲਾਪ ਦਾ । ੨੨੬੩

**ਨਹ ਸਿਵ ਸਕਤੀ ਜਲੁ ਨਹੀ ਪਵਨਾ ਤਹ ਅਕਾਰੁ ਨਹੀ ਮੇਦਨੀ॥**
**ਸਤਿਗੁਰ ਜੋਗ ਕਾ ਤਹਾ ਨਿਵਾਸਾ ਜਹ ਅਵਿਗਤ ਨਾਥੁ ਅਗਮ ਧਨੀ ॥੩॥**
ਰਾਮ., ਮਹਲਾ ੫, ੩, ਸਫ਼ਾ ੮੮੩

ਵੇਖੋ 'ਅਵਿਗਤ' ੩੩੦੪

[ਵੇਖੋ ੨੧੯੨]

## ਸਤਿਗੁਰ (ਪੁਰਖ): ਵਿਆਪਕ ਸਤਿਗੁਰੂ, ਗੁਰੂਆਂ ਦਾ ਗੁਰੂ । ੨੨੬੪

**ਬੇਅੰਤ ਗੁਣ ਤੇਰੇ ਕਥੇ ਨ ਜਾਹੀ ਸਤਿਗੁਰ ਪੁਰਖ ਮੁਰਾਰੇ ॥**
**ਬਿਨਵੰਤਿ ਨਾਨਕ ਟੇਕ ਰਾਖੀ ਜਿਤੁ ਲਗਿ ਤਰਿਆ ਸੰਸਾਰੇ ॥੪॥**
ਗਉੜੀ (ਛੰਤ), ਮਹਲਾ ੫, ੨, ਸਫ਼ਾ ੨੪੮

**ਅਰਥ**: ਹੇ ਵਿਆਪਕ ਸਤਿਗੁਰੂ ! ਹੇ ਮੁਰਾਰੀ (ਵਾਹਿਗੁਰੂ) !! ਤੇਰੇ ਗੁਣ ਬੇਸ਼ੁਮਾਰ ਹਨ, ਬਿਆਨ ਨਹੀਂ ਹੋ ਸਕਦੇ । ਨਾਨਕ ਬਿਨੈ ਕਰਦਾ ਹੈ, ਮੈਂ ਉਸ ਸਤਿਗੁਰੂ ਪੁਰਖ ਉਪਰ ਟੇਕ ਰਖੀ ਹੈ, ਜਿਸ ਦਾ ਆਸਰਾ ਲੈ ਕੇ ਸੰਸਾਰ ਉਧਰ ਗਿਆ ।
[ਵੇਖੋ ੨੧੯੨]

## ਸਤਿਗੁਰ (ਭਾਇ): ਸਤਿਗੁਰੂ ਦੇ ਭਾਣੇ ਵਿਚ । ੨੨੬੫

**ਸਦਾ ਸੁਹਾਗੁ ਸੁਹਾਗਣੀ ਜੇ ਚਲਹਿ ਸਤਿਗੁਰ ਭਾਇ ॥**
**ਸਦਾ ਪਿਰੁ ਨਿਹਚਲੁ ਪਾਈਐ ਨਾ ਓਹੁ ਮਰੈ ਨ ਜਾਇ ॥**
**ਸਬਦਿ ਮਿਲੀ ਨਾ ਵੀਛੁੜੈ ਪਿਰ ਕੈ ਅੰਕਿ ਸਮਾਇ ॥੨॥**
ਸਿਰੀ. (ਅਸ.), ਮਹਲਾ ੩, ੨੧, ਸਫ਼ਾ ੬੬

**ਅਰਥ**: ਜੋ ਜੀਵ ਇਸਤ੍ਰੀਆਂ ਸੱਚੇ ਸਤਿਗੁਰੂ ਦੇ ਭਾਣੇ ਵਿਚ ਵਿਚਰਦੀਆਂ ਹਨ, ਉਹ ਸਦਾ ਸੁਹਾਗਵੰਤੀਆਂ ਹੁੰਦੀਆਂ ਹਨ (ਭਾਵ ਪ੍ਰਭੂ-ਪਤੀ ਦੀ ਹਜ਼ੂਰੀ ਉਨ੍ਹਾਂ ਨੂੰ ਹਮੇਸ਼ਾ ਪ੍ਰਾਪਤ ਹੁੰਦੀ ਹੈ । ਗੁਰੂ ਦੇ ਭਾਣੇ ਵਿਚ ਰਹਿ ਕੇ) ਸਦੀਵੀ ਅਤੇ ਅਬਿਨਾਸ਼ੀ ਪਤੀ ਪਾਈਦਾ ਹੈ, ਜੋ ਨਾ ਕਦੇ ਜੰਮਦਾ ਹੈਂ, ਨਾ ਮਰਦਾ ।

ਗੁਰੂ ਦੇ ਸ਼ਬਦ ਦੁਆਰਾ ਜੋ ਜੀਵ-ਇਸਤ੍ਰੀਆਂ ਵਾਹਿਗੁਰੂ ਵਿਚ ਲੀਨ ਹੁੰਦੀਆਂ ਹਨ, ਉਹ ਫਿਰ ਕਦੇ ਵੀ ਵਿਛੜਦੀਆਂ ਨਹੀਂ, (ਕਿਉਂਕਿ) ਉਹ ਪਰਮਾਤਮਾ ਦੀ ਗੋਦ ਵਿਚ ਸਮਾਈਆਂ ਰਹਿੰਦੀਆਂ ਹਨ ।
**ਅੰਕਿ**- ਸਰੂਪ ਵਿਚ ।
[ਵੇਖੋ ੨੧੯੨]

**ਸਤਿਗੁਰਏ**: ਸ੍ਰੇਸ਼ਠ ਗੁਰੂ ਤਾਈਂ, ਸੱਚੇ ਗੁਰੂ ਨੂੰ । ੨੨੬੬

**ਆਦਿ ਗੁਰਏ ਨਮਹ ॥ ਜੁਗਾਦਿ ਗੁਰਏ ਨਮਹ ॥**
**ਸਤਿਗੁਰਏ ਨਮਹ ॥ ਸ੍ਰੀ ਗੁਰਦੇਵਏ ਨਮਹ ॥੧॥**
ਗਉੜੀ (ਸੁਖ.), ਮਹਲਾ ੫, ਸਲੋਕੁ ੧, ਸਫ਼ਾ ੨੬੨

**ਅਰਥ**: ਉਸ ਗੁਰੂ ਨੂੰ ਪ੍ਰਣਾਮ ਹੈ, ਜੋ ਆਰੰਭ ਵਿਚ (ਸ੍ਰਿਸ਼ਟੀ ਹੋਣ ਸਮੇਂ) ਸੀ, ਉਸ ਗੁਰੂ ਨੂੰ ਨਮਸਕਾਰ ਹੈ ਜੋ ਯੁਗਾਂ (ਸਮਿਆਂ) ਵਿਚ ਵਸਿਆ ਹੋਇਆ ਹੈ । ਸੱਚੇ ਗੁਰੂ ਨੂੰ ਪ੍ਰਣਾਮ ਹੈ । ਪ੍ਰਕਾਸ਼-ਸਰੂਪ ਸ੍ਰੀ ਗੁਰੂ ਜੀ ਨੂੰ ਨਮਸਕਾਰ ਹੈ ।
[ਵੇਖੋ ੨੧੯੨]

**ਸਤਿਗੁਰਾ**: ਹੇ ਸਤਿਗੁਰੂ ! ੨੨੬੭

**ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ**
**ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥**
**ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ**
**ਗੁਰ ਸਤਿਗੁਰ ਸੰਗ ਕੀਰੇ ਹਮ ਥਾਪੇ ॥**
**ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ**
**ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥੪॥**
ਗਉੜੀ, ਮਹਲਾ ੪, ੧੧, ਸਫ਼ਾ ੧੬੭

**ਅਰਥ**: ਹੇ ਮੇਰੇ ਸਤਿਗੁਰੂ ! ਜੋ ਸਾਡੀ ਦਸ਼ਾ ਸੀ, ਉਹ (ਹੀਣੀ) ਦਸ਼ਾ, ਹੇ ਹਰੀ ! ਤੁਸੀਂ ਆਪ ਹੀ ਜਾਣਦੇ ਸੀ । ਅਸੀਂ ਰੁਲ ਫਿਰ ਰਹੇ ਸਾਂ, ਕੋਈ ਸਾਡੀ ਖ਼ਬਰ ਨਹੀਂ ਸੀ ਪੁੱਛਦਾ, (ਤੁਸਾਂ) ਗੁਰਾਂ ਸਤਿਗੁਰਾਂ ਦੀ ਸੰਗਤ ਵਿਚ ਆ ਕੇ ਅਸੀਂ ਕੀੜੇ ਨਵਾਜ਼ੇ ਗਏ । (ਇਸ) ਦਾਸ ਦਾ ਗੁਰੂ ਨਾਨਕ ਧੰਨ ਧੰਨ ਹੈ, ਜਿਸ ਨੂੰ ਮਿਲਣ ਉਪਰ ਸਾਰੇ ਸੋਗ-ਸੰਤਾਪ ਦੂਰ ਹੋ ਗਏ ਹਨ ।
**ਬਿਧਿ**- ਦਸ਼ਾ, ਹਾਲਤ । **ਕੀਰੇ**- ਕੀੜੇ । **ਥਾਪੇ**- ਨਵਾਜ਼ੇ ਗਏ ।
[ਵੇਖੋ ੨੧੯੨]

**ਸਤਿਗੁਰਿ**: ਸਤਿਗੁਰੂ ਦੇ । ੨੨੬੮

**ਸਲੋਕ ਮ: ੫ ॥ ਜਾਂ ਪਿਰੁ ਅੰਦਰਿ ਤਾ ਧਨ ਬਾਹਰਿ ॥**
**ਜਾ ਪਿਰੁ ਬਾਹਰਿ ਤਾ ਧਨ ਮਾਹਰਿ ॥**
**ਬਿਨੁ ਨਾਵੈ ਬਹੁ ਫੇਰੁ ਫਿਰਾਹਰਿ ॥**
**ਸਤਿਗੁਰਿ ਸੰਗਿ ਦਿਖਾਇਆ ਜਾਹਰਿ ॥**
**ਜਨ ਨਾਨਕ ਸਚੇ ਸਚਿ ਸਮਾਹਰਿ ॥੧॥**
ਰਾਮ. (ਵਾਰ), ਮਹਲਾ ੫, ਪਉੜੀ ੧੯, ਸਫ਼ਾ ੯੬੫

**ਅਰਥ**: ਜਦ ਪਤੀ (ਪਰਮੇਸ਼ਰ) ਅੰਦਰ ਹੁੰਦਾ ਹੈ, ਤਾਂ ਇਸਤ੍ਰੀ (ਮਾਇਆ) ਬਾਹਰ ਹੋ ਜਾਂਦੀ ਹੈ । ਜਦੋਂ ਪਿਰ ਬਾਹਰ ਚਲਾ ਜਾਂਦਾ ਹੈ ਤਾਂ (ਇਹ) ਇਸਤ੍ਰੀ ਚੌਧਰਾਣੀ ਬਣ ਜਾਂਦੀ ਹੈ । ਨਾਮ ਦੇ ਬਿਨਾ (ਜੀਵ ਨੂੰ) ਬਹੁਤ ਭਟਕਣਾ ਪੈਂਦਾ ਹੈ । ਸਤਿਗੁਰੂ ਦੇ ਸੰਗ ਵਿਚ ਜਦ ਵਾਹਿਗੁਰੂ ਆਪਣਾ ਆਪ ਪ੍ਰਗਟ ਕਰਦਾ ਹੈ, ਤਾਂ ਉਸ ਵੇਲੇ ਸੱਚਾ (ਮਨ) ਸੱਚ ਵਿਚ ਲੀਨ ਹੋ ਜਾਂਦਾ ਹੈ ।
**ਮਾਹਰਿ**- ਚੌਧਰਾਣੀ । **ਫਿਰਾਹਰਿ**- ਭਟਕਣਾ । **ਜਾਹਰਿ**- ਪ੍ਰਗਟ ਕਰਦਾ ਹੈ । **ਸਮਾਹਰਿ**- ਲੀਨ ਹੋ ਜਾਂਦਾ ਹੈ ।
[ਵੇਖੋ ੨੧੯੨]

**ਸਤਿਗੁਰਿ**: ਸੱਚੇ ਗੁਰੂ ਨੇ । ੨੨੬੯

**ਮ: ੩॥ ਨਦਰੀ ਆਵਦਾ ਨਾਲਿ ਨ ਚਲਈ ਵੇਖਹੁ ਕੋ ਵਿਉਪਾਇ ॥**
**ਸਤਿਗੁਰਿ ਸਚੁ ਦ੍ਰਿੜਾਇਆ ਸਚਿ ਰਹਹੁ ਲਿਵ ਲਾਇ ॥...॥੨॥**
ਸਿਰੀ. (ਵਾਰ), ਮਹਲਾ ੪, ਪਉੜੀ ੫, ਸਫ਼ਾ ੮੪

**ਅਰਥ**: (ਹੇ ਭਾਈ !) ਇਹ ਗੱਲ ਭਾਵੇਂ ਪਰਤਾ ਕੇ ਵੇਖ ਲਓ ਕਿ ਇਸ ਦ੍ਰਿਸ਼ਟਮਾਨ ਸੰਸਾਰ (ਦਾ ਕੋਈ ਵੀ ਪਦਾਰਥ) ਮ੍ਰਿਤੂ ਸਮੇਂ (ਮਨੁੱਖ ਦੇ) ਨਾਲ ਨਹੀਂ ਜਾਂਦਾ । (ਇਸ ਕਰ ਕੇ) ਸੱਚੇ ਗੁਰੂ ਨੇ (ਸਿੱਖਾਂ ਦੇ ਮਨਾਂ ਵਿਚ) ਸੱਚ ਪੱਕਾ ਕਰ ਦਿੱਤਾ ਹੈ (ਅਤੇ ਆਖਿਆ ਹੈ ਹੇ ਭਾਈ !) ਸੱਚ ਵਿਚ ਹੀ ਲਿਵ ਲਾਈ ਰਖੋ ।
**ਨਦਰੀ ਆਵਦਾ**- ਦ੍ਰਿਸ਼ਟਮਾਨ ਸਥੂਲ ਜਗਤ ਅਤੇ ਇਸ ਦੇ ਪਦਾਰਥ । **ਵਿਉਪਾਇ**- ਨਿਰਣੈ ਕਰ ਕੇ, ਪਰਤਾ ਕੇ ।
[ਵੇਖੋ ੨੧੯੨]

**ਸਤਿਗੁਰਿ**: ਸਤਿਗੁਰੂ ਦੁਆਰਾ, ਸਤਿਗੁਰੂ ਤੋਂ । ੨੨੭੦

**ਭਾਉ ਭੋਜਨੁ ਸਤਿਗੁਰਿ ਤੁਠੈ ਪਾਏ ॥**
**ਅਨਰਸੁ ਚੂਕੈ ਹਰਿ ਰਸੁ ਮੰਨਿ ਵਸਾਏ ॥.....॥੩॥**
ਮਾਝ. (ਅਸ.), ਮਹਲਾ ੩, ੧੧, ਸਫ਼ਾ ੧੧੫
ਵੇਖੋ 'ਅਨਰਸੁ' ੨੫੧੩

[ਵੇਖੋ ੨੧੯੨]

**ਸਤਿਗੁਰਿ (ਮਿਲਿਐ)**: ਸਤਿਗੁਰੂ ਦੇ ਮਿਲਣ ਨਾਲ । ੨੨੭੧

**ਸਤਿਗੁਰਿ ਮਿਲਿਐ ਫਲੁ ਪਾਇਆ ॥**
**ਜਿਨਿ ਵਿਚਹੁ ਅਹਕਰਣੁ ਚੁਕਾਇਆ ॥......॥੧੧॥**
ਸਿਰੀ., ਮਹਲਾ ੧, ੧, ਸਫ਼ਾ ੭੨

**ਅਰਥ**: ਸਤਿਗੁਰੂ ਦੇ ਮਿਲਣ ਨਾਲ (ਕੇਵਲ ਉਨ੍ਹਾਂ ਨੇ) ਫਲ ਪਾਇਆ ਹੈ, (ਜਿਨ੍ਹਾਂ ਨੇ) ਅੰਦਰੋਂ ਅਹੰਕਾਰ ਦੂਰ ਕਰ ਦਿੱਤਾ ਹੈ ।
**ਅਹਕਰਣੁ**- ਅਹੰਕਾਰ । **ਚੁਕਾਇਆ**- ਦੂਰ ਕੀਤਾ ।
[ਵੇਖੋ ੨੧੯੨]

**ਸਤਿਗੁਰੈ**: ਸਤਿਗੁਰੂ ਨੇ, ਸਤਿਗੁਰੂ ਰਾਹੀਂ । ੨੨੭੨

**ਨਦਰਿ ਕਰੇ ਤਾ ਸਤਿਗੁਰੁ ਮੇਲੇ ਅਨਦਿਨੁ ਬਿਬੇਕ ਬੁਧਿ ਬਿਚਰੈ ॥**
**ਅੰਦਰਿ ਸਾਚਾ ਨੇਹੁ ਪੂਰੇ ਸਤਿਗੁਰੈ ॥੨॥**

ਧਨਾ. (ਛੰਤ), ਮਹਲਾ ੪, ੧, ਸਫ਼ਾ ੬੯੦

**ਅਰਥ**: ਵਾਹਿਗੁਰੂ ਜੇ ਮਿਹਰ ਕਰੇ ਤਾਂ ਸੱਚਾ ਗੁਰੂ ਮਿਲਾਂਦਾ ਹੈ । ਫਿਰ (ਜਿਗਿਆਸੂ ਦੀ) ਵਿਵੇਕ-ਬੁੱਧੀ ਦਿਨ ਰਾਤ ਕ੍ਰਿਆਸ਼ੀਲ ਰਹਿੰਦੀ ਹੈ । ਸਮਰਥ ਸਤਿਗੁਰੂ ਰਾਹੀਂ ਮੇਰੇ ਅੰਦਰ (ਵਾਹਿਗੁਰੂ ਲਈ) ਪਵਿੱਤਰ ਪਿਆਰ ਪੈਦਾ ਹੋ ਗਿਆ ਹੈ ।

[ਵੇਖੋ ੨੧੯੨]

**ਸਤਿਗੁਰੁ**: ਸੱਚਾ ਗੁਰੂ । ੨੨੭੩

**ਸਤਿਗੁਰੁ ਸੰਤੁ ਮਿਲੈ ਸਾਂਤਿ ਪਾਈਐ ਕਿਲਵਿਖ ਦੁਖ ਕਾਟੇ ਸਭਿ ਦੂਰਿ ॥**
**ਆਤਮ ਜੋਤਿ ਭਈ ਪਰਫੂਲਿਤ ਪੁਰਖੁ ਨਿਰੰਜਨੁ ਦੇਖਿਆ ਹਜੂਰਿ ॥੧॥**

ਸਾਰਗ, ਮਹਲਾ ੪, ੧, ਸਫ਼ਾ ੧੧੯੮

ਵੇਖੋ 'ਆਤਮ ਜੋਤਿ' III-੩੭੩

[ਵੇਖੋ ੨੧੯੨]

**ਸਤਿਗੁਰੁ**: ਸਤਿਗੁਰੂ ਨੂੰ । ੨੨੭੪

**ਜਿਨਾ ਭਾਣੇ ਕਾ ਰਸੁ ਆਇਆ ॥ ਤਿਨ ਵਿਚਹੁ ਭਰਮੁ ਚੁਕਾਇਆ ॥**
**ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ ॥੧੦॥**

ਸਿਰੀ., ਮਹਲਾ ੧, ੧, ਸਫ਼ਾ ੭੨

**ਅਰਥ**: ਜਿਨ੍ਹਾਂ ਨੂੰ ਵਾਹਿਗੁਰੂ ਦਾ ਹੁਕਮ ਮੰਨਣ ਵਿਚ ਆਨੰਦ ਆ ਜਾਂਦਾ ਹੈ । ਉਹ ਆਪਣੇ ਭਰਮ ਦੂਰ ਕਰ ਦਿੰਦੇ ਹਨ (ਭਾਵ ਉਨ੍ਹਾਂ ਦਾ ਅਗਿਆਨ ਨਾਸ਼ ਹੋ ਜਾਂਦਾ ਹੈ) । ਹੇ ਨਾਨਕ ! ਸਤਿਗੁਰੂ ਨੂੰ ਅਜਿਹਾ ਸਮਝੋ ਕਿ ਉਹ ਸਾਰਿਆਂ ਨੂੰ (ਬਿਨਾ ਕਿਸੇ ਭੇਦ-ਭਾਵ) ਵਾਹਿਗੁਰੂ ਨਾਲ ਮਿਲਾ ਦਿੰਦਾ ਹੈ ।

[ਵੇਖੋ ੨੧੯੨]

**ਸਤਿਗੁਰੁ (ਸਚਾ)**: ਸਦੀਵੀ ਗਿਆਨ ਪ੍ਰਦਾਤਾ । ੨੨੭੫

**ਸਤਿਗੁਰਿ ਸਚੁ ਦਿੜਾਇਆ ਸਦਾ ਸਚਿ ਸੰਜਮਿ ਰਹਣਾ ॥**
**ਸਤਿਗੁਰੁ ਸਚਾ ਹੈ ਬੋਹਿਥਾ ਸਬਦੇ ਭਵਜਲੁ ਤਰਣਾ ॥੬॥**

ਸਿਰੀ. (ਅਸ.), ਮਹਲਾ ੩, ੮, ਸਫ਼ਾ ੭੦

**ਅਰਥ**: ਸੱਚੇ ਗੁਰੂ ਨੇ ਸੱਚ ਨੂੰ (ਗੁਰਸਿੱਖਾਂ ਦੇ) ਮਨਾਂ ਵਿਚ ਟਿਕਾ ਦਿੱਤਾ ਹੈ, (ਗੁਰਦੇਵ ਨੇ ਉਨ੍ਹਾਂ ਨੂੰ) ਸਦਾ ਲਈ ਸੱਚੀ ਮਰਯਾਦਾ ਵਿਚ ਰਹਿਣਾ ਸਿਖਾ ਦਿੱਤਾ ਹੈ । (ਵਾਸਤਵ ਵਿਚ) ਸਦੀਵੀ ਗਿਆਨ ਪ੍ਰਦਾਤਾ (ਗੁਰੂਦੇਵ) ਤਾਂ (ਗਿਆਨ ਦਾ) ਜਹਾਜ਼ ਹੈ, ਉਸ ਦੇ ਸ਼ਬਦ ਆਸਰੇ ਸੰਸਾਰ ਰੂਪੀ ਬਿਖਮ-ਸਾਗਰ ਤਰਿਆ ਜਾਂਦਾ ਹੈ ।

[ਵੇਖੋ ੨੧੯੨]

**ਸਤਿਗੁਰੁ (ਸਰਾਫੁ)**: ਪਰਖਣਹਾਰ ਸੱਚਾ ਗੁਰੂ, ਮਨੁੱਖ ਦੀ ਮਾਨਸਿਕ ਸਥਿਤੀ ਨੂੰ ਸਮਝਣ ਵਾਲਾ ਗੁਰੂ । ੨੨੭੬

**ਮ: ੫ ॥.......**
**ਠਗੈ ਸੇਤੀ ਠਗੁ ਰਲਿ ਆਇਆ ਸਾਥੁ ਭਿ ਇਕੋ ਜੇਹਾ ॥**
**ਸਤਿਗੁਰੁ ਸਰਾਫੁ ਨਦਰੀ ਵਿਚਦੋ ਕਢੈ ਤਾ ਉਘੜਿ ਆਇਆ ਲੋਹਾ ॥**

ਰਾਮ. (ਵਾਰ), ਮਹਲਾ ੫, ਪਉੜੀ ੭, ਸਫ਼ਾ ੯੬੦

**ਅਰਥ**: (ਪੰਡਿਤ ਅਖਵਾਣ ਵਾਲੇ ਲੋਭੀ ਪੁਜਾਰੀ ਰੂਪ) ਠਗ ਨਾਲ ਜਦੋਂ ਕੋਈ ਹੋਰ ਧੋਖੇਬਾਜ਼ ਮਿਲਦਾ ਹੈ, ਤਾਂ ਉਨ੍ਹਾਂ ਨੂੰ ਆਪਣੇ ਜਿਹਾ ਹੀ ਸਾਥ ਮਿਲ ਜਾਂਦਾ ਹੈ, ਜਦੋਂ ਪਰਖਣਹਾਰ ਸੱਚਾ ਗੁਰੂ (ਅਜਿਹੇ ਠਗਾਂ ਨੂੰ) ਆਪਣੀ (ਪਾਰਖੂ) ਦ੍ਰਿਸ਼ਟੀ ਵਿਚੋਂ ਕਢਦਾ ਹੈ, ਤਾਂ (ਸੋਨੇ ਦੀ ਪਾਲਸ਼ ਥਲਿਓਂ) ਲੋਹਾ ਸਾਫ਼ ਨਿਕਲ ਆਉਂਦਾ ਹੈ (ਭਾਵ ਇਨ੍ਹਾਂ ਨਕਲੀ ਗਿਆਨੀਆਂ ਦਾ ਅਗਿਆਨ ਨਸ਼ਰ ਹੋ ਜਾਂਦਾ ਹੈ) ।

[ਵੇਖੋ ੨੧੯੨]

**ਸਤਿਗੁਰੁ (ਸੇਵਿ)**: ਸੱਚੇ ਗੁਰੂ ਦੀ ਸੇਵਾ ਨਾਲ । ੨੨੭੭

**ਸਤਿਗੁਰੁ ਸੇਵਿ ਨਿਸੰਗੁ ਭਰਮੁ ਚੁਕਾਈਐ ॥**
**ਸਤਿਗੁਰੁ ਆਖੈ ਕਾਰ ਸੁ ਕਾਰ ਕਮਾਈਐ ॥**

ਮਾਝ (ਵਾਰ), ਮਹਲਾ ੧, ਪਉੜੀ ੧੫, ਸਫ਼ਾ ੧੪੫

**ਅਰਥ**: (ਹੇ ਭਾਈ !) ਨਿਰਸ਼ੰਕ ਹੋ ਕੇ ਸੱਚੇ ਗੁਰੂ ਦੀ ਸੇਵਾ ਨਾਲ ਭ੍ਰਮ ਗਵਾ ਲਈਦਾ ਹੈ । ਜੋ ਕੰਮ ਸੱਚਾ ਗੁਰੂ ਆਖੇ ਉਹ ਤਨਦਿਲੀ ਨਾਲ ਕਰਨਾ ਚਾਹੀਦਾ ਹੈ ।

ਨਿਸੰਗੁ- ਨਿਰਸੰਸੇ ।

[ਵੇਖੋ ੨੧੯੨]

**ਸਤਿਗੁਰੁ (ਹੋਇ)**: ਸੱਚਾ ਗੁਰੂ ਮਿਲ ਪਵੇ । ੨੨੭੮

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥**
**ਪੀਪਾ ਪ੍ਰਣਵੈ ਪਰਮਤਤੁ ਹੈ ਸਤਿਗੁਰੁ ਹੋਇ ਲਖਾਵੈ ॥੨॥**

ਧਨਾ., ਪੀਪਾ, ੧, ਸਫ਼ਾ ੬੯੫

**ਅਰਥ**: ਜੋ (ਹਰੀ) ਬ੍ਰਹਿਮੰਡ ਵਿਚ ਹੈ, ਓਹੀ ਸਰੀਰ ਵਿਚ ਹੈ, ਜੋ (ਉਸ ਨੂੰ) ਖੋਜਦਾ ਹੈ, ਉਹ ਪ੍ਰਾਪਤ ਕਰ ਲੈਂਦਾ ਹੈ । ਪੀਪਾ ਨਿਮਰਤਾ ਨਾਲ ਆਖਦਾ ਹੈ ਕਿ ਪਰਮਤੱਤ (ਅੰਦਰ ਹੀ ਹੈ, ਜੇਕਰ) ਸੱਚਾ ਗੁਰੂ ਮਿਲ ਪਵੇ ਤਾਂ ਸਾਖਿਆਤਕਾਰ ਕਰਾ ਦਿੰਦਾ ਹੈ ।

**ਪਿੰਡੇ**- ਸਰੀਰ ਵਿਚ । **ਪ੍ਰਣਵੈ**- ਨਮਸਕਾਰ ਕਰਦਾ ਹੈ ; ਭਾਵ ਨਿਮਰਤਾ ਸਹਿਤ ਆਖਦਾ ਹੈ । **ਪਿੰਡੈ**- ਸਰੀਰ ਵਿਚ । **ਪਰਮਤਤੁ**- ਅਧਿਆਤਮਿਕ ਤੱਤ, ਪਰਮੇਸ਼ਰ । **ਲਖਾਵੈ**- ਦਿਖਾ ਦਿੰਦਾ ਹੈ ।

[ਵੇਖੋ ੨੧੯੨]

**ਸਤਿਗੁਰੁ (ਦਾਤਾ)**: (ਨਾਮ) ਦੇਣ ੨੨੭੯

ਵਾਲਾ ਸੱਚਾ ਗੁਰੂ ।

**ਸਤਿਗੁਰੁ ਦਾਤਾ ਹਰਿ ਨਾਮ ਕਾ ਪ੍ਰਭੁ ਆਪਿ ਮਿਲਾਵੈ ਸੋਇ ॥**
**ਸਤਿਗੁਰਿ ਹਰਿ ਪ੍ਰਭੁ ਬੁਝਿਆ ਗੁਰ ਜੇਵਡੁ ਅਵਰੁ ਨ ਕੋਇ ॥...॥੨॥**

ਸਿਰੀ., ਮਹਲਾ ੪, ੧, ਸਫ਼ਾ ੩੯

**ਅਰਥ:** ਸੱਚਾ ਗੁਰੂ ਵਾਹਿਗੁਰੂ ਦੇ ਨਾਮ ਦਾ ਦਾਨ ਦੇਣ ਵਾਲਾ ਦਾਨੀ ਹੈ, ਵਾਹਿਗੁਰੂ ਆਪ ਹੀ (ਕ੍ਰਿਪਾ ਕਰ ਕੇ) ਉਸ ਨਾਲ ਮੇਲ ਕਰਾਉਂਦਾ ਹੈ । ਸਤਿਗੁਰੂ ਨੇ ਕਰਤਾਰ ਨੂੰ ਪਾ ਲਿਆ ਹੈ । ਗੁਰੂ ਜਿਤਨਾ ਉੱਚਾ ਕੋਈ ਹੋਰ ਨਹੀਂ ਹੈ ।

[ਵੇਖੋ ੨੧੯੨]

## ਸਤਿਗੁਰੁ (ਪੁਰਖੁ): ਸਰਬ ਵਿਆਪਕ ਸੱਚਾ ਗੁਰੂ । ੨੨੮੦

**ਮੈ ਮਨਿ ਤਨਿ ਪ੍ਰੇਮੁ ਮਹਾ ਬੈਰਾਗੁ ॥**
**ਸਤਿਗੁਰੁ ਪੁਰਖੁ ਪਾਇਆ ਵਡਭਾਗੁ ॥੨॥**

ਆਸਾ, ਮਹਲਾ ੪, ੫੫, ਸਫ਼ਾ ੩੬੬

**ਅਰਥ:** ਮੇਰੇ ਮਨ ਵਿਚ, ਤਨ ਵਿਚ (ਵਾਹਿਗੁਰੂ ਨੂੰ) ਮਿਲਣ ਦਾ ਬਹੁਤ ਪ੍ਰੇਮ ਅਤੇ ਵਿਛੋੜੇ ਦਾ ਪ੍ਰਬਲ ਇਹਸਾਸ ਹੈ । ਵੱਡੇ ਭਾਗਾਂ ਨਾਲ ਸਰਬ ਵਿਆਪਕ ਸੱਚਾ ਗੁਰੂ ਪਾ ਲਿਆ ਹੈ (ਜੋ ਵਾਹਿਗੁਰੂ ਨਾਲ ਮਿਲਾਪ ਕਰਾ ਦਿੰਦਾ ਹੈ) ।

[ਵੇਖੋ ੨੧੯੨]

## ਸਤਿਗੁਰੂ: ਸੱਚਾ ਗੁਰੂ । ੨੨੮੧

**ਇਕਿ ਫਿਰਹਿ ਘਨੇਰੇ ਕਰਹਿ ਗਲਾ ਗਲੀ ਕਿਨੈ ਨ ਪਾਇਆ ॥**
**ਕਹੈ ਨਾਨਕੁ ਸਬਦੁ ਸੋਹਿਲਾ ਸਤਿਗੁਰੂ ਸੁਣਾਇਆ ॥੧੬॥**

ਰਾਮ. (ਅਨੰਦੁ), ਮਹਲਾ ੩, ਸਫ਼ਾ ੯੧੯

**ਅਰਥ:** ਅਨੇਕਾਂ ਹੀ ਅਜਿਹੇ ਵਿਅਕਤੀ ਤੁਰੇ ਫਿਰਦੇ ਹਨ, (ਜੋ ਅਮਲ ਤਾਂ ਨਹੀਂ ਕਰਦੇ ਪਰ) ਗੱਲਾਂ ਬਹੁਤ ਕਰਦੇ ਹਨ, (ਜਦੋਂ ਕਿ ਮਾਤਰ) ਗੱਲਾਂ ਕਰਨ ਨਾਲ ਵਾਹਿਗੁਰੂ ਕਿਸੇ ਨੂੰ (ਕਦੇ) ਨਹੀਂ ਮਿਲਿਆ । ਨਾਨਕ ਦਾ ਕਹਿਣਾ ਹੈ ਕਿ ਸਚੇ ਗੁਰੂ ਦੁਆਰਾ ਉਚਾਰੀ ਬਾਣੀ ਹੀ (ਮਿਲਾਪ ਕਰਾਉਣ ਵਾਲਾ) ਮੰਗਲਮਈ ਗੀਤ ਹੈ ।

[ਵੇਖੋ ੨੧੯੨]

## ਸਤਿਨਾਮੁ : (ਵਾਹਿਗੁਰੂ ਦਾ) ਨਾਮ ਸਦੀਵੀ ਹੈ । ੨੨੮੨

**ਕਿਰਤਮ ਨਾਮ ਕਥੇ ਤੇਰੇ ਜਿਹਬਾ ॥**
**ਸਤਿਨਾਮੁ ਤੇਰਾ ਪਰਾ ਪੂਰਬਲਾ ॥੨੦॥**

ਮਾਰੂ (ਸੋਲ.), ਮਹਲਾ ੫, ੧੧, ਸਫ਼ਾ ੧੦੮੩

**ਅਰਥ:** ਹੇ ਵਾਹਿਗੁਰੂ (ਗੁਣਾਂ ਦੇ ਆਧਾਰ ਤੇ) ਤੇਰੇ ਕਲਪਿਤ ਨਾਮ ਮਨੁੱਖ ਜੀਭ ਰਾਹੀਂ ਲੈਂਦਾ ਹੈ, ਪਰ ਤੇਰਾ ਨਾਮ ਸਦੀਵੀ ਹੈ, (ਇਹ ਵਿਚਾਰ) ਇਤਨਾ ਪੁਰਾਣਾ ਹੈ (ਕਿ ਮਾਨਵੀ ਮਨ ਦੀ ਕਲਪਨਾ ਦੇ ਘੇਰੇ ਵਿਚ ਵੀ ਨਹੀਂ ਆ ਸਕਦਾ) ।

**ਪਰਾ ਪੂਰਬਲਾ**- ਬਹੁਤ ਪੁਰਾਣਾ, ਮੁੱਢ-ਕਦੀਮ ਤੋਂ । **ਕਿਰਤਮ ਨਾਮ**- ਸੰਪ੍ਰਦਾਈ ਗਿਆਨੀ ਕਹਿੰਦੇ ਹਨ ਕਿ 'ਕਿਰਤਮ ਨਾਮ' ਚਾਰ ਪ੍ਰਕਾਰ ਦੇ ਹੁੰਦੇ ਹਨ-

੧. ਰਿਛਸ । ਉਹ ਨਾਮ ਜੋ ਮਾਤਾ-ਪਿਤਾ ਰਖਦੇ ਹਨ ।
੨. ਜਦਰਿਛਸ । ਉਹ ਨਾਮ ਜੋ ਜਾਤੀ ਕਰ ਕੇ ਪੈ ਜਾਵੇ, ਜਿਵੇਂ ਯਦੁਨੰਦਨ, ਰਘੁਰਾਇ, ਰਘੁਵੀਰ ।
੩. ਗੁਣ ਪ੍ਰਯੁਕਤ । ਉਹ ਨਾਮ ਜੋ ਗੁਣਾਂ ਕਰ ਕੇ ਪੈ ਜਾਵੇ, ਜਿਵੇਂ ਸ਼ਿਆਮ ।
੪. ਕ੍ਰਿਯਾ ਪ੍ਰਯੁਕਤ । ਜੋ ਕੰਮ ਕਰ ਕੇ ਪੈ ਜਾਵੇ, ਜਿਵੇਂ ਮਧੁਸੂਦਨ, ਸਾਰੰਗਪਾਣਿ ਆਦਿ ।

ਇਸ ਆਧਾਰ ਤੇ ਗਿਆਨੀ ਬਿਸ਼ਨ ਸਿੰਘ ਅਰਥ ਕਰਦੇ ਹਨ "ਜਿਹੜਾ ਜਬਾਨ ਨਾਲ ਕਥਨ ਕੀਤਾ ਹੈ (ਲੇਖਕ ਦਾ ਭਾਵ ਉਪਰੋਕਤ ਚਾਰ ਪ੍ਰਕਾਰ ਦੇ ਨਾਂਵਾਂ ਤੋਂ ਹੈ) ਓਹ ਤੇਰਾ ਸਤਿਨਾਮ ਪਰਾ ਬਾਣੀ ਦੇ ਪਹਿਲੇ ਰਹਿਣ ਵਾਲਾ ਹੈ"। ਗਿਆਨੀ ਬਦਨ ਸਿੰਘ ਕਹਿੰਦੇ ਹਨ "ਤੇਰੇ ਕ੍ਰਿਤਮ ਨਾਮ ਜੋ ਚਾਰ ਪ੍ਰਕਾਰ ਕੇ ਹੋਤੇ ਹੈਂ..........ਸੋ ਜੇਹਬਾ ਦਵਾਰੇ ਕਥੇ ਹੈਂ ਤੇਰਾ ਸਤਿਨਾਮ ਜੋ ਹੈ ਸੋ ਪਰਾ ਨਾਮ ਜੋ ਪਰਾ ਬਾਣੀ ਤਿਸ ਤੇ ਭੀ ਪੂਰਬਲਾ ਅਰਥਾਤ ਪਹਿਲਾ ਹੈ "।

ਸੋਢੀ ਤੇਜਾ ਸਿੰਘ 'ਕਿਰਤਮ' ਦੇ ਅਰਥ ਕੰਮਾਂ ਅਨੁਸਾਰ ਪਏ ਹੋਏ ਨਾਮ ਕਰਦੇ ਹਨ, ਜੋ ਇਸ ਕਾਰਣ ਦਰੁਸਤ ਨਹੀਂ ਕਿਉਂਜੁ ਦਸਮ ਗ੍ਰੰਥ ਨੂੰ ਦੈਵੀ-ਕਰਮ ਆਧਾਰਿਤ ਨਾਮ ਦਾ ਗ੍ਰੰਥ ਦੱਸਣ ਵਾਸਤੇ ਇਸ ਦੇ ਮੁੱਢ ਵਿਚ ਹੀ ਕੰਮਾਂ ਅਨੁਸਾਰ ਪਏ ਨਾਂਵਾਂ ਨੂੰ 'ਕਰਮ ਨਾਮ' ਕਿਹਾ ਹੈ, ਨਾ ਕਿ 'ਕਿਰਤਮ ਨਾਮ' ।

ਸੰਪ੍ਰਦਾਈ ਗਿਆਨੀਆਂ ਨੇ ਉਪਰੋਕਤ ਅਰਥ ਭਾਰਤੀ ਸ਼ਾਸਤ੍ਰਾਂ ਦੀ ਰੀਤੀ ਦਾ ਅਨੁਸਰਣ ਕਰਦਿਆਂ ਤਾਂ ਕੀਤੇ ਹਨ, ਪਰ ਗੁਰਮਤਿ ਦੇ ਦ੍ਰਿਸ਼ਟੀਕੋਣ ਤੋਂ ਰੱਬ ਦਾ ਨਾ ਕੋਈ ਮਾਤਾ-ਪਿਤਾ, ਨਾ ਕੋਈ ਜਾਤੀ, ਨਾ ਕੋਈ ਵਰਣ ਹੈ, ਇਸ ਕਰ ਕੇ ਉਸ ਦਾ ਨਾਮ ਮਨੁੱਖਾਂ ਨਾਲੋਂ ਭਿੰਨ ਹੈ, ਜਿਸ ਨੂੰ ਉਪਰੋਕਤ ਚਾਰ ਪ੍ਰਕਾਰ ਦੇ ਨਾਂਵਾਂ ਰਾਹੀਂ ਬਿਆਨ ਕਰਨਾ ਸੰਭਵ ਨਹੀਂ । ਸਿੱਖ ਧਰਮ ਗ੍ਰੰਥਾਂ ਵਿਚ ਰੱਬ ਦੇ ਦੋ ਪ੍ਰਕਾਰ ਦੇ ਨਾਂਵਾਂ ਦਾ ਹੀ ਵਰਣਨ ਹੈ:-

੧. ਕਿਰਤਮ ਨਾਮ । ਦੈਵੀ-ਗੁਣਾਂ ਤੇ ਆਧਾਰਿਤ ਨਾਮ, ਜਿਵੇਂ ਅਕਾਲ, ਸੈਭੰ, ਕ੍ਰਿਪਾਲੂ, ਅਜੂਨੀ ਆਦਿ ।
੨. ਕਰਮ ਨਾਮ । ਦੈਵੀ-ਕਰਮ ਆਧਾਰਿਤ ਨਾਮ, ਜਿਵੇਂ ਕਾਲਾਨ ਕਾਲ, ਸਤ੍ਰੰ ਪ੍ਰਣਾਸੀ, ਛਤ੍ਰੰ ਛਤ੍ਰੀ, ਮੁਰਾਰੀ ਆਦਿ।

ਉਪਰ ਵਰਣਿਤ ਪੁਰਾਤਨਵਾਦੀ ਗਿਆਨੀਆਂ ਨੇ 'ਸਤਿਨਾਮੁ' ਨੂੰ ਬਾਣੀ ਤੋਂ ਉਪਰ ਦੱਸਣ ਦਾ ਯਤਨ ਕੀਤਾ ਹੈ ਅਤੇ ਪ੍ਰੋ. ਸਾਹਿਬ ਸਿੰਘ ਨੇ 'ਸਤਿਨਾਮੁ' ਨੂੰ ਰਚਨਾ ਤੋਂ ਵੀ ਪਹਿਲਾਂ ਦਾ ਸਿੱਧ ਕਰਨ ਦਾ ਯਤਨ ਕੀਤਾ ਹੈ, ਇਸ ਕਰ ਕੇ ਉਪਰੋਕਤ ਪੰਕਤੀਆਂ ਸੰਬੰਧੀ ਪੁਨਰ-ਸਮੀਖਿਆ ਦੀ ਲੋੜ ਭਾਸਦੀ ਹੈ । 'ਕਿਰਤਮ' ਸ਼ਬਦ ਸੰਸਕ੍ਰਿਤ 'ਕ੍ਰਿਤ੍ਰਮ' ਤੋਂ ਬਣਿਆ ਹੈ, ਜਿਸ ਦਾ ਅਰਥ ਹੈ ਬਨਾਵਟੀ, ਕਲਪਿਤ । ਪ੍ਰਕ੍ਰਿਤੀ ਵਿਚ ਵਿਦਮਾਨ ਦੈਵੀ-ਗੁਣ ਪਰਮ ਸਾਧਕਾਂ ਦੇ ਸੰਪਰਕ ਵਿਚ ਆਉਂਦੇ ਹਨ । ਇਨ੍ਹਾਂ ਗੁਣਾਂ ਨੂੰ ਭਾਸ਼ਾ ਦੁਆਰਾ ਦਿੱਤੇ ਨਾਮ ਕਲਪਿਤ ਹਨ, ਕਿਉਂ ਜੁ ਇਹ ਨਾਮ ਦੂਜੀਆਂ ਭਾਸ਼ਾਵਾਂ ਵਿਚ ਜਾ

ਕੇ ਬਦਲ ਜਾਂਦੇ ਹਨ । ਦੂਜੀ ਗੱਲ ਇਹ ਕਿ ਨਾਮ ਦਾ ਇਹ ਸਾਰਾ ਸ਼ਾਬਦਿਕ ਪ੍ਰਗਟਾਵਾ ਮਾਨਵੀ ਮਨ ਦੀ ਕਲਪਨਾ ਤੋਂ ਉਪਜਿਆ ਹੈ । ਭਾਵੇਂ ਸ਼ਾਬਦਿਕ ਨਾਮ ਕਲਪਿਤ ਹੈ, ਜਿਸ ਨੂੰ 'ਕਿਰਤਮ' ਨਾਮ ਕਿਹਾ ਹੈ, ਫਿਰ ਵੀ ਨਾਮ ਪਿੱਛੇ ਵਿਦਮਾਨ ਗੁਣ ਅਤੇ ਗੁਣਾਂ ਦਾ ਮੂਲ ਪਰਮ-ਹਸਤੀ ਸਦੀਵੀ ਹੈ, ਇਸ ਕਰ ਕੇ ਨਾਮ ਸ਼ਾਬਦਿਕ ਪ੍ਰਗਟਾਵੇ ਕਾਰਣ ਭਾਵੇਂ ਕਲਪਿਤ ਅਤੇ ਨਾਸ਼ਵੰਤ ਹੈ, ਫਿਰ ਵੀ ਮੂਲ-ਰੂਪ ਵਿਚ ਅਕਲਪਿਤ ਅਤੇ ਅਬਿਨਾਸ਼ੀ ਹੈ । **'ਸਤਿਨਾਮੁ ਤੇਰਾ ਪਰਾ ਪੂਰਬਲਾ'** ਦਾ ਇਹ ਭਾਵ ਨਹੀਂ ਕਿ ਇਹ ਸ਼ਾਬਦਿਕ ਨਾਮ ਰਚਨਾ ਤੋਂ ਵੀ ਪਹਿਲਾਂ ਵਿਦਮਾਨ ਸੀ । ਰਚਨਾ ਤੋਂ ਪਹਿਲਾਂ ਅਜਿਹੇ ਕਿਸੇ ਸਰਵੋਤਮ ਨਾਮ ਦੇ ਪ੍ਰਗਟਾਵੇ ਦੀ ਵੀ ਕੋਈ ਸੰਭਾਵਨਾ ਨਹੀਂ ਹੋ ਸਕਦੀ । ਵਾਸਤਵ ਵਿਚ ਪਰਾ ਪੂਰਬਲਾ ਦਾ ਭਾਵ ਕਲਪਨਾ ਤੋਂ ਬਾਹਰ ਆਦਿ ਕਾਲ ਹੈ ਅਤੇ ਸਤਿ ਦਾ ਅਰਥ ਹੋਂਦ ਹੈ । ਜਿਸ ਤੋਂ ਭਾਵ ਹੈ ਉਸ ਦੀ ਸਦੀਵੀ ਹੋਂਦ ਅਤੇ ਨਾਮ ਦੇ ਅਬਿਨਾਸ਼ੀ-ਮੰਤ੍ਰ ਹੋਣ ਦਾ ਵਿਚਾਰ ਇਤਨਾ ਸਨਾਤਨ ਹੈ ਕਿ ਇਸ ਦਾ ਅਕਲ ਕੋਲ ਕੋਈ ਹਿਸਾਬ-ਕਿਤਾਬ ਨਹੀਂ ਹੈ ।

'ਕਿਰਤਮ' ਨਾਮ ਸੰਬੰਧੀ ਟੀਕਾਕਾਰਾਂ ਦੀ ਇਕ ਇਹ ਵੀ ਸਮਸਿਆ ਰਹੀ ਹੈ ਕਿ ਉਹ 'ਕਿਰਤਮ' ਸ਼ਬਦ ਨੂੰ 'ਕਿਰਤ' ਨਾਲ ਸੰਬੰਧਿਤ ਕਰਦੇ ਰਹੇ ਹਨ, ਪਰ ਕਿਰਤ ਤੋਂ ਉਪਜੇ ਕ੍ਰਿਤ+ਤਮ ਦੇ ਅਰਥ ਕਾਰਜ, ਕੰਮ ਆਦਿ ਹਨ, ਜੋ ਢੁਕਵੇਂ ਨਹੀਂ । 'ਕਿਰਤਮ' ਦੇ ਮੂਲ ਵਿਚ ਸੰਸਕ੍ਰਿਤ 'ਕ੍ਰਿਤ੍ਰਮ' ਹੀ ਯੁਕਤੀ-ਸੰਗਤ ਹੈ ।
[ਵੇਖੋ ੧੯੭੨]

## ਸਤ੍ਰਿੰ: ਸੱਚਾ ਹੈ । ੨੨੮੩

**ਸਾਧ ਸੰਗ ਸ੍ਨੇਹ ਸਤ੍ਰਿੰ ਸੁਖਯੰ ਬਸੰਤਿ ਨਾਨਕਹ ॥**

ਸਲੋਕ (ਸਹਸ.), ਮਹਲਾ ੫, ੨, ਸਫ਼ਾ ੧੩੫੪

**ਅਰਥ:** ਸਤਿਸੰਗਤ ਨਾਲ ਪਿਆਰ (ਹੀ) ਸੱਚਾ (ਪਿਆਰ) ਹੁੰਦਾ ਹੈ ਅਤੇ ਹੇ ਨਾਨਕ ! ਸਤਿਸੰਗੀ ਮਨੁੱਖ (ਸੱਚੇ) ਸੁਖ ਸਹਿਤ ਜੀਵਨ ਬਤੀਤ ਕਰਦਾ ਹੈ ।
**ਸ੍ਨੇਹ-** ਪਿਆਰ । **ਸੁਖਯੰ-** ਸੁਖੀ, ਸੁਖ ਸਹਿਤ । **ਬਸੰਤਿ-** ਵਸਦਾ ਹੈ, ਜੀਵਨ ਬਤੀਤ ਕਰਦਾ ਹੈ । **ਨਾਨਕਹ-** ਹੇ ਨਾਨਕ ।
[ਵੇਖੋ ੧੯੭੨]

## ਸਤਿਵੰਤੁ: ਸਚਿਆਰ, ਸੱਚ ਦਾ ਧਾਰਨੀ । ੨੨੮੪

**ਮਹਾਦਾਨਿ ਸਤਿਗੁਰ ਗਿਆਨਿ ਮਨਿ ਚਾਉ ਨ ਹੁਟੈ ॥**
**ਸਤਿਵੰਤੁ ਹਰਿ ਨਾਮੁ ਮੰਤ੍ਰੁ ਨਵਨਿਧਿ ਨ ਨਿਖੁਟੈ ॥**

ਸਵ., ਮਹਲੇ ੫ ਕੇ, ਕਲ੍ਹ ੭, ਸਫ਼ਾ ੧੪੦੭

**ਅਰਥ:** ਸਤਿਗੁਰੂ ਗਿਆਨੀ ਹੈ, (ਸਤਿਗੁਰੂ) ਮਹਾਦਾਨੀ ਹੈ, (ਸਤਿਗੁਰੂ ਦੇ) ਮਨ ਵਿਚੋਂ ਕਦੇ ਉਤਸਾਹ ਨਹੀਂ ਮੁੱਕਦਾ । (ਸਤਿਗੁਰੂ) ਸਚਿਆਰ ਹੈ, ਵਾਹਿਗੁਰੂ-ਨਾਮ ਦਾ ਮੰਤ੍ਰ (ਦਿੰਦਾ ਹੈ, ਜਿਸ ਵਿਚ) ਨੌਂ ਨਿਧਾਂ ਹਨ ਅਤੇ ਜੋ ਕਦੇ ਘਟਦਾ ਨਹੀਂ ।
**ਮਹਾਦਾਨਿ-** ਵੱਡਾ ਦਾਨੀ । **ਗਿਆਨਿ-** ਗਿਆਨੀ । **ਚਾਉ-** (ਮਨੁੱਖਤਾ ਦੇ ਉਧਾਰ ਲਈ) ਉਤਸਾਹ । **ਨ ਹੁਟੈ-** ਮੁੱਕਦਾ ਨਹੀਂ । **ਨ ਨਿਖੁਟੈ-** ਘਟਦਾ ਨਹੀਂ ।
[ਵੇਖੋ ੨੨੧੮]

## ਸਤਿਵਾਦੀ: ਸੱਚ ਬੋਲਣ ਵਾਲਾ । ੨੨੮੫

**ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ ॥**
**ਨਾਨਕ ਧਨੁ ਧੰਨੁ ਵਡੇ ਵਡਭਾਗੀ ਜਿਨ੍ ਗੁਰਮਤਿ ਨਾਮੁ ਰਿਦੈ ਮਲੁ ਧੋਹੈ ॥੪॥**

ਗੂਜਰੀ, ਮਹਲਾ ੪, ੨, ਸਫ਼ਾ ੪੯੩

**ਅਰਥ:** ਸੱਚ ਬੋਲਣ ਵਾਲਾ ਸੱਚਾ ਗੁਰੂ ਅੰਮ੍ਰਿਤ ਦਾ ਸਰੋਵਰ ਹੈ, ਜਿਸ ਵਿਚ ਨਹਾ ਕੇ ਕਾਂ (ਬਿਰਤੀ ਵਾਲਾ ਮਨੁੱਖ) ਵੀ ਹੰਸ (ਗੁਰਮੁਖ) ਬਣ ਜਾਂਦਾ ਹੈ । ਹੇ ਨਾਨਕ ! ਉਹ ਮਨੁੱਖ ਧੰਨ ਹਨ, ਉਨ੍ਹਾਂ ਅਤਿਅੰਤ ਵਡਭਾਗੀਆਂ ਨੂੰ ਸ਼ਾਬਾਸ਼ ਹੈ, ਜਿਹੜੇ ਗੁਰੂ ਦੀ ਸਿੱਖਿਆ ਲੈ ਕੇ ਨਾਮ ਨਾਲ ਦਿਲ ਦੀ ਮੈਲ ਧੋ ਲੈਂਦੇ ਹਨ ।
**ਜਿਤੁ-** ਜਿਸ ਵਿਚ । **ਨਾਤੈ-** ਨਹਾਣ ਨਾਲ, ਨਹਾ ਕੇ । **ਕਊਆ-** ਕਾਂ ।
[ਸੰਸ. ਸਤ੍ਯਵਾਦਿਨ੍ (ਸਤ੍ਰ੍ਯਵਾਦਿਨ੍) : ਸੱਚ ਬੋਲਣ ਵਾਲਾ, ਸੱਚਾ, ਸਪਸ਼ਟ ਬੋਲਣ ਵਾਲਾ, ਨਿਸ਼ਕਪਟ ।
ਪ੍ਰਾ. ਸਚ੍ਚਵਾਇ (ਸਚ੍ਹਚਵਾਇ) : ਸੱਚ ਬੋਲਣ ਵਾਲਾ ।]

## ਸਤੀ: ਸਦਾ-ਥਿਰ । ੨੨੮੬

**ਕਹੁ ਨਾਨਕ ਗੁਰਿ ਨਾਮੁ ਦ੍ਰਿੜ੍ਹਾਇਆ ਹਰਿ ਹਰਿ ਨਾਮੁ ਹਰਿ ਸਤੀ ॥**
**ਹਮ ਚਾਤ੍ਰਿਕ ਹਮ ਚਾਤ੍ਰਿਕ ਦੀਨ ਹਰਿ ਪਾਸਿ ਬੇਨੰਤੀ ॥....੪ ॥**

ਵਡ., ਮਹਲਾ ੪, ੩, ਸਫ਼ਾ ੫੭੪

**ਅਰਥ:** ਨਾਨਕ ਆਖਦਾ ਹੈ ਕਿ ਸਤਿਗੁਰੂ ਨੇ ਵਾਹਿਗੁਰੂ ਦਾ ਸਦਾ-ਥਿਰ ਨਾਮ ਵਾਰ-ਵਾਰ ਜਪਣਾ ਮੇਰੇ ਮਨ ਵਿਚ ਪਕਾ ਕਰ ਦਿੱਤਾ ਹੈ । ਮੈਂ (ਵਾਹਿਗੁਰੂ ਦੇ ਨਾਮ ਦਾ) ਪਪੀਹਾ ਹਾਂ, ਮੇਰੀ ਗ਼ਰੀਬ ਦੀ ਕਰਤਾਰ ਕੋਲ ਪ੍ਰਾਰਥਨਾ ਹੈ ਕਿ ਮੈਂ ਚਾਤ੍ਰਿਕ ਹਾਂ (ਨਾਮ ਜਪਣ ਦੀ ਸਮਰਥਾ ਬਖ਼ਸ਼ੋ) ।
**ਚਾਤ੍ਰਿਕ-** ਪਪੀਹਾ ਭਾਵ ; ਜਿਗਿਆਸੂ । **ਦੀਨ-** ਗ਼ਰੀਬ ।
[ਵੇਖੋ ੨੨੮੫]

## ਸਤੀ: ਸੱਚ ਦਾ ਧਾਰਨੀ, ਭਲਾ ਪੁਰਖ, ਆਚਾਰਵੰਤ । ੨੨੮੭

**ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ ॥**
**ਪ੍ਰਣਵਤਿ ਨਾਨਕ ਤਿਨ੍ ਕੀ ਸਰਣਾ ਜਿਨ੍ ਤੂੰ ਨਾਹੀ ਵੀਸਰਿਆ ॥....੨॥**

ਆਸਾ, ਮਹਲਾ ੧, ੨੯, ਸਫ਼ਾ ੩੫੭

**ਅਰਥ:** (ਹੇ ਵਾਹਿਗੁਰੂ !) ਨਾ ਮੈਂ ਬ੍ਰਹਮਚਾਰੀ ਹਾਂ, ਨਾ ਹੀ ਆਚਾਰਵੰਤ, ਨਾ ਹੀ ਪੜ੍ਹਿਆ ਲਿਖਿਆ ਹਾਂ, ਮੇਰਾ ਜੀਵਨ ਤਾਂ ਮੂਰਖਾਂ ਅਤੇ ਬੇਸਮਝਾਂ ਵਾਲਾ ਹੈ । ਨਾਨਕ ਦੀ ਬੇਨਤੀ ਹੈ ਕਿ ਮੈਨੂੰ ਉਨ੍ਹਾਂ ਗੁਰਮੁਖਾਂ ਦੀ ਸ਼ਰਨ ਵਿਚ ਰਖ,' ਜਿਨ੍ਹਾਂ ਨੂੰ ਤੂੰ ਨਹੀਂ ਭੁਲਿਆ ਹੋਇਆ ।
[ਵੇਖੋ ੨੨੮੫]

## ਸਤੀ: ਧਰਮੀ । ੨੨੮੮

**ਸਲੋਕੁ ਮ: ੧॥ ਸਤੀ ਪਾਪੁ ਕਰਿ ਸਤੁ ਕਮਾਹਿ ॥**

**ਗੁਰ ਦੀਖਿਆ ਘਰਿ ਦੇਵਣ ਜਾਹਿ ॥....੧॥**

ਰਾਮ. (ਵਾਰ), ਮਹਲਾ ੩, ਪਉੜੀ ੧੧, ਸਫ਼ਾ ੯੫੧

**ਅਰਥ:** ਧਰਮੀ (ਅਖਵਾਣ ਵਾਲੇ ਪਾਖੰਡੀ ਲੋਕ ਲੁਕ-ਲੁਕ ਕੇ) ਪਾਪ ਕਰਦੇ ਹਨ ਅਤੇ (ਬਾਹਰ ਵਿਖਾਵਾ ਕਰਦੇ ਹਨ ਕਿ) ਉਹ ਧਰਮ-ਸਾਧਨਾ ਵਿਚ ਲਗੇ ਹੋਏ ਹਨ । ਗੁਰੂ (ਬਣੇ ਬੈਠੇ ਲਾਲਚੀ ਅਤੇ ਮਕਾਰ ਲੋਕ ਧਨ ਇਕੱਠਾ ਕਰਨ ਵਾਸਤੇ) ਚੇਲਿਆਂ ਦੇ ਘਰਾਂ ਵਿਚ ਜਾ-ਜਾ ਕੇ ਉਪਦੇਸ਼ ਵੰਡਦੇ ਫਿਰਦੇ ਹਨ ।

**ਸਤੁ ਕਮਾਹਿ-** ਧਰਮ-ਸਾਧਨਾ ਕਰ ਰਹੇ ਹਨ । **ਦੀਖਿਆ-** ਸਿੱਖਿਆ, ਉਪਦੇਸ਼ ।

[ਵੇਖੋ ੨੨੮੫]

**ਸਤੀ:** ਦਾਨੀ । ੨੨੮੯

**ਇਕਿ ਸਤੀ ਕਹਾਵਹਿ ਤਿਨ੍ ਬਹੁਤੁ ਕਲਪਾਵੈ ॥**
**ਹਮ ਹਰਿ ਰਾਖੇ ਲਗਿ ਸਤਿਗੁਰ ਪਾਵੈ ॥੨॥**

ਆਸਾ, ਮਹਲਾ ੫, ੧, ਸਫ਼ਾ ੩੭੦

**ਅਰਥ:** ਕਈ ਮਨੁੱਖ ਦਾਨੀ ਅਖਵਾਉਂਦੇ ਹਨ, ਪਰ (ਇਹ ਮਾਇਆ) ਉਨ੍ਹਾਂ ਨੂੰ ਵੀ ਬਹੁਤ ਭਟਕਾਉਂਦੀ ਹੈ । ਸਾਡੀ ਵਾਹਿਗੁਰੂ ਨੇ (ਮਾਇਆ-ਮੋਹ ਤੋਂ) ਰਖਿਆ ਕੀਤੀ, ਕਿਉਂਕਿ ਅਸੀਂ ਸੱਚੇ ਗੁਰੂ ਦੇ ਚਰਨੀ ਜਾ ਲਗੇ ਸਾਂ ।

**ਕਹਾਵਹਿ-** ਅਖਵਾਉਂਦੇ ਹਨ । **ਕਲਪਾਵੈ-** ਦੁਖੀ ਕਰਦੀ ਹੈ, ਭਟਕਾਉਂਦੀ ਹੈ ।

[ਵੇਖੋ ੨੨੮੫]

**ਸਤੀ:** ਸੱਤੀਂ, ਸੱਤਾਂ ਪਹਿਰਾਂ ਵਿਚ । ੨੨੯੦

**ਸਲੋਕ ਮ: ੨॥...**
**ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥**
**ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥...੧॥**

ਮਾਝ (ਵਾਰ), ਮਹਲਾ ੧, ਪਉੜੀ ੧੮, ਸਫ਼ਾ ੧੪੬

**ਅਰਥ:** (ਦਿਨ ਦੇ) ਸੱਤਾਂ ਪਹਿਰਾਂ ਵਿਚ ਚੰਗੇ ਆਚਾਰ ਦਾ ਪਾਲਣ ਕਰਨਾ ਹੀ ਭਲੀ ਗੱਲ ਹੈ, (ਇਸ ਦੀ ਪ੍ਰਾਪਤੀ ਲਈ) ਸੁਸਿਖਿਅਤ (ਆਚਾਰਵੰਤ) ਵਿਅਕਤੀਆਂ ਦੀ ਸੰਗਤ ਵਿਚ ਵਿਚਰਨਾ ਚਾਹੀਦਾ ਹੈ । ਉਨ੍ਹਾਂ ਨਾਲ ਬੈਠਿਆਂ ਪਾਪ ਅਤੇ ਪੁੰਨ ਵਾਲੇ ਕਰਮਾਂ ਦੀ ਚਰਚਾ ਹੁੰਦੀ ਹੈ, ਜਿਸ ਨਾਲ ਜੀਵਨ ਵਿਚੋਂ (ਹੌਲੀ-ਹੌਲੀ) ਝੂਠਾ ਆਚਾਰ ਘਟਦਾ ਜਾਂਦਾ ਹੈ ।

**ਭਾਵ:** ਗੁਰਬਾਣੀ ਵਿਚ ਸੱਚੇ ਆਚਾਰ ਦੀ ਬੁਨਿਆਦ ਵਾਹਿਗੁਰੂ ਦੇ ਨਾਮ ਜਪਣ ਨੂੰ ਦੱਸਿਆ ਗਿਆ ਹੈ । ਨਾਮ ਦੀ ਪ੍ਰਾਪਤੀ ਗੁਰਬਾਣੀ ਰਾਹੀਂ ਗੁਣ-ਗਾਇਨ ਕਰਨ ਵਿਚ ਹੈ । ਭਾਵੇਂ ਸਿੱਖ ਧਰਮ ਵਿਚ ਕਿਸੇ ਸਮੇਂ-ਵਿਸ਼ੇਸ ਦਾ ਕੋਈ ਮਹੱਤਵ ਨਹੀਂ, ਫਿਰ ਵੀ ਜਿਗਿਆਸੀ ਦੀ ਲਿਵ-ਇਕਾਗਰਤਾ ਦੇ ਅਭਿਆਸ ਲਈ ਅਤੇ ਵਿਵਹਾਰਿਕ ਪੱਖੋਂ ਸੁਵਿਧਾਜਨਕ ਸਮਾਂ ਰਾਤ੍ਰੀ ਚੌਥਾ ਪਹਿਰ ਮੰਨਿਆ ਗਿਆ ਹੈ, ਜਿਸ ਨੂੰ ਸਿੱਖ ਸ਼ਬਦਾਵਲੀ ਵਿਚ 'ਅਮ੍ਰਿਤ ਵੇਲਾ' ਕਿਹਾ ਜਾਂਦਾ ਹੈ । ਇਸੇ ਸਲੋਕ ਵਿਚ ਸ੍ਰੀ ਗੁਰੂ ਅੰਗਦ ਦੇਵ ਕਥਨ ਕਰਦੇ ਹਨ-

**ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥**
**ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥**
**ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ ॥**

ਸਿੱਖ ਧਰਮ ਮਨੁੱਖ ਨੂੰ ਇਹ ਪ੍ਰੇਰਨਾ ਨਹੀਂ ਦਿੰਦਾ ਕਿ ਉਹ ਸੰਸਾਰਿਕ ਕਾਰ-ਵਿਹਾਰ ਛਡ ਕੇ ਹਰ ਸਮੇਂ ਬੰਦਗੀ ਵਿਚ ਹੀ ਸਮਾਧੀ-ਸਥਿਤ ਹੋ ਜਾਵੇ, ਸਗੋਂ ਇਹ ਸੰਦੇਸ਼ ਦਿੰਦਾ ਹੈ ਕਿ ਮਨੁੱਖ ਗ੍ਰਿਹਸਤੀ ਜੀਵਨ ਵਿਚ ਕ੍ਰਿਆਸ਼ੀਲ ਰਹਿੰਦਿਆਂ ਵਿਵਹਾਰ-ਸ਼ੁੱਧਤਾ ਨੂੰ ਦਿਲੋਂ ਅਪਣਾਏ । ਇਨ੍ਹਾਂ ਪੰਕਤੀਆਂ ਵਿਚ ਗੁਰੂ ਸਾਹਿਬ ਇਹੋ ਸੰਦੇਸ਼ ਦਿੰਦੇ ਹਨ ਕਿ ਅਮ੍ਰਿਤ ਵੇਲੇ ਵਾਹਿਗੁਰੂ ਜੀ ਨੂੰ ਯਾਦ ਕਰ ਕੇ ਇਨਸਾਨ ਸੰਸਾਰਿਕ ਕਾਰ-ਵਿਹਾਰ ਦੀ ਸੁਰਤ ਕਰੇ, ਪਰ ਸਾਵਧਾਨੀ ਇਹ ਰਖੇ ਕਿ ਸਵੇਰ ਦਾ ਇਕ ਪਹਿਰ ਸ਼ੌਚ ਆਦਿ ਪਿੱਛੋਂ ਧਾਰਮਿਕ ਫ਼ਰਜ਼ ਪੂਰੇ ਕਰ ਕੇ, ਬਾਕੀ ਸੱਤ ਪਹਿਰਾਂ ਵਿਚ ਦੁਨੀਆਦਾਰੀ ਨਿਭਾਉਂਦਿਆਂ, ਚੰਗਿਆਂ ਵਿਅਕਤੀਆਂ ਨਾਲ ਰਹਿ ਕੇ, ਭਲੀਆਂ ਆਦਤਾਂ ਸਿੱਖੇ ।

**ਸਤੁ-** ਭਲਾ ਆਚਰਣ । **ਪੜਿਆ ਪਾਸਿ-** ਸਿਆਣਿਆਂ ਕੋਲ, ਆਚਾਰਵੰਤਾਂ ਕੋਲ ।

[ਵੇਖੋ ੨੧੭੩]

**ਸਤੀ:** ਮ੍ਰਿਤ ਪਤੀ ਨਾਲ ਸੜ ਜਾਣ ਵਾਲੀ ਇਸਤ੍ਰੀ । ੨੨੯੧

**ਬਿਨੁ ਸਤ ਸਤੀ ਹੋਇ ਕੈਸੇ ਨਾਰਿ ॥ ਪੰਡਿਤ ਦੇਖਹੁ ਰਿਦੈ ਬੀਚਾਰਿ ॥੧॥**

ਗਉੜੀ, ਕਬੀਰ, ੨੩, ਸਫ਼ਾ ੩੨੮

**ਅਰਥ:** ਹੇ ਗਿਆਨਵਾਨ ਬ੍ਰਾਹਮਣ ! (ਕਦੇ) ਆਪਣੇ ਮਨ ਵਿਚ ਵਿਚਾਰ ਕਰ ਕੇ ਦੇਖ ਕਿ ਪਤੀਬ੍ਰਤ ਧਰਮ ਧਾਰੇ ਬਿਨਾ ਕੋਈ ਪਤਨੀ ਭਲਾ ਸਤੀ ਕਿਵੇਂ ਅਖਵਾ ਸਕਦੀ ਹੈ ?

**ਭਾਵ:** ਕਬੀਰ ਜੀ ਨੇ ਇਸ ਸ਼ਬਦ ਵਿਚ ਹਿੰਦੂ ਧਰਮ-ਮਰਯਾਦਾ ਦੇ ਸੰਸਥਾਪਕ ਬ੍ਰਾਹਮਣ ਸਮਾਜ ਨੂੰ ਸਤੀ ਦੇ ਨਾਮ ਤੇ ਇਸਤ੍ਰੀ ਜਾਤਿ ਨਾਲ ਕੀਤਾ ਜਾਂਦਾ ਅਨਿਆਇ-ਪੂਰਵਕ ਵਿਵਹਾਰ ਰੋਕਣ ਲਈ ਉਪਦੇਸ਼ ਕੀਤਾ ਹੈ । ਉਹ ਕਹਿੰਦੇ ਹਨ ਕਿ ਇਸਤ੍ਰੀ (ਅਤੇ ਪੁਰਖ ਦੋਹਾਂ) ਕੋਲ ਸ਼ੁੱਧ ਆਚਰਣ ਹੋਣਾ ਚਾਹੀਦਾ ਹੈ, ਨਾ ਕਿ ਸਮਾਜ ਵਿਚ ਆਚਰਣ ਬਹਾਲੀ ਦੇ ਨਾਮ ਤੇ ਕਿਸੇ ਨੂੰ ਜਿੰਦਾ ਜਲਾ ਦੇਣਾ ਚਾਹੀਦਾ ਹੈ । ਇੱਥੇ ਪਤੀਬ੍ਰਤਾ ਰਹਿਣ ਦਾ ਭਾਵ ਇਹ ਵੀ ਨਹੀਂ ਕਿ ਇਸਤ੍ਰੀ ਪਤੀ ਦੀ ਯਾਦ ਵਿਚ ਸ਼ੁੱਧਤਾ ਸਹਿਤ ਰੰਡੇਪਾ ਕਟੇ । ਸਿੱਖ ਧਰਮ ਵਿਚ ਪੁਨਰ-ਵਿਆਹ ਦੀ ਆਗਿਆ ਹੈ, ਪਰ ਇਸਤ੍ਰੀ ਹੋਵੇ ਜਾਂ ਪੁਰਖ ਜਿਸ ਨਾਲ ਵੀ ਵਿਆਹ ਕਰੇ ਆਚਾਰਵੰਤ ਪਤੀ ਜਾਂ ਪਤਨੀ ਵਾਲੀ ਮਰਯਾਦਾ ਦਾ ਨਿਰਬਾਹ ਕਰੇ ।

**ਨੋਟ** (ਡਾ. ਬਲਬੀਰ ਸਿੰਘ): ਪਤੀ ਦੀ ਦੇਹ ਨਾਲ ਇਸਤ੍ਰੀ ਦਾ ਕੁਰਬਾਨ ਹੋ ਜਾਣਾ ਪੁਰਾਤਨ ਸਮੇਂ ਤੋਂ ਚੱਲਿਆ ਆ ਰਿਹਾ ਰਿਵਾਜ ਸੀ, ਜੋ ਆਰੀਆ ਲੋਕਾਂ ਵਿਚ ਕਾਫੀ ਪ੍ਰਚਲਿਤ ਸੀ । ਚੀਨ ਵਿਚ ਵੀ ਜੇ ਕਰ ਕੋਈ ਇਸਤ੍ਰੀ ਆਪਣੇ ਮ੍ਰਿਤ ਪਤੀ ਨੂੰ ਸਵਰਗ ਵਿਚ ਮਿਲਣ ਦੀ ਚਾਹ ਨਾਲ ਆਪਣਾ ਆਪਾ ਵਾਰ ਦਿੰਦੀ ਸੀ ਤਾਂ ਉਸ ਇਸਤ੍ਰੀ ਦੀ ਮ੍ਰਿਤ ਦੇਹ ਦਾ ਬੜੀ ਸੱਜ-ਧੱਜ ਨਾਲ ਜਲੂਸ ਦੀ ਸ਼ਕਲ ਵਿਚ ਸਨਮਾਨ ਕੀਤਾ ਜਾਂਦਾ ਸੀ ।

ਪਰ ਇਹ ਰਿਵਾਜ ਵਿਸ਼ੇਸ਼ ਕਰ ਕੇ ਜੰਗਜੂ ਕਬੀਲਿਆਂ ਵਿਚ ਬਹੁਤਾ ਪ੍ਰਚਲਿਤ ਹੋਇਆ । ਸਤੀ ਦੇ ਰਿਵਾਜ ਦੀ ਮਿਸਾਲ 'ਮਹਾਭਾਰਤ'

ਵਿਚ ਮਿਲਦੀ ਹੈ, ਜਦੋਂ ਪੰਡੁਰਾਜ ਦੀ ਮ੍ਰਿਤਕ ਦੇਹ ਨਾਲ ਉਸ ਦੀ ਰਾਣੀ ਮਾਧੁਰੀ ਸਤੀ ਹੁੰਦੀ ਹੈ ।

'ਰਾਮਾਇਣ' ਵਿਚ ਵੀ ਵੇਦਵਤੀ ਦੀ ਮਾਂ ਦੇ ਸਤੀ ਹੋਣ ਦਾ ਜ਼ਿਕਰ ਹੈ । ਸਤੀ ਹੋਣ ਦੀ ਕੀ ਵਿਧੀ ਸੀ ? ਇਸ ਦਾ ਪੂਰਾ ਉਲੇਖ ਸਿਮ੍ਰਤੀ ਗ੍ਰੰਥਾਂ ਵਿਚੋਂ ਨਹੀਂ ਮਿਲਦਾ । ਮਾਲੂਮ ਹੁੰਦਾ ਹੈ ਕਿ ਭਾਰਤਵਰਸ਼ ਦੇ ਵਖੋ-ਵਖ ਪ੍ਰਾਂਤਾਂ ਵਿਚ ਅਤੇ ਭਿੰਨ-ਭਿੰਨ ਸਮਿਆਂ ਉਪਰ ਇਸ ਵਿਚ ਤਬਦੀਲੀਆਂ ਆਉਂਦੀਆਂ ਰਹੀਆਂ ਹਨ ।

'ਪਦਮ ਪੁਰਾਣ' ਵਿਚ ਜੋ ਜ਼ਿਕਰ ਹੈ, ਉਸ ਮੁਤਾਬਿਕ ਸਤੀ ਹੋਣ ਵਾਲੀ ਇਸਤ੍ਰੀ ਨੂੰ ਇਸ਼ਨਾਨ ਕਰਾਇਆ ਜਾਂਦਾ ਸੀ, ਗਹਿਣੇ ਪਹਿਨਾਏ ਜਾਂਦੇ ਸਨ, ਪੈਰਾਂ ਤੇ ਮਹਾਵਰ ਲਗਾਇਆ ਜਾਂਦਾ ਸੀ । ਉਹ ਹਲਦੀ ਅਤੇ ਚਾਵਲ ਵੀ ਧਾਰਨ ਕਰਦੀ ਸੀ ।

(ਵੇਖੋ 'ਪਦਮ ਪੁਰਾਣ', ਪਤਾਲ ਖੰਡ)

ਹਲਦੀ ਦੀ ਵਰਤੋਂ ਦਾ ਖ਼ਾਸ ਮਤਲਬ ਸੀ । ਘਰੋਂ ਜਾਂਦੀ ਸਤੀ ਆਪਣੇ ਹਲਦੀ ਵਾਲੇ ਹੱਥਾਂ ਦੇ ਚਿੰਨ੍ਹ ਦੀਵਾਰ ਉਤੇ ਛਡ ਜਾਂਦੀ ਸੀ । ਸਤੀ ਆਪਣੇ ਨਾਲ ਕੇਸਰ (ਕੁਮਕੁਮ), ਕੰਘੀ, ਸ਼ੀਸ਼ਾ ਅਤੇ ਪਾਨ, ਜੋ ਸਾਰੀਆਂ ਸੋਹਾਗਣਾਂ ਦੀਆਂ ਨਿਸ਼ਾਨੀਆਂ ਹੁੰਦੀਆਂ ਹਨ, ਲੈ ਜਾਂਦੀ ਸੀ । ਗ੍ਰੰਥ 'ਸ਼ੁੱਧਿਤੱਤ੍ਵ' ਵਿਚ ਸਤੀ ਹੋਣ ਦੀ ਵਿਧੀ ਕੁਝ ਇਸ ਪ੍ਰਕਾਰ ਹੈ-

ਵਿਧਵਾ ਇਸਤ੍ਰੀ ਇਸ਼ਨਾਨ ਕਰ ਕੇ ਦੋ ਵਸਤ੍ਰ ਪਹਿਨਦੀ ਹੈ । ਹੱਥ ਵਿਚ ਕੁਸ਼ ਘਾਹ ਦੀਆਂ ਪੱਤੀਆਂ ਪਕੜਦੀ ਹੈ । ਪੱਛਮ ਜਾਂ ਉੱਤਰ ਵਲ ਮੂੰਹ ਕਰਦੀ ਹੈ ਅਤੇ ਆਚਮਨ (ਹਥੇਲੀ ਉਤੇ ਜਲ ਰਖ ਕੇ ਪੀਣਾ) ਕਰਦੀ ਹੈ । ਜਦੋਂ ਬ੍ਰਾਹਮਣ ਕਹਿੰਦਾ ਹੈ 'ਓਂ ਤਤ ਸਤ' ਤਾਂ ਉਹ ਨਾਰਾਇਣ ਨੂੰ ਯਾਦ ਕਰਦੀ ਹੈ ਅਤੇ ਕਾਲ (ਮਹੀਨਾ, ਪੱਖ ਅਤੇ ਤਿਥੀ) ਨੂੰ ਯਾਦ ਕਰਦੀ ਹੈ, ਫਿਰ ਸੰਕਲਪ ਕਰਦੀ ਹੈ... ਉਹ ਫਿਰ ਅੱਠ ਲੋਕਪਾਲਾਂ (ਸੂਰਜ, ਚੰਦ, ਅਗਨਿ ਆਦਿ) ਨੂੰ ਸਿਮਰਦੀ ਹੈ ਅਤੇ ਚਾਹੁੰਦੀ ਹੈ ਕਿ ਉਹ (ਲੋਕਪਾਲ) ਇਸ ਗੱਲ ਦੇ ਗਵਾਹ ਰਹਿਣ ਕਿ ਉਹ (ਸਤੀ ਇਸਤ੍ਰੀ) ਆਪਣੇ ਪਤੀ ਦੇ ਨਾਲ ਹੀ ਚਿਖਾ ਉਪਰ ਚੜ੍ਹ ਰਹੀ ਹੈ । ਫਿਰ ਉਹ ਤਿੰਨ ਵਾਰੀ ਅੱਗ ਦੇ ਦੁਆਲੇ ਪਰਦਖਣਾ ਕਰਦੀ ਹੈ.....ਅਤੇ ਬਲਦੀ ਚਿਖਾ ਉਪਰ ਚੜ੍ਹ ਜਾਂਦੀ ਹੈ ।

(*History of Dharma Sastra* By Kane, Vol. 11 p. 633)

ਪੁਸਤਕ *Hindu Manners, Customs and Ceremonies* ਦੇ ਕਰਤਾ *"Dubois"* ਨੇ ਵੀ ਤੰਜੌਰ ਦੇ ਇਕ ਪਿੰਡ ਵਿਚ 1794 ਈ. ਵਿਖੇ ਹੋਈ ਸਤੀ ਦੀ ਇਕ ਘਟਨਾ ਬਾਰੇ ਲਿਖਿਆ ਹੈ ਕਿ ਸਤੀ ਨੂੰ ਚਿਖਾ ਉਤੇ ਚੜ੍ਹਨ ਤੋਂ ਪਹਿਲਾਂ ਤਿੰਨ ਪਰਦਖਣਾ ਚਿਤਾ ਦੁਆਲੇ ਕਰਨੀਆਂ ਪਈਆਂ ਅਤੇ ਚਿਖਾ ਉਤੇ ਚੜ੍ਹਨ ਤੋਂ ਪਹਿਲਾਂ ਉਸ ਦੇ ਸਾਰੇ ਗਹਿਣੇ ਲਾਹ ਲਏ ਗਏ ।

ਉਨ੍ਹੀਵੀਂ ਸਦੀ ਦੇ ਪਹਿਲੇ ਵੀਹ ਵਰ੍ਹਿਆਂ ਵਿਚ ਉੱਤਰੀ ਭਾਰਤ ਵਿਚ ਸਤੀ ਦਾ ਰਿਵਾਜ ਬਹੁਤ ਜ਼ਿਆਦਾ ਵਧ ਗਿਆ ਸੀ ਅਤੇ ਇਸ ਦੇ ਮੁਕਾਬਲੇ ਦੱਖਣੀ ਭਾਰਤ ਵਿਚ ਬਹੁਤ ਘਟ ਗਿਆ ਸੀ । ਡੁਬਾਏ 'Dubois' ਇਕ ਥਾਂ ਲਿਖਦਾ ਹੈ-

I have seen the lists of widows who had sacrificed themselves on the funeral pyre of their husbands from 1810 (the period at which the missionaries commenced their labours) upto the year 1820 ; and I have remarked that the number of these victims progressively increased every year during the space of time. In 1817 there were 706 suttees in the Bengal Presidency... In the Southern parts of the Peninsula of India, suttees are seldom seen .

(*Hindu Manners, Customs and Ceremonies* by Dubois, P. 357)

ਇਹ ਤਾਂ ਖ਼ੈਰ ਪੁਰਾਣੀਆਂ ਗੱਲਾਂ ਹਨ, ਪਰ ਉਨ੍ਹੀਵੀਂ ਸ਼ਤਾਬਦੀ ਦੇ ਮੱਧ ਵਿਚ ਜੋ ਪੰਜਾਬ ਵਿਚ ਸਤੀ ਹੋਈਆਂ ਹਨ, ਉਨ੍ਹਾਂ ਸੰਬੰਧੀ ਉਲੇਖਾਂ ਵਿਚ ਵੀ ਕੋਈ ਐਸਾ ਵੇਰਵਾ ਨਹੀਂ, ਜਿਸ ਨਾਲ ਨਿਰਣੈ ਸਹਿਤ ਕਹਿਆ ਜਾ ਸਕੇ ਕਿ ਵਿਸਤਾਰ ਪੂਰਬਕ ਕੀ ਵਿਧੀ ਸੀ, ਪਰ ਬੰਗਾਲ ਵਿਚ ਇਕ ਸਤੀ ਦਾ ਜ਼ਿਕਰ ਉਸ ਵਕਤ ਦੀ ਸੂਚਨਾ ਦਿੰਦਾ ਹੈ । ਲੇਖਕ ਹੈ ਐਸ. ਸੀ. ਬੋਸ, ਜੋ ਆਪਣੀ ਪੁਸਤਕ *The Hindoos, as they are* ਵਿਚ ਆਪਣੇ ਬਚਪਨ ਦੀ ਇਕ ਘਟਨਾ ਦਾ ਜ਼ਿਕਰ ਕਰਦਾ ਹੈ, ਜਦੋਂ ਕਿ ਉਸ ਦੀ ਚਾਚੀ ਆਪਣੇ ਮ੍ਰਿਤ ਪਤੀ ਨਾਲ ਸਤੀ ਹੋ ਰਹੀ ਸੀ । ਉਹ ਲਿਖਦਾ ਹੈ-

"ਮੇਰੀ ਚਾਚੀ ਨੇ ਲਾਲ ਰੰਗ ਦੀ ਰੇਸ਼ਮੀ ਸਾੜ੍ਹੀ ਸਰੀਰ ਉਤੇ ਧਾਰਨ ਕੀਤੀ ਹੋਈ ਸੀ ਅਤੇ ਹਰ ਪ੍ਰਕਾਰ ਦੇ ਗਹਿਣਿਆਂ ਨਾਲ ਸੱਜੀ ਹੋਈ ਸੀ । ਉਸ ਦਾ ਮੱਥਾ ਗੂੜ੍ਹੇ ਸਿੰਧੂਰ ਨਾਲ ਲੇਪਿਆ ਹੋਇਆ ਸੀ ਅਤੇ ਪੈਰ ਅਲਤਾ ਦੇ ਰੰਗ ਨਾਲ ਰੰਗੇ ਹੋਏ ਸਨ । ਉਹ ਮੂੰਹ ਵਿਚ ਪਏ ਹੋਏ ਬੀੜੇ ਨੂੰ ਚਬਾ ਰਹੀ ਸੀ । ਉਸ ਦੇ ਸਾਹਮਣੇ ਇਕ ਲਟ-ਲਟ ਕਰਦਾ ਦੀਵਾ ਬਲ ਰਿਹਾ ਸੀ... ਮੇਰੀ ਚਾਚੀ ਨੂੰ ਸੱਤ ਵਾਰੀ ਚਿਖਾ ਦੇ ਦੁਆਲੇ ਪਰਦਖਣਾ ਕਰਨ ਲਈ ਆਖਿਆ ਗਿਆ, ਜੋ ਉਸ ਨੇ ਕੀਤੀ ਅਤੇ ਪਰਦਖਣਾ ਕਰਦਿਆਂ ਹੋਇਆਂ ਫੁੱਲ, ਕੌਡੀਆਂ ਅਤੇ ਭੁੱਜੇ ਹੋਏ ਚਾਵਲ ਧਰਤੀ ਉਤੇ ਸੁਟਦੀ ਗਈ ।

ਫਿਰ ਉਹ ਸ਼ਾਂਤ ਸੁਭਾਅ ਹੋ ਕੇ ਚਿਖਾ ਉਪਰ ਲੇਟ ਗਈ ਅਤੇ (ਮ੍ਰਿਤ) ਪਤੀ ਦੇ ਪਾਸੇ ਨਾਲ ਲਗ ਕੇ ਲੇਟ ਗਈ...."

(*The Hindoos, as they are* by S. C. Bose 1883, P.280)

ਗੁਰੂ ਅਮਰਦਾਸ ਜੀ ਨੇ ਜਿਨ੍ਹਾਂ ਦਾ ਸਮਾਂ ੧੪੭੯ ਤੋਂ ੧੫੭੮ ਈ. ਸੀ, ਮੜ੍ਹੀਆਂ ਨਾਲ ਲਗ ਕੇ ਸੜ ਮਰਨ ਵਾਲੀਆਂ ਇਸਤ੍ਰੀਆਂ ਨੂੰ ਸਤੀਆਂ ਤਸੱਵਰ ਨਹੀਂ ਕੀਤਾ । ਉਨ੍ਹਾਂ ਨੇ ਕਿਹਾ ਹੈ ਕਿ ਸਤੀਆਂ ਉਹ ਹਨ, ਜੋ ਵਿਛੋੜੇ ਦੇ ਦਰਦ ਨੂੰ ਸੂੱਛ ਰੂਪ ਵਿਚ ਪ੍ਰਤੀਤ ਕਰ ਕੇ, ਸੀਤਲ ਸੁਭਾਅ ਅਤੇ ਸੰਤੋਖ ਵਾਲੀਆਂ ਬਣ ਕੇ ਆਪਣੇ ਸਾਈਂ (ਪਰਮੇਸ਼ਰ) ਨੂੰ ਨਿੱਤ ਉਠ ਕੇ ਇਸੇ ਜਾਮੇ ਵਿਚ ਹੀ ਯਾਦ ਕਰਨ ।

[ਸੰਸ. सती (ਸਤੀ) सत्+ङीप् : ਪਤੀਬ੍ਰਤਾ ਇਸਤ੍ਰੀ, ਸਾਧਣੀ ।
ਪ੍ਰਾ. सती (ਸਤੀ) : ਪਤੀਬ੍ਰਤਾ ਇਸਤ੍ਰੀ ।]

**ਸਤੀ:** ਸੱਚੇ ਆਚਾਰ ਦੀ ਧਾਰਨੀ, ਸਤਵੰਤੀ । ੨੨੯੨

**ਸਿਮਰਨ ਦ੍ਰੋਪਦ ਸੁਤ ਉਧਰੀ ॥ ਗਊਤਮ ਸਤੀ ਸਿਲਾ ਨਿਸਤਰੀ ॥੩॥**

ਗੋਂਡ, ਨਾਮਦੇਵ, ੫, ਸਫ਼ਾ ੮੭੪

**ਅਰਥ:** (ਵਾਹਿਗੁਰੂ ਦਾ) ਸਿਮਰਨ ਕਰ ਕੇ ਦ੍ਰੂਪਦ ਦੀ ਧੀ (ਦ੍ਰੋਪਦੀ) ਬਚ ਗਈ ਅਤੇ ਗੌਤਮ ਦੀ ਪੱਥਰ ਹੋ ਚੁਕੀ ਸਤਵੰਤੀ ਇਸਤ੍ਰੀ ਤਰ ਗਈ ।

**ਦ੍ਰੋਪਦ ਸੁਤ**- ਦ੍ਰੁਪਦ ਦੀ ਪੁੱਤਰੀ । **ਉਧਰੀ**- ਸੰਕਟ ਤੋਂ ਬਚ ਗਈ । **ਗਊਤਮ**- ਗੋਤਮ ਰਿਸ਼ੀ । **ਸਿਲਾ**- ਪੱਥਰ ਹੋ ਚੁਕੀ । **ਨਿਸਤਰੀ**- ਤਰ ਗਈ। [ਵੇਖੋ ੨੨੯੧]

**ਸਤੀ (ਰੰਨੀ)**: ਸੱਤਾਂ ਹੀ ਇਸਤ੍ਰੀਆਂ ; ੨੨੯੩
ਭਾਵ ਸੱਤਾਂ ਹੀ ਇੰਦ੍ਰੀਆਂ- ਦੋ ਅੱਖਾਂ, ਦੋ ਕੰਨਾਂ, ਇਕ ਨਕ, ਇਕ ਮੂੰਹ ਅਤੇ ਇਕ ਕਾਮ ਇੰਦ੍ਰੀ ।

**ਸਤੀ ਰੰਨੀ ਘਰੇ ਸਿਆਪਾ ਰੋਵਨਿ ਕੂੜੀ ਕੰਮੀ ॥**
**ਜੋ ਲੇਵੈ ਸੋ ਦੇਵੈ ਨਾਹੀ ਖਟੇ ਦੰਮ ਸਹੰਮੀ ॥**

ਸਲੋਕ (ਵਧੀਕ), ਮਹਲਾ ੧, ੨੯, ਸਫ਼ਾ ੧੪੧੨
ਵੇਖੋ '**ਸਹੰਮੀ**' III-੧੭੯੨

[ਵੇਖੋ ੨੧੭੩]

**ਸਤੀਆ**: ਮ੍ਰਿਤ ਪਤੀ ਦੀ ਦੇਹ ਨਾਲ ੨੨੯੪
ਚਿਖਾ ਉਤੇ ਸੜ ਮਰਨ ਵਾਲੀਆਂ ਇਸਤ੍ਰੀਆਂ ।

**ਸਲੋਕੁ ਮ: ੩॥**
**ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ ॥**
**ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ ॥੧॥**

ਸੂਹੀ (ਵਾਰ), ਮਹਲਾ ੩, ਪਉੜੀ ੬, ਸਫ਼ਾ ੭੮੭

**ਅਰਥ**: ਸਤੀਆਂ ਉਹ ਨਹੀਂ ਕਹੀਦੀਆਂ ਜੋ (ਆਪਣਿਆਂ ਪਤੀਆਂ ਦੀਆਂ) ਲਾਸ਼ਾਂ ਨਾਲ ਲਗ ਕੇ ਸੜ ਮਰਦੀਆਂ ਹਨ । ਸਤੀਆਂ ਉਹ ਜਾਣਨੀਆਂ ਚਾਹੀਦੀਆਂ ਹਨ (ਜੋ ਪਤੀ-) ਵਿਛੋੜੇ ਦੇ ਸਦਮੇ ਨਾਲ ਮਰ ਜਾਣ ।

**ਭਾਵ**: ਵਿਛੋੜੇ ਦੇ ਸਦਮੇ ਨਾਲ ਮਰਨ ਦਾ ਭਾਵ ਵੀ ਪ੍ਰਾਣ ਤਿਆਗਣ ਤੋਂ ਨਹੀਂ, ਸਗੋਂ ਅਹੰਕਾਰ-ਮੁਕਤ ਹੋ ਕੇ ਜੀਵਨ ਜਿਊਣ ਨੂੰ ਹੀ ਗੁਰਬਾਣੀ ਵਿਚ ਮਰਨਾ ਆਖਿਆ ਹੈ । ਇਥੇ ਵਿਛੋੜਾ ਵੀ ਕਿਸੇ ਵਿਅਕਤੀ ਦਾ ਨਹੀਂ, ਬਲਕਿ ਸੱਚੇ ਕੰਤ ਵਾਹਿਗੁਰੂ ਦਾ ਹੈ । ਉਸ ਦੇ ਵਿਛੋੜੇ ਦੀ ਚੇਤਨਾ ਸਹਿਤ ਖ਼ਾਹਿਸ਼-ਮੁਕਤ, ਵਿਕਾਰ-ਮੁਕਤ ਜੀਵਨ ਬਤੀਤ ਕਰਨਾ ਹੀ ਅਸਲ ਸਤੀ ਹੋਣਾ ਹੈ । ਅਗਲੇ ਸਲੋਕ ਵਿਚ ਆਖਿਆ ਹੈ-

**ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ ॥**
**ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਾਲੰਨਿ ॥੨॥**

[ਵੇਖੋ ੨੨੯੧]

**ਸਤੀਆ**: ਦਾਨੀਆਂ । ੨੨੯੫

**ਸਲੋਕ ਮ: ੧॥... ..**
**ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ॥**
**ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥....੧॥**

ਆਸਾ (ਵਾਰ), ਮਹਲਾ ੧, ਪਉੜੀ ੬, ਸਫ਼ਾ ੪੬੬
ਵੇਖੋ '**ਸੰਤੋਖੁ**' III-੧੪੬੨

[ਵੇਖੋ ੨੨੮੫]

**ਸਤੁ**: ਸੱਚ, ਸਚਾਈ । ੨੨੯੬

**ਜਤੁ ਸਤੁ ਚਾਵਲ ਦਇਆ ਕਣਕ ਕਰਿ ਪ੍ਰਾਪਤਿ ਪਾਤੀ ਧਾਨੁ ॥**
**ਦੂਧੁ ਕਰਮੁ ਸੰਤੋਖੁ ਘੀਉ ਕਰਿ ਐਸਾ ਮਾਂਗਉ ਦਾਨੁ ॥੩॥**

ਪ੍ਰਭਾਤੀ, ਮਹਲਾ ੧, ੭, ਸਫ਼ਾ ੧੩੨੯

**ਅਰਥ**: (ਸ੍ਰੀ ਗੁਰੂ ਨਾਨਕ ਦੇਵ ਜੀ ਇਕ ਪਵਿੱਤਰ ਜੀਵਨ ਵਾਲੇ ਬ੍ਰਾਹਮਣ ਦੀ ਨਿਰਮਲ ਕਰਣੀ ਦਾ ਚਿਤ੍ਰਣ ਕਰਦਿਆਂ ਦੱਸਦੇ ਹਨ ਕਿ ਬ੍ਰਹਮ ਦਾ ਢੂੰਡਾਊ ਬ੍ਰਾਹਮਣ ਮਾਇਕ ਦਾਨ ਦਾ ਲੋਭ ਤਿਆਗ ਕੇ ਅਕਾਲ-ਪੁਰਖ ਨੂੰ ਜਜਮਾਨ ਮੰਨਦਿਆਂ ਉਸੇ ਅੱਗੇ ਬੇਨਤੀ ਕਰਦਾ ਹੈ)-

(ਹੇ ਵਾਹਿਗੁਰੂ !) ਮੈਂ ਇਹੋ ਜਿਹਾ ਦਾਨ ਮੰਗਦਾ ਹਾਂ ਕਿ ਸਚਾਈ ਅਤੇ ਵਿਕਾਰ-ਮੁਕਤੀ ਮੇਰੇ ਲਈ ਚਾਵਲਾਂ (ਦਾ ਦਾਨ) ਹੈ, ਦਇਆ ਕਣਕ (ਦਾ ਦਾਨ) ਹੈ, (ਤੇਰੀ) ਪ੍ਰਾਪਤੀ (ਮੇਰੇ ਲਈ) ਪੱਤਲ ਅਤੇ ਅੰਨ-ਧਨ ਹੈ । ਸਫ਼ੈਦ (ਭਾਵ ਨਿਰਮਲ ਕਰਮ ਮੇਰੇ ਲਈ) ਦੁੱਧ ਹੈ ਅਤੇ ਸੰਤੋਖ ਦਾ ਘਿਓ (ਮੇਰੇ ਹਿਰਦੇ ਨੂੰ ਕੋਮਲ) ਕਰਦਾ ਹੈ ।

**ਜਤੁ**- ਬ੍ਰਹਮਚਰਯ, ਵਿਕਾਰ-ਮੁਕਤੀ । **ਦਇਆ**- ਦਇਆ । **ਪ੍ਰਾਪਤਿ**- ਕਰਤਾਰ ਦੀ ਪ੍ਰਾਪਤੀ । **ਪਾਤੀ**- ਪੱਤਲ । **ਧਾਨੁ**- ਅਨਾਜ । [ਵੇਖੋ ੧੯੭੨]

**ਸਤੁ**: ਚੰਗਾ ਆਚਰਣ । ੨੨੯੭

**ਸਲੋਕ ਮ: ੨.....॥**
**ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥**
**ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥.....੧॥**

ਮਾਝ (ਵਾਰ), ਮਹਲਾ ੧, ਪਉੜੀ ੧੮, ਸਫ਼ਾ ੧੪੬
ਵੇਖੋ '**ਸਤੀ**' III-੨੨੯੦

[ਵੇਖੋ ੧੯੭੨]

**ਸਤੁ**: ਦਾਨ । ੨੨੯੮

**ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥**
**ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥**

ਗਉੜੀ (ਬੈਰਾ.), ਰਵਿਦਾਸ, ੧, ਸਫ਼ਾ ੩੪੬

**ਅਰਥ**: (ਹੇ ਪੰਡਿਤ ! ਤੁਸੀਂ ਕਹਿੰਦੇ ਹੋ ਕਿ) ਸਤਜੁਗ ਵਿਚ ਦਾਨ ਦੇਣਾ (ਪ੍ਰਧਾਨ ਕਰਮ) ਸੀ, ਤ੍ਰੇਤੇ ਵਿਚ ਯਗ (ਸ਼ਿਰੋਮਣੀ ਧਰਮ) ਸੀ ਅਤੇ ਦਵਾਪਰ ਵਿਚ ਦੇਵ-ਪੂਜਾ ਹੀ (ਧਰਮ) ਸੀ । ਇਨ੍ਹਾਂ ਤਿੰਨਾਂ ਜੁਗਾਂ ਵਿਚ ਤਿੰਨ ਤਰ੍ਹਾਂ ਦੇ ਧਾਰਮਿਕ-ਕਰਮ (ਵਾਰੋ-ਵਾਰੀ) ਲੋਕਾਂ ਨੂੰ ਦ੍ਰਿੜ੍ਹਾਏ ਗਏ, ਪਰੰਤੂ ਹੁਣ ਕਲਿਯੁਗ ਦੇ ਸਮੇਂ ਵਿਚ ਧਰਮ ਦਾ ਮੂਲਾਧਾਰ ਨਾਮ (ਜਪਣਾ) ਹੈ ।

**ਭਾਵ**: ਗੁਰੂ ਸਾਹਿਬ ਇਹ ਦੱਸਦੇ ਹਨ ਕਿ ਪੁਰਾਤਨ ਕਾਲ ਵਿਚ ਮਾਨਵੀ ਮਨ ਅਵਿਕਸਿਤ ਹੋਣ ਕਾਰਣ ਲੋਕ ਦੇਵੀ-ਦੇਵਤਿਆਂ ਅਤੇ ਕੁਦਰਤ ਦੀਆਂ ਸ਼ਕਤੀਆਂ ਦੀ ਸਥੂਲ ਤਰੀਕਿਆਂ ਨਾਲ ਪੂਜਾ ਕਰਦੇ ਸਨ । ਹੁਣ ਇਹ ਸਥਾਪਿਤ ਹੋ ਚੁਕਾ ਹੈ ਕਿ ਰੱਬ ਨਿਰਾਕਾਰ ਹੈ ਅਤੇ ਨਿਰਾਕਾਰ ਦੀ ਉਪਾਸ਼ਨਾ ਵੀ ਸੂਖਮ ਨਾਮ ਜਪ ਕੇ ਹੀ ਹੋ ਸਕਦੀ ਹੈ । ਤਾਂ ਤੇ ਸਥੂਲ ਅਤੇ ਔਖੀ ਪੂਜਾ

ਵੇਲਾ-ਵਿਹਾ ਚੁਕੀ ਹੈ ਅਤੇ ਰੱਬ ਦੀ ਆਰਾਧਨਾ ਦਾ ਸਰਲ-ਮਾਰਗ ਲਭ ਗਿਆ ਹੈ ।
[ਵੇਖੋ ੧੯੭੨]

**ਸਤੁ (ਕਮਾਹਿ):** ਸੱਚ ਕਮਾਉਂਦੇ ਹਨ । ੨੨੯੯
**ਸਲੋਕੁ ਮ: ੧॥ ਸਤੀ ਪਾਪੁ ਕਰਿ ਸਤੁ ਕਮਾਹਿ ॥**
**ਗੁਰ ਦੀਖਿਆ ਘਰਿ ਦੇਵਣ ਜਾਹਿ ॥......॥੧॥**
ਰਾਮ. (ਵਾਰ), ਮਹਲਾ ੩, ਪਉੜੀ ੧੧, ਸਫ਼ਾ ੯੫੧
ਵੇਖੋ '**ਇਸਤਰੀ**' III-੮੨੨
[ਵੇਖੋ ੧੯੭੨]

**ਸਤੁ (ਕਰਹੁ):** ਸੱਚ ਨੂੰ ਬਣਾਓ । ੨੩੦੦
**ਕਰਮ ਧਰਮ ਤੁਮ ਚਉਪੜਿ ਸਾਜਹੁ ਸਤੁ ਕਰਹੁ ਤੁਮ ਸਾਰੀ ॥**
**ਕਾਮੁ ਕ੍ਰੋਧੁ ਲੋਭੁ ਮੋਹੁ ਜੀਤਹੁ ਐਸੀ ਖੇਲ ਹਰਿ ਪਿਆਰੀ ॥੨॥**
ਬਸੰਤੁ, ਮਹਲਾ ੫, ੧੯, ਸਫ਼ਾ ੧੧੮੫
**ਅਰਥ:** ਚੰਗੇ ਧਾਰਮਿਕ ਕਰਮ ਕਰਨੇ ਇਹ ਤੁਸੀਂ ਚੌਪੜ ਬਣਾਓ ਅਤੇ ਤੁਸੀਂ ਨਰਦਾਂ ਸੱਚ ਨੂੰ ਬਣਾਓ । ਕਾਮ, ਕ੍ਰੋਧ, ਲੋਭ, ਮੋਹ ਜਿੱਤ ਕੇ ਅਜਿਹੀ ਖੇਡ ਖੇਡੋ, ਜੋ ਵਾਹਿਗੁਰੂ ਨੂੰ ਪਿਆਰੀ ਲਗਦੀ ਹੈ ।
**ਚਉਪੜਿ ਸਾਜਹੁ-** ਚੌਪੜ ਦੀ ਖੇਡ ਬਣਾਓ । **ਸਾਰੀ-** ਨਰਦਾਂ ।
[ਵੇਖੋ ੧੯੭੨]

**ਸਤੁ (ਕਰੇ):** ਸੱਚ ਕਮਾਉਂਦਾ ਹੈ । ੨੩੦੧
**ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ ॥**
**ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ ॥੩॥**
ਰਾਮ. (ਅਸ.), ਮਹਲਾ ੧, ੧, ਸਫ਼ਾ ੯੦੨
**ਅਰਥ:** ਕਲਿਜੁਗ ਦੇ ਏਹੋ ਲੱਛਣ ਹਨ ਕਿ ਜੇ ਕੋਈ ਸੱਚ ਕਮਾਉਂਦਾ ਹੈ ਤਾਂ ਉਹੀ ਕਮਜ਼ੋਰ ਹੁੰਦਾ ਹੈ । ਤਪ-ਸਥਾਨ ਵਿਚ ਕੋਈ ਤਪ ਕਰਨ ਬਹਿੰਦਾ ਹੈ ਤਾਂ ਉਸ ਪਾਸੋਂ ਤਪ ਨਹੀਂ ਹੁੰਦਾ, ਜਿਹੜਾ ਨਾਮ ਜਪਦਾ ਹੈ ਉਸ ਦੀ ਸਗੋਂ ਬਦਨਾਮੀ ਹੁੰਦੀ ਹੈ ।
**ਛੀਜੈ-** ਖੀਣ ਹੁੰਦਾ ਹੈ, ਨਾਸ਼ ਹੁੰਦਾ ਹੈ । **ਬਦਨਾਵੀ-** ਬਦਨਾਮੀ । **ਲਖਣ-** ਲੱਛਣ, ਨਿਸ਼ਾਨੀਆਂ ।
[ਵੇਖੋ ੧੯੭੨]

**ਸਤੁ (ਕੁਪੀਨ):** ਸੱਚ ਦੀ ਲੰਗੋਟੀ, ੨੩੦੨
ਉੱਚ ਆਚਰਣ ਰੂਪੀ ਲੰਗੋਟ ।
**ਸਤੁ ਬੰਧਿ ਕੁਪੀਨ ਭਰਿਪੁਰਿ ਲੀਣਾ ਜਿਹਵਾ ਰੰਗਿ ਰਸੀਣਾ ॥੩॥**
**ਮਿਲੈ ਗੁਰ ਸਾਚੇ ਜਿਨਿ ਰਚੁ ਰਾਚੇ ਕਿਰਤੁ ਵੀਚਾਰਿ ਪਤੀਣਾ ॥੪॥**
ਰਾਮ. (ਅਸ.), ਮਹਲਾ ੧, ੮, ਸਫ਼ਾ ੯੦੭
**ਅਰਥ:** (ਮੇਰਾ ਗੁਰੂਦੇਵ) ਉੱਚੇ ਆਚਰਣ ਦੀ ਲੰਗੋਟੀ ਬੰਨ੍ਹ ਕੇ ਅਤੇ ਜੀਭ ਨਾਲ ਰਸੀਲੇ ਨਾਮ ਦਾ ਸਵਾਦ ਮਾਣਦਿਆਂ ਵਿਆਪਕ (ਵਾਹਿਗੁਰੂ) ਵਿਚ ਸਮਾਇਆ ਰਹਿੰਦਾ ਹੈ । ਜਿਸ ਕਰਤਾਰ ਨੇ ਸ੍ਰਿਸ਼ਟੀ ਰਚਨਾ ਕੀਤੀ ਹੈ ਅਤੇ ਜਿਸ ਦੀ ਕ੍ਰਿਤੀ ਨੂੰ ਵੇਖ-ਵੇਖ ਕੇ (ਉਸ ਦੀ ਹੋਂਦ ਵਿਚ) ਨਿਸ਼ਚਾ ਬੱਝਦਾ ਹੈ, (ਮੇਰਾ ਗੁਰੂ) ਉਸ ਨੂੰ ਸਦਾ ਮਿਲਿਆ ਰਹਿੰਦਾ ਹੈ ।
[ਵੇਖੋ ੧੯੭੨]

**ਸਤੁ (ਘੋੜੇ):** ਚੰਗਿਆਈਆਂ ਰੂਪ ਘੋੜੇ । ੨੩੦੩
**ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ॥**
**ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ ॥**
**ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ ॥੩॥**
ਸੋਰਠਿ, ਮਹਲਾ ੧, ੨, ਸਫ਼ਾ ੫੯੫
ਵੇਖੋ '**ਸਉਦਾਗਰੀ**' III-੧੬੧੦
[ਵੇਖੋ ੧੯੭੨]

**ਸਤੁ (ਦਾਨੁ):** ਉੱਚ ਆਚਰਣ ਅਤੇ ਸੇਵਾ । ੨੩੦੪
**ਮਹਲਾ ੧॥... ਬ੍ਰਹਮਣ ਚੁਲੀ ਸੰਤੋਖ ਕੀ ਗਿਰਹੀ ਕਾ ਸਤੁ ਦਾਨੁ ॥**
**ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ ॥.....੨॥**
ਸਾਰੰਗ (ਵਾਰ), ਮਹਲਾ ੪, ਪਉੜੀ ੭, ਸਫ਼ਾ ੧੨੪੦
**ਅਰਥ:** (ਕੇਵਲ ਬਾਹਰੀ ਪਵਿੱਤਰਤਾ ਨੂੰ ਨਿਰਰਥਕ ਦੱਸਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਵਾਸਤਵਿਕ ਪਵਿੱਤਰਤਾ ਦਾ ਉਪਦੇਸ਼ ਕਰਨ ਹਿਤ ਕਹਿ ਰਹੇ ਹਨ ਕਿ) ਸੰਤੋਖ ਧਾਰਨ ਕਰਨ ਨਾਲ ਬ੍ਰਾਹਮਣ ਦਾ ਮੁਖ ਪਵਿੱਤਰ ਹੁੰਦਾ ਹੈ, ਗ੍ਰਿਹਸਤੀ ਜੇ ਸ਼ੁਭ ਆਚਰਣ ਅਤੇ ਸੇਵਾ ਵਾਲਾ ਜੀਵਨ ਬਣਾਏ ਤਾਂ ਉਸ ਦਾ ਮੁਖ ਉੱਜਲਾ ਹੁੰਦਾ ਹੈ । ਰਾਜਾ ਨਿਆਂ ਕਰਨ ਨਾਲ ਅਤੇ ਸੁਸਿਖਿਅਤ ਵਿਅਕਤੀ ਸਦਾ-ਥਿਰ ਵਾਹਿਗੁਰੂ ਵਿਚ ਮਨ ਜੋੜਨ ਨਾਲ ਮੁਖ ਨੂੰ ਪਵਿੱਤਰ ਕਰ ਲੈਂਦਾ ਹੈ ।
**ਚੁਲੀ-** ਕੁਰਲੀ, ਮੂੰਹ ਸਾਫ਼ ਕਰਨ ਦੀ ਕਿਰਿਆ ; ਇੱਥੇ ਭਾਵ ਹੈ ਮੁਖ ਦੀ ਪਵਿੱਤਰਤਾ । **ਗਿਰਹੀ-** ਗ੍ਰਿਹਸਤੀ । **ਨਿਆਵ-** ਨਿਆਂ । **ਪੜਿਆ-** ਸੁਸਿਖਿਅਤ ।
[ਵੇਖੋ ੧੯੭੨]

**ਸਤੁ (ਦਾਨੁ):** ਸੱਚ ਰੂਪੀ ਦਾਨ । ੨੩੦੫
**ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥**
**ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ ॥**
**ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ ॥੨॥**
ਸਿਰੀ., ਮਹਲਾ ੧, ੭, ਸਫ਼ਾ ੧੬
**ਅਰਥ:** (ਵਾਹਿਗੁਰੂ ਦੇ) ਰੰਗ ਵਿਚ ਰੰਗਿਆ ਮਨ ਮਾਨੋ ਲਾਲ ਰੰਗ ਦੀ ਪੋਸ਼ਾਕ ਹੈ, ਸੱਚ ਰੂਪੀ ਦਾਨ (ਕਰਨਾ ਇਹ) ਚਿੱਟੀ ਪੋਸ਼ਾਕ ਹੈ । (ਵਿਕਾਰਾਂ ਦੀ) ਕਾਲਖ ਨੂੰ (ਮਨ ਤੋਂ) ਦੂਰ ਕਰਨਾ ਨੀਲੇ (ਦਰਬਾਰੀ) ਵਸਤ੍ਰ ਹਨ ਅਤੇ

ਕਰਤਾਰ ਦੇ ਚਰਨ-ਕਮਲਾਂ ਦਾ ਧਿਆਨ (ਮਾਨ-ਸਨਮਾਨ ਲਈ) ਲੰਬਾ ਚੋਗਾ ਹੈ । ਸੰਤੋਖ ਧਾਰਨਾ (ਇਹ ਅਸਲ) ਕਮਰਕਸਾ ਹੈ ਅਤੇ ਹੇ ਪਰਮੇਸ਼ਰ ! ਤੇਰਾ ਨਾਮ (ਸੇਵਕਾਂ ਲਈ) ਧਨ ਵੀ ਹੈ ਅਤੇ ਜਵਾਨੀ ਵੀ ।

**ਭਾਵ:** ਲਾਲ ਰੰਗ ਖ਼ੁਸ਼ੀ ਦਾ ਪ੍ਰਤੀਕ ਹੈ, ਚਿੱਟੇ ਵਸਤ੍ਰ ਪਵਿੱਤਰਤਾ ਦੇ । ਨੀਲੇ ਵਸਤ੍ਰ ਰਾਜ ਦਰਬਾਰ ਦੀ ਵਰਦੀ ਹੋਣ ਕਰ ਕੇ ਰਾਜਸੀ ਰੁਤਬੇ ਦਾ ਪ੍ਰਤੀਕ ਹਨ ਅਤੇ ਲੰਬਾ ਚੋਗਾ ਅਮੀਰੀ ਦਾ, ਜਦੋਂ ਕਿ ਕਮਰਕਸਾ ਸੂਰਬੀਰਤਾ ਦਾ । ਸੋ ਮਤਲਬ ਹੈ ਰੱਬ ਦਾ ਪਿਆਰ ਖ਼ੁਸ਼ੀਆਂ ਦਾ ਸੋਮਾ ਹੈ, ਸੱਚ ਵੰਡਣਾ ਪਵਿੱਤਰ ਜੀਵਨ ਦੀ ਨਿਸ਼ਾਨੀ ਹੈ, ਮਨ ਦੀ ਸਫ਼ਾਈ (ਵਾਸਤਵਿਕ) ਰਾਜਸੀ ਰੁਤਬਾ ਮਿਲਣ ਵਾਂਗ ਹੈ (ਅਰਥਾਤ ਮਨ ਦੀ ਪਵਿੱਤਰਤਾ ਅਧਿਆਤਮਿਕ ਉਚਿਆਈਆਂ ਪ੍ਰਦਾਨ ਕਰਦੀ ਹੈ), ਸੁਰਤਿ ਦੀ ਏਕਾਗਰਤਾ ਸਨਮਾਨ ਦਿਵਾਉਂਦੀ ਹੈ, ਸੰਤੋਖੀ ਹੋਣਾ ਸੂਰਬੀਰਤਾ ਪ੍ਰਾਪਤ ਕਰਨਾ ਹੈ ਅਤੇ ਵਾਹਿਗੁਰੂ ਦਾ ਨਾਮ ਦੌਲਤ ਅਥਵਾ ਜਵਾਨੀ ਦਾ ਮੂਲ ਹੈ ।

**ਰਤਾ ਪੈਨਣੁ-** ਲਾਲ ਵਸਤ੍ਰ । **ਮਨੁ ਰਤਾ-** ਮਨ (ਪਿਆਰ-ਰੰਗ ਵਿਚ) ਰੰਗਿਆ । **ਸੁਪੇਦੀ-** ਚਿੱਟੀ । **ਸਿਆਹੀ-** ਕਾਲਖ । **ਕਦਾ ਕਰਣੀ-** ਦੂਰ ਕਰਨਾ । **ਪਹਿਰਣੁ-** ਚੋਗਾ । **ਕਮਰਬੰਦੁ-** ਕਮਰਕਸਾ ।

[ਵੇਖੋ ੧੯੭੨]

## ਸਤੁ (ਪਰਮਲੁ): ਨੇਕੀਆਂ ਦਾ ਇਤਰ । ੨੩੦੬

**ਨਾਉ ਨੀਰੁ ਚੰਗਿਆਈਆ ਸਤੁ ਪਰਮਲੁ ਤਨਿ ਵਾਸੁ ॥**
**ਤਾ ਮੁਖੁ ਹੋਵੈ ਉਜਲਾ ਲਖ ਦਾਤੀ ਇਕ ਦਾਤਿ ॥...੩॥**

ਸਿਰੀ., ਮਹਲਾ ੧, ੫, ਸਫ਼ਾ ੧੬

**ਅਰਥ:** ਵਾਹਿਗੁਰੂ ਦਾ ਨਾਮ ਅਤੇ ਚੰਗਿਆਈਆਂ ਹੀ (ਜੀਵਨ ਨੂੰ ਪਵਿੱਤਰ ਕਰਨ ਵਾਲਾ) ਪਾਣੀ ਹੈ ਅਤੇ ਨੇਕੀਆਂ ਦਾ ਇਤਰ ਹੀ ਸਰੀਰ ਨੂੰ ਖ਼ੁਸ਼ਬੋ ਦਿੰਦਾ ਹੈ । ਜੇ ਕਰ ਸਾਧਕ ਲੱਖਾਂ ਦਾਤਾਂ ਵਿਚੋਂ ਇਕ ਦਾਤ (ਭਾਵ ਨਾਮ ਦੀ ਪ੍ਰਾਪਤੀ ਰੂਪ ਸਭ ਤੋਂ ਉੱਚੀ ਬਖ਼ਸ਼ਿਸ਼) ਪਾ ਲਵੇ ਤਾਂ ਉਸ ਦਾ ਮੁਖ ਪਵਿੱਤਰ ਹੋ ਜਾਂਦਾ ਹੈ ।

**ਨੀਰੁ-** ਪਾਣੀ । **ਵਾਸੁ-** ਖ਼ੁਸ਼ਬੋ । **ਉਜਲਾ-** ਪਵਿੱਤਰ । **ਦਾਤੀ-** ਦਾਤਾਂ ਵਿਚੋਂ।

[ਵੇਖੋ ੧੯੭੨]

## ਸਤੁ (ਰਵਿ): ਸੱਚ ਰੂਪੀ ਧਰਮ ਦਾ ਸੂਰਜ । ੨੩੦੭

**ਨਾਮ ਪਰਸੁ ਜਿਨਿ ਪਾਇਓ ਸਤੁ ਪ੍ਰਗਟਿਓ ਰਵਿ ਲੋਇ ॥**
**ਦਰਸਨਿ ਪਰਸਿਐ ਗੁਰੂ ਕੈ ਅਠਸਠਿ ਮਜਨੁ ਹੋਇ ॥**

ਸਵ., ਮਹਲੇ ੨ ਕੇ, ਕਲ੍ ੮, ਸਫ਼ਾ ੧੩੯੨

**ਅਰਥ:** (ਜਿਸ ਮਨੁੱਖ ਨੇ ਗੁਰੂ ਅੰਗਦ ਜੀ ਤੋਂ) ਨਾਮ ਦੀ ਛੋਹ ਪ੍ਰਾਪਤ ਕਰ ਲਈ, ਉਸ ਦੇ ਸੱਚ ਰੂਪੀ ਧਰਮ ਦਾ ਸੂਰਜ ਸਾਰੇ ਸੰਸਾਰ ਵਿਚ ਪ੍ਰਕਾਸ਼ਮਾਨ ਹੋ ਗਿਆ । ਸਤਿਗੁਰੂ (ਅੰਗਦ ਦੇਵ ਜੀ) ਦੇ ਦਰਸ਼ਨ ਕੀਤਿਆਂ ਮਾਨੋ ਅਠਾਹਠ ਤੀਰਥਾਂ ਦਾ ਇਸ਼ਨਾਨ ਹੋ ਜਾਂਦਾ ਹੈ ।

**ਪਰਸੁ-** ਸਪਰਸ਼, ਛੋਹ । **ਰਵਿ-** ਸੂਰਜ । **ਲੋਇ-** ਪ੍ਰਕਾਸ਼, ਪ੍ਰਕਾਸ਼ਮਾਨ । **ਪਰਸਿਐ-** ਦੇਖਿਆਂ, ਕੀਤਿਆਂ । **ਅਠਸਠਿ-** ਅਠਾਹਠ । **ਮਜਨੁ-** ਤੀਰਥ ਇਸ਼ਨਾਨ ।

[ਵੇਖੋ ੧੯੭੨]

## ਸਤੇ: ਸੱਤੇ ਲਈ ੨੩੦੮

('ਸੱਤਾ' ਸ੍ਰੀ ਗੁਰੂ ਅਰਜਨ ਦੇਵ ਜੀ ਦਾ ਕੀਰਤਨੀਆ ਸੀ, ਜਿਸ ਨੇ ਗੁਰੂ-ਮਹਿਮਾ ਵਿਚ ਬਲਵੰਡ ਨਾਲ ਮਿਲ ਕੇ ਇਕ ਵਾਰ ਲਿਖੀ, ਇਹ ਰਚਨਾ ਰਾਮਕਲੀ ਰਾਗ ਵਿਚ ਹੈ) ।

**ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ ॥**
**ਨਾਨਕ ਹੰਦਾ ਛਤ੍ਰੁ ਸਿਰਿ ਉਮਤਿ ਹੈਰਾਣੁ ॥**

ਰਾਮ. (ਵਾਰ), ਸਤਾ ਬਲਵੰਡ, ੬, ਸਫ਼ਾ ੯੬੮

**ਅਰਥ:** (ਗੁਰੂ ਅਮਰਦਾਸ ਜੀ ਦੀ ਗੱਦੀ-ਨਸ਼ੀਨੀ ਦਾ ਜ਼ਿਕਰ ਕਰਦਿਆਂ ਗੁਰੂ ਜੀ ਦੀ ਉਸਤਤ ਵਿਚ ਸੱਤੇ ਡੂਮ ਨੇ ਇਸ ਤਰ੍ਹਾਂ ਫ਼ਰਮਾਨ ਕੀਤਾ ਹੈ)- ਜਿਹੜਾ ਦਾਨ ਸਤਿਗੁਰੂ ਨੂੰ ਚੰਗਾ ਲਗੇਗਾ, ਉਹੀ ਸੱਤੇ (ਡੂਮ) ਲਈ (ਅਰਥਾਤ ਮੇਰੇ ਲਈ ਠੀਕ) ਦਾਨ ਹੈ । ਨਾਨਕ ਵਾਲਾ ਛਤ੍ਰ (ਆਪ ਦੇ) ਸੀਸ ਉਪਰ ਹੈ, ਸੰਗਤ (ਵੇਖ-ਵੇਖ ਕੇ) ਵਿਸਮਾਦਿਤ (ਹੋ ਰਹੀ ਹੈ) ।

**ਭਾਵਸੀ-** ਭਾਵੇਗਾ । **ਦਾਣੁ-** ਦਾਨ । **ਹੰਦਾ-** ਸੰਦਾ, ਦਾ, ਵਾਲਾ । **ਉਮਤਿ-** ਸੰਗਤਿ, ਲੋਕਾਈ । **ਹੈਰਾਣੁ-** ਵਿਸਮਾਦਿਤ, ਅਸਚਰਜ ।

## ਸਤੇ: ਸੱਚੇ ਨੇ । ੨੩੦੯

**ਦੁਖਿ ਲਗੈ ਬਿਲਲਾਣਿਆ ਨਰਕਿ ਘੋਰਿ ਸੁਤੇ ॥**
**ਕੰਠਿ ਲਾਇ ਦਾਸ ਰਖਿਅਨੁ ਨਾਨਕ ਹਰਿ ਸਤੇ ॥**

ਗੂਜਰੀ (ਵਾਰ), ਮਹਲਾ ੫, ਪਉੜੀ ੨੦, ਸਫ਼ਾ ੫੨੪

**ਅਰਥ:** ਘੋਰ ਨਰਕ ਵਿਚ ਪਏ ਹੋਏ (ਨਿੰਦਕ ਜਦ) ਦੁਖਾਂ ਦੇ ਮੂੰਹ ਆਉਂਦੇ (ਹਨ, ਤਦ) ਰੋਂਦੇ-ਪਿਟਦੇ ਹਨ । ਸੱਚੇ (ਵਾਹਿਗੁਰੂ) ਨੇ (ਆਪਣੇ) ਦਾਸਾਂ ਨੂੰ ਗਲ ਲਾ ਕੇ ਰਖ ਲਿਆ ਹੈ ।

**ਬਿਲਲਾਣਿਆ-** ਵਿਰਲਾਪ ਕਰਦੇ ਹਨ, ਰੋਂਦੇ-ਪਿਟਦੇ ਹਨ । **ਸੁਤੇ-** ਪਏ ਹਨ। **ਕੰਠਿ-** ਗਲ ਨਾਲ ।

[ਵੇਖੋ ੧੯੭੨]

## ਸਤੇ (ਸਤਿ): ਸਦੀਵੀ ਅਤੇ ਸਥਿਰ । ੨੩੧੦

**ਰਾਮੋ ਰਾਮ ਨਾਮੁ ਸਤੇ ਸਤਿ ਗੁਰਮੁਖਿ ਜਾਣਿਆ ਰਾਮ ॥**
**ਸੇਵਕੋ ਗੁਰ ਸੇਵਾ ਲਾਗਾ ਜਿਨਿ ਮਨੁ ਤਨੁ ਅਰਪਿ ਚੜਾਇਆ ਰਾਮ ॥..੮॥**

ਆਸਾ (ਛੰਤ), ਮਹਲਾ ੪, ੯, ਸਫ਼ਾ ੪੪੪

**ਅਰਥ:** ਹੇ ਵਿਆਪਕ ਪਰਮੇਸ਼ਰ ! ਤੇਰਾ ਵਿਸਤ੍ਰਿਤ ਨਾਮ ਸਦੀਵੀ ਅਤੇ ਸਥਿਰ ਹੈ, ਇਹ ਗੱਲ ਗੁਰਮੁਖਾਂ ਨੇ ਸਮਝ ਲਈ ਹੈ । ਜਿਸ ਮਨੁੱਖ ਨੇ ਆਪਣਾ ਮਨ ਅਤੇ ਸਰੀਰ ਗੁਰੂ ਨੂੰ ਸੌਂਪ ਦਿੱਤਾ ਹੋਵੇ, ਉਹ ਸੇਵਕ ਬਣ ਕੇ ਗੁਰੂ ਦੀ ਸੇਵਾ ਵਿਚ ਲਗਦਾ ਹੈ ।

[ਵੇਖੋ ੧੯੭੨]

**ਸਤ੍ਰੇਣ**: ਸ਼ਤਰੂ, ਵੈਰੀ । ੨੩੧੧

**ਗਾਥਾ ਗੁੰਫ ਗੋਪਾਲ ਕਥੰ ਮਥੰ ਮਾਨ ਮਰਦਨਹ ॥**
**ਹਤੰ ਪੰਚ ਸਤ੍ਰੇਣ ॥ ਨਾਨਕ ਹਰਿ ਬਾਣੇ ਪ੍ਰਹਾਰਣਹ ॥**

ਗਾਥਾ, ਮਹਲਾ ੫, ੬, ਸਫ਼ਾ ੧੩੬੦

**ਅਰਥ**: ਵਾਹਿਗੁਰੂ ਦੇ ਜਸ ਦੀਆਂ ਕਹਾਣੀਆਂ ਦੇ ਗੁੰਦਣ (ਅਰਥਾਤ ਰਚਿਤ ਕਰਨ) ਨਾਲ ਮਨੁੱਖ ਦਾ ਅਹੰਕਾਰ ਕੁਚਲਿਆ ਜਾਂਦਾ ਹੈ, ਨਾਸ਼ ਹੋ ਜਾਂਦਾ ਹੈ। ਹੇ ਨਾਨਕ ! ਵਾਹਿਗੁਰੂ (ਦੀ ਕੀਰਤੀ) ਦਾ ਤੀਰ ਚਲਾਇਆਂ ਕਾਮਾਦਿ ਪੰਜੇ ਵੈਰੀ ਨਾਸ਼ ਹੋ ਜਾਂਦੇ ਹਨ ।

**ਗਾਥਾ**- ਉਸਤਤ ਦੇ ਗੀਤ । **ਗੁੰਫ**- ਗੁੰਦਣਾ, ਕਾਵਿ ਰਚਨਾ ਕਰਨੀ । **ਕਥੰ**- ਕਥਾ । **ਮਥੰ**- ਕੁਚਲ ਦੇਣਾ । **ਮਾਨ**- ਅਹੰਕਾਰ । **ਮਰਦਨਹ**- ਮਲਿਆ ਜਾਂਦਾ ਹੈ । **ਹਤੰ**- ਮਾਰ ਦਿੰਦੇ ਹਨ । **ਬਾਣੇ**- ਤੀਰ ਨਾਲ । **ਪ੍ਰਹਾਰਣਹ**- ਚਲਾਇਆਂ, ਵਾਰ ਕੀਤਿਆਂ ।

[ਵੇਖੋ ੨੨੦੯]

**ਸਤੈ**: ਸੱਤੇ (ਭੱਟ) ਨੇ । ੨੩੧੨

**ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ ॥**

ਸਫ਼ਾ ੯੬੬

**ਅਰਥ**: ਰਾਮਕਲੀ ਰਾਗ ਦੀ ਵਾਰ (ਜੋ ਗੁਰੂ-ਪਾਤਸ਼ਾਹਾਂ ਦੀ ਵਡਿਆਈ ਵਿਚ) ਰਾਇ ਬਲਵੰਡ ਅਤੇ ਸੱਤੇ ਡੂਮ ਨੇ ਉਚਾਰਣ ਕੀਤੀ ।

**ਨੋਟ**: ਰਾਮਕਲੀ ਰਾਗ ਵਿਚ ਆਈ ਕੁਲ ਅੱਠ ਪਉੜੀਆਂ ਦੀ ਇਹ ਵਾਰ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ ੯੬੬ ਤੋਂ ੯੬੮ ਤਕ ਅੰਕਿਤ ਹੈ । ਇਸ ਦੇ ਕਰਤ੍ਰਿਤਵ ਦਾ ਸੰਬੰਧ ਸੱਤਾ ਅਤੇ ਬਲਵੰਡ ਨਾਂ ਦੇ ਮੀਰਾਸੀਆਂ ਨਾਲ ਜੋੜਿਆ ਜਾਂਦਾ ਹੈ । ਉਹ ਕਿਹੜੇ ਗੁਰੂ ਸਾਹਿਬ ਦੇ ਦਰਬਾਰ ਵਿਚ ਕੀਰਤਨ ਕਰਦੇ ਸਨ, ਇਸ ਸੰਬੰਧੀ ਸਿਖ ਲਿਖਾਰੀ ਇਕ-ਮੱਤ ਨਹੀਂ ਹਨ। ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਉਹ ਗੁਰੂ ਅੰਗਦ ਦੇਵ ਜੀ ਦੇ ਸਮੇਂ ਤੋਂ ਕੀਰਤਨ ਕਰਿਆ ਕਰਦੇ ਸਨ, ਪਰ ਦੂਜੇ ਮੱਤ ਦੇ ਵਿਦਵਾਨਾਂ ਦੀ ਮਾਨਤਾ ਹੈ ਕਿ ਉਹ ਗੁਰੂ ਅਰਜਨ ਦੇਵ ਜੀ ਦੇ ਸਮੇਂ ਵਿਚ ਹੋਏ ਹਨ । ਜੇ ਉਨ੍ਹਾਂ ਦੁਆਰਾ ਰਚੀ ਵਾਰ ਨੂੰ ਆਧਾਰ ਬਣਾ ਕੇ ਉਨ੍ਹਾਂ ਦਾ ਸਮਾਂ ਨਿਸ਼ਚਿਤ ਕਰਨ ਦਾ ਪ੍ਰਯਤਨ ਕੀਤਾ ਜਾਵੇ, ਤਾਂ ਬਹੁਤੀ ਸੰਭਾਵਨਾ ਇਹੋ ਜਾਪਦੀ ਹੈ ਕਿ ਉਹ ਪੰਜਵੇਂ ਗੁਰੂ ਜੀ ਦੇ ਵੇਲੇ ਹੋਏ ਹੋਣਗੇ । ਕੁਝ ਵਿਦਵਾਨ ਇਹ ਵੀ ਮੰਨਦੇ ਹਨ ਕਿ ਬਲਵੰਡ ਗੁਰੂ ਅੰਗਦ ਦੇਵ ਜੀ ਦੇ ਵੇਲੇ ਹੋਇਆ ਸੀ, ਜਦੋਂ ਕਿ ਉਸ ਦਾ ਪੁੱਤਰ ਸੱਤਾ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਕੀਰਤਨਕਾਰ ਸੀ । ਸੱਤੇ ਅਤੇ ਬਲਵੰਡ ਦਾ ਆਪਸੀ ਸੰਬੰਧ ਵੀ ਨਿਰਵਿਵਾਦ ਨਹੀਂ । ਕੁਝ ਸਿਆਣਿਆਂ ਨੇ ਸੱਤੇ ਨੂੰ ਬਲਵੰਡ ਦਾ ਪੁੱਤਰ ਦੱਸਿਆ ਹੈ, ਕੁਝ ਨੇ ਸੱਤੇ ਨੂੰ ਬਲਵੰਡ ਦੀ ਭੂਆ ਦਾ ਲੜਕਾ ਦੱਸਿਆ ਹੈ ਅਤੇ ਕਈ ਲੇਖਕਾਂ ਨੇ ਦੋਹਾਂ ਨੂੰ ਸੱਕੇ ਭਰਾ ਮੰਨਿਆ ਹੈ । ਉਨ੍ਹਾਂ ਦੇ ਖ਼ਾਨਦਾਨ ਸੰਬੰਧੀ ਵੀ ਦੁਵਿਧਾ ਹੈ । ਜਿਥੇ ਕੁਝ ਲੇਖਕ ਉਨ੍ਹਾਂ ਦਾ ਸੰਬੰਧ ਭਾਈ ਮਰਦਾਨੇ ਦੀ ਕੁਲ ਨਾਲ ਜੋੜਦੇ ਹਨ, ਉਥੇ ਕਈ ਲੇਖਕਾਂ ਦਾ ਵਿਚਾਰ ਹੈ ਕਿ ਉਹ ਜਾਤਿ ਦੇ ਮੀਰਾਸੀ ਜ਼ਰੂਰ ਸਨ, ਪਰ ਮਰਦਾਨੇ ਦੀ ਕੁਲ ਵਿਚੋਂ ਨਹੀਂ ਸਨ ।

ਪ੍ਰਚਲਿਤ ਕਥਾ ਅਨੁਸਾਰ ਸੱਤਾ ਅਤੇ ਬਲਵੰਡ ਰਾਗ ਵਿਦਿਆ ਵਿਚ ਨਿਪੁੰਨ ਹੋਣ ਕਾਰਣ ਚੰਗੇ ਕੀਰਤਨਕਾਰ ਸਨ, ਜਿਸ ਕਰ ਕੇ ਸਿਖ ਸੰਗਤਾਂ ਵਿਚ ਉਨ੍ਹਾਂ ਦਾ ਚੰਗਾ ਸਤਿਕਾਰ ਸੀ । ਇਸ ਸਤਿਕਾਰ ਕਾਰਣ ਹੌਲੀ-ਹੌਲੀ ਉਨ੍ਹਾਂ ਦੇ ਮਨ ਵਿਚ ਅਭਿਮਾਨ ਪੈਦਾ ਹੋ ਗਿਆ । ਇਕ ਵਾਰ ਬਾਬਾ ਬੁੱਢਾ ਜੀ ਨੇ ਕਿਸੇ ਸ਼ਬਦ ਦੀ ਫ਼ਰਮਾਇਸ਼ ਕੀਤੀ ਤਾਂ ਉਹ ਅਗੋਂ ਔਖੇ ਹੋ ਕੇ ਬੋਲੇ । ਇਸੇ ਤਰ੍ਹਾਂ ਲੜਕੀ ਦੇ ਵਿਆਹ ਵੇਲੇ ਗੁਰੂ ਸਾਹਿਬ ਵਲੋਂ ਪ੍ਰਾਪਤ ਮਾਲੀ ਸਹਾਇਤਾ ਤੋਂ ਅਸੰਤੁਸ਼ਟ ਹੋ ਕੇ ਉਨ੍ਹਾਂ ਨੇ ਗੁਰੂ ਦਰਬਾਰ ਵਿਚ ਕੀਰਤਨ ਕਰਨਾ ਬੰਦ ਕਰ ਦਿੱਤਾ ਅਤੇ ਅਹੰਕਾਰ ਵਿਚ ਆ ਕੇ ਗੁਰੂ ਦਰਬਾਰ ਲਈ ਮੰਦੇ ਬਚਨ ਵੀ ਵਰਤੇ । ਕੁਝ ਸਮੇਂ ਦੀ ਆਰਥਿਕ ਅਤੇ ਸਮਾਜਿਕ ਖੁਆਰੀ ਪਿਛੋਂ ਉਹ ਲਾਹੌਰ ਦੇ ਇਕ ਪਰਉਪਕਾਰੀ ਸਿੱਖ ਭਾਈ ਲੱਧਾ ਨੂੰ ਨਾਲ ਲੈ ਕੇ ਗੁਰੂ ਜੀ ਕੋਲ ਖਿਮਾ ਮੰਗਣ ਲਈ ਆਏ ਤਾਂ ਭਾਈ ਲੱਧੇ ਦੀ ਸਿਫ਼ਾਰਿਸ਼ ਨਾਲ ਉਨ੍ਹਾਂ ਨੂੰ ਮਾਫ਼ ਕਰ ਦਿੱਤਾ ਗਿਆ । ਆਪਣੇ ਗੁਨਾਹਾਂ ਦਾ ਪਸ਼ਚਾਤਾਪ ਕਰ ਕੇ ਗੁਰੂ ਦੀ ਸੱਚੀ ਵਡਿਆਈ ਪ੍ਰਗਟ ਕਰਨ ਲਈ ਉਨ੍ਹਾਂ ਇਹ ਵਾਰ ਲਿਖੀ । ਇਸ ਵਿਚ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਉਸਤਤ ਕੀਤੀ ਗਈ ਹੈ । ਇਤਿਹਾਸਿਕ ਦ੍ਰਿਸ਼ਟੀ ਤੋਂ ਇਹ ਵਾਰ ਮਹੱਤਵਪੂਰਣ ਹੈ ਕਿਉਂਕਿ ਇਸ ਵਿਚ ਗੁਰਗੱਦੀ ਸੌਂਪਣ ਵੇਲੇ ਪੁੱਤਰਾਂ ਅਤੇ ਸਿੱਖਾਂ ਦੀ ਘੋਖ-ਪੜਤਾਲ ਕਰਨਾ, ਜਿਊਂਦੇ ਜੀ ਗੱਦੀ ਸੌਂਪਣਾ, ਗੁਰੂ ਦੇ ਲੰਗਰ ਵਿਚ ਘਿਉ, ਦੁੱਧ, ਖੀਰ ਆਦਿ ਦੀ ਖੁਲ੍ਹੀ ਵਰਤੋਂ ਦਾ ਉਲੇਖ ਹੈ । ਇਸ ਵਿਚੋਂ ਸ਼ਰਧਾਲੂਆਂ ਦੇ ਕਾਫ਼ੀ ਗਿਣਤੀ ਵਿਚ ਆਉਣ ਅਤੇ ਗੁਰੂ ਸਾਹਿਬਾਨ ਨੂੰ 'ਸੱਚਾ ਪਾਤਸ਼ਾਹ' ਕਹਿਣ ਦੀ ਸੂਚਨਾ ਵੀ ਮਿਲਦੀ ਹੈ । ਇਸ ਨੂੰ 'ਟਿੱਕੇ ਦੀ ਵਾਰ' ਵੀ ਕਿਹਾ ਜਾਂਦਾ ਹੈ । ਇਸ ਵਾਰ ਦੀਆਂ ਪਉੜੀਆਂ ਵਿਚ ਤੁਕਾਂ ਦੀ ਗਿਣਤੀ ਇਕ-ਸਮਾਨ ਨਹੀਂ, ਸੱਤ ਤੋਂ ਵੀਹ ਤਕ ਹਨ । ਭਾਸ਼ਾ ਦਾ ਸਰੂਪ ਕਾਫ਼ੀ ਪੁਰਾਤਨ ਹੈ ।

**ਸਤੈ (ਦੀ)**: ਸਤਿਕਾਰ ਦੀ, ਇੱਜ਼ਤ ਦੀ । ੨੩੧੩

**ਸਲੋਕ ਮ: ੪॥**
**ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ ॥**
**ਅਗੋ ਦੇ ਸਦਿਆ ਸਤੈ ਦੀ ਭਿਖਿਆ ਲਏ ਨਾਹੀ**
**ਪਿਛੋ ਦੇ ਪਛੁਤਾਇ ਕੈ ਆਣਿ ਤਪੈ ਪੁਤੁ ਵਿਚਿ ਬਹਾਲਿਆ ॥.....॥੧॥**

ਗਉੜੀ (ਵਾਰ), ਮਹਲਾ ੪, ਪਉੜੀ ੩੦, ਸਫ਼ਾ ੩੧੫

ਵੇਖੋ 'ਅਗੋ ਦੇ' ੧੯੪੯ ੳ

[ਵੇਖੋ ੧੯੭੨]

**ਸਥ**: ਝਗੜਾ ਨਿਪਟਾਣ ਲਈ ਇਕੱਠੀ ਹੋਈ ਪੰਚਾਇਤ । ੨੩੧੪

**ਮ: ੩॥... ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ ॥**
**ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ ਮਨ ਹੀ ਮੰਝ ਸਮਾਇ ॥..੨॥**

ਸਿਰੀ. (ਵਾਰ), ਮਹਲਾ ੪, ਪਉੜੀ ੧੨, ਸਫ਼ਾ ੮੭

**ਅਰਥ**: ਗੁਰੂ ਦਾ ਸਨਮੁਖ-ਸਿੱਖ ਸ਼ਬਦ ਦੀ ਕਸਵੱਟੀ ਉਤੇ ਪਰਖ ਕੇ ਆਪਣੇ ਮਨ ਨੂੰ ਮਾਰ ਲੈਂਦਾ ਹੈ, ਕਿਉਂਕਿ (ਵਾਸਤਵ ਵਿਚ ਸਾਧਕ ਦਾ) ਮਨ ਨਾਲ ਹੀ

ਸੰਘਰਸ਼ ਹੈ, ਉਹ ਮਨ ਹੀ ਨਾਲ (ਸਮਝੌਤਾ ਕਰਨ ਲਈ ਸਤਿਸੰਗੀਆਂ ਦੀ) ਪੰਚਾਇਤ ਇਕੱਠੀ ਕਰਦਾ ਹੈ ਅਤੇ ਲੀਨਤਾ ਵੀ ਮਨ ਵਿਚ ਹੀ ਪ੍ਰਾਪਤ ਕਰਦਾ ਹੈ ।

[ਸੰਸ. ਸਾਰ੍ਥ: (ਸਾਰ੍ਥ:): ਸਮੂਹ, ਇਕੱਠ, ਦਲ, ਸੌਦਾਗਰਾਂ ਦੀ ਟੋਲੀ, ਯਾਤਰੀਆਂ ਦੇ ਜਥੇ ਵਿਚੋਂ ਇਕ, ਇੱਜੜ ; ਧਨੀ ਆਦਮੀ ।
ਪ੍ਰਾ. ਸਤ੍ਥ (ਸਤ੍ਥ) : ਇਕੱਠ, ਵਾਪਾਰੀਆਂ ਦੀ ਟੋਲੀ, ਯਾਤਰੀਆਂ ਦੀ ਟੋਲੀ ਵਿਚੋਂ ਇਕ ।]

**ਸਥਾਨ:** ਜਗਹ, ਥਾਂ । ੨੩੧੫

**ਦੁਰਗਮ ਸਥਾਨ ਸੁਗਮੰ ਮਹਾ ਦੂਖ ਸਰਬ ਸੂਖਣਹ ॥**
**ਦੁਰਬਚਨ ਭੇਦ ਭਰਮੰ ਸਾਕਤ ਪਿਸਨੰ ਤ ਸੁਰਜਨਹ ॥**

ਸਲੋਕ (ਸਹ.), ਮਹਲਾ ੫, ੪੪, ਸਫ਼ਾ ੧੩੫੮

**ਅਰਥ:** (ਵਾਹਿਗੁਰੂ ਦਾ ਨਾਮ ਜਪਿਆਂ) ਅਪਹੁੰਚ ਜਗਹ ਪਹੁੰਚ ਵਿਚ ਹੋ ਜਾਂਦੀ ਹੈ, ਭਾਰੀ ਦੁਖ ਪੂਰਨ ਸੁਖ ਵਿਚ ਬਦਲ ਜਾਂਦੇ ਹਨ । ਕੌੜੇ ਬਚਨਾਂ ਨਾਲ (ਮਨ ਨੂੰ) ਵਿੰਨ੍ਹਣ ਵਾਲੇ, ਗ਼ਲਤ ਰਸਤੇ ਚਲਣ ਵਾਲੇ ਅਤੇ ਚੁਗ਼ਲੀਆਂ ਨਾਲ ਫੁਟ ਪਾਣ ਵਾਲੇ (ਵਿਅਕਤੀ) ਗੁਰਮੁਖ ਮਨੁੱਖ ਬਣ ਜਾਂਦੇ ਹਨ ।
**ਦੁਰਗਮ**- ਮੁਸ਼ਕਿਲ, ਅਪਹੁੰਚ । **ਸੁਗਮੰ**- ਸੌਖਾ, ਪਹੁੰਚ ਵਿਚ । **ਸੁਖਣਹ**- ਸੁਖ ਹੋ ਜਾਂਦੇ ਹਨ । **ਦੁਰਬਚਨ**- ਮੰਦੇ ਬਚਨ । **ਭੇਦ**- ਵਿੰਨ੍ਹਣ । **ਪਿਸਨੰ**- ਚੁਗਲਖੋਰ, ਫੁੱਟ-ਪਾਊ ਵਿਅਕਤੀ । **ਸੁਰਜਨਹ**- ਭਲੇ ਪੁਰਖ ।

[ਸੰਸ ਸ੍ਥਾਨਮ੍ (ਸੑਥਾਨਮੑ) ਸ੍ਥਾ+ਲ੍ਯੁਟ੍ : ਜਗਹ, ਭੂਮੀ ; ਸਥਿਤੀ, ਦਸ਼ਾ; ਦੇਸ਼ ; ਖੇਤਰ ; ਘਰ ; ਪਦ, ਦਰਜਾ ।
ਪ੍ਰਾ. ਠਾਣ (ਠਾਣ) : ਸਥਿਤੀ ; ਨਿਵਾਸ ; ਪਦ ; ਜਗਹ ; ਬਸਤੀ ।]

**ਸਥਾਨਿ:** ਜਗਹ ਤੇ, ਜਗਹ ਵਿਚ । ੨੩੧੬

**ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ ॥**
**ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵਸਥਾਨਿ ॥੨॥**

ਸਿਰੀ. (ਅਸ.), ਮਹਲਾ ੧, ੧੭, ਸਫ਼ਾ ੬੪

**ਅਰਥ:** ਜੋਗੀ ਤਾਂ (ਨਿਹਚਲ) ਟਿਕਾਣਾ ਬਣਾ ਕੇ ਬੈਠਦਾ ਹੈ, ਮੌਲਾਣਾ ਤਕੀਏ ਵਿਚ ਡੇਰਾ ਲਗਾਉਂਦਾ ਹੈ । ਪੰਡਿਤ ਧਰਮ ਗ੍ਰੰਥਾਂ ਦੀ ਵਿਆਖਿਆ ਕਰਦੇ ਹਨ, ਜਦੋਂ ਕਿ ਸਿੱਧ-ਯੋਗੀ (ਸ਼ਿਵ) ਦੇਵਤੇ ਦੀ ਜਗਹ (ਮੰਦਿਰ) ਵਿਚ ਬੈਠਦਾ ਹੈ । (ਪਰ ਸਾਰੇ ਵਾਰੀ-ਵਾਰੀ ਸੰਸਾਰ ਰੂਪ ਟਿਕਾਣਾ ਤਿਆਗ ਕੇ ਪਰਲੋਕ ਗਮਨ ਕਰਦੇ ਹਨ) ।
**ਆਸਣੁ**- ਟਿਕਾਣਾ । **ਮੁਕਾਮਿ**- ਡੇਰੇ ਵਿਚ, ਟਿਕਾਣੇ ਤੇ । **ਵਖਾਣਹਿ**- ਵਿਆਖਿਆ ਕਰਦੇ ਹਨ । **ਦੇਵਸਥਾਨਿ**- ਦੇਵਤੇ ਦੀ ਜਗਹ ।
[ਵੇਖੋ ੨੩੧੫]

**ਸਥਾਨੈ:** ਦਰ ਦੀ, ਪ੍ਰਗਟ ਹੋਣ ਦੀ । ੨੩੧੭

**ਦੇਵਸਥਾਨੈ ਕਿਆ ਨੀਸਾਣੀ ॥ ਤਹ ਬਾਜੇ ਸਬਦ ਅਨਾਹਦ ਬਾਣੀ ॥...੨॥**

ਰਾਮ.ਬੇਣੀ, ੧, ਸਫ਼ਾ ੯੭੪

**ਅਰਥ:** ਵਾਹਿਗੁਰੂ ਦੇ ਦਰ ਦੀ ਕੀ ਨਿਸ਼ਾਨੀ ਹੈ ? ਉਥੇ (ਅਪਾਰ ਅਤੇ ਅਸਗਾਹ) ਸ਼ਬਦ ਦੇ ਗਾਇਨ ਦਾ ਪ੍ਰਵਾਹ ਨਿਰੰਤਰ ਚਲਦਾ ਰਹਿੰਦਾ ਹੈ ।
**ਦੇਵਸਥਾਨੈ**- ਰੱਬ ਦੇ ਘਰ ਦੀ । **ਕਿਆ**- ਕੀ । **ਨੀਸਾਣੀ**- ਨਿਸ਼ਾਨੀ ।
[ਵੇਖੋ ੨੩੧੫]

**ਸਥੁ:** ਸਾਥ, ਸੰਗ । ੨੩੧੮

**ਤਾਰ੍ਉ ਸੰਸਾਰੁ ਮਾਯਾ ਮਦ ਮੋਹਿਤ**
**ਅੰਮ੍ਰਿਤ ਨਾਮੁ ਦੀਅਉ ਸਮਰਥੁ ॥**
**ਫੁਨਿ ਕੀਰਤਿਵੰਤ ਸਦਾ ਸੁਖ ਸੰਪਤਿ**
**ਰਿਧਿ ਅਰੁ ਸਿਧਿ ਨ ਛੋਡਇ ਸਥੁ ॥.....॥੭॥**

ਸਵ., ਮਹਲੇ ੪ ਕੇ, ਮਥੁਰਾ ੭, ਸਫ਼ਾ ੧੪੦੪

**ਅਰਥ:** (ਹੇ ਗੁਰੂ ਰਾਮਦਾਸ !) ਮਾਇਆ ਦੇ ਨਸ਼ੇ ਵਿਚ ਮਸਤ ਸੰਸਾਰ ਨੂੰ (ਆਪ ਨੇ) ਸਮਰਥਾ ਵਾਲਾ ਅੰਮ੍ਰਿਤ ਨਾਮ ਦਿੱਤਾ ਹੈ ਅਤੇ ਤਾਰਿਆ ਹੈ । ਫਿਰ ਆਪ ਕੀਰਤੀ ਵਾਲੇ ਹੋ । ਸਦੈਵ ਸੁਖ ਅਤੇ ਸੰਪਤੀ (ਦੇਣ ਵਾਲੇ ਹੋ) । ਰਿਧੀਆਂ-ਸਿਧੀਆਂ (ਕਦੇ ਵੀ ਆਪ ਦਾ) ਸਾਥ ਨਹੀਂ ਛਡਦੀਆਂ ।
[ਸੰਸ. ਸਹ (ਸਹ) : ਨਾਲ, ਸਮੇਤ, ਨਾਲ-ਨਾਲ ; ਇਕੋ ਸਮੇਂ ਵਿਚ ।
ਪ੍ਰਾ. ਸਹ (ਸਹ) : ਨਾਲ, ਸੰਗ ।]
**ਨੋਟ:** 'ਸਾਥ' ਸ਼ਬਦ ਦਾ ਸੰਸਕ੍ਰਿਤ ਮੂਲ ਵਿਵਾਦਗ੍ਰਸਤ ਹੈ । ਕਈ ਵਿਦਵਾਨਾਂ ਨੇ ਇਸ ਦਾ ਆਧਾਰ-ਸ਼ਬਦ ਸੰਸਕ੍ਰਿਤ 'ਸਹ' ਖੋਜਿਆ ਹੈ, ਜੋ ਅਰਥਾਂ ਕਰ ਕੇ 'ਸਾਥ' ਦੇ ਨੇੜੇ ਮਾਲੂਮ ਹੁੰਦਾ ਹੈ, ਪਰ ਰੂਪ ਕਰ ਕੇ ਨਹੀਂ । ਕਈ ਹੋਰਾਂ ਨੇ ਇਸ ਦੀ ਉਤਪਤੀ ਸੰਸਕ੍ਰਿਤ ਸ਼ਬਦ 'ਸਹਿਤ' ਤੋਂ ਮੰਨੀ ਹੈ, ਜਿਸ ਦੇ ਅਰਥ ਹਨ- ਸਾਥ-ਸਾਥ, ਸੰਯੁਕਤ ਆਦਿ । ਕੁਝ ਵਿਦਵਾਨਾਂ ਦੀ ਇਹ ਵੀ ਰਾਇ ਹੈ ਕਿ ਇਹ ਸ਼ਬਦ ਸੰਸਕ੍ਰਿਤ 'ਸਾਰਥ:' ਦਾ ਵਿਕ੍ਰਿਤ ਰੂਪ ਹੈ, ਜਿਸ ਦੇ ਅਰਥਾਂ ਵਿਚ ਸਮੁਦਾਇ, ਦਲ, ਤੀਰਥ ਯਾਤਰੀਆਂ ਦੀ ਟੋਲੀ ਵਿਚੋਂ ਇਕ, ਸਮੂਹ ਆਦਿ ਸ਼ਾਮਿਲ ਹਨ ।

**ਸਥੈ:** ਸੱਥ ਵਿਚ, ਸਭਾ ਵਿਚ, ਮੰਡਲੀ ਵਿਚ । ੨੩੧੯

**ਸਲੋਕ ਮਹਲ ੧॥... ..**
**ਮਾਣੂਆ ਮੰਗਿ ਮੰਗਿ ਪੈਨੈ ਖਾਇ ॥ ਅੰਧੀ ਕੰਮੀ ਅੰਧ ਸਜਾਇ ॥**
**ਭੁਖਿਆ ਦੇਇ ਨ ਮਰਦਿਆ ਰਖੈ ॥ ਅੰਧਾ ਝਗੜਾ ਅੰਧੀ ਸਥੈ ॥**

ਸਾਰੰਗ (ਵਾਰ), ਮਹਲਾ ੪, ਪਉੜੀ ੯, ਸਫ਼ਾ ੧੨੪੦

**ਅਰਥ:** (ਮੂਰਤੀ-ਪੂਜਾ ਦੇ ਸੰਬੰਧ ਵਿਚ ਗੁਰੂ ਜੀ ਕਹਿੰਦੇ ਹਨ ਕਿ ਬ੍ਰਾਹਮਣ ਮੂਰਤੀ ਨੂੰ ਇਸ਼ਨਾਨ ਕਰਾ ਕੇ, ਕੇਸਰ, ਚੰਦਨ, ਫੁੱਲ ਆਦਿ ਭੇਟ ਕਰ ਕੇ ਪੂਜਦਾ ਹੈ । ਪੈਰੀਂ ਪੈ-ਪੈ ਰੀਝਾਂਦਾ ਹੈ, ਫਿਰ ਵੀ ) ਮਨੁੱਖਾਂ ਤੋਂ ਮੰਗ-ਮੰਗ ਕੇ ਖਾਂਦਾ ਅਤੇ ਪਹਿਨਦਾ ਹੈ । ਅਗਿਆਨ ਵਾਲੇ ਕਰਮ ਕੀਤਿਆਂ ਇਹੀ ਸਜ਼ਾ ਮਿਲਦੀ ਹੈ ਕਿ ਅੰਧਕਾਰ ਹੋਰ ਵਧਦਾ ਜਾਂਦਾ ਹੈ । (ਇਹ ਮੂਰਤੀ) ਨਾ ਭੁਖੇ ਨੂੰ ਕੁਝ (ਖਾਣ ਵਾਸਤੇ) ਦੇ ਸਕਦੀ ਹੈ, ਨਾ ਮੌਤ (ਦੇ ਦੁਖ) ਤੋਂ ਨਿਵਿਰਤੀ ਦੇ ਸਕਦੀ ਹੈ । (ਫਿਰ ਵੀ) ਅਗਿਆਨੀਆਂ ਦੀ ਸਭਾ ਵਿਚ ਅਗਿਆਨ ਦਾ ਇਹ ਚੱਕਰ ਚਲੀ ਜਾ ਰਿਹਾ ਹੈ (ਭਾਵ ਲੋਕ ਸਮਝਦਿਆਂ ਹੋਇਆਂ ਵੀ ਬੁੱਤਾਂ ਦੀ ਪੂਜਾ ਕਰੀ ਜਾ ਰਹੇ ਹਨ) ।

ਮਾਣੂਆ- ਮਨੁੱਖਾਂ ਤੋਂ ।
[ਵੇਖੋ ੨੩੧੪]

**ਸਦ**: ਹਮੇਸ਼ਾ, ਸਦੈਵ, ਸਦਾ । ੨੩੨੦
**ਕਈ ਕੋਟਿ ਨਾਮ ਰਸੁ ਪੀਵਹਿ ॥**
**ਅਮਰ ਭਏ ਸਦ ਸਦ ਹੀ ਜੀਵਹਿ ॥...॥੮॥**
ਗਉੜੀ (ਸੁਖ.), ਮਹਲਾ ੫, ੧੦, ਸਫ਼ਾ ੨੭੬
**ਅਰਥ**: ਕਈ ਕਰੋੜਾਂ ਮਨੁੱਖ ਨਾਮ-ਰਸ ਪੀਂਦੇ ਹਨ । (ਪੀ-ਪੀ) ਕੇ ਉਹ ਅਮਰ ਹੋ ਜਾਂਦੇ ਹਨ ਅਤੇ ਸਦਾ-ਸਦਾ ਹੀ ਜਿਊਂਦੇ ਹਨ ।
[ਸੰਸ. ਸਦਾ (ਸਦਾ) ਸਰਵ+ਦਾਚ੍ : ਹਮੇਸ਼ਾ, ਨਿੱਤ, ਨਿਰੰਤਰ, ਹਰ ਸਮੇਂ ।
ਪ੍ਰਾ. ਸਦਾ (ਸਦਾ) : ਹਮੇਸ਼ਾ, ਨਿਰੰਤਰ ।]

**ਸਦ (ਸਦ)**: ਸਦਾ-ਸਦਾ, ਹਮੇਸ਼ਾ ਹੀ । ੨੩੨੧
**ਬਲਿਹਾਰੀ ਗੁਰ ਆਪਣੇ ਸਦ ਸਦ ਕੁਰਬਾਨਾ ॥**
**ਨਾਮੁ ਨ ਵਿਸਰਉ ਇਕੁ ਖਿਨੁ ਚਸਾ ਇਹੁ ਕੀਜੈ ਦਾਨਾ ॥**
ਆਸਾ, ਮਹਲਾ ੫, ੧੦੪, ਸਫ਼ਾ ੩੯੬
**ਅਰਥ**: ਮੈਂ ਆਪਣੇ ਗੁਰੂ ਤੋਂ ਨਿਛਾਵਰ ਹਾਂ ਅਤੇ ਹਮੇਸ਼ਾ ਹੀ ਕੁਰਬਾਨ ਹਾਂ । ਮੈਂ (ਸਮਰਥ ਗੁਰੂ ਅੱਗੇ ਬੇਨਤੀ ਕਰਦਾ ਹਾਂ ਕਿ) ਮੈਨੂੰ ਕ੍ਰਿਪਾ ਕਰ ਕੇ ਅਜਿਹਾ ਦਾਨ ਦਿਓ, ਕਿ ਮੈਂ ਇਕ ਖਿਣ-ਪਲ ਲਈ ਵੀ (ਵਾਹਿਗੁਰੂ ਦੇ) ਨਾਮ ਨੂੰ ਨਾ ਭੁਲ ਸਕਾਂ ।
[ਵੇਖੋ ੨੩੨੦]

**ਸਦ (ਸਦਾ)**: ਸਦਾ-ਸਦਾ, ਹਮੇਸ਼ਾ । ੨੩੨੨
**ਸਦ ਸਦਾ ਸਿੰਮ੍ਰਤਬ੍ਯ ਸੁਆਮੀ ਸਾਸਿ ਸਾਸਿ ਗੁਣ ਬੋਲਈ ॥**
**ਬਿਨਵੰਤਿ ਨਾਨਕ ਧੂਰਿ ਸਾਧੂ ਨਾਮੁ ਪ੍ਰਭੂ ਅਮੋਲਈ ॥੪॥**
ਧਨਾ. (ਛੰਤ), ਮਹਲਾ ੫, ੧, ਸਫ਼ਾ ੬੯੧
**ਅਰਥ**: (ਵੱਡੇ ਭਾਗਾਂ ਵਾਲੇ ਗੁਰਮੁਖ ਪੁਰਖ) ਸਿਮਰਨ-ਯੋਗ ਪਰਮਾਤਮਾ ਨੂੰ ਹਮੇਸ਼ਾ ਯਾਦ ਰਖਦੇ ਹਨ ਅਤੇ ਹਰ ਸਮੇਂ ਉਸ ਦਾ ਜਸ ਗਾਉਂਦੇ ਹਨ । ਨਾਨਕ ਬੇਨਤੀ ਸਹਿਤ ਕਹਿੰਦਾ ਹੈ ਕਿ (ਹੇ ਭਾਈ !) ਗੁਰੂ ਦੇ ਚਰਨਾਂ ਦੀ ਧੂੜੀ ਅਤੇ ਵਾਹਿਗੁਰੂ ਦਾ ਨਾਮ (ਇਹ ਦੋ ਚੀਜ਼ਾਂ) ਅਨਮੋਲ ਹਨ ।
**ਸਿੰਮ੍ਰਤਬ੍ਯ**- ਸਿਮਰਨ-ਯੋਗ । **ਅਮੋਲਈ**- ਅਨਮੋਲ ।
[ਵੇਖੋ ੨੩੨੦]

**ਸਦ (ਸਦੀਵ)**: ਸਦਾ ਸਦਾ ਹੀ ਤੋਂ, ਮੁੱਢ-ਕਦੀਮ ਤੋਂ । ੨੩੨੩
**ਹੇਰਉ ਘਟਿ ਘਟਿ ਸਗਲ ਕੈ ਪੂਰਿ ਰਹੇ ਭਗਵਾਨ ॥**
**ਹੋਵਤ ਆਏ ਸਦ ਸਦੀਵ ਦੁਖ ਭੰਜਨ ਗੁਰ ਗਿਆਨ ॥**
ਗਉੜੀ (ਬਾ. ਅ.), ਮਹਲਾ ੫, ੫੧, ਸਫ਼ਾ ੨੬੦
**ਅਰਥ**: ਮੈਂ ਇਹ ਦੇਖ ਰਿਹਾ ਹਾਂ ਕਿ ਹਰ (ਜੀਵ ਦੇ) ਹਿਰਦੇ ਵਿਚ ਵਾਹਿਗੁਰੂ (ਦੀ ਜੋਤਿ) ਪਰਿਪੂਰਣ ਹੋ ਕੇ ਵਿਦਮਾਨ ਹੈ । ਮੁੱਢ-ਕਦੀਮ ਤੋਂ ਹੀ ਇਹ (ਵਿਆਪਕਤਾ ਵਾਲਾ ਸਿਲਸਿਲਾ) ਚਲਿਆ ਆ ਰਿਹਾ ਹੈ । ਉਹ (ਅੰਦਰ ਵਸਦਾ ਕਰਤਾਰ ਹੀ) ਜੀਵਾਂ ਦੇ ਦੁਖਾਂ ਨੂੰ ਨਸ਼ਟ ਕਰਨ ਵਾਲਾ ਹੈ । ਇਹ ਗਿਆਨ ਗੁਰੂ ਤੋਂ ਮਿਲਿਆ ਹੈ ।
**ਭਾਵ**: ਦੁਖ-ਹਰਤਾ ਵਾਹਿਗੁਰੂ ਜੀਵਾਂ ਤੋਂ ਦੂਰ ਨਹੀਂ, ਅਤਿਅੰਤ ਨੇੜੇ ਹੈ ਅਤੇ ਅੰਤਰਮਨ ਦੀ ਪੁਕਾਰ ਸੁਣ ਕੇ ਤੁਰੰਤ ਕ੍ਰਿਪਾ ਕਰਨ ਦੇ ਸਮਰਥ ਹੈ ।
**ਹੇਰਉ**- ਵੇਖ ਰਿਹਾ ਹਾਂ । **ਘਟਿ ਸਗਲ ਕੈ**- ਸਾਰਿਆਂ ਦੇ ਹਿਰਦੇ ਵਿਚ । **ਪੂਰਿ ਰਹੇ**- ਵਿਆਪਕ ਹੈ । **ਹੋਵਤ ਆਏ**- ਚਲਿਆ ਆ ਰਿਹਾ ਹੈ ।
**ਸਦ ਸਦੀਵ**- ਮੁਢ-ਕਦੀਮ ਤੋਂ ।
[ਵੇਖੋ ੨੩੨੦]

**ਸਦ (ਕੇਲਾ)**: ਸਦਾ ਆਨੰਦ । ੨੩੨੪
**ਬਿਨੁ ਗੋਬਿੰਦ ਅਵਰ ਸੰਗਿ ਨੇਹਾ ਓਹੁ ਜਾਣਹੁ ਸਦਾ ਦੁਹੇਲਾ ॥**
**ਕਹੁ ਨਾਨਕ ਗੁਰ ਇਹੈ ਬੁਝਾਇਓ ਪ੍ਰੀਤਿ ਪ੍ਰਭੂ ਸਦ ਕੇਲਾ ॥੪॥**
ਧਨਾ., ਮਹਲਾ ੫, ੨, ਸਫ਼ਾ ੬੭੧
**ਅਰਥ**: (ਹੇ ਭਾਈ !) ਉਸ ਮਨੁੱਖ ਨੂੰ ਸਦਾ ਹੀ ਦੁਖੀ ਸਮਝੋ ਜੋ ਅਕਾਲ-ਪੁਰਖ ਨੂੰ ਤਿਆਗ ਕੇ ਮਾਇਆਵੀ ਪਦਾਰਥਾਂ ਨਾਲ ਪ੍ਰੀਤ ਕਰਦਾ ਹੈ । ਨਾਨਕ ਆਖਦਾ ਹੈ ਕਿ ਗੁਰੂ ਨੇ ਇਹੋ ਸਮਝਾਇਆ ਹੈ ਕਿ ਵਾਹਿਗੁਰੂ ਦੀ ਪ੍ਰੀਤ ਹਮੇਸ਼ਾ (ਆਤਮਿਕ) ਆਨੰਦ ਪ੍ਰਦਾਨ ਕਰਦੀ ਹੈ ।
[ਵੇਖੋ ੨੩੨੦]

**ਸਦ (ਕੁਰਬਾਣੈ)**: ਸਦਾ ਸਦਕੇ । ੨੩੨੫
**ਦਇਆਲ ਤੇਰੈ ਨਾਮਿ ਤਰਾ ॥ ਸਦ ਕੁਰਬਾਣੈ ਜਾਉ ॥੧॥ ਰਹਾਉ॥**
ਧਨਾ., ਮਹਲਾ ੧, ੧, ਸਫ਼ਾ ੬੬੦
**ਅਰਥ**: ਹੇ ਕ੍ਰਿਪਾਵਾਨ ਵਾਹਿਗੁਰੂ ! ਮੈਂ ਤੇਰੇ ਸਦਾ ਸਦਕੇ ਜਾਂਦਾ ਹਾਂ । (ਬਖ਼ਸ਼ਿਸ਼ ਕਰ ਕੇ ਮੈਨੂੰ ਨਾਮ ਦੀ ਦਾਤ ਦੇ, ਕਿਉਂਕਿ) ਤੇਰਾ ਨਾਮ ਲੈ ਕੇ ਮੈਂ ਸੰਸਾਰ ਸਮੁੰਦਰ (ਜ਼ਰੂਰ) ਤਰ ਜਾਵਾਂਗਾ ।
[ਵੇਖੋ ੨੩੨੦]

**ਸਦ (ਖੁਸੀਆ)**: ਸਦਾ ਖੇੜੇ । ੨੩੨੬
**ਸਰਬ ਮਨੋਰਥ ਰਾਜ ਸੂਖ ਰਸ ਸਦ ਖੁਸੀਆ ਕੀਰਤਨੁ ਜਪਿ ਨਾਮ ॥**
**ਜਿਸ ਕੈ ਕਰਮਿ ਲਿਖਿਆ ਧੁਰਿ ਕਰਤੈ ਨਾਨਕ ਜਨ ਕੇ ਪੂਰਨ ਕਾਮ ॥੨॥**
ਧਨਾ., ਮਹਲਾ ੫, ੫੧, ਸਫ਼ਾ ੬੮੩
**ਅਰਥ**: ਨਾਮ ਜਪ ਕੇ ਅਤੇ ਗੁਣ ਗਾ ਕੇ ਸਾਰੇ ਕਾਰਜ (ਪੂਰੇ ਹੁੰਦੇ ਹਨ), ਰਾਜ ਦੇ ਸੁਖ (ਪ੍ਰਾਪਤ ਹੁੰਦੇ ਹਨ ਅਤੇ) ਸਦਾ ਖੇੜੇ (ਰਹਿੰਦੇ ਹਨ) । ਜਿਸ ਦੇ ਭਾਗਾਂ ਵਿਚ ਧੁਰ ਤੋਂ ਸਿਰਜਣਹਾਰ ਵਾਹਿਗੁਰੂ ਨੇ ਲਿਖਿਆ ਹੈ, ਉਸ ਸੇਵਕ ਦੇ (ਸਰਬ) ਮਨੋਰਥ ਪੂਰੇ ਹੁੰਦੇ ਹਨ ।
[ਵੇਖੋ ੨੩੨੦]

**ਸਦ (ਜੀਵਣੁ):** ਅਮਰ ਜੀਵਨ । ੨੩੨੭

**ਸਦਜੀਵਣੁ ਅਰਜੁਨੁ ਅਮੋਲੁ ਆਜੋਨੀ ਸੰਭਉ ॥**
**ਭਯਭੰਜਨੁ ਪਰਦੁਖ ਨਿਵਾਰੁ ਅਪਾਰੁ ਅਨੰਭਉ ॥**

ਸਵ., ਮਹਲੇ ਪੰਜਵੇ ਕੇ, ਕਲ੍ਯ ੫, ਸਫ਼ਾ ੧੪੦੭

**ਵੇਖੋ 'ਅਨੰਭਉ' ੨੪੯੧**

[ਵੇਖੋ ੨੩੨੦]

**ਸਦ (ਬਖਸਿੰਦੁ):** ਸਦਾ ਬਖ਼ਸ਼ਣਹਾਰ, ਕ੍ਰਿਪਾਲੂ ਸੁਭਾਅ ਵਾਲਾ । ੨੩੨੮

**ਦੇਖੈ ਸੁਣੈ ਹਦੂਰਿ ਸਦ ਘਟਿ ਘਟਿ ਬ੍ਰਹਮੁ ਰਵਿੰਦੁ ॥**
**ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ ॥੪॥**

ਸਿਰੀ., ਮਹਲਾ ੫, ੮੩, ਸਫ਼ਾ ੪੭

ਵੇਖੋ **'ਅਕਿਰਤਘਣਾ' ੧੭੨੯**

[ਵੇਖੋ ੨੩੨੦]

**ਸਦ (ਬਲਿਹਾਰੈ):** ਸਦਾ ਕੁਰਬਾਨ ਜਾਂਦਾ ਹਾਂ । ੨੩੨੯

**ਜਿਨ ਹਰਿ ਮਨਿ ਵਸਿਆ ਸੇ ਦਰਿ ਸਾਚੇ ਦਰਿ ਸਾਚੈ ਸਚਿਆਰਾ ॥**
**ਓਨਾ ਦੀ ਸੋਭਾ ਜੁਗਿ ਜੁਗਿ ਹੋਈ ਕੋਇ ਨ ਮੇਟਣਹਾਰਾ ॥**
**ਨਾਨਕ ਤਿਨ ਕੈ ਸਦ ਬਲਿਹਾਰੈ ਜਿਨ ਹਰਿ ਰਾਖਿਆ ਉਰਿਧਾਰਾ ॥੮॥**

ਸੋਰਠਿ (ਅਸ.), ਮਹਲਾ ੩, ੧, ਸਫ਼ਾ ੬੩੮

**ਅਰਥ:** ਜਿਨ੍ਹਾਂ ਦੇ ਮਨ ਵਿਚ ਵਾਹਿਗੁਰੂ ਦਾ ਨਿਵਾਸ ਹੋ ਜਾਵੇ, ਉਹ ਸੱਚਖੰਡ ਪਹੁੰਚ ਜਾਂਦੇ ਹਨ, ਇਸ ਸੱਚੇ ਦਰ ਉਤੇ ਉਨ੍ਹਾਂ ਨੂੰ ਸਚਿਆਰ ਪੁਰਖ (ਦੇ ਰੂਪ ਵਿਚ) ਪ੍ਰਵਾਨ ਕੀਤਾ ਜਾਂਦਾ ਹੈ । ਉਨ੍ਹਾਂ ਦੇ (ਸਚਿਆਰ ਹੋਣ ਦੀ) ਵਡਿਆਈ ਜੁਗਾਂ-ਜੁਗਾਂਤਰਾਂ ਤਕ ਕਾਇਮ ਰਹਿੰਦੀ ਹੈ, ਜਿਸ ਨੂੰ ਕੋਈ (ਯਤਨ ਕਰ ਕੇ ਵੀ) ਮਿਟਾ ਨਹੀਂ ਸਕਦਾ । ਨਾਨਕ ਉਨ੍ਹਾਂ (ਸਾਧਕਾਂ) ਦੇ ਹਮੇਸ਼ਾ ਕੁਰਬਾਨ ਜਾਂਦਾ ਹੈ, ਜਿਨ੍ਹਾਂ ਨੇ ਵਾਹਿਗੁਰੂ ਨੂੰ ਹਿਰਦੇ ਵਿਚ ਸਥਾਈ ਤੌਰ ਤੇ ਵਸਾਇਆ ਹੋਇਆ ਹੈ ।

[ਵੇਖੋ ੨੩੨੦]

**ਸਦ (ਰੰਗ):** ਪਕਾ ਰੰਗ, ਸਦੀਵੀ ਰੰਗ । ੨੩੩੦

**ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ ॥੧॥ਰਹਾਉ॥**

ਸੂਹੀ, ਮਹਲਾ ੧, ੪, ਸਫ਼ਾ ੭੨੯

**ਅਰਥ:** (ਹੇ ਵਾਹਿਗੁਰੂ !) ਸਿਰਫ਼ ਤੇਰੇ ਨਾਮ ਦਾ ਰੰਗ ਹੀ ਮਜੀਠ ਜਿਹਾ ਪਕਾ ਹੈ । ਹੇ ਮਿੱਤਰ ! ਇਸ ਸਦੀਵੀ ਰੰਗ ਨਾਲ ਮੈਂ ਆਪਣਾ ਸਰੀਰ ਰੂਪੀ ਚੋਲਾ (ਭਲੀਭਾਂਤ) ਰੰਗ ਲਿਆ ਹੈ ।

**ਚੋਲਾ**- ਸਰੀਰ । **ਢੋਲਾ**- ਪਿਆਰਾ ; ਅਰਥਾਤ (ਹੇ) ਮਿੱਤਰ ।

[ਵੇਖੋ ੨੩੨੦]

**ਸਦ (ਰੰਗਿ):** ਸਦੀਵੀ ਪ੍ਰੇਮ ਨਾਲ, ਸੱਚੇ ਪ੍ਰੇਮ ਨਾਲ । ੨੩੩੧

**ਉਦਾਰਉ ਚਿਤ ਦਾਰਿਦ ਹਰਨ ਪਿਖੰ ਤਿਹ ਕਲਮਲ ਤ੍ਰਸਨ ॥**
**ਸਦ ਰੰਗਿ ਸਹਜਿ ਕਲੁ ਉਚਰੈ ਜਸੁ ਜੰਪਉ ਲਹਣੇ ਰਸਨ ॥**

ਸਵ., ਮਹਲੇ ਦੂਜੇ ਕੇ, ਕਲ੍ਯ ੭, ਸਫ਼ਾ ੧੩੯੨

**ਅਰਥ:** (ਇਹ ਤੁਕਾਂ ਗੁਰੂ ਅੰਗਦ ਦੇਵ ਪ੍ਰਥਾਇ ਹਨ)-

ਉਹ ਉਦਾਰ-ਚਿੱਤ ਹੈ, ਦਾਰਿਦ੍ਰ ਨਾਸ਼ ਕਰਨ ਵਾਲਾ ਹੈ, ਉਸ ਦੇ ਦਰਸ਼ਨ ਨਾਲ ਪਾਪ ਡਰ ਕੇ ਨਸਦੇ ਹਨ । ਕਲ੍ਯ (ਭੱਟ) ਸੱਚੇ ਪ੍ਰੇਮ ਸਹਿਤ ਸਹਿਜੇ ਹੀ ਲਹਿਣੇ ਜੀ ਦਾ ਜਸ ਜੀਭ ਨਾਲ ਉਚਾਰਦਾ ਹੈ ।

**ਉਦਾਰਉ ਚਿਤ**- ਉਦਾਰ-ਚਿਤ । **ਦਾਰਿਦ ਹਰਨ**- ਦਰਿਦ੍ਰ ਨਾਸ਼ ਕਰਨ ਵਾਲਾ । **ਪਿਖੰ ਤਿਹ**- ਉਸ ਦੇ ਦਰਸ਼ਨ ਨਾਲ । **ਕਲਮਲ**- ਪਾਪ । **ਤ੍ਰਸਨ**- ਤ੍ਰਹਿੰਦੇ ਹਨ, ਨਸਦੇ ਹਨ । **ਜਸੁ ਜੰਪਉ**- ਜਸ ਉਚਾਰਦਾ ਹਾਂ । **ਲਹਣੇ**- ਲਹਿਣੇ ਦਾ, ਗੁਰੂ ਅੰਗਦ ਦਾ । **ਰਸਨ**- ਜੀਭ ਨਾਲ ।

[ਵੇਖੋ ੨੩੨੦]

**ਸਦਵਾਉ:** ਸਦਾ ਗਤੀਸ਼ੀਲ । ੨੩੩੨

**ਸਲੋਕ ਮ: ੧॥ ਭੈ ਵਿਚਿ ਪਵਣੁ ਵਹੈ ਸਦਵਾਉ ॥**
**ਭੈ ਵਿਚਿ ਚਲਹਿ ਲਖ ਦਰੀਆਉ ॥.....॥੧॥**

ਆਸਾ (ਵਾਰ), ਮਹਲਾ ੧, ੪, ਸਫ਼ਾ ੪੬੪

**ਅਰਥ:** (ਪਰਮੇਸ਼ਰ ਦੇ) ਭੈ ਵਿਚ ਪੌਣ ਸਦਾ ਗਤੀਸ਼ੀਲ ਹੈ ਅਤੇ (ਉਸ ਦੇ) ਭੈ ਵਿਚ ਲੱਖਾਂ ਦਰਿਆ ਵਗ ਰਹੇ ਹਨ ।

[ਸੰਸ. ਸਦਾ+ਵਾਯੁ: (ਸਦਾ+ਵਾਯੁ:)
੧. (ਥੋੜ੍ਹੀ-ਬਹੁਤ) ਸਦਾ ਵਗ ਰਹੀ ਪੌਣ ।
੨. ਸਦਾ ਗਤੀਸ਼ੀਲ ਪੌਣ, ਤਿਜਾਰਤੀ ਹਵਾ, ਜੋ ਛੇ ਮਹੀਨੇ ਇਕ ਪਾਸੇ ਵਗਦੀ ਹੈ, ਜਿਸ ਦੇ ਸਹਾਰੇ ਬਾਦਬਾਨੀ ਕਿਸ਼ਤੀਆਂ ਚਲਦੀਆਂ ਸਨ ।]

**ਨੋਟ:** ਪ੍ਰੋਫੈਸਰ ਸਾਹਿਬ ਸਿੰਘ ਨੇ 'ਸਦਵਾਉ' ਦੇ ਅਰਥ 'ਸਦਾ ਹੀ' ਕੀਤੇ ਹਨ। ਉਹ 'ਸਦਵਾਉ' ਸ਼ਬਦ ਦੀ ਬਣਤਰ ਸੰਸਕ੍ਰਿਤ ਸਦਾ+ਏਵ ਤੋਂ ਮੰਨਦੇ ਹਨ ।

**ਸਦ (ਵਾਰ):** ਸੌ ਸੌ ਵਾਰੀ, ਸੈਂਕੜੇ ਵੇਰੀ । ੨੩੩੩

**ਸਲੋਕੁ ਮ: ੧॥ ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥**
**ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥੧॥**

ਆਸਾ (ਵਾਰ), ਮਹਲਾ ੧, ਪਉੜੀ ੧, ਸਫ਼ਾ ੪੬੨

**ਅਰਥ:** ਜਿਸ ਗੁਰੂ ਨੇ (ਸਾਨੂੰ) ਮਨੁੱਖਾਂ ਤੋਂ ਦੇਵਤੇ ਬਣਾ ਦਿੱਤਾ ਅਤੇ ਇਹ ਕਰਦਿਆਂ ਦੇਰੀ ਨਹੀਂ ਲਗੀ (ਭਾਵ ਕੋਈ ਤਰੱਦਦ ਨਹੀਂ ਕਰਨਾ ਪਿਆ, ਇਕ ਦ੍ਰਿਸ਼ਟੀ ਨਾਲ ਹੀ ਕਾਇਆ ਕਲਪ ਕਰ ਦਿੱਤੀ) । ਉਸ ਗੁਰੂ ਦੇ ਮੈਂ ਬਲਿਹਾਰ ਹਾਂ, ਦਿਨ ਵਿਚ ਸੌ ਸੌ ਵਾਰ (ਕੁਰਬਾਨ) ਹਾਂ ।

**ਦਿਉਹਾੜੀ**- ਦਿਨ ਵਿਚ । **ਮਾਣਸ ਤੇ**- ਮਨੁੱਖ ਤੋਂ । **ਕਰਤ**- ਕਰਦਿਆਂ । **ਵਾਰ**- ਦੇਰ, ਚਿਰ ।

[ਵੇਖੋ ੨੧੭੨]

**ਸਦਈਆ:** ਸੱਦਿਆ ਜਾਂ ਦੱਸਿਆ ਜਾ ਸਕਦਾ ਹੈ । ੨੩੩੪

**ਕਰਿ ਕਰਿ ਕਿਰਿਆਚਾਰ ਵਧਾਏ**
**ਮਨਿ ਪਾਖੰਡ ਕਰਮੁ ਕਪਟ ਲੋਭਈਆ ॥**
**ਬੇਸੁਆ ਕੈ ਘਰਿ ਬੇਟਾ ਜਨਮਿਆ**
**ਪਿਤਾ ਤਾਹਿ ਕਿਆ ਨਾਮੁ ਸਦਈਆ ॥੬॥**

ਬਿਲਾ. (ਅਸ.), ਮਹਲਾ ੪, ੬, ਸਫ਼ਾ ੮੩੨

**ਅਰਥ:** (ਬਿਨਾ ਸੋਚੇ-ਵਿਚਾਰੇ) ਧਾਰਮਿਕ ਰੀਤਾਂ ਕਰਦਿਆਂ (ਮਨੁੱਖ ਨੇ ਫ਼ਜ਼ੂਲ) ਕਰਮ-ਕਾਂਡ ਵਧਾ ਲਏ ਹਨ । ਮਨ ਵਿਚ ਲੋਭ ਅਤੇ ਪਾਖੰਡ ਹੋਣ ਕਰ ਕੇ ਹੀ (ਪੁਜਾਰੀਆਂ ਨੇ) ਇਨ੍ਹਾਂ ਕਪਟ ਭਰੇ ਕਰਮ-ਕਾਂਡਾਂ ਦਾ ਵਿਸਥਾਰ ਕਰ ਲਿਆ ਹੈ । ਜਿਵੇਂ ਵੇਸਵਾ ਦੇ ਘਰ ਪੁੱਤਰ ਜੰਮ ਪਵੇ ਤਾਂ ਉਸ ਦੇ ਪਿਤਾ ਦਾ ਨਾਮ ਕੀ ਦੱਸਿਆ ਜਾ ਸਕਦਾ ਹੈ ?

**ਭਾਵ:** ਗੁਰੂ ਸਾਹਿਬ ਦਾ ਭਾਵ ਹੈ ਕਿ ਜਦੋਂ ਕੋਈ ਸਮਾਜਿਕ ਥਾਂ ਧਾਰਮਿਕ ਰੀਤੀ ਪਹਿਲਾਂ-ਪਹਿਲ ਸਥਾਪਿਤ ਹੁੰਦੀ ਹੈ, ਤਾਂ ਉਸ ਦਾ ਕੋਈ ਯਥਾਰਥਕ ਪ੍ਰਯੋਜਨ ਹੁੰਦਾ ਹੈ । ਸਮਾਂ ਬੀਤਣ ਤੇ ਅਜਿਹੀਆਂ ਰੀਤਾਂ ਦੀ ਸਾਰਥਕਤਾ ਖ਼ਤਮ ਹੋ ਜਾਂਦੀ ਹੈ, ਪਰ ਅਸੀਂ ਉਨ੍ਹਾਂ ਦਾ ਪ੍ਰਯੋਜਨ ਵਿਚਾਰੇ ਬਿਨਾ ਫ਼ਜ਼ੂਲ ਰਸਮਾਂ ਦਾ ਪਾਲਣ ਕਰੀ ਜਾਂਦੇ ਹਾਂ । ਸਮੇਂ ਦੀ ਲੋੜ ਅਨੁਸਾਰ ਨਵੀਆਂ ਰੀਤਾਂ ਜਨਮ ਲੈਂਦੀਆ ਹਨ, ਪਰ ਨਵੀਆਂ ਰੀਤਾਂ ਨੂੰ ਅਸੀਂ ਪੁਰਾਣੀਆਂ ਦਾ ਬਦਲ ਨਹੀਂ ਮੰਨਦੇ । ਪਿਛਲੀਆਂ ਰੀਤਾਂ ਬੇਲੋੜੀਆਂ ਕਾਇਮ ਰਹਿੰਦੀਆਂ ਅਤੇ ਨਵੀਆਂ ਲੋੜ ਅਨੁਸਾਰ ਜਨਮ ਲੈਂਦੀਆਂ ਹਨ । ਇੰਞ ਨਿਰੰਤਰ ਜਮ੍ਹਾਂ ਹੁੰਦੀਆਂ ਰੀਤਾਂ ਮਨੁੱਖ-ਜੀਵਨ ਨੂੰ ਉਲਝਾ ਕੇ ਰਖ ਦਿੰਦੀਆਂ ਹਨ । ਦੂਜੇ ਪਾਸੇ ਪੁਜਾਰੀ ਇਨ੍ਹਾਂ ਰੀਤਾਂ ਨੂੰ ਕਮਾਈ ਦਾ ਸਾਧਨ ਬਣਾ ਕੇ ਇਨ੍ਹਾਂ ਦੇ ਵਿਸਤਾਰ ਨੂੰ ਉਤਸਾਹਿਤ ਕਰਦਾ ਹੈ । ਲੋਭੀ ਪੁਜਾਰੀ ਨੂੰ ਜੇ ਇਨ੍ਹਾਂ ਦੀ ਸਾਰਥਕਤਾ ਪੁੱਛੀ ਜਾਵੇ, ਤਾਂ ਜਿਵੇਂ ਵੇਸਵਾ ਦੇ ਪੁੱਤਰ ਦੇ ਪਿਤਾ ਦਾ ਨਾਮ ਨਹੀਂ ਦੱਸਿਆ ਜਾ ਸਕਦਾ, ਤਿਵੇਂ ਉਹ ਇਨ੍ਹਾਂ ਰੀਤਾਂ ਦੀ ਉਪਯੋਗਤਾ ਤਾਂ ਦੱਸ ਨਹੀਂ ਸਕਦਾ, ਇਹ ਕਹਿ ਕੇ ਟਾਲ ਦਿੰਦਾ ਹੈ ਕਿ ਬਜ਼ੁਰਗਾਂ ਦੀਆਂ ਰੀਤਾਂ ਹਨ ।

**ਕਿਰਿਆਚਾਰ**- ਕਰਮਕਾਂਡ । **ਬੇਸੁਆ**- ਵੇਸਵਾ । **ਤਾਹਿ**- ਉਸ ਦੇ ।
[ਸੰਸ. ਸ਼ਬਦ (ਸ਼ਬਦ) : ਬੁਲਾਉਣਾ, ਸਦਣਾ, ਬੋਲਣਾ, ਨਾਂ ਲੈਣਾ, ਪੁਕਾਰਨਾ, ਆਵਾਜ਼ ਕਰਨਾ, ਸ਼ੋਰ-ਪਾਉਣਾ ।
ਪ੍ਰਾ. ਸੱਦ੍ਦ (ਸੱਦ) : ਬੁਲਾਉਣਾ, ਪੁਕਾਰਨਾ, ਆਵਾਜ਼ ਕਰਨਾ ।]

**ਸਦਹੂੰ :** ਹਮੇਸ਼ਾ, ਸਦਾ ਹੀ। ੨੩੩੪ ੳ

**ਮਨ ਹਰਿ ਕੀਰਤਿ ਕਰਿ ਸਦਹੂੰ ॥**
**ਗਾਵਤ ਸੁਨਤ ਜਪਤ ਉਧਾਰੈ ਬਰਨ ਅਬਰਨਾ ਸਭਹੂੰ ॥੧॥ ਰਹਾਉ ॥**

ਦੇਵ., ਮਹਲਾ ੫, ੪, ਸਫ਼ਾ ੫੨੯

**ਅਰਥ** : ਹੇ ਮਨ ! (ਉਸ) ਅਕਾਲ-ਪੁਰਖ ਦੀ ਹਮੇਸ਼ਾ ਵਡਿਆਈ ਕਰਦਾ ਰਹਿ, (ਜਿਸ ਨੇ ਗੁਣ) ਗਾਂਦਿਆਂ, ਸੁਣਦਿਆਂ ਅਤੇ (ਨਾਮ) ਜਪਦਿਆਂ ਸਾਰੇ ਉਚੀ ਅਤੇ ਨੀਵੀਂ ਕੁਲ ਦੇ (ਸੇਵਕਾਂ ਦਾ) ਉਧਾਰ ਕੀਤਾ।

**ਕੀਰਤਿ**- ਸਿਫ਼ਤ, ਵਡਿਆਈ। **ਬਰਨ**- ਉਚੀ ਕੁਲ ਦੇ ਲੋਕ। **ਅਬਰਨਾ**- ਨੀਵੀਂ ਕੁਲ ਦੇ ਲੋਕ।
[ਵੇਖੋ ੨੩੨੦]

**ਸਦਹੂ:** ਹਰ ਸਮੇਂ । ੨੩੩੫

**ਬਾਧੇ ਜਮ ਕੀ ਜੇਵਰੀ ਮੀਠੀ ਮਾਇਆ ਰੰਗ ॥**
**ਭ੍ਰਮ ਕੇ ਮੋਹੇ ਨਹ ਬੁਝਹਿ ਸੋ ਪ੍ਰਭੁ ਸਦਹੂ ਸੰਗ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੯, ਸਫ਼ਾ ੨੫੨

**ਅਰਥ:** (ਹੇ ਗੁਰਸਿੱਖੋ ! ਮਨ ਨੂੰ) ਮਿੱਠੀ ਲਗਣ ਵਾਲੀ ਮਾਇਆ ਦੇ ਪਿਆਰ ਕਾਰਣ ਮਨੁੱਖ ਮੌਤ ਦੇ ਸੰਗਲ ਨਾਲ ਬੰਨ੍ਹੇ ਹੋਏ ਹਨ । (ਮਾਇਆ ਤੋਂ ਪੈਦਾ ਹੋਏ) ਅਗਿਆਨ ਨਾਲ ਸਨੇਹ ਰਖਣ ਕਰ ਕੇ ਉਹ (ਇਹ ਵੀ ) ਨਹੀਂ ਸਮਝ ਸਕਦੇ ਕਿ (ਸਦੀਵੀ ਜੀਵਨ ਦੇਣ ਵਾਲਾ) ਵਾਹਿਗੁਰੂ ਹਰ ਸਮੇਂ ਨਾਲ ਰਹਿੰਦਾ ਹੈ ।

**ਭਾਵ:** ਸਰਬ ਵਿਆਪਕ ਅਤੇ ਅੰਤਰਜਾਮੀ ਵਾਹਿਗੁਰੂ ਭਾਵੇਂ ਮਨੁੱਖ ਦੇ ਅੰਦਰ ਵਸਦਾ ਹੈ ਅਤੇ ਉਸ ਦੇ ਹਰ ਚੰਗੇ-ਮੰਦੇ ਕਰਮ ਦਾ ਗਵਾਹ ਹੈ, ਤਾਂ ਵੀ ਅਗਿਆਨ ਨਾਲ ਲਗਾਉ ਕਾਰਨ ਇਨਸਾਨ ਬੁਰੇ ਕੰਮਾਂ ਤੋਂ ਪ੍ਰਹੇਜ਼ ਨਹੀਂ ਕਰਦਾ ।

**ਜਮ ਕੀ ਜੇਵਰੀ**- ਮੌਤ ਦਾ ਸੰਗਲ । **ਮੀਠੀ**- ਮਿੱਠੀ ਲਗਣ ਵਾਲੀ, ਪਿਆਰੀ। **ਮਾਇਆ ਰੰਗ**- ਮਾਇਆ ਦਾ ਪਿਆਰ । **ਨਹ ਬੁਝਹਿ**- ਸਮਝਦੇ ਨਹੀਂ।
[ਵੇਖੋ ੨੩੨੦]

**ਸਦਕਾ:** ਖ਼ੈਰਾਤ, ਦਾਨ । ੨੩੩੬

**ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ ॥**
**ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦ ਕਾ ॥...॥੧॥**

ਸਵ., ਮਹਲੇ ੪ ਕੇ, ਗਯੰਦ ੧੧, ਸਫ਼ਾ ੧੪੦੩

**ਅਰਥ:** ਹੇ ਵਾਹਿਗੁਰੂ ! ਸਭ ਤੇਰਾ (ਦਿੱਤਾ) ਦਾਨ ਹੈ ਕਿ ਸੇਵਕਾਂ ਦੇ ਜੁਗੋ-ਜੁਗ ਭੰਡਾਰੇ ਭਰੇ ਰਹਿੰਦੇ ਹਨ । ਹੇ ਆਕਾਰ-ਰਹਿਤ ਵਾਹਿਗੁਰੂ ! ਤੂੰ ਹਮੇਸ਼ਾ ਕਾਇਮ-ਦਾਇਮ ਹੈਂ, ਕੋਈ ਨਹੀਂ ਕਹਿ ਸਕਦਾ ਕਿ ਕਦੋਂ ਤੋਂ (ਇਸੇ ਸਥਿਤੀ ਵਿਚ ਵਿਦਮਾਨ) ਹੈਂ ?

**ਭਾਵ:** ਵਾਹਿਗੁਰੂ ਅਨਾਦੀ ਹੈ । ਉਸ ਦੀ ਹਸਤੀ ਕਿਸੇ ਆਕਾਰ ਦੇ ਦਾਇਰੇ ਵਿਚ ਨਹੀਂ । ਆਪਣੇ ਸੇਵਕਾਂ ਦੇ ਭੰਡਾਰੇ ਜੁਗੋ-ਜੁਗ ਭਰੀ ਰਖਣੇ ਉਸ ਦਾ ਆਦਿ-ਸੁਭਾਅ ਹੈ ।

**ਸੇਵਕ ਕੈ**- ਸੇਵਕਾਂ ਦੇ । **ਭਰਪੂਰ**- ਭੰਡਾਰ ਭਰੇ ਹਨ ।
[ਅ. ਸਦਕਾ : ਖ਼ੈਰਾਤ, ਜ਼ਕਾਤ, ਦਾਨ, ਕੁਰਬਾਨੀ ।]

**ਨੋਟ:** 'ਸਦਕਾ' ਦੇ ਉਪਰੋਕਤ ਅਰਥ ਡਾ. ਬਲਬੀਰ ਸਿੰਘ ਜੀ ਨੇ ਕੀਤੇ ਹਨ ਅਤੇ ਭਾਈ ਕਾਨ੍ਹ ਸਿੰਘ 'ਨਾਭਾ' ਨੇ ਵੀ ਉਕਤ ਪੰਕਤੀ ਵਿਚ ਇਹੋ ਅਰਥ ਸਵੀਕਾਰੇ ਹਨ । ਪ੍ਰੋਫੈਸਰ ਸਾਹਿਬ ਸਿੰਘ ਇਥੇ 'ਸਦਕਾ' ਦਾ ਅਰਥ 'ਬਰਕਤ' ਕਰਦੇ ਹਨ । ਪੰਡਿਤ ਨਰੈਣ ਸਿੰਘ ਲਿਖਦੇ ਹਨ "ਸਾਰਾ ਜਗਤ ਤੇਰਾ (ਸਦਕਾ) ਪ੍ਰਤਾਪ ਜਾਣਦਾ ਹੈ ।" ਗਿ. ਹਰਿਬੰਸ ਸਿੰਘ ਵੀ ਇਹੋ ਅਰਥ ਮੰਨ ਕੇ ਲਿਖਦੇ ਹਨ "ਸਭ ਤੇਰਾ ਹੀ ਪਰਤਾਪ ਚਲਾ ਆ ਰਿਹਾ ਹੈ।" ਗਿ. ਬਿਸ਼ਨ ਸਿੰਘ ਕਹਿੰਦੇ ਹਨ "ਸਭ ਤੇਰੇ ਸਿਰ ਦਾ ਸਦਕਾ ਖਾਂਦੇ ਹਨ ।" ਗਿ. ਭਗਵਾਨ ਸਿੰਘ ਦਾ ਕਥਨ ਹੈ "ਤੇਰਾ ਹੀ ਸਭ ਕੋ ਆਸਰਾ ਹੈ ।" ਸੋਢੀ ਤੇਜਾ ਸਿੰਘ ਵੀ 'ਸਦਕਾ' ਦਾ ਅਰਥ 'ਆਸਰਾ ਹੈ' ਕਰਦੇ ਹਨ । ਭਾਈ ਵੀਰ ਸਿੰਘ ਜੀ ਨੇ ਅਰਥ ਕੀਤੇ ਹਨ "ਸਭ ਆਪ ਦਾ ਸਦਕਾ ਹੀ ਹੈ ।"

**ਸਦਕਾ**: ਇਕ ਵਾਰ ਪੈਗ਼ੰਬਰ ਹਜ਼ਰਤ ਮੁਹੰਮਦ ਸਾਹਿਬ ਨੇ ਆਪਣੀ ਸਭ ਤੋਂ ਛੋਟੀ ਪਤਨੀ ਹਜ਼ਰਤ ਆਇਸ਼ਾ ਨੂੰ ਸੰਬੋਧਨ ਕਰ ਕੇ ਆਖਿਆ ਸੀ "ਹੇ ਆਇਸ਼ਾ ਬਿਨਾ ਕੁਝ ਦਿੱਤੇ ਦਰ ਉਤੇ ਆਏ ਕਿਸੇ ਵੀ ਗ਼ਰੀਬ ਨੂੰ ਖਾਲੀ ਨਾ ਜਾਣ ਦਿਓ । ਕੁਝ ਨ ਕੁਝ ਜ਼ਰੂਰ ਦਿਓ । ਜੇ ਕੁਝ ਨਹੀਂ ਤਾਂ ਲੋੜਵੰਦ ਨੂੰ ਇਕ ਖਜੂਰ ਹੀ ਦੇ ਦਿਓ ।" ਸਪਸ਼ਟ ਹੈ ਕਿ ਦਾਨ ਦੇਣ ਨੂੰ ਉਹ ਇਕ ਵੱਡਾ ਧਾਰਮਿਕ ਫ਼ਰਜ਼ ਸਮਝਦੇ ਸਨ । ਇਸ ਨੂੰ ਇਕ ਸੰਸਥਾਗਤ ਰੂਪ ਦਿੰਦਿਆਂ ਉਨ੍ਹਾਂ ਨੇ 'ਜ਼ਕਾਤ' ਨੂੰ ਧਰਮ ਦਾ ਅਭਿੰਨ ਅੰਗ ਬਣਾ ਦਿੱਤਾ । 'ਜ਼ਕਾਤ' ਦਾ ਦੂਜਾ ਨਾਮ 'ਸਦਕਾ' ਹੈ । 'ਸਦਕਾ' ਉਹ ਪਵਿੱਤਰ ਦਾਨ ਹੈ, ਜਿਹੜਾ ਇਕ ਸੱਚੇ ਮੁਸਲਮਾਨ ਵਾਸਤੇ ਵਿਧੀ-ਪੂਰਵਕ ਦੇਣਾ ਜ਼ਰੂਰੀ ਹੈ । ੬੨੨ ਈ. ਵਿਚ ਜਦੋਂ ਹਜ਼ਰਤ ਮੁਹੰਮਦ ਸਾਹਿਬ ਨੇ 'ਰੋਜ਼ੇ' ਰਖਣ ਨੂੰ ਧਾਰਮਿਕ ਫ਼ਰਜ਼ ਦਾ ਰੂਪ ਦਿੱਤਾ ਸੀ, ਉਸੇ ਸਾਲ ਮਰਯਾਦਾ ਸਹਿਤ 'ਜ਼ਕਾਤ' ਦੇਣ ਦੀ ਪਰੰਪਰਾ ਵੀ ਪ੍ਰਚਲਿਤ ਕੀਤੀ ਗਈ ਸੀ । 'ਰੋਜ਼ੇ' ਰਖਣਾ ਅਤੇ 'ਜ਼ਕਾਤ' ਦੇਣਾ ਵਾਸਤਵ ਵਿਚ ਇਕ ਦੂਜੇ ਦੇ ਹੀ ਪੂਰਕ ਹਨ । ਭੋਜਨ ਦਾ ਵਰਤ ਰਖ ਕੇ ਧਨ ਅਤੇ ਅਨਾਜ ਦੀ ਕੀਤੀ ਬਚਤ ਨੂੰ ਲੋੜਵੰਦਾਂ ਵਿਚ ਵੰਡਣਾ ਇਨ੍ਹਾਂ ਦੋਹਾਂ ਰਸਮਾਂ ਦਾ ਮੁਖ ਮਨੋਰਥ ਹੈ । ਸ਼ਾਇਦ ਇਸੇ ਕਾਰਨ 'ਰਮਜ਼ਾਨ' ਦਾ ਸਾਰਾ ਮਹੀਨਾ 'ਰੋਜ਼ੇ' ਰਖਣ ਪਿਛੋਂ ਸ਼ੱਵਾਲ ਦੀ ਪਹਿਲੀ ਤਾਰੀਖ਼ ਨੂੰ 'ਈਦ-ਉਲ ਫਿਤਰ' ਦੇ ਮੌਕੇ ਤੇ ਪਰਿਵਾਰ-ਮੁਖੀ ਆਪਣੇ ਵਲੋਂ, ਆਪਣੇ ਪਰਿਵਾਰ ਵਲੋਂ ਅਤੇ ਘਰ ਆਏ ਮਹਿਮਾਨਾਂ ਵਲੋਂ 'ਜ਼ਕਾਤ' ਦਿੰਦਾ ਹੈ । ਇਹ ਦਾਨ ਅਨਾਜ, ਪੱਕੇ ਭੋਜਨ ਜਾਂ ਧਨ ਦੇ ਰੂਪ ਵਿਚ ਹੋ ਸਕਦਾ ਹੈ । ਧਾਰਮਿਕ ਮਰਯਾਦਾ ਅਨੁਸਾਰ ਉਹ ਸਾਰੀਆਂ ਵਸਤਾਂ ਜੋ ਕਿਸੇ ਮੁਸਲਮਾਨ ਕੋਲ ਸਾਰਾ ਸਾਲ ਰਹਿਣ ਉਨ੍ਹਾਂ ਦਾ ਢਾਈ ਪ੍ਰਤੀਸ਼ਤ ਸਵੈ-ਇੱਛਾ ਨਾਲ ਧਰਮ ਦੇ ਰਸਤੇ ਖ਼ਰਚਣਾ ਪੈਂਦਾ ਹੈ । ਫਿਰ ਵੀ 'ਜ਼ਕਾਤ' ਦੇਣਾ ਸਿਰਫ਼ ਸੰਪੰਨ ਵਿਅਕਤੀਆਂ ਵਾਸਤੇ ਜ਼ਰੂਰੀ ਹੈ ਅਤੇ ਉਹ ਵੀ ਆਮ ਆਦਮੀ ਦੀ ਵਰਤੋਂ ਦੇ ਭਾਰ ਢੋਣ ਅਤੇ ਖੇਤੀ ਦੇ ਕੰਮ ਆਉਣ ਵਾਲੇ ਪਸ਼ੂਆਂ ਵਾਸਤੇ ਛੋਟ ਦਿੱਤੀ ਗਈ ਹੈ । ਇਸ ਦਾਨ ਨੂੰ ਲੈਣ ਦੇ ਹੱਕਦਾਰ ਹਨ- ਗ਼ਰੀਬ ਅਤੇ ਮੁਹਤਾਜ, ਜ਼ਕਾਤ ਉਗਰਾਹੁਣ ਅਤੇ ਵੰਡਣ ਵਾਲੇ, ਕੋਈ ਗੁਲਾਮ ਜੋ ਪੈਸਾ ਦੇ ਕੇ ਆਜ਼ਾਦ ਹੋਣਾ ਚਾਹੇ ਪਰ ਉਸ ਕੋਲ ਪੈਸਾ ਨਾ ਹੋਵੇ । ਇਨ੍ਹਾਂ ਤੋਂ ਇਲਾਵਾ ਇਹ ਦਾਨ ਕਰਜ਼ਾ ਮੋੜਨ ਦੇ ਅਸਮਰਥ ਕਰਜ਼ਾਈ, ਯਾਤਰੂ ਅਤੇ ਪਰਦੇਸੀ ਨੂੰ ਵੀ ਦਿਤਾ ਜਾ ਸਕਦਾ ਹੈ । ਇਸ ਪ੍ਰਥਾ ਨੂੰ ਉਤਸਾਹਿਤ ਕਰਨ ਵਾਸਤੇ ਕਿਹਾ ਜਾਂਦਾ ਹੈ ਕਿ ਸਵਰਗ ਦੇ ਦਸ ਦਰਵਾਜ਼ੇ ਹਨ, ਦਇਆ ਦਾ ਦਰ ਸਦਾ ਖੁਲ੍ਹਾ ਹੈ । ਗ਼ਰੀਬ ਮਨੁਖ ਅਮੀਰ ਤੋਂ 500 ਸੌ ਸਾਲ ਪਹਿਲਾਂ ਨਾ ਕੇਵਲ ਜੰਨਤ (ਸਵਰਗ) ਵਿਚ ਪ੍ਰਵੇਸ਼ ਕਰੇਗਾ, ਬਲਕਿ ਸੰਪੰਨ ਵਿਅਕਤੀਆਂ ਦੀ ਉਦਾਰਤਾ ਦਾ ਵੀ ਉਹ ਗਵਾਹ ਹੋਵੇਗਾ । ਹਜ਼ਰਤ ਉਮਰ ਦਾ ਕਥਨ ਹੈ, "ਨਮਾਜ਼ ਮਨੁਖ ਨੂੰ ਰੱਬ ਦੇ ਅੱਧੇ ਰਾਹ ਤਕ ਪਹੁੰਚਾ ਦਿੰਦੀ ਹੈ, ਰੋਜ਼ਾ ਰੱਬ ਦੇ ਦਰ ਤਕ ਅਤੇ ਜ਼ਕਾਤ ਉਸ ਦੇ ਦਰਬਾਰ ਦੇ ਅੰਦਰ ਤਕ ਪਹੁੰਚਾ ਦਿੰਦਾ ਹੈ" ।

ਦਾਨ ਦੇਣ ਦੀ ਸਿਫ਼ਤ ਕਰਦਿਆਂ ਹਜ਼ਰਤ ਮੁਹੰਮਦ ਸਾਹਿਬ ਕਿਹਾ ਕਰਦੇ ਸਨ, "ਜੋ ਲੋਕ ਆਪਣੇ ਧਨ-ਮਾਲ ਨੂੰ ਖ਼ੁਦਾ ਦੇ ਮਾਰਗ ਤੇ ਖ਼ਰਚ ਕਰਦੇ ਹਨ, ਉਸ ਦਾਣੇ ਵਾਂਗ ਹਨ ਜਿਸ ਤੋਂ ਸੱਤ ਸਿੱਟੇ ਪੈਦਾ ਹੁੰਦੇ ਹਨ ਅਤੇ ਹਰ ਸਿੱਟੇ ਵਿਚ ਸੌ ਦਾਣੇ ਪੈਂਦੇ ਹਨ । ਜੋ ਲੋਕ ਆਪਣਾ ਧਨ-ਮਾਲ ਖ਼ੁਦਾ ਦੇ ਰਾਹ ਤੇ ਖ਼ਰਚ ਕਰਦੇ ਹਨ ਅਤੇ ਅਹਿਸਾਨ ਨਹੀਂ ਜਤਾਂਦੇ ਅਤੇ ਨਾ ਹੀ ਲੈਣ ਵਾਲਿਆਂ ਨੂੰ ਕੋਈ ਕਸ਼ਟ ਪਹੁੰਚਾਉਂਦੇ ਹਨ ਉਨ੍ਹਾਂ ਨੂੰ ਦਿੱਤੇ ਦਾ ਪੁੰਨ ਪਰਵਰਿਦਗਾਰ ਪਾਸੋਂ ਮਿਲੇਗਾ" । ਅਹੰਕਾਰ ਦੀ ਭਾਵਨਾ ਨਾਲ ਦਿੱਤਾ ਦਾਨ ਕਿਸੇ ਅਰਥ ਨਹੀਂ । ਦਾਨ ਦਿੱਤਾ ਉਹੋ ਸਫਲ ਹੈ, ਜਿਸ ਵਿਚ ਦਾਨ ਲੈਣ ਵਾਲੇ ਦੇ ਮਨ ਵਿਚ ਹੀਣ-ਭਾਵਨਾ ਨਾ ਆਵੇ । 'ਕੁਰਾਨ' ਵਿਚ ਕਿਹਾ ਗਿਆ ਹੈ ਕਿ 'ਜ਼ਕਾਤ' ਸੱਜੇ ਹੱਥ ਨਾਲ ਦਿਓ ਤਾਂ ਖੱਬੇ ਨੂੰ ਵੀ ਪਤਾ ਨਾ ਲੱਗੇ । ਦਾਨ ਦੇਣ ਸੰਬੰਧੀ ਮਰਯਾਦਾ ਦੀ ਮੋਟੀ ਰੂਪ-ਰੇਖਾ ਉਲੀਕਦਿਆਂ 'ਕੁਰਾਨ ਮਜ਼ੀਦ' ਦੀ 'ਸੂਰਤ ਬਕਰ' ਵਿਚ ਆਦੇਸ਼ ਕੀਤਾ ਗਿਆ ਹੈ, "ਮੁਸਲਮਾਨੋ ਆਪਣੀ ਕਮਾਈ ਦੀਆਂ ਸਵੱਛ ਵਸਤਾਂ ਵਿਚੋਂ ਅਤੇ ਉਨ੍ਹਾਂ ਵਿਚੋਂ ਜੋ ਅਸਾਂ ਤੁਹਾਡੇ ਵਾਸਤੇ ਪ੍ਰਿਥਵੀ ਤੋਂ ਪੈਦਾ ਕੀਤੀਆਂ ਹਨ ਖ਼ਰਚ ਕਰੋ ਅਤੇ ਨਕਾਰੀਆਂ ਵਸਤਾਂ ਦੇਣ ਦਾ ਧਿਆਨ ਵੀ ਨ ਕਰਨਾ .... ਦਾਨ ਜੇ ਪ੍ਰਗਟ ਦਿਓ ਉਹ ਵੀ ਚੰਗਾ ਹੈ, ਪਰ ਜੇ ਉਸ ਨੂੰ ਗੁਪਤ ਰਖੋ ਅਤੇ ਲੋੜਵੰਦਾਂ ਨੂੰ ਦਿਓ ਤਾਂ ਇਹ ਤੁਹਾਡੇ ਹੱਕ ਵਿਚ ਬਹੁਤ ਚੰਗੀ ਗੱਲ ਹੈ । ਇਹ ਤੁਹਾਡੇ ਪਾਪਾਂ ਦਾ ਪ੍ਰਾਸ਼ਚਿਤ ਹੋਵੇਗਾ ਅਤੇ ਅੱਲਾਹ ਅੰਤਰਜਾਮੀ ਹੈ ।" ਮਗਰੋਂ ਆ ਕੇ ਸ਼ਾਸਕ ਲੋਕ ਹਕੂਮਤ ਦੇ ਬਲ ਨਾਲ ਵੀ 'ਜ਼ਕਾਤ' ਉਗਰਾਹੁੰਦੇ ਰਹੇ ਹਨ ।

**ਸਦਕਾ**: ਬਰਕਤ ਨਾਲ । ੨੩੩੭

**ਨਿਰਗੁਣੁ ਰਾਖਿ ਲੀਆ ਸੰਤਨ ਕਾ ਸਦਕਾ ॥**
**ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ ॥......॥੪॥**

ਤੁਖਾਰੀ (ਛੰਤ), ਮਹਲਾ ੫, ੧੧, ਸਫ਼ਾ ੧੧੧੭

**ਅਰਥ**: ਗੁਰਮੁਖਾਂ ਦੀ ਸ਼ਰਨ ਜਾਣ ਦੀ ਬਰਕਤ ਨਾਲ, ਹੇ ਵਾਹਿਗੁਰੂ ! ਤੂੰ ਮੈਨੂੰ (ਵਿਕਾਰਾਂ ਤੋਂ) ਬਚਾ ਲਿਆ ਹੈ । ਸੱਚੇ ਗੁਰੂ ਨੇ (ਕ੍ਰਿਪਾ ਦ੍ਰਿਸ਼ਟੀ ਕਰ ਕੇ) ਮੇਰਾ ਪਾਪੀ ਦਾ ਪੜਦਾ ਆਪ ਕਜ ਲਿਆ ਹੈ ।

**ਨਿਰਗੁਣੁ**- ਤਿੰਨਾਂ ਗੁਣਾਂ ਤੋਂ ਮੁਕਤ ਵਾਹਿਗੁਰੂ । **ਰਾਖਿ ਲੀਆ**- ਬਚਾ ਲਿਆ। **ਢਾਕਿ ਲੀਆ**- ਕਜ ਲਿਆ, ਢਕ ਲਿਆ । **ਮੋਹਿ**- ਮੇਰਾ । **ਪਾਪੀ**- ਪਾਪੀ ਦਾ।

[ਵੇਖੋ ੨੩੩੬]

**ਸਦਕਾਰੀ**: ਸਦਕੇ ਹੀ । ੨੩੩੮

**ਹਉ ਨਾਹੀ ਕਿਛੁ ਮੈ ਕਿਆ ਹੋਸਾ ਸਭ ਤੁਮ ਹੀ ਕਲ ਧਾਰੀ ॥**
**ਨਾਨਕ ਭਾਗਿ ਪਰਿਓ ਹਰਿ ਪਾਛੈ ਰਾਖੁ ਸੰਤ ਸਦਕਾਰੀ ॥੨॥**

ਸਾਰਗ, ਮਹਲਾ ੫, ੨੫, ਸਫ਼ਾ ੧੨੦੯

**ਅਰਥ**: ਹੇ ਵਾਹਿਗੁਰੂ ! ਨਾ ਮੈਂ ਕੁਝ ਹਾਂ ਅਤੇ ਨਾ ਹੀ ਕੁਝ ਹੋ ਸਕਾਂਗਾ, ਸਾਰਾ ਕੁਝ ਤੇਰੀ ਸਮਰਥਾ ਦਾ ਵਰਤਾਰਾ ਹੈ । ਨਾਨਕ ਕਰਤਾਰ ਦੇ ਪਿੱਛੇ-ਪਿੱਛੇ ਭੱਜ ਪਿਆ ਹੈ, (ਇਹ ਬੇਨਤੀ ਕਰਨ ਲਈ ਕਿ ਮੇਰੇ ਗੁਣਾਂ ਜਾਂ ਸਮਰਥਾ ਕਾਰਨ ਨਹੀਂ, ਸਗੋਂ) ਸੰਤਾਂ ਦੀ ਸ਼ਰਨ ਜਾਣ ਸਦਕੇ ਹੀ ਮੇਰੀ ਰਖਿਆ ਕਰੋ ।

**ਕਲ**- ਸਮਰਥਾ, ਸ਼ਕਤੀ । **ਧਾਰੀ**- ਵਿਵਸਥਿਤ ਕੀਤੀ, ਵਰਤਾਈ । **ਭਾਗਿ ਪਰਿਓ**- ਭੱਜ ਪਿਆ ਹੈ । **ਪਾਛੈ**- ਪਿੱਛੇ ।

[ਵੇਖੋ ੨੩੩੬]

**ਸਦਕੇ**: ਕੁਰਬਾਨ, ਬਲਿਹਾਰ । ੨੩੩੯

**ਬਾਰਿ ਬਾਰਿ ਜਾਉ ਸੰਤ ਸਦਕੇ ॥ ਨਾਨਕ ਪਾਪ ਬਿਨਾਸੇ ਕਦਿ ਕੇ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੨੭, ਸਫ਼ਾ ੨੫੫

**ਅਰਥ**: ਹੇ ਭਾਈ ! ਮੈਂ ਗੁਰੂ ਦੇ ਵਾਰ-ਵਾਰ ਕੁਰਬਾਨ ਜਾਂਦਾ ਹਾਂ । (ਗੁਰੂ ਦੀ ਕ੍ਰਿਪਾ ਨਾਲ) ਨਾਨਕ ਦੇ ਕਈ ਜਨਮਾਂ ਦੇ ਪਾਪ ਅਤੇ ਵਿਕਾਰ ਨਸ਼ਟ ਹੋ ਗਏ ਹਨ ।
**ਕਦਿ ਕੇ**- ਕਦੋਂ ਦੇ, ਕਈ ਜਨਮਾਂ ਦੇ ।
[ਵੇਖੋ ੨੩੩੬]

**ਸਦਕੈ**: ਕੁਰਬਾਨ । ੨੩੪੦
**ਸਤਿਗੁਰ ਦਇਆਲ ਕਿਰਪਾਲ ਭੇਟਤ ਹਰੇ ਕਾਮੁ ਕ੍ਰੋਧੁ ਲੋਭੁ ਮਾਰਿਆ ॥**
**ਕਥਨੁ ਨ ਜਾਇ ਅਕਥੁ ਸੁਆਮੀ ਸਦਕੈ ਜਾਇ ਨਾਨਕੁ ਵਾਰਿਆ ॥**
ਸਿਰੀ. (ਛੰਤ), ਮਹਲਾ ੫, ੩, ਸਫ਼ਾ ੮੧
**ਅਰਥ**: ਸਤਿਗੁਰੂ ਦਇਆਵਾਨ ਅਤੇ ਮਿਹਰਬਾਨ ਹੈ, । ਜੋ (ਉਸ ਨੂੰ) ਮਿਲ ਕੇ ਕਾਮ, ਕ੍ਰੋਧ, ਲੋਭ ਆਦਿ (ਵੈਰੀਆਂ) ਨੂੰ ਮਾਰ ਲੈਂਦੇ ਹਨ, ਉਨ੍ਹਾਂ ਦਾ (ਆਤਮਿਕ ਜੀਵਨ) ਵਿਕਸਿਤ ਹੋ ਜਾਂਦਾ ਹੈ । ਨਾਨਕ ਆਪਣੇ ਮਾਲਿਕ ਦੇ ਕੁਰਬਾਨ ਹੈ, ਵਾਰਨੇ ਜਾਂਦਾ ਹੈ (ਮਨੁੱਖ ਵਾਰਨੇ ਹੀ ਜਾ ਸਕਦਾ ਹੈ, ਕਿਉਂਕਿ ਉਹ ਸਾਹਿਬ) ਕਥਨੀ ਤੋਂ ਬਾਹਰ ਹੈ, ਬਿਆਨ ਨਹੀਂ ਕੀਤਾ ਜਾ ਸਕਦਾ ।
**ਭੇਟਤ**- ਮਿਲ ਕੇ । **ਹਰੇ**- ਹਰੇ ਭਰੇ ਜਾਂ ਵਿਕਸਿਤ ਆਤਮਿਕ ਜੀਵਨ ਵਾਲੇ ।
[ਵੇਖੋ ੨੩੩੬]

**ਸਦਣਹਾਰਾ**: ਸਦਣ ਵਾਲਾ, ਬੁਲਾਉਣ ਵਾਲਾ । ੨੩੪੧
**ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥**
**ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥੪॥**
ਗਉੜੀ (ਪੂਰਬੀ ਦੀਪਕੀ), ਮਹਲਾ ੧, ੨੦, ਸਫ਼ਾ ੧੫੭
ਵੇਖੋ 'ਆਵੰਨਿ' III-੭੨੧
[ਵੇਖੋ ੨੩੩੪]

**ਸਦੜਾ**: ਸੰਦੇਸ਼, ਸੁਨੇਹਾ । ੨੩੪੨
**ਜੋਗੀ ਹੋਵੈ ਜੋਗਵੈ ਭੋਗੀ ਹੋਵੈ ਖਾਇ ॥**
**ਤਪੀਆ ਹੋਵੈ ਤਪੁ ਕਰੇ ਤੀਰਥਿ ਮਲਿ ਮਲਿ ਨਾਇ ॥੧॥**
**ਤੇਰਾ ਸਦੜਾ ਸੁਣੀਜੈ ਭਾਈ ਜੇ ਕੋ ਬਹੈ ਅਲਾਇ ॥੧॥ਰਹਾਉ॥**
ਸੂਹੀ, ਮਹਲਾ ੧, ੭, ਸਫ਼ਾ ੭੩੦
**ਅਰਥ**: (ਜੋ ਕੋਈ) ਜੋਗੀ ਹੁੰਦਾ ਹੈ, (ਉਹ ਪਰਮੇਸ਼ਰ ਵਿਚ) ਜੁੜਦਾ ਹੈ, (ਜੋ) ਇੰਦ੍ਰਿਆਵੀ ਰਸ ਦਾ ਰਸਿਕ ਹੁੰਦਾ ਹੈ, ਉਹ ਭੋਗਾਂ ਦਾ ਰਸ ਲੈਂਦਾ ਹੈ । (ਜੋ) ਤਪਸਵੀ ਹੁੰਦਾ ਹੈ, ਉਹ ਤਪ ਕਰਦਾ ਹੈ, (ਜੋ ਕਰਮ-ਕਾਂਡੀ ਹੁੰਦਾ ਹੈ) ਉਹ ਤੀਰਥਾਂ ਉਪਰ ਮਲ-ਮਲ ਕੇ ਨਹਾਉਂਦਾ ਹੈ, (ਪਰ ਹੇ ਮਾਲਿਕ !) ਕੋਈ ਜੇ ਬਹਿ ਕੇ (ਉਸਤਤ) ਉਚਾਰੇ (ਤਦ) ਤੇਰਾ ਸੁਨੇਹਾ ਸੁਣਨ ਲਗ ਪੈਂਦਾ ਹੈ ।
**ਹੋਵੈ**- ਹੁੰਦਾ ਹੈ । **ਜੋਗਵੈ**- ਜੁੜਦਾ ਹੈ । **ਭੋਗੀ**- ਪਦਾਰਥ ਦਾ ਰਸੀਆ । **ਖਾਇ**- ਸਵਾਦ ਮਾਣਦਾ ਹੈ । **ਤਪੀਆ**- ਤਪੱਸਵੀ । **ਸੁਣੀਜੈ**- ਸੁਣਦਾ ਹੈ । **ਅਲਾਇ**- ਆਲਾਪ ਕਰੇ ; ਭਾਵ ਉਸਤਤ ਉਚਾਰੇ ।
[ਵੇਖੋ ੨੩੩੪]

**ਸਦੜਾ**: ਸ਼ੰਦੇਸ਼, ਉਪਦੇਸ਼, ਸੱਦਾ । ੨੩੪੩
**ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ ॥**
**ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ ॥**
ਮਾਰੂ, ਮਹਲਾ ੧, ੧, ਸਫ਼ਾ ੯੮੯
**ਅਰਥ**: ਜਿਹੜੇ (ਵਡਭਾਗੀ) ਵਿਅਕਤੀਆਂ ਨੂੰ ਵਾਹਿਗੁਰੂ ਰਾਤ ਦੇ ਪਿਛਲੇ ਪਹਿਰ (ਅਮ੍ਰਿਤ ਵੇਲੇ) ਆਪਣਾ ਪਿਆਰ ਭਰਿਆ ਸੰਦੇਸ਼ ਭੇਜਦਾ ਹੈ (ਭਾਵ ਉਠਣ ਲਈ ਪ੍ਰੇਰਿਤ ਕਰਦਾ ਹੈ), ਉਹ ਉਠ ਕੇ ਕਰਤਾਰ ਦਾ ਨਾਮ ਲੈਂਦੇ ਹਨ । ਉਨ੍ਹਾਂ (ਨਾਮ ਅਭਿਆਸੀਆਂ ਦੀ ਸੇਵਾ) ਲਈ ਤੰਬੂ, ਕਨਾਤਾਂ, ਛਤਰ ਅਤੇ ਰਥ ਹਮੇਸ਼ਾ ਤਿਆਰ ਦਿਸਦੇ ਹਨ (ਭਾਵ ਵਾਹਿਗੁਰੂ ਦੀ ਕ੍ਰਿਪਾ ਨਾਲ ਸਾਰੀ ਪਦਾਰਥਕ ਸਾਮਗਰੀ ਉਨ੍ਹਾਂ ਦੀ ਸੇਵਾ ਲਈ ਹਾਜ਼ਰ ਹੁੰਦੀ ਹੈ) ।
**ਪਿਛਹੁ ਰਾਤੀ**- ਰਾਤ ਦੇ ਪਿਛਲੇ ਭਾਗ ਵਿਚ ; ਅਰਥਾਤ ਅਮ੍ਰਿਤ ਵੇਲੇ । **ਲੇਹਿ**- ਲੈਂਦੇ ਹਨ । **ਖੇਮੇ**- ਤੰਬੂ । **ਸਰਾਇਚੇ**- ਕਨਾਤਾਂ । **ਦਿਸਿਨ**- ਦਿਸਦੇ ਹਨ । **ਰਥ ਪੀੜੇ**- ਘੋੜਿਆਂ ਨਾਲ ਜੋੜੇ ਸਵਾਰੀ ਲਈ ਪੂਰੀ ਤਰ੍ਹਾਂ ਤਿਆਰ ਰਥ ।
[ਵੇਖੋ ੨੩੩੪]

**ਸਦੜੇ**: ਸੁਨੇਹੇ, ਸੱਦੇ । ੨੩੪੪
**ਸਦੜੇ ਅਏ ਤਿਨਾ ਜਾਨੀਆ ਹੁਕਮਿ ਸਚੇ ਕਰਤਾਰੋ ॥**
**ਨਾਰੀ ਪੁਰਖ ਵਿਛੁੰਨਿਆ ਵਿਛੁੜਿਆ ਮੇਲਣਹਾਰੋ ॥...॥੪॥**
ਵਡ. (ਅਲਾ.), ਮਹਲਾ ੧, ੩, ਸਫ਼ਾ ੫੮੦
**ਅਰਥ**: ਉਨ੍ਹਾਂ ਪਿਆਰਿਆਂ ਨੂੰ ਸੱਚੇ ਕਰਤਾਰ ਦੇ ਹੁਕਮ ਵਿਚ ਸੱਦੇ ਆ ਗਏ ਹਨ । (ਇਸ ਮੌਤ ਨਾਲ) ਨਾਰੀ ਅਤੇ ਪੁਰਖ ਵਿਛੜ ਗਏ ਹਨ । ਵਿਛੜਿਆਂ ਨੂੰ ਮੇਲਣਹਾਰ (ਕੇਵਲ ਉਹ ਕਰਤਾਰ ਹੈ) ।
**ਜਾਨੀਆ**- ਪਿਆਰਿਆਂ ਨੂੰ । **ਕਰਤਾਰੋ**- ਕਰਤਾਰ ਦੇ । **ਵਿਛੁੰਨਿਆ**- ਵਿਛੜ ਗਏ ਹਨ । **ਮੇਲਣਹਾਰੋ**- ਮਿਲਾਣ ਵਾਲਾ ।
[ਵੇਖੋ ੨੩੩੪]

**ਸਦਾ**: ਸਦੀਵੀ । ੨੩੪੫
**ਸਦਾ ਸੁਖੁ ਸਾਚੈ ਸਬਦਿ ਵੀਚਾਰੀ ॥**
**ਆਪਣੇ ਸਤਗੁਰ ਵਿਟਹੁ ਸਦਾ ਬਲਿਹਾਰੀ ॥੧॥ਰਹਾਉ॥**
ਵਡ., ਮਹਲਾ ੩, ੭, ਸਫ਼ਾ ੫੬੦
**ਅਰਥ**: (ਮੈਂ) ਆਪਣੇ ਸਤਿਗੁਰੂ ਤੋਂ ਸਦਾ ਬਲਿਹਾਰ ਜਾਂਦਾ ਹਾਂ । ਉਸ ਦੇ ਅਬਿਨਾਸ਼ੀ ਸ਼ਬਦ ਨੂੰ ਵਿਚਾਰਿਆਂ ਸਦੀਵੀ ਸੁਖ ਮਿਲ ਜਾਂਦਾ ਹੈ ।
**ਸਬਦਿ ਵੀਚਾਰੀ**- ਸ਼ਬਦ ਨੂੰ ਵਿਚਾਰਿਆਂ । **ਵਿਟਹੁ**- ਤੋਂ ।
[ਵੇਖੋ ੨੩੨੦]

**ਸਦਾ**: ਹਮੇਸ਼ਾ । ੨੩੪੬
**ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥**
ਜਪੁ, ੯, ਸਫ਼ਾ ੩

**ਅਰਥ:** ਹੇ ਨਾਨਕ ! ਵਾਹਿਗੁਰੂ ਦਾ ਨਾਮ ਸੁਣਨ ਨਾਲ ਦੁਖਾਂ ਅਤੇ ਵਿਕਾਰਾਂ ਦਾ ਨਾਸ਼ ਹੋ ਜਾਂਦਾ ਹੈ । (ਇਸ ਕਰ ਕੇ ਨਾਮ ਸੁਣਨ ਵਾਲੇ ) ਭਗਤ-ਜਨਾਂ ਦੇ ਜੀਵਨ ਵਿਚ ਹਮੇਸ਼ਾ ਖੇੜਾ ਰਹਿੰਦਾ ਹੈ ।
**ਵਿਗਾਸੁ**- ਖੇੜਾ, ਆਨੰਦ । **ਸੁਣਿਐ**- ਸੁਣਨ ਨਾਲ ।
[ਵੇਖੋ ੨੩੨੦]

**ਸਦਾ (ਸਦਾ):** ਸਦਾ ਹੀ । ੨੩੪੭
**ਸਲੋਕ ਮ: ੩॥ ਜੀਉ ਪਿੰਡੁ ਸਭੁ ਤਿਸ ਕਾ ਸਭਸੈ ਦੇਇ ਅਧਾਰੁ ॥**
**ਨਾਨਕ ਗੁਰਮੁਖਿ ਸੇਵੀਐ ਸਦਾ ਸਦਾ ਦਾਤਾਰੁ ॥...॥੧॥**
ਸਿਰੀ. (ਵਾਰ), ਮਹਲਾ ੪, ਪਉੜੀ ੨੧, ਸਫ਼ਾ ੯੧
**ਅਰਥ:** ਜੀਵਾਤਮਾ ਅਤੇ ਸਰੀਰ ਸਭ ਉਸ ( ਵਾਹਿਗੁਰੂ) ਦਾ ਹੈ, ਜੋ ਸਭ ਨੂੰ ਸਹਾਰਾ ਦਿੰਦਾ ਹੈ, ਹੇ ਨਾਨਕ ! (ਉਸ) ਦਾਤਾਰ ਦੀ ਗੁਰੂ ਦੇ ਉਪਦੇਸ਼ ਰਾਹੀਂ ਸਦਾ ਹੀ ਸੇਵਾ ਕਰਨੀ ਚਾਹੀਦੀ ਹੈ ।
**ਜੀਉ**- ਜੀਵਾਤਮਾ । **ਪਿੰਡੁ**- ਸਰੀਰ । **ਸਭਸੈ**- ਸਾਰਿਆਂ ਨੂੰ । **ਸੇਵੀਐ**- ਸੇਵਾ ਕਰੀਏ ।
[ਵੇਖੋ ੨੩੨੦]

**ਸਦਾਇ:** ਅਖਵਾਏ ॥ ੨੩੪੮
**ਮ: ੧॥... ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥**
**ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥੩॥**
ਮਾਝ (ਵਾਰ), ਮਹਲਾ ੧, ਪਉੜੀ ੭, ਸਫ਼ਾ ੧੪੧
ਵੇਖੋ **'ਆਖਿ ਕੈ'** III-੨੦੬
[ਵੇਖੋ ੨੩੩੪]

**ਸਦਾਇਆ:** ਸੱਦ ਲਿਆ, ਬੁਲਾ ਕੇ । ੨੩੪੯
**ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ ॥**
**ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ ॥.....॥੪॥**
ਰਾਮ. (ਸਦੁ), ਸੁੰਦਰ, ੪, ਸਫ਼ਾ ੯੨੩
**ਅਰਥ:** ਸਤਿਗੁਰੂ ਨੇ ਆਪਣੀ ਰਜ਼ਾ ਵਿਚ (ਪਰਲੋਕ ਗਮਨ ਕਰਨ ਤੋਂ ਪਹਿਲਾਂ) ਆਪਣੇ ਪਰਿਵਾਰ ਦੇ ਜੀਆਂ ਨੂੰ ਬੁਲਾ ਕੇ ਕੋਲ ਬਿਠਾ ਲਿਆ । (ਫਿਰ ਸਾਰਿਆਂ ਨੂੰ ਹੁਕਮ ਕੀਤਾ) ਵੇਖਣਾ ! ਮਤਾਂ ਕੋਈ ਮੇਰੇ (ਚਲਾਣੇ) ਪਿੱਛੋਂ ਰੁਦਨ ਕਰੇ, ਮੈਨੂੰ ਉਹ (ਵਿਅਕਤੀ ਜੋ ਰੋਵੇਗਾ) ਉੱਕਾ ਹੀ ਚੰਗਾ ਨਹੀਂ ਲਗੇਗਾ ।
**ਭਾਣੈ**- ਰਜ਼ਾ ਵਿਚ । **ਬਹਿ**- ਬਿਠਾ ਲਿਆ । **ਮੈ ਪਿਛੈ**- ਮੇਰੇ ਚਲਾਣੇ ਉਪਰੰਤ। **ਮੂਲਿ ਨ ਭਾਇਆ**- ਮੂਲੋਂ ਹੀ ਚੰਗਾ ਨਹੀਂ ਲਗੇਗਾ ।
[ਵੇਖੋ ੨੩੩੪]

**ਸਦਾਇਦੇ:** ਅਖਵਾਉਂਦੇ ਹਨ । ੨੩੫੦
**ਇਕਿ ਮੂਲੁ ਨ ਬੁਝਨਿ੍ ਆਪਣਾ ਅਣਹੋਦਾ ਆਪੁ ਗਣਾਇਦੇ ॥**
**ਹਉ ਢਾਢੀਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ ॥**
ਆਸਾ (ਵਾਰ), ਮਹਲਾ ੧, ਪਉੜੀ ੯, ਸਫ਼ਾ ੪੬੮
**ਅਰਥ:** ਕੁਝ ਲੋਕ (ਅਜਿਹੇ ਹਨ) ਜੋ ਆਪਣੀ ਵਾਸਤਵਿਕਤਾ (ਗੁਣਹੀਨ ਸਰੀਰ ਦੀ ਤੁਛ ਅਤੇ ਨਸ਼ਵਰ ਬਣਤਰ) ਨੂੰ ਨਹੀਂ ਸਮਝਦੇ, ਜੋ ਕੁਝ (ਉਹ) ਨਹੀਂ ਹਨ ਉਹ ਕੁਝ ਬਣ-ਬਣ ਬਹਿੰਦੇ ਹਨ । (ਹੇ ਮੇਰੇ ਕਰਤਾਰ ਜੀ !) ਮੈਂ ਤਾਂ ਤੁਛ ਜਾਤੀ ਦਾ (ਤੁਹਾਡਾ) ਅਦਨਾ ਜਿਹਾ ਢਾਡੀ ਹਾਂ, ਹੋਰ (ਬਥੇਰੇ ਹਨ) ਜੋ ਸ੍ਰੇਸ਼ਠ ਜਾਤੀ ਦਾ ਅਖਵਾਉਂਦੇ ਹਨ ।
**ਮੂਲੁ**- ਵਾਸਤਵਿਕਤਾ । **ਅਣਹੋਦਾ**- ਜੋ ਨਹੀਂ ਹਨ । **ਆਪੁ**- ਆਪਣੇ ਆਪ ਨੂੰ । **ਢਾਢੀਕਾ**- ਛੋਟਾ ਢਾਡੀ ।
[ਵੇਖੋ ੨੩੩੪]

**ਸਦਾਇਨਿ:** ਅਖਵਾਉਂਦੇ ਹਨ । ੨੩੫੧
**ਸਭੁ ਕੋ ਆਸੈ ਤੇਰੀ ਬੈਠਾ ॥ ਘਟ ਘਟ ਅੰਤਰਿ ਤੂੰ ਹੈ ਵੂਠਾ ॥**
**ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥।੩॥**
ਮਾਝ, ਮਹਲਾ ੫, ੯, ਸਫ਼ਾ ੯੭
ਵੇਖੋ **'ਅੰਤਰਿ' ੧੦੯੫**
[ਵੇਖੋ ੨੩੩੪]

**ਸਦਾਈਐ:** ਬੁਲਵਾਣ ਦਾ, ਮੰਗਵਾਣ ਦਾ । ੨੩੫੨
**ਸਲੋਕ ਮ: ੩ ॥**
**ਕਲਉ ਮਸਾਜਨੀ ਕਿਆ ਸਦਾਈਐ ਹਿਰਦੈ ਹੀ ਲਿਖਿ ਲੇਹੁ ॥**
**ਸਦਾ ਸਾਹਿਬ ਕੈ ਰੰਗਿ ਰਹੈ ਕਬਹੂੰ ਨ ਤੂਟਸਿ ਨੇਹੁ ॥.....੧॥**
ਸਿਰੀ. (ਵਾਰ), ਮਹਲਾ ੪, ਪਉੜੀ ੫, ਸਫ਼ਾ ੮੪
**ਅਰਥ:** (ਹੇ ਮਿੱਤਰ !) ਕਲਮ ਦਵਾਤ ਮੰਗਵਾਣ ਦਾ ਕੀ ਲਾਭ ਹੈ ? ਆਪਣੇ ਦਿਲ ਉਤੇ (ਨਾਮ ਅਤੇ ਗਿਆਨ ਦੀਆਂ ਗੱਲਾਂ) ਲਿਖ ਲੈ । ਜੇਕਰ ਮਨੁੱਖ ਹਮੇਸ਼ਾ ਵਾਹਿਗੁਰੂ ਦੇ ਪਿਆਰ ਵਿਚ ਰਹੇ ਤਾਂ ਉਸ ਨਾਲੋਂ ਕਦੇ ਵੀ ਪ੍ਰੀਤ ਟੁੱਟਦੀ ਨਹੀਂ ।
**ਭਾਵ:** ਲੋਕਾਂ ਨੂੰ ਉਪਦੇਸ ਦੇਣ ਅਤੇ ਨਿਰੀ-ਪੁਰੀ ਵਿਦਵਤਾ ਦੀ ਧਾਕ ਜਮਾਣ ਲਈ ਸਿਰਫ਼ ਪੁਸਤਕਾਂ ਵਿਚ ਗਿਆਨ ਦੀਆਂ ਗੱਲਾਂ ਲਿਖਣ ਦਾ ਤਦੋਂ ਤਕ ਕੋਈ ਲਾਭ ਨਹੀਂ, ਜਦੋਂ ਤਕ ਲਿਖਾਰੀ ਆਪਣੇ ਹਿਰਦੇ ਵਿਚ ਉਸ ਗਿਆਨ ਦੇ ਪ੍ਰਕਾਸ਼ ਨੂੰ ਪਰਿਪੱਕ ਨਾ ਕਰੇ । ਜੇ ਗਿਆਨ ਹਿਰਦੇ ਵਿਚ ਵਸਿਆ ਹੋਵੇ ਤਾਂ ਉਹ ਦੂਜਿਆਂ ਉਤੇ ਵੀ ਪ੍ਰਭਾਵ ਪਾਉਂਦਾ ਹੈ । ਥੋਥਾ ਗਿਆਨ ਕਿਸੇ ਦਾ ਕੁਝ ਨਹੀਂ ਸਵਾਰਦਾ ।
**ਕਲਉ**- ਕਲਮ । **ਮਸਾਜਨੀ**- ਸਿਆਹੀ ਦੀ ਦਵਾਤ ।
[ਵੇਖੋ ੨੩੩੪]

**ਸਦਾਏ:** ਅਖਵਾਏ, ਅਖਵਾਉਂਦਾ ਹੋਵੇ । ੨੩੫੩
**ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ ॥**

**ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ ॥**
**ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰੁ ॥੨॥**

ਸਿਰੀ., ਮਹਲਾ ੧, ੮, ਸਫ਼ਾ ੧੭

**ਅਰਥ:** (ਜੇ ਕਿਸੇ ਨੂੰ) ਲੋਕ ਪੀਰ ਆਖਣ, ਸਾਰੀ ਦੁਨੀਆ ਦਰਸ਼ਨ ਕਰਨ ਆਵੇ ਅਤੇ ਪੂਜਾ-ਮਾਨਤਾ ਵੀ (ਚੰਗੀ) ਹੋਵੇ । (ਜੇ ਕੋਈ) ਬੇਅੰਤ ਕਰਾਮਾਤਾਂ ਵਾਲਾ ਜੋਗੀ ਹੋਵੇ ਅਤੇ (ਮਸ਼ਹੂਰ) ਨਾਮ ਵਾਲਾ ਅਖਵਾਉਂਦਾ ਹੋਵੇ । ਜੇ (ਲੋਕ-ਪਰਲੋਕ) ਵਿਚ ਇੱਜ਼ਤ (ਉਸ ਦੇ) ਪੱਲੇ ਨਾ ਪਵੇ ਤਾਂ ਸਾਰੇ ਧਰਮ-ਕਰਮ (ਅਤੇ ਚਿੱਤ-ਸਾਧਨਾ) ਵਿਕਾਰੀ ਜੀਵਨ ਵਲ ਹੀ ਲਿਜਾਂਦੇ ਹਨ ।

**ਭਾਵ:** ਸਾਧਨਾ ਕਰ ਕੇ ਜੇ ਅਮਲ ਚੰਗਾ ਨਹੀਂ, ਜੀਵਨ ਮਾਨਵਤਾ ਦੀ ਸੇਵਾ ਵਿਚ ਨਹੀਂ ਲਾਇਆ, ਤਾਂ ਸਭ ਨਿਸਫਲ ਕਰਮ ਹੈ ।

**ਪੂਜ ਲਗੈ-** ਪੂਜਿਆ ਜਾਂਦਾ ਹੋਵੇ । **ਮਿਲੈ-** ਦਰਸ਼ਨ ਕਰੇ । **ਸੰਸਾਰੁ-** ਦੁਨੀਆ ਦੇ ਲੋਕ । **ਸਿਧੁ ਸੁਮਾਰੁ-** ਬੇਅੰਤ ਕਰਾਮਾਤਾਂ ਵਾਲਾ ਜੋਗੀ । **ਪਤਿ-** ਇੱਜ਼ਤ । **ਸਭਾ ਪੂਜ-** ਸਾਰੇ ਧਰਮ-ਕਰਮ ।

[ਵੇਖੋ ੨੩੩੪]

## ਸਦਾਵਹਿ: ਅਖਵਾਉਂਦੇ ਹਨ । ੨੩੫੪

**ਮ: ੧.....ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ ॥**
**ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ ॥.....੨॥**

ਆਸਾ (ਵਾਰ), ਮਹਲਾ ੧, ਪਉੜੀ ੧੧, ਸਫ਼ਾ ੪੬੯

**ਅਰਥ:** ਧਰਮੀ ਲੋਕ ਧਰਮ-ਕਰਮ ਕਰਦੇ ਹਨ, ਪਰ ਜਦੋਂ (ਇਸ ਬਦਲੇ ਲਾਲਸਾ ਅਧੀਨ) ਮੁਕਤੀ ਦਾ ਦਰ ਮੰਗਦੇ ਹਨ, ਤਾਂ (ਸਾਧਨਾ ਦਾ ਫਲ) ਗਵਾ ਬੈਠਦੇ ਹਨ । (ਜਿਹੜੇ) ਬ੍ਰਹਮਚਾਰੀ ਅਖਵਾਉਂਦੇ ਹਨ, ਉਨ੍ਹਾਂ ਨੂੰ ਜੀਵਨ ਦੀ (ਠੀਕ) ਮਰਯਾਦਾ ਦਾ ਹੀ ਪਤਾ ਨਹੀਂ, ਜਿਸ ਕਰ ਕੇ ਉਹ ਘਰ-ਘਾਟ ਛਡ ਬਹਿੰਦੇ ਹਨ ।

[ਵੇਖੋ ੨੩੩੪]

## ਸਦਾਵੈ: ਅਖਵਾਂਦਾ ਹੈ । ੨੩੫੫

**ਹਰਿ ਜਨੁ ਊਤਮੁ ਭਗਤੁ ਸਦਾਵੈ ਆਗਿਆ ਮਨਿ ਸੁਖੁ ਪਾਈ ॥**
**ਜੋ ਤਿਸੁ ਭਾਵੈ ਸਤਿ ਕਰਿ ਮਾਨੈ ਭਾਣਾ ਮੰਨਿ ਵਸਾਈ ॥੪॥**

ਆਸਾ, ਕਬੀਰ, ੧੬, ਸਫ਼ਾ ੪੭੯-੮੦

**ਅਰਥ:** ਹੇ ਭਾਈ ! ਪਰਮੇਸ਼ਰ ਦਾ ਦਾਸ ਉਸ (ਕਰਤਾਰ) ਦੀ ਰਜ਼ਾ ਮੰਨ ਕੇ ਸੁਖ ਪਾਂਦਾ ਹੈ, ਇਸ ਕਰ ਕੇ ਉਹ (ਸੰਸਾਰ ਵਿਚ) ਸ਼੍ਰੇਸ਼ਠ ਭਗਤ ਅਖਵਾਂਦਾ ਹੈ । ਜੋ ਪਾਰਬ੍ਰਹਮ ਨੂੰ ਚੰਗਾ ਲਗਦਾ ਹੈ, ਉਹੋ ਸਹੀ ਜਾਣ ਕੇ ਮੰਨ ਲੈਂਦਾ ਹੈ ਅਤੇ (ਹਮੇਸ਼ਾ) ਪਰਮੇਸ਼ਰ ਦੀ ਆਗਿਆ ਮਨ ਵਿਚ ਦ੍ਰਿੜ੍ਹ ਕਰ ਕੇ ਰਖਦਾ ਹੈ।

[ਵੇਖੋ ੨੩੩੪]

## ਸਦਿ: ਸੱਦ ਕੇ, ਬੁਲਾ ਕੇ । ੨੩੫੬

**ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ ॥੧॥**

ਮਾਰੂ, ਮਹਲਾ ੧, ੧, ਸਫ਼ਾ ੯੮੯

**ਅਰਥ:** (ਹੇ ਵਾਹਿਗੁਰੂ !) ਜਿਨ੍ਹਾਂ ਨੇ ਤੇਰਾ ਨਾਮ ਧਿਆਇਆ ਹੈ, ਉਨ੍ਹਾਂ ਨੂੰ ਪਦਾਰਥਕ ਭੋਗ ਅਤੇ ਮਾਨ-ਸਨਮਾਨ (ਤੂੰ ਆਪ) ਬੁਲਾ ਕੇ ਬਖ਼ਸ਼ਦਾ ਹੈਂ ।

[ਵੇਖੋ ੨੩੩੪]

## ਸਦਿਅਹੁ: ਬੁਲਾਇਓ, ਬੁਲਾਉਣਾ । ੨੩੫੭

**ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥**
**ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥**

ਰਾਮ.(ਸਦੁ), ਸੁੰਦਰ, ੫, ਸਫ਼ਾ ੯੨੩

**ਅਰਥ:** ਜੋਤੀ ਜੋਤਿ ਸਮਾਣ ਵੇਲੇ ਸਤਿਗੁਰੂ (ਅਮਰਦਾਸ) ਜੀ ਨੇ ਬਚਨ ਕੀਤਾ ਕਿ ਮੇਰੇ (ਅਕਾਲ ਚਲਾਣੇ) ਪਿਛੋਂ ਨਿਰੋਲ ਕੀਰਤਨ ਹੀ ਕਰਨਾ । ਅਕਾਲ-ਪੁਰਖ (ਕੇਸੋ ਗੋਪਾਲ) ਦੇ ਪਿਆਰੇ ਸਤਿਸੰਗੀ ਸਿਆਣਿਆਂ ਨੂੰ (ਪੰਡਿਤ ਜਾਣ ਕੇ) ਬੁਲਾਇਓ ਜੇ ਅਤੇ ਪਰਮੇਸ਼ਰ ਦਾ ਜਾਪ, ਵਾਹਿਗੁਰੂ ਦੀਆਂ ਕਥਾ-ਕਹਾਣੀਆਂ ਰੂਪੀ ਪੁਰਾਣ ਹੀ ਪੜ੍ਹਿਓ ਜੇ (ਭਾਵ ਨਾ ਪੁਜਾਰੀ ਬੁਲਾਣੇ ਅਤੇ ਨਾ ਹੀ 'ਗਰੁੜ ਪੁਰਾਣ' ਆਦਿ ਦਾ ਪਾਠ ਕਰਨਾ, ਸਤਿਸੰਗੀ ਗੁਰਸਿੱਖਾਂ ਨਾਲ ਰਲ ਕੇ ਵਾਹਿਗੁਰੂ ਦੀਆਂ ਗੱਲਾਂ ਹੀ ਕਰਨੀਆਂ) ।

**ਅੰਤੇ-** ਅਕਾਲ ਚਲਾਣੇ ਸਮੇਂ । **ਮੈ ਪਿਛੈ-** ਮੇਰੇ ਮਗਰੋਂ ; ਭਾਵ ਮੇਰੇ ਚਲਾਣੇ ਪਿੱਛੋਂ । **ਨਿਰਬਾਣੁ-** ਨਿਰਲੇਪ ; ਭਾਵ ਨਿਰੋਲ । **ਕੇਸੋ ਗੋਪਾਲ ਪੰਡਿਤ-** ਵਾਹਿਗੁਰੂ ਦੇ ਪੰਡਿਤ ; ਭਾਵ ਸੂਝਵਾਨ ਸਤਿਸੰਗੀ ।

[ਵੇਖੋ ੨੩੩੪]

## ਸਦਿਆ: ਬੁਲਾਇਆਂ, ਸੱਦਿਆਂ । ੨੩੫੮

**ਸਲੋਕ ਮ: ੪॥**
**ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ ॥**
**ਅਗੋ ਦੇ ਸਦਿਆ ਸਤੈ ਦੀ ਭਿਖਿਆ ਲਏ ਨਾਹੀ**
**ਪਿਛੋ ਦੇ ਪਛੁਤਾਇ ਕੈ ਆਣਿ ਤਪੈ ਪੁਤੁ ਵਿਚਿ ਬਹਾਲਿਆ ॥...੧॥**

ਗਉੜੀ (ਵਾਰ), ਮਹਲਾ ੪, ਪਉੜੀ ੩੦, ਸਫ਼ਾ ੩੧੫

ਵੇਖੋ 'ਅਗੋ ਦੇ' ੧੯੪੯ ੳ

[ਵੇਖੋ ੨੩੩੪]

## ਸਦਿਹੁ: ਆਵਾਜ਼ਾਂ ਮਾਰਦੇ ਹਨ । ੨੩੫੯

**ਮ: ੧.....॥**
**ਆਇਆ ਗਇਆ ਮੁਇਆ ਨਾਉ ॥ ਪਿਛੈ ਪਤਲਿ ਸਦਿਹੁ ਕਾਵ ॥**
**ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥੨॥**

ਮਾਝ (ਵਾਰ), ਮਹਲਾ ੧, ਪਉੜੀ ੧, ਸਫ਼ਾ ੧੩੮

**ਅਰਥ:** (ਮਨੁੱਖ) ਆਇਆ ਸੀ, ਤੁਰ ਗਿਆ, (ਹੌਲੀ-ਹੌਲੀ) ਨਾਮ ਵੀ ਮਿਟ ਗਿਆ । (ਲੋਕ ਜਿਊਂਦੇ ਮਨੁੱਖ ਦੀ ਸੇਵਾ ਕਰਦੇ ਨਹੀਂ, ਪਰ) ਮਰਣ ਪਿੱਛੋਂ (ਰਿਸ਼ਤੇਦਾਰ ਫ਼ਜ਼ੂਲ ਹੀ) ਪੱਤਲਾਂ ਤੇ (ਭੋਜਨ ਪਰੋਸ ਕੇ) ਕਾਂਵਾਂ ਨੂੰ ਆਵਾਜ਼ਾਂ ਮਾਰਦੇ ਹਨ । ਹੇ ਨਾਨਕ ! ਮਨਮਤੀਆਂ ਦਾ ਸਨੇਹ-ਪਿਆਰ ਵੀ ਨਿਰਾ ਅਗਿਆਨ ਹੈ । ਇੰਵ ਗੁਰੂ ਬਿਨਾ (ਜੀਵਨ-ਮਰਯਾਦਾ ਦੀ

ਵਾਸਤਵਕਿਤਾ ਨਾ ਜਾਣਨ ਕਰ ਕੇ) ਲੋਕ ਸੰਸਾਰ (-ਸਮੁੰਦਰ) ਵਿਚ ਡੁਬ ਰਹੇ ਹਨ ।

**ਪਤਲਿ**- ਪੱਤਲਾਂ ਉਤੇ, ਰੁਖਾਂ ਦੇ ਪੱਤਿਆਂ ਦੀ ਥਾਲੀ ਉਤੇ । **ਕਾਵ**- ਕਾਂਵਾਂ ਨੂੰ ।
[ਵੇਖੋ ੨੩੩੪]

## ਸਦੀਐ: ਕਹੀਦਾ ਹੈ । ੨੩੬੦

**ਸਲੋਕੁ ॥ ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥**
**ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥.....੧॥**

ਆਸਾ (ਵਾਰ), ਮਹਲਾ ੧, ਪਉੜੀ ੨੦, ਸਫ਼ਾ ੪੭੩

**ਅਰਥ**: ਨਾਨਕ (ਆਖਦਾ ਹੈ) ਕਿ ਕੌੜਾ ਬੋਲਣ ਨਾਲ ਸਰੀਰ ਅਤੇ ਮਨ ਵਿਚ ਕੁੜੱਤਣ ਭਰ ਜਾਂਦੀ ਹੈ । ਕੌੜਾ (ਬੋਲਣ ਵਾਲੇ) ਨੂੰ ਰੁੱਖਾ (ਫਿਕਾ) ਵਿਅਕਤੀ ਹੀ ਕਹੀਦਾ ਹੈ, ਕੌੜਾ ਬੋਲਣ ਵਾਲਿਆਂ ਦੀ ਪ੍ਰਸਿੱਧੀ ਵੀ ਰੁੱਖੇ ਵਿਅਕਤੀ ਵਜੋਂ ਹੁੰਦੀ ਹੈ ।

**ਫਿਕਾ**- ਰੁੱਖਾ, ਕੌੜੇ ਬੋਲ ਬੋਲਣ ਵਾਲਾ । **ਬੋਲਿਐ**- ਬੋਲਣ ਨਾਲ । **ਫਿਕੀ ਸੋਇ**- ਰੁੱਖੇ ਵਿਅਕਤੀ ਵਜੋਂ ਪ੍ਰਸਿੱਧੀ ।
[ਵੇਖੋ ੨੩੩੪]

## ਸਦੀਵ: ਸਦਾ ਲਈ । ੨੩੬੧

**ਖੇਲਹਿ ਬਿਗਸਹਿ ਅਨਦ ਸਿਉ ਜਾ ਕਉ ਹੋਤ ਕ੍ਰਿਪਾਲ ॥**
**ਸਦੀਵ ਗਨੀਵ ਸੁਹਾਵਨੇ ਰਾਮ ਨਾਮ ਗ੍ਰਿਹਿ ਮਾਲ ॥**

ਗਉੜੀ (ਬਾ. ਅ.), ਮਹਲਾ ੫, ੧੮, ਸਫ਼ਾ ੨੫੩

**ਅਰਥ**: ਜਿਨ੍ਹਾਂ ਉਤੇ (ਅਕਾਲ-ਪੁਰਖ) ਮਿਹਰਬਾਨ ਹੁੰਦਾ ਹੈ, ਉਹ ਆਨੰਦ ਵਿਚ ਖੇਡਦੇ ਹਨ, ਵਿਕਸਿਤ ਹੁੰਦੇ ਹਨ । ਜਿਨ੍ਹਾਂ ਦੇ (ਹਿਰਦੇ-) ਘਰ ਵਿਚ ਪਰਮੇਸ਼ਰ ਦੇ ਨਾਮ ਦਾ ਧਨ ਹੈ, ਉਹ ਸਦਾ ਲਈ ਅਮੀਰ ਹਨ ਅਤੇ ਸੋਹਣੇ ਲਗਦੇ ਹਨ ।

**ਖੇਲਹਿ**- ਖੇਡਦੇ ਹਨ ; ਭਾਵ ਸੰਸਾਰ ਵਿਚ ਵਿਚਰਦੇ ਹਨ । **ਬਿਗਸਹਿ**- ਵਿਕਸਿਤ ਹੁੰਦੇ ਹਨ, ਵਿਗਸਦੇ ਹਨ ; ਭਾਵ ਨਿਤਾਪ੍ਰਤਿ ਗੁਣਵਾਨ ਜੀਵਨ ਦੀ ਪ੍ਰਾਪਤੀ ਵਲ ਅੱਗੇ ਵਧਦੇ ਹਨ । **ਗਨੀਵ**- ਗ਼ਨੀ, ਅਮੀਰ, ਰੱਜਿਆ ਹੋਇਆ । **ਗ੍ਰਿਹਿ**- ਹਿਰਦੇ-ਘਰ ਵਿਚ । **ਸੁਹਾਵਨੇ**- ਸੋਂਹਦੇ ਹਨ ।
[ਸੰਸ. ਸਰ੍ਵਦਾ (ਸਰਵ੍ਦਾ) ਸਰ੍ਵ+ਦਾਚ੍ : ਸਦੈਵ, ਹਮੇਸ਼ਾ ।]

## ਸਦੁ: ਸ਼ਬਦ, ਸੱਦਾ, ਮੌਤ ਦਾ ਬੁਲਾਵਾ, ੨੩੬੨

ਇਕ ਬਾਣੀ ਦਾ ਨਾਮ, ਜਿਸ ਵਿਚ ਸ੍ਰੀ ਗੁਰੂ ਅਮਰਦਾਸ ਜੀ ਦਾ ਸਿੱਖਾਂ ਪ੍ਰਤੀ ਅੰਤਿਮ ਸੰਦੇਸ਼ ਬਾਬਾ ਸੁੰਦਰ ਜੀ ਨੇ ਲਿਖਿਆ ਹੈ ।

**ਰਾਮਕਲੀ ਸਦੁ**

ਰਾਮ., ਸਦੁ, ਸਫ਼ਾ ੯੨੩

[ਵੇਖੋ ੨੩੩੪]

## ਸਦੁ (ਨ ਦੇਵਹੀ): ਬੋਲਦੇ ਨਹੀਂ, ੨੩੬੩

ਮੌਨ ਰਹਿੰਦੇ ਹਨ ।

**ਇਕਿ ਵਣਖੰਡਿ ਬੈਸਹਿ ਜਾਇ ਸਦੁ ਨ ਦੇਵਹੀ ॥**
**ਇਕਿ ਪਾਲਾ ਕਕਰੁ ਭੰਨਿ ਸੀਤਲੁ ਜਲੁ ਹੇਂਵਹੀ ॥**

ਮਲਾਰ (ਵਾਰ), ਮਹਲਾ ੧, ਪਉੜੀ ੧੫, ਸਫ਼ਾ ੧੨੮੪

**ਅਰਥ**: (ਕਈ) ਇਕ (ਸਾਧਕ) ਜੰਗਲ ਦੇ ਕਿਸੇ ਭਾਗ ਵਿਚ ਬੈਠੇ (ਕੋਈ) ਬਚਨ ਨਹੀਂ ਕਰਦੇ (ਮੌਨ ਧਾਰ ਕੇ ਬੈਠੇ ਰਹਿੰਦੇ ਹਨ) । ਕਈ ਪਾਲੇ ਅਤੇ ਕੱਕਰ (ਦੀਆਂ ਪੇਪੜੀਆਂ) ਤੋੜ ਕੇ ਸ਼ੀਤਲ ਜਲ ਵਿਚ ਬੈਠ ਜਾਂਦੇ ਹਨ (ਭਾਵ ਬਰਫ ਨਾਲ ਢੱਕੇ ਅਤਿਅੰਤ ਠੰਡੇ ਜਲ (ਵਿਚ ਨਹਾ ਕੇ ਕਸ਼ਟ) ਸਹਿੰਦੇ ਹਨ) ।

**ਭਾਵ**: ਕਈ ਸਾਧਕ ਐਸੇ-ਐਸੇ ਕਸ਼ਟ ਝਲਦੇ ਹਨ ਪਰ ਨਾਮ ਸਿਮਰਨ ਅਤੇ ਗੁਰੂ ਦੀ ਸੇਵਾ ਬਿਨਾ ਸਦਗਤੀ ਨਹੀਂ ਮਿਲਦੀ । ਸ਼ਬਦ ਦੀਆਂ ਅੰਤਲੀਆਂ ਤੁਕਾਂ ਹਨ-

**ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ ॥**
**ਸੋਹਨਿ ਖਸਮ ਦੁਆਰਿ ਜਿ ਸਤਿਗੁਰ ਸੇਵਹੀ ॥੧੫॥**

**ਵਣਖੰਡਿ**- ਜੰਗਲ ਦੇ ਕਿਸੇ ਹਿੱਸੇ ਵਿਚ । **ਬੈਸਹਿ**- ਬੈਠਦੇ ਹਨ । **ਹੇਂਵਹੀ**- ਸਹਾਰਦੇ ਹਨ ।
[ਵੇਖੋ ੨੩੩੪]

## ਸਦੁ: ਬਾਣੀ, ਸ਼ਬਦ, ਉਪਦੇਸ਼ । ੨੩੬੪

**ਮ: ੪॥ ਮਨੁ ਤਨੁ ਤਾਮਿ ਸਗਾਰਵਾ ਜਾਂ ਦੇਖਾ ਹਰਿ ਨੈਣੇ ॥**
**ਨਾਨਕ ਸੋ ਪ੍ਰਭੁ ਮੈ ਮਿਲੈ ਹਉ ਜੀਵਾ ਸਦੁ ਸੁਣੇ ॥੨॥**

ਕਾਨੜਾ (ਵਾਰ), ਮਹਲਾ ੪, ਪਉੜੀ ੧੨, ਸਫ਼ਾ ੧੩੧੭

**ਅਰਥ**: ਜਦੋਂ ਇਨ੍ਹਾਂ ਨੇਤ੍ਰਾਂ ਨਾਲ ਵਾਹਿਗੁਰੂ ਦੇ ਦਰਸ਼ਨ ਕਰਦਾ ਹਾਂ, ਤਦੋਂ ਮੇਰਾ ਮਨ ਅਤੇ ਸਰੀਰ (ਦੋਵੇਂ ਹੀ) ਸਨਮਾਨ ਯੋਗ ਹੋ ਜਾਂਦੇ ਹਨ । ਹੇ ਨਾਨਕ! ਉਹ ਅਕਾਲ-ਪੁਰਖ ਜੇ ਮੈਨੂੰ ਮਿਲ ਪਵੇ, ਤਾਂ ਮੈਂ ਉਸ ਦੀ ਬਾਣੀ ਸੁਣ-ਸੁਣ ਕੇ ਜੀਵਨ ਪ੍ਰਾਪਤ ਕਰਾਂ ।

**ਤਾਮਿ**- ਤਦੋਂ ਹੀ । **ਸਗਾਰਵਾ**- ਗੌਰਵਮਈ, ਸਨਮਾਨਯੋਗ । **ਨੈਣੇ**- ਅੱਖਾਂ ਨਾਲ ।
[ਵੇਖੋ ੨੩੩੪]

## ਸਦੇ: ਮੌਤ ਦਾ ਸੰਦੇਸ਼ । ੨੩੬੫

**ਰੈਣਿ ਦਿਨਸੁ ਦੁਇ ਸਦੇ ਪਏ ॥**
**ਮਨ ਹਰਿ ਸਿਮਰਹੁ ਅੰਤਿ ਸਦਾ ਰਖਿ ਲਏ ॥੧॥**

ਬਸੰਤੁ, ਮਹਲਾ ੪, ੨, ਸਫ਼ਾ ੧੧੭੭

**ਅਰਥ**: ਰਾਤ ਅਤੇ ਦਿਨ ਦੋਹਾਂ (ਦਾ ਆਉਣਾ ਜਾਣਾ ਭਾਵ ਸਮੇਂ ਦਾ ਲਗਾਤਾਰ ਗੁਜ਼ਰਦੇ ਜਾਣਾ) ਮਾਨੋ ਮੌਤ ਦਾ ਸੰਦੇਸ਼ ਹੀ ਹੈ । ਹੇ ਮਨ ! ਵਾਹਿਗੁਰੂ ਨੂੰ ਚੇਤੇ ਕਰ, (ਵਾਹਿਗੁਰੂ ਦਾ ਚੇਤਾ) ਅੰਤ ਵੇਲੇ ਸਦਾ ਹੀ ਰਖਿਆ ਕਰਦਾ ਹੈ ।
[ਵੇਖੋ ੨੩੩੪]

**ਸਦੇਈ**: ਸੱਦਦੀ ਹੈ, ਬੁਲਾਉਂਦੀ ਹੈ । ੨੩੬੬

**ਪੰਜ ਵਖਤ ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ ॥**
**ਨਾਨਕੁ ਆਖੈ ਗੋਰ ਸਦੇਈ ਰਹਿਓ ਪੀਣਾ ਖਾਣਾ ॥੪॥**

ਸਿਰੀ., ਮਹਲਾ ੧, ੨੮, ਸਫ਼ਾ ੨੪

**ਅਰਥ**: (ਹੇ ਮੁੱਲਾਂ ਤੂੰ ਨਿਯਮ-ਪੂਰਵਕ) ਪੰਜ ਵੇਲੇ ਨਮਾਜ਼ ਕਰਦਾ ਹੈਂ ਅਤੇ ਕੁਰਾਨ, ਤੌਰੇਤ, ਜ਼ੱਬੂਰ, ਇੰਜੀਲ ਆਦਿ ਗ੍ਰੰਥਾਂ ਨੂੰ ਵੀ (ਧਿਆਨ ਸਹਿਤ) ਵਾਚਦਾ ਹੈਂ । (ਪਰ) ਨਾਨਕ ਆਖਦਾ ਹੈ ਕਿ (ਤੈਨੂੰ) ਕਬਰ ਆਵਾਜ਼ਾਂ ਮਾਰਦੀ ਹੈ (ਭਾਵ ਮੌਤ ਦਾ ਸਹਿਮ ਤੇਰੇ ਸਿਰ ਤੇ ਹੈ), ਤੇਰਾ ਦਾਣਾ-ਪਾਣੀ ਸੰਸਾਰ ਤੋਂ ਮੁੱਕਦਾ ਜਾ ਰਿਹਾ ਹੈ ।

**ਵਖਤ**- ਵਕਤ । **ਨਿਵਾਜ**- ਨਮਾਜ਼, ਸਲਾਤ, ਮੁਸਲਮਾਨਾਂ ਦੀ ਪੰਜ ਵੇਲਿਆਂ ਦੀ ਪ੍ਰਾਰਥਨਾ । **ਗੁਜਾਰਹਿ**- ਗੁਜ਼ਾਰਦਾ ਹੈਂ ; ਭਾਵ ਨਿਯਮ-ਪੂਰਬਕ ਕਰਦਾ ਹੈਂ । **ਕਤੇਬ**- ਅਰਬੀ 'ਕਤੀਬ' ਜਿਸ ਦਾ ਅਰਥ ਹੈ ਲਿਖਿਤ, ਲਿਖਿਆ ਹੋਇਆ ; ਭਾਵ ਪੁਸਤਕਾਂ । ਇਹ ਸ਼ਬਦ ਆਮ ਤੌਰ ਤੇ ਸਾਮੀ ਧਰਮ ਗ੍ਰੰਥਾਂ-ਤੌਰੇਤ, ਜ਼ੱਬੂਰ, ਇੰਜੀਲ ਅਤੇ ਕੁਰਾਨ ਲਈ ਵਰਤਿਆ ਗਿਆ ਹੈ । **ਗੋਰ**- ਕਬਰ ।

[ਵੇਖੋ ੨੩੩੪]

**ਸਦੇਸਾ**: ਸੁਨੇਹਾ, ਸੰਦੇਸ਼ਾ । ੨੩੬੭

**ਹਉ ਮਨੁ ਅਰਪੀ ਸਭੁ ਤਨੁ ਅਰਪੀ ਅਰਪੀ ਸਭਿ ਦੇਸਾ ॥**
**ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ ਸਦੇਸਾ ॥...॥੩॥**

ਗਉੜੀ (ਛੰਤ), ਮਹਲਾ ੫, ੧, ਸਫ਼ਾ ੨੪੭

ਵੇਖੋ **'ਅਰਪੀ'** ੩੦੮੨

[ਵੇਖੋ ੧੪੭੪]

**ਸਦੇਸਰੋ**: ਸੰਦੇਸ਼ਾ, ਸੁਨੇਹਾ । ੨੩੬੮

**ਸੁਨਤ ਸਦੇਸਰੋ ਪ੍ਰਿਅ ਗ੍ਰਿਹਿ ਸੇਜ ਵਿਛਾਈ ॥**
**ਭ੍ਰਮਿ ਭ੍ਰਮਿ ਆਇਓ ਤਉ ਨਦਰਿ ਨ ਪਾਈ ॥੧॥**

ਸੂਹੀ, ਮਹਲਾ ੫, ੫, ਸਫ਼ਾ ੭੩੭

**ਅਰਥ**: ਪਿਆਰੇ (ਵਾਹਿਗੁਰੂ) ਦਾ ਸੰਦੇਸ਼ ਸੁਣ ਕੇ ਮੈਂ ਹਿਰਦੇ ਰੂਪੀ ਸੇਜ (ਉਸ ਦੇ ਬਿਰਾਜਮਾਨ ਹੋਣ ਲਈ) ਵਿਛਾ ਦਿੱਤੀ । (ਪਰ) ਭੁਲੇਖਿਆਂ ਵਿਚ ਭਟਕ ਕੇ (ਮਿਲਣ ਵਾਸਤੇ) ਆਈ ਵੀ ਤਾਂ ਉਸ ਦੀ ਬਖ਼ਸ਼ਿੰਦ-ਦ੍ਰਿਸ਼ਟੀ ਪ੍ਰਾਪਤ ਨ ਕਰ ਸਕੀ ।

**ਭਾਵ**: ਚਿੱਤ ਅਗਿਆਨ ਅਤੇ ਅਹੰਕਾਰ ਵਿਚ ਭਟਕਿਆ ਹੋਵੇ ਤਾਂ ਸਾਰੀਆਂ ਤਿਆਰੀਆਂ ਦੇ ਬਾਵਜੂਦ ਕਰਤਾਰ ਨਾਲ ਮਿਲਾਪ ਔਖਾ ਹੈ । ਮਿਲਣ ਦਾ ਕੇਵਲ ਰਾਹ ਬਖ਼ਸ਼ਿਸ਼-ਪ੍ਰਾਪਤੀ ਹੈ । ਬਖ਼ਸ਼ਿਸ਼ ਪ੍ਰਾਪਤੀ ਸਹਿਜ-ਮਾਰਗ ਵਿਚ ਹੈ, ਸਿਰਜਨਾਤਮਕ ਕਰਮ ਤਿਆਗ ਕੇ ਫ਼ਜ਼ੂਲ ਕਰਮ-ਕਾਂਡ ਦੀ ਭਟਕਣ ਵਿਚ ਨਹੀਂ ।

**ਸੁਨਤ**- ਸੁਣ ਕੇ । **ਪ੍ਰਿਅ**- ਪਿਆਰੇ ਦਾ । **ਗ੍ਰਿਹਿ**- ਹਿਰਦਾ ਘਰ । **ਸੇਜ**- ਬਿਸਤਰ, ਪਲੰਘ । **ਨਦਰਿ**- ਕ੍ਰਿਪਾ-ਦ੍ਰਿਸ਼ਟੀ ।

[ਵੇਖੋ ੧੪੭੪]

**ਸਦੇਰੇ**: ਸਦਾ, ਹਮੇਸ਼ਾ । ੨੩੬੯

**ਰੇ ਮਨ ਲੋਭੀ ਸੁਣਿ ਮਨ ਮੇਰੇ ॥**
**ਸਤਿਗੁਰੁ ਸੇਵਿ ਦਿਨੁ ਰਾਤਿ ਸਦੇਰੇ ॥...॥੧੧॥**

ਮਾਰੂ (ਸੋਲ.), ਮਹਲਾ ੫, ੨, ਸਫ਼ਾ ੧੦੭੩

**ਅਰਥ**: ਹੇ ਲੋਭੀ ਮਨ ! ਹੇ ਮੇਰੇ (ਆਪਣੇ) ਮਨ ! (ਇਹ ਗੱਲ ਧਿਆਨ ਨਾਲ) ਸੁਣ । ਸਦਾ-ਥਿਰ ਗੁਰੂ ਦੀ ਸੇਵਾ ਹਮੇਸ਼ਾ, ਦਿਨ ਹੋਵੇ ਜਾਂ ਰਾਤ, ਕਰਦਾ ਰਹਿ ।

[ਵੇਖੋ ੨੩੨੦]

**ਸਧਨਾ**: ਇਕ ਭਗਤ, ੨੩੭੦
ਜਿਸ ਦਾ ਇਕ ਚਉਪਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਦਮਾਨ ਹੈ ।

**ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ ॥**
**ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥੪॥**

ਬਿਲਾ., ਸਧਨਾ, ੧, ਸਫ਼ਾ ੮੫੮

ਵੇਖੋ **'ਅਉਸਰ'** ੧੩੪੮

**ਨੋਟ**: ਸਧਨਾ ਭਗਤ ਦੇ ਜਨਮ, ਮਰਨ ਅਤੇ ਨਿਵਾਸ-ਸਥਾਨ ਬਾਰੇ ਕੋਈ ਤਸੱਲੀ-ਬਖ਼ਸ਼ ਜਾਣਕਾਰੀ ਨਹੀਂ ਮਿਲਦੀ, ਪਰ ਰਿਵਾਇਤ ਅਨੁਸਾਰ ਉਹ ਸਿੰਧ ਪ੍ਰਾਂਤ ਦੇ ਸਿਹਵਾਂ ਪਿੰਡ ਵਿਚ ਜਨਮੇ ਸਨ । ਮੁੱਢਲਾ ਜੀਵਨ ਪਰਿਵਾਰਿਕ ਕਸਾਈ ਧੰਦੇ ਵਿਚ ਬੀਤਿਆ । ਪਰ ਬਾਅਦ ਵਿਚ ਅਜਿਹਾ ਮਨ ਫਿਰਿਆ ਕਿ ਉਹ ਕਸਾਈ ਦਾ ਧੰਦਾ ਤਿਆਗ ਕੇ ਭਗਤ ਬਣ ਗਏ । ਉਨ੍ਹਾਂ ਦੇ ਜੀਵਨ ਨਾਲ ਕਈ ਕਰਾਮਾਤਾਂ ਜੁੜੀਆਂ ਹੋਈਆਂ ਹਨ । ਮੈਕਾਲਿਫ਼ ਨੇ ਭਗਤ ਸਧਨਾ ਨੂੰ ਨਾਮਦੇਵ ਅਤੇ ਗਿਆਨ ਦੇਵ ਦਾ ਸਮਕਾਲੀ ਦੱਸਿਆ ਹੈ। ਭਗਤ ਰਵਿਦਾਸ ਨੇ ਆਪਣੀ ਬਾਣੀ ਵਿਚ ਇਨ੍ਹਾਂ ਨੂੰ ਭਵਸਾਗਰ ਵਿਚੋਂ ਤਰਨ ਵਾਲਿਆਂ ਦੀ ਸੂਚੀ ਵਿਚ ਰਖਦਿਆਂ ਲਿਖਿਆ ਹੈ-

**ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥**

ਮਾਰੂ, ੧, ਸਫ਼ਾ ੧੧੦੬

ਇਸ ਤੋਂ ਸਪਸ਼ਟ ਹੈ ਕਿ ਆਪ ਜੀ ਚੌਦਵੀਂ ਸਦੀ ਵਿਚ ਹੋਏ ਸਨ । ਭਾਈ ਕਾਨ੍ਹ ਸਿੰਘ 'ਨਾਭਾ' ਨੇ ਸਰਹਿੰਦ ਦੇ ਨੇੜੇ ਇਨ੍ਹਾਂ ਦਾ ਦੇਹਰਾ ਹੋਣਾ ਦੱਸਿਆ ਹੈ । ਗੁਰੂ ਗ੍ਰੰਥ ਸਾਹਿਬ ਵਿਚ ਸਧਨਾ ਜੀ ਦਾ ਇਕ ਸ਼ਬਦ ਬਿਲਾਵਲ ਰਾਗ ਵਿਚ ਪੰਨਾ ੮੫੮ ਉਤੇ ਦਰਜ ਹੈ, ਜਿਸ ਵਿਚ ਆਪ ਨੇ ਆਤਮ-ਸਮਰਪਣ, ਨਿਮਰਤਾ ਅਤੇ ਅਰਜ਼ੋਈ ਨੂੰ ਬੜੇ ਸੁੰਦਰ ਢੰਗ ਨਾਲ ਚਿਤਰਿਆ ਹੈ ।

**ਸਧਰਨਾ**: ਆਸਰਾ ਦੇਣ ਵਾਲਾ । ੨੩੭੧

**ਆਪਿ ਉਪਾਵਨ ਆਪਿ ਸਧਰਨਾ ॥**
**ਆਪਿ ਕਰਾਵਨੁ ਦੋਸੁ ਨ ਲੈਨਾ ॥੧॥**

ਬਿਲਾ., ਮਹਲਾ ੫, ੭, ਸਫ਼ਾ ੮੦੩

ਵੇਖੋ 'ਉਪਾਵਨ' ੪੯੦
[ਸੰਸ. धरण (ਧਰਣ) धृ+ल्युट : ਰਖਣ ਵਾਲਾ, ਧਾਰਨ ਕਰਨ ਵਾਲਾ, ਆਸਰਾ ਦੇਣ ਵਾਲਾ ।
ਪ੍ਰਾ. धरण (ਧਰਣ) : ਧਾਰਨ ਕਰਨ ਵਾਲਾ ।]
**ਨੋਟ:** ਸੰਸਕ੍ਰਿਤ 'ਧਰਣ' ਦਾ ਪੰਜਾਬੀ ਰੂਪ 'ਧਰਨ' ਹੈ । 'ਧਰਨ' ਤੋਂ 'ਧਰਨਾ' ਹੋ ਕੇ 'ਸ' ਉਪਸਰਗ ਲਗਣ ਤੇ 'ਸਧਰਨਾ' ਹੋ ਗਿਆ ਹੈ ।

**ਸਧਾ:** ਸ਼ਰਧਾ, ਸਿਦਕ, ਭਾਵਨੀ । ੨੩੭੨

**ਸੇਜ ਸਧਾ ਸਹਜੁ ਛਾਵਾਣੁ ਸੰਤੋਖੁ ਸਰਾਇਚਉ**
**ਸਦਾ ਸੀਲ ਸੰਨਾਹੁ ਸੋਹੈ ॥**
**ਗੁਰਸਬਦਿ ਸਮਾਚਰਿਓ ਨਾਮੁ ਟੇਕ ਸੰਗਾਦਿ ਬੋਹੈ ॥**

ਸਵ., ਮਹਲੇ ੪ ਕੇ, ਕਲ੍ਹ ੧੦, ਸਫ਼ਾ ੧੩੯੮

**ਅਰਥ:** (ਗੁਰੂ ਰਾਮਦਾਸ ਜੀ ਨੇ ਵਾਹਿਗੁਰੂ ਦੇ ਬਿਰਾਜਮਾਨ ਹੋਣ ਲਈ) ਸ਼ਰਧਾ ਦੀ ਸੇਜ ਵਿਛਾਈ ਹੈ, ਸਹਿਜ ਭਾਵ ਦਾ ਸ਼ਾਮਿਆਨਾ ਤਾਣਿਆ ਹੈ, ਸੰਤੋਖ ਦੀਆਂ ਕਨਾਤਾਂ ਬਣਾਈਆਂ ਹਨ ਅਤੇ ਸ਼ੁਭ ਆਚਰਣ ਦੀ ਸੰਜੋਅ ਉਨ੍ਹਾਂ ਦੇ ਸਰੀਰ ਤੇ ਹਰ ਵੇਲੇ ਸੁਭਾਇਮਾਨ ਹੈ । (ਪਹਿਲੇ ਤਿੰਨ ਗੁਰੂ ਪਾਤਸ਼ਾਹਾਂ ਦੀ) ਬਾਣੀ ਦੀ ਬਰਕਤ ਨਾਲ (ਆਪ ਨੇ) ਨਾਮਣਾ ਖੱਟਿਆ ਹੈ, (ਇਸੇ ਬਾਣੀ ਦੀ) ਟੇਕ ਸਾਰੇ ਸੰਗੀਆਂ ਨੂੰ ਵੀ ਸੁਗੰਧਿਤ ਕਰਦੀ ਹੈ ।
**ਛਾਵਾਣੁ-** ਸ਼ਾਮਿਆਨਾ । **ਸਰਾਇਚਉ-** ਕਨਾਤਾਂ । **ਸੀਲੁ-** ਚੰਗਾ ਆਚਰਣ । **ਸੰਨਾਹੁ-** ਸੰਜੋਅ । **ਸੋਹੈ-** ਸ਼ੋਭਦੀ ਹੈ । **ਸਮਾਚਰਿਓ-** ਕਮਾਇਆ ਹੈ । **ਸੰਗਾਦਿ-** ਸੰਗੀਆਂ ਨੂੰ । **ਬੋਹੈ-** ਸੁਗੰਧਿਤ ਕਰਦਾ ਹੈਂ ।
[ਸੰਸ. श्रद्धा (ਸ਼ਰ੍ਦਧਾ) श्रत्+धा+अङ्+टाप् : ਵਿਸ਼ਵਾਸ, ਭਰੋਸਾ, ਸਨਮਾਨ, ਸ਼ਰਧਾ, ਸਿਦਕ ।
ਪ੍ਰਾ. सद्दहा (ਸਦ੍ਦਹਾ) : ਧਰਮ ਵਿਚ ਵਿਸ਼ਵਾਸ, ਆਦਰ, ਸਨਮਾਨ ।]

**ਸਧਾਰਣ:** ਆਸਰਾ ਦੇਣ ਵਾਲਾ । ੨੩੭੩

**ਸੁਲਤਾਨ ਖਾਨ ਕਰੇ ਖਿਨ ਕੀਰੇ ॥ ਗਰੀਬ ਨਿਵਾਜਿ ਕਰੇ ਪ੍ਰਭੁ ਮੀਰੇ ॥**
**ਗਰਬ ਨਿਵਾਰਣ ਸਰਬ ਸਧਾਰਣ ਕਿਛੁ ਕੀਮਤਿ ਕਹੀ ਨ ਜਾਈ ਹੇ ॥੪॥**

ਮਾਰੂ (ਸੋਲ.), ਮਹਲਾ ੫, ੧, ਸਫ਼ਾ ੧੦੭੧

**ਅਰਥ:** ਵਾਹਿਗੁਰੂ (ਜੇ ਚਾਹੇ ਤਾਂ) ਪਲਾਂ ਵਿਚ ਹੀ ਬਾਦਸ਼ਾਹਾਂ ਅਤੇ ਸਰਦਾਰਾਂ ਨੂੰ ਕੀੜਿਆਂ ਵਰਗੇ ਤੁਛ ਕਰ ਦਿੰਦਾ ਹੈ । (ਉਹ) ਗ਼ਰੀਬਾਂ ਤੇ ਨਵਾਜ਼ਿਸ਼ ਕਰ ਕੇ (ਉਨ੍ਹਾਂ ਨੂੰ) ਸ਼ਹਿਨਸ਼ਾਹ ਵੀ ਥਾਪ ਦਿੰਦਾ ਹੈ । (ਪਾਤਸ਼ਾਹਾਂ ਦੇ) ਅਹੰਕਾਰ ਨੂੰ ਦੂਰ ਕਰਨ ਵਾਲੇ ਅਤੇ ਸਾਰੇ (ਸੇਵਕਾਂ ਨੂੰ) ਆਸਰਾ ਦੇਣ ਵਾਲੇ ਪਰਮੇਸ਼ਰ ਦੇ ਕੌਤਕਾਂ ਦਾ ਮੁੱਲ ਵਰਣਨ ਤੋਂ ਬਾਹਰ ਹੈ ।
**ਸੁਲਤਾਨ-** ਸ਼ਹਿਨਸ਼ਾਹ । **ਖਾਨ-** ਸਰਦਾਰ । **ਖਿਨ-** ਪਲਾਂ ਵਿਚ । **ਕੀਰੇ-** ਕੀੜੇ । **ਮੀਰੇ-** ਅਮੀਰ, ਸ਼ਹਿਨਸ਼ਾਹ, ਹਾਕਮ । **ਗਰਬ ਨਿਵਾਰਣ-** ਅਹੰਕਾਰ ਤੋੜਨ ਵਾਲਾ ।
[ਵੇਖੋ ੨੩੭੧]

**ਸਧਾਰਣਾ:** ਸਹਾਰਾ ਦੇਣਾ, ਆਸਰਾ ਦੇਣਾ । ੨੩੭੪

**ਐਸਾ ਕੋ ਵਡਭਾਗੀ ਆਇਆ ॥ ਆਠ ਪਹਰ ਜਿਨਿ ਖਸਮੁ ਧਿਆਇਆ ॥**
**ਤਿਸੁ ਜਨ ਕੈ ਸੰਗਿ ਤਰੈ ਸਭੁ ਕੋਈ ਸੋ ਪਰਵਾਰ ਸਧਾਰਣਾ ॥੧੫॥**

ਮਾਰੂ (ਸੋਲ.), ਮਹਲਾ ੫, ੬, ਸਫ਼ਾ ੧੦੭੭

**ਅਰਥ:** ਇਸ ਤਰ੍ਹਾਂ ਦਾ ਕੋਈ (ਵਿਰਲਾ) ਵਡਭਾਗੀ (ਸੰਸਾਰ ਵਿਚ) ਆਉਂਦਾ ਹੈ, ਜਿਸ ਨੇ ਅੱਠੇ ਪਹਿਰ ਮਾਲਿਕ ਨੂੰ ਆਰਾਧਿਆ ਹੈ । ਉਸ ਦੇ ਸੰਗ ਵਿਚ ਸਭ ਕੋਈ ਤਰਦਾ ਹੈ, ਉਹ (ਆਪਣੇ) ਪਰਿਵਾਰ ਨੂੰ (ਵੀ ਨਾਮ ਦਾ) ਆਧਾਰ ਦਿੰਦਾ ਹੈ ।
[ਵੇਖੋ ੨੩੭੧]

**ਸਧਾਰਨ:** ਸੁਧਾਰਨ, ੨੩੭੫
ਸੋਧਣ ਵਾਲੇ, ਸ਼ੁੱਧ ਕਰਨ ਵਾਲੇ ।

**ਸਰਬ ਸੁਖਾ ਗੁਰ ਚਰਨਾ ॥**
**ਕਲਿਮਲ ਡਾਰਨ ਮਨਹਿ ਸਧਾਰਨ**
**ਇਹ ਆਸਰ ਮੋਹਿ ਤਰਨਾ ॥੧॥ਰਹਾਉ॥**

ਦੇਵ., ਮਹਲਾ ੫, ੧੬, ਸਫ਼ਾ ੫੩੧

ਵੇਖੋ 'ਆਸਰ' III-੮੮

**ਨੋਟ:** ਭਾਈ ਕਾਨ੍ਹ ਸਿੰਘ ਨਾਭਾ, ਪ੍ਰੋਫੈਸਰ ਸਾਹਿਬ ਸਿੰਘ ਅਤੇ ਗਿਆਨੀ ਹਰਿਬੰਸ ਸਿੰਘ ਨੇ ਨਿਮਨਾਂਕਿਤ ਪੰਕਤੀ ਵਿਚ 'ਸਧਾਰਨ' ਦੇ ਅਰਥ 'ਆਸਰਾ ਜਾਂ ਸਹਾਰਾ ਦੇਣ ਵਾਲੇ' ਕੀਤੇ ਹਨ, ਜਦੋਂ ਕਿ ਗਿ. ਬਦਨ ਸਿੰਘ, ਗਿ. ਨਰੈਣ ਸਿੰਘ ਅਤੇ ਭਾਈ ਵੀਰ ਸਿੰਘ ਨੇ 'ਸ਼ੁੱਧ ਕਰਨ ਵਾਲੇ' ਕੀਤੇ ਹਨ।
[ਸੰਸ. शोधन (ਸ਼ੋਧਨ) शुध्+णिच्+ण्वुल् : ਸ਼ੁੱਧ ਕਰਨ ਵਾਲਾ ।
शोधनम् (ਸ਼ੋਧਨਮ੍) : ਸ਼ੁੱਧ ਕਰਨਾ, ਸੰਸ਼ੋਧਨ ਕਰਨਾ ; ਧਾਤੂਆਂ ਨੂੰ ਸੋਧਣਾ ; ਯਥਾਰਥ ਨਿਰਧਾਰਨ : ਕਰਜ਼ਾ ਦੇਣਾ ; ਪਛਤਾਵਾ ; ਬਦਲਾ ਲੈਣਾ ; ਸਜ਼ਾ ; ਮਲ ।
ਪ੍ਰਾ. सुज्झवण (ਸੁਜ੍ਝਵਣ) : ਸ਼ੁੱਧੀ ।]

**ਸਧਾਰੀ:** ਆਸਰਾ ਦੇਣ ਵਾਲਾ । ੨੩੭੬

**ਪਰਉਪਕਾਰੀ ਸਰਬ ਸਧਾਰੀ ਸਫਲ ਦਰਸਨਚਚ ਸਹਜਇਆ ॥**
**ਕਹੁ ਨਾਨਕ ਨਿਰਗੁਣ ਕਉ ਦਾਤਾ ਚਰਣ ਕਮਲ ਉਰਧਰਿਆ ॥੨॥**

ਦੇਵ., ਮਹਲਾ ੫, ੨੪, ਸਫ਼ਾ ੫੩੩

ਵੇਖੋ 'ਸਹਜਇਆ' III-੧੭੨੩

[ਵੇਖੋ ੨੩੭੧]

**ਸਧਾਰੁ:** ਆਧਾਰ ਸਹਿਤ । ੨੩੭੭

**ਮੰਦਰਿ ਘਰਿ ਆਨੰਦੁ ਹਰਿ ਹਰਿ ਜਸੁ ਮਨਿ ਭਾਵੈ ॥**
**ਸਭ ਰਸ ਮੀਠੇ ਮੁਖਿ ਲਗਹਿ ਜਾ ਹਰਿ ਗੁਣ ਗਾਵੈ ॥**
**ਹਰਿ ਜਨੁ ਪਰਵਾਰੁ ਸਧਾਰੁ ਹੈ ਇਕੀਹ ਕੁਲੀ ਸਭੁ ਜਗਤੁ ਛਡਾਵੈ ॥੨॥**

ਗਉੜੀ, ਮਹਲਾ ੪, ੪੬, ਸਫ਼ਾ ੧੬੬

ਵੇਖੋ 'ਇਕੀਹ ਕੁਲੀ' III-੯੦੮
[ਵੇਖੋ ੨੩੭੧]

**ਸਧਾਰੇ**: ਪ੍ਰਦਾਨ ਕਰਦੀ ਹੈ । ੨੩੭੮

**ਚਰਨ ਕਮਲ ਨਮਸਕਾਰ ਗੁਨ ਗੋਬਿਦ ਬੀਚਾਰੇ ॥**
**ਸਾਧ ਜਨਾ ਕੀ ਰੇਨ ਨਾਨਕ ਮੰਗਲ ਸੂਖ ਸਧਾਰੇ ॥੨॥**

ਧਨਾ., ਮਹਲਾ ੫, ੩੧, ਸਫ਼ਾ ੬੭੯

**ਅਰਥ**: (ਹੇ ਭਾਈ !) ਵਾਹਿਗੁਰੂ ਦੇ ਸੁੰਦਰ ਚਰਨਾਂ ਤੇ ਪ੍ਰਣਾਮ ਕਰ ਅਤੇ ਉਸ ਦੇ ਗੁਣਾਂ ਦੀ ਵਿਚਾਰ ਕਰ (ਭਾਵ ਮਨ ਨੂੰ ਗੁਣਾਂ ਤੇ ਕੇਂਦ੍ਰਿਤ ਕਰ ਤਾਂ ਕਿ ਦੈਵੀ-ਗੁਣਾਂ ਨਾਲ ਭਰਪੂਰ ਹੋ ਜਾਵੇ) । ਹੇ ਨਾਨਕ ! ਗੁਰੂ-ਪੁਰਖ ਦੀ ਚਰਨ-ਰਜ ਆਤਮਿਕ ਖੇੜਾ ਅਤੇ ਆਨੰਦ ਪ੍ਰਦਾਨ ਕਰਦੀ ਹੈ ।
ਰੇਨ- ਚਰਨ-ਧੂੜ ।
[ਵੇਖੋ ੨੩੭੧]

**ਸਧਾਰੇ**: ਆਧਾਰ ਦਿਓ, ਆਸਰਾ ਦਿਓ । ੨੩੭੯

**ਬਰਸੁ ਮੇਘ ਜੀ ਤਿਲੁ ਬਿਲਮੁ ਨ ਲਾਉ ॥**
**ਬਰਸੁ ਪਿਆਰੇ ਮਨਹਿ ਸਧਾਰੇ**
**ਹੋਇ ਅਨਦੁ ਸਦਾ ਮਨਿ ਚਾਉ ॥੧॥ਰਹਾਉ॥**

ਮਲਾਰ, ਮਹਲਾ ੫, ੭, ਸਫ਼ਾ ੧੨੬੮

**ਅਰਥ**: ਹੇ (ਨਾਮ-) ਜਲ ਦੇ ਭੰਡਾਰ (ਗੁਰਦੇਵ ਜੀ) ! ਕ੍ਰਿਪਾ ਕਰ ਕੇ (ਨਾਮ-ਅੰਮ੍ਰਿਤ ਦੀ) ਵਰਖਾ ਕਰੋ ਅਤੇ (ਵਰਖਾ ਕਰਨ ਵਿਚ ਹੋਰ) ਦੇਰੀ ਨਾ ਕਰੋ ਜੀ । ਹੇ ਪਿਆਰੇ ਜੀ ! (ਭਰਪੂਰ) ਵਰਸੋ । ਮੇਰੇ ਮਨ ਨੂੰ ਆਸਰਾ ਦਿਓ, ਤਾਂ ਜੁ ਹਮੇਸ਼ਾ ਮਨ ਆਨੰਦ ਵਿਚ ਰਹੇ ਅਤੇ (ਨਾਮ ਜਪਣ ਲਈ) ਉਤਸ਼ਾਹਿਤ ਹੁੰਦਾ ਰਹੇ ।
ਮੇਘ- ਬੱਦਲ । ਇੱਥੇ ਭਾਵ ਨਾਮ-ਜਲ ਦੇ ਭੰਡਾਰ ਗੁਰੂ ਤੋਂ ਹੈ । ਤਿਲੁ ਬਿਲਮੁ- ਥੋੜ੍ਹੀ ਜਿਹੀ ਦੇਰੀ । ਬਰਸੁ- ਬਰਸੋ, ਵਰ੍ਹੋ ।
[ਵੇਖੋ ੨੩੭੧]

**ਸਧਾਰੈ**: ਧਰਵਾਸ ਦਿੰਦਾ ਹੈ । ੨੩੮੦

**ਭੰਡਾਰ ਦਰਬ ਅਰਬ ਖਰਬ ਪੇਖਿ ਲੀਲਾ ਮਨੁ ਸਧਾਰੈ ॥**
**ਨਹ ਸੰਗਿ ਗਾਮਨੀ ॥੧॥**

ਰਾਮ., ਮਹਲਾ ੫, ੬੦, ਸਫ਼ਾ ੯੦੧

ਵੇਖੋ 'ਅਰਬ' ੩੦੮੮
[ਵੇਖੋ ੨੩੭੧]

**ਸਧਾਰੋ**: ਸਹਾਰਾ ਦੇਣ ਵਾਲਾ । ੨੩੮੧

**ਸਭ ਕੈ ਮਧਿ ਸਭਹੂ ਤੇ ਬਾਹਰਿ ਰਾਗ ਦੋਖ ਤੇ ਨਿਆਰੋ ॥**
**ਨਾਨਕ ਦਾਸ ਗੋਬਿੰਦ ਸਰਣਾਈ ਹਰਿ ਪ੍ਰੀਤਮੁ ਮਨਹਿ ਸਧਾਰੋ ॥੩॥**

ਸੂਹੀ (ਛੰਤ), ਮਹਲਾ ੫, ੧੧, ਸਫ਼ਾ ੭੮੪-੮੫

**ਅਰਥ**: (ਵਾਹਿਗੁਰੂ) ਸਾਰਿਆਂ ਵਿਚ ਨਿਵਾਸ ਕਰਦਾ ਹੈ, ਫਿਰ ਵੀ ਉਹ ਸਾਰੇ (ਸਰਗੁਣ ਪਸਾਰੇ ਦੀ ਪਕੜ ਤੋਂ) ਸੁਤੰਤਰ ਹੈ ਅਤੇ ਅਨੁਰਾਗ ਤਥਾ ਦ੍ਵੈਸ਼ ਤੋਂ ਨਿਰਲੇਪ ਹੈ । ਰੱਬ ਦਾ ਸੇਵਕ ਨਾਨਕ ਪ੍ਰਤਿਪਾਲਕ ਕਰਤਾਰ ਦੀ ਸ਼ਰਨ ਵਿਚ (ਗਿਆ) ਹੈ, (ਕਿਉਂਕਿ) ਉਹ ਅਕਾਲ-ਪੁਰਖ (ਸੇਵਕਾਂ ਦੇ) ਮਨਾਂ ਨੂੰ ਸਹਾਰਾ ਦੇਣ ਵਾਲਾ ਹੈ ।
**ਮਧਿ**- ਵਿਚ, ਅੰਦਰ । **ਸਭਹੂ**- ਸਾਰਿਆਂ ਤੋਂ ; ਭਾਵ ਸਾਰੇ ਪਸਾਰੇ ਤੋਂ । **ਬਾਹਰਿ**- ਪਰੇ । **ਰਾਗ**- ਪਿਆਰ । **ਦੋਖ**- ਦ੍ਵੈਸ਼ । **ਨਿਆਰੋ**- ਨਿਰਲੇਪ, ਵਖ ।
[ਵੇਖੋ ੨੩੭੧]

**ਸਨੰਦ**: ਸਨੰਦਨ, ਬ੍ਰਹਮਾ ਦਾ ਮਾਨਸ ਪੁੱਤਰ । ੨੩੮੨

**ਸਨਕ ਸਨੰਦ ਅੰਤੁ ਨਹੀ ਪਾਇਆ ॥**
**ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ ॥੧॥**

ਆਸਾ, ਕਬੀਰ, ੧੦, ਸਫ਼ਾ ੪੭੮

**ਅਰਥ**: ਸਨਕ, ਸਨੰਦਨ ਆਦਿ (ਬ੍ਰਹਮਾ ਦੇ ਪੁੱਤਰਾਂ) ਨੇ (ਵਾਹਿਗੁਰੂ ਦਾ) ਮਰਮ ਨਹੀਂ ਜਾਣਿਆ । ਵੇਦ ਪਾਠ ਕਰ-ਕਰ ਕੇ ਬ੍ਰਹਮਾ ਨੇ ਜੀਵਨ ਲਾ ਦਿੱਤਾ, (ਪਰ ਵਾਹਿਗੁਰੂ ਦਾ ਅੰਤ ਨਹੀਂ ਪਾ ਸਕਿਆ, ਭਾਵ ਵੇਦਾਂ ਨੇ ਵੀ ਕਰਤਾਰ ਨੂੰ ਨੇਤੀ-ਨੇਤੀ ਕਹਿ ਕੇ ਬੇਅੰਤ ਦੱਸਿਆ ਹੈ) ।
[ਹਿੰ. ਸ਼ਨੰਦਨ (ਸਨੰਦਨ) : ਬ੍ਰਹਮਾ ਦੇ ਚਾਰ ਮਾਨਸ ਪੁੱਤਰਾਂ ਵਿਚੋਂ ਇਕ ।]

**ਸਨੰਦਨ**: ਬ੍ਰਹਮਾ ਦਾ ਮਾਨਸ ਪੁੱਤਰ, ੨੩੮੩
ਜਿਸ ਨੂੰ ਗੁਰਬਾਣੀ ਵਿਚ ਸਨੰਦ ਵੀ ਆਖਿਆ ਹੈ ।

**ਊਠਉ ਬੈਸਉ ਰਹਿ ਭਿ ਨ ਸਾਕਉ ਦਰਸਨੁ ਖੋਜਿ ਖੋਜਾਵਉ ॥**
**ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ ਸਨਾਤਨ ਸਨਤ ਕੁਮਾਰ**
**ਤਿਨ੍ ਕਉ ਮਹਲੁ ਦੁਲਭਾਵਉ ॥੨॥**

ਆਸਾ, ਮਹਲਾ ੫, ੧੨੧, ਸਫ਼ਾ ੪੦੧

ਵੇਖੋ '**ਊਠਉ**' ੭੧੨ ੳ
[ਵੇਖੋ ੨੩੮੨]

**ਸਨਕ**: ਬ੍ਰਹਮਾ ਦੇ ਚਾਰ ੨੩੮੪
ਮਾਨਸ ਪੁੱਤਰਾਂ ਵਿਚੋਂ ਪਹਿਲਾ ।

**ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ**
**ਨਾਮ ਕੀ ਨਾਮਨਾ ਸਪਤ ਦੀਪਾ ॥੧॥**

ਮਲਾਰ, ਰਵਿਦਾਸ, ੨, ਸਫ਼ਾ ੧੨੯੩

**ਅਰਥ**: ਨਾਮ ਦੀ ਵਡਿਆਈ ਸੱਤ ਦੀਪਾਂ ਵਿਚ (ਪਸਰੀ ਹੋਈ) ਹੈ, (ਇਹ ਗੱਲ) ਵਿਆਸ ਰਿਸ਼ੀ ਦੀਆਂ ਲਿਖਤਾਂ ਵਿਚੋਂ ਪੜ੍ਹੀ ਜਾ ਸਕਦੀ ਹੈ ਅਤੇ ਸਨਕ ਦੇ ਜੀਵਨ-ਕੌਤਕਾਂ ਵਿਚੋਂ (ਵੀ) ਦੇਖੀ ਜਾ ਸਕਦੀ ਹੈ ।

**ਬਿਆਸ ਮਹਿ**- ਵਿਆਸ ਰਿਸ਼ੀ ਦੀਆਂ ਲਿਖਤਾਂ ਵਿਚੋਂ । **ਲੇਖੀਐ**- ਲਿਖਤ ਵੇਖੀ ਜਾ ਸਕਦੀ ਹੈ ; ਭਾਵ ਪੜ੍ਹੀ ਜਾ ਸਕਦੀ ਹੈ । **ਸਨਕ ਮਹਿ**- ਸਨਕ ਦੇ ਜੀਵਨ ਵਿਚੋਂ । **ਪੇਖੀਐ**- ਵੇਖੀ ਜਾ ਸਕਦੀ ਹੈ । ਨਾਮਨਾ- ਮਹਿਮਾ, ਵਡਿਆਈ ।
[ਸੰਸ. सनक (ਸਨਕ) : ਬ੍ਰਹਮਾ ਦੇ ਚਾਰ ਮਾਨਸ ਪੁੱਤਰਾਂ ਵਿਚੋਂ ਇਕ ।]

**ਸਨਕਾਦਿ**: ਸਨਕ ਆਦਿ ਬ੍ਰਹਮਾ ਦੇ ਚਾਰ ਮਾਨਸ ਪੁੱਤਰ । ੨੩੮੫

**ਮਾਈ ਮੋਹਿ ਅਵਰੁ ਨ ਜਾਨਿਓ ਆਨਾਨਾਂ ॥**
**ਸਿਵ ਸਨਕਾਦਿ ਜਾਸੁ ਗੁਨ ਗਾਵਹਿ**
**ਤਾਸੁ ਬਸਹਿ ਮੋਰੇ ਪ੍ਰਾਨਾਨਾਂ ॥੧॥ਰਹਾਉ॥**

ਗਉੜੀ, ਕਬੀਰ, ੭੪, ਸਫ਼ਾ ੩੩੯
ਵੇਖੋ ਅਵਰੁ ੩੨੮੮

**ਨੋਟ**: ਭਾਗਵਤ ਪੁਰਾਣ ਅਤੇ ਹਿੰਦੂ ਧਰਮ ਦੇ ਹੋਰ ਗ੍ਰੰਥਾਂ ਵਿਚ ਬ੍ਰਹਮਾ ਦੇ ਚਾਰ 'ਮਾਨਸ ਪੁੱਤਰਾਂ' ਸਨਕ, ਸਨੰਦਨ, ਸਨਾਤਨ ਅਤੇ ਸਨਤ੍ਰਕੁਮਾਰ ਦਾ ਵਰਣਨ ਮਿਲਦਾ ਹੈ । ਮਹਾਭਾਰਤ ਵਿਚ ਗਿਣਤੀ ਸੱਤ ਕੀਤੀ ਗਈ ਹੈ ਅਤੇ ਇਨ੍ਹਾਂ ਦੇ ਨਾਮ ਸਨਤ੍ਰਸੁਜਾਤ, ਸਨ, ਸਨਕ, ਸਨੰਦਨ, ਸਨਤ੍ਰਕੁਮਾਰ, ਕਪਿਲ ਅਤੇ ਸਨਾਤਨ ਦੱਸੇ ਗਏ ਹਨ । ਮਹਾਭਾਰਤ ਵਿਚ ਹੀ ਰਿਭੂ ਦਾ ਨਾਮ ਵੀ ਇਨ੍ਹਾਂ ਦੇ ਨਾਲ ਹੀ ਲਿਆ ਜਾਂਦਾ ਹੈ । ਹਰਿਵੰਸ਼ ਪੁਰਾਣ ਵਿਚ ਸਨਕ, ਸਨੰਦਨ, ਸਨਾਤਨ, ਸਨਤ੍ਰਕੁਮਾਰ, ਸਕੰਦ, ਨਾਰਦ ਅਤੇ ਰੁਦ੍ਰ ਨੂੰ ਬ੍ਰਹਮਾ ਦੇ 'ਮਾਨਸ ਪੁੱਤਰ' ਕਿਹਾ ਗਿਆ ਹੈ । ਪ੍ਰਚਲਿਤ ਮੱਤ ਅਨੁਸਾਰ 'ਸਨਕ' ਆਦਿ ਚਾਰ ਹੀ ਬ੍ਰਹਮਾ ਦੇ 'ਮਾਨਸ ਪੁੱਤਰ' ਕਹੇ ਜਾਂਦੇ ਹਨ । ਅਜਿਹੀ ਮਾਨਤਾ ਹੈ ਕਿ ਇਹ ਕੁਮਾਰ ਰੂਪ ਵਿਚ ਪ੍ਰਗਟ ਹੋਏ ਸਨ ਅਤੇ ਭਾਵੇਂ ਬ੍ਰਹਮਾ ਨੇ ਸ੍ਰਿਸ਼ਟੀ ਕੀਤੀ ਸੀ, ਇਨ੍ਹਾਂ ਨੇ ਕੁਮਾਰ ਰੂਪ ਵਿਚ ਹੀ ਬ੍ਰਹਮਚਾਰੀ ਧਰਮ ਦਾ ਪਾਲਣ ਕਰਦਿਆਂ ਸੰਤਾਨ ਉਤਪੰਨ ਨਹੀਂ ਕੀਤੀ । ਇਨ੍ਹਾਂ ਨੂੰ ਵਿਸ਼ਨੂ ਭਗਵਾਨ ਦੇ ਅਵਤਾਰ ਮੰਨਿਆ ਗਿਆ ਹੈ । ਇਹ ਸਾਰੇ ਹੀ ਬ੍ਰਹਮ ਗਿਆਨੀ, ਨਿਵਿਰਤੀ ਮਾਰਗ ਦਾ ਅਨੁਸਰਣ ਕਰਨ ਵਾਲੇ, ਪਰਮ ਯੋਗੀ, ਸਾਂਖ ਦਰਸ਼ਨ ਵਿਚ ਪ੍ਰਬੀਨ, ਧਰਮ-ਸ਼ਾਸਤ੍ਰ ਅਤੇ ਮੁਕਤੀ-ਮਾਰਗ ਦੇ ਆਦਿ ਸੰਸਥਾਪਕ ਸਨ । ਇਹ ਵਿਰਕਤ, ਸੂਖਮ ਤੱਤਵਦਰਸ਼ੀ ਅਤੇ ਕ੍ਰਿਆਰਹਿਤ ਸਨ । ਦੁਖ-ਸੁਖ ਤੋਂ ਅਲੇਪ, ਸਮਦਰਸ਼ੀ, ਇਛਾਵਾਂ ਤੋਂ ਮੁਕਤ ਇਹ ਮਹਾਮੁਨੀ ਸਰਬਗਾਮੀ, ਚਿਰੰਜੀਵ ਅਤੇ ਇਛਾ ਅਨੁਸਾਰ ਹਰ ਸਥਾਨ ਤੇ ਪਹੁੰਚਣ ਦੇ ਸਮਰਥ ਸਨ ।

ਕਿਹਾ ਜਾਂਦਾ ਹੈ ਕਿ ਇਕ ਵਾਰੀ ਜਦੋਂ 'ਸਨਕ' ਆਦਿ ਚਾਰੇ ਭਰਾ ਬੈਕੁੰਠ ਗਏ ਤਾਂ ਜਯ ਅਤੇ ਵਿਜਯ ਨਾਮ ਦੇ ਦੋ ਦਰਬਾਨਾਂ ਨੇ ਇਨ੍ਹਾਂ ਨੂੰ ਅੰਦਰ ਜਾਣ ਤੋਂ ਰੋਕਿਆ । ਗੁੱਸੇ ਵਿਚ ਆ ਕੇ ਇਨ੍ਹਾਂ ਨੇ ਦੋਹਾਂ ਭਰਾਵਾਂ ਨੂੰ ਸ੍ਰਾਪ ਦਿਤਾ ਅਤੇ ਉਹ ਪਤਿਤ ਹੋ ਕੇ ਬੈਕੁੰਠ ਤੋਂ ਧਰਤੀ ਉਤੇ ਅਸੁਰ ਜੋਨੀ ਵਿਚ ਅਵਤ੍ਰਿਤ ਹੋਏ । ਇਹ ਦੋਵੇਂ ਹਿਰਨ੍ਯਾਕਸ਼ ਅਤੇ ਹਿਰਨ੍ਯਕਸ਼੍ਯਪੁ ਦੇ ਰੂਪ ਵਿਚ ਵਿਖਿਆਤ ਅਸੁਰ ਹੋਏ । ਗੰਗਾ ਨਦੀ ਦੇ ਸੀਤਾ ਨਾਮਕ ਤਟ ਉਤੇ 'ਸਨਕ' ਦਾ ਨਾਰਦ ਨਾਲ ਸੰਬਾਦ ਹੋਇਆ ਵੀ ਦੱਸਿਆ ਗਿਆ ਹੈ । ਨਿੰਬਾਰਕ ਦੁਆਰਾ ਪ੍ਰਚਾਰਿਤ ਰਾਧਾ-ਕ੍ਰਿਸ਼ਣ ਦੀ ਭਗਤੀ ਨੂੰ ਸਮਰਪਿਤ ਸੰਪ੍ਰਦਾ 'ਸਨਕ ਸੰਪ੍ਰਦਾ' ਦੇ ਨਾਮ ਨਾਲ ਪ੍ਰਸਿੱਧ ਹੋਈ । ਸਨਕ ਸੰਹਿਤਾ ਨਾਮ ਦੇ ਇਕ ਗ੍ਰੰਥ ਵਿਚ 'ਸਨਕ' ਨੂੰ ਭ੍ਰਿਗੂ ਵੰਸ਼ ਨਾਲ ਵੀ ਸੰਬੰਧਿਤ ਕੀਤਾ ਗਿਆ ਹੈ । 'ਸਨਤ੍ਰਕੁਮਾਰ' ਦਾ ਨਿਵਾਸ ਸਥਾਨ ਹਿਮਗਿਰੀ ਸੀ ਅਤੇ ਇਸੇ ਸਥਾਨ ਤੋਂ 'ਸਨਤ੍ਰਕੁਮਾਰ' ਨੇ ਵਿਭਾਂਡਕ ਰਿਸ਼ੀ ਨੂੰ ਗਿਆਨ ਦਾ ਉਪਦੇਸ਼ ਦਿਤਾ ਸੀ । ਮਹਾਭਾਰਤ ਵਿਚ 'ਸਨਤ੍ਰਕੁਮਾਰ' ਧ੍ਰਿਤਰਾਸ਼ਟਰ ਨੂੰ ਵੀ ਉਪਦੇਸ਼ ਕਰਦਾ ਦਰਸਾਇਆ ਗਿਆ ਹੈ, ਜਿਸ ਵਿਚ ਉਹ ਮਨੁੱਖ ਦੀ ਉਮਰ-ਸੰਬੰਧਿਤ ਮੌਤ ਨੂੰ ਕੇਵਲ ਭ੍ਰਮ ਦੱਸਦਾ ਹੈ ਅਤੇ ਅਸਲ ਮੌਤ ਦੀ ਜੜ੍ਹ ਵਿਕਾਰੀ-ਜੀਵਨ ਵਿਚ ਮਿਥਦਾ ਹੈ । ਵਿਕਾਰਾਂ ਤੋਂ ਬਚਣ ਵਾਸਤੇ ਮੌਨ ਆਦਿ ਸੰਜਮ ਸਹਾਇਕ ਹਨ । ਕ੍ਰੋਧ ਆਦਿ ਦੋਖਾਂ ਨੂੰ ਤਿਆਗ ਕੇ ਮੌਨ ਰਹਿਣ ਨਾਲ ਸਾਧਕ ਨਾ ਕੇਵਲ ਵਿਕਾਰ-ਮੁਕਤੀ ਪ੍ਰਾਪਤ ਕਰਦਾ ਹੈ, ਸਗੋਂ ਬ੍ਰਹਮ ਗਿਆਨ ਵੀ ਪਾ ਲੈਂਦਾ ਹੈ । 'ਸਨਤ੍ਰਕੁਮਾਰ' ਦਾ ਇਹ ਉਪਦੇਸ਼ ਸਨਤ੍ਰਸੁਜਾਤੀਯ ਨਾਮ ਨਾਲ ਪ੍ਰਸਿੱਧ ਹੈ । ਸਨਤ੍ਰਸੁਜਾਤੀਯ ਉਪਦੇਸ਼ ਨੂੰ ਭਗਵਦ ਗੀਤਾ ਵਾਂਗ ਮਹੱਤਵਸ਼ਾਲੀ ਮੰਨਿਆ ਜਾਂਦਾ ਹੈ ਅਤੇ ਆਦਿ ਸ਼ੰਕਰਾਚਾਰੀਆ ਵਰਗੇ ਵਿਦਵਾਨ ਚਿੰਤਕ ਨੇ ਵੀ ਇਸ 'ਤੇ ਸੁਤੰਤਰ ਟੀਕਾ ਦੀ ਰਚਨਾ ਕੀਤੀ । ਸਾਤ੍ਵਤ ਧਰਮ ਦੀ ਆਚਾਰੀਆ ਪਰੰਪਰਾ ਵਿਚ 'ਸਨਤ੍ਰਕੁਮਾਰ' ਨੂੰ ਸਭ ਤੋਂ ਉੱਤਮ ਆਚਾਰੀਆ ਦੱਸਿਆ ਜਾਂਦਾ ਹੈ । ਇਸ ਧਰਮ ਦਾ ਗਿਆਨ ਸਭ ਤੋਂ ਪਹਿਲਾਂ ਬ੍ਰਹਮਾ ਨੇ 'ਸਨਤ੍ਰਕੁਮਾਰ' ਨੂੰ ਦਿੱਤਾ ਸੀ, ਜੋ ਮਗਰੋਂ ਨਾਰਦ ਨੇ ਸ਼ੁਕ੍ਰ ਨੂੰ ਸੁਣਾਇਆ । ਇਸ ਉਪਦੇਸ਼ ਦਾ ਸਾਰ ਇਸ ਤਰ੍ਹਾਂ ਹੈ-

नास्ति विद्यासमं चक्षु नास्ति सत्यसमं तप: ।
नास्ति रागसमं दु:खं नास्ति त्यागसमं सुखम् ॥

(ਮਹਾਭਾਰਤ, ਸ਼ਾਂਤਿਪਰਵ, ੩੧੬, ੬)

(ਵਿਦਿਆ ਵਰਗੇ ਉੱਤਮ ਨੇਤ੍ਰ ਸੰਸਾਰ ਵਿਚ ਹੋਰ ਨਹੀਂ ਹਨ, ਸੱਚ ਵਰਗਾ ਸ੍ਰੇਸ਼ਠ ਹੋਰ ਕੋਈ ਤਪ ਨਹੀਂ । ਰਾਗ ਜਿਤਨਾ ਵਡਾ ਕੋਈ ਦੁਖ ਨਹੀਂ ਅਤੇ ਤਿਆਗ ਦੀ ਬਰਾਬਰੀ ਦਾ ਹੋਰ ਕੋਈ ਸੁਖ ਨਹੀਂ ਹੈ) ।
'ਸਨਤ੍ਰਕੁਮਾਰ' ਦੇ ਨਾਮ 'ਤੇ ਪ੍ਰਸਿੱਧ ਗ੍ਰੰਥ ਇਹ ਹਨ-

੧. ਸਨਤ੍ਰਕੁਮਾਰ ਉਪ-ਪੁਰਾਣ ।
੨. ਸਨਤ੍ਰਸੁਜਾਤੀਯ ਆਖਿਆਨ ।
੩. ਸਨਤ੍ਰਕੁਮਾਰ ਸੰਹਿਤਾ ।
੪. ਸਨਤ੍ਰਕੁਮਾਰ ਵਾਸ੍ਤੁਸ਼ਾਸ੍ਤ੍ਰ ।
੫. ਸਨਤ੍ਰਕੁਮਾਰ ਤੰਤ੍ਰ ।
੬. ਸਨਤ੍ਰਕੁਮਾਰ ਕਲ੍ਪ ।

[ਵੇਖੋ ੨੩੮੪]

**ਸਨਕਾਦਿਕ**: ਸਨਕ ਆਦਿਕ ਬ੍ਰਹਮਾ ਦੇ ਪੁੱਤਰ ; ਭਾਵ ਸਨਕ, ਸਨੰਦਨ, ਸਨਾਤਨ ਅਤੇ ਸਨਤ ਕੁਮਾਰ । ੨੩੮੬

**ਬ੍ਰਹਮਾਦਿਕ ਸਨਕਾਦਿਕ ਚਾਹੈ ॥**
**ਜੋਗੀ ਜਤੀ ਸਿਧ ਹਰਿ ਆਹੈ ॥**
**ਜਿਸਹਿ ਪਰਾਪਤਿ ਸੋ ਹਰਿ ਗੁਣ ਗਾਹੈ ॥੨॥**

ਗਉੜੀ (ਬੈਰਾ.), ਮਹਲਾ ੫, ੧੧੨, ਸਫ਼ਾ ੨੦੩
ਵੇਖੋ 'ਆਹੈ' III-੧੫੩

[ਵੇਖੋ ੨੩੮੪]

**ਸਨਤ ਕੁਮਾਰ:** ਬ੍ਰਹਮਾ ਦਾ ਮਾਨਸ ਪੁੱਤਰ । ੨੩੮੭

**ਊਠਉ ਬੈਸਉ ਰਹਿ ਭਿ ਨ ਸਾਕਉ ਦਰਸਨੁ ਖੋਜਿ ਖੋਜਾਵਉ ॥**
**ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ ਸਨਾਤਨ ਸਨਤ ਕੁਮਾਰ**
**ਤਿਨ੍ ਕਉ ਮਹਲੁ ਦੁਲਭਾਵਉ ॥੨॥**

ਆਸਾ, ਮਹਲਾ ੫, ੧੨੧, ਸਫ਼ਾ ੪੦੧

ਵੇਖੋ '**ਊਠਉ**' ੭੧੨ ੳ

[ਸੰਸ. सनत्कुमार (ਸਨਤ੍ਕੁਮਾਰ) : ਬ੍ਰਹਮਾ ਦੇ ਚਾਰ ਮਾਨਸ-ਪੁੱਤਰਾਂ ਵਿਚੋਂ ਇਕ ।]

**ਸਨਦੀਆ:** ਨਦੀਆਂ ਸਮੇਤ । ੨੩੮੮

**ਰੋਗੀ ਸਾਤ ਸਮੁੰਦ ਸਨਦੀਆ ਖੰਡ ਪਤਾਲ ਸਿ ਰੋਗਿ ਭਰੇ ॥**
**ਹਰਿ ਕੇ ਲੋਕ ਸਿ ਸਾਚਿ ਸੁਹੇਲੇ ਸਰਬੀ ਥਾਈ ਨਦਰਿ ਕਰੇ ॥੫॥**

ਭੈਰਉ (ਅਸ.), ਮਹਲਾ ੧, ੧, ਸਫ਼ਾ ੧੧੫੩

**ਅਰਥ:** (ਸਮੂਹ) ਨਦੀਆਂ ਸਮੇਤ ਸੱਤੇ ਸਮੁੰਦਰ ਰੋਗੀ ਹਨ, ਧਰਤੀ ਦੇ ਨੌਂ ਖੰਡ ਅਤੇ ਪਤਾਲ-ਲੋਕ ਵੀ ਰੋਗ ਨਾਲ ਭਰੇ ਹੋਏ ਹਨ । ਵਾਹਿਗੁਰੂ ਦੇ ਲੜ ਲਗੇ ਮਨੁੱਖ ਸੱਚ ਵਿਚ (ਸਮਾਏ ਰਹਿੰਦੇ ਹਨ), ਇਸ ਕਰ ਕੇ ਹਰ ਇਕ ਸਥਾਨ ਤੇ (ਜਿਥੇ ਵੀ ਉਹ ਜਾਂਦੇ ਹਨ) ਕਰਤਾਰ ਉਨ੍ਹਾਂ ਤੇ ਮਿਹਰ ਦੀ ਦ੍ਰਿਸ਼ਟੀ ਕਰਦਾ ਹੈ ਅਤੇ ਉਨ੍ਹਾਂ ਦਾ ਜੀਵਨ ਸੁਖਮਈ ਬਤੀਤ ਹੁੰਦਾ ਹੈ।

**ਭਾਵ:** ਇਸੇ ਸ਼ਬਦ ਦੀ 'ਰਹਾਉ' ਦੀ ਤੁਕ ਵਿਚ 'ਨਾਨਕ ਹਉਮੈ ਰੋਗ ਬੁਰੇ' ਕਹਿ ਕੇ ਦੱਸਿਆ ਗਿਆ ਹੈ ਕਿ ਜੀਵਾਂ ਨੂੰ ਸਭ ਤੋਂ ਗੰਭੀਰ ਰੋਗ ਹਉਮੈ ਦਾ ਲਗਿਆ ਹੋਇਆ ਹੈ । ਨਦੀਆਂ, ਸਮੁੰਦਰਾਂ, ਨੌ-ਖੰਡਾਂ ਅਤੇ ਪਾਤਾਲ ਦੇ ਰੋਗ-ਯੁਕਤ ਹੋਣ ਤੋਂ ਭਾਵ ਹੈ ਕਿ ਮਨੁੱਖ ਜਿਥੇ ਵੀ ਜਾਂਦਾ ਹੈ, ਉਸ ਦੀ ਅਹੰ-ਪ੍ਰੇਰਿਤ ਚਿੱਤ-ਵ੍ਰਿਤੀ ਉਸ ਦੇ ਨਾਲ ਹੁੰਦੀ ਹੈ । ਦੂਜਾ ਭਾਵ ਇਹ ਹੈ ਕਿ ਜਲ-ਥਲ ਆਦਿ ਦੇ ਸਮਸਤ ਜੀਵਾਂ ਵਿਚ ਹਉਮੈ-ਭਾਵ ਮੌਜੂਦ ਹੈ ।

[ਸੰਸ. नदी (ਨਦੀ) नद्+ङीप् : ਦਰਿਆ, ਜਲ ਦਾ ਪ੍ਰਵਾਹ ।
ਪ੍ਰਾ. णई (ਣਈ) : ਨਦੀ, ਪਹਾੜਾਂ ਤੋਂ ਨਿਕਲਿਆ ਹੋਇਆ ਜਲ-ਸ੍ਰੋਤ ਜੋ ਦਰਿਆ ਵਿਚ ਜਾ ਮਿਲੇ ।]

**ਨੋਟ:** ਸੰਸਕ੍ਰਿਤ 'ਸਹ' ਜਦੋਂ ਕਿਸੇ ਹੋਰ ਸ਼ਬਦ ਨਾਲ ਮਿਲ ਕੇ ਆਉਂਦਾ ਹੈ ਤਾਂ ਇਸ ਦੇ ਅਰਥ ਨਾਲ-ਨਾਲ, ਮਿਲ ਕੇ, ਸਹਿਤ ਆਦਿ ਹੋ ਜਾਂਦੇ ਹਨ । 'ਨਦੀਆ' ਸ਼ਬਦ ਨਾਲ 'ਸਹ' ਮਿਲਣ ਤੋਂ ਸ਼ਬਦ 'ਸਨਦੀਆ' ਬਣਿਆ ਹੈ, ਜਿਸ ਦੇ ਅਰਥ 'ਨਦੀਆਂ ਸਹਿਤ' ਹੋ ਗਏ ਹਨ । ਇਸ ਰੂਪ ਵਿਚ ਇਹ ਸ਼ਬਦ ਸੰਸਕ੍ਰਿਤ ਜਾਂ ਹਿੰਦੀ ਵਿਚ ਉਪਲਬਧ ਨਹੀਂ ਹੈ । ਪੰਜਾਬੀ ਵਿਚ ਵੀ ਇਹ ਸ਼ਬਦ ਆਮ ਨਹੀਂ । ਇਹ ਗੱਲ ਦਿਲਚਸਪੀ ਵਾਲੀ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਇਸੇ ਸ਼ਬਦ ਵਿਚ '**ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ**' ਅਤੇ '**ਰੋਗੀ ਧਰਤਿ ਸਭੋਗੀ**' ਉਚਾਰਦਿਆਂ 'ਸਰੁਦ੍ਰਾ' ਤੇ 'ਸਭੋਗੀ' ਸ਼ਬਦ ਉਕਤ ਰੀਤੀ ਅਨੁਸਾਰ ਹੀ ਸਿਰਜੇ ਹਨ । ਸਨਦੀਆ, ਸਰੁਦ੍ਰਾ ਅਤੇ ਸਭੋਗੀ ਤਿੰਨੇ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਇਕੋ ਵਾਰੀ ਵਰਤੇ ਗਏ ਹਨ ।

'ਸਨਦੀਆ' ਨੂੰ ਸੰਧੀ ਸਹਿਤ ਮੰਨਿਆ ਜਾਵੇ ਜਾਂ ਸੰਧੀ ਛੇਦ ਕਰ ਕੇ ਇਸ ਦਾ ਉਚਾਰਣ 'ਸ ਨਦੀਆ' ਕੀਤਾ ਜਾਵੇ ਇਸ ਸੰਬੰਧੀ ਸਿੱਖ ਵਿਦਵਾਨ ਇਕਮੱਤ ਨਹੀਂ ਹਨ । ਗਿ. ਬਦਨ ਸਿੰਘ, ਪ੍ਰੋ ਸਾਹਿਬ ਸਿੰਘ, ਗਿ. ਹਰਿਬੰਸ ਸਿੰਘ ਆਦਿ ਟੀਕਾਕਾਰਾਂ ਨੇ ਇਸ ਨੂੰ 'ਸਨਦੀਆ' ਲਿਖਿਆ ਹੈ, ਜਦੋਂ ਕਿ ਗਿ. ਬਿਸ਼ਨ ਸਿੰਘ, ਸੋਢੀ ਤੇਜਾ ਸਿੰਘ, ਭਾਈ ਕਾਨ੍ਹ ਸਿੰਘ 'ਨਾਭਾ' ਅਤੇ ਸ਼ਬਦਾਰਥ ਦੇ ਕਰਤਾ ਨੇ ਸੰਧੀ-ਛੇਦ ਕਰ ਕੇ 'ਸ ਨਦੀਆ' ਲਿਖਿਆ ਹੈ, ਹਾਲਾਕਿ ਦੋਹਾਂ ਸਥਿਤੀਆਂ ਵਿਚ ਅਰਥ ਇਕੋ ਰਹਿੰਦੇ ਹਨ। ਭਾਈ ਕਾਨ੍ਹ ਸਿੰਘ ਨੇ 'ਮਹਾਨ ਕੋਸ਼ ਵਿਚ ਸਨਦੀਆ, ਸਭੋਗੀ ਅਤੇ ਸਰੁਦ੍ਰਾ ਤਿੰਨੇ ਸ਼ਬਦਾਂ ਦੇ ਵਖਰੇ ਇੰਦਰਾਜ਼ ਨਹੀਂ ਦਿੱਤੇ ਜਿਸ ਦਾ ਭਾਵ ਇਹੋ ਹੈ ਕਿ ਉਹ 'ਸ' ਨੂੰ ਨਿਖੇੜ ਕੇ ਵਰਤਦੇ ਹਨ, ਪਰ ਅਪਵਾਦ ਇਹ ਹੈ ਕਿ ਜਦੋਂ 'ਸ' ਦੇ ਇੰਦਰਾਜ਼ ਵਿਚ 'ਰੋਗੀ ਬ੍ਰਹਮਾ ਬਿਸਨ ਸਰੁਦ੍ਰਾ' ਦਾ ਪ੍ਰਮਾਣ ਅੰਕਿਤ ਕਰਦੇ ਹਨ, ਤਾਂ 'ਸਰੁਦ੍ਰਾ' ਨੂੰ ਸੰਧੀ ਸਹਿਤ ਲਿਖਦੇ ਹਨ । ਗਿਆਨੀ ਬਿਸ਼ਨ ਸਿੰਘ 'ਸਭੋਗੀ' ਨੂੰ ਸੰਧੀ ਸਹਿਤ ਪ੍ਰਵਾਨ ਕਰ ਲੈਂਦੇ ਹਨ, ਪਰ 'ਸਰੁਦ੍ਰਾ' ਦੀ ਸੰਧੀ ਨਹੀਂ ਮੰਨਦੇ ।

**ਸਨਬੰਧ:** ਮੇਲ, ਜੋੜ । ੨੩੮੯

**ਸਲੋਕੁ ॥ ਢਾਹਨ ਲਾਗੇ ਧਰਮਰਾਇ ਕਿਨਹਿ ਨ ਘਾਲਿਓ ਬੰਧ ॥**
**ਨਾਨਕ ਉਬਰੇ ਜਪਿ ਹਰੀ ਸਾਧ ਸੰਗਿ ਸਨਬੰਧ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੩੦, ਸਫ਼ਾ ੨੫੬

**ਅਰਥ:** ਜਦੋਂ ਧਰਮਰਾਜ ਦੇ ਦੂਤ ਸਰੀਰ ਨੂੰ ਢਾਹੁਣ (ਭਾਵ ਨਸ਼ਟ ਕਰਨ) ਲਗੇ, ਤਾਂ ਕੋਈ ਵੀ (ਉਨ੍ਹਾਂ ਨੂੰ) ਰੋਕ ਨਹੀਂ ਸਕਿਆ । (ਪਰ) ਹੇ ਨਾਨਕ ! ਸਤਿਸੰਗ ਨਾਲ ਮੇਲ ਬਣਾ ਕੇ (ਜਦੋਂ ਅਸਾਂ) ਵਾਹਿਗੁਰੂ ਨੂੰ ਸਿਮਰਿਆ ਤਾਂ (ਸਾਨੂੰ) ਮ੍ਰਿਤੂ (ਦੇ ਭੈ) ਤੋਂ ਮੁਕਤੀ ਮਿਲ ਗਈ ।

**ਕਿਨਹਿ**- ਕਿਸੇ ਵੀ ; ਭਾਵ ਕੋਈ ਵੀ । **ਬੰਧ**- ਰੋਕ, ਰੁਕਾਵਟ । ਨ **ਘਾਲਿਓ**- ਨਹੀਂ (ਕਰ) ਸਕਦਾ । **ਉਬਰੇ**- ਉਧਰ ਗਏ, ਮੁਕਤ ਹੋ ਗਏ ।

**ਨੋਟ:** ਪ੍ਰੋ. ਸਾਹਿਬ ਸਿੰਘ ਨੇ ਪਾਠ 'ਢਾਹ ਨ ਲਾਗੇ' ਮੰਨਿਆ ਹੈ । ਗਿ. ਬਦਨ ਸਿੰਘ ਵਾਲੇ 'ਫ਼ਰੀਦਕੋਟੀ' ਟੀਕੇ ਵਿਚ ਪਾਠ 'ਢਾਹ ਨ ਲਾਗੇ' ਛਪਿਆ ਹੈ, ਪਰ ਅਰਥਾਂ ਤੋਂ ਸਪਸ਼ਟ ਹੈ ਕਿ ਇਹ ਛਪਾਈ ਦੀ ਅਸ਼ੁੱਧੀ ਹੈ। ਹੋਰ ਸਾਰੇ ਵਿਦਵਾਨ 'ਢਾਹਨ ਲਾਗੇ' ਮੰਨਦੇ ਹਨ । ਪ੍ਰੋ. ਸਾਹਿਬ ਸਿੰਘ ਜੀ ਨੇ 'ਢਾਹ ਨ ਲਾਗੇ' ਪਾਠ ਮੰਨ ਕੇ ਇਸ ਦੇ ਅਰਥ ਕੀਤੇ ਹਨ 'ਵਿਕਾਰਾਂ ਦੇ ਹੜ ਦੀ ਢਾਹ ਨਹੀਂ ਲਗਦੀ' ।

[ਸੰਸ. सम्बन्धः (ਸਮ੍ਬਨ੍ਧ:) सम्+बन्ध्+घञ् : ਰਿਸ਼ਤੇਦਾਰੀ, ਸੰਜੋਗ, ਮਿਲਾਪ, ਸਹਿਚਾਰ, ਮਿੱਤਰਤਾ ; ਯੋਗਤਾ ; ਸਫਲਤਾ ।
ਪ੍ਰਾ. संबंध (ਸੰਬੰਧ) : ਨਾਤਾ, ਰਿਸ਼ਤੇਦਾਰੀ, ਸੰਜੋਗ, ਮੇਲ, ਸੰਗ ।]

**ਸਨਬੰਧ:** ਖਿਚ, ਪਕੜ, ਮੋਹ । ੨੩੯੦

**ਮਾਇਆ ਕੇ ਸਨਬੰਧ ਸੈਨ ਸਾਕ ਕਿਤਹੀ ਕਾਮਿ ਨ ਆਇਆ ॥**
**ਹਰਿ ਕਾ ਦਾਸੁ ਨੀਚ ਕੁਲੁ ਊਚਾ**
**ਤਿਸੁ ਸੰਗਿ ਮਨ ਬਾਂਛਤ ਫਲ ਪਾਇਆ ॥੨॥**

ਗੂਜਰੀ, ਮਹਲਾ ੫, ੭, ਸਫ਼ਾ ੪੯੭

**ਅਰਥ:** ਮਾਇਆ ਦਾ ਮੋਹ, ਸੱਜਣ-ਮਿੱਤਰ ਅਤੇ ਸੱਕੇ ਸਨਬੰਧੀ (ਮਨੁੱਖ ਦੇ ਅੰਤ ਸਮੇਂ) ਕਿਸੇ ਕੰਮ ਨਹੀਂ ਆਉਂਦੇ । ਵਾਹਿਗੁਰੂ ਦਾ ਸੇਵਕ, ਜੇ ਨੀਵੀਂ ਕੁਲ ਦਾ ਵੀ ਹੈ, ਤਾਂ ਉਹ ਕੁਲੀਨ (ਪੁਰਖ) ਹੀ ਹੈ, (ਕਿਉਂਕਿ) ਉਸ ਦੀ

ਸੰਗਤ ਵਿਚ ਮਨ-ਇੱਛਿਤ ਫਲ ਪ੍ਰਾਪਤ ਹੋ ਜਾਂਦੇ ਹਨ ।
**ਸੈਨ**- ਮਿੱਤਰ । **ਸਾਕ**- ਸੱਕੇ ਸਨਬੰਧੀ । **ਕਿਤਹੀ ਕਾਮਿ**- ਕਿਸੇ ਵੀ ਕੰਮ । **ਨੀਚ ਕੁਲ ਊਚਾ**- ਨੀਵੀਂ ਕੁਲ ਦਾ ਹੋ ਕੇ ਵੀ ਉੱਚਾ ਹੈ । **ਮਨ ਬਾਂਛਤ**- ਮਨ ਚਾਹਿਆ ।
[ਵੇਖੋ ੨੩੮੯]

**ਸਨਬੰਧ:** ਸੰਯੋਗ, ਮਿਸ਼ਣ । ੨੩੯੧

**ਨ ਇਹੁ ਤਨੁ ਜਾਇਗਾ ਨ ਜਾਹਿਗੇ ਖੰਭ ॥**
**ਪਉਣੈ ਪਾਣੀ ਅਗਨੀ ਕਾ ਸਨਬੰਧ ॥...੪॥**

ਮਲਾਰ, ਮਹਲਾ ੧, ੯, ਸਫ਼ਾ ੧੨੫੭

**ਅਰਥ**: ਨਾ ਇਹ ਸਰੀਰ ਸਦਾ ਸਾਥ ਦੇਵੇਗਾ ਅਤੇ ਨਾ ਹੀ ਇਸ ਦੇ ਖੰਭ (ਭਾਵ ਸੁੰਦਰ ਅੰਗ) ਸਦਾ ਰਹਿਣਗੇ । (ਇਹ ਸਰੀਰ ਤਾਂ) ਹਵਾ, ਪਾਣੀ ਅਤੇ ਅਗਨੀ (ਆਦਿ ਤੱਤਾਂ ਦਾ) ਮਿਸ਼ਰਣ ਮਾਤ੍ਰ ਹੈ ।
**ਜਾਇਗਾ**- ਨਾਲ ਜਾਵੇਗਾ ; ਅਰਥਾਤ ਸਦਾ ਆਤਮਾ ਦਾ ਸਾਥ ਦੇਵੇਗਾ । **ਖੰਭ**- ਸਰੀਰ ਦੇ ਖੰਭ ; ਅਰਥਾਤ ਸਰੀਰ ਦੇ ਅੰਗ ।
[ਵੇਖੋ ੨੩੮੯]

**ਸਨਬੰਧਨਹ:** ਰਿਸ਼ਤੇਦਾਰੀ । ੨੩੯੨

**ਨਹ ਚਿੰਤਾ ਮਾਤ ਪਿਤ ਭ੍ਰਾਤਹ ਨਹ ਚਿੰਤਾ ਕਛੁ ਲੋਕਕਹ ॥**
**ਨਹ ਚਿੰਤਾ ਬਨਿਤਾ ਸੁਤ ਮੀਤਹ ਪ੍ਰਵਿਰਤਿ ਮਾਇਆ ਸਨਬੰਧਨਹ ॥**

ਸਲੋਕ (ਸਹਸ.), ਮਹਲਾ ੫, ੧੫, ਸਫ਼ਾ ੧੩੫੫

**ਅਰਥ**: ਮਾਤਾ, ਪਿਤਾ ਅਤੇ ਭਰਾਵਾਂ ਦੀ ਚਿੰਤਾ ਕਰਨ ਦੀ ਜ਼ਰੂਰਤ ਨਹੀਂ, ਨਾ ਹੀ ਹੋਰ ਲੋਕਾਂ ਦਾ ਫ਼ਿਕਰ ਕਰਨ ਦੀ ਲੋੜ ਹੈ । ਇਸਤ੍ਰੀ, ਪੁੱਤਰ ਅਤੇ ਮਿੱਤਰਾਂ ਦੀ ਚਿੰਤਾ ਵੀ ਨਹੀਂ ਕਰਨੀ ਚਾਹੀਦੀ, ਕਿਉਂ ਜੁ ਇਹ ਰਿਸ਼ਤੇਦਾਰੀ ਤਾਂ ਮੋਹ-ਮਾਇਆ ਵਿਚ ਲਿਪਤ ਹੋਣ ਕਰ ਕੇ ਹੈ ।
**ਭਾਵ**: ਇਨ੍ਹਾਂ ਪੰਕਤੀਆਂ ਵਿਚ ਇਹ ਸੰਦੇਸ਼ ਨਹੀਂ ਦਿੱਤਾ ਗਿਆ ਕਿ ਮਨੁੱਖ ਸਾਰੇ ਰਿਸ਼ਤੇਦਾਰਾਂ ਨਾਲੋ ਸੰਬੰਧ ਤੋੜ ਕੇ ਤਿਆਗੀ ਹੋ ਜਾਵੇ, ਸਗੋਂ ਭਾਵ ਇਹ ਸਮਝਾਇਆ ਹੈ ਕਿ ਜਿਨ੍ਹਾਂ ਚਿੰਤਾਵਾਂ ਵਿਚ ਪਰਵਿਰਤ ਹੋਣ ਨਾਲ ਕਿਸੇ ਦਾ ਕੁਝ ਸੰਵਰਦਾ ਨਹੀਂ, ਉਹੋ ਜਿਹੇ ਫ਼ਿਕਰ ਫ਼ਜ਼ੂਲ ਹਨ । ਮਨੁੱਖਾਂ ਨਾਲ ਸੰਬੰਧ ਯੁਕਤੀ-ਸੰਗਤ ਅਤੇ ਸੰਤੁਲਿਤ ਦ੍ਰਿਸ਼ਟੀਕੋਣ ਵਾਲੇ ਹੋਣੇ ਚਾਹੀਦੇ ਹਨ, ਨਾ ਕਿ ਅਜਿਹੇ ਸੰਬੰਧ ਜੋ ਸਿਰਫ਼ ਮਾਇਆ ਦੇ ਆਦਾਨ-ਪ੍ਰਦਾਨ ਤਕ ਸੀਮਿਤ ਹੋਣ।
**ਨਹ ਚਿੰਤਾ**- ਚਿੰਤਾ ਨਹੀਂ ਕਰਨੀ ਚਾਹੀਦੀ । **ਮਾਤ**- ਮਾਤਾ ਦੀ । **ਪਿਤ**- ਪਿਤਾ ਦੀ । **ਭ੍ਰਾਤਹ**- ਭਰਾਵਾਂ ਦੀ । **ਲੋਕਕਹ**- ਲੋਕਾਂ ਦੀ । **ਬਨਿਤਾ**- ਇਸਤ੍ਰੀ । **ਸੁਤ**- ਪੁੱਤਰ । **ਮੀਤਹ**- ਮਿੱਤਰਾਂ ਦੀ । **ਪ੍ਰਵਿਰਤਿ**- ਲਿਪਤ ਹੋਣ ਕਰ ਕੇ ।
[ਵੇਖੋ ੨੩੮੯]

**ਸਨਬੰਧੀ:** ਰਿਸ਼ਤੇਦਾਰ । ੨੩੯੩

**ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥**
**ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥੧॥**

ਸੋਰਠਿ, ਮਹਲਾ ੯, ੯, ਸਫ਼ਾ ੬੩੩

**ਅਰਥ**: ਇਸਤ੍ਰੀ, ਮਿੱਤਰ ਅਤੇ ਪੁੱਤਰ ਆਦਿ ਰਿਸ਼ਤੇਦਾਰ ਸਾਰੇ ਹੀ ਪੈਸਾ ਇਕੱਤਰ ਕਰਨ ਵਿਚ ਲਗੇ ਹੋਏ ਹਨ । ਜਦੋਂ ਇਹ ਦੇਖਦੇ ਹਨ ਕਿ ਹੁਣ ਇਹ ਮਨੁੱਖ ਧਨਹੀਣ ਹੈ ਤਾਂ ਸਾਰੇ ਹੀ ਸਾਥ ਛਡ ਕੇ ਨਸ ਜਾਂਦੇ ਹਨ ।
**ਦਾਰਾ**- ਇਸਤ੍ਰੀ । **ਸਗਰੇ**- ਸਾਰੇ । **ਭਾਗੇ**- ਨਸ ਜਾਂਦੇ ਹਨ, ਦੌੜ ਜਾਂਦੇ ਹਨ।
[ਵੇਖੋ ੨੩੮੯]

**ਸਨਬੰਧੀ:** ਸਨਬੰਧੀਂ, ਮੇਲ ਨਾਲ । ੨੩੯੪

**ਦਸ ਨਾਰੀ ਮੈ ਕਰੀ ਦੁਹਾਗਨਿ ॥**
**ਗੁਰਿ ਕਹਿਆ ਏਹ ਰਸਹਿ ਬਿਖਾਗਨਿ ॥**
**ਇਨ ਸਨਬੰਧੀ ਰਸਾਤਲਿ ਜਾਇ ॥**
**ਹਮ ਗੁਰਿ ਰਾਖੇ ਹਰਿ ਲਿਵ ਲਾਇ ॥੫॥**

ਪ੍ਰਭਾਤੀ (ਅਸ.), ਮਹਲਾ ੫, ੧, ਸਫ਼ਾ ੧੩੪੭

**ਅਰਥ**: ਦਸ ਇੰਦ੍ਰੀਆਂ (ਪੰਜ ਗਿਆਨ ਇੰਦ੍ਰੀਆਂ ਅਤੇ ਪੰਜ ਕਰਮ ਇੰਦ੍ਰੀਆਂ) ਨੂੰ ਮੈਂ ਰੰਡੀਆਂ ਕਰ ਦਿੱਤਾ ਹੈ (ਭਾਵ ਰੂਪ, ਰਸ, ਗੰਧ, ਸਪਰਸ਼, ਸ਼ਬਦ ਰੂਪੀ ਪੰਜ ਵਿਸ਼ਿਆਂ ਪ੍ਰਤੀ ਦ੍ਰਿਸ਼ਟੀ ਪਲਟ ਕੇ ਕਾਮਾਦਿ ਪੰਜ ਵਿਕਾਰਾਂ ਤੋਂ ਨਿਰਲੇਪ ਕਰ ਦਿੱਤਾ ਹੈ), ਕਿਉਂਕਿ ਗੁਰੂ ਨੇ ਇਹ ਦੱਸ ਦਿੱਤਾ ਕਿ ਇਨ੍ਹਾਂ ਦੇ ਰਸ ਤਾਂ ਜ਼ਹਿਰ ਅਤੇ ਅੱਗ (ਜਿਹੇ ਭਿਆਨਕ ) ਹਨ । ਇਨ੍ਹਾਂ ਦੇ ਮੇਲ ਨਾਲ ਮਾਨਵ-ਜੀਵਨ ਅਧੋਗਤੀ ਵਲ ਜਾਂਦਾ ਹੈ । ਮੈਨੂੰ ਗੁਰੂ ਨੇ (ਇਸ ਅਵ੍ਨਤੀ ਤੋਂ) ਇਸ ਕਰ ਕੇ ਬਚਾ ਲਿਆ ਕਿ ਮੈਂ ਸੱਚ ਵਿਚ ਸੁਰਤਿ ਟਿਕਾਈ ਰਖੀ ਹੈ ।
**ਭਾਵ**: ਇਨ੍ਹਾਂ ਪੰਕਤੀਆਂ ਵਿਚ ਇੰਦ੍ਰਿਆਵੀ-ਦਮਨ ਦੀ ਪ੍ਰੇਰਨਾ ਨਹੀਂ, ਸਗੋਂ ਇੰਦ੍ਰਿਆਂ ਦੇ ਬੁਰੇ ਵਿਸ਼ੇ ਅਤੇ ਬੁਰੇ ਕਰਮ ਰੋਕਣ ਦੀ ਪ੍ਰੇਰਨਾ ਹੈ । ਇੰਦ੍ਰਿਆਵੀ-ਰਸ ਵਿਲਾਸੀ ਜੀਵਨ ਵਲ ਰੁਚਿਤ ਕਰਦਾ ਹੈ ਅਤੇ ਵਿਲਾਸਤਾ ਸਮਾਜਿਕ ਅਸਮਾਨਤਾ ਨੂੰ ਜਨਮ ਦਿੰਦੀ ਹੈ, ਜਿਸ ਕਾਰਨ ਅਸ਼ਾਂਤੀ ਅਤੇ ਅਸੁਰਖਿਆ ਦਾ ਵਾਤਾਵਰਨ ਬਣਦਾ ਹੈ ।
**ਦਸ ਨਾਰੀ**- ਪੰਜ ਗਿਆਨ ਇੰਦ੍ਰੀਆਂ (ਅੱਖਾਂ, ਜੀਭ, ਨਕ, ਕੰਨ ਅਤੇ ਚਮੜੀ) ਅਤੇ ਪੰਜ ਕਰਮ ਇੰਦ੍ਰੀਆਂ (ਹੱਥ, ਪੈਰ, ਮੂੰਹ, ਲਿੰਗ ਅਤੇ ਗੁਦਾ) । **ਦੁਹਾਗਨਿ**- ਰੰਡੀਆਂ, ਵਿਧਵਾ ; ਅਰਥਾਤ ਨਿਰਲੇਪ । **ਬਿਖਾਗਨ**- ਵਿਸ਼ (ਜ਼ਹਿਰ) ਅਤੇ ਅੱਗ । **ਰਸਾਤਲਿ**- ਅਧੋਗਤੀ, ਅਵ੍ਨਤੀ ।
[ਵੇਖੋ ੨੩੮੯]

**ਸਨਬੰਧੀ:** ਸੰਬੰਧਿਤ, ੨੩੯੫
ਜੁੜਿਆ ਹੋਇਆ, ਸੁਭਾਅ ।

**ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ ॥**
**ਬਿਖਮ ਸਥਾਨ ਮਨ ਮੋਹ ਮਦਿਰੰ ਮਹਾਂ ਅਸਾਧ ਪੰਚ ਤਸਕਰਹ ॥**

ਸਲੋਕ (ਸਹਸ.), ਮਹਲਾ ੫, ੫੮, ਸਫ਼ਾ ੧੩੫੯

**ਅਰਥ**: ਮਨੁੱਖ ਦਾ ਸੰਸਾਰ ਵਿਚ ਵਸਣਾ ਤਾਂ (ਭਿਆਨਕ) ਜੰਗਲ ਵਿਚ (ਰਹਿਣ ਵਾਂਗ) ਹੈ, ਇਸੇ ਕਾਰਨ ਕੁੱਤੇ, ਗਿੱਦੜ, ਖੋਤੇ ਆਦਿ ਵਰਗਾ (ਜਾਂਗਲੀ) ਸੁਭਾਅ ਇਸ ਦੇ ਨਾਲ ਹੈ । ਮੋਹ ਦੀ ਸ਼ਰਾਬ ਅਤੇ ਵੱਡੇ ਅਮੋੜ

ਕਾਮਾਦਿ ਪੰਜ ਚੋਰਾਂ (ਦੇ ਘੇਰੇ) ਕਾਰਨ (ਮਨੁੱਖ ਦਾ) ਮਨ ਔਖੇ ਥਾਂ (ਭਾਵ ਮੁਸ਼ਕਿਲ ਸਥਿਤੀ ਵਿਚ) ਫਸਿਆ ਹੋਇਆ ਹੈ ।

**ਉਦਿਆਨ**- ਜੰਗਲ । **ਬਸਨੰ**- ਵਸਣਾ । **ਸੰਸਾਰੰ**- ਸੰਸਾਰ ਵਿਚ । **ਸ੍ਵਾਨ**- ਕੁੱਤਾ । **ਸਿਆਲ**- ਸਿਆਰ, ਗਿੱਦੜ । **ਖਰਹ**- ਗਧੇ (ਵਰਗਾ) । **ਬਿਖਮ ਸਥਾਨ**- ਔਖੇ ਥਾਂ । **ਮਦਿਰੰ**- ਸ਼ਰਾਬ । **ਅਸਾਧ**- ਅਮੋੜ । **ਪੰਚ ਤਸਕਰਹ**- ਕਾਮਾਦਿ ਪੰਜ ਚੋਰ ।

[ਵੇਖੋ ੨੩੯੯]

**ਸਨਬੰਧੁ:** ਮਿਲਾਪ । ੨੩੯੬

**ਕਾਚੀ ਦੇਹਾ ਵਿਣਸਣੀ ਕੂੜੁ ਕਮਾਵੈ ਧੰਧੁ ਜੀਉ ॥**
**ਨਾਮੁ ਧਿਆਵਹਿ ਸੇ ਜਿਣਿ ਚਲੇ ਗੁਰ ਪੂਰੇ ਸਨਬੰਧੁ ਜੀਉ ॥੨॥**

ਸੂਹੀ (ਅਸ.), ਮਹਲਾ ੫, ੩, ਸਫ਼ਾ ੭੬੦

**ਅਰਥ:** ਇਸ ਅਸਥਿਰ ਸਰੀਰ ਨੇ ਨਾਸ਼ ਹੋਣਾ ਹੀ ਹੈ, (ਫਿਰ ਵੀ) ਮਨੁੱਖ ਹਰ ਵਕਤ ਝੂਠੀ ਕਮਾਈ ਦੇ ਧੰਦਿਆਂ ਵਲ ਰੁਚਿਤ ਹੈ । ਜੋ ਮਨੁੱਖ ਨਾਮ ਵਿਚ ਸੁਰਤਿ ਜੋੜਦੇ ਹਨ, ਉਹ ਗੁਰੂ ਦੇ ਮਿਲਾਪ ਕਾਰਨ ਜੀਵਨ-ਬਾਜ਼ੀ ਜਿੱਤ ਕੇ ਜਾਂਦੇ ਹਨ ।

**ਕਾਚੀ**- ਕੱਚੀ, ਨਾਸ਼ਵੰਤ । **ਦੇਹਾ**- ਕਾਇਆ ਨੇ । **ਵਿਣਸਣੀ**- ਨਾਸ਼ ਹੋ ਜਾਣੀ ਹੈ । **ਜਿਣਿ**- ਜਿੱਤ ਕੇ ।

[ਵੇਖੋ ੨੩੯੯]

**ਸਨਬੰਧੁ:** ਸਾਕਾਦਾਰੀ, ਰਿਸ਼ਤੇਦਾਰੀ । ੨੩੯੭

**ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥**
**ਸਭਨਾ ਕਉ ਸਨਬੰਧੁ ਹਰਿ ਕਰਿ ਦੀਏ ॥੧॥**

ਗੂਜਰੀ, ਮਹਲਾ ੪, ੧੬, ਸਫ਼ਾ ੪੯੪

**ਅਰਥ:** ਮਾਤਾ, ਪਿਤਾ, ਪੁੱਤਰ (ਆਦਿ) ਸਾਰੇ ਕਰਤਾਰ ਦੇ ਰਚੇ ਹੋਏ ਹਨ । ਸਭਨਾ ਨਾਲ ਸਾਡੀ ਰਿਸਤੇਦਾਰੀ ਉਸੇ ਹਰੀ ਨੇ ਬਣਾਈ ਹੈ ।

**ਭਾਵ:** '**ਵਿਚੇ ਗ੍ਰਿਸਤ ਉਦਾਸ ਰਹਾਈ**' ਦਾ ਸੰਦੇਸ਼ ਦਿੰਦਿਆਂ ਇਸ ਸ਼ਬਦ ਵਿਚ ਇਹ ਸਮਝਾਇਆ ਹੈ ਕਿ ਸੰਸਾਰਿਕ ਸੰਬੰਧਾਂ ਵਿਚ ਦੈਵੀ ਪਵਿੱਤਰਤਾ ਹੈ ਅਤੇ ਇਹ ਤਿਆਗਣ ਯੋਗ ਨਹੀਂ, ਸਗੋਂ ਇਨ੍ਹਾਂ ਸੰਬੰਧਾਂ ਦਾ ਨਿਰਮਲਤਾ ਸਹਿਤ ਪਰਿਪਾਲਣ ਕਰਨਾ ਚਾਹੀਦਾ ਹੈ । ਸਾਰਿਆਂ ਪ੍ਰਤੀ ਆਪਣੇ ਫ਼ਰਜ਼ ਪੂਰੇ ਕਰਦਿਆਂ ਨਿਰ-ਆਸ ਹੋਣ ਦੇ ਆਤਮ-ਵਿਸ਼ਵਾਸ ਵਿਚ ਜੀਣ ਦੀ ਮਰਯਾਦਾ ਧਾਰਨ ਕੀਤਿਆਂ ਜੀਵਨ-ਯਾਤਰਾ ਅਸੀਮ ਖੇੜੇ ਵਿਚ ਗੁਜ਼ਰ ਸਕਦੀ ਹੈ ।

[ਵੇਖੋ ੨੩੯੯]

**ਸਨਬੰਧੁ:** ਸੰਸਾਰ ਦੀ ਪਕੜ । ੨੩੯੮

**ਸਲੋਕ ਮ: ੩॥....ਕਰਮ ਧਰਮ ਸਭਿ ਬੰਧਨਾ ਪਾਪ ਪੁੰਨ ਸਨਬੰਧੁ ॥**
**ਮਮਤਾ ਮੋਹੁ ਸੁ ਬੰਧਨਾ ਪੁਤ੍ਰ ਕਲਤ੍ਰ ਸੁ ਧੰਧੁ ॥...੧॥**

ਬਿਹਾ. (ਵਾਰ), ਮਹਲਾ ੪,. ਪਉੜੀ ੭, ਸਫ਼ਾ ੫੫੧

**ਅਰਥ:** ਧਾਰਮਿਕ ਕਰਮ-ਕਾਂਡ ਤਾਂ ਸਾਰੇ (ਮਾਇਅਵੀ) ਬੰਧਨ ਹਨ ਅਤੇ ਪੁੰਨ ਜਾਂ ਪਾਪ ਕਰਮ ਵੀ (ਨਿਰੀ-ਪੁਰੀ) ਸੰਸਾਰ ਦੀ ਪਕੜ ਹੈ । ਮੋਹ ਅਤੇ ਪਿਆਰ ਵੀ ਬੰਧਨ-ਰੂਪ ਹਨ ਅਤੇ ਇਸਤ੍ਰੀ, ਪੁੱਤਰ (ਆਦਿ ਰਿਸ਼ਤੇ) ਵੀ ਸੰਸਾਰਿਕ ਧੰਦਿਆਂ ਵਿਚ ਉਲਝਾਉਣ ਵਾਲੇ ਹੀ ਹਨ ।

**ਭਾਵ:** ਸੰਸਾਰਿਕ ਸੰਬੰਧਾਂ ਨੂੰ ਸੱਚ ਸਮਝਦਿਆਂ ਇਨ੍ਹਾਂ ਵਿਚ ਲਪਟਾ ਕੇ ਸਵਾਰਥ ਦਾ ਰਸਤਾ ਧਾਰਨ ਕਰਨ ਨਾਲ ਮਨੁੱਖ ਜੀਵਨ ਦੇ ਸਹੀ ਰਸਤੇ ਤੋਂ ਖੁੰਝ ਜਾਂਦਾ ਹੈ ।

**ਕਰਮ ਧਰਮ**- ਧਾਰਮਿਕ ਕਰਮ-ਕਾਂਡ । **ਬੰਧਨਾ**- ਬੰਧਨ ਰੂਪ ਹਨ । **ਕਲਤ੍ਰ**- ਇਸਤ੍ਰੀ ।

[ਵੇਖੋ ੨੩੯੯]

**ਸਨਬੰਧੁ:** ਮਾਇਆ ਦਾ ਮੋਹ । ੨੩੯੯

**ਜਹ ਦੇਖਾ ਤਹ ਜੇਵਰੀ ਮਾਇਆ ਕਾ ਸਨਬੰਧੁ ॥**
**ਨਾਨਕ ਸਚੇ ਨਾਮ ਬਿਨੁ ਵਰਤਣਿ ਵਰਤੈ ਅੰਧੁ ॥੧॥**

ਬਿਹਾ. (ਵਾਰ), ਮਹਲਾ ੪, ਪਉੜੀ ੭, ਸਫ਼ਾ ੫੫੧

**ਅਰਥ:** ਜਿਧਰ ਵੀ ਦੇਖਦਾ ਹਾਂ ਉਧਰ ਹੀ (ਮੌਤ ਦਾ) ਫੰਦਾ ਦਿਸਦਾ ਹੈ, ਕਿਉਂ ਜੁ ਸਾਰੇ ਪਾਸੇ ਮਾਇਆ ਦਾ ਮੋਹ ਵਿਸਤ੍ਰਿਤ ਹੈ । ਹੇ ਨਾਨਕ ! ਅਬਿਨਾਸ਼ੀ ਨਾਮ ਤੋਂ ਬਿਨਾ ਜੋ ਵਰਤਾਰਾ ਵਰਤ ਰਿਹਾ ਹੈ, (ਇਹ ਸਾਰਾ) ਅਗਿਆਨਮਈ ਹੈ ।

**ਜੇਵਰੀ**- ਫਾਹੀ, ਫੰਦਾ । **ਵਰਤਣਿ**- ਵਰਤਾਰਾ । **ਵਰਤੈ**- ਵਰਤ ਰਿਹਾ ਹੈ । **ਅੰਧੁ**- ਅਗਿਆਨਮਈ ।

[ਵੇਖੋ ੨੩੯੯]

**ਸਨਬੰਧੁ:** ਹਕੀਕਤ ਸਮਝਣਾ । ੨੪੦੦

**ਮੰਨੈ ਮਗੁ ਨ ਚਲੈ ਪੰਥੁ ॥ ਮੰਨੈ ਧਰਮ ਸੇਤੀ ਸਨਬੰਧੁ ॥**

ਜਪੁ, ਪਉੜੀ ੧੪, ਸਫ਼ਾ ੩

**ਅਰਥ:** (ਵਾਹਿਗੁਰੂ ਦਾ ਨਾਮ) ਮੰਨਣ ਨਾਲ ਮਨੁੱਖ ਦੁਵਿਧਾ ਦੇ ਰਾਹ ਨਹੀਂ ਪੈਂਦਾ (ਭਾਵ ਨਰਕ-ਸੁਰਗ ਜਾਂ ਮਜ਼ਹਬੀ ਵਖਰੇਵਿਆਂ ਦੀ ਦੁਵਿਧਾ ਤੋਂ ਮੁਕਤ ਰਹਿੰਦਾ ਹੈ) ਕਿਉਂਕਿ ਨਾਮ ਮੰਨਣ ਨਾਲ ਮਨੁੱਖ ਧਰਮ ਦੀ ਵਾਸਤਵਿਕਤਾ ਸਮਝ ਲੈਂਦਾ ਹੈ ।

[ਵੇਖੋ ੨੩੯੯]

**ਸਨਬੰਧੇਹੀ:** ਸੰਬੰਧੀ, ਰਿਸ਼ਤੇਦਾਰ । ੨੪੦੧

**ਪੁਤ੍ਰ ਕਲਤ੍ਰ ਲੋਕ ਗ੍ਰਿਹ ਬਨਿਤਾ ਮਾਇਆ ਸਨਬੰਧੇਹੀ ॥**
**ਅੰਤ ਕੀ ਬਾਰ ਕੋ ਖਰਾ ਨ ਹੋਸੀ ਸਭ ਮਿਥਿਆ ਅਸਨੇਹੀ ॥੧॥**

ਸੋਰਠਿ, ਮਹਲਾ ੫, ੪, ਸਫ਼ਾ ੬੦੯

ਵੇਖੋ 'ਅਸਨੇਹੀ' ੧੫੧੨

[ਵੇਖੋ ੨੩੯੯]

**ਸਨਮੁਖ:** ਸਹਾਮਣੇ ਹੋ ਕੇ । ੨੪੦੨

**ਸਨਮੁਖ ਸਹਿ ਬਾਨ ਸਨਮੁਖ ਸਹਿ ਬਾਨ ਹੇ**
**ਮ੍ਰਿਗ ਅਰਪੇ ਮਨ ਤਨ ਪ੍ਰਾਨ ਹੇ ਓਹੁ ਬੇਧਿਓ ਸਹਜ ਸਰੋਤ ॥...॥੨॥**

ਆਸਾ (ਛੰਤ), ਮਹਲਾ ੫, ੧੪, ਸਫ਼ਾ ੪੬੨

ਵੇਖੋ **'ਸਹਜ ਸਰੋਤ'** III-੧੬੯੦

[ਸੰਸ. सम्मुख (ਸਮ੍ਮੁਖ) : ਸਾਹਮਣੇ ; ਆਹਮੋ-ਸਾਹਮਣੇ ਮੁਕਾਬਲਾ ਕਰਨ ਵਾਲਾ ; ਤੰਦਰੁਸਤ ।
ਪ੍ਰਾ. संमुह (ਸੰਮੁਹ) : ਸਨਮੁਖ ਆਇਆ ਹੋਇਆ ।]

**ਸਨਮੁਖੁ:** ਸਾਹਮਣੇ, ਆਗਿਆ ਵਿਚ । ੨੪੦੩

**ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ ॥**
**ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ ॥**
**ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ ॥**

ਰਾਮ. (ਅਨੰਦੁ), ਮਹਲਾ ੩, ੨੧, ਸਫ਼ਾ ੯੧੯

**ਅਰਥ:** ਅਜਿਹਾ ਸਿੱਖ ਜਿਹੜਾ ਗੁਰੂ ਦੀ ਆਗਿਆ ਵਿਚ ਰਹਿੰਦਾ ਹੈ । ਗੁਰੂ ਦੀ ਆਗਿਆ ਵਿਚ ਰਹਿਣ ਵਾਲਾ ਸਿੱਖ (ਭਾਵੇਂ ਸਰੀਰ ਕਰ ਕੇ ਦੂਰ ਹੋਵੇ) ਮਨੋ (ਹਰ ਸਮੇਂ) ਗੁਰੂ ਦੇ ਸੰਗ (ਹੀ) ਰਹਿੰਦਾ ਹੈ, ਉਹ ਗੁਰੂ ਦੇ ਚਰਨਾਂ ਨੂੰ ਹਿਰਦੇ ਵਿਚ ਸਿਮਰਦਾ ਹੈ ਅਤੇ ਧੁਰ ਅੰਦਰਲੇ ਮਨ ਤੋਂ ਗੁਰੂ ਨੂੰ (ਹਮੇਸ਼ਾ) ਯਾਦ ਕਰਦਾ ਹੈ ।
[ਵੇਖੋ ੨੪੦੨]

**ਸਨਾਇ:** ਮਹਿਮਾ, ਕੀਰਤੀ, ਉਸਤਤ । ੨੪੦੪

**ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥**
**ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥**
**ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥.....॥੩॥**

ਮਾਝ (ਵਾਰ), ਮਹਲਾ ੧, ਪਉੜੀ ੭, ਸਫ਼ਾ ੧੪੧

**ਅਰਥ:** (ਸ੍ਰੀ ਗੁਰੂ ਨਾਨਕ ਦੇਵ ਜੀ ਮੁਸਲਮਾਨਾਂ ਨੂੰ ਸੰਬੋਧਨ ਕਰਦਿਆਂ ਨਮਾਜ਼ ਦੀ ਵਾਸਤਵਿਕਤਾ ਸਮਝਾਉਂਦੇ ਹੋਏ ਕਹਿੰਦੇ ਹਨ)-

(ਹੇ ਭਾਈ ! ਸ਼ਰ੍ਹਾ ਅਨੁਸਾਰ) ਪੰਜ ਨਮਾਜ਼ਾਂ (ਫ਼ਰਜ਼ ਕੀਤੀਆਂ) ਹਨ, ਪੰਜਾਂ ਦੇ ਪੰਜ (ਵਖਰੇ-ਵਖਰੇ) ਵਕਤ (ਨਿਸ਼ਚਿਤ) ਹਨ ਅਤੇ ਪੰਜ ਨਮਾਜ਼ਾਂ ਦੇ ਪੰਜ ਹੀ ਨਾਮ ਹਨ । (ਪਰ ਮੇਰੇ ਖ਼ਿਆਲ ਅਨੁਸਾਰ) ਪਹਿਲੀ ਨਮਾਜ਼ ਹੈ ਸੱਚ ਬੋਲਣਾ, ਦੂਜੀ ਹੈ ਹੱਕ ਦੀ ਕਮਾਈ ਕਰਨੀ, ਤੀਜੀ ਨਮਾਜ਼ ਹੈ (ਆਪਣੇ) ਰੱਬ ਕੋਲੋਂ ਸਰਬੱਤ ਦਾ ਭਲਾ ਮੰਗਣਾ । (ਬਦਨੀਤੀ ਦਾ ਤਿਆਗ ਕਰ ਕੇ) ਨਿਯਤ ਨੂੰ ਸਾਫ਼ ਕਰਨਾ ਚੌਥੀ ਨਮਾਜ਼ ਹੈ ਅਤੇ ਪੰਜਵੀਂ ਨਮਾਜ਼ ਹੈ ਵਾਹਿਗੁਰੂ ਦੀ ਸਿਫ਼ਤ-ਸਾਲਾਹ ਕਰਨੀ ।

**ਭਾਵ:** ਸੱਚ, ਹੱਕ ਦੀ ਕਮਾਈ, ਸਰਬੱਤ ਦਾ ਭਲਾ, ਸਾਫ਼ ਨਿਯਤ ਅਤੇ ਵਾਹਿਗੁਰੂ ਦੀ ਸਰਵੁੱਚਤਾ ਅੱਗੇ ਸਮਰਪਨ ਕਰ ਕੇ ਆਪਾ-ਭਾਵ ਤਿਆਗ ਦੇਣਾ ਸਭ ਤੋਂ ਵੱਡੀ ਪ੍ਰਾਰਥਨਾ ਹੈ ।

**ਨਿਵਾਜਾ**- ਨਮਾਜ਼ਾਂ । **ਵਖਤ**- ਵਕਤ, ਵੇਲੇ । **ਪੰਜਾ ਪੰਜੇ ਨਾਉ**- ਪੰਜਾਂ ਦੇ ਪੰਜ ਹੀ ਨਾਮ ਹਨ । **ਹਲਾਲੁ**- ਹੱਕ ਦੀ ਕਮਾਈ । **ਦੁਇ**- ਦੂਜੀ (ਨਮਾਜ਼) । **ਖੈਰ**- ਸਰਬੱਤ ਦਾ ਭਲਾ ਮੰਗਣਾ ।
[ਅ. ਸਨਾ : ਉਸਤਤ, ਵਡਿਆਈ ।]

**ਸਨਾਈ:** ਉਸਤਤਿ, ਸਿਫ਼ਤ, ਮਹਿਮਾ । ੨੪੦੫

**ਜਿਨ ਕਉ ਪੋਤੈ ਪੁੰਨੁ ਹੈ ਤਿਨ੍ ਵਾਤਿ ਸਿਪੀਤੀ ॥**
**ਨਾਨਕ ਨਾਮੁ ਧਿਆਈਐ ਸਚੁ ਸਿਫਤਿ ਸਨਾਈ ॥**

ਰਾਮ. (ਵਾਰ), ਮਹਲਾ ੩, ਪਉੜੀ ੧੦, ਸਫ਼ਾ ੯੫੧

**ਅਰਥ:** (ਪੂਰਬਲੇ ਜਨਮਾਂ ਦੇ ਭਲੇ ਸੰਸਕਾਰਾਂ ਕਾਰਨ) ਜਿਨ੍ਹਾਂ ਦੇ ਪੱਲੇ ਪੁੰਨ-ਕਰਮਾਂ ਦੀ ਕੁਝ ਪੂੰਜੀ ਹੈ, ਉਨ੍ਹਾਂ ਦੇ ਮੁਖ ਵਿਚ ਕਰਤਾਰ ਦੀ ਸਿਫ਼ਤ ਹੁੰਦੀ ਹੈ। ਹੇ ਨਾਨਕ ! ਵਾਹਿਗੁਰੂ ਦਾ ਨਾਮ ਜਪਣਾ ਚਾਹੀਦਾ ਹੈ, ਉਸ ਦੀ ਸਿਫ਼ਤ-ਸਾਲਾਹ ਹੀ ਸਥਾਈ ਹੈ ।
**ਪੋਤੈ**- ਪੋਤਹ, ਖ਼ਜ਼ਾਨੇ ; ਭਾਵ ਪੱਲੇ । **ਵਾਤਿ**- ਮੂੰਹ ਵਿਚ । **ਸਿਪੀਤੀ**- ਉਸਤਤ ।
[ਵੇਖੋ ੨੪੦੪]

**ਸਨਾਹ:** ਸੰਜੋਅ, ਕਵਚ, ਜ਼ਰਹ-ਬਕਤ੍ਰ । ੨੪੦੬

**ਪਾਰਬ੍ਰਹਮੁ ਜਪਿ ਪਹਿਰਿ ਸਨਾਹ ॥**
**ਕੋਟਿ ਆਵਧ ਤਿਸੁ ਬੇਧਤ ਨਾਹਿ ॥੨॥**

ਸੂਹੀ, ਮਹਲਾ ੫, ੨੫, ਸਫ਼ਾ ੭੪੨

ਵੇਖੋ **'ਆਵਧ'** III-੭੧੮

[ਵੇਖੋ ੧੩੪੨]

**ਸਨਾਹਾ:** ਸੰਜੋਅ । ੨੪੦੭

**ਸੰਜੋਗੁ ਵਿਜੋਗੁ ਮੇਰੈ ਪ੍ਰਭਿ ਕੀਏ ॥ ਸ੍ਰਿਸਟਿ ਉਪਾਇ ਦੁਖਾ ਸੁਖ ਦੀਏ ॥**
**ਦੁਖ ਸੁਖ ਹੀ ਤੇ ਭਏ ਨਿਰਾਲੇ ਗੁਰਮੁਖਿ ਸੀਲੁ ਸਨਾਹਾ ਹੇ ॥੮॥**

ਮਾਰੂ (ਸੋਲ.), ਮਹਲਾ ੧, ੧੨, ਸਫ਼ਾ ੧੦੩੨

**ਅਰਥ:** (ਸੁਖਦਾਈ ) ਮਿਲਾਪ ਅਤੇ (ਦੁਖਦਾਈ) ਵਿਛੋੜਾ ਮੇਰੇ ਮਾਲਿਕ ਨੇ ਬਣਾਇਆ ਹੈ । ਸ੍ਰਿਸ਼ਟੀ ਰਚਨਾ ਕਰ ਕੇ (ਜੀਵਾਂ ਦੇ) ਦੁਖ-ਸੁਖ ਭੋਗਣ ਦਾ ਵਿਧਾਨ ਕੀਤਾ ਹੈ । ਪਰ ਜਿਨ੍ਹਾਂ ਸੇਵਕਾਂ ਨੇ ਗੁਰੂ ਦੇ ਸਨਮੁਖ ਰਹਿ ਕੇ ਸ਼ੁਭ-ਆਚਾਰ ਦਾ ਸੰਜੋਅ ਪਹਿਨਿਆ ਹੈ, ਉਹ ਦੁਖ-ਸੁਖ ਤੋਂ ਨਿਰਲੇਪ ਹੋ ਗਏ ਹਨ ।
**ਸੀਲੁ**- ਸ਼ੀਲ, ਸ਼ੁਭ-ਆਚਾਰ, ਚੰਗਾ ਆਚਰਣ ।
[ਵੇਖੋ ੧੩੪੨]

**ਸਨਾਹੁ:** ਕਵਚ । ੨੪੦੮

**ਜਾ ਕੀ ਦ੍ਰਿਸਟਿ ਅਚਲ ਠਾਣ ਬਿਮਲ ਬੁਧਿ ਸੁਥਾਨ**
**ਪਹਿਰਿ ਸੀਲ ਸਨਾਹੁ ਸਕਤਿ ਬਿਦਾਰਿ ॥**

**ਕਹੁ ਕੀਰਤਿ ਕਲਸਹਾਰ ਸਪਤ ਦੀਪ ਮਝਾਰ**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥**
ਸਵ., ਮਹਲੇ ਦੂਜੇ ਕੇ, ਕਲੂ ੪, ਸਫ਼ਾ ੧੩੯੧

**ਅਰਥ**: (ਗੁਰੂ ਅੰਗਦ ਦੇਵ ਜੀ ਦੀ ਕੀਰਤੀ ਕਰਦਿਆਂ ਭੱਟ ਕਲਸਹਾਰ ਕਹਿੰਦਾ ਹੈ)-

ਜਿਨ੍ਹਾਂ ਦੀ ਦ੍ਰਿਸ਼ਟੀ ਸਥਿਰ ਟਿਕਾਣੇ ਉੱਤੇ ਸਥਿਤ ਹੈ ਅਤੇ ਨਿਰਮਲ ਬੁੱਧੀ ਚੰਗੇ ਸਥਾਨ ਤੇ ਲਗੀ ਹੋਈ ਹੈ, ਉਨ੍ਹਾਂ ਨੇ ਸ਼ੁਭ-ਆਚਰਣ ਦਾ ਕਵਚ ਧਾਰਨ ਕਰ ਕੇ ਮਾਇਆ ਦਾ ਪ੍ਰਭਾਵ ਨਸ਼ਟ ਕਰ ਦਿੱਤਾ ਹੈ । ਹੇ ਕਲਸਹਾਰ ! ਆਖ ਕਿ ਮੁਰਾਰੀ-ਰੂਪ ਜਗਤ ਗੁਰੂ (ਨਾਨਕ ਦੇਵ ਦੇ ਚਰਨਾਂ) ਨੂੰ ਛੁਹ ਕੇ ਲਹਿਣੇ ਜੀ ਦੀ ਕੀਰਤੀ ਸਾਰੇ ਸੰਸਾਰ ਵਿਚ ਵਿਸਤ੍ਰਿਤ ਹੋ ਗਈ ਹੈ ।

**ਜਾ ਕੀ**- ਜਿਸ ਦੀ, ਜਿਨ੍ਹਾਂ ਦੀ । **ਅਚਲ**- ਸਥਿਰ । **ਠਾਣ**- ਟਿਕਾਣੇ ਤੇ । **ਬਿਮਲ**- ਨਿਰਮਲ । **ਸੁਥਾਨ**- ਚੰਗੇ ਸਥਾਨ ਤੇ । **ਪਹਿਰਿ**- ਪਹਿਨ ਕੇ, ਧਾਰਨ ਕਰ ਕੇ । **ਸੀਲ**- ਸ਼ੁਭ ਆਚਰਣ । **ਸਕਤਿ**- ਮਾਇਆ (ਦਾ ਪ੍ਰਭਾਵ)। **ਬਿਦਾਰਿ**- ਚੀਰ ਕੇ, ਨਸ਼ਟ ਕਰ ਕੇ । **ਸਪਤ ਦੀਪ**- ਸੱਤ ਦੀਪਾਂ । **ਮਝਾਰ**- ਵਿਚ । **ਜਗਤ੍ਰ ਗੁਰੁ**- ਸੰਸਾਰ ਦਾ ਗੁਰੂ । **ਪਰਸਿ**- ਸਪਰਸ਼ ਕਰ ਕੇ, ਛੁਹ ਕੇ । **ਮੁਰਾਰਿ**- ਮੁਰ ਰਾਕਸ਼ ਦਾ ਵੈਰੀ ਸ੍ਰੀ ਕ੍ਰਿਸ਼ਨ ; ਇੱਥੇ ਭਾਵ ਪਰਮਾਤਮਾ ਤੋਂ ਹੈ । [ਵੇਖੋ ੧੩੪੨]

**ਸਨਾਤਨ**: ਬ੍ਰਹਮਾ ਦਾ ਮਾਨਸ ਪੁੱਤਰ । ੨੪੦੯

**ਊਠਉ ਬੈਸਉ ਰਹਿ ਭਿ ਨ ਸਾਕਉ ਦਰਸਨੁ ਖੋਜਿ ਖੋਜਾਵਉ ॥**
**ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ ਸਨਾਤਨ ਸਨਤ ਕੁਮਾਰ**
**ਤਿਨ੍ ਕਉ ਮਹਲੁ ਦੁਲਭਾਵਉ ॥੨॥**
ਆਸਾ, ਮਹਲਾ ੫, ੧੨੧, ਸਫ਼ਾ ੪੦੧

ਵੇਖੋ 'ਊਠਉ' ੭੧੨ ੳ

[ਹਿੰ. सनातन (ਸਨਾਤਨ) : ਬ੍ਰਹਮਾ ਦਾ ਇਕ ਮਾਨਸ ਪੁੱਤਰ ।]

**ਸਨਾਤਨੁ**: ਪੁਰਾਣਾ, ਆਦਿ, ਮੂਲ-ਸੁਭਾਅ । ੨੪੧੦

**ਅਬ ਮਨੁ ਉਲਟਿ ਸਨਾਤਨੁ ਹੂਆ ॥**
**ਤਬ ਜਾਨਿਆ ਜਬ ਜੀਵਤ ਮੂਆ ॥.....੩॥**
ਗਉੜੀ, ਕਬੀਰ, ੧੭, ਸਫ਼ਾ ੩੨੭

**ਅਰਥ**: ਹੁਣ ਮਨ ਪਲਟ ਕੇ ਆਪਣੇ ਮੂਲ-ਸੁਭਾਅ ਦਾ ਧਾਰਨੀ ਹੋ ਗਿਆ ਹੈ । ਇਹ ਸਥਿਤੀ ਉਸ ਸਮੇਂ ਪ੍ਰਾਪਤ ਹੋਈ, ਜਦੋਂ (ਅਹੰ-ਭਾਵ ਮਾਰ ਕੇ) ਨਿਮਰਤਾ ਨਾਲ ਜਿਊਣ ਦੀ ਜਾਚ ਆ ਗਈ ।

[ਸੰਸ. सनातन (ਸਨਾਤਨ) : ਪੁਰਾਣਾ ; ਦ੍ਰਿੜ੍ਹ ; ਸਥਿਰ, ਨਿੱਤ ; ਨਿਸ਼ਚਿਤ ; ਲਗਾਤਾਰ ।
ਪ੍ਰਾ. सणातण (ਸਣਾਤਣ) : ਸਦਾ ਰਹਿਣ ਵਾਲਾ, ਨਿੱਤ, ਸਦਾ ਥਿਰ ।]

**ਸਨਾਤਿ**: ਚਾਰ ਵਰਣਾਂ ਤੋਂ ਬਾਹਰ, ਨੀਚ-ਜਾਤ । ੨੪੧੧

**ਮੁਖਿ ਨਿੰਦਾ ਆਖਾ ਦਿਨੁ ਰਾਤਿ ॥ ਪਰਘਰੁ ਜੋਹੀ ਨੀਚ ਸਨਾਤਿ ॥**
**ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ॥ ਧਾਣਕ ਰੂਪਿ ਰਹਾ ਕਰਤਾਰ ॥੨॥**
ਸਿਰੀ., ਮਹਲਾ ੧, ੨੯, ਸਫ਼ਾ ੨੪

**ਅਰਥ**: (ਮਾਇਆ ਵਿਚ ਖਚਿਤ ਵਿਕਾਰੀ-ਮਨ ਮਾਨਵੀ ਗੁਣਾਂ ਦਾ ਹਨਨ ਕਰ ਕੇ ਕਿਸ ਪ੍ਰਕਾਰ ਦੇ ਭਿਆਨਕ ਜੀਵਨ ਨੂੰ ਜਨਮ ਦਿੰਦਾ ਹੈ, ਉਸ ਦਾ ਉਲੇਖ ਕਰਦਿਆਂ ਗੁਰੂ ਜੀ ਕਹਿੰਦੇ ਹਨ)-

ਮੂੰਹ ਨਾਲ ਮੈਂ ਦਿਨ ਰਾਤ ਨਿੰਦਾ ਕਰਦਾ ਹਾਂ । ਮੈਂ ਮੰਦ-ਕਰਮੀ, ਨੀਚ-ਜਾਤ ਪਰਾਇਆ ਘਰ ਤਾੜਦਾ ਹਾਂ । ਕਾਮ ਅਤੇ ਕ੍ਰੋਧ ਰੂਪ ਚੰਡਾਲ ਮੇਰੇ ਸਰੀਰ ਵਿਚ ਵਸਦੇ ਹਨ । (ਹੇ ਮੇਰੇ) ਕਰਤਾਰ ! ਮੈਂ ਸ਼ਿਕਾਰ ਉਪਰ ਗੁਜ਼ਾਰਾ ਕਰਨ ਵਾਲਿਆਂ ਦੇ ਵੇਸ ਵਿਚ ਵਿਚਰਦਾ ਹਾਂ ।

**ਮੁਖਿ**- ਮੂੰਹ ਤੋਂ । **ਪਰਘਰੁ**- ਪਰਾਇਆ ਘਰ ਭਾਵ ਪਰਾਈ ਇਸਤ੍ਰੀ ਜਾਂ ਪਰਾਇਆ ਮਾਲ । **ਜੋਹੀ**- ਤਾੜਦਾ ਹਾਂ, ਮਾੜੀ ਨਜ਼ਰ ਨਾਲ ਵੇਖਦਾ ਹਾਂ । **ਧਾਣਕ**- ਧਨੁਖਧਾਰੀ, ਸ਼ਿਕਾਰ ਉਪਰ ਗੁਜ਼ਾਰਾ ਕਰਨ ਵਾਲੇ ਤੀਰ ਕਮਾਨ ਪਾਉਂਦੇ ਸਨ, ਇਸ ਲਈ ਧਾਣਕ ਕਿਹਾ ਹੈ ।

[ਅ. ਸ਼ਨਾਤ : ਵੈਰੀ, ਦੁਸ਼ਮਣ ।]

**ਨੋਟ**: 'ਸੋਸਾਇਟੀ ਕੋਸ਼' ਅਤੇ 'ਮਹਾਨ ਕੋਸ਼' ਵਿਚ ਗੁਰਬਾਣੀ ਅੰਦਰ ਵਰਤੇ 'ਸਨਾਤ' ਸ਼ਬਦ ਦਾ ਅਰਬੀ ਮੂਲ ਮੰਨ ਕੇ ਅਰਥ ਕੀਤੇ ਹਨ । ਹੋਰ ਵਿਆਖਿਆਕਾਰਾਂ ਇਸ ਦਾ ਮੂਲ ਲਭਣ ਦਾ ਯਤਨ ਨਹੀਂ ਕੀਤਾ, ਕਿਉਂਜੁ ਸੰਸਕ੍ਰਿਤ, ਪ੍ਰਾਕ੍ਰਿਤ ਅਤੇ ਹਿੰਦੀ ਵਿਚ ਇਹ ਸ਼ਬਦ ਇਸ ਰੂਪ ਅਤੇ ਇਨ੍ਹਾਂ ਅਰਥਾਂ ਵਿਚ ਨਹੀਂ ਮਿਲਦਾ । ਸੰਸਕ੍ਰਿਤ ਵਿਚ ਇਕ ਸ਼ਬਦ 'ਸਨ੍ਨਤ' (ਸੰਨਤ) ਹੈ । ਇਸ ਦੇ ਅਰਥ ਹਨ ਝੁਕਿਆ ਹੋਇਆ, ਉਦਾਸ, ਸੁੰਗੜਿਆ ਹੋਇਆ । ਜ਼ਾਹਿਰ ਹੈ ਇਨ੍ਹਾਂ ਅਰਥਾਂ ਵਿਚ ਤੁਛਤਾ ਜਾਂ ਹੀਣਤਾ ਦਾ ਭਾਵ ਵਿਦਮਾਨ ਹੈ । ਪ੍ਰਾਕ੍ਰਿਤ ਵਿਚ ਇਹ 'ਸੰਨਤ' ਅਤੇ 'ਸੰਨਯ' ਦੋ ਰੂਪਾਂ ਵਿਚ ਹੈ । ਇਸ ਦੇ ਅਰਥ ਹਨ ਝੁਕਿਆ ਹੋਇਆ, ਨੀਚ ਅਤੇ ਪਤਿਤ । 'ਸੰਨਤ' ਦੇ ਇਨ੍ਹਾਂ ਅਰਥਾਂ ਨੂੰ ਵੇਖ ਕੇ ਇਹ ਵਿਸ਼ਵਾਸ ਵੀ ਕੀਤਾ ਜਾ ਸਕਦਾ ਹੈ ਕਿ ਇਹ ਸ਼ਬਦ ਸੰਸਕ੍ਰਿਤ ਮੂਲ ਦਾ ਹੋਵੇਗਾ, ਜਿਸ ਦੇ ਪੰਜਾਬੀ ਰੂਪ 'ਸਨਾਤ' ਦੇ ਅਰਥ ਨੀਚ-ਜਾਤਿ ਪ੍ਰਚਲਿਤ ਹੋਏ ।

**ਸਨਾਤੀਂ**: ਨੀਚਾਂ ਵਿਚੋਂ । ੨੪੧੨

**ਜਾਤਿ ਕੁਲੀਨੁ ਸੇਵਕੁ ਜੇ ਹੋਇ ॥ ਤਾ ਕਾ ਕਹਣਾ ਕਹਹੁ ਨ ਕੋਇ ॥**
**ਵਿਚਿ ਸਨਾਤੀਂ ਸੇਵਕੁ ਹੋਇ ॥ ਨਾਨਕ ਪਣ੍ਹੀਆ ਪਹਿਰੈ ਸੋਇ ॥੪॥**
ਮਲਾਰ, ਮਹਲਾ ੧, ੬, ਸਫ਼ਾ ੧੨੫੬

**ਅਰਥ**: ਜੇ ਕੋਈ (ਉੱਚੀ) ਕੁਲ ਵਾਲਾ (ਵਾਹਿਗੁਰੂ) ਦਾ ਸੇਵਕ ਹੋਵੇ, ਉਸ ਦੀ ਅਵਸਥਾ ਦਾ ਕੀ ਕਹਿਣਾ ਹੋਇਆ (ਭਾਵ ਉੱਚਤਮ ਹੁੰਦੀ ਹੈ) । (ਜੇ ਕੋਈ) ਨੀਚਾਂ ਵਿਚੋਂ (ਹਰੀ ਦਾ) ਸੇਵਕ ਹੈ, (ਤਾਂ ਉਹ) ਨਾਨਕ ( ਦੇ ਚਮੜੇ ਦੇ) ਜੋੜੇ ਪਾਵੇ ।

**ਭਾਵ**: ਗੁਰੂ ਜੀ ਕਹਿੰਦੇ ਹਨ ਕਿ ਉੱਚੀ ਜਾਤਿ ਦਾ ਕੋਈ ਵਿਅਕਤੀ ਜੇ ਰੱਬ ਦਾ ਦਾਸ ਹੋਵੇ ਤਾਂ ਬਹੁਤ ਚੰਗੀ ਗੱਲ ਹੈ, ਪਰ ਜੇ ਕੋਈ ਛੋਟੀ ਜਾਤੀ ਦਾ ਵਿਅਕਤੀ ਰੱਬ ਨੂੰ ਯਾਦ ਕਰਦਾ ਹੈ ਤਾਂ ਉਹ ਪੂਜਣਯੋਗ ਹੈ, ਕਿਉਂ ਜੁ ਉਸ ਨੂੰ ਨਾਮਦੇਵ, ਰਵਿਦਾਸ ਅਤੇ ਕਬੀਰ ਵਾਂਗ ਰੱਬ ਦਾ ਨਾਮ ਲੈਣ ਵਾਸਤੇ ਵੀ ਭਾਰੀ ਮੁੱਲ ਤਾਰਨਾ ਪੈਂਦਾ ਹੈ । ਸਾਰੇ ਸਮਾਜ ਦਾ ਵਿਰੋਧ ਝੱਲ ਕੇ ਹੀ ਉਹ

ਆਪਣੇ ਨਿਸ਼ਾਨੇ ਉਤੇ ਕਾਇਮ ਰਹਿ ਸਕਦਾ ਹੈ ।
**ਕੁਲੀਨੁ**- ਕੁਲਵੰਤ, ਖਾਨਦਾਨੀ । **ਪਣ੍ਹੀਆ**- ਜੋੜੇ, ਜੁੱਤੀ ।
[ਵੇਖੋ ੨੪੧੧]

**ਸਨਾਤੀ**: ਨੀਚ ਜਾਤਿ ਵਾਲੀਆਂ । ੨੪੧੩

**ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥**
**ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥**
**ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥੧॥**

ਤਿਲੰਗ, ਮਹਲਾ ੧, ੫, ਸਫ਼ਾ ੭੨੨

**ਅਰਥ**: (ਇਹ ਸ਼ਬਦ ਬਾਬਰ ਦੇ ਐਮਨਾਬਾਦ ਉਤੇ ਹਮਲੇ ਸੰਬੰਧੀ ਗੁਰੂ ਨਾਨਕ ਦੇਵ ਜੀ ਨੇ ਉਚਾਰਿਆ, ਜੋ ਕਿ ਅੱਖੀਂ ਵੇਖੀ ਗਵਾਹੀ ਹੈ । ਸੰਬੋਧਨ ਭਾਈ ਲਾਲੋ ਤਰਖਾਣ ਨੂੰ ਹੈ, ਜਿਸ ਪਾਸ ਗੁਰੂ ਨਾਨਕ ਜੀ ਉਸ ਸਮੇਂ ਟਿਕੇ ਹੋਏ ਸਨ)-

ਹੇ ਲਾਲੋ ! ਕਸ਼ਟ ਦੇ ਮੂੰਹ ਪਈਆਂ ਮੁਸਲਮਾਨੀਆਂ (ਕੁਰਾਨ ਅਤੇ ਹੋਰ) ਕਿਤਾਬਾਂ ਪੜ੍ਹਦੀਆਂ ਹਨ ਅਤੇ ਯਾ ਖ਼ੁਦਾ ! ਯਾ ਖ਼ੁਦਾ ! ਕਰਦੀਆਂ ਹਨ । ਹਿੰਦੂ ਆਦਿ ਹੋਰ ਉੱਚੀ ਅਤੇ ਨੀਵੀਂ ਜਾਤਿ ਦੀਆਂ ਇਸਤ੍ਰੀਆਂ ਭੀ ਇਸੇ ਹਿਸਾਬ ਵਿਚ ਲਵੋ (ਭਾਵ ਉਹ ਵੀ ਰਾਮ ! ਰਾਮ ! ਕਰਦੀਆਂ ਦੁਖਾਂ ਤੋਂ ਬਚਾਉ ਲਈ ਤਰਲੇ ਲੈ ਰਹੀਆਂ ਹਨ) । ਮਰਨ ਸਮੇਂ ਦੇ ਗੀਤ (ਦੁਖ ਦੇ ਵੈਣ) ਪਾਏ ਜਾ ਰਹੇ ਹਨ । (ਮੌਤ ਦੇ ਤਾਂਡਵ ਰੂਪ ਇਸ ਵਿਆਹ ਵਿਚ) ਕੇਸਰ ਦੀ ਥਾਂ (ਹਰ ਪਾਸੇ) ਖ਼ੂਨ ਡੋਲ੍ਹਿਆ ਜਾ ਰਿਹਾ ਹੈ ।
**ਕਤੇਬਾ**- ਕੁਰਾਨ ਆਦਿ ਧਰਮ ਪੁਸਤਕਾਂ । **ਕਸਟ**- ਸੰਕਟ । **ਕਰਹਿ ਖੁਦਾਇ**- ਖ਼ੁਦਾ-ਖ਼ੁਦਾ ਜਪਦੀਆਂ ਹਨ । **ਜਾਤਿ**- ਉੱਚੀ ਜਾਤਿ ਵਾਲੀਆਂ । **ਰਤੁ**- ਲਹੂ । **ਕੁੰਗੂ**- ਕੇਸਰ ।
[ਵੇਖੋ ੨੪੧੧]

**ਸਨਾਥ**: ਆਸਰੇ, ਸਹਾਰੇ । ੨੪੧੪

**ਅਨਾਥ ਨਾਥ ਸਨਾਥ ਸੰਤਨ ਕੋਟਿ ਪਾਪ ਬਿਨਾਸ ॥**
**ਮਨਿ ਦਰਸਨੈ ਕੀ ਪਿਆਸ ॥ ਪ੍ਰਭ ਪੂਰਨ ਗੁਨਤਾਸ ॥...॥੨॥**

ਕਾਨੜਾ, ਮਹਲਾ ੫, ੪੧, ਸਫ਼ਾ ੧੩੦੬

**ਅਰਥ**: ਅਨਾਥਾਂ ਦੇ ਮਾਲਿਕ, ਸੰਤਾਂ ਦੇ ਸਹਾਰੇ, ਕਰੋੜਾਂ ਪਾਪ ਨਾਸ਼ ਕਰਨ ਵਾਲੇ, ਹੇ ਗੁਣਾਂ ਦੇ ਖ਼ਜ਼ਾਨੇ ! ਹੇ ਪੂਰਨ ਪ੍ਰਭੂ ! ਮੇਰੇ ਮਨ ਵਿਚ ਤੁਹਾਡੇ ਦਰਸ਼ਨਾਂ ਦੀ ਪਿਆਸ ਹੈ ।
**ਅਨਾਥ ਨਾਥ**- ਨਿਆਸਰਿਆ ਦੇ ਆਸਰੇ । **ਸੰਤਨ**- ਸੰਤਾਂ ਦੇ । **ਬਿਨਾਸ**- ਨਾਸ਼ ਕਰਨ ਵਾਲੇ । **ਦਰਸਨੈ ਕੀ**- ਦਰਸ਼ਨਾਂ ਦੀ । **ਗੁਨਤਾਸ**- ਗੁਣਾਂ ਦੇ ਖ਼ਜ਼ਾਨੇ (ਹੇ ਵਾਹਿਗੁਰੂ) ।
[ਸੰਸ. स+नाथ=सनाथ (ਸ+ਨਾਥ=ਸਨਾਥ) : ਸਵਾਮੀ ਵਾਲਾ, ਪ੍ਰਭੂ ਵਾਲਾ, ਜਿਸ ਦਾ ਕੋਈ ਜ਼ਿੰਮੇਵਾਰ ਹੋਵੇ ; ਕਬਜ਼ਾ ਕੀਤਾ ਹੋਇਆ ; ਸਹਿਤ, ਸਮੇਤ ; ਪੂਰਨ ।
ਪ੍ਰਾ. सणाह (ਸਣਾਹ) : ਸਵਾਮੀ ਵਾਲਾ, ਜਿਸ ਦਾ ਕੋਈ ਮਾਲਿਕ ਹੋਵੇ ।]

**ਸਨਾਥਾ**: ਮਾਲਿਕ ਵਾਲਾ, ਸੁਰਖਿਅਤ । ੨੪੧੫

**ਸੁਤਿ ਮੀਤ ਕੁਟੰਬ ਅਰੁ ਬਨਿਤਾ ॥**
**ਇਨ ਤੇ ਕਹਹੁ ਤੁਮ ਕਵਨ ਸਨਾਥਾ ॥...॥੫॥**

ਗਉੜੀ (ਸੁਖ.), ਮ. ੫, ੧੯, ਸਫ਼ਾ ੨੮੮

**ਅਰਥ**: ਪੁੱਤਰ, ਮਿੱਤਰ, ਕੁਟੰਬ ਅਤੇ ਵਹੁਟੀ ਇਨ੍ਹਾਂ ਕਰ ਕੇ ਤੁਸੀਂ ਦੱਸੋ ਕਿ ਕੌਣ (ਕਦੇ ਕੋਈ) ਸੁਰਖਿਅਤ ਹੋਇਆ ਹੈ ।
**ਭਾਵ**: ਪੁੱਤਰ, ਮਿੱਤਰ, ਵਹੁਟੀ, ਮਾਇਆ ਆਦਿ ਕੱਚੇ ਆਸਰੇ ਹਨ, ਇਨ੍ਹਾਂ ਤੋਂ ਸਦੀਵੀ ਸੁਖ ਨਹੀਂ ਮਿਲ ਸਕਦਾ, ਯਥਾ-

**ਪੁਤ੍ਰ ਕਲਤ੍ਰ ਲਛਮੀ ਮਾਇਆ ॥**
**ਇਨ ਤੇ ਕਹੁ ਕਵਨੈ ਸੁਖੁ ਪਾਇਆ ॥**

ਧਨਾ., ਕਬੀਰ, ੪, ਸਫ਼ਾ ੬੯੨

**ਨੋਟ**: 'ਸਨਾਥਾ' ਦਾ ਕੋਸ਼ਗਤ ਅਰਥ 'ਮਾਲਿਕ ਵਾਲੀ ਇਸਤ੍ਰੀ' ਹੈ । ਗੁਰਬਾਣੀ ਵਿਚ ਇਸ ਦੀ ਵਰਤੋਂ ਲਿੰਗ-ਭੇਦ ਤੋਂ ਮੁਕਤ ਹੈ ।
[ਵੇਖੋ ੨੪੧੪]

**ਸਨਾਥਾ**: ਗੁਰੂ ਵਾਲੇ, ੨੪੧੬
ਮਾਲਿਕ ਵਾਲੇ, ਰੱਬ ਵਾਲੇ ।

**ਜਿਨ ਸਾਧੂ ਚਰਨ ਸਾਧ ਪਗ ਸੇਵੇ ਤਿਨ ਸਫਲਿਓ ਜਨਮੁ ਸਨਾਥਾ ॥ ਮੋਕਉ ਕੀਜੈ ਦਾਸੁ ਦਾਸ ਦਾਸਨ ਕੋ ਹਰਿ ਦਇਆ ਧਾਰਿ ਜਗੰਨਾਥਾ ॥੩॥**

ਜੈਤ., ਮਹਲਾ ੪, ੧, ਸਫ਼ਾ ੬੯੬

**ਅਰਥ**: ਜਿਨ੍ਹਾਂ ਸਹਿਜ ਸੁਭਾਅ ਵਾਲੇ ਸਾਧਕਾਂ ਨੇ ਗੁਰੂ ਦੇ ਚਰਨ ਸੇਵੇ ਹਨ, ਉਨ੍ਹਾਂ ਦਾ ਜਨਮ ਸਫਲ ਹੋਇਆ ਹੈ, (ਉਹ) ਰੱਬ ਵਾਲੇ ਹੋ ਜਾਂਦੇ ਹਨ । ਹੇ ਜਗਤ ਦੇ ਮਾਲਿਕ ਹਰੀ ! ਦਇਆ ਕਰ ਕੇ ਮੈਨੂੰ ਆਪਣੇ ਦਾਸਾਂ ਦੇ ਦਾਸਾਂ ਦਾ ਦਾਸ ਕਰ ਲਵੋ ।
**ਸਫਲਿਓ**- ਸਫਲ ਹੋਇਆ ਹੈ । **ਜਗੰਨਾਥਾ**- (ਹੇ) ਜਗਤ ਦੇ ਮਾਲਿਕ ।
[ਵੇਖੋ ੨੪੧੪]

**ਸਨਾਥੁ**: ਮਾਲਿਕ ਵਾਲਾ, ਸਾਈਂ ਵਾਲਾ । ੨੪੧੭

**ਧਨੁ ਧੰਨੁ ਤੇ ਜਨ ਜਿਨ ਹਰਿ ਨਾਮੁ ਜਪਿਆ**
**ਤਿਨਿ ਦੇਖੇ ਹਉ ਭਇਆ ਸਨਾਥੁ ॥**
**ਤੂ ਜਗਜੀਵਨੁ ਜਗਦੀਸੁ ਸਭ ਕਰਤਾ ਸ੍ਰਿਸਟਿ ਨਾਥੁ ॥੧॥**

ਤੁਖਾਰੀ, ਮਹਲਾ ੪, ੩, ਸਫ਼ਾ ੧੧੧੫

**ਅਰਥ**: ਧੰਨ ਧੰਨ ਉਹ (ਵਾਹਿਗੁਰੂ ਦੇ) ਸੇਵਕ ਹਨ, ਜਿਨ੍ਹਾਂ ਨੇ ਪਰਮਾਤਮਾ ਦਾ ਨਾਮ ਜਪਿਆ ਹੈ, ਉਨ੍ਹਾਂ ਦੇ ਦਰਸ਼ਨ ਕਰ ਕੇ ਮੈਂ ਸਾਈਂ ਵਾਲਾ ਹੋ ਗਿਆ ਹਾਂ । ਹੇ ਜਗਤ ਦੇ ਜੀਵਨ, ਜਗਤ ਦੇ ਮਾਲਿਕ, ਸ੍ਰਿਸ਼ਟੀ ਦੇ ਰਚਨਹਾਰ ! ਤੁਸੀਂ ਸਭ ਦੇ ਨਾਥ ਹੋ ।
**ਜਗਜੀਵਨੁ**- ਸੰਸਾਰ ਨੂੰ ਜੀਵਨ ਦੇਣ ਵਾਲਾ । **ਜਗਦੀਸੁ**- ਜਗਤ ਦੇ ਈਸ਼੍ਵਰ, ਜਗਤ ਦੇ ਮਾਲਿਕ ।
[ਵੇਖੋ ੨੪੧੪]

**ਸਨਾਦਿ:** ਸਨੰਦਨ ਆਦਿ ੨੪੧੮

ਬ੍ਰਹਮਾ ਦੇ ਮਾਨਸ ਪੁੱਤਰ ।

**ਸਨਕ ਸਨਾਦਿ ਬ੍ਰਹਮਾਦਿ ਇੰਦ੍ਰਾਦਿਕ ਭਗਤਿ ਰਤੇ ਬਨਿਆਈ ॥**
**ਨਾਨਕ ਹਰਿ ਬਿਨੁ ਘਰੀ ਨ ਜੀਵਾਂ ਹਰਿ ਕਾ ਨਾਮੁ ਵਡਾਈ ॥੮॥**

ਸਾਰਗ (ਅਸ.), ਮਹਲਾ ੧, ੧, ਸਫ਼ਾ ੧੨੩੨

**ਅਰਥ:** ਸਨਕ, ਸਨੰਦਨ ਆਦਿ, ਬ੍ਰਹਮਾ ਆਦਿ, ਇੰਦ੍ਰ ਆਦਿ (ਜਦੋਂ) ਭਗਤੀ ਦੇ ਰੰਗ ਵਿਚ ਰੰਗੇ ਗਏ ਤਾਂ ਵਾਹਿਗੁਰੂ ਨਾਲ (ਉਨ੍ਹਾਂ ਦਾ) ਪਿਆਰ ਬਣ ਗਿਆ । ਹੇ ਨਾਨਕ ! ਵਾਹਿਗੁਰੂ (ਦੀ ਭਗਤੀ) ਬਿਨਾ (ਮੈਂ ਵੀ) ਇਕ ਘੜੀ ਨਹੀਂ ਜੀ ਸਕਦਾ ਅਤੇ ਵਾਹਿਗੁਰੂ ਦਾ ਨਾਮ ਲੈਣ ਵਿਚ ਹੀ (ਮੈਂ ਆਪਣਾ) ਮਾਨ ਸਮਝਦਾ ਹਾਂ ।

**ਬ੍ਰਹਮਾਦਿ-** ਬ੍ਰਹਮਾ ਆਦਿ । **ਇੰਦ੍ਰਾਦਿਕ-** ਇੰਦ੍ਰ ਆਦਿ । **ਵਡਾਈ-** ਵਡਿਆਈ, ਮਾਨ-ਇੱਜ਼ਤ ।

[ਵੇਖੋ ੨੩੮੨]

**ਸਨਿ:** ਸਨ, 'ਸੀ' ਦਾ ਬਹੁਵਚਨ । ੨੪੧੯

**ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥**
**ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥**

ਸਲੋਕ, ਫਰੀਦ, ੯੯, ਸਫ਼ਾ ੧੩੮੩

**ਅਰਥ:** (ਮੌਤ ਦੇ ਦੂਤ ਰੂਪੀ) ਬਾਜ ਜਦੋਂ (ਜੀਵ-ਰੂਪੀ) ਹੰਸ ਤੇ ਅਚੇਤ ਆ ਝਪਟੇ ਤਾਂ (ਜੀਵ ਨੂੰ) ਸਾਰੇ ਸੰਸਾਰਿਕ ਮੌਜ-ਮੇਲੇ ਭੁਲ ਗਏ, ਕਿਉਂਜੁ ਰੱਬ ਨੇ ਉਹ ਗੱਲਾਂ ਕਰ ਦਿੱਤੀਆਂ, ਜੋ (ਜੀਵ ਨੂੰ) ਮਨ-ਵਿਚ ਬਿਲਕੁਲ ਹੀ ਯਾਦ ਨਹੀਂ ਸਨ ।

**ਬਾਜ-** ਇਕ ਸ਼ਿਕਾਰੀ ਪੰਛੀ । **ਕੇਲਾਂ-** ਕਿਲੋਲ, ਮੌਜ-ਮੇਲੇ । **ਗਾਲੀ-** ਗੱਲਾਂ । **ਕੀਆਂ-** ਕਰ ਦਿੱਤੀਆਂ ।

**ਸਨਿਆਸੀ:** ਤਿਆਗੀ, ੨੪੨੦

ਤਿਆਗੀ ਸਾਧੂਆਂ ਦਾ ਇਕ ਸੰਪ੍ਰਦਾਇ ।

**ਮੋਨੀ ਮੋਨਿਧਾਰੀ ॥**
**ਸਨਿਆਸੀ ਬ੍ਰਹਮਚਾਰੀ ॥ ਉਦਾਸੀ ਉਦਾਸਿ ਰਾਤਾ ॥੩॥**

ਸਿਰੀ., ਮਹਲਾ ੫, ੨੭, ਸਫ਼ਾ ੭੧

**ਅਰਥ:** ਮੋਨੀ ਨੇ ਚੁਪ ਧਾਰੀ ਹੈ । ਸੰਨਿਆਸੀ (ਸੰਨਿਆਸ ਵਿਚ), ਬ੍ਰਹਮਚਾਰੀ (ਬ੍ਰਹਮਚਰਜ ਵਿਚ) ਅਤੇ ਉਦਾਸੀ ਉਪਰਾਮਤਾ ਵਿਚ ਰਚਿਆ ਹੋਇਆ ਹੈ ।

**ਭਾਵ** (ਡਾ. ਬਲਬੀਰ ਸਿੰਘ): ਕਈ ਪ੍ਰਕਾਰ ਦੀ ਸਾਧਨਾ ਕਰਨ ਵਾਲਿਆਂ ਦਾ ਵਰਣਨ ਹੈ, ਗੁਰੂ ਜੀ ਦਾ ਆਸ਼ਾ 'ਰਹਾਉ' ਦੀ ਪੰਕਤੀ ਵਿਚ ਹੈ, ਕਿਹਾ ਹੈ-

**ਜਾਨਉ ਨਹੀ ਭਾਵੈ ਕਵਨ ਬਾਤਾ ॥ ਮਨ ਖੋਜਿ ਮਾਰਗੁ ॥੧॥ਰਹਾਉ॥**

ਇਸ ਦਾ ਉੱਤਰ ਅੰਤਲੇ ਅੰਕ ਵਿਚ ਹੈ ਕਿ ਗੁਰੂ ਦੀ ਚਰਨੀ ਲਗ ਕੇ ਵਾਹਿਗੁਰੂ ਦੀ ਸ਼ਰਨ ਲੈਣਾ ਹੀ ਸਹੀ ਰਸਤਾ ਹੈ, ਗੁਰਵਾਕ ਹੈ-

**ਸਗਲ ਉਕਤਿ ਉਪਾਵਾ ॥**
**ਤਿਆਗੀ ਸਰਨਿ ਪਾਵਾ ॥ਨਾਨਕੁ ਗੁਰਚਰਣਿ ਪਰਾਤਾ ॥੮॥**

ਦੱਤਾਤ੍ਰੇਯ ਆਦਿ ਦੀ ਸੰਪ੍ਰਦਾ ਦੇ ਦੰਡੀ ਆਦਿ ਸਾਧੂ, ਸੰਨਿਆਸੀਆਂ ਦੀ ਦਸ ਦੀ ਗਿਣਤੀ ਇਹ ਹੈ-

੧. ਤੀਰਥ । ੨. ਆਸ਼੍ਰਮ । ੩. ਵਨ । ੪. ਅਰਣ੍ਯ । ੫. ਗਿਰਿ । ੬. ਪਰਬਤ । ੭. ਸਾਗਰ । ੮. ਸਰਸਵਤੀ । ੯. ਭਾਰਤੀ । ੧੦. ਪੁਰੀ ।

੧. **ਤੀਰਥ** : ਤ੍ਰਿਬੇਣੀ ਆਦਿਕ ਤੀਰਥਾਂ ਉਪਰ ਜੋ ਇਸ਼ਨਾਨ ਕਰੇ ।
੨. **ਆਸ਼੍ਰਮ** : ਆਸ਼ਾ ਵਿਵਰਜਿਤ ਕਰ ਕੇ ਜੋ ਅਗਲੇ ਜਨਮ ਦੀ ਮੁਕਤੀ ਲਈ ਸਾਧਨਾ ਕਰੇ ।
੩. **ਵਨ** : ਜੋ ਜੰਗਲਾਂ ਅਤੇ ਉਜਾੜਾਂ ਵਿਚ ਨਿਵਾਸ ਕਰੇ ।
੪. **ਅਰਣ੍ਯ** : ਜੋ ਸ਼ਮਸ਼ਾਨ ਵਿਚ ਵਸਦੇ, ਪਰ ਖ਼ੁਸ਼ ਰਹਿੰਦੇ ਹਨ ।
੫. **ਗਿਰਿ** : ਜੋ ਪਹਾੜਾਂ ਵਿਚ ਵਸਦੇ ਹਨ, ਜਿਨ੍ਹਾਂ ਦੀ ਬੁੱਧੀ ਗੰਭੀਰ ਅਤੇ ਅਚਲ ਹੁੰਦੀ ਹੈ ।
੬. **ਪਰਬਤ** : ਜੋ ਪਹਾੜਾਂ ਦੀਆਂ ਗੁਫਾਵਾਂ ਵਿਚ ਵਸਦੇ ਧਿਆਨ-ਲੀਨ ਹੋ ਕੇ ਬ੍ਰਹਮ-ਤੱਤ ਨਾਲ ਅਭੇਦ ਵਿਚਰਨ ।
੭. **ਸਾਗਰ** : ਸਾਗਰ ਦੇ ਕਿਨਾਰੇ ਵਸਣ ਵਾਲੇ, ਜੋ ਸਾਗਰ ਦੇ ਕਿਨਾਰੇ ਬੈਠ ਕੇ ਗੰਭੀਰਤਾ ਨਾਲ ਈਸ਼੍ਵਰ ਦੀ ਆਰਾਧਨਾ ਕਰਦੇ ਹਨ ।
੮. **ਸਰਸਵਤੀ** : ਗਾਇਕ ਅਤੇ ਕਵੀ ਸੰਨਿਆਸੀ ।
੯. **ਭਾਰਤੀ** : ਵਿਦਵਾਨ ਅਤੇ ਦੁਖ-ਵਿਵਰਜਨ ਸੰਨਿਆਸੀ ।
੧੦. **ਪੁਰੀ** : ਤੱਤਵੇਤਾ, ਪਾਰਬ੍ਰਹਮ ਨਾਲ ਤਦਰੂਪਤਾ ਵਾਲੇ ।

**ਸਨੇਹੰ:** ਪਿਆਰ । ੨੪੨੧

**ਧ੍ਰਿਗੰਤ ਮਾਤ ਪਿਤਾ ਸਨੇਹੰ ਧ੍ਰਿਗ ਸਨੇਹੰ ਭ੍ਰਾਤ ਬਾਂਧਵਹ ॥**
**ਧ੍ਰਿਗ ਸ੍ਨੇਹੰ ਬਨਿਤਾ ਬਿਲਾਸ ਸੁਤਹ ॥ ਧ੍ਰਿਗ ਸ੍ਨੇਹੰ ਗ੍ਰਿਹਾਰਥਕਹ ॥**
**ਸਾਧ ਸੰਗ ਸ੍ਨੇਹ ਸਤਿੰ ॥ ਸੁਖਯੰ ਬਸੰਤਿ ਨਾਨਕਹ ॥**

ਸਲੋਕ (ਸਹਸ.), ਮਹਲਾ ੫, ੨, ਸਫ਼ਾ ੧੩੫੪

**ਅਰਥ:** ਮਾਤਾ, ਪਿਤਾ ਦਾ ਪਿਆਰ ਫ਼ਜ਼ੂਲ ਹੈ, ਭਰਾਵਾਂ ਅਤੇ ਰਿਸ਼ਤੇਦਾਰਾਂ ਦੀ ਪ੍ਰੀਤ ਵੀ ਮਾੜੀ ਹੈ । ਇਸਤ੍ਰੀ (ਘਰ ਵਾਲੀ) ਅਤੇ ਪੁੱਤਰਾਂ ਦੇ ਚਾਵਾਂ ਦੀ ਪ੍ਰੀਤੀ ਵੀ ਮੰਦੀ ਹੈ ਅਤੇ ਘਰ ਦੀਆਂ ਵਸਤੂਆਂ ਦੀ ਖਿਚ ਵੀ ਤਿਆਗਣ ਯੋਗ ਹੈ । ਗੁਰੂ ਦੀ ਸੰਗਤ ਦਾ ਪਿਆਰ ਹੀ ਸੱਚਾ ਹੈ । (ਜੋ ਮਨੁੱਖ ਸਤਿਸੰਗ ਕਰਦਾ ਹੈ) ਹੇ ਨਾਨਕ ! ਉਹ (ਸਦਾ) ਸੁਖੀ ਵਸਦਾ ਹੈ ।

**ਧ੍ਰਿਗੰਤ-** ਫਿਟਕਾਰ ਯੋਗ, ਮਾੜੀ । **ਭ੍ਰਾਤ-** ਭਰਾਵਾਂ ਦੀ । **ਬਾਂਧਵਹ-** ਰਿਸ਼ਤੇਦਾਰਾਂ ਦੀ । **ਬਨਿਤਾ-** ਇਸਤ੍ਰੀ । **ਬਿਲਾਸ-** ਆਨੰਦ, ਚਾਅ । **ਸੁਤਹ-** ਪੁੱਤਰਾਂ ਦੇ । **ਗ੍ਰਿਹਾਰਥਕਹ-** ਘਰ ਦੀਆਂ ਵਸਤਾਂ । **ਸੁਖਯੰ-** ਸੁਖੀ । **ਬਸੰਤਿ-** ਵਸਦਾ ਹੈ ।

[ਸੰਸ. ਸ੍ਨੇਹ (ਸ੍ਨੇਹ) ਸ੍ਨਿਹ੍+ਘਞ੍ : ਪ੍ਰੇਮ, ਪਿਆਰ, ਅਨੁਰਾਗ । ਪ੍ਰਾ. ਸ੍ਣੇਹ (ਸ੍ਣੇਹ) : ਪ੍ਰੇਮ, ਪ੍ਰੀਤ ।]

**ਸਨੇਹ:** ਪਿਆਰ । ੨੪੨੨

**ਮ: ੫॥ ਮੇਰੀ ਮੇਰੀ ਕਿਆ ਕਰਹਿ ਪੁਤ੍ਰ ਕਲਤ੍ਰ ਸਨੇਹ ॥**

**ਨਾਨਕ ਨਾਮ ਵਿਹੂਣੀਆ ਨਿਮੁਣੀਆਦੀ ਦੇਹ ॥੩॥**

ਮਾਰੂ (ਵਾਰ), ਮਹਲਾ ੫, ਪਉੜੀ ੨੦, ਸਫ਼ਾ ੧੧੦੧

**ਅਰਥ:** (ਹੇ ਮੀਤ !) ਇਸਤ੍ਰੀ, ਪੁੱਤਰ ਆਦਿ ਦੇ ਪਿਆਰ ਵਿਚ ਮੇਰੀ-ਮੇਰੀ ਕਿਉਂ ਕਰ ਰਿਹਾ ਹੈਂ ? ਨਾਨਕ (ਆਖਦਾ ਹੈ !) ਨਾਮ ਤੋਂ ਸਖਣੇ ਇਨਸਾਨਾਂ ਦੀ (ਤਾਂ ਇਹ ਆਪਣੀ) ਕਾਇਆ ਵੀ ਸਾਰਹੀਣ ਹੈ ।

**ਕਲਤ੍ਰ-** ਇਸਤ੍ਰੀ । **ਵਿਹੂਣੀਆ-** ਸਖਣੀ । **ਨਿਮੁਣੀਆਦੀ-** ਬੁਨਿਆਦ-ਰਹਿਤ, ਸਾਰਹੀਣ । **ਦੇਹ-** ਸਰੀਰ ।

[ਵੇਖੋ ੨੪੨੧]

**ਸਨੇਹਾ:** ਸੰਦੇਸ਼ਾ, ਪੈਗ਼ਾਮ । ੨੪੨੩

**ਆਉ ਸਖੀ ਹਰਿ ਮੇਲੁ ਕਰੇਹਾ ॥ ਮੇਰੇ ਪ੍ਰੀਤਮ ਕਾ ਮੈ ਦੇਇ ਸਨੇਹਾ ॥**
**ਮੇਰਾ ਮਿਤ੍ਰੁ ਸਖਾ ਸੋ ਪ੍ਰੀਤਮੁ ਭਾਈ ਮੈ ਦਸੇ ਹਰਿ ਨਰਹਰੀਐ ਜੀਉ ॥੨॥**

ਮਾਝ, ਮਹਲਾ ੪, ੩, ਸਫ਼ਾ ੯੫

**ਅਰਥ:** ਸਤਿਸੰਗੀਓ ਆਓ ! ਵਾਹਿਗੁਰੂ ਨਾਲ ਮਿਲਾਪ ਕਰੀਏ । (ਜਿਹੜਾ) ਮੈਨੂੰ ਮੇਰੇ ਪ੍ਰੀਤਮ ਦਾ ਸੰਦੇਸ਼ਾ ਦੇਵੇਗਾ ਅਤੇ ਮੈਨੂੰ ਨਰਹਰ ਹਰੀ ਵਿਖਾ ਦੇਵੇਗਾ, ਹੇ ਭਾਈ ! ਉਹ ਮੇਰਾ ਮਿੱਤਰ ਹੈ, ਸਖਾ ਹੈ, ਪ੍ਰੀਤਮ ਹੈ । **ਹਰਿ ਨਰਹਰੀਐ-** ਨਰਹਰ ਹਰੀ, ਜੋ ਨਾਲੇ ਪੁਰਸ਼ ਹੈ ਨਾਲੇ ਸ਼ੇਰ ਹੈ । ਹਰੀ ਨੇ ਨਰਹਰੀ (ਨਰਸਿੰਘ) ਅਵਤਾਰ ਧਾਰ ਕੇ ਪ੍ਰਹਿਲਾਦ ਨੂੰ ਬਚਾਇਆ ਸੀ ।

[ਵੇਖੋ ੧੪੭੪]

**ਸਨੇਹਾ:** ਪਿਆਰ, ਪ੍ਰੇਮ, ਸਨੇਹ । ੨੪੨੪

**ਭਾਗੁ ਮਸਤਕਿ ਹੋਇ ਜਿਸ ਕੈ ਤਿਸੁ ਗੁਰ ਨਾਲਿ ਸਨੇਹਾ ॥**
**ਜਨੁ ਕਹੈ ਨਾਨਕੁ ਮਿਲਿ ਸਾਧ ਸੰਗਤਿ ਹਰਿ ਹਰਿ ਨਾਮ ਪੁਜੇਹਾ ॥੩॥**

ਬਿਹਾ. (ਛੰਤ), ਮਹਲਾ ੫, ੧, ਸਫ਼ਾ ੫੪੨

**ਅਰਥ:** ਜਿਸ ਦੇ ਮੱਥੇ ਉਪਰ ਚੰਗਾ ਭਾਗ (ਲਿਖਿਆ) ਹੋਵੇਗਾ, ਉਸ ਦਾ ਗੁਰੂ ਨਾਲ ਪਿਆਰ ਪਵੇਗਾ । ਨਾਨਕ ਦਾਸ ਕਹਿੰਦਾ ਹੈ ਕਿ ਸਾਧ ਸੰਗਤ ਨਾਲ ਮਿਲ ਕੇ ਵਾਹਿਗੁਰੂ ਦੇ ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ ।

**ਭਾਗੁ-** ਚੰਗਾ ਭਾਗ । **ਮਸਤਕਿ-** ਮੱਥੇ ਉਤੇ । **ਨਾਮੁ ਪੁਜੇਹਾ-** ਨਾਮ ਨੂੰ ਪੂਜੀਏ ; ਭਾਵ ਨਾਮ ਸਿਮਰੀਏ ।

[ਵੇਖੋ ੨੪੨੧]

**ਸਨੇਹੀ:** ਪਿਆਰਾ । ੨੪੨੫

**ਜਬ ਲਗੁ ਤਾਗਾ ਬਾਹਉ ਬੇਹੀ ॥ ਤਬ ਲਗੁ ਬਿਸਰੈ ਰਾਮੁ ਸਨੇਹੀ ॥੨॥**

ਗੂਜਰੀ, ਕਬੀਰ, ੨, ਸਫ਼ਾ ੫੨੪

**ਅਰਥ:** ਜਿਤਨਾ ਸਮਾਂ ਮੈਂ (ਕਪੜੇ ਦੀ ਬੁਣਾਈ ਵਾਸਤੇ) ਨਾਲੀ ਦੇ ਛੇਕ ਵਿਚ ਧਾਗਾ ਪਾਉਣ ਲਈ ਲਵਾਂਗਾ, ਉਤਨਾ ਸਮਾਂ ਮੈਨੂੰ ਮੇਰਾ ਪਿਆਰਾ ਪਰਮਾਤਮਾ ਭੁਲ ਜਾਵੇਗਾ ।

**ਭਾਵ:** ਕਬੀਰ ਜੀ ਇਹ ਸਿੱਖਿਆ ਨਹੀਂ ਦੇ ਰਹੇ ਕਿ ਸੰਸਾਰਿਕ ਕਾਰ-ਵਿਹਾਰ ਕਰਨ ਵਾਲਾ ਆਦਮੀ ਰੱਬ ਦੀ ਬੰਦਗੀ ਨਹੀਂ ਕਰ ਸਕਦਾ, ਸਗੋਂ ਇਹ ਕਹਿ ਰਹੇ ਹਨ ਕਿ ਦੁਨਿਆਵੀ ਕਾਰਜ ਕਰਦਿਆਂ ਸੁਰਤਿ ਇਨ੍ਹਾਂ ਵਿਚ ਇਸ ਤਰ੍ਹਾਂ ਖਚਿਤ ਨਾ ਹੋ ਜਾਵੇ ਕਿ ਮਨੁੱਖ ਮਾਇਆ ਦੇ ਤਾਣੇ-ਬਾਣੇ ਵਿਚ ਹੀ ਉਲਝ ਕੇ ਜੀਵਨ ਦੇ ਅਧਿਆਤਮੀ ਪ੍ਰਯੋਜਨਾਂ ਨੂੰ ਭੁਲ ਜਾਵੇ ।

**ਜਬ ਲਗੁ-** ਜਦੋਂ ਤਕ । **ਤਾਗਾ-** ਧਾਗਾ । **ਬਾਹਉ-** ਪਾਵਾਂਗਾ । **ਬੇਹੀ-** ਨਾਲੀ ਦੇ ਛੇਕ ਵਿਚ । **ਤਬ ਲਗੁ-** ਤਦੋਂ ਤਕ ; ਭਾਵ ਉਤਨਾ ਸਮਾਂ ।

[ਵੇਖੋ ੨੪੨੧]

**ਸਨੇਹੀ:** ਪਿਆਰਾ, ੨੪੨੬

ਇਥੇ ਭਾਵ ਸਦੀਵੀ ਸਾਥੀ ਤੋਂ ਹੈ ।

**ਹਮਰੋ ਕਰਤਾ ਰਾਮੁ ਸਨੇਹੀ ॥**
**ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ ॥੧॥ਰਹਾਉ॥**

ਧਨਾ., ਨਾਮਦੇਵ, ੧, ਸਫ਼ਾ ੬੯੨

**ਅਰਥ:** ਸਾਡਾ (ਭਾਵ ਭਗਤਾਂ ਦਾ) ਸਦੀਵੀ ਸਾਥੀ ਤਾਂ ਸੋਹਣਾ (ਅਬਿਨਾਸ਼ੀ) ਕਰਤਾਰ ਹੈ । ਹੇ ਭਰਾਓ ! (ਇਸ ਨਾਸ਼ਵੰਤ ਕਾਇਆ ਦਾ) ਅਭਿਮਾਨ ਕਿਉਂ ਕਰਦੇ ਹੋ ? (ਜਦੋਂ ਕਿ ਤੁਸੀਂ ਜਾਣਦੇ ਹੋ) ਇਹ ਨਾਸ਼ਵੰਤ ਸਰੀਰ ਤਾਂ (ਹਰ ਹਾਲ) ਨਸ਼ਟ ਹੋ ਜਾਂਦਾ ਹੈ ।

**ਨੋਟ:** ਇਸ ਗੱਲ ਵਿਚ ਕੋਈ ਦੁਬਿਧਾ ਨਹੀਂ ਕਿ 'ਸਨੇਹੀ' ਦਾ ਅਰਥ ਪਿਆਰਾ ਹੁੰਦਾ ਹੈ, ਪਰ ਇਸ ਸਮੁੱਚੇ ਸ਼ਬਦ ਵਿਚ ਜਗਤ ਦੀ ਅਸਥਿਰਤਾ ਪ੍ਰਮੁਖ ਵਿਸ਼ਾ ਹੈ, ਜਿਸ ਕਾਰਨ ਸ਼ਬਦ ਦਾ ਤੱਤ-ਭਾਵ ਸਰਗੁਣ ਜਗਤ ਦੀ ਇਸ ਨਾਸ਼ਮਾਨਤਾ ਨੂੰ ਸਾਥੀ ਬਣਾਉਣ ਨਾਲੋਂ, ਇਕ ਨਿਰੰਕਾਰ ਦੇ ਸੱਚੇ ਅਤੇ ਸਥਿਰ ਸਾਥ ਦਾ ਆਸਰਾ ਭਾਲਣ ਦੀ ਪ੍ਰੇਰਨਾ ਤੇ ਕੇਂਦ੍ਰਿਤ ਹੋਣਾ ਚਾਹੀਦਾ ਹੈ। ਇਸ ਯੁਕਤੀ ਤੋਂ ਦੇਖਿਆਂ ਇੱਥੇ ਸਨੇਹੀ ਦਾ ਭਾਵ 'ਸਦਾ ਸਾਥ ਨਿਭਾਉਣ ਵਾਲਾ' ਹੈ । ਸਮੁੱਚਾ ਸ਼ਬਦ ਇਸ ਤਰ੍ਹਾਂ ਹੈ-

**ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ ॥**
**ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ ॥੧॥**
**ਹਮਰੋ ਕਰਤਾ ਰਾਮੁ ਸਨੇਹੀ ॥**
**ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ ॥੧॥ ਰਹਾਉ ॥**
**ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥**
**ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ ॥੨॥**
**ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ ॥**
**ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ ॥੩॥**
**ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ ॥**
**ਕ੍ਰਿਪਾ ਕਰੀ ਜਨ ਅਪੁਨੇ ਊਪਰ ਨਾਮਦੇਉ ਹਰਿ ਗੁਨ ਗਾਏ ॥੪॥੧॥**

[ਵੇਖੋ ੨੪੨੧]

**ਸਨੇਹੀ:** ਪਿਆਰ ਕਰਨ ਵਾਲਾ । ੨੪੨੭

**ਮਹਲਿ ਬੁਲਾਇੜੀਏ ਭਗਤਿ ਸਨੇਹੀ ਰਾਮ ॥**
**ਗੁਰਮਤਿ ਮਨਿ ਰਹਸੀ ਸੀਝਸਿ ਦੇਹੀ ਰਾਮ ॥......੪॥**

ਬਿਲਾ. (ਛੰਤੁ ਦਖਣੀ), ਮਹਲਾ ੧, ੨, ਸਫ਼ਾ ੮੪੪

**ਅਰਥ**: (ਅਕਾਲ-ਪੁਰਖ ਦੇ) ਮਹਿਲਾਂ ਵਿਚ ਸੱਦੀ ਗਈ ਹੇ ਜੀਵ-ਇਸਤ੍ਰੀਏ ! ਉਹ (ਸੁੰਦਰ ਸਦਣਹਾਰਾ) ਭਗਤੀ ਨੂੰ ਪਿਆਰ ਕਰਨ ਵਾਲਾ ਹੈ । ਜੋ ਸਾਧਕ ਗੁਰੂ ਦੀ ਆਗਿਆ ਵਿਚ ਰਹਿੰਦਿਆਂ (ਭਗਤੀ ਕਰਦਾ ਹੈ) ਉਸ ਦਾ ਮਨ (ਸਦਾ) ਪ੍ਰਸੰਨ ਰਹਿੰਦਾ ਹੈ ਅਤੇ ਸਰੀਰ ਵੀ (ਮਨੁੱਖਤਾ ਦੀ ਸੇਵਾ ਕਰ ਕੇ) ਸਫਲ ਹੋ ਜਾਂਦਾ ਹੈ ।

**ਮਹਲਿ**- (ਰੱਬ ਦੇ) ਮਹਿਲਾਂ ਵਿਚ । **ਬੁਲਾਇੜੀਏ**- ਬੁਲਾਈ ਗਈਏ, ਸੱਦੀ ਗਈਏ । **ਭਗਤਿ**- ਭਗਤੀ ਨੂੰ । **ਗੁਰਮਤਿ**- ਗੁਰੂ ਦੀ ਸਿੱਖਿਆ ਵਿਚ ਜਾਂ ਆਗਿਆ ਵਿਚ । **ਰਹਸੀ**- ਪ੍ਰਸੰਨ । **ਸੀਝਸਿ**- ਸਫਲ ਹੋ ਜਾਂਦੀ ਹੈ । **ਦੇਹੀ**- ਕਾਇਆ ।

[ਵੇਖੋ ੨੪੨੧]

**ਸਨੇਹੁ**: ਰੁਚੀ, ਲਗਾਉ । ੨੪੨੮

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ਰਹਾਉ॥**

ਸੋਰਠਿ, ਮਹਲਾ ੯, ੧੧, ਸਫ਼ਾ ੬੩੩

**ਅਰਥ**: ਜੋ ਵਿਅਕਤੀ ਦੁਖ ਵਿਚ ਦੁਖ ਨਹੀਂ ਮਹਿਸੂਸ ਕਰਦਾ, ਜਿਸ ਨੂੰ ਸੁਖਾਂ ਨਾਲ ਲਗਾਉ ਨਹੀਂ ਹੁੰਦਾ, ਸੋਨੇ ਨੂੰ ਮਿੱਟੀ ਤੁੱਲ ਜਾਣਦਾ ਹੈ ਅਤੇ ਜਿਸ ਨੂੰ (ਕੋਈ) ਭੈ ਨਹੀਂ (ਸਤਾਉਂਦਾ, ਉਸ ਦੇ ਹਿਰਦੇ ਵਿਚ ਬ੍ਰਹਮ ਇੰਵ ਵਸਦਾ ਹੈ, ਕਿ ਉਹ ਆਪ ਬ੍ਰਹਮ-ਰੂਪ ਹੋ ਜਾਂਦਾ ਹੈ) ।

**ਕੰਚਨ**- ਸੋਨਾ । **ਮਾਟੀ**- ਮਿੱਟੀ ।

[ਵੇਖੋ ੨੪੨੧]

**ਸਨੇਹੁ**: ਪ੍ਰੇਮ, ਪਿਆਰ । ੨੪੨੯

**ਪ੍ਰੀਤਿ ਬਿਨਾ ਕੈਸੇ ਬਧੈ ਸਨੇਹੁ ॥**
**ਜਬ ਲਗੁ ਰਸੁ ਤਬ ਲਗੁ ਨਹੀ ਨੇਹੁ ॥੧॥ਰਹਾਉ॥**

ਗਉੜੀ, ਕਬੀਰ, ੨੩, ਸਫ਼ਾ ੩੨੮

**ਅਰਥ**: ਹਾਰਦਿਕ ਪਿਆਰ ਬਿਨਾ (ਵਾਹਿਗੁਰੂ ਨਾਲ) ਪ੍ਰੀਤ ਕਿਵੇਂ ਬਣ ਸਕਦੀ ਹੈ ? ਜਦੋਂ ਤਕ (ਮਨੁੱਖ) ਮਾਇਆਵੀ ਸਵਾਦਾਂ ਵਲ ਰੁਚਿਤ ਹੈ, ਤਦੋਂ ਤਕ ਅਕਾਲ-ਪੁਰਖ ਨਾਲ ਪ੍ਰੇਮ ਨਹੀਂ ਹੋ ਸਕਦਾ ।

**ਨੋਟ**: ਕਈ ਵਿਦਵਾਨਾਂ ਨੇ 'ਬਧੈ' ਦੇ ਅਰਥ 'ਵਧੇ' ਮੰਨ ਕੇ ਇਸ ਤੁਕ ਨੂੰ ਇਸ ਤਰ੍ਹਾਂ ਉਲਥਾਇਆ ਹੈ "ਪਿਆਰ ਕੀਤੇ ਬਿਨਾ ਪ੍ਰੀਤ ਕਿਵੇਂ ਵਧ ਸਕਦੀ ਹੈ ?"

**ਪ੍ਰੀਤਿ**- ਹਾਰਦਿਕ ਪਿਆਰ । **ਰਸੁ**- ਮਾਇਆਵੀ ਸਵਾਦ । **ਨੇਹੁ**- ਪਿਆਰ ।

[ਵੇਖੋ ੨੪੨੧]

**ਸਨੇਹੋ**: ਪਿਆਰ । ੨੪੩੦

**ਦਰਸਨੁ ਦੇਹੁ ਦਇਆਪਤਿ ਦਾਤੇ ਗਤਿ ਪਾਵਉ ਮਤਿ ਦੇਹੋ ॥**
**ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ ॥**

ਤੁਖਾਰੀ (ਬਾਰਹ.), ਮਹਲਾ ੧, ੧੪, ਸਫ਼ਾ ੧੧੦੯

**ਅਰਥ**: ਹੇ ਦਇਆ ਸਾਗਰ (ਵਾਹਿਗੁਰੂ) ! ਹੇ ਦਾਤੇ ! ਮੈਨੂੰ (ਸੇਵਕ ਨੂੰ) ਦਰਸ਼ਨ ਬਖ਼ਸ਼ਿਸ਼ ਕਰੋ । ਸਦਬੁੱਧੀ ਦਿਓ ਤਾਂ ਕਿ ਮੈਂ ਉੱਚੀ ਆਤਮਿਕ ਅਵਸਥਾ ਪਾ ਸਕਾਂ । ਨਾਨਕ (ਆਖਦਾ ਹੈ ਕਿ) ਜਿਨ੍ਹਾਂ ਦਾ ਵਾਹਿਗੁਰੂ ਨਾਲ ਅਟੁੱਟ ਪਿਆਰ ਹੈ, ਉਹ ਪਿਆਰੇ ਵਿਅਕਤੀ ਪਿਆਰਮਈ ਜੀਵਨ ਦਾ ਸਵਾਦ ਮਾਣਦੇ ਹਨ ।

**ਦਇਆਪਤਿ**- ਦਇਆ ਦਾ ਮਾਲਿਕ, ਦਇਆ ਦਾ ਵਿਸ਼ਾਲ-ਸੋਮਾ । **ਗਤਿ**- ਉੱਚੀ ਅਵਸਥਾ । **ਪਾਵਉ**- ਪਾ ਸਕਾਂ, ਪਾ ਲਵਾਂ । **ਮਤਿ**- ਸੁਮੱਤ ।

[ਵੇਖੋ ੨੪੨੧]

**ਸ੍ਨੇਹੰ**: ਪਿਆਰ, ਪ੍ਰੀਤੀ, ਮੋਹ । ੨੪੩੧

**ਧ੍ਰਿਗੰਤ ਮਾਤ ਪਿਤਾ ਸਨੇਹੰ ਧ੍ਰਿਗ ਸਨੇਹੰ ਭ੍ਰਾਤ ਬਾਂਧਵਹ ॥**
**ਧ੍ਰਿਗ ਸ੍ਨੇਹੰ ਬਨਿਤਾ ਬਿਲਾਸ ਸੁਤਹ ॥**

ਸਲੋਕ (ਸਹਸ.), ਮਹਲਾ ੫, ੨, ਸਫ਼ਾ ੧੩੫੪

ਵੇਖੋ '**ਸਨੇਹੰ**' III-੨੪੨੧

[ਵੇਖੋ ੨੪੨੧]

**ਸ੍ਨੇਹ**: ਪਿਆਰ, ਪ੍ਰੀਤ । ੨੪੩੨

**ਸਾਧ ਸੰਗ ਸ੍ਨੇਹ ਸਤ੍ਰਿੰ ॥ ਸੁਖਯੰ ਬਸੰਤਿ ਨਾਨਕਹ ॥**

ਸਲੋਕ (ਸਹਸ.), ਮਹਲਾ ੫, ੨, ਸਫ਼ਾ ੧੩੫੪

ਵੇਖੋ '**ਸਨੇਹੰ**' III-੨੪੨੧

[ਵੇਖੋ ੨੪੨੧]

**ਸਪਤ**: ਸੱਤ । ੨੪੩੩

**ਖਾਣੀ ਨ ਬਾਣੀ ਪਉਣ ਨ ਪਾਣੀ ॥ ਓਪਤਿ ਖਪਤਿ ਨ ਆਵਣ ਜਾਣੀ ॥**
**ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ ॥੨॥**

ਮਾਰੂ (ਸੋਲ.), ਮਹਲਾ ੧, ੧੫, ਸਫ਼ਾ ੧੦੩੫

**ਅਰਥ**: (ਉਸ ਵੇਲੇ ਜਦੋਂ ਅਜੇ ਕਾਲ-ਗਤੀ ਵੀ ਨਹੀਂ ਸੀ) ਨਾ ਤਾਂ (ਜੀਵਾਂ ਦੀ ਪੈਦਾਇਸ਼ ਸੰਬੰਧੀ) ਕੋਈ ਖਾਣੀ ਸੀ, ਨਾ ਹੀ ਕੋਈ ਬੋਲੀ, ਨਾ ਹਵਾ (ਸਿਰਜੀ ਗਈ) ਸੀ ਅਤੇ ਨਾ ਹੀ ਪਾਣੀ (ਦੀ ਹੋਂਦ) ਸੀ । ਨਾ ਉਤਪਤੀ ਹੁੰਦੀ ਸੀ ਅਤੇ ਨਾ ਹੀ ਵਿਨਾਸ਼, ਨਾ ਕੋਈ (ਸੰਸਾਰ ਵਿਚ) ਆਉਂਦਾ (ਜੰਮਦਾ) ਸੀ, ਨਾ ਹੀ ਕੋਈ ਜਾਂਦਾ (ਮਰਦਾ) ਸੀ । (ਉਦੋਂ) ਧਰਤੀ ਦੇ ਨੌਂ ਖੰਡ, (ਆਕਾਸ਼-) ਪਾਤਾਲ (ਆਦਿ ਲੋਕ) ਅਤੇ ਸੱਤ ਸਮੁੰਦਰ ਵੀ ਸਿਰਜੇ ਨਹੀਂ ਸਨ ਗਏ, ਨਾ ਹੀ (ਅਜੇ) ਨਦੀਆਂ ਵਿਚ ਪਾਣੀ ਵਗਦਾ ਸੀ ।

**ਖਾਣੀ**- ਜੀਵਾਂ ਦੀ ਉਤਪਤੀ ਦੇ ਸੋਮੇ । **ਬਾਣੀ**- ਬੋਲੀ । **ਓਪਤਿ**- ਉਤਪਤੀ । **ਖਪਤਿ**- ਵਿਨਾਸ਼ ।

[ਵੇਖੋ ੨੧੭੩]

**ਸਪਤ**: ਸੱਤ (ਪਾਤਾਲ) । ੨੪੩੪

ਮ: ੧॥... ਨ ਦਾਦੇ ਦਿਹੰਦ ਆਦਮੀ ॥
ਨ ਸਪਤ ਜੇਰ ਜਿਮੀ ॥...॥੩॥
ਮਾਝ (ਵਾਰ), ਮਹਲਾ ੧, ਪਉੜੀ ੧੩, ਸਫ਼ਾ ੧੪੪
ਵੇਖੋ 'ਅਸਤ' ੧੪੯੬
[ਵੇਖੋ ੨੧੭੩]

**ਸਪਤਮਿ:** ਸਤਵੀਂ ਤਿਥੀ, ੨੪੩੫
ਚੰਦ੍ਰਮਾ ਦੇ ਦੋਹਾਂ ਪੱਖਾਂ ਦਾ ਸਤਵਾਂ ਦਿਨ ।
**ਸਪਤਮਿ ਸੰਚਹੁ ਨਾਮ ਧਨੁ ਟੂਟਿ ਨ ਜਾਹਿ ਭੰਡਾਰ ॥**
**ਸੰਤ ਸੰਗਤਿ ਮਹਿ ਪਾਈਐ ਅੰਤੁ ਨ ਪਾਰਾਵਾਰ ॥**
ਗਉੜੀ (ਥਿਤੀ), ਮਹਲਾ ੫, ਪਉੜੀ ੭, ਸਫ਼ਾ ੨੯੮
**ਅਰਥ:** (ਹੇ ਭਾਈ !) ਸਤਵੀਂ ਤਿਥੀ ਨੂੰ ਨਾਮ ਰੂਪੀ ਪੂੰਜੀ ਇਕੱਤਰ ਕਰੋ, ਜਿਸ ਦੇ ਭੰਡਾਰ ਕਦੇ ਖ਼ਤਮ ਨਹੀਂ ਹੁੰਦੇ । (ਇਹ ਨਾਮ ਧਨ) ਸਾਧ-ਸੰਗਤ ਵਿਚੋਂ ਪ੍ਰਾਪਤ ਹੁੰਦਾ ਹੈ, (ਪਰ ਜਿਸ ਪਰਮੇਸ਼ਰ ਦਾ ਨਾਮ ਜਪਣਾ ਹੈ) ਉਸ ਦਾ ਥਾਹ ਨਹੀਂ ਪਾਇਆ ਜਾ ਸਕਦਾ ।
**ਭਾਵ:** ਮਨੁੱਖ ਨਾਮ ਤਾਂ ਜਪੇ, ਪਰ ਉਸ ਵਾਹਿਗੁਰੂ ਦਾ ਅੰਤ ਪਾਉਣ ਦੇ ਅਹੰਵਾਦੀ ਯਤਨ ਤਿਆਗ ਦੇਵੇ ।
**ਸੰਚਹੁ**- ਇਕੱਤਰ ਕਰੋ । **ਟੂਟਿ ਨ ਜਾਹਿ**- ਖ਼ਤਮ ਨਹੀਂ ਹੁੰਦੇ ।
[ਵੇਖੋ ੨੧੭੩ ਅਤੇ
ਸੰਸ. ਸਪ੍ਤਮੀ (ਸਪ੍ਤਮੀ) : ਚੰਦ੍ਰਮਾ ਦੇ ਕਿਸੇ ਪੱਖ ਦਾ ਸੱਤਵਾਂ ਦਿਨ ।]

**ਸਪਤਮੀ:** ਸਤਵੀਂ ਤਿਥੀ । ੨੪੩੬
**ਸਪਤਮੀ ਸਤੁ ਸੰਤੋਖੁ ਸਰੀਰਿ ॥ ਸਾਤ ਸਮੁੰਦ ਭਰੇ ਨਿਰਮਲ ਨੀਰਿ ॥**
**ਮਜਨੁ ਸੀਲੁ ਸਚੁ ਰਿਦੈ ਵੀਚਾਰਿ ॥ ਗੁਰ ਕੈ ਸਬਦਿ ਪਾਵੈ ਸਭਿ ਪਾਰਿ ॥**
ਬਿਲਾ. (ਥਿਤੀ), ਮਹਲਾ ੧, ੯, ਸਫ਼ਾ ੮੩੯
**ਅਰਥ:** (ਹੇ ਭਾਈ !) ਸਤਵੀਂ ਤਿਥੀ (ਦਾ ਸੰਦੇਸ਼ ਹੈ) ਕਿ ਜੋ ਮਨੁੱਖ ਕਾਇਆ ਨੂੰ ਸਚਾਈ ਅਤੇ ਸਬਰ ਵਲ ਲਗਾਉਂਦਾ ਹੈ, ਉਸ ਦੇ ਪੰਜ ਗਿਆਨ-ਇੰਦ੍ਰੇ, ਮਨ ਅਤੇ ਬੁੱਧੀ (ਇਹ ਸੱਤੇ ਹੀ) ਨਾਮ-ਜਲ ਨਾਲ ਪਵਿੱਤਰ ਹੋ ਜਾਂਦੇ ਹਨ । ਉਹ ਸਦਾ-ਥਿਰ ਵਾਹਿਗੁਰੂ ਦਾ ਹਿਰਦੇ ਵਿਚ ਚਿੰਤਨ ਕਰਦਾ ਹੈ ਅਤੇ ਨਿਰਮਲ ਆਚਰਣ ਰੂਪ ਇਸ਼ਨਾਨ ਕਰਦਾ ਹੈ । (ਅਜਿਹਾ ਵਿਅਕਤੀ) ਗੁਰੂ ਦੀ ਬਾਣੀ ਦੇ ਆਸਰੇ ਸਾਰਿਆਂ ਨੂੰ ਸੰਸਾਰ ਸਮੁੰਦਰ ਤੋਂ ਪਾਰ ਲਗਾ ਦਿੰਦਾ ਹੈ ।
**ਸਾਤ ਸਮੁੰਦ**- ਪੰਜ ਗਿਆਨ ਇੰਦ੍ਰੇ, ਮਨ ਅਤੇ ਬੁੱਧੀ । **ਮਜਨੁ**- ਇਸ਼ਨਾਨ । **ਸੀਲੁ**- ਸ਼ੀਲ, ਚੰਗਾ ਆਚਰਣ । **ਸਭਿ**- ਸਾਰਿਆਂ ਨੂੰ ।
[ਵੇਖੋ ੨੪੩੫]

**ਸਪਤਾਹਰੋ:** ਸੱਤ । ੨੪੩੭
**ਬੀਸ ਸਪਤਾਹਰੋ ਬਾਸਰੋ ਸੰਗ੍ਰਹੈ ਤੀਨਿ ਖੋੜਾ ਨਿਤ ਕਾਲੁ ਸਾਰੈ ॥**
**ਦਸ ਅਠਾਰ ਮੈ ਅਪਰੰਪਰੋ ਚੀਨੈ ਕਹੈ ਨਾਨਕੁ ਇਵ ਏਕੁ ਤਾਰੈ ॥....੩॥**
ਸਿਰੀ., ਮਹਲਾ ੧, ੨੬, ਸਫ਼ਾ ੨੩
ਵੇਖੋ 'ਅਠਾਰ' ੨੨੦੨
[ਵੇਖੋ ੨੧੭੩]

**ਸਪਰਵਾਰਿ:** ਪਰਿਵਾਰ ਸਹਿਤ । ੨੪੩੮
**ਗੁਰਮੁਖਿ ਅਕਥੁ ਕਥੈ ਬੀਚਾਰਿ ॥ ਗੁਰਮੁਖਿ ਨਿਬਹੈ ਸਪਰਵਾਰਿ ॥**
ਰਾਮ. (ਗੋਸਟਿ), ਮਹਲਾ ੧, ੨੯, ਸਫ਼ਾ ੯੪੧
**ਅਰਥ:** ਗੁਰੂ ਦਾ ਅਨੁਆਈ (ਉਸ ਵਾਹਿਗੁਰੂ ਦੇ ਗਿਆਨ) ਦੀਆਂ ਗੱਲਾਂ ਵਿਚਾਰਦਾ ਹੈ, ਜੋ ਬਿਆਨ ਤੋਂ ਬਾਹਰਾ ਹੈ । ਗੁਰਸਿੱਖ ਪਰਿਵਾਰ ਸਹਿਤ (ਰੱਬ ਦੀ) ਦਰਗਾਹ ਵਿਚ ਪ੍ਰਵਾਨ ਹੁੰਦਾ ਹੈ (ਭਾਵ ਉਹ ਜੋਗੀਆਂ ਵਾਂਗ ਘਰ-ਘਾਟ ਨਹੀਂ ਤਿਆਗਦਾ, ਸਗੋਂ ਸਨਬੰਧੀਆਂ ਨੂੰ ਵੀ ਜੀਵਨ ਦੀ ਨਿਰਮਲ ਰੀਤ ਉਤੇ ਤੋਰਦਾ ਹੈ) ।
**ਅਕਥੁ**- ਬਿਆਨ ਤੋਂ ਬਾਹਰ, ਵਰਣਨਾਤੀਤ । **ਨਿਬਹੈ**- ਪ੍ਰਵਾਨ ਹੁੰਦਾ ਹੈ ।
[ਸੰਸ. ਪਰਿਵਾਰ: (ਪਰਿਵਾਰ:) ਪਰਿ+ਵ੍ਰ+ਘਞ੍ : ਸਾਥੀ, ਸੇਵਕ, ਚੇਲੇ, ਨੌਕਰ-ਚਾਕਰ ।
ਪ੍ਰਾ. ਪਰਿਵਾਰ (ਪਰਿਵਾਰ) : ਘਰ-ਗ੍ਰਿਹਸਤੀ, ਘਰ ਦੇ ਆਦਮੀ ।]
**ਨੋਟ:** ਸ+ਪਰਿਵਾਰ=ਸਪਰਵਾਰਿਆ: ਪਰਿਵਾਰ ਸਹਿਤ । 'ਸ' ਜਾਂ 'ਸਹ' ਦੇ ਅਰਥ ਹਨ 'ਸਹਿਤ' । 'ਪਰਿਵਾਰ' ਨਾਲ ਇਨ੍ਹਾਂ ਸ਼ਬਦਾਂ ਵਿਚੋਂ ਕਿਸੇ ਇਕ ਦੀ ਸੰਧੀ ਤੋਂ 'ਸਪਰਿਵਾਰ' ਬਣਦਾ ਹੈ, ਜਿਸ ਦੇ ਅਰਥ ਹਨ 'ਪਰਿਵਾਰ ਸਮੇਤ' ।

**ਸਪਰਵਾਰਿਆ:** ਪਰਿਵਾਰ ਸਹਿਤ, ੨੪੩੯
ਕਾਮਾਦਿ ਪੰਜ ਵਿਕਾਰ ਆਪਣੇ ਪਰਿਵਾਰ ਸਹਿਤ ; ਭਾਵ ਆਸਾ, ਤ੍ਰਿਸ਼ਨਾ, ਈਰਖਾ, ਦਵੈਸ਼, ਨਿੰਦਾ ਵਰਗੇ ਸਾਰੇ ਦੁਰਗੁਣਾਂ ਸਹਿਤ ।
**ਜਿਨੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ ॥**
**ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ ॥**
ਰਾਮ. (ਵਾਰ), ਸਤਾ ਬਲਵੰਡ, ਪਉੜੀ ੭, ਸਫ਼ਾ ੯੬੮
**ਅਰਥ:** (ਸ੍ਰੀ ਗੁਰੂ ਰਾਮਦਾਸ ਜੀ ਦੀ ਉਸਤਤ ਕਰਦਿਆਂ ਸੱਤਾ ਤੇ ਬਲਵੰਡ ਕਹਿੰਦੇ ਹਨ ਹੇ ਗੁਰੂ ਰਮਦਾਸ !) ਜਿਨ੍ਹਾਂ ਨੇ ਤੁਹਾਡੀ ਸੇਵਾ ਸ਼ਰਧਾ ਨਾਲ ਕੀਤੀ, ਉਨ੍ਹਾਂ ਨੂੰ ਤੁਸਾਂ ਸੰਸਾਰ-ਸਮੁੰਦਰ ਤੋਂ ਪਾਰ ਉਤਾਰ ਦਿੱਤਾ । ਉਨ੍ਹਾਂ ਦੇ ਅੰਦਰੋਂ ਤੁਸਾਂ ਲਾਲਚ, ਤ੍ਰਿਸ਼ਨਾ, ਕਾਮ, ਕ੍ਰੋਧ, ਮੋਹ ਆਦਿ ਸਾਰੇ ਦੁਰਗੁਣਾਂ ਸਹਿਤ (ਭਾਵ ਪਰਿਵਾਰ ਸਹਿਤ) ਮਾਰ ਕੇ ਭਜਾ ਦਿੱਤੇ ਹਨ ।
[ਵੇਖੋ ੨੪੩੮]

**ਸਪੀਅਲ:** ਪੀਲਾ । ੨੪੪੦
**ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ ॥**
**ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ ॥੨॥**
ਆਸਾ, ਰਵਿਦਾਸ, ੩, ਸਫ਼ਾ ੪੮੬
**ਅਰਥ:** (ਹੇ ਕਰਤਾਰ !) ਤੁਸੀਂ ਚਿੱਟੇ ਅਤੇ ਪੀਲੇ (ਸੁੰਦਰ) ਰੇਸ਼ਮ ਵਰਗੇ ਹੋ,

ਜਦੋਂ ਕਿ ਅਸੀਂ ਵਿਚਾਰੇ ਤਾਂ ਕੀੜੇ ਵਾਂਗ ਹਾਂ (ਜੋ ਰੇਸ਼ਮ ਨੂੰ ਤਿਆਗ ਕੇ ਮਰ ਜਾਂਦਾ ਹੈ) । ਹੇ ਮਾਇਆਪਤੀ ! (ਕ੍ਰਿਪਾ ਕਰੋ ਕਿ ਅਸੀਂ) ਸਤਸੰਗ ਨਾਲ ਇਸ ਤਰ੍ਹਾਂ ਰਚੇ-ਮਿਚੇ ਰਹੀਏ, ਜਿਵੇਂ ਸ਼ਹਿਦ ਦੀਆਂ ਮੱਖੀਆਂ ਛੱਤੇ ਨਾਲ ।

**ਮਖਤੂਲ**- ਰੇਸ਼ਮ । **ਸੁਪੇਦ**- ਸਫ਼ੈਦ, ਉੱਜਲ । **ਬਪੁਰੇ**- ਵਿਚਾਰੇ । **ਜਸ**- ਜੈਸੇ, ਜਿਵੇਂ, ਵਾਂਗ । **ਕੀਰਾ**- ਕੀੜਾ । **ਮਾਧਉ**- ਮਾਇਆਪਤੀ । **ਮਧੁਪ**- ਸ਼ਹਿਦ ਦੀ ਮੱਖੀ । **ਮਖੀਰਾ**- ਸ਼ਹਿਦ ਦੀਆਂ ਮੱਖੀਆਂ ਦਾ ਛੱਤਾ ।

[ਸੰਸ. ਪੀਤ (ਪੀਤ) ਧਾ+ਕ੍ਤ : ਪੀਲਾ ।
ਪ੍ਰਾ. ਪੀਅਲ (ਪੀਅਲ) : ਪੀਲਾ ।
ਸ+ਪੀਅਲ=ਸਪੀਅਲ ।

**ਸਪੁੰਨ:** ਸੰਪੰਨ । ੨੪੪੧

**ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ ॥**
**ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ ॥**

ਸਵ., ਮਹਲੇ ੪ ਕੇ, ਨਲ੍ਹ ੮, ਸਫ਼ਾ ੧੩੯੯

**ਅਰਥ:** ਹੇ ਮੇਰੇ ਮਨ ! ਗੁਰੂ ਧਾਰਨ ਕਰ, ਇਹੋ ਅਸਲ ਵਿਚਾਰ ਦੀ ਗੱਲ ਹੈ ਕਿ ਗੁਰੂ ਧਾਰਨ ਕਰ ਲੈ । ਅਜਿਹਾ ਗੁਰੂ ਧਾਰਨ ਕਰ ਜੋ ਸ਼ਬਦ ਵਿਚ ਸੰਪੰਨ ਹੋਵੇ (ਭਾਵ ਜੋ ਰੱਬੀ ਬਾਣੀ ਪ੍ਰਗਟ ਕਰਨ ਦੇ ਸਮਰਥ ਹੋਵੇ) ਤਾਂ ਤੇਰੇ ਸਾਰੇ ਪਾਪ ਦੂਰ ਹੋ ਜਾਣਗੇ ।

**ਗੁਰੁ ਕਰੁ**- ਗੁਰੂ ਧਾਰਨ ਕਰ । **ਅਘਨ**- ਪਾਪ ।

[ਸੰਸ. सम्पन्न (ਸਮ੍ਪਨ੍ਨ) सम्-पद्+क्त् : ਧਨਵਾਨ ; ਪੂਰਨ ; ਸਿੱਧ ਕੀਤਾ ਹੋਇਆ ; ਮੁਕੰਮਲ ; ਭਾਗਸ਼ਾਲੀ, ਸਫਲ ।
ਪ੍ਰਾ. संपन्न (ਸੰਪਨ੍ਨ) : धनवन ; ਭਾਗਸ਼ਾਲੀ ; ਸਿੱਧ ਕੀਤਾ ਹੋਇਆ ।]

**ਸਪੁ:** ਸੱਪ, ਨਾਗ । ੨੪੪੨

**ਸਪੁ ਪਿੜਾਈ ਪਾਈਐ ਬਿਖੁ ਅੰਤਰਿ ਮਨਿ ਰੋਸੁ ॥**
**ਪੂਰਬਿ ਲਿਖਿਆ ਪਾਈਐ ਕਿਸ ਨੋ ਦੀਜੈ ਦੋਸੁ ॥**
**ਗੁਰਮੁਖਿ ਗਾਰੜੁ ਜੇ ਸੁਣੇ ਮੰਨੇ ਨਾਉ ਸੰਤੋਸੁ ॥੪॥**

ਮਾਰੂ (ਅਸ.), ਮਹਲਾ ੧, ੨, ਸਫ਼ਾ ੧੦੦੯

**ਅਰਥ:** ਜੇਕਰ ਸੱਪ ਨੂੰ ਪਟਾਰੀ ਵਿਚ ਪਾ ਲਈਏ ਤਾਂ ਉਸ ਦੇ ਅੰਦਰ ਜ਼ਹਿਰ ਤਾਂ ਰਹਿੰਦਾ ਹੀ ਹੈ, ਸਗੋਂ ਕ੍ਰੋਧ ਹੋਰ ਵੀ ਵਧ ਜਾਂਦਾ ਹੈ । ਪਿਛਲੇ ਜਨਮਾਂ ਦੇ ਕਰਮਾਂ ਤੋ ਸੰਚਿਤ ਹੋਏ ਸੰਸਕਾਰਾਂ ਦਾ ਫਲ ਭੁਗਤਣਾ ਹੀ ਪੈਂਦਾ ਹੈ (ਅਤੇ ਉਸ ਲਈ) ਕਿਸੇ ਨੂੰ ਦੋਸ਼ ਨਹੀਂ ਦਿੱਤਾ ਜਾ ਸਕਦਾ । ਜੇ ਗੁਰੂ ਦੇ ਕੋਲ ਜਾ ਕੇ ਜ਼ਹਿਰ ਉਤਾਰਣ ਦਾ ਮੰਤ੍ਰ (ਭਾਵ ਵਾਹਿਗੁਰੂ ਦਾ ਨਾਮ) ਸੁਣ ਕੇ ਇਸ ਦਾ ਮਨਨ ਕਰ ਲਵੇ ਤਾਂ ਮਨ ਨੂੰ ਸੰਤੋਖ ਮਿਲ ਜਾਂਦਾ ਹੈ ।

**ਭਾਵ:** ਪਿਛਲੇ ਸੰਸਕਾਰਾਂ ਕਰ ਕੇ ਮਨ ਵਿਚ ਮਾਇਆ ਦੀ ਜ਼ਹਿਰ ਹੈ । ਧਾਰਮਿਕ ਲਿਬਾਸ ਪਹਿਨਣ ਨਾਲ ਜ਼ਹਿਰ ਘਟਦੀ ਨਹੀਂ, ਸਗੋਂ ਹਠ ਕਾਰਨ ਦਬਾਇਆ ਮਨ ਕਿਸੇ ਵੀ ਸਮੇਂ ਪ੍ਰਤੀਕ੍ਰਿਆ ਕਰ ਕੇ ਅੰਦਰਲੀ ਜ਼ਹਿਰ ਨੂੰ ਭਿਆਨਕ ਰੂਪ ਵਿਚ ਪ੍ਰਗਟ ਕਰ ਸਕਦਾ ਹੈ । ਮਾਇਆ ਦੀ ਜ਼ਹਿਰ ਨਾਮ ਦੇ ਸਿਮਰਨ ਨਾਲ ਘਟਦੀ ਹੈ ਅਤੇ ਇਹ ਨਾਮ ਸਿਮਰਨ ਸੱਚੇ ਗੁਰੂ ਤੋਂ ਹੀ ਮਿਲਦਾ ਹੈ ।

**ਪਿੜਾਈ**- ਪਟਾਰੀ । **ਰੋਸੁ**- ਗੁੱਸਾ । **ਗਾਰੜੁ**- ਸੱਪ ਦੀ ਜ਼ਹਿਰ ਉਤਾਰਣ ਦਾ ਮੰਤ੍ਰ । **ਸੰਤੋਸੁ**- ਸੰਤੋਖ ।

[ਸੰਸ. सर्प: (ਸਰ੍ਪ:) सृप्+घञ् : ਨਾਗ, ਸੱਪ ; ਸੱਪ ਵਰਗੀ ਚਾਲ ।
ਪ੍ਰਾ. सप्प (ਸਪ੍ਪ) : ਨਾਗ, ਭੁਜੰਗਮ, ਸੱਪ ।]

**ਸਪੁਤ:** ਚੰਗੇ ਪੁੱਤਰ, ੨੪੪੩
ਸ੍ਰੇਸ਼ਠ ਪੁੱਤਰ, ਸਪੁੱਤਰ, ਨੇਕ ਬੱਚੇ ।

**ਸਲੋਕ ਮ: ੩॥ ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ ॥**
**ਜਿ ਸਤਿਗੁਰ ਭਾਵੈ ਸੁ ਮੰਨਿ ਲੈਨਿ ਸੇਈ ਕਰਮ ਕਰੇਨਿ ॥...॥੧॥**

ਰਾਮ. (ਵਾਰ), ਮਹਲਾ ੩, ਪਉੜੀ ੧੦, ਸਫ਼ਾ ੯੫੧

**ਅਰਥ:** ਬਜ਼ੁਰਗਾਂ ਦੀਆਂ ਜੀਵਨ-ਕਥਾਵਾਂ ਬੱਚਿਆਂ ਨੂੰ ਨੇਕ ਔਲਾਦ ਬਣਾ ਦਿੰਦੀਆਂ ਹਨ । (ਅਜਿਹੇ ਆਗਿਆਕਾਰ ਸਿੱਖ ਬੱਚੇ) ਜੋ ਵੀ ਆਗਿਆ ਸਤਿਗੁਰੂ ਕਰੇ, ਉਹ ਮੰਨ ਲੈਂਦੇ ਹਨ ਅਤੇ ਉਹੋ ਕਰਮ ਕਰਦੇ ਹਨ (ਜੋ ਸਤਿਗੁਰੂ ਚਾਹੇ) ।

**ਬਾਬਾਣੀਆ**- ਬਜ਼ੁਰਗਾਂ ਦੀਆਂ । **ਕਹਾਣੀਆ**- ਜੀਵਨ-ਕਥਾਵਾਂ । **ਪੁਤ**- ਪੁੱਤਰਾਂ ਨੂੰ । **ਕਰੇਨਿ**- ਕਰਦੇ ਹਨ ।

[ਵੇਖੋ ੨੧੯੯]

**ਸਪੂਰ:** ਭਰਪੂਰ (ਫਲਿਆ) । ੨੪੪੪

**ਸਦਾ ਅਕਲ ਲਿਵ ਰਹੈ ਕਰਨ ਸਿਉ ਇਛਾਚਾਰਹ ॥**
**ਦ੍ਰੁਮ ਸਪੂਰ ਜਿਉ ਨਿਵੈ ਖਵੈ ਕਸੁ ਬਿਮਲ ਬੀਚਾਰਹ ॥**

ਸਵ., ਮਹਲੇ ਦੂਜੇ ਕੇ, ਕਲ੍ਹ ੬, ਸਫ਼ਾ ੧੩੯੨

ਵੇਖੋ 'ਅਕਲ' ੧੯੯੭ ਉ

[ਸੰਸ. पूरित (ਪੂਰਿਤ) पूर्+क्त् : ਭਰਿਆ ਹੋਇਆ, ਪੂਰਾ ।
ਪ੍ਰਾ. पूरिय (ਪੂਰਿਯ) : ਭਰਿਆ ਹੋਇਆ ।]

**ਨੋਟ:** ਸ+ਪੂਰਿਤ=ਸਪੂਰਿਤ, ਸਪੂਰ : ਚੰਗੀ ਤਰ੍ਹਾਂ ਭਰਿਆ ਹੋਇਆ, ਭਰਪੂਰ । 'ਸਪੂਰਿਤ' ਦਾ ਅਰਥ 'ਚੰਗੀ ਤਰ੍ਹਾਂ ਭਰਿਆ ਹੋਇਆ' ਜਾਂ 'ਭਰਪੂਰ' ਹੈ, ਪਰ 'ਦ੍ਰੁਮ' ਭਾਵ 'ਰੁਖ' ਨਾਲ ਆਉਣ ਕਰ ਕੇ ਅਤੇ ਬ੍ਰਿਛ ਦੇ ਝੁਕੇ ਹੋਣ ਦਾ ਵਰਣਨ ਦੇਖ ਕੇ ਪਰਿਕਲਪਨਾ ਰਾਹੀਂ ਅਰਥ 'ਭਰਪੂਰ ਫਲਿਆ' ਜਾਂ 'ਫਲਾਂ ਨਾਲ ਭਰਿਆ' ਕੀਤੇ ਜਾਂਦੇ ਹਨ ।

**ਸਪੈ:** ਸੱਪ ਨੂੰ । ੨੪੪੫

**ਮਨਮੁਖ ਮਨੁ ਨ ਭਿਜਈ ਅਤਿ ਮੈਲੇ ਚਿਤਿ ਕਠੋਰ ॥**
**ਸਪੈ ਦੁਧੁ ਪੀਆਈਐ ਅੰਦਰਿ ਵਿਸੁ ਨਿਕੋਰ ॥੧੬॥**

ਸੂਹੀ (ਅਸ.), ਮਹਲਾ ੩, ੩, ਸਫ਼ਾ ੭੫੫

**ਅਰਥ:** (ਗੁਰੂ ਦੀ ਸਿੱਖਿਆ ਸੁਣ ਕੇ ਵੀ) ਮਨ ਪਿੱਛੇ ਚਲਣ ਵਾਲੇ ਮਨੁੱਖਾਂ ਦਾ ਮਨ ਨਹੀਂ ਪਸੀਜਦਾ, ਕਿਉਂਕਿ (ਗੁਰੂ-ਸਿੱਖਿਆ ਦੇ ਉਲਟ) ਉਨ੍ਹਾਂ ਦਾ ਮਨ ਬਹੁਤ ਮੈਲਾ ਅਤੇ ਕਠੋਰ ਹੁੰਦਾ ਹੈ । (ਗੁਰੂ ਦੀ ਮੱਤ ਤੋਂ ਉਹ ਉਸੇ ਤਰ੍ਹਾਂ

ਬੇਅਸਰ ਰਹਿੰਦੇ ਹਨ) ਜਿਵੇਂ ਸੱਪ ਨੂੰ ਦੁਧ ਪਿਆਉਂਦੇ ਰਹੀਏ ਤਾਂ ਵੀ ਉਸ ਦੇ ਅੰਦਰ ਖ਼ਾਲਿਸ ਜ਼ਹਿਰ ਹੀ ਰਹਿੰਦੀ ਹੈ ।
**ਨ ਭਿਜਈ-** ਭਿਜਦਾ ਨਹੀਂ, ਪਸੀਜਦਾ ਨਹੀਂ । **ਅਤਿ-** ਬਹੁਤ । **ਵਿਸੁ ਨਿਕੋਰ-** ਕੇਵਲ ਜ਼ਹਿਰ, ਨਿਰੋਲ ਜ਼ਹਿਰ ।
[ਵੇਖੋ ੨੪੪੨]

**ਸਫਰੀ:** ਯਾਤਰੀ, ਰਾਹੀ । ੨੪੪੬

**ਊਹੀ ਤੇ ਹਰਿਓ ਊਹਾ ਲੇ ਧਰਿਓ ਜੈਸੇ ਬਾਸਾ ਮਾਸ ਦੇਤ ਝਾਟੁਲੀ ॥**
**ਦੇਵਨਹਾਰੁ ਬਿਸਾਰਿਓ ਅੰਧੁਲੇ ਜਿਉ ਸਫਰੀ ਉਦਰੁ ਭਰੈ ਬਹਿ ਹਾਟੁਲੀ ॥੧॥**

ਸਾਰਗ, ਮਹਲਾ ੫, ੬੧, ਸਫ਼ਾ ੧੨੧੬

ਵੇਖੋ 'ਊਹੀ' ੬੯੨

[ਫ਼ਾ. ਸਫ਼ਰ : ਯਾਤਰਾ, ਮੁਸਾਫ਼ਿਰੀ ।
ਸਫ਼ਰੀ : ਯਾਤਰਾ ਕਰਨ ਵਾਲਾ, ਮੁਸਾਫ਼ਿਰ, ਰਾਹੀ ।]

**ਸਫਰੀ:** ਮਦਾਰੀ, ਖਾਨਾਬਦੋਸ਼, ਬਾਜ਼ੀਗਰ, ਤਮਾਸ਼ਾ ਵਿਖਾਉਣ ਵਾਲਾ । ੨੪੪੭

**ਸੰਧਿਆ ਕਾਲ ਕਰਹਿ ਸਭਿ ਵਰਤਾ ਜਿਉ ਸਫਰੀ ਦੰਫਾਨ ॥**
**ਪ੍ਰਭੂ ਭੁਲਾਏ ਊਝੜਿ ਪਾਏ ਨਿਹਫਲ ਸਭ ਕਰਮਾਨ ॥੩॥**

ਸਾਰਗ, ਮਹਲਾ ੫, ੨, ਸਫ਼ਾ ੧੨੦੩

**ਅਰਥ:** (ਅਖੌਤੀ ਵੈਸ਼ਨੋ) ਤਿੰਨੇ ਵੇਲੇ ਸੰਧਿਆ ਕਰਦੇ ਹਨ, ਸਾਰੇ ਵਰਤ ਭੀ ਰਖਦੇ ਹਨ, (ਪਰ ਇਹ ਵਿਖਾਵੇ ਉਸੇ ਤਰ੍ਹਾਂ ਲੋਭ ਹਿਤ ਹਨ, ਜਿਵੇਂ) ਬਾਜ਼ੀਗਰ ਦਾ ਆਡੰਬਰ । ਇਨ੍ਹਾਂ ਨੂੰ ਪ੍ਰਭੂ ਨੇ ਆਪ ਭੁਲਾਇਆ ਹੈ ਅਤੇ ਕੁਮਾਰਗ ਪਾਏ ਗਏ ਹਨ, ਇਨ੍ਹਾਂ ਦੇ ਸਾਰੇ ਕਰਮ-ਕਾਂਡ ਨਿਸਫਲ (ਹੀ ਜਾਣਗੇ) ।
**ਸੰਧਿਆ-** ਪੂਜਾ-ਉਪਾਸ਼ਨਾ । **ਦੰਫਾਨ-** ਤਮਾਸ਼ਾ, ਆਡੰਬਰ । **ਊਝੜਿ-** ਉਲਟੇ ਰਾਹ, ਕੁਮਾਰਗ । **ਕਰਮਾਨ-** ਕਰਮ, ਧਾਰਮਿਕ ਕਰਮ-ਕਾਂਡ ।
[ਵੇਖੋ ੨੪੪੬]

**ਸਫਰੀਆ:** ਸੰਗਤ ੨੪੪੮

**ਥਿਰੁ ਸਾਧ ਸਫਰੀਆ ॥**
**ਜਹ ਕੀਰਤਨੁ ਹਰੀਆ ॥ ਨਾਨਕ ਸਰਨਰੀਆ ॥੪॥**

ਬਿਹਾ., ਮਹਲਾ ੫, ੧, ਸਫ਼ਾ ੫੩੭

**ਅਰਥ:** ਨਾਨਕ (ਸਤਿਸੰਗੀਆਂ ਦੀ) ਸ਼ਰਨ ਆ ਗਿਆ ਹੈ, ਕਿਉਂਕਿ ਗੁਰੂ ਦੀ (ਹਜ਼ੂਰੀ ਵਿਚ ਇਕੱਤਰ ਹੋਈ ਉਹ) ਸੰਗਤ ਸਥਿਰ ਰਹਿਣ ਵਾਲੀ ਹੈ, ਜਿਥੇ ਵਾਹਿਗੁਰੂ ਦੇ ਗੁਣਾਂ ਦਾ ਗਾਇਨ ਹੁੰਦਾ ਰਹਿੰਦਾ ਹੈ ।
**ਥਿਰੁ-** ਅਟਲ, ਸਥਿਰ । **ਸਾਧ ਸਫਰੀਆ-** ਗੁਰੂ ਦੀ ਸੰਗਤ । **ਹਰੀਆ-** ਹਰੀ ਦਾ, ਵਾਹਿਗੁਰੂ ਦਾ । **ਸਰਨਰੀਆ-** ਸ਼ਰਨ ਵਿਚ ਆਇਆ ਹੈ ।
[ਵੇਖੋ ੨੪੪੬]

**ਸਫਲ:** ਪੂਰਣ, ਸਾਰਥਕ, ਕਾਮਯਾਬ, ਫਲ ਸਹਿਤ । ੨੪੪੯

**ਕਾਮੁ ਕ੍ਰੋਧੁ ਲੋਭੁ ਤਿਆਗੁ ॥ ਮਨਿ ਸਿਮਰਿ ਗੋਬਿੰਦ ਨਾਮ ॥**
**ਹਰਿ ਭਜਨ ਸਫਲ ਕਾਮ ॥੧॥ਰਹਾਉ॥**

ਆਸਾ (ਪੜ.), ਮਹਲਾ ੫, ੧੫੫, ਸਫ਼ਾ ੪੦੮-੦੯

**ਅਰਥ:** (ਹੇ ਭਾਈ !) ਕਾਮ-ਚੇਸ਼ਟਾ, ਗੁੱਸੇ, ਅਤੇ ਲਾਲਚ ਨੂੰ ਤਿਆਗ ਦੇ ਅਤੇ ਅੰਦਰ ਹੀ ਅੰਦਰ ਗੋਬਿੰਦ ਦਾ ਨਾਮ ਚੇਤੇ ਰਖ । (ਦ੍ਰਿੜ੍ਹ ਵਿਸ਼ਵਾਸ ਕਰ ਲੈ ਕਿ) ਵਾਹਿਗੁਰੂ ਦਾ ਭਜਨ ਮਨੋਰਥ ਪੂਰਣ ਕਰਨ ਵਾਲਾ ਹੈ ।
[ਸੰਸ. सफल (ਸਫਲ) : ਸਾਰਥਕ, ਫਲ ਸਹਿਤ, ਫਲ ਦੇਣ ਵਾਲਾ, ਸੰਪੰਨ, ਕਾਮਯਾਬ ।
ਪ੍ਰਾ. सफल (ਸਫਲ), सप्फल (ਸਪ੍ਫਲ) : ਸਾਰਥਕ, ਚੰਗੇ ਫਲ ਵਾਲਾ ।]

**ਸਫਲ (ਜਨਮੁ):** ਸਕਾਰਥ ਜੀਵਨ । ੨੪੫੦

**ਐਸੇ ਜਨ ਵਿਰਲੇ ਸੰਸਾਰੇ ॥**
**ਗੁਰਸਬਦੁ ਵੀਚਾਰਹਿ ਰਹਹਿ ਨਿਰਾਰੇ ॥**
**ਆਪਿ ਤਰਹਿ ਸੰਗਤਿ ਕੁਲ ਤਾਰਹਿ**
**ਤਿਨ ਸਫਲ ਜਨਮੁ ਜਗਿ ਆਇਆ ॥੧੮॥**

ਮਾਰੂ (ਸੋਲ.), ਮਹਲਾ ੧, ੧੮, ਸਫ਼ਾ ੧੦੩੯

**ਅਰਥ:** ਇਹੋ-ਜਿਹੇ (ਰੱਬ ਦੇ) ਸੇਵਕ ਸੰਸਾਰ ਵਿਚ ਬਹੁਤ ਥੋੜ੍ਹੇ ਹਨ, ਜੋ ਗੁਰੂ ਦੀ ਬਾਣੀ ਵਿਚਾਰ ਕੇ (ਮਾਇਆ ਦੀ ਖਿਚ ਤੋਂ) ਨਿਰਲੇਪ ਰਹਿੰਦੇ ਹਨ। ਉਨ੍ਹਾਂ ਦਾ ਜਗਤ ਵਿਚ (ਧਾਰਿਆ ਮਨੁੱਖ) ਜੀਵਨ ਸਕਾਰਥ ਹੈ, ਕਿਉਂਕਿ ਉਹ ਆਪ ਸੰਸਾਰ ਦੀਆ ਵਾਸ਼ਨਾਵਾਂ ਤੋਂ ਉਪਰ ਰਹਿੰਦੇ ਹਨ ਅਤੇ ਪਰਿਵਾਰ ਦੇ ਲੋਕਾਂ ਸਮੇਤ (ਸਾਰੇ) ਸਾਥੀਆਂ ਨੂੰ ਵੀ ਵਾਸ਼ਨਾਵਾਂ ਤੋਂ ਮੁਕਤ ਕਰ ਲੈਂਦੇ ਹਨ ।
**ਜਨ-** ਸੇਵਕ । **ਵਿਰਲੇ-** ਥੋੜ੍ਹੇ । **ਸੰਸਾਰੇ-** ਸੰਸਾਰ ਵਿਚ । **ਨਿਰਾਰੇ-** ਨਿਰਾਲੇ, ਨਿਰਲੇਪ ।
[ਵੇਖੋ ੨੪੪੯]

**ਸਫਲ (ਦਰਸਨ):** ਉਪਕਾਰੀ ਦੀਦਾਰ, ਫਲਦਾਇਕ ਮਿਲਾਪ । ੨੪੫੧

**ਮ: ੪॥... ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ**
**ਸਾ ਸੇਵਾ ਅਉਖੀ ਹੋਈ ॥**
**ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ**
**ਫਿਰਿ ਲੇਖਾ ਮੰਗੈ ਨ ਕੋਈ ॥੨॥**

ਗਉੜੀ (ਵਾਰ), ਮਹਲਾ ੪, ਪਉੜੀ ੧੨, ਸਫ਼ਾ ੩੦੬

**ਅਰਥ:** ਜਿਸ (ਮਨੁੱਖ ਦੀ) ਸੇਵਾ ਕਰਨ ਨਾਲ ਵੀ ਫਿਰ (ਦਰਗਾਹ ਵਿਚ) ਹਿਸਾਬ ਦੇਣਾ ਪਵੇ, ਉਹ ਸੇਵਾ ਤਾਂ ਮੁਸ਼ਕਿਲ ਵਿਚ ਪਾਉਣ ਵਾਲੀ ਹੈ । ਹੇ ਨਾਨਕ ! ਪਰਮਾਤਮ-ਸਰੂਪ ਗੁਰੂ ਦੀ ਸੇਵਾ ਕਰੋ, ਜਿਸ ਦੇ ਉਪਕਾਰੀ ਦਰਸ਼ਨ ਕੀਤਿਆਂ ਹੀ ਕੋਈ (ਧਰਮਰਾਜ ਆਦਿ) ਹਿਸਾਬ ਨਹੀਂ ਪੁਛ ਸਕਦਾ ।
**ਲੇਖਾ ਮੰਗੀਐ-** ਲੇਖਾ ਪੁਛਿਆ ਜਾਵੇ ਜਾਂ ਹਿਸਾਬ ਦੇਣਾ ਪਵੇ । **ਅਉਖੀ ਹੋਈ-** ਔਖਾ ਕਰਨ ਵਾਲੀ ਜਾਂ ਮੁਸ਼ਕਿਲ ਵਿਚ ਪਾਉਣ ਵਾਲੀ ।
[ਵੇਖੋ ੨੪੪੯]

**ਸਫਲ (ਮੂਰਤਿ)**: ਜਿਸ ਦੇ ਦਰਸ਼ਨਾਂ ਨਾਲ ਜੀਵਨ ਮਨੋਰਥ ਪ੍ਰਾਪਤ ਹੋ ਜਾਂਦਾ ਹੈ । ੨੪੫੨

**ਆਰਾਧਿ ਸ੍ਰੀਧਰ ਸਫਲ ਮੂਰਤਿ ਕਰਣ ਕਾਰਣ ਜੋਗੁ ॥**
**ਗੁਣ ਰਮਣ ਸ੍ਰਵਣ ਅਪਾਰ ਮਹਿਮਾ ਫਿਰਿ ਨ ਹੋਤ ਬਿਓਗੁ ॥...੧॥**

ਗੂਜਰੀ, ਮਹਲਾ ੫, ੩੧, ਸਫ਼ਾ ੫੦੨

**ਅਰਥ**: ਹੇ ਮਨ ! ਉਸ ਮਾਇਆਪਤੀ ਵਾਹਿਗੁਰੂ ਦੀ ਆਰਾਧਨਾ ਕਰ ਜਿਸ ਦੇ ਦਰਸ਼ਨਾਂ ਨਾਲ ਜੀਵਨ ਮਨੋਰਥ ਪੂਰਾ ਹੋ ਜਾਂਦਾ ਹੈ ਅਤੇ ਜੋ ਜਗਤ ਰਚਨਾ ਦਾ ਵਾਸਤਵਿਕ ਕਾਰਨ ਹੈ । ਉਸ ਅਨੰਤ ਦੀ ਕੀਰਤੀ ਕੀਤਿਆਂ, ਗੁਣਾਂ ਦਾ ਸਿਮਰਨ ਕੀਤਿਆਂ ਅਤੇ (ਵਡਿਆਈਆਂ) ਸੁਣਿਆਂ ਕਦੇ ਵਿਛੋੜੇ (ਦਾ ਦੁਖ) ਫਿਰ ਨਹੀਂ ਸਹਿਣਾ ਪੈਂਦਾ ।

**ਸ੍ਰੀਧਰ**- ਮਾਇਆਪਤੀ, ਵਾਹਿਗੁਰੂ । **ਕਰਣ ਕਾਰਣ**- ਰਚਨਾ ਦਾ ਕਾਰਨ । **ਜੋਗੁ**- ਸਮਰਥ ; ਭਾਵ ਵਾਸਤਵਿਕ । **ਗੁਣ ਰਮਣ**- ਗੁਣਾਂ ਦਾ ਸਿਮਰਨ ਕੀਤਿਆਂ । **ਸ੍ਰਵਣ**- ਸੁਣਨ ਨਾਲ । **ਬਿਓਗੁ**- ਵਿਯੋਗ, ਵਿਛੋੜਾ ।

[ਵੇਖੋ ੨੪੪੯]

**ਸਫਲਾ**: ਭਲਾ, ਫਲਦਾਇਕ । ੨੪੫੩

**ਸਫਲ ਮੂਰਤੁ ਸਫਲਾ ਘੜੀ ਜਿਤੁ ਸਚੇ ਨਾਲਿ ਪਿਆਰੁ ॥**
**ਦੂਖੁ ਸੰਤਾਪੁ ਨ ਲਗਈ ਜਿਸੁ ਹਰਿ ਕਾ ਨਾਮੁ ਅਧਾਰੁ ॥...੩॥**

ਸਿਰੀ., ਮਹਲਾ ੫, ੭੬, ਸਫ਼ਾ ੪੪

**ਅਰਥ**: ਉਹੀ ਵੇਲਾ ਫਲਦਾਇਕ ਹੈ, ਉਹੀ ਪਲ ਭਲਾ ਹੈ, ਜਦੋਂ ਸੱਚ ਦੇ ਸੋਮੇ ਨਾਲ ਪਿਆਰ ਕਰੀਦਾ ਹੈ । ਜਿਸ ਨੇ ਵਾਹਿਗੁਰੂ ਦੇ ਨਾਮ ਨੂੰ ਜੀਵਨ ਦਾ ਸਹਾਰਾ ਬਣਾਇਆ ਹੈ, ਉਨ੍ਹਾਂ ਨੂੰ ਦੁਖ-ਚਿੰਤਾਵਾਂ ਨਹੀਂ ਲਗਦੇ ।

**ਮੂਰਤ**- ਮਹੂਰਤ, ਵੇਲਾ । **ਘੜੀ**- ਪਲ ।

[ਵੇਖੋ ੨੪੪੯]

**ਸਫਲਿਉ**: ਸਫਲ ਹੋ ਗਿਆ ਹੈ । ੨੪੫੪

**ਆਪੁ ਗਵਾਏ ਹਰਿ ਵਰੁ ਪਾਏ ਤਾ ਹਰਿ ਰਸੁ ਮੰਨਿ ਵਸਾਇਆ ॥**
**ਕਹੁ ਨਾਨਕ ਗੁਰਸਬਦਿ ਸਵਾਰੀ ਸਫਲਿਉ ਜਨਮੁ ਸਬਾਇਆ ॥੧॥**

ਆਸਾ (ਛੰਤ), ਮਹਲਾ ੩, ੬, ਸਫ਼ਾ ੪੩੯

**ਅਰਥ**: ਜਦੋਂ ਆਪਾ-ਭਾਵ ਮਾਰ ਕੇ ਵਾਹਿਗੁਰੂ ਪਤੀ ਪ੍ਰਾਪਤ ਕਰ ਲਿਆ ਤਾਂ ਵਾਹਿਗੁਰੂ (ਦੇ ਪਿਆਰ) ਦਾ ਸਵਾਦ ਮਨ ਵਿਚ ਟਿਕ ਗਿਆ । ਹੇ ਨਾਨਕ (ਨਿਸੰਗ) ਆਖ ਕਿ ਗੁਰੂ ਨੇ ਸ਼ਬਦ ਨਾਲ (ਮੇਰੇ) ਮਨ ਨੂੰ ਚੰਗਾ ਕਰ ਦਿੱਤਾ, ਤਾਂ ਹੀ ਇਹ ਸਾਰਾ ਜੀਵਨ ਸਫਲ ਹੋ ਗਿਆ ਹੈ ।

[ਵੇਖੋ ੨੪੪੯]

**ਸਫਲਿਓ**: ਸਫਲ ਹੋ ਗਈ । ੨੪੫੫

**ਮ: ੩॥ ਸਫਲਿਓ ਸਤਿਗੁਰੁ ਸੇਵਿਆ ਧੰਨੁ ਜਨਮੁ ਪਰਵਾਣੁ ॥**
**ਜਿਨਾ ਸਤਿਗੁਰੁ ਜੀਵਦਿਆ ਮੁਇਆ ਨ ਵਿਸਰੈ ਸੇਈ ਪੁਰਖ ਸੁਜਾਣ ॥....੨॥**

ਸੋਰਠਿ (ਵਾਰ), ਮਹਲਾ ੪, ਪਉੜੀ ੨, ਸਫ਼ਾ ੬੪੩

**ਅਰਥ**: ਜਿਨ੍ਹਾਂ ਨੂੰ ਮ੍ਰਿਤੂ ਦੇ ਸਮੇਂ ਤਕ, ਸਾਰਾ ਜੀਵਨ ਹੀ, ਸਤਿਗੁਰੂ ਨਹੀਂ ਭੁਲਦਾ, ਉਹ ਇਨਸਾਨ ਸਮਝਦਾਰ ਹਨ । ਉਨ੍ਹਾਂ ਦੇ ਸੰਸਾਰ ਵਿਚ ਆਉਣ ਨੂੰ ਸ਼ਾਬਾਸ਼ ਹੈ । ਉਨ੍ਹਾਂ ਦੁਆਰਾ ਕੀਤੀ ਸੱਚੇ ਦੀ ਸੇਵਾ ਸਫਲ ਹੋ ਗਈ ਅਤੇ ਜੀਵਨ ਸਕਾਰਥ ਹੋ ਗਿਆ ਹੈ ।

**ਜਨਮੁ ਪਰਵਾਣੁ**- ਜੀਵਨ ਸਕਾਰਥ ਹੋ ਗਿਆ । **ਜੀਵਦਿਆ ਮੁਇਆ**- ਭਾਵ ਸਾਰਾ ਜੀਵਨ । **ਪੁਰਖ**- ਵਿਅਕਤੀ । **ਸੁਜਾਣ**- ਸਿਆਣੇ ।

[ਵੇਖੋ ੨੪੪੯]

**ਸਫਲਿਓ (ਬਿਰਖੁ)**: ਸਭ ਫਲ ਦੇਣ ਵਾਲਾ ਦਰਖ਼ਤ, ਸਭ ਮੁਰਾਦਾਂ ਪੂਰਣ ਵਾਲਾ । ੨੪੫੬

**ਹਰਿ ਹਰਿ ਸਫਲਿਓ ਬਿਰਖੁ ਪ੍ਰਭ ਸੁਆਮੀ ਜਿਨ ਜਪਿਓ ਸੇ ਤ੍ਰਿਪਤਾਨੀ॥**
**ਹਰਿ ਹਰਿ ਅੰਮ੍ਰਿਤੁ ਪੀ ਤ੍ਰਿਪਤਾਸੇ ਸਭ ਲਾਥੀ ਭੂਖ ਭੁਖਾਨੀ ॥੩॥**

ਧਨਾ., ਮਹਲਾ ੪, ੩, ਸਫ਼ਾ ੬੬੭

**ਅਰਥ**: ਵਾਹਿਗੁਰੂ ਸਭ ਫਲ ਦੇਣ ਵਾਲਾ ਦਰਖਤ ਹੈ, ਜਿਨ੍ਹਾਂ ਨੇ ਹਰੀ ਮਾਲਿਕ ਪ੍ਰਭੂ ਨੂੰ ਜਪਿਆ ਹੈ, ਉਹ ਤ੍ਰਿਪਤ ਹੋ ਗਏ ਹਨ, ਉਹ ਹਰੀ (ਨਾਮ) ਅੰਮ੍ਰਿਤ ਪੀ ਕੇ ਰੱਜ ਗਏ ਹਨ, ਉਨ੍ਹਾਂ ਦੀ ਸਾਰੀ ਭੁਖ-ਪਿਆਸ ਲਹਿ ਗਈ ਹੈ ।

**ਤ੍ਰਿਪਤਾਨੀ**- ਤ੍ਰਿਪਤ ਹੋਏ ਹਨ । **ਤ੍ਰਿਪਤਾਸੇ**- ਰੱਜ ਗਏ ।

[ਵੇਖੋ ੨੪੪੯]

**ਸਫਲਿਓ (ਰੁਖੜਾ)**: ਫਲਦਾਇਕ ਅਤੇ ਸੁੰਦਰ ਰੁਖ । ੨੪੫੭

**ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ ॥**
**ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ ॥੨॥**

ਵਡ., ਮਹਲਾ ੧, ੧, ਸਫ਼ਾ ੫੫੭

**ਅਰਥ**: (ਸਾਡਾ) ਸਵਾਮੀ ਇਕ ਫਲਦਾਇਕ ਅਤੇ ਸੁੰਦਰ ਰੁਖ ਹੈ । (ਇਸ ਨੂੰ ਲਗਣ ਵਾਲਾ ਫਲ) ਵਾਹਿਗੁਰੂ ਦਾ ਨਾਮ ਹੈ, ਜੋ ਆਤਮਿਕ ਜੀਵਨ ਦੇਣ ਵਾਲਾ ਹੈ । ਜਿਨ੍ਹਾਂ (ਇਹ ਅੰਮ੍ਰਿਤ) ਪੀ ਲਿਆ ਹੈ, ਉਨ੍ਹਾਂ ਦੀ (ਮਾਇਆਵੀ) ਤ੍ਰਿਸ਼ਨਾ ਖ਼ਤਮ ਹੋ ਗਈ ਹੈ । ਮੈਂ ਅਜਿਹੇ ਵਿਅਕਤੀਆਂ ਉਤੋਂ ਕੁਰਬਾਨ ਜਾਂਦਾ ਹਾਂ ।

[ਵੇਖੋ ੨੪੪੯]

**ਸਫਲਿਉ**: ਸਫਲ ਹੋ ਜਾਂਦਾ ਹੈ । ੨੪੫੮

**ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ**
**ਜਿਤੁ ਮਿਲਿ ਹਰਿ ਭਗਤਿ ਸੁਖਾਂਦੀ ॥**
**ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਸਫਲਿਉ ਰੈਣਿ ਭਗਤਾ ਦੀ ॥੪॥**

ਸਿਰੀ. (ਪਹਰੇ), ਮਹਲਾ ੪, ੧, ਸਫ਼ਾ ੭੭

**ਅਰਥ**: (ਉਹ) ਗੁਰੂ, ਜੋ ਸੱਚਾ ਗੁਰਦੇਵ ਹੈ, ਜਿਸ ਨੂੰ ਮਿਲਿਆਂ ਵਾਹਿਗੁਰੂ ਦੀ ਭਗਤੀ ਸਵਾਦਲੀ ਲਗਦੀ ਹੈ, ਉਸ ਵਿਚ ਅਤੇ ਮਾਲਿਕ (ਵਾਹਿਗੁਰੂ) ਵਿਚ ਕੋਈ ਫ਼ਰਕ ਨਹੀਂ ਹੈ । ਆਖ ਨਾਨਕ ! (ਗੁਰੂ ਨਾਲ ਸੰਗ ਕਰਨ ਵਾਲੇ)

ਪਿਆਰਿਆਂ ਦਾ ਜੀਵਨ ਅੰਤਿਮ-ਪੜਾਅ ਉਤੇ ਪੁਜ ਕੇ ਸਫਲ ਹੋ ਜਾਂਦਾ ਹੈ।
**ਭੇਦੁ**- ਅੰਤਰ, ਫ਼ਰਕ । **ਸੁਖਾਂਦੀ**- ਸੁਖ ਦਿੰਦੀ ਹੈ, ਸਵਾਦਲੀ ਲਗਦੀ ਹੈ ।
**ਰੈਣਿ**- ਰਾਤ, ਜੀਵਨ ।
[ਵੇਖੋ ੨੪੪੯]

**ਸਫਲੁ**: ਕਾਮਯਾਬ, ਸਾਰਥਕ, ਸਕਾਰਥ । ੨੪੫੯

**ਤਿਨ ਕਾ ਜਨਮੁ ਸਫਲੁ ਹੈ ਜੋ ਚਲਹਿ ਸਤਗੁਰ ਭਾਇ ॥**
**ਕੁਲੁ ਉਧਾਰਹਿ ਆਪਣਾ ਧੰਨੁ ਜਣੇਦੀ ਮਾਇ ॥.....੩॥**

ਸਿਰੀ., ਮਹਲਾ ੩, ੩੮, ਸਫ਼ਾ ੨੮

**ਅਰਥ**: ਜਿਹੜੇ, ਮਨੁੱਖ ਸਤਿਗੁਰੂ ਦੀ ਇੱਛਾ ਅਨੁਸਾਰ ਵਿਵਹਾਰ ਕਰਦੇ ਹਨ, ਉਨ੍ਹਾਂ ਦਾ ਜੀਵਨ ਕਾਮਯਾਬ ਹੈ । ਉਨ੍ਹਾਂ ਨੂੰ ਜਨਮ ਦੇਣ ਵਾਲੀ ਮਾਤਾ ਧੰਨ ਹੈ, ਕਿਉਂਕਿ ਉਹ ਆਪਣੇ ਪਰਿਵਾਰ ਨੂੰ ਵੀ ਮਾਇਆਵੀ ਬੰਧਨਾਂ ਤੋਂ ਬਚਾ ਲੈਂਦੇ ਹਨ ।
[ਵੇਖੋ ੨੪੪੯]

**ਸਫਲੁ (ਦਰਸਨੁ)**: ਉਪਕਾਰੀ ਦੀਦਾਰ, ਫਲਦਾਇਕ ਦਰਸ਼ਨ । ੨੪੬੦

**ਸੋ ਸਫਲੁ ਦਰਸਨੁ ਦੇਹੁ ਕਰਤੇ ਜਿਸੁ ਹਰਿ ਹਿਰਦੈ ਨਾਮੁ ਸਦ ਚਵਿਆ ॥**
**ਤੂ ਥਾਨ ਥਨੰਤਰਿ ਹਰਿ ਏਕੁ ਹਰਿ ਏਕੋ ਏਕੁ ਰਵਿਆ ॥੩॥**

ਤੁਖਾਰੀ (ਛੰਤ), ਮਹਲਾ ੪, ੩, ਸਫ਼ਾ ੧੧੧੫

**ਅਰਥ**: ਹੇ ਕਰਤਾਰ ! ਮੈਨੂੰ ਅਜਿਹੇ (ਸਤਿਗੁਰੂ ਦੇ) ਫਲਦਾਇਕ ਦਰਸ਼ਨ ਬਖ਼ਸ਼ਿਸ਼ ਕਰ, ਜਿਸ ਨੇ ਹਿਰਦੇ ਵਿਚ ਹਮੇਸ਼ਾ ਤੇਰਾ ਨਾਮ ਜਪਿਆ ਹੋਵੇ । ਹੇ ਵਾਹਿਗੁਰੂ ! ਸਭ ਸਥਾਨਾਂ ਅਤੇ ਸਥਾਨਾਂ ਤੋਂ ਪਰੇ ਤੂੰ ਇਕੋ ਹੈਂ, ਕੇਵਲ ਤੂੰ ਹੀ (ਹਰ ਥਾਂ) ਮੌਜੂਦ ਹੈਂ ।
**ਚਵਿਆ**- ਉਚਾਰਿਆ ਭਾਵ ਜਪਿਆ । **ਰਵਿਆ**- ਪਸਰਿਆ ਹੈਂ, ਮੌਜੂਦ ਹੈਂ। **ਥਨੰਤਰਿ**- ਥਾਂਵਾਂ ਤੋਂ ਪਰੇ । **ਏਕੋ ਏਕੁ**- ਕੇਵਲ ਇਕੋ (ਤੂੰ) ।
[ਵੇਖੋ ੨੪੪੯]

**ਸਫਾ**: ਚਟਾਈ, ਬੈਠਣ ਲਈ ਕੀਤੀ ਵਿਛਾਈ । ੨੪੬੧

**ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ ॥**
**ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ ॥੧॥**

ਬਸੰਤੁ (ਹਿੰਡੋਲ), ਮਹਲਾ ੫, ੧੯, ਸਫ਼ਾ ੧੧੮੫
ਵੇਖੋ 'ਇਕਤ੍ਰ' III-੮੮੧

[ਅ. ਸਫ਼ : ਕਤਾਰ ; ਚਟਾਈ ।]

**ਸਫੁਟੰ**: ਪ੍ਰਗਟ, ਪ੍ਰਤੱਖ, ਜ਼ਾਹਿਰ । ੨੪੬੨

**ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ ॥**
**ਜੈ ਦੇਵ ਆਇਉ ਤਸ ਸਫੁਟੰ ਭਵ ਭੂਤ ਸਰਬ ਗਤੰ ॥੫॥**

ਗੂਜਰੀ, ਜੈ ਦੇਵ, ੧, ਸਫ਼ਾ ੫੨੬
ਵੇਖੋ **'ਆਇਉ'** III-੨੮

[ਸੰਸ. ਸ੍ਫੁਟ (ਸੁਫੁਟ) ਸ੍ਫੁਟ੍+ਕ : ਪ੍ਰਗਟ, ਸਪਸ਼ਟ ਕੀਤਾ ਹੋਇਆ, ਪ੍ਰਤੱਖ, ਸਾਫ਼ ; ਖਿੜਿਆ ਹੋਇਆ ; ਸੱਤ ।
ਪ੍ਰਾ. ਫੁਟ੍ਟ (ਫੁਟੱ) : ਪ੍ਰਗਟ ; ਫੁੱਟਿਆ ਹੋਇਆ ; ਟੁੱਟਿਆ ਹੋਇਆ ; ਭ੍ਰਸ਼ਟ ।]

**ਨੋਟ**: ਸੰਸਕ੍ਰਿਤ ਵਿਚ 'ਸੁਫੁਟ੍' ਧਾਤੂ ਦੇ ਅਰਥ ਖਿੜਨਾ, ਪ੍ਰਫੁਲਿਤ ਹੋਣਾ, ਕਤਰਨਾ, ਛੇਦਣਾ, ਤੋੜਨਾ, ਚੀਰਨਾ, ਮਾਰਨਾ ਜਾਂ ਦੁਖ ਦੇਣਾ ਹਨ । ਇਸੇ ਧਾਤੂ ਤੋਂ 'ਸੁਫੁਟ' ਬਣਿਆ ਹੈ ਅਤੇ ਸ਼ਬਦ 'ਫੁਟ' ਵੀ ਇਸੇ ਤੋਂ ਉਤਪੰਨ ਹੋਇਆ ਹੈ । 'ਫੁੱਟ' ਸ਼ਬਦ ਪੌਦੇ ਦੇ ਫੁੱਟਣ ਜਾਂ ਪੁੰਗਰਣ ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ ਅਤੇ ਕਿਸੇ ਵਿਅਕਤੀ ਸਮੂਹ ਵਿਚ ਆਏ ਬਿਖਰਾਉ ਲਈ ਵੀ । 'ਪੁੰਗਰਣ' ਦੇ ਅਰਥ ਦੇਣ ਵਾਸਤੇ ਧਾਤੂ ਵਿਚ ਪ੍ਰਫੁਲਿਤ ਹੋਣ ਦਾ ਭਾਵ ਮੌਜੂਦ ਹੈ । ਪੌਦੇ ਦਾ ਫੁਟਾਰਾ ਬੀਜ ਜਾਂ ਸ਼ਾਖਾ ਨੂੰ ਚੀਰ ਕੇ ਜਾਂ ਛੇਦ ਕੇ ਹੁੰਦਾ ਹੈ ਅਤੇ ਇਹ ਭਾਵ ਵੀ ਧਾਤੂ ਵਿਚ ਵਿਦਮਾਨ ਹੈ । 'ਛੇਦੇ ਜਾਣ' ਅਤੇ 'ਤੋੜੇ ਜਾਣ' ਦੇ ਭਾਵ ਦੀ ਵਿਦਮਾਨਤਾ ਇਸ ਦੇ ਅਰਥਾਂ ਵਿਚ ਕਿਸੇ ਵਿਅਕਤੀ-ਸਮੂਹ ਅੰਦਰ ਕਲਹ ਕਾਰਨ ਆਏ 'ਬਿਖਰਾਉ' ਦੇ ਭਾਵ ਵਿਚ ਵਰਤੇ ਸ਼ਬਦ 'ਫੁੱਟ' ਨੂੰ ਵੀ ਸਮੇਟਣ ਦੇ ਸਮਰਥ ਹੈ ।

**ਸਬ**: ਸ਼ਬ, ਰਾਤ । ੨੪੬੩

**ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ ॥**
**ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ ॥੩॥**

ਤਿਲੰਗ, ਮਹਲਾ ੧, ੧, ਸਫ਼ਾ ੭੨੧

**ਅਰਥ**: ਮੈਂ ਰਾਤ-ਦਿਨ ਲਾਲਚ ਵਿਚ ਹੀ ਭਟਕਦਾ ਰਿਹਾ ਅਤੇ ਬੁਰੀਆਂ ਵਿਚਾਰਾਂ ਵਿਚ ਗਲਤਾਨ ਰਿਹਾ । ਮੈਂ ਕਦੇ ਵੀ ਕੋਈ ਭਲਾਈ ਦਾ ਕੰਮ ਨਹੀਂ ਕੀਤਾ । (ਹੇ ਵਾਹਿਗੁਰੂ !) ਮੇਰਾ ਤਾਂ ਇਹੋ ਜਿਹਾ ਹੀ ਹਾਲ ਹੈ ।
**ਰੋਜ**- ਦਿਨ । **ਗਸਤਮ**- ਗਸ਼ਤਮ, ਮੈਂ ਫਿਰਦਾ ਰਿਹਾ । **ਦਰ**- ਵਿਚ । **ਹਵਾ**- ਲਾਲਚ । **ਕਰਦੇਮ**- ਅਸੀਂ ਕਰਦੇ ਰਹੇ ਭਾਵ ਮੈਂ ਕਰਦਾ ਰਿਹਾ । **ਬਦੀ**- ਬੁਰਾਈ । **ਖਿਆਲ**- ਵਿਚਾਰ । **ਗਾਹੇ**- ਕਦੇ ਵੀ । **ਨੇਕੀ**- ਭਲਾਈ ਦਾ । **ਕਾਰ**- ਕੰਮ । **ਮਮ**- ਮੇਰਾ । **ਕਰਦਮ**- ਮੈਂ ਕੀਤਾ । **ਈਂ ਚਿਨੀ**- ਇਹੋ ਜਿਹਾ । **ਅਹਵਾਲ**- ਹਾਲ ।
[ਫ਼ਾ. ਸ਼ਬ : ਰਾਤ ।]

**ਸਬਹੂ (ਕੋ)**: ਸਾਰਿਆਂ ਦਾ । ੨੪੬੪

**ਸਬਹੂ ਕੋ ਰਸੁ ਹਰਿ ਹੋ ॥੧॥ਰਹਾਉ॥**
**ਕਾਹੂ ਜੋਗ ਕਾਹੂ ਭੋਗ ਕਾਹੂ ਗਿਆਨ ਕਾਹੂ ਧਿਆਨ ॥**
**ਕਾਹੂ ਹੋ ਡੰਡਧਰਿ ਹੋ ॥੧॥**

ਗਉੜੀ, ਮਹਲਾ ੫, ੧੫੫, ਸਫ਼ਾ ੨੧੩

**ਅਰਥ**: (ਹੇ ਭਾਈ !) ਕਿਸੇ ਨੂੰ ਜੋਗ ਸਾਧਨਾ ਦਾ, ਕਿਸੇ ਨੂੰ (ਪਦਾਰਥਕ) ਭੋਗ ਦਾ, ਕਿਸੇ ਨੂੰ ਗਿਆਨ (ਪ੍ਰਾਪਤ ਕਰਨ) ਦਾ, ਕਿਸੇ ਨੂੰ ਧਿਆਨ ਸਾਧਣ ਦਾ ਅਤੇ ਕਿਸੇ ਨੂੰ ਡੰਡਾਧਾਰੀ (ਸੰਨਿਆਸੀ ਹੋਣ ਦਾ ਰਸ ਹੈ, ਪਰ) ਵਾਸਤਵ ਵਿਚ ਇਨ੍ਹਾਂ ਸਾਰਿਆਂ ਦਾ ਰਸ ਅਕਾਲ-ਪੁਰਖ ਆਪ ਹੀ ਹੈ ।

**ਕਾਹੂ**- ਕਿਸੇ ਨੂੰ । **ਜੋਗ**- ਜੋਗ ਸਾਧਨਾ ਦਾ । **ਭੋਗ**- ਪਦਾਰਥਕ ਭੋਗ ਦਾ ।
**ਗਿਆਨ**- ਗਿਆਨ ਪ੍ਰਾਪਤ ਕਰਨ ਦਾ । **ਧਿਆਨ**- ਧਿਆਨ ਲਗਾਉਣ ਦਾ ।
**ਡੰਡਧਰਿ**- ਡੰਡਾਧਾਰੀ ਸੰਨਿਆਸੀ ।
[ਸੰਸ. सर्व (ਸਰ੍ਵ) : ਸਭ, ਹਰੇਕ, ਸਾਰੇ, ਸਾਰਾ, ਪੂਰਾ, ਪੂਰਨ ।
ਪ੍ਰਾ. सब्ब (ਸਬ੍ਬ) : ਸਭ, ਸਾਰਾ, ਸਾਰੇ, ਸੰਪੂਰਨ ।]

# ਅਨੁਕ੍ਰਮਣੀ

## Index

ਇਹ ਅਨੁਕ੍ਰਮਣੀ ਤੀਜੀ ਜਿਲਦ ਦੀ ਹੈ । ਹਵਾਲਾ ਪਰਚੀ ਨੰਬਰ ਦਾ ਹੈ ।

